सत्यार्थप्रकाश दा पञ्जाबी अनुवाद।

ਓਮਪਰਮਾਤਮਨੇਨਮਃ।

# ਸਤਸਾਰਥਪ੍ਰਕਾਸ਼

ਵੇਦਾਦੀ ਵਿਵਿਧ ਸਤ ਸ਼ਾਸਤ੍ਰਾਂ ਦੇ ਪ੍ਰਮਾਣਯੁਕਤ

ਕ੍ਰਿਤ

ਸ਼੍ਰੀਮਤਪਰਮਹੰਸ ਪਰਿਬ੍ਰਾਜਕਾਚਾਰਯ ਸ਼੍ਰੀ

ਸ੍ਵਾਮੀ ਦਯਾਨੰਦ ਸਰਸ੍ਵਤੀ ਜੀ ਮਹਾਰਾਜ।

ਜਿਸਦਾ

ਸ਼੍ਰੀਮਾਨ ਲਾਲਾ ਆਤਮਾਰਾਮ ਜੀ ਪੂਰਵ ਮੰਤ੍ਰੀ

ਤਥਾ ਉਪਦੇਸ਼ਕ ਸ਼੍ਰੀਮਤੀ ਆਰਯ ਪ੍ਰਤੀਨਿਧੀਸਭਾ ਪੰਜਾਬ ਨੇ

ਪੰਜਾਬੀ ਅਨੁਵਾਦ ਕੀਤਾ

ਅਰ

ਵੈਦਰਾਜ ਧਰਮਦੇਵ ਕਵਿਭੂਸ਼ਣ ਵੈਦਰਤਨ

ਮਾਲਿਕ ਆਯੁਰਵੈਦਿਕ ਰਾਜਿੰਦ੍ਰ ਔਸ਼ਧਾਲਯ ਗੁਮਟੀਬਾਜ਼ਾਰ

ਲਾਹੌਰ ਨੇ ਸ਼ੁੱਧ ਕੀਤਾ

ਅਤੇ

ਲਾਲਾ ਬੋਸਾਰਾਮ ਪੁਸਤਕਾਧ੍ਯਖਛ ਆਰਯ

ਸਮਾਜ ਲਾਹੌਰ ਵੱਛੋਵਾਲੀ ਨੇ

ਸੇਵਕ ਸਟੀਮ ਪ੍ਰੇਸ ਲਾਹੌਰ ਵਿਚ ਮਾਸ੍ਟਰ ਆਤਮਾਰਾਮਦੇ ਅਧਿਕਾਰ

ਵਿਚ ਛਪਵਾਕੇ ਪ੍ਰਕਾਸ਼ਿਤ ਕੀਤਾ।

ਦਯਾਨੰਦ ਸੰਵਤ ੩੦।

[ਜੀਵਾਰ ੨੫੦੦] ਸੰਨ ੧੯੧੨ ਈਃ ਮੁੱਲ ੧॥)

# ਨਿਵੇਦਨ।

ਏਹ ਪੁਸਤਕ ਪਹਿਲੇ ਸ਼੍ਰੀਮਾਨ ਮਾਸਟਰ ਆਤਮਾਰਾਮ ਜੀ ਪੂਰਵ ਮੰਤ੍ਰੀ ਆਰਯ ਪ੍ਰਤੀ ਨਿਧੀ ਸਭਾ ਪੰਜਾਬ ਲਾਹੌਰ ਵਰਤਮਾਨ ਇੰਨਸਪੈਕਟਰ ਆਫ਼ ਸਕੂਲਜ਼ ਬਰੋਦਾ ਸਟੇਟ ਨੇ ਆਰਯਭਾਸ਼ਾ ਤੋਂ ਗੁਰੁਮੁਖੀ ਵਿਚ ਉਲਥਾ ਕੀਤਾ ਸੀ ਅਰ ਉਸਨੂੰ ਛਪੇ ਹੋਏ ੧੪ ਬਰਸ ਬੀਤਚੁੱਕੇ ਹਨ। ਹੁਨ ਏਹ ਦੋ ਸਾਲਾਂ ਤੋਂ ਬਿਲਕੁਲ ਸਮਾਪਤ ਹੋ ਚੁਕਾ ਸੀ ਅਰ ਇਸਦੀ ਇਕ ਕਾਪੀ ਭੀ ਨਹੀਂ ਰਹੀ ਸੀ ਤਦ ਮੈਂਨੇ ਬੜੇ ਪਰਿਸ਼੍ਰਮ ਨਾਲ ਅਨੁਵਾਦਕ ਤਥਾ ਪ੍ਰਕਾਸ਼ਕ ਤੋਂ ਏਸਦਾ ਕਾਪੀਰਾਈਟ (ਛਪਾਉਨ ਦਾ ਅਧਿਕਾਰ) ਲੀਤਾ ਤਾਂ ਪੰਡਿਤਾਂ ਦੇ ਦਿਖਾਉਨ ਤੇ ਪਤਾ ਲੱਗਾ ਕਿ ਇਸ ਵਿੱਚ ਬਹੁਤ ਸਾਰੀਆਂ ਗਲਤੀਆਂ ਹਨ ਏਥੋਂ ਤਕ ਕਿ ਕਈ ਜਗਾਹ ਪੰਗਤੀਆਂ ਭੀ ਰਹ ਗਈਆਂ ਹਨ ਅਰ ਹੋਰ ਇਹ ਕਿ ਸ਼ਲੋਕ ਭੀ ਸਾਰੇ ਦੇਵਨਾਗਰੀ ਅਖਛਰਾਂ ਵਿਚ ਛਪੇ ਹਨ ਜਿਸਦਾ ਕਿ ਗੁਰੁਮੁਖੀ ਜਾਨਨ ਵਾਲਿਆਂ ਨੂੰ ਕੁਝ ਭੀ ਲਾਭ ਨਹੀਂ। ਤਦ ਮੈਂ ਨੇ ਇਹ ਨਿਸ਼ਚਾ ਕੀਤਾ ਕਿ ਇਸ ਪੁਸਤਕ ਨੂੰ ਆਰੰਭ ਤੋਂ ਅੰਤ ਤਕ ਸ਼ੁੱਧ ਕਰਾਯਾ ਜਾਵੇ ਫੇਰ ਪੰਡਿਤ ਦੀ ਖੋਜ ਕਰਨ ਲੱਗਾ। ਅੰਤ ਵਿਚ ਇਹ ਖਿਆਲ ਆਇਆ ਕਿ ਵੈਦਰਾਜ ਪੰਡਿਤ ਧਰਮਦੇਵ ਕਵਿਭੂਸ਼ਣ ਵੈਦਰਤਨ ਲਾਹੌਰ ਤੋਂ ਉੱਤਮ ਪੰਡਿਤ ਕਿਹੜਾ ਮਿਲ ਸਕਦਾ ਹੈ ਕਿਉਂਕਿ ਪੰਡਿਤ ਜੀ ਆਰਯ ਸਿੱਧਾਂਤਾਂ ਦੇ ਭੀ ਜਾਨਕਾਰ ਹਨ ਹੀ ਕਿਉਂ ਜੋ ਆਰਯ ਪ੍ਰਤੀਨਿਧੀ ਸਭਾ ਦੇ ਕਈ ਬਰਸ ਤਕ ਉਪਦੇਸ਼ਕ ਰਹ ਚੁਕੇ ਹਨ ਬਲਕਿ ਉਨਹਾਂ ਦੀ ਪੰਜਾਬੀ ਜ਼ਬਾਨ ਅਰ ਗੁਰੁਮੁਖੀ ਦੀ ਯੋਗਯਤਾ ਭੀ ਸਲਾਹਨ ਯੋਗ ਹੈ ਏਹ ਵਿਚਾਰਕੇ ਉਨਹਾਂ ਅਗੇ ਪ੍ਰਾਰਥਨਾ ਕਰਨ ਨਾਲ ਉਨਹਾਂ ਨੇ ਸ੍ਵੀਕਾਰ ਕੀਤਾ ਅਰ ਬੜੇ ਪਰਿਸ਼੍ਰਮ ਅਰ ਕੋਸ਼ਸ਼ ਨਾਲ ਬਰਾਬਰ ਇੱਕ ਸਾਲ ਤਕ ਪੁਸਤਕ ਨੂੰ ਮੁੜਕੇ ਅਸਲ ਨਾਲ ਮਿਲਾਕੇ ਸ਼ੋਧਨੇ ਅਰ ਛਪਾਨੇ ਦਾ ਯਤਨ ਕੀਤਾਹੈ ਅਰ ਸਭਨਾਂ ਸ਼ਲੋਕਾਂ ਨੂੰ ਗੁਰੁਮੁਖੀ ਵਿਚ ਕਰਦਿਤਾਹੈ ਤਾਕਿ ਪਾਠਕਾਂ ਨੂੰ ਪੜ੍ਹਨ ਦਾ ਕਸ਼ਟ ਨਾ ਹੋਵੇ। ਉਨਹਾਂ ਦੀ ਇਸ ਕੜੀ ਮੇਹਨਤ ਦਾ ਫਲ ਅੱਜ ਤੁਹਾਡੇ ਸਾਮਨੇ ਭੇਟ ਕੀਤਾ ਜਾਂਦਾ ਹੈ। ਇਸ ਦੇ ਲਈ ਪੰਡਿਤ ਧਰਮਦੇਵ ਜੀ ਦਾ ਜਿੰਨਾ ਧੰਨਵਾਦ ਕੀਤਾ ਜਾਵੇ ਉੱਨਾ ਹੀ ਥੋੜਾ ਹੈ। ਜੇਕਰ ਆਪ ਲੋਗਾਂ ਨੇ ਇਸ ਕੰਮ ਦੀ ਕਦਰ ਕੀਤੀ ਅਰ ਕਿਤਾਬ ਬਿਕ੍ਰੀ ਕਰਾਉਨ ਵਿਚ ਸਹਾਇਤਾ ਦਿੱਤੀ ਤਾਂ ਮੈਂ ਸਮਝਾਂ ਗਾ ਸਾਡਾ ਪਰਿਸ਼੍ਰਮ ਸਫ਼ਲ ਹੋਇਆ। ਓਮ ਸ਼ਮ।

ਵੈਦਿਕ ਧਰਮ ਦਾ ਸੇਵਕ

**ਬੋਸਾਰਾਮ**

ਪੁਸਤਕਾਧ੍ਯਖਛ ਆਰਯਸਮਾਜ
ਲਾਹੌਰ (ਵੱਛੋਵਾਲੀ)

ਲਾਹੌਰ
੨੩ ਨਵੰਬਰ ੧੯੧੨

ਓਮ ਪਰਮਾਤਮਨੇ ਨਮਃ ।



# ਸਤਯਾਰਥਪ੍ਰਕਾਸ਼ ਦਾ ਸੂਚੀਪਤ੍ਰ ।

| ਵਿਸ਼ਯ | ਸਫ਼ਾ |
|---|---|
| ਭੂਮਿਕਾ | ੧ |

## ਪਹਿਲਾ ਸਮੁੱਲਾਸ ।

| ਵਿਸ਼ਯ | ਸਫ਼ਾ |
|---|---|
| ਈਸ਼੍ਵਰ ਦੇ ਨਾਮ ਦੀ ਵਿਆਖਿਆ | ੧ |
| ਮੰਗਲਾਚਰਣ ਸਮੀਖਛਾ | ੨੨ |

## ਦੂਸਰਾ ਸਮੁੱਲਾਸ ।

| ਵਿਸ਼ਯ | ਸਫ਼ਾ |
|---|---|
| ਬਾਲਕਾਂ ਦੀ ਸ਼ਿਖਛਾ | ੨੫ |
| ਭੂਤ ਪ੍ਰੇਤਾਦਿ ਨਿਸ਼ੇਧ | ੨੮ |
| ਜਨਮਪਤ੍ਰ ਸੂਰਯਾਦਿਗ੍ਰਹਸਮੀਖਛਾ | ੨੯ |

## ਤੀਜਾ ਸਮੁੱਲਾਸ ।

| ਵਿਸ਼ਯ | ਸਫ਼ਾ |
|---|---|
| ਪੜ੍ਹਨਪੜ੍ਹਾਨ ਦਾ ਵਿਸ਼ਯ | ੩੬ |
| ਗੁਰੁਮੰਤ੍ਰ ਵਿਆਖਿਆ | ੩੬ |
| ਪ੍ਰਾਣਾਯਾਮ ਸਿਖਛਾ | ੩੯ |
| ਸੰਧਿਆਅਗਨੀਹੋਤ੍ਰ ਉਪਦੇਸ਼ | ੪੦ |
| ਯੱਗਪਾਤ੍ਰਾਂ ਦੀ ਸ਼ਕਲ | ੪੧ |
| ਹੋਮਫਲ ਦਾ ਨਿਰਣਯ | ੪੨ |
| ਜਨੇਊ ਸਮੀਖਛਾ | ੪੩ |
| ਬ੍ਰਹਮਚਰਯ ਉਪਦੇਸ਼ | ੪੪ |
| ਬ੍ਰਹਮਚਰਯ ਕ੍ਰਿਤਯਵਰਣਨ | ੪੫ |
| ਪੰਜਪ੍ਰਕਾਰ ਦੀ ਪਰੀਖਛਾ ਕਰਕੇ ਪੜ੍ਹਾਨਾ | ੫੪ |
| ਪੜ੍ਹਨੇ ਪੜ੍ਹਾਨੇ ਦੀ ਵਿਸ਼ੇਸ਼ਵਿਧੀ | ੬੭ |
| ਗ੍ਰੰਥਪ੍ਰਮਾਣ ਅਪ੍ਰਮਾਣ ਵਿਸ਼ਯ | ੭੨ |
| ਇਸਤ੍ਰੀ ਸ਼ੂਦ੍ਰ ਪੜ੍ਹਾਨ ਦੀ ਵਿਧੀ | ੭੬ |

## ਚੌਥਾ ਸਮੁੱਲਾਸ ।

| ਵਿਸ਼ਯ | ਸਫ਼ਾ |
|---|---|
| ਸਮਾਵਰਤਨ ਵਿਸ਼ਯ | ੮੧ |
| ਦੂਰਦੇਸ਼ ਵਿਚ ਵਿਆਹ ਕਰਨਾ | ੮੨ |
| ਵਿਆਹ ਇਸਤ੍ਰੀ ਪੁਰੁਸ਼ ਪਰੀਖਛਾ | ੮੩ |
| ਛੋਟੀ ਉਮਰ ਦਾ ਵਿਆਹਨਿਸ਼ੇਧ | ੮੫ |
| ਗੁਣਕਰਮਾਨੁਸਾਰਵਰਣਵਿਵਸਥਾ | ੮੧ |
| ਵਿਆਹ ਦੇ ਲਖਛਣ | ੯੯ |
| ਇਸਤ੍ਰੀ ਪੁਰੁਸ਼ ਦਾ ਵਯਵਹਾਰ | ੧੦੧ |
| ਪੰਜਮਹਾਯੱਗ | ੧੦੭ |
| ਪਾਖੰਡੀਆਂ ਦਾ ਅਨਾਦਰ | ੧੧੪ |
| ਸਵੇਰੇ ਉਠਨਾ ਧਰਮ ਕਰਮ | ੧੧੬ |
| ਪਾਖੰਡੀਆਂ ਦੇ ਲਖਛਣ | ੧੧੮ |
| ਗ੍ਰਿਹਸਥਧਰਮ | ੧੧੯ |
| ਪੰਡਿਤ ਲਖਛਣ | ੧੨੨ |
| ਮੂਰਖਲਖਛਣ | ੧੨੩ |
| ਵਿਦਿਆਰਥੀ ਕਰਮ ਵਰਣਨ | ੧੨੪ |
| ਪੁਨਰਵਿਵਾਹ ਨਿਯੋਗ ਵਿਸ਼ਯ | ੧੨੬ |
| ਗ੍ਰਿਹਸਥ ਦੀ ਉੱਤਮਤਾ | ੧੪੦ |

## ਪੰਜਵਾਂ ਸਮੁੱਲਾਸ ।

| ਵਿਸ਼ਯ | ਸਫ਼ਾ |
|---|---|
| ਬਾਨਪ੍ਰਸਥਾਸ਼੍ਰਮ ਵਿਧੀ | ੧੪੨ |
| ਸੰਨਯਾਸਾਸ਼੍ਰਮ ਵਿਧੀ | ੧੪੪ |

## ਛਠਾ ਸਮੁੱਲਾਸ।


| ਵਿਸ਼ਯ | ਸਫਾ |
|---|---|
| ਰਾਜਧਰਮ ਵਿਸ਼ਯ | ੧੬੦ |
| ਤਿੰਨਾਂ ਸਭਾ ਦਾ ਵਰਣਨ | ੧੬੦ |
| ਰਾਜ ਦੇ ਲਖਛਣ | ੧੬੩ |
| ਦੰਡ ਦੀ ਵਿਆਖਿਆ | ੧੬੪ |
| ਰਾਜਕਰਤਵ੍ਯ | ੧੬੫ |
| ਅਠਾਰਾਂ ਠਰਕ ਨਿਸ਼ੇਧ | ੧੬੭ |
| ਮੰਤ੍ਰੀਦੂਤਾਦਿਰਾਜਪੁਰੁਸ਼ਾਂਦੇ ਲ੦ | ੧੬੯ |
| ਮੰਤ੍ਰੀਆਦੀਦਾ ਚੰਗੇ ਕੰਮ ਲਾਨਾ | ੧੭੦ |
| ਕਿਲੇ ਬਨਾਨ ਦੀ ਵਿਆਖਿਆ | ੧੭੧ |
| ਯੱਧ ਕਰਨੇ ਦਾ ਢੰਗ | ੧੭੩ |
| ਰਾਜ ਪ੍ਰਜਾਰਖਛਣ ਵਿਧੀ | ੧੭੫ |
| ਗਾਉਂਦੇ ਅਧਿਪਤਿ ਆਦਿਵਰਣ | ੧੭੭ |
| ਕਰ ਗ੍ਰਹਣ ਪ੍ਰਕਾਰ | ੧੭੯ |
| ਸਲਾਹ ਕਰਨ ਦਾ ਪ੍ਰਕਾਰ | ੧੮੦ |
| ਆਸਨ ਆਦੀ ਛਃ ਗੁਣਾਂ ਦੀ ਵਿਆਖਿਆ | ੧੮੧ |
| ਰਾਜਾ ਦੇ ਮਿਤ੍ਰ ਉਦਾਸੀਨ ਸ਼ਤ੍ਰੂਆਂ ਵਿਚ ਵਰਤਾਵ, ਦੁਸ਼ਮੱਨ ਨਾਲ ਲੜਾਈ ਕਰਨ ਦਾ ਪ੍ਰਕਾਰ | ੧੮੪ |
| ਵ੍ਯਾਪਾਰਾਦੀ ਰਾਜਭਾਗ ਕਥਨ | ੧੮੮ |
| ਅਠਾਰਾਂ ਵਿਵਾਦ ਦੇ ਰਸਤੇ ਵਿਚ ਧਰਮਸੇ ਨਿਆਯਕਰਨਾ | ੧੯੦ |
| ਗੁਆਹ ਕਰਤਵ੍ਯ ਉਪਦੇਸ਼ | ੧੯੨ |
| ਝੂਠੀ ਗੁਆਹੀ ਦਾ ਦੰਡ | ੧੯੩ |
| ਚੋਰਆਦੀ ਨੂੰ ਦੰਡਾਦੀ ਵਿਆ੦ | ੧੯੪ |


## ਸਤਵਾਂ ਸਮੁੱਲਾਸ।


| ਵਿਸ਼ਯ | ਸਫਾ |
|---|---|
| ਈਸ਼੍ਵਰ ਵਿਸ਼ਯ | ੨੦੧ |
| ਈਸ਼੍ਵਰ ਵਿਸ਼ਯਤੇ ਪ੍ਰਸ਼ਨਉੱਤਰ | ੨੦੬ |
| ਈਸ਼੍ਵਰ ਉਸਤਤੀ ਪ੍ਰਾਰਥਨਾ ਉਪਾਸਨਾ | ੨੦੮ |
| ਈਸ਼੍ਵਰ ਦੇ ਗਿਆਨ ਦੀ ਵਿਧੀ | ੨੧੫ |
| ਈਸ਼੍ਵਰ ਦੀ ਹਸਤੀ | ੨੧੭ |
| ਈਸ਼੍ਵਰ ਦੇ ਅਵਤਾਰ ਨਿਸ਼ੇਧ | ੨੧੯ |
| ਜੀਵ ਦੀ ਸ੍ਵਤੰਤ੍ਰਤਾ ਗੁਣ ਕਰਮ ਸੁਭਾਵ | ੨੨੦ |
| ਜੀਵ ਅਰਈਸ਼੍ਵਰ ਦਾ ਭੇਦ ਵਰ: | ੨੨੪ |
| ਈਸ਼੍ਵਰਦਾ ਸਗੁਣ ਨਿਰਗੁਣ ਕ: | ੨੩੨ |
| ਵੇਦਵਿਸ਼ਯ ਵਿਚਾਰ | ੨੩੩ |


## ਅੱਠਵਾਂ ਸਮੁੱਲਾਸ।


| ਵਿਸ਼ਯ | ਸਫਾ |
|---|---|
| ਸ੍ਰਿਸ਼ਟੀ ਉਤਪੱਤੀ ਆਦਿਵਿਸ਼ਯ | ੨੪੧ |
| ਈਸ਼੍ਵਰ ਤੋਂ ਭਿੰਨ ਪ੍ਰਕ੍ਰਿਤੀ ਦਾ ਉਪਾਦਾਨ ਕਾਰਣ | ੨੪੧ |
| ਸ੍ਰਿਸ਼ਟੀ ਦੇ ਨਾਸਤਿਕ ਦਾਖੰਡਨ | ੨੫੨ |
| ਮਨੁੱਸ਼ਾਂ ਦਾ ਆਦਿ ਸ੍ਰਿਸ਼ਟੀ ਵਿਚ ਸਥਾਨਆਦਿਦਾਨਿਰਣਯ | ੨੬੨ |
| ਆਰਯ, ਮਲੇਛ ਆਦਿ ਵਿਆ: | ੨੬੫ |
| ਈਸ਼੍ਵਰ ਦਾ ਜਗਦਾਧਾਰ ਹੋਨਾ | ੨੬੭ |


## ਨਵਾਂ ਸਮੁੱਲਾਸ।


| ਵਿਸ਼ਯ | ਸਫਾ |
|---|---|
| ਵਿਦਿਆ ਅਵਿਦਿਆ ਵਿਸ਼ਯ | ੨੭੪ |
| ਬੰਧਮੋਖਛ ਵਿਸ਼ਯ | ੨੭੯ |


## ਦਸਵਾਂ ਸਮੁੱਲਾਸ।


| ਵਿਸ਼ਯ | ਸਫਾ |
|---|---|
| ਆਚਾਰ ਅਨਾਚਾਰ ਵਿਸ਼ਯ | ੩੦੫ |
| ਭਖਛਜਾਭਖਛ ਵਿਸ਼ਯ | ੩੧੬ |


ਪੂਰਵਾਰਧ ਸਮਾਪਤ ਹੋਇਆ

# ਉੱਤਰਾਰਧ:।


| ਵਿਸ਼ਯ | ਸਫਾ |
|---|---|
| **ਯਾਰਵਾਂ ਸਮੁੱਲਾਸ।** | |
| ਅਨੁਭੂਮਿਕਾ | ੩੨੪ |
| ਆਰਯਾਵਰਤਦੇਸ਼ਦੇ ਮਤਪਤਾਤਰਾਂ ਦਾ ਖੰਡਨ ਵਿਸ਼ਯ | ੩੨੬ |
| ਮੰਤ੍ਰਾਂ ਦੀ ਸਿੱਧੀ ਖੰਡਨ | ੩੨੮ |
| ਵਾਮਮਾਰਗ ਖੰਡਨ | ੩੩੫ |
| ਅਦ੍ਵੈਤਵਾਦ ਸਮੀਖਛਾ | ੩੪੨ |
| ਭਸਮਰੁਦ੍ਰਾਖਛਤਿਲਕਾਦਿਖੰਡਨ | ੩੫੬ |
| ਵੈਸ਼ਨਵਮਤ ਸਮੀਖਛਾ | ੩੬੧ |
| ਮਰਤੀਪੂਜਾ ਸਮੀਖਛਾ | ੩੬੬ |
| ਪੰਚਾਯਤਨਪੂਜਾ ਸਮੀਖਛਾ | ੩੭੭ |
| ਗਯਾਸ਼੍ਰਾੱਧ ਸਮੀਖਛਾ | ੩੮੦ |
| ਜਗੱਨਾਥ ਤੀਰਥ ਸਮੀਖਛਾ | ੩੮੧ |
| ਰਾਮੇਸ਼੍ਵਰ ਸਮੀਖਛਾ | ੩੮੨ |
| ਕਾਲਿਯਾਕੰਤ ਸੋਮਨਾਥਾਦਿ ਸ: | ੩੮੪ |
| ਦੁਆਰਕਾ ਜ੍ਵਾਲਾਮਖੀਸਮੀਖਛਾ | ੩੮੬ |
| ਹਰਦੁਆਰ ਬਦ੍ਰੀਨਾਰਾਯਣਾਦਿ ਸਮੀਖਛਾ | ੩੮੭ |
| ਗੰਗਾ ਸਨਾਨ ਸਮੀਖਛਾ | ੩੮੭ |
| ਨਾਮਸਮਰਣ ਤੀਰਥ ਸ਼ਬਦ ਦੀ ਵਿਆਖਿਆ | ੩੯੧ |
| ਗੁਰੂਮਹਾਤਮ ਸਮੀਖਛਾ | ੩੯੩ |
| ਅਠਾਰਾਂ ਪੁਰਾਣ ਸਮੀਖਛਾ | ੩੯੪ |
| ਸ਼ਿਵ ਪੁਰਾਣ ਸਮੀਖਛਾ | ੩੯੬ |
| ਭਾਗਵਤ ਸਮੀਖਛਾ | ੩੯੯ |
| ਸੂਰਯਾਦੀ ਗ੍ਰਹਪੂਜਾ ਸਮੀਖਛਾ | ੪੦੬ |
| ਊਰਧ੍ਵਦੇਹ ਦੇ ਦਾਨਾਦੀਸਮੀਖਛਾ | ੪੦੯ |
| ਏਕਾਦਸ਼ੀਬ੍ਰਤਦਾਨਾਦੀਸਮੀਖਛਾ | ੪੧੫ |
| ਮਾਰਨ ਮੋਹਨੋਚਾਟਨ ਵਾਮਮਾਰਗ ਸਮੀਖਛਾ | ੪੨੧ |
| ਸ਼ੈਵਮਤ ਸਮੀਖਛਾ | ੪੨੩ |
| ਸ਼ਾਕਤ ਵੈਸ਼ਨਵਮਤ ਸਮੀਖਛਾ | ੪੨੩ |
| ਕਬੀਰਪੰਥ ਸਮੀਖਛਾ | ੪੨੯ |
| ਨਾਨਕਪੰਥ ਸਮੀਖਛਾ | ੪੩੦ |
| ਦਾਦੂ ਰਾਮਸਨੇਹੀ ਆਦੀ ਪੰਥ ਸਮੀਖਛਾ | ੪੩੪ |
| ਗੋਕਲੀਯਗੋਸ੍ਵਾਮੀਮਤ ਸਮੀਖਛਾ | ੪੩੮ |
| ਸ੍ਵਾਮੀਨਾਰਾਯਣ ਮਤ ਸਮੀਖਛਾ | ੪੪੭ |
| ਮਾਧਵ, ਲਿੰਗਾਂਕਿਤ, ਬ੍ਰਾਹਮ, ਸਮਾਜਾਦੀ ਸਮੀਖਛਾ | ੪੫੩ |
| ਤੀਤ੍ਰਾਦੀ ਵਿਸ਼ਯਦੇ ਪ੍ਰਸ਼ਨਉੱਤਰ | ੪੬੨ |
| ਬ੍ਰਹਮਚਾਰੀ ਸੰਨਯਾਸੀ ਸਮੀਖਛਾ | ੪੬੯ |
| ਆਰਯਾਵਰਤੀਯ ਰਾਜਵੰਸ਼ਾਵਲੀ | ੪੭੫ |
| **ਬਾਰਵਾਂ ਸਮੁੱਲਾਸ।** | |
| ਅਨੁਭੂਮਿਕਾ | ੪੮੦ |
| ਨਾਸਤਿਕਮਤਸਮੀਖਛਾ | ੪੮੨ |
| ਚਾਰਵਾਕਮਤਸਮੀਖਛਾ | ੪੮੨ |
| ਚਾਰਵਾਕਆਦੀ ਨਾਸਤਿਕ ਭੇਦ | ੪੯੦ |

| ਵਿਸ਼ਯ | ਸਫ਼ਾ |
|---|---|
| ਬੌੱਧ ਸੌਗਤਮਤ ਸਮੀਖਛਾ | ੪੯੫ |
| ਸਪਤਭੰਗੀ ਸਯਾਦਵਾਦੀ | ੪੯੯ |
| ਜੈਨ ਬੌੱਧ ਦਾ ਇੱਕ ਹੋਨਾ | ੫੦੧ |
| ਆਸਤਿਕ ਨਾਸਤਿਕ ਸੰਵਾਦ | ੫੦੬ |
| ਜਗਤਦੇ ਅਨਾਦੀਪਨਦੀ ਸ਼ਃ | ੫੧੦ |
| ਜੈਨ ਮਤ ਵਿਚ ਪ੍ਰਿਥਿਵੀ ਦਾ ਪਰਿਮਾਣ | ੫੧੧ |
| ਜੀਵ ਤੋਂ ਭਿੰਨ ਜੜ੍ਹ ਪੁਦਗਲਾਂ ਦਾ ਪਾਪ ਵਿਚ ਪ੍ਰਯੋਜਨ | ੫੧੨ |
| ਜੈਨਧਰਮ ਪ੍ਰਸ਼ਸਾਦੀ ਸਮੀਖਛਾ | ੫੧੬ |
| ਜੈਨਮਤ ਮੁਕਤੀ ਸਮੀਖਛਾ | ੫੪੧ |
| ਜੈਨਸਾਧੂਲਖਛਣ ਸਮੀਖਛਾ | ੫੪੪ |
| ਜੈਨ ਤੀਰਥੰਕਰ(੨੪)ਵਯਾਖਯਾ | ੫੫੨ |
| ਜੈਨਮਤ ਵਿਚ ਜੰਬੂਦੀਪ ਆਦਿ ਵਯਾਖਯਾ | ੫੫੫ |


## ਤੇਰਵਾਂ ਸਮੁੱਲਾਸ।


| ਵਿਸ਼ਯ | ਸਫ਼ਾ |
|---|---|
| ਅਨੁਭੂਮਿਕਾ | ੫੬੩ |
| ਈਸਾਈ ਮਤ ਸਮੀਖਛਾ | ੫੬੫ |
| ਤੌਰੇਤ ਯਾਤ੍ਰਾਦੀ ਪੁਸਤਕ | ੫੮੫ |
| ਲਯ ਵਿਵਸਥਾ ਪੁਸਤਕ | ੫੯੦ |
| ਗਣਨਾ ਪੁਸਤਕ | ੫੯੩ |
| ਸਮੂਏਲ ਦੂਜੀ ਪੁਸਤਕ | ੫੯੩ |
| ਰਾਜਾ ਦੀ ਪੁਸਤਕ | ੫੯੪ |
| ਕਾਲਬ੍ਰਿੱਤ ਦੀ ਪਹਲੀ ਪੁਸਤਕ | ੫੯੪ |
| ਏਯੂਬ ਦੀ ਪੁਸਤਕ | ੫੯੫ |
| ਉਪਦੇਸ਼ ਦੀ ਪੁਸਤਕ | ੫੯੬ |
| ਮੱਤੀ ਰਚਿਤ ਇੰਜੀਲ | ੫੯੬ |
| ਮਾਰਕ ਰਚਿਤ ਇੰਜੀਲ | ੬੧੪ |
| ਲੂਕ ਰਚਿਤ ਇੰਜੀਲ | ੬੧੪ |
| ਯੋਹਨ ਰਚਿਤ ਸੁਸਮਾਚਾਰ | ੬੧੫ |
| ਯੋਹਨ ਪ੍ਰਕਾਸ਼ਿਤ ਵਾਕਯ | ੬੧੭ |


## ਚੌਦਵਾਂ ਸਮੁੱਲਾਸ।


| ਵਿਸ਼ਯ | ਸਫ਼ਾ |
|---|---|
| ਅਨੁਭੂਮਿਕਾ | ੬੩੧ |
| ਮੁਸਲਮਾਨਾਂ ਦੇ ਕੁਰਾਨ ਦੀ ਸਮੀਖਛਾ | ੬੩੩ |
| ਸ੍ਵਮੰਤਵਯਾਮੰਤਵਯ ਵਿਸ਼ਯ | ੭੧੧ |


ਤਰਾਧ ਸਮਾਪਤ ਹੋਇਆ।

——:o:——

## ਓਮ ਸੱਚਿਦਾਨੰਦੇਸ਼੍ਵਰਾਯਨਮੋਨਮਹ।

# ਭੂਮਿਕਾ

—+:○:+—

ਜਿਸ ਵੇਲੇ ਮੈਨੇ ਇਹ ਗ੍ਰੰਥ "ਸਤ੍ਯਾਰਥ ਪ੍ਰਕਾਸ਼" ਬਨਾਇਆ ਸੀ ਓਸ ਵੇਲੇ ਅਰ ਓਸ ਤੋਂ ਪਹਿਲੇ ਸੰਸਕ੍ਰਿਤ ਵਿੱਚ ਗੱਲ ਬਾਤ ਕਰਨੇ, ਪਠਨ ਪਾਠਨ ਵਿੱਚ ਸੰਸਕ੍ਰਿਤ ਹੀ ਬੋਲਣੇ ਅਰ ਜਨਮ ਭੂਮੀ ਦੀ ਭਾਸ਼ਾ ਗੁਜਰਾਤੀ ਹੋਣ ਦੇ ਕਾਰਣ ਮੈਨੂੰ ਏਸ ਭਾਸ਼ਾ ਦਾ ਚੰਗੀ ਤਰ੍ਹਾਂ ਨਾਲ ਗਿਆਨ ਨਾ ਸੀ, ਏਸ ਕਾਰਣ ਭਾਸ਼ਾ ਅਸ਼ੁਧ ਬਨ ਗਈ ਸੀ। ਹੁਣ ਭਾਸ਼ਾ ਬੋਲਣ ਅਤੇ ਲਿਖਣ ਦਾ ਅਭਿਆਸ ਹੋ ਗਿਆ ਹੈ। ਏਸ ਲਈ ਏਸ ਗ੍ਰੰਥ ਦੀ ਭਾਸ਼ਾ ਵਿਆਕਰਣ ਦੇ ਅਨੁਸਾਰ ਸ਼ੁਧ ਕਰਕੇ ਦੂਜੀ ਵਾਰ ਛਪਵਾਇਆ ਹੈ। ਕਿਦੇ ਕਿਦੇ ਸ਼ਬਦ ਵਾਕ ਰਚਨਾ ਦਾ ਭੇਦ ਹੋਇਆ ਹੈ, ਸੋ ਕਰਨਾ ਉਚਿਤ ਸੀ, ਕਿਉਂਕਿ ਏਸਦੇ ਭੇਦ ਕੀਤੇ ਬਿਨਾ ਭਾਸ਼ਾ ਦੀ ਪਰਿਪਾਟੀ ਸੁਧਰਨੀ ਔਖੀ ਸੀ, ਪਰੰਤੂ ਅਰਥ ਦਾ ਭੇਦ ਨਹੀਂ ਕੀਤਾ ਗਿਆ, ਪ੍ਰਤ੍ਯੁਤ ਵਿਸ਼ੇਸ਼ ਤਾਂ ਲਿਖਿਆ ਗਿਆ ਹੈ, ਹਾਂ ਜੋ ਪਹਿਲੇ ਛਾਪੇ ਵਿਚ ਕਿਦੇ ਕਿਦੇ ਭੁਲ ਰਹੀ ਸੀ ਉਹ ਕਢਕੇ ਸ਼ੁਧ ਕਰ ਠੀਕ ਕਰ ਦਿੱਤੀ ਗਈ ਹੈ॥

ਇਹ ਗ੍ਰੰਥ ਚੌਦਾਂ (੧੪) ਸਮੁੱਲਾਸ ਅਰਥਾਤ ਚੌਦਾਂ ਭਾਗਾਂ ਵਿਚ ਰਚਿਆ ਗਿਆ ਹੈ, ਏਸ ਵਿਚ ਦਸ ਸਮੁੱਲਾਸ ਪੂਰਵਾਰਧ ਅਰ ਚਾਰ ਉੱਤਰਾਰਧ ਵਿੱਚ ਬਣੇ ਹਨ, ਪਰੰਤੂ ਅੰਤ ਦੇ ਦੋ ਸਮੁੱਲਾਸ ਅਰ ਪਸ਼ਚਾਤ ਅਪਨੇ ਸਿੱਧਾਂਤ ਕਿਸੇ ਕਾਰਣ ਕਰਕੇ ਪ੍ਰਥਮ ਨਹੀਂ ਛਪ ਸਕੇ ਸਨ, ਹੁਣ ਓਹ ਭੀ ਛਪਵਾ ਦਿਤੇ ਹਨ॥

(੧) ਪਹਿਲੇ ਸਮੁੱਲਾਸ ਵਿਚ ਈਸ਼੍ਵਰ ਦੇ ਓਂਕਾਰ ਆਦਿਨਾਮਾਂ ਦੀ ਵਿਆਖਿਆ॥

(੨) ਦੂਜੇ ਸਮੁੱਲਾਸ ਵਿੱਚ ਸੰਤਾਨਾਂ ਦੀ ਸਿਖਿਆ॥
(੩) ਤੀਜੇ ਸਮੁੱਲਾਸ ਵਿੱਚ ਬ੍ਰਹਮਚਰਯ, ਪਠਨ ਪਾਠਨ ਵਿਵਸਥਾ, ਸਤ ਅਸਤ ਗ੍ਰੰਥਾਂ ਦੇ ਨਾਉਂ ਅਰ ਪੜ੍ਹਨ ਦੀ ਰੀਤੀ॥
(੪) ਚੌਥੇ ਸਮੁੱਲਾਸ ਵਿੱਚ ਵਿਆਹ ਅਰ ਗ੍ਰਿਹਸਥ ਆਸ਼੍ਰਮ ਦਾ ਵਿਵਹਾਰ॥
(੫) ਪੰਜਵੇਂ ਸਮੁੱਲਾਸ ਵਿੱਚ ਬਾਨਪ੍ਰਸਥ ਅਰ ਸੰਨਿਆਸ ਆਸ਼੍ਰਮਦੀ ਵਿਧੀ।
(੬) ਛੀਵੇਂ ਸਮੁੱਲਾਸ ਵਿੱਚ ਰਾਜ ਧਰਮ॥
(੭) ਸਤਵੇਂ ਸਮੁੱਲਾਸ ਵਿੱਚ ਵੇਦ ਅਰ ਈਸ਼੍ਵਰ ਦਾ ਵਿਸ਼ਯ॥
(੮) ਅੱਠਵੇਂ ਸਮੁੱਲਾਸ ਵਿੱਚ ਜਗਤ ਦੀ ਉਤਪੱਤੀ, ਸਥਿਤੀ ਅਰ ਪ੍ਰਲਯ।
(੯) ਨੌਵੇਂ ਸਮੁੱਲਾਸ ਵਿੱਚ ਵਿਦਿਆ, ਅਵਿਦਿਆ ਬੰਧ, ਅਰ ਮੁਕਤੀ ਦੀ ਵਿਆਖਿਆ॥
(੧੦) ਦਸਵੇਂ ਸਮੁੱਲਾਸ ਵਿੱਚ ਆਚਾਰ, ਅਨਾਚਾਰ, ਅਰ ਭਖਛ, ਅਭਖਛ ਵਿਸ਼ਯ॥
(੧੧) ਯਾਰਵੇਂ ਸਮੁੱਲਾਸ ਵਿੱਚ ਆਰਯਾਵਰਤ ਦੇ ਮਤ ਮਤਾਂਤਰਾਂ ਦਾ ਖੰਡਨ ਮੰਡਨ ਵਿਸ਼ਯ॥
(੧੨) ਬਾਹਰਵੇਂ ਸਮੁੱਲਾਸ ਵਿਚ ਚਾਰਵਾਕ, ਬੌਧ, ਅਰ ਜੈਨ ਮਤਦਾ ਵਿਸ਼ਯ॥
(੧੩) ਤੇਰਵੇਂ ਸਮੁੱਲਾਸ ਵਿੱਚ ਈਸਾਈ ਮਤ ਦਾ ਵਿਸ਼ਯ॥
(੧੪) ਚੌਦਵੇਂ ਸਮੁੱਲਾਸ ਵਿੱਚ ਮੁਸਲਮਾਨਾਂ ਦੇ ਮਤ ਦਾ ਵਿਸ਼ਯ॥

ਅਰ ਚੌਦਾਂ ਸਮੁੱਲਾਸਾਂ ਦੇ ਅੰਤ ਵਿੱਚ ਆਰਯਾਂ ਦੇ ਸਨਾਤਨ ਵੇਦ ਵਿੱਚ ਕਥਨ ਕੀਤੇ ਹੋਏ ਮਤ ਦੀ ਵਿਸ਼ੇਸ਼ ਵਿਆਖਿਆ ਲਿਖੀ ਹੈ ਜਿਸਨੂੰ ਮੈਂ ਬੀ ਯਥਾਵਤ ਮੰਨਦਾ ਹਾਂ॥

ਮੇਰਾ ਏਸ ਗ੍ਰੰਥ ਦੇ ਬਣਾਉਨ ਦਾ ਮੁਖ ਪ੍ਰਯੋਜਨ ਸਤ ਸਤ ਅਰਥ ਦਾ ਪ੍ਰਕਾਸ਼ ਕਰਨਾ ਹੈ ਅਰਥਾਤ ਜੋ ਸਤ ਹੈ ਉਸਨੂੰ ਸਤ ਅਰ ਜੋ ਮਿਥਿਆ ਹੈ ਉਸਨੂੰ ਮਿਥਿਆ ਹੀ ਪ੍ਰਤੀਪਾਦਨ ਕਰਨਾ ਸਤ ਅਰਥ ਦਾ ਪ੍ਰਕਾਸ਼ ਸਮਝਿਆ ਹੈ, ਓਹ ਸਤ ਨਹੀਂ ਕਹਾਉਂਦਾ ਜੋ ਸਤ ਦੀ ਥਾਂ ਅਸਤ, ਅਰ ਅਸਤ ਦੀ ਥਾਂ ਸਤ ਦਾ ਪ੍ਰਕਾਸ਼ ਕੀਤਾ ਜਾਵੇ, ਕਿੰਤੂ ਜੋ ਪਦਾਰਥ ਜੇਹਾ ਹੈ ਓਸਨੂੰ ਤੇਹਾ ਹੀ ਕਹਿਣਾ ਲਿਖਨਾ ਅਰ ਮੰਨਣਾ ਸਤ ਕਹਾਂਉਦਾ ਹੈ, ਜੋ ਮਨੁੱਸ਼ ਪਖਛਪਾਤੀ ਹੁੰਦਾ ਹੈ ਓਹ ਅਪਣੇ ਅਸਤ ਨੂੰ ਭੀ ਸਤ, ਅਰ ਦੂਜੇ ਵਿਰੋਧੀ ਮਤ ਵਾਲੇ ਦੇ ਸਤ ਨੂੰ ਬੀ ਅਸੱਤ ਸਿੱਧ ਕਰਨ ਵਿਚ ਪ੍ਰਵਿਰਤ ਹੁੰਦਾ ਹੈ, ਏਸ ਲਈ ਓਹ ਸਤ ਮਤ ਨੂੰ ਪ੍ਰਾਪਤ ਨਹੀਂ ਹੋਸਕਦਾ, ਏਸਲਈ ਵਿਦਵਾਨ ਆਪਤ ਪੁਰਸ਼ਾਂ ਦਾ ਏਹੀ ਮੁਖ ਕੰਮ ਹੈ, ਕਿ ਉਪਦੇਸ਼ ਵਾ ਲੇਖ ਦੁਆਰਾ ਸਭ ਮਨੁਸ਼ਾਂ ਦੇ ਸਾਮਣੇ ਸਤ ਅਸਤ ਦਾ ਸਰੂਪ ਸਮਰਪਤ ਕਰ ਦੇਨ, ਪਿਛੋਂ ਓਹ ਆਪੇ ਆਪਣਾ ਹਿਤ ਅਹਿਤ ਸਮਝਕੇ ਸਤ੍ਯਾਰਥ ਦਾ ਗ੍ਰਹਣ, ਅਰ ਮਿਥਿਆ ਅਰਥ ਦਾ ਤਿਆਗ ਕਰਕੇ ਸਦਾ ਆਨੰਦ ਵਿੱਚ ਰਹਨ॥

ਮਨੁਸ਼ ਦਾ ਆਤਮਾ ਸਤ ਅਸਤ ਦਾ ਜਾਨਣ ਵਾਲਾ ਹੈ, ਤਥਾਪੀ ਅਪਨੇ ਪ੍ਰਯੋਜਨ ਦੀ ਸਿੱਧੀ, ਹਠ ਦੁਰਾਗ੍ਰਹ, ਅਰ ਅਵਿਦਿਆ ਆਦੀ ਦੋਸ਼ਾਂ ਕਰਕੇ ਸਤ ਨੂੰ ਛਡ ਅਸਤ ਵਿਚ ਝੁਕ ਜਾਂਦਾ ਹੈ, ਪ੍ਰੰਤੂ ਏਸ ਗ੍ਰੰਥ ਵਿਚ ਅਜੇਹੀ ਬਾਤ ਨਹੀਂ ਰਖੀ ਅਰ ਨਾ ਕਿਸੇ ਦਾ ਮਨ ਦੁਖਾਣਾ ਵਾ ਕਿਸੇ ਦੀ ਹਾਨੀ ਕਰਨਾ ਤਾਤਪਰਯ ਹੈ, ਕਿੰਤੂ ਜਿਸ ਕਰਕੇ ਮਨੁਸ਼ ਜਾਤੀ ਦੀ ਉੱਨਤੀ ਅਰ ਉਪਕਾਰ ਹੋਵੇ, ਸਤ ਅਸਤ ਨੂੰ ਸਬ ਲੋਕ ਜਾਣਕੇ ਸਤ ਦਾ ਗ੍ਰਹਣ ਅਰ ਅਸਤ ਦਾ ਤਿਆਗ ਕਰਨ, ਕਿਉਂਕਿ ਸਤ ਉਪਦੇਸ਼ ਦੇ ਬਿਨਾ ਹੋਰ ਕੋਈ ਬੀ ਮਨੁਸ਼ਜਾਤੀ ਦੀ ਉਨਤੀ ਦਾ ਕਾਰਣ ਨਹੀਂ ਹੈ॥

ਏਸ ਗ੍ਰੰਥ ਵਿੱਚ ਜੋ ਕਿਦੇ ਕਿਦੇ ਭੁਲ ਚੁਕ ਨਾਲ ਅਥਵਾ ਸੋਧਨ ਤਥਾ ਛਾਪਣ ਵਿਚ ਭੁਲ ਚੁਕ ਰਹ ਜਾਏ ਉਸਨੂੰ ਜਾਣਨੇ ਜਨਾਨੇ ਤੇ ਜਿਸ ਤਰਾਂ ਓਹ ਸਤ ਹੋਵੇਗਾ ਉਸੇ ਤਰ੍ਹਾਂ ਹੀ ਕਰ ਦਿੱਤਾ ਜਾਵੇਗਾ, ਅਰ ਜੋ ਕੋਈ ਪਖਛਪਾਤ ਨਾਲ ਉਲਟੀ ਸ਼ੰਕਾ ਵਾ ਖੰਡਨ ਮੰਡਨ ਕਰੇਗਾ ਉਸ ਉਤੇ ਧਿਆਨ ਨਾ ਦਿੱਤਾ ਜਾਵੇਗਾ, ਹਾਂ ਜੋ ਓਹ ਮਨੁਸ਼ਮਾਤ੍ਰ ਦਾ ਹਿਤੈਸ਼ੀ ਹੋਕੇ ਕੁਝ ਜਨਾਵੇਗਾ ਉਸਨੂੰ ਸਤ ਸਤ ਸਮਝਨੇ ਪਰ ਉਸਦਾ ਮਤ ਗ੍ਰਹਣ ਕੀਤਾ ਜਾਵੇਗਾ, ਯਦਪੀ ਅਜ ਕਲ ਬਹੁਤ ਸਾਰੇ ਵਿਦਵਾਨ ਹਰਇਕ ਮਤ ਵਿਚ ਹਨ ਓਹ ਪਖਛਪਾਤ ਛਡ ਸਰਵਤੰਤ੍ਰ ਸਿੱਧਾਂਤ ਅਰਥਾਤ ਜੋ ਜੋ ਬਾਤਾਂ ਸਬ ਦੇ ਅਨੁਕੂਲ ਸਭ ਵਿਚ ਸਤ ਹਨ ਉਨਾਂ ਦਾ ਗ੍ਰਹਣ, ਅਰ ਜੋ ਇਕ ਦੂਜੇ ਥੀਂ ਵਿਰੁਧ ਬਾਤਾਂ ਹਨ, ਉਨ੍ਹਾਂ ਦਾ ਤਿਆਗ ਕਰ ਇਕ ਦੂਜੇ ਨਾਲ ਪ੍ਰੀਤ ਨਾਲ ਵਰਤਨ ਵਰਤਾਨ ਤਾਂ ਜਗਤ ਦਾ ਪੂਰਣ ਹਿਤ ਹੋਵੇ, ਕਿਉਂਕਿ ਵਿਦਵਾਨਾਂ ਦੇ ਵਿਰੋਧ ਥੀਂ ਅਵਿਦਵਾਨਾਂ ਵਿਚ ਵਿਰੋਧ ਵਧਕੇ ਅਨੇਕ ਪ੍ਰਕਾਰ ਦੁੱਖਦੀ ਬ੍ਰਿਧੀ ਅਰ ਸੁਖ ਦੀ ਹਾਨੀ ਹੁੰਦੀ ਹੈ, ਏਸ ਹਾਨੀ ਨੇ ਜੋ ਕਿ ਸ੍ਵਾਰਥੀ ਮਨੁਸ਼ਾਂ ਨੂੰ ਪਿਆਰੀ ਹੈ ਸਭ ਮਨੁਸ਼ਾਂ ਨੂੰ ਦੁੱਖ ਸਾਗਰ ਵਿਚ ਡੁਬਾ ਦਿੱਤਾ ਹੈ, ਇਨਾਂ ਵਿਚੋਂ ਜੇਹੜਾ ਸਰਵ ਜਨਕ ਹਿਤ ਸਾਮਨੇ ਰਖਕੇ ਪ੍ਰਵਿਰਤ ਹੁੰਦਾ ਹੈ ਉਸ ਨਾਲ ਸ੍ਵਾਰਥੀ ਲੋਗ ਵਿਰੋਧ ਕਰਨ ਵਿਚ ਤਤਪਰ ਹੋਕੇ ਅਨੇਕ ਪ੍ਰਕਾਰ ਵਿਘਨ ਕਰਦੇ ਹਨ, ਪਰੰਤੂ

**ਸਤਯਮੇਵਜਯਤਿਨਾਨ੍ਰਿਤੰਸਤਯੇਨਪੰਥਾਵਿਤਤੋਦੇਵ ਯਾਨਃ**

ਅਰਥਾਤ ਸਦਾ ਸਤ ਦੀ ਜਿਤ ਅਸਤ ਦੀ ਹਾਰ ਹੁੰਦੀ ਅਰ ਸਤ ਕਰਕੇ ਹੀ ਵਿਦਵਾਨਾਂ ਦਾ ਮਾਰਗ ਵਿਸਤਾਰ ਨੂੰ ਪ੍ਰਾਪਤ ਹੁੰਦਾ ਹੈ, ਏਸ ਦ੍ਰਿੜ ਨਿਸ਼ਚੇ ਨੂੰ ਪਕੜ ਕੇ ਆਪਤ ਲੋਗ ਪਰਉਪਕਾਰ ਕਰਨ ਤੋਂ ਉਦਾਸੀਨ ਹੋਕੇ ਕਦੀ ਸਤ ਦੇ ਅਰਥ ਦਾ ਪ੍ਰਕਾਸ਼ ਕਰਨ ਥੀਂ ਨਹੀਂ ਹਟਦੇ, ਏਹ ਪੂਰਾ ਦ੍ਰਿੜ ਨਿਸਚਾ ਹੈ ਕਿ—

## ਯੱਤਦਗ੍ਰੇ ਵਿਸ਼ਮਿਵ ਪਰਿਣਾਮੇ ਅਮ੍ਰਿਤੋਪਮਮ ॥

ਏਹ ਗੀਤਾ ਦਾ ਵਚਨ ਹੈ, ਏਸਦਾ ਮਤਲਬ ਏਹ ਹੈ, ਕਿ ਜੋ ਜੋ ਵਿਦਿਆ ਅਰ ਧਰਮਪ੍ਰਾਪਤੀ ਦੇ ਕਰਮ ਹਨ ਓਹ ਪਹਿਲੇ ਕਰਨ ਵਿਚ ਵਿਸ਼ਦੇ ਤੁਲਅਰ ਪਿਛੋਂ ਅੰਮ੍ਰਿਤ ਵਰਗੇ ਹੁੰਦੇ ਹਨ, ਅਜੇਹੀਆਂ ਬਾਤਾਂ ਨੂੰ ਚਿਤ ਵਿਚ ਰਖਕੇ ਮੈਂਨੇ ਏਸ ਗ੍ਰੰਥ ਨੂੰ ਰਚਿਆ ਹੈ, ਸੁਣਨ ਵਾ ਪੜਨ ਵਾਲੇ ਬੀ ਪਹਿਲੋਂ ਪ੍ਰੀਤ ਨਾਲ ਦੇਖਕੇ ਏਸ ਗ੍ਰੰਥ ਦਾ ਸਤ ਸਤ ਤਾਤਪਰਯ ਜਾਣਕੇ ਜੋ ਉਚਿਤ ਹੋਵੇ ਕਰਨ, ਏਸ ਵਿਚ ਏਹ ਅਭਿਪ੍ਰਾਯ ਰਖਿਆ ਗਿਆ ਹੈ ਕਿ ਜੋ ਜੋ ਸਭ ਮਤਾਂ ਵਿਚ ਸਤ ਸਤ ਬਾਤਾਂ ਹਨ ਓਹ ਓਹ ਸਭ ਵਿਚ ਅਵਿਰੁੱਧ ਹੋਣ ਕਰਕੇ ਉਨ੍ਹਾਂ ਦਾ ਸ੍ਵੀਕਾਰ ਕਰਕੇ ਜੋ ਜੋ ਮਤ ਮਤਾਂਤ੍ਰਾਂ ਵਿਚ ਮਿਥਿਆ ਬਾਤਾਂ ਹਨ ਉਨ੍ਹਾਂ ਉਨ੍ਹਾਂ ਦਾ ਖੰਡਨ ਕੀਤਾ ਹੈ, ਏਸ ਵਿਚ ਏਹ ਭੀ ਅਭਿਪ੍ਰਾਯ ਰਖਿਆ ਹੈ ਕਿ ਜਦ ਮਤ ਮਤਾਂਤ੍ਰਾਂ ਦੀਆਂ ਗੁਪਤ ਵਾ ਪ੍ਰਗਟ ਬੁਰੀਆਂ ਬਾਤਾਂ ਦਾ ਪ੍ਰਕਾਸ਼ ਕਰ ਵਿਦਵਾਨ ਅਵਿਦਵਾਨ ਸਭ ਸਾਧਾਰਣ ਮਨੁਸ਼ਾਂ ਦੇ ਸਾਮਨੇ ਰਖਿਆ ਹੈ, ਜਿਸ ਕਰਕੇ ਸਭ ਨਾਲ ਸਭ ਦਾ ਵਿਚਾਰ ਹੋਕੇ ਪਰਸਪਰ ਪ੍ਰੇਮੀ ਹੋਕੇ ਇਕ ਸਤ ਮਤ ਵਿਚ ਹੋਨ। ਯਦਪੀ ਮੈਂ ਆਰਯਾਵਰਤ ਦੇਸ ਵਿਚ ਜੰਮਿਆਂ ਅਰ ਰਹਨਾਂ ਹਾਂ ਤਥਾਪੀ ਜਿਹਾ ਏਸ ਦੇਸ ਦੇ ਮਤਮਤਾਂਤ੍ਰਾਂ ਦੀ ਝੂਠੀ ਬਾਤਾਂ ਦਾ ਪਖਛਪਾਤ ਨਾ ਕਰਕੇਠੀਕ ਠੀਕ ਪ੍ਰਕਾਸ਼ ਕਰਦਾ ਹਾਂ, ਤਿਹਾ ਹੀ ਦੂਜੇ ਦੇਸ ਵਾਲੇ ਵਾ ਮਤ ਉੱਨਤੀ ਕਰਨ ਵਾਲਿਆਂ ਦੇ ਨਾਲ ਭੀ ਵਰਤਨਾਂ ਹਾਂ, ਜੇਹਾ ਸ੍ਵਦੇਸ ਵਾਲਿਆਂ ਦੇ ਨਾਲ ਮਨੁਸ਼ ਉੱਨਤੀ ਦੇ ਵਿਸ਼ੇ ਵਿਚ ਵਰਤਨਾਂ ਹਾਂ ਤੇਹਾ ਵਿਦੇਸ਼ੀਆਂ ਦੇ ਨਾਲ ਭੀ ਤਥਾ ਸਭ ਸਜਨਾਂ ਨੂੰ ਭੀ ਵਰਤਣਾਂ ਜੋਗ ਹੈ । ਕਿਉਂਕਿ ਮੈਂ ਭੀ ਜੇ ਕਿਸੇ ਇਕ ਦਾ ਪਖਛਪਾਤੀ ਹੁੰਦਾ ਤਾਂ ਜਿਸਤਰਾਂ ਅਜ ਕਲ ਅਪਣੇ ਮਤ ਦੀ ਉਸਤਤ ਮੰਡਨ ਅਰ ਪ੍ਰਚਾਰ ਕਰਦੇ ਅਰ ਦੂਜੇਮਤ ਦੀ ਨਿੰਦਿਆ, ਹਾਨੀ ਅਰ ਬੰਦ ਕਰਨ ਵਿਚ ਤਤਪਰ ਹੁੰਦੇ ਹਨ, ਉਸੇ ਤਰਾਂ ਮੈਂ ਭੀ ਹੁੰਦਾ, ਪਰੰਤੂ ਅਜੇਹੀਆਂ ਬਾਤਾਂ ਮਨੁਸ਼ਪਨ ਤੋਂ ਬਾਹਰ ਹਨ ਕਿਉਂ ਕਿ ਜਿਸ ਤਰਾਂ ਪਸ਼ੂ ਬਲਵਾਂਨ ਹੋਕੇ ਨਿਰਬਲਾਂ ਨੂੰ ਦੁਖ ਦੇਂਦੇ ਅਰ ਮਾਰ ਭੀ ਸੁਟਦੇ ਹਨ, ਜਦ ਮਨੁਸ਼ ਸਰੀਰ ਪਾਕੇ ਓਹੋ ਜਿਹੇ ਹੀ ਕਰਮ ਕਰਦੇ ਹਨ, ਤਾਂ ਓਹ ਮਨੁਸ਼ ਸੁਭਾਵ ਵਾਲੇ ਨਹੀਂ ਕਿੰਤੂ ਪਸ਼ੂਆਂ ਦੀ ਨਿਆਈਂ ਹਨ, ਅਰ ਜੋ ਬਲਵਾਨ ਹੋਕੇ ਨਿਰਬਲਾਂ ਦੀ ਰਖਿਆ ਕਰਦਾ ਹੈ ਓਹੋ ਮਨੁਸ਼ ਕਹਾਉਂਦਾ ਹੈ, ਅਰ ਜੋ ਸ੍ਵਾਰਥਵਸ਼ ਹੋਕੇ ਪਰਾਈ ਹਾਨੀ ਹੀ ਕਰਦਾ ਰਹਿੰਦਾ ਹੈ ਓਹ ਜਾਣੋਂ ਪਸ਼ੂਆਂ ਦਾ ਭੀ ਵਡਾ ਭਰਾ ਹੈ । ਹੁਨ ਆਰਯਾਵਰਤੀਆਂ ਦੇ ਵਿਸ਼ੇ ਵਿਚ ਵਿਸ਼ੇਸ਼ਕਰ ਯਾਰਾਂ ੧੧ ਸਮੁੱਲਾਸਾਂਤਕ ਲਿਖਿਆ ਹੈ, ਇਨਾਂ ਸਮੁੱਲਾਸਾਂ ਵਿਚ ਸਤ ਮਤ ਪ੍ਰਕਾਸ਼ਿਤ ਕੀਤਾ ਹੈ ਓਹ ਵੇਦ ਦੇ ਅਨੁਕੂਲ ਹੋਣ ਕਰਕੇ ਮੈਨੂੰ ਭੀ ਸਰਵਥਾ ਮੰਤਵਜ ਹੈ, ਅਰ ਜੋ ਨਵੀਨ ਪੁਰਾਣ ਤੰਤ੍ਰ ਆਦੀ ਗ੍ਰੰਥਾਂ ਦੀਆਂ ਆਖੀਆਂ

ਹੋਈਆਂ ਬਾਤਾਂ ਦਾ ਖੰਡਨ ਕੀਤਾ ਹੈ ਓਹ ਤਿਆਗਨ ਦੇ ਯੋਗਜ ਹੈ, ਜੋ ਬਾਹਰਵੇਂ ਸਮੁੱਲਾਸ ਵਿਚ ਚਾਰਵਾਕ ਦਾ ਦਿਖਾਯਾ ਹੋਇਆ ਮਤ ਯਦਪੀ ਇਸ ਸਮੇਂ ਮੁਰਦਾ ਜਿਹਾ ਹੈ, ਅਰ ਏਹ ਚਾਰਵਾਕ ਬੁਧ ਜੈਨ ਨਾਲ ਬਹੁਤ ਸੰਬੰਧ ਅਨੀਸ਼੍ਵਰਵਾਦ ਆਦੀ ਵਿਚ ਰਖਦਾ ਹੈ, ਏਹ ਚਾਰਵਾਕ ਸਭ ਥੀਂ ਵਡਾ ਨਾਸਤਕ ਹੈ, ਉਸਦੀ ਚੇਸ਼ਟਾ ਦਾ ਰੋਕਨਾ ਆਵਸ਼ਕ ਹੈ, ਕਿਉਂਕਿ ਜੇ ਝੂਠੀ ਬਾਤ ਨਾਂ ਰੋਕੀ ਜਾਵੇ ਤਾਂ ਸੰਸਾਰ ਵਿਚ ਬਹੁਤ ਸਾਰੇ ਅਨਰਥ ਚਲਜਾਨ, ਚਾਰ ਵਾਕ ਦਾ ਜੋ ਮਤ ਹੈ ਤਥਾ ਬੁਧ ਅਰ ਜੈਨ ਦਾ ਮਤ ਹੈ, ਓਹ ਬੀ ਬਾਹਰਵੇਂ ਸਮੁੱਲਾਸ ਵਿਚ ਸੰਖੇਪ ਨਾਲ ਲਿਖਿਆ ਗਿਆ ਹੈ, ਅਰ ਬੌਧਾਂ ਤਥਾ ਜੈਨੀਆਂ ਦਾ ਭੀ ਚਾਰਵਾਕ ਦੇ ਮਤ ਨਾਲ ਮੇਲ ਹੈ, ਅਰ ਕੁਝ ਥੋੜਾ ਜੇਹਾ ਵਿਰੋਧ ਭੀ ਹੈ, ਅਰ ਜੈਨ ਭੀ ਬਹੁਤ ਸਾਰੇ ਅੰਸ਼ਾਂ ਵਿਚ ਚਾਰਵਾਕ ਅਰ ਬੌਧਾਂ ਦੇ ਨਾਲ ਮੇਲ ਰਖਦਾ ਹੈ, ਅਰ ਥੋੜੀਆਂ ਜਹੀਆਂ ਬਾਤਾਂ ਵਿਚ ਭੇਦ ਹੈ, ਏਸ ਲਈ ਜੈਨੀਆਂ ਦੀ ਭਿਨਸ਼ਾਖਾ ਗਿਣੀ ਜਾਂਦੀ ਹੈ, ਓਹ ਭੇਦ ਬਾਹਰਵੇਂ ਸਮੁੱਲਾਸ ਵਿਚ ਲਿਖ ਦਿੱਤਾ ਹੈ ਯਥਾਯੋਗ ਓਥੇ ਹੀ ਸਮਝ ਲੈਣਾਂ, ਜੋ ਏਸਦਾ ਭੇਦ ਹੈ, ਸੋ ਸੋ ਬਾਹਰਵੇਂ ਸਮੁੱਲਾਸ ਵਿਚ ਦਿਖਾਇਆ ਹੈ, ਬੋਧ ਅਰ ਜੈਨਮਤ ਦਾ ਵਿਸ਼ਯ ਬੀ ਲਿਖਿਆ ਹੈ। ਇਨ੍ਹਾਂ ਵਿਚੋਂ ਬੌਧਾਂ ਦੇ ਦੀਪ ਵੰਸ ਆਦੀ ਪ੍ਰਾਚੀਨ ਗ੍ਰੰਥਾਂ ਵਿਚ ਬੌਧ- ਮਤ ਸੰਗ੍ਰਹ, ਸਰਵ ਦਰਸ਼ਨ ਸੰਗ੍ਰਹ ਵਿਚ ਦਿਖਾਇਆ ਹੈ, ਉਸ ਵਿਚੋਂ ਏਥੇ ਲਿਖਿਆ ਹੈ, ਅਰ ਜੈਨੀਆਂ ਦੇ ਨਿਮਨ ਲਿਖਿਤ ਸਿੱਧਾਤਾਂ ਦੇ ਗ੍ਰੰਥ ਹਨ, ਉਨ੍ਹਾਂ ਵਿਚੋਂ ੪ ਚਾਰ ਮੂਲ ਸੂਤ੍ਰ ਜਿਸਤਰ੍ਹਾਂ (੧) ਆਵਸ਼ਕਸੂਤ੍ਰ (੨) ਵਿਸ਼ੇਸ਼ ਆਵਸ਼ਕਸੂਤ੍ਰ (੩) ਦਸਵੈਕਾਲਿਕਸੂਤ੍ਰ ਅਰ (੪) ਪਾਖਛਿਕਸੂਤ੍ਰ ॥ ੧੧ ਯਾਰਾਂ ਅੰਗ। ਜਿਸਤਰ੍ਹਾਂ (੧) ਆਚਾਰਾਂਗਸੂਤ੍ਰ (੨) ਸੁਗਡਾਂਗਸੂਤ੍ਰ (੩) ਥਾਣਾਂਗਸੂਤ੍ਰ (੪) ਸਮਵਾਯਾਂਗਸੂਤ੍ਰ (੫) ਭਗਵਤੀਸੂਤ੍ਰ (੬) ਗਿਆਤਾ ਧਰਮਕਥਾਸੂਤ੍ਰ (੭) ਉਪਾਸਕਦਸ਼ਾਸੂਤ੍ਰ (੮) ਅੰਤਗੜਦਸ਼ਾਸੂਤ੍ਰ (੯) ਅਨੁ- ਤੱਰੋਵਵਾਈਸੂਤ੍ਰ (੧੦) ਵਿਪਾਕਸੂਤ੍ਰ ਅਰ (੧੧) ਪ੍ਰਸ਼੍ਨਵਿਆਕਰਣਸੂਤ੍ਰ ॥

੧੨ ਬਾਰਹ ਉਪਾਂਗ ਹਨ, ਜਿਸਤਰਾਂ (੧) ਉਪਵਾਈ ਸੂਤ੍ਰ (੨) ਰਾਯਪਸੇਨੀਸੂਤ੍ਰ (੩) ਜੀਵਾਭਿਗਮਸੂਤ੍ਰ (੪) ਪੱਨਵਣਾਂਸੂਤ੍ਰ (੫) ਜੰਬੂਦ੍ਵੀਪ ਪੱਨਤੀਸੂਤ੍ਰ (੬) ਚੰਦਪੱਨਤੀਸੂਤ੍ਰ (੭) ਸੂਰਪੱਨਤੀਸੂਤ੍ਰ (੮) ਨਿਰੀਯਾਵਲੀ ਸੂਤ੍ਰ (੯) ਕਪਜਯਾਸੂਤ੍ਰ (੧੦) ਕਪਬੜੀਸਯਾਸੂਤ੍ਰ (੧੧) ਪੁੱਪੀਯਾਸੂਤ੍ਰ ਅਰ (੧੨) ਪੁਪਚੂਲੀਆਸੂਤ੍ਰ।

ਪੰਜ ਕਲਪ ਸੂਤ੍ਰ ਹਨ, ਜਿਸ ਤਰਾਂ (੧) ਉੱਤਰਾਧੇਨਸੂਤ੍ਰ (੨) ਨਿਸ਼ੀਥ ਸੂਤ੍ਰ (੩) ਕਲਪਸੂਤ੍ਰ (੪) ਵਿਵਹਾਰਸੂਤ੍ਰ (੫) ਜਤੀਕਲਸੂਤ੍ਰ ॥

੬ ਛੀ ਛੇਦ ਹਨ, ਜਿਸਤਰਾਂ (੧) ਮਹਾਨਿਸ਼ੀਥਬ੍ਰਿਹਦਵਾਰਨਾਸੂਤ੍ਰ

(੨) ਮਹਾਨਿਸ਼ੀਥ ਲਘੁਵਾਚਨਾਂ ਸੂਤ੍ਰ (੩) ਮਧਯਮਵਾਚਨਾਂ ਸੂਤ੍ਰ (੪) ਪਿੰਡ-ਨਿਰੁਕਤੀਸੂਤ੍ਰ (੫) ਓਘਨਿਰੁਕਤੀਸੂਤ੍ਰ (੬) ਪਰਯੂਸ਼ਣਾਸੂਤ੍ਰ॥

੧੦ ਦਸ ਪਯਨਾਸੂਤ੍ਰ ਹਨ, ਜਿਸਤਰਾਂ (੧) ਚਤੁੱਸਰਨਸੂਤ੍ਰ (੨) ਪੱਚਖਾਂਣ ਸੂਤ੍ਰ (੩) ਤਦੁਲਵੈਯਾਲਕਸੂਤ੍ਰ (੪) ਭਗਤੀਪਰੀਗਿਆਨਸੂਤ੍ਰ (੫) ਮਹਾ ਪ੍ਰਤਯਾਖਿਆਨਸੂਤ੍ਰ (੬) ਚੰਦਾਵਿਜਯਸੂਤ੍ਰ (੭) ਗਣੀਵਿਜੈਸੂਤ੍ਰ (੮) ਮਰਣ ਸਮਾਧੀਸੂਤ੍ਰ (੯) ਦੇਵੇਂਦ੍ਰਸ੍ਤਵਨਸੂਤ੍ਰ (੧੦) ਸੰਸਾਰਸੂਤ੍ਰ ਤਥਾਨੰਦੀਸੂਤ੍ਰ, ਯੋਗੋਧੱਾਰਸੂਤ੍ਰ ਭੀ ਪ੍ਰਮਾਣਿਕ ਮੰਨਦੇ ਹਨ॥

ਪੰਜਅੰਗ ਹਨ (੧) ਪੂਰਵ ਸਭ ਗ੍ਰੰਥਾਂ ਦੀ ਟੀਕਾ (੨) ਨਿਰੁਕਤੀ [੩] ਚਰਣੀ [੪] ਭਾਸ਼ ਏਹ ਚਾਰ ਅਵੈਵ ਅਰ ਸਭ ਮੂਲ ਮਿਲਕੇ ਪੰਜਅੰਗ ਕਹਾਉਂਦੇ ਹਨ॥

ਇਨਾਂ ਵਿਚੋਂ ਢੂੰਢੀਏ ਅਵੈਵਾਂ ਨੂੰ ਨਹੀਂ ਮੰਨਦੇ, ਅਰ ਇਨਾਂ ਤੋਂ ਭਿੰਨ ਭੀ ਅਨੇਕ ਗ੍ਰੰਥ ਹਨ ਕਿ ਜਿਨਾਂ ਨੂੰ ਜੈਨੀ ਲੋਗ ਮੰਨਦੇ ਹਨ, ਇਨਾਂ ਦੇ ਮਤ ਦਾ ਵਿਸ਼ੇਸ਼ ਵਿਚਾਰ ਬਾਹਰਵੇਂ ਸਮੁੱਲਾਸ ਵਿਚ ਦੇਖ ਲੌ, ਜੈਨੀਆਂ ਦੇ ਗ੍ਰੰਥਾਂ ਵਿਚ ਲੱਖਾਂ ਪੁਨਰੁਕਤੀ ਦੋਸ਼ ਹਨ, ਅਰ ਇਨਾਂ ਦਾ ਏਹ ਭੀ ਸੁਭਾਵ ਹੈ ਕਿ ਜੋ ਅਪਣਾ ਗ੍ਰੰਥ ਦੂਜੇ ਮਤ ਵਾਲੇ ਦੇ ਹਥ ਵਿਚ ਹੋਵੇ ਵਾ ਛਾਪੇ ਵਿਚ ਛਪਿਆ ਹੋਵੇ ਤਾਂ ਕੋਈ ਕੋਈ ਉਸ ਗ੍ਰੰਥ ਨੂੰ ਅਪ੍ਰਮਾਣ ਕਹਿੰਦੇ ਹਨ, ਏਹ ਬਾਤ ਉਨਾਂ ਦੀ ਮਿਥਿਆ ਹੈ, ਕਿਉਂਕਿ ਜਿਸਨੂੰ ਕੋਈ ਮੰਨੇ ਕੋਈ ਨਾਂ ਮੰਨੇ ਏਸ ਕਰਕੇ ਓਹ ਗ੍ਰੰਥ ਜੈਨਮਤ ਤੋਂ ਬਾਹਿਰ ਨਹੀਂ ਹੋਸਕਦਾ, ਹਾਂ ਜਿਸਨੂੰ ਕੋਈ ਨਾਂ ਮੰਨੇ ਅਰ ਨਾਂ ਕਦੀ ਕਿਸੇ ਜੈਨੀ ਨੇ ਮੰਨਿਆ ਹੋਵੇ ਤਦ ਤਾਂ ਗ੍ਰਹਣ ਕਰਨ ਦੇ ਅਯੋਗਯ ਹੋਸਕਦਾ ਹੈ, ਪ੍ਰੰਤੂ ਅਜੇਹਾ ਕੋਈ ਗ੍ਰੰਥ ਨਹੀਂ ਹੈ ਕਿ ਜਿਸ ਨੂੰ ਕੋਈ ਭੀ ਜੈਨੀ ਨਾਂ ਮੰਨਦਾ ਹੋਵੇ, ਏਸ ਲਈ ਜੋ ਜਿਸ ਗ੍ਰੰਥ ਨੂੰ ਮੰਨਦਾ ਹੋਵੇਗਾ ਉਸ ਗ੍ਰੰਥ ਸੰਬੰਧੀ ਖੰਡਨ ਮੰਡਨ ਭੀ ਉਸੇਦੇ ਵਾਸਤੇ ਸਮਝਿਆ ਜਾਂਦਾ ਹੈ, ਪ੍ਰੰਤੂ ਕਿਨੇ ਅਜੇਹੇ ਭੀ ਹਨ ਕਿ ਉਸ ਗ੍ਰੰਥ ਨੂੰ ਮੰਨਦੇ ਜਾਂਣਦੇ ਹੋਨ ਤਾਂ ਭੀ ਸਭਾ ਵਾ ਸੰਵਾਦ ਵਿਚ ਮੁੱਕਰ ਜਾਂਦੇ ਹਨ, ਏਸ ਕਰਕੇ ਜੈਨ ਲੋਗ ਅਪਨੇ ਗ੍ਰੰਥਾਂ ਨੂੰ ਛਪਾ ਰਖਦੇ ਹਨ, ਦੂਜੇ ਮਤ ਵਾਲਿਆਂ ਨੂੰ ਨਾ ਦੇਂਦੇ ਨਾਂ ਸੁਣਾਂਦੇ ਅਰ ਨਾਂ ਪੜ੍ਹਾਂਦੇ, ਏਸ ਵਾਸਤੇ ਕਿ ਉਹਨਾਂ ਵਿਚ ਅਜੇਹੀਆਂ ਅਜੇਹੀਆਂ ਅਨਹੋਨ ਵਾਲੀਆਂ ਗੱਲਾਂ ਭਰੀਆਂ ਪਈਆਂ ਹਨ, ਜਿਨ੍ਹਾਂ ਦਾ ਕੋਈ ਭੀ ਉਤ੍ਰ ਜੈਨੀਆਂ ਵਿਚੋਂ ਨਹੀਂ ਦੇ ਸਕਦਾ, ਝੂਠ ਬਾਤ ਨੂੰ ਛਡ ਦੇਨਾਂ ਹੀ ਉਤ੍ਰ ਹੈ॥

ਤੇਰਹਵੇਂ ਸਮੁੱਲਾਸ ਵਿਚ ਈਸਾਈਆਂ ਦਾ ਮਤ ਲਿਖਿਆ ਹੈ, ਏਹ ਲੋਗ ਬਾਇਬਲ ਨੂੰ ਅਪਨਾ ਧਰਮਪੁਸਤਕ ਮੰਨਦੇ ਹਨ, ਇਨ੍ਹਾਂ ਦੀ ਵਿਸ਼ੇਸ਼ ਗਲ ਬਾਤ ਉੱਸੇ ਤੇਰਹਵੇਂ ਸਮੁੱਲਾਸ ਵਿਚ ਦੇਖੋ॥

ਚੌਦਵੇਂ ਸਮੁੱਲਾਸ ਵਿਚ ਮੁਸਲਮਾਨਾਂ ਦੇ ਮਤ ਵਿਸ਼ੇ ਵਿਚ ਲਿਖਿਆ ਹੈ, ਏਹ ਲੋਗ ਕੁਰਾਨ ਨੂੰ ਅਪਨੇ ਮਤ ਦਾ ਮੂਲ ਪੁਸਤਕ ਮੰਨਦੇ ਹਨ, ਇਨ੍ਹਾਂ ਦੀ ਭੀ ਵਿਸ਼ੇਸ਼ ਗਲ ਬਾਤ ਚੌਦਵੇਂ ਸਮੁੱਲਾਸ ਵਿਚ ਦੇਖੋ॥

ਏਸਤੋਂ ਅਗੇ ਵੈਦਕ ਮਤ ਦੇ ਵਿਸ਼ੇ ਵਿਚ ਲਿਖਿਆ ਹੈ, ਜੋ ਕੋਈ ਏਸ ਗ੍ਰੰਥਕਰਤਾ ਦੇ ਤਾਤਪਰਯ ਥੀਂ ਵਿਰੁੱਧ ਮਨਸ਼ਾ ਨਾਲ ਦੇਖੇਗਾ, ਉਸਨੂੰ ਕੁਝ ਭੀ ਅਭਿਪ੍ਰਾਯ ਮਲੂਮ ਨਾਂ ਹੋਵੇਗਾ, ਕਿਉਂਕਿ ਵਾਕਯ ਦੇਅਰਥਨੂੰ ਜਾਣਨ ਵਿਚ ਚਾਰ ਕਾਰਣ ਹੁੰਦੇ ਹਨ॥

(੧) ਆਕਾਂਖਛਾ (੨) ਯੋਗਯਤਾ (੩)ਆਸੱਤੀ (੪) ਤਾਤਪਰਯ, ਜਦ ਇਨ੍ਹਾਂ ਚਹੁੰ ਬਾਤਾਂ ਉਤੇ ਧਿਆਨ ਦੇਕੇ ਜੋ ਪੁਰਸ਼ ਗ੍ਰੰਥ ਨੂੰ ਦੇਖਦਾ ਹੈ, ਤਦ ਉਸਨੂੰ ਗ੍ਰੰਥ ਦਾ ਅਭਿਪ੍ਰਾਯ ਯਥਾਯੋਗਯ ਮਲੂਮ ਹੁੰਦਾ ਹੈ,"ਅਕਾਂਖਛਾ" ਕਿਸੇ ਵਿਸ਼ੇ ਉੱਤੇ ਵਕਤਾ ਦੀ, ਅਰ ਵਾਕ ਦੇ ਪਦਾਂ ਦੀ ਆਕਾਂਖਛਾ ਪਰਸਪਰ ਹੁੰਦੀ ਹੈ, "ਯੋਗਯਤਾ"ਉਹ ਕਹਾਉਂਦੀ ਹੈ ਕਿ ਜਿਸ ਕਰਕੇ ਜੋ ਹੋ ਸਕੇ ਜਿਸਤਰ੍ਹਾਂ ਪਾਨੀ ਨਾਲ ਸਿੰਚਣਾ, "ਆਸੱਤੀ" ਜਿਸ ਪਦ ਦੇ ਨਾਲ ਜਿਸਦਾ ਸੰਬੰਧ ਹੋਵੇ ਉਸੇ ਦੇ ਸਮੀਪ ਪਦ ਨੂੰ ਬੋਲਨਾਂ ਵਾ ਲਿਖਣਾਂ "ਤਾਤਪਰਯ" ਜਿਸਦੇ ਵਾਸਤੇ ਵਕਤਾ ਨੇ ਸ਼ਬਦ ਉੱਚਾਰਣ ਵਾ ਲੇਖਕੀਤਾ ਹੋਵੇ ਉਸੇ ਦੇ ਨਾਲ ਉਸ ਵਚਨ ਵਾ ਲੇਖ ਨੂੰ ਯੁਕਤਕਰਨਾ, ਬਹੁਤ ਸਾਰੇ ਹਠੀ ਜਿੱਦੀ ਮਨੁਸ਼ ਹੁੰਦੇ ਹਨ ਕਿ ਜੋ ਵਕਤਾ ਦੇ ਅਭਿਪ੍ਰਾਯ ਤੋਂ ਵਿਰੁਧ ਕਲਪਨਾ ਕੀਤਾ ਕਰਦੇ ਹਨ, ਵਿਸ਼ੇਸ਼ ਕਰ ਮਤਾਂਵਾਲੇ ਲੋਗ, ਕਿਉਂਕਿ ਮਤ ਦੇ ਆਗ੍ਰਹ (ਜਿਦ) ਨਾਲ ਉਨ੍ਹਾਂ ਦੀ ਬੁੱਧੀ ਅੰਧਕਾਰ ਵਿਚ ਫਸਕੇ ਨਸ਼ਟ ਹੋ ਜਾਂਦੀ ਹੈ, ਏਸ ਲਈ ਜਿਸਤਰ੍ਹਾਂ ਮੈਂ ਪੁਰਾਣ, ਜੈਨੀਆਂ ਦੇ ਗ੍ਰੰਥ, ਬਾਇਬਲ, ਅਰ ਕੁਰਾਨ ਨੂੰ ਪਹਲੋਂ ਹੀ ਬੁਰੀ ਦ੍ਰਿਸ਼ਟੀ ਨਾਲ ਨਾਂ ਦੇਖਕੇ ਉਨ੍ਹਾਂ ਵਿਚੋਂ ਗੁਣਾਂ ਦਾ ਗ੍ਰਹਣ ਅਰ ਦੋਸ਼ਾਂ ਦਾ ਤਿਆਗ ਤਥਾ ਹੋਰ ਸਭ ਮਨੁਸ਼ ਜਾਤੀ ਦੀ ਉੱਨਤੀ ਦੇ ਵਾਸਤੇ ਪ੍ਰਯਤਨ ਕਰਦਾ ਹਾਂ, ਉਸੇ ਤਰ੍ਹਾਂ ਸਥ ਨੂੰ ਕਰਨਾਂ ਯੋਗ ਹੈ॥

ਇਨ੍ਹਾਂ ਮੱਤਾਂ ਦੇ ਥੋੜੇ ਥੋੜੇ ਹੀ ਦੋਸ਼ ਪ੍ਰਕਾਸ਼ਿਤ ਕੀਤੇ ਹਨ, ਜਿਨ੍ਹਾਂ ਨੂੰ ਦੇਖਕੇ ਮਨੁਸ਼ ਲੋਗ ਸਤ ਅਸਤ ਮਤ ਦਾ ਨਿਰਣਯ ਕਰ ਸਕਨ, ਅਰ ਸਤ ਦਾ ਗ੍ਰਹਣ ਤਥਾ ਅਸਤ ਦਾ ਤਿਆਗ ਕਰਨ ਕਰਾਉਨ ਵਿਚ ਸਮਰਥ ਹੋਨ, ਕਿਉਂਕਿ ਇਕ ਮਨੁਸ਼ ਜਾਤੀ ਵਿਚ ਬਹਕਾਕੇ ਵਿਰੋਧ ਬੁੱਧੀ ਕਰਾਕੇ ਇਕ ਦੂਜੇ ਨੂੰ ਵੈਰੀ ਬਨਾ ਲੜਾ ਮਾਰਨਾ ਵਿਦਵਾਨਾਂ ਦੇ ਸੁਭਾਵ ਤੋਂ ਬਾਹਿਰ ਹੈ॥

ਯੱਦਪਿ ਏਸ ਗ੍ਰੰਥ ਨੂੰ ਦੇਖਕੇ ਅਵਿਦਵਾਨ ਲੋਗ ਉਲਟਾ ਹੀ ਵਿਚਾਰ ਕਰਨਗੇ, ਤਥਾਪੀ ਬੁਧਵਾਨ ਲੋਗ ਯਥਾਯੋਗ ਏਸਦਾ ਅਭਿਪ੍ਰਾਯ ਸਮਝਨਗੇ, ਏਸ ਲਈ ਮੈਂ ਅਪਨੇ ਪਰੀਸ਼੍ਰਮ ਨੂੰ ਸਫਲ ਸਮਝਦਾ ਅਰ ਅਪਨਾ ਅਭਿਪ੍ਰਾਯ

ਚੌਦਵੇਂ ਸਮੁੱਲਾਸ ਵਿਚ ਮੁਸਲਮਾਨਾਂ ਦੇ ਮਤ ਵਿਸ਼ੇ ਵਿਚ ਲਿਖਿਆ ਹੈ, ਏਹ ਲੋਗ ਕੁਰਾਨ ਨੂੰ ਅਪਨੇ ਮਤ ਦਾ ਮੂਲ ਪੁਸਤਕ ਮੰਨਦੇ ਹਨ, ਇਨ੍ਹਾਂ ਦੀ ਭੀ ਵਿਸ਼ੇਸ਼ ਗਲ ਬਾਤ ਚੌਦਵੇਂ ਸਮੁੱਲਾਸ ਵਿਚ ਦੇਖੋ ॥

ਏਸਤੋਂ ਅਗੇ ਵੈਦਕ ਮਤ ਦੇ ਵਿਸ਼ੇ ਵਿਚ ਲਿਖਿਆ ਹੈ, ਜੋ ਕੋਈ ਏਸ ਗ੍ਰੰਥਕਰਤਾ ਦੇ ਤਾਤਪਰਯ ਥੀਂ ਵਿਰੁੱਧ ਮਨਸ਼ਾ ਨਾਲ ਦੇਖੇਗਾ, ਉਸਨੂੰ ਕੁਝ ਭੀ ਅਭਿਪ੍ਰਾਯ ਮਲੂਮ ਨਾਂ ਹੋਵੇਗਾ, ਕਿਉਂਕਿ ਵਾਕ੍ਯ ਦੇ ਅਰਥ ਨੂੰ ਜਾਣਨ ਵਿਚ ਚਾਰ ਕਾਰਣ ਹੁੰਦੇ ਹਨ ॥

(੧) ਆਕਾਂਖਛਾ (੨) ਯੋਗ੍ਯਤਾ (੩) ਆਸੱਤੀ (੪) ਤਾਤਪਰਯ, ਜਦ ਇਨ੍ਹਾਂ ਚਹੁੰ ਬਾਤਾਂ ਉਤੇ ਧਿਆਨ ਦੇਕੇ ਜੋ ਪੁਰਸ਼ ਗ੍ਰੰਥ ਨੂੰ ਦੇਖਦਾ ਹੈ, ਤਦ ਉਸਨੂੰ ਗ੍ਰੰਥ ਦਾ ਅਭਿਪ੍ਰਾਯ ਯਥਾਯੋਗ੍ਯ ਮਲੂਮ ਹੁੰਦਾ ਹੈ, "ਅਕਾਂਖਛਾ" ਕਿਸੇ ਵਿਸ਼ੇ ਉੱਤੇ ਵਕਤਾ ਦੀ, ਅਰ ਵਾਕ ਦੇ ਪਦਾਂ ਦੀ ਆਕਾਂਖਛਾ ਪਰਸਪਰ ਹੁੰਦੀ ਹੈ, "ਯੋਗ੍ਯਤਾ" ਉਹ ਕਹਾਉਂਦੀ ਹੈ ਕਿ ਜਿਸ ਕਰਕੇ ਜੋ ਹੋ ਸਕੇ ਜਿਸਤਰ੍ਹਾਂ ਪਾਨੀ ਨਾਲ ਸਿੰਚਣਾ, "ਆਸੱਤੀ" ਜਿਸ ਪਦ ਦੇ ਨਾਲ ਜਿਸਦਾ ਸੰਬੰਧ ਹੋਵੇ ਉਸੇ ਦੇ ਸਮੀਪ ਪਦ ਨੂੰ ਬੋਲਣਾਂ ਵਾ ਲਿਖਣਾਂ "ਤਾਤਪਰਯ" ਜਿਸਦੇ ਵਾਸਤੇ ਵਕਤਾ ਨੇ ਸ਼ਬਦ ਉੱਚਾਰਣ ਵਾ ਲੇਖ ਕੀਤਾ ਹੋਵੇ ਉਸੇ ਦੇ ਨਾਲ ਉਸ ਵਚਨ ਵਾ ਲੇਖ ਨੂੰ ਯੁਕਤ ਕਰਨਾ, ਬਹੁਤ ਸਾਰੇ ਹਠੀ ਜਿੱਦੀ ਮਨੁਸ਼ ਹੁੰਦੇ ਹਨ ਕਿ ਜੋ ਵਕਤਾ ਦੇ ਅਭਿਪ੍ਰਾਯ ਤੋਂ ਵਿਰੁਧ ਕਲਪਨਾ ਕੀਤਾ ਕਰਦੇ ਹਨ, ਵਿਸ਼ੇਸ਼ ਕਰ ਮਤਾਂਵਾਲੇ ਲੋਗ, ਕਿਉਂਕਿ ਮਤ ਦੇ ਆਗ੍ਰਹ (ਜਿਦ) ਨਾਲ ਉਨ੍ਹਾਂ ਦੀ ਬੁੱਧੀ ਅੰਧਕਾਰ ਵਿਚ ਫਸਕੇ ਨਸ਼ਟ ਹੋ ਜਾਂਦੀ ਹੈ, ਏਸ ਲਈ ਜਿਸਤਰ੍ਹਾਂ ਮੈਂ ਪੁਰਾਣ, ਜੈਨੀਆਂ ਦੇ ਗ੍ਰੰਥ, ਬਾਇਬਲ, ਅਰ ਕੁਰਾਨ ਨੂੰ ਪਹਲੋਂ ਹੀ ਬੁਰੀ ਦ੍ਰਿਸ਼ਟੀ ਨਾਲ ਨਾਂ ਦੇਖਕੇ ਉਨ੍ਹਾਂ ਵਿਚੋਂ ਗੁਣਾਂ ਦਾ ਗ੍ਰਹਣ ਅਰ ਦੋਸ਼ਾਂ ਦਾ ਤਿਆਗ ਤਥਾ ਹੋਰ ਸਭ ਮਨੁਸ਼ ਜਾਤੀ ਦੀ ਉੱਨਤੀ ਦੇ ਵਾਸਤੇ ਪ੍ਰਯਤਨ ਕਰਦਾ ਹਾਂ, ਉਸੇ ਤਰ੍ਹਾਂ ਸਭ ਨੂੰ ਕਰਨਾਂ ਯੋਗ ਹੈ ॥

ਇਨ੍ਹਾਂ ਮੱਤਾਂ ਦੇ ਥੋੜੇ ਥੋੜੇ ਹੀ ਦੋਸ਼ ਪ੍ਰਕਾਸ਼ਿਤ ਕੀਤੇ ਹਨ, ਜਿਨ੍ਹਾਂ ਨੂੰ ਦੇਖਕੇ ਮਨੁਸ਼ ਲੋਗ ਸਤ ਅਸਤ ਮਤ ਦਾ ਨਿਰਣਯ ਕਰ ਸਕਨ, ਅਰ ਸਤ ਦਾ ਗ੍ਰਹਣ ਤਥਾ ਅਸਤ ਦਾ ਤਿਆਗ ਕਰਨ ਕਰਾਉਨ ਵਿਚ ਸਮਰਥ ਹੋਨ, ਕਿਉਂਕਿ ਇਕ ਮਨੁਸ਼ ਜਾਤੀ ਵਿਚ ਬਹਕਾਕੇ ਵਿਰੋਧ ਬੁੱਧੀ ਕਰਾਕੇ ਇਕ ਦੂਜੇ ਨੂੰ ਵੈਰੀ ਬਨਾ ਲੜਾ ਮਾਰਨਾ ਵਿਦਵਾਨਾਂ ਦੇ ਸੁਭਾਵ ਤੋਂ ਬਾਹਿਰ ਹੈ ॥

ਯੱਦਪਿ ਏਸ ਗ੍ਰੰਥ ਨੂੰ ਦੇਖਕੇ ਅਵਿਦਵਾਨ ਲੋਗ ਉਲਟਾ ਹੀ ਵਿਚਾਰ ਕਰਨਗੇ, ਤਥਾਪੀ ਬੁਧਵਾਨ ਲੋਗ ਯਥਾਯੋਗ ਏਸਦਾ ਅਭਿਪ੍ਰਾਯ ਸਮਝਨਗੇ, ਏਸ ਲਈ ਮੈਂ ਅਪਨੇ ਪਰੀਸ਼੍ਰਮ ਨੂੰ ਸਫਲ ਸਮਝਦਾ ਅਰ ਅਪਨਾ ਅਭਿਪ੍ਰਾਯ

ਸਭ ਸਜਨਾਂ ਦੇ ਸਾਮਨੇ ਧਰਦਾ ਹਾਂ ਏਸਨੂੰ ਦੇਖ ਦਿਖਾਕੇ ਮੇਰੀ ਮੇਹਨਤ ਨੂੰ ਸਫਲ ਕਰਨ, ਅਰ ਇਸੇ ਪ੍ਰਕਾਰ ਪਖਛਪਾਤ ਨ ਕਰਕੇ ਸਤ ਅਰਥ ਦਾ ਪ੍ਰਕਾਸ਼ ਕਰਨਾ ਮੇਰਾ ਵਾ ਸਭ ਮਹਾਸ਼ਿਆਂ ਦਾ ਮੁਖ ਕਰਤੱਵਕਰਮ ਹੈ, ਸਰਵਾਤਮਾ, ਸਰਵ ਅੰਤ੍ਰਯਾਮੀ, ਸਚਿਦਾਨੰਦ ਪਰਮਾਤਮਾ ਅਪਨੀ ਕ੍ਰਿਪਾ ਨਾਲ ਏਸ ਆਸ਼ਾ ਨੂੰ ਫਲਾਵੇ ਅਰ ਚਿਰਸਥਾਈ ਕਰੇ ॥

ਅਲਮਿਤਿ ਵਿਸਤਰੇਣ ਬੁੱਧਿਮਦਵਰਸ਼ਿਰੋ ਮਣਿਸ਼ੁ

॥ ਇਤਿ ਭੂਮਿਕਾ ॥

ਸਥਾਨ ਮਹਾਰਾਜਾ ਜੀ ਦਾ ਉਦੇ ਪੁਰ, ਭਾਦ੍ਰਪਦ ਸ਼ੁਕਲਪਖਛ ਸੰਵਤ ੧੯੩੯ } (ਸ੍ਵਾਮੀ) ਦਯਾਨੰਦ ਸਰਸ੍ਵਤੀ

ਓਮ ਸੱਚਿਦਾਨੰਦੇਸ਼੍ਵਰਾਯ ਨਮੋ ਨਮঃ।

# ਸਤਯਾਰਥ ਪ੍ਰਕਾਸ਼

## ਪ੍ਰਥਮ ਸਮੁੱਲਾਸ।

ਓਮ ਸ਼ੱਨੋ ਮਿੱਤ੍ਰਃ ਸ਼ੰ ਵਰੁਣঃ ਸ਼ੱਨੋ ਭਵਤ੍ਵਰਯਮਾ। ਸ਼ੱਨ ਇੰਦ੍ਰੋ ਬ੍ਰਿਹਸਪਤਿঃ ਸ਼ੱਨੋ ਵਿਸ਼ਣੁਰੁਰੁਕ੍ਰਮঃ॥ ਨਮੋ ਬ੍ਰਹਮਣੇ ਨਮਸ੍ਤੇ ਵਾਯੋ ਤ੍ਵਮੇਵ ਪ੍ਰਤਯਖਛੰ ਬ੍ਰਹਮਾਸਿ। ਤ੍ਵਮੇਵ ਪ੍ਰਤਯਖਛੰ ਬ੍ਰਹਮ ਬਦਿਸ਼ਯਾਮਿ ਰਿਤੰ ਬਦਿਸ਼ਯਾਮਿ ਸਤਯੰ ਬਦਿਸ਼ਯਾਮਿ ਤਨਮਾਮਵਤੁ ਤਦ੍ਵਕ੍ਤਾਰਮਵਤੁ। ਅਵਤੁ ਮਾਮਵਤੁ ਵਕ੍ਤਾਰਮ। ਓਂ ਸ਼ਾਂਤਿঃਸ਼ਾਂਤਿঃਸ਼ਾਂਤਿঃ।੧।

ਅਰਥ (ਓਮ) ਏਹ ਓਂਕਾਰ ਸ਼ਬਦ ਪਰਮੇਸ਼੍ਵਰ ਦਾ ਸਭਥੀਂ ਉਤਮ ਨਾਮ ਹੈ, ਕਿਉਂ ਜੋ ਏਸ ਵਿਚ ਅ (ਅ) ਤ (ਉ) ਅਰ ਮ (ਮ) ਤਿੰਨ ਅੱਖਰ ਮਿਲਕੇ ਇਕ ਓਮ ਸਮੁਦਾਯ ਹੋਇਆ ਹੈ, ਏਸ ਇਕ ਨਾਮ ਥੀਂ ਪਰਮੇਸ਼੍ਵਰ ਦੇ ਬਹੁਤ ਨਾਮ ਆਉਂਦੇ ਹਨ, ਜਿਸ ਤਰਾਂ ਅਕਾਰਥੀਂ ਵਿਰਾਟ, ਅਗਨੀ, ਅਰ ਵਿਸ਼੍ਵ ਆਦੀ, ਉਕਾਰ ਥੀਂ ਹਿਰਨਯਗਰਭ, ਵਾਯੁ ਅਰ ਤੈਜਸ ਆਦੀ, ਮਕਾਰ ਥੀਂ ਈਸ਼੍ਵਰ, ਆਦਿਤਯ ਅਰ ਪ੍ਰਾਗਯ ਆਦੀ ਨਾਮਾਂ ਦਾ ਵਾਚਕ ਅਰ ਗ੍ਰਾਹਕ ਹੈ, ਉਸਦਾ ਅਜੇਹਾ ਹੀ ਵੇਦ ਆਦੀ ਸਤ ਸ਼ਾਸਤ੍ਰਾਂ ਵਿੱਚ ਸਪਸ਼ਟ ਵਿਆਖਿਆਨ ਕੀਤਾ ਹੈ, ਕਿ ਪ੍ਰਕਰਣ ਦੇ ਅਨੁਸਾਰ ਏਹ ਸਭ ਨਾਮ ਪਰਮੇਸ਼੍ਵਰ ਹੀ ਦੇ ਹਨ। (ਪ੍ਰਸ਼ਨ) ਪਰਮੇਸ਼੍ਵਰ ਥੀਂ ਭਿੰਨ ਅਰਥਾਂ ਦੇ ਵਾਚਕ ਵਿਰਾਟ ਆਦੀ ਨਾਮ ਕਿਉਂ ਨਹੀਂ ? ਬ੍ਰਹਮਾਂਡ, ਪ੍ਰਿਥਵੀ ਆਦੀ ਭੂਤ, ਇੰਦ੍ਰ ਆਦੀ ਦੇਵਤਾ, ਅਰ ਵੈਦਕ ਸ਼ਾਸਤ੍ਰ ਵਿੱਚ ਸੁੰਢ ਆਦੀ ਦਵਾਈਆਂ ਦੇ ਭੀ ਏਹ ਨਾਮ ਹਨ ਵਾ ਨਹੀਂ ? (ਉੱਤਰ) ਹਨ, ਪਰੰਤੂ ਪਰਮਾਤਮਾ ਦੇ ਭੀ ਹਨ। (ਪ੍ਰਸ਼ਨ) ਕੇਵਲ ਦੇਵਾਂ

ਦਾ ਗ੍ਰਹਣ ਇਨ੍ਹਾਂ ਨਾਮਾਂ ਕਰਕੇ ਕਰਦੇ ਹੋ ਵਾ ਨਹੀਂ ? (ਉੱਤਰ) ਤੁਹਾਡੇ ਗ੍ਰਹਣ ਕਰਨ ਵਿੱਚ ਕੀ ਪ੍ਰਮਾਣ ਹੈ ? (ਪ੍ਰਸ਼ਨ) ਦੇਵ ਸਭ ਪ੍ਰਸਿੱਧ ਅਰ ਓਹ ਉੱਤਮ ਭੀ ਹਨ, ਏਸ ਲਈ ਮੈਂ ਉਨ੍ਹਾਂ ਦਾ ਗ੍ਰਹਣ ਕਰਦਾ ਹਾਂ। (ਉੱਤਰ) ਕੀ ਪਰਮੇਸ਼੍ਵਰ ਅਪ੍ਰਸਿੱਧ ਅਰ ਉਸਥੀਂ ਕੋਈ ਉੱਤਮਭੀ ਹੈ, ਫੇਰ ਏਹ ਨਾਮ ਪਰਮੇਸ਼੍ਵਰ ਦੇ ਭੀ ਕਿਉਂ ਨਹੀਂ ਮੰਨਦੇ ਜਦ ਪਰਮੇਸ਼੍ਵਰ ਅਪ੍ਰਸਿੱਧ ਅਰ ਉਸਦੇ ਤੁੱਲ ਭੀ ਕੋਈ ਨਹੀਂ ਤਾਂ ਉਸਥੀਂ ਉੱਤਮ ਕੋਈ ਕਿਉਂ ਕਰ ਹੋ ਸਕੇਗਾ, ਏਸ ਲਈ ਤੁਹਾਡਾ ਏਹ ਕਹਣਾ ਸੱਤ ਨਹੀਂ। ਕਿਉਂ ਜੋ ਤੁਹਾਡੇ ਏਸ ਕਹਣ ਵਿਚ ਬਹੁਤ ਸਾਰੇ ਦੋਸ਼ ਭੀ ਆਉਂਦੇਹਨ ਜਿਸਤਰਾਂ "ਉਪਸਥਿਤੇ ਪਰਿਤਜਜਜਾ-ਨੁਪਸਥਿਤੇ ਯਾਰਤ ਇਤਿ ਵਾਧਿਤਨਜਾਯ:"। ਕਿਸੇ ਨੇ ਕਿਸੇ ਦੇ ਵਾਸਤੇ ਭੋਜਨ ਦਾ ਪਦਾਰਥ ਰਖਕੇ ਕਿਹਾ ਕਿ ਤੁਸੀਂ ਭੋਜਨ ਕਰੋ ਅਰ ਓਹ ਜੋ ਉਸ ਨੂੰ ਛਡਕੇ ਅਪ੍ਰਾਪਤ ਭੋਜਨ ਦੇ ਵਾਸਤੇ ਏਧਰ ਓਧਰ ਭੌਂਦਾ ਫਿਰੇ ਉਸ ਨੂੰ ਬੁਧੀਮਾਨ ਨਹੀਂ ਜਾਣਨਾ ਚਾਹੀਦਾ ਕਿਉਂ ਜੋ ਉਪਸਥਿਤ ਨਾਮ ਕੋਲ ਪ੍ਰਾਪਤ ਹੋਏ ਪਦਾਰਥ ਨੂੰ ਛਡਕੇ ਅਨੁਪਸਥਿਤ ਅਰਥਾਤ ਅਪ੍ਰਾਪਤ ਪਦਾਰਥ ਦੀ ਪ੍ਰਾਪਤੀ ਦੇ ਵਾਸਤੇ ਮੇਹਨਤ ਕਰਦਾ ਹੈ, ਏਸ ਲਈ ਜਿਸ ਤਰਾਂ ਓਹ ਪੁਰਸ਼ ਬੁੱਧੀਮਾਨ ਨਹੀਂ ਉਸੇ ਤਰਾਂ ਤੁਹਾਡਾ ਕਥਨ ਹੋਇਆ, ਕਿਉਂ ਜੋ ਤੁਸੀਂ ਉਨ੍ਹਾਂ ਵਿਰਾਟ ਆਦੀ ਨਾਮਾਂ ਦੇ ਜੋ ਪ੍ਰਸਿੱਧ ਪ੍ਰਮਾਣ ਸਿੱਧ ਪਰਮੇਸ਼੍ਵਰ ਅਰ ਬ੍ਰਹਮਾਂਡ ਆਦੀ ਉਪਸਥਿਤ ਅਰਥਾਂ ਦਾ ਤਿਆਗਨ ਕਰਕੇ ਅਨਹੋਣੇ ਅਰ ਅਨੁਪਸਥਿਤ ਦੇਵ ਆਦੀ ਦੇ ਗ੍ਰਹਣ ਵਿੱਚ ਮੇਹਨਤ ਕਰਦੇ ਹੋ, ਏਸ ਵਿੱਚ ਕੋਈ ਭੀ ਪ੍ਰਮਾਣ ਵਾ ਯੁਕਤੀ ਨਹੀਂ ਜੇ ਤੁਸੀਂ ਏਹ ਕਹੋ ਕਿ ਜਿੱਥੇ ਜਿਸਦਾ ਪ੍ਰਕਰਣ ਹੈ ਉੱਥੇ ਉਸੇ ਦਾ ਗ੍ਰਹਣ ਕਰਨਾ ਯੋਗਜ ਹੈ, ਜਿਸਤਰਾਂ ਕਿਸੇ ਨੇ ਆਖਿਆ ਕਿ "ਹੇ ਭ੍ਰਿਤਜ ਤ੍ਵੰ ਸੈਂਧਵਮਾਨਯ"। ਅਰਥਾਤ ਹੇ ਨੌਕਰ ਤੂੰ ਸੈਂਧਵਨੂੰ ਲੈਆ। ਤਦ ਉਸਨੂੰ ਸਮਯ ਅਰਥਾਤ ਪ੍ਰਕਰਣ ਦਾ ਵਿਚਾਰ ਕਰਨਾ ਜਰੂਰੀ ਹੈ, ਕਿਉਂ ਜੋ ਸੈਂਧਵ ਨਾਮ ਦੋਹਾਂ ਪਦਾਰਥਾਂ ਦਾ ਹੈ, ਇਕ ਘੋੜੇ ਦਾ ਦੂਜਾ ਲੂਣ ਦਾ, ਜੇ ਅਪਣੇ ਮਾਲਕ ਦਾ ਜਾਣਦਾ ਵੇਲਾ ਹੋਵੇ ਤਾਂ ਘੋੜੇ ਅਰ ਭੋਜਨ ਦਾ ਵੇਲਾ ਹੋਵੇ ਤਾਂ ਲੂਣ ਨੂੰ ਲਿਆਉਨਾ ਉਚਿਤ ਹੈ, ਅਰ ਜੋ ਚੱਲਨ ਦੇ ਸਮਯ ਲੂਣ ਅਰ ਭੋਜਨ ਦੇ ਸਮਯ ਘੋੜੇ ਨੂੰ ਲੈ ਆਵੇ ਤਾਂ ਉਸ ਦਾ ਮਾਲਕ ਉਸ ਉੱਤੇ ਗੁੱਸਾ ਕਰਕੇ ਕਹੇਗਾ, ਕਿ ਤੂੰ ਨਿਰਬੁੱਧੀ ਪੁਰਸ਼ ਹੈ, ਚੱਲਣ ਦੇ ਸਮਯ ਲੂਣ ਅਰ ਭੋਜਨ ਦੇ ਸਮਯ ਘੋੜੇ ਦੇ ਲਿਆਵਣ ਦਾ ਕੀ ਪ੍ਰਯੋਜਨ ਸੀ ? ਤੂੰ ਪ੍ਰਕਰਣ ਦੇ ਜਾਨਣ ਵਾਲਾ ਨਹੀਂ ਹੈ। ਨਹੀਂ ਤਾਂ ਜਿਸ ਸਮਯ ਜਿਸ ਨੂੰ ਲਿਆਵਣਾ ਚਾਹੀਦਾ ਸੀ ਉਸੇ ਨੂੰ ਲਿਆਉਂਦਾ, ਜੋ ਤੈਨੂੰ ਪ੍ਰਕਰਣ ਦਾ ਵਿਚਾਰ ਕਰਨਾ ਜਰੂਰੀ ਸੀ, ਓਹ ਤੂੰਨੇ ਨਹੀਂ ਕੀਤਾ, ਏਸ ਲਈ ਤੂੰ ਮੂਰਖ ਹੈ, ਮੇਰੇ ਕੋਲੋਂ ਚਲਿਆ ਜਾ ਏਸ ਥੀਂ ਕੀ ਸਿੱਧ ਹੋਇਆ ਕਿ ਜਿੱਥੇ ਜਿਸਦਾ ਗ੍ਰਹਣ ਕਰਨਾ ਉਚਿਤ ਹੋਵੇ ਉੱਥੇ ਉਸੇ ਅਰਥ ਦਾ ਗ੍ਰਹਣ ਕਰਨਾ ਚਾਹੀਏ। ਇਸੇ ਤਰਾਂ

ਨਾਲ ਸਾਨੂੰ ਅਰ ਤੁਹਾਨੂੰ ਸਭ ਲੋਕਾਂ ਨੂੰ ਮੰਨਣਾ ਅਰ ਕਰਨਾ ਭੀ ਚਾਹੀਏ ॥

## ਮੰਤ੍ਰ ਦਾ ਅਰਥ।

ਓਮ ਖਮਬ੍ਰਹ੍ਮ ॥ ੧ ॥ ਯਜੁਰਵੇਦ ਅ० ੪੦ ਮੰਤ੍ਰ ੧੭ ॥

ਵੇਖੋ ਵੇਦਾਂ ਵਿਚ ਅਜੇਹੇ ੨ ਪ੍ਰਕਰਣਾਂ ਵਿਚ ਓਮ ਆਦੀ ਪਰਮੇਸ੍ਰ ਦੇ ਨਾਮ ਹਨ ॥

ਓਮਿਤਯੇਤਦਖਛਰਮੁਦਗੀਥਮੁਪਾਸੀਤ ॥੨॥

ਛਾਂਦੋਗਯ ਉਪਨਿਸ਼ਦ। ਮੰਤ੍ਰ ੧ ॥

ਓਮਿਤਯੇ ਤਦਖਛਰਮਿਦਗੁਅੰ ਸਰਵੰਤਸਯੋਪਵਯਾਖਯਾ-ਨਮ ॥ ੩ ॥ ਮਾਂਡੂਕਯ ਉਪਨਿਸ਼ਦ ਮੰਤ੍ਰ ੧ ॥

ਸਰਵੇ ਵੇਦਾ ਯਤਪਦਮਾਮਨੰਤਿ ਤਪਾਗੁਅੰਸਿ ਸਰਵਾਣਿ ਚ ਯਦਵਦੰਤਿ ॥ ਯਦਿੱਛੰਤੋ ਬ੍ਰਹ੍ਮਚਰਯੰ ਚਰੰਤਿ ਤੱਤੇਪਦੰ ਸੰਗ੍ਰਹੇਣਬ੍ਰਵੀਮਯੋਮਿਤਯੇਤਤ।੪। ਕਠੋਪਨਿਸ਼ਦਬਲ੍ਲੀ ੨ਮੰਤ੍ਰ ੧੫

ਪ੍ਰਸ਼ਾਸਿਤਾਰੰ ਸਰਵੇਸ਼ਾਮਣੀਯਾਂਸਮਣੋਰਪਿ।
ਰੁਕਮਾਭੰ ਸ੍ਵਪ੍ਨਧੀਗਮਯੰ ਵਿਦਯੋਤੰ ਪੁਰੁਸ਼ੰ ਪਰਮ ॥੫॥
ਏਤਮੇਕੇ ਵਦੰਤਯਗ੍ਨਿੰ ਮਨੁਮਨਯੇ ਪ੍ਰਜਾਪਤਿਮ।
ਇੰਦ੍ਰਮੇਕੇ ਪਰੇ ਪ੍ਰਾਣਮਪਰੇ ਬ੍ਰਹ੍ਮ ਸ਼ਾਸ੍ਵਤਮ ॥ ੬ ॥

ਮਨੁਸਿਮ੍ਰਤੀ ਅਧਯਾਯ ੧੨। ਸ਼ਲੋਕ ੧੨੨। ੧੨੩।

ਸ ਬ੍ਰਹ੍ਮਾ ਸ ਵਿਸ਼ਣੁਃ ਸ ਰੁਦ੍ਰਸ੍ਸ ਸ਼ਿਵਸਸੋਅਖਛ ਸ੍ਸ ਪਰਮਃ ਸ੍ਵਰਾਟ। ਸ ਇੰਦ੍ਰਸ੍ਸ ਕਾਲਾਗ੍ਨਿਸ੍ਸ ਚੰਦ੍ਰਮਾਃ ॥੭॥

ਕੈਵਲਯ ਉਪਨਿਸ਼ਦ। ਮੰਤ੍ਰ ੯॥

ਇੰਦ੍ਰੰ ਮਿਤ੍ਰੰ ਵਰੁਣਮਗ੍ਨਿਮਾਹੁਰਥੋ ਦਿਵਯਸ੍ਸ ਸੁਪਰਣੋ

ਗਰੁਤਮਾਨ। ਏਕੰ ਸਦਵਿਪ੍ਰਾ ਬਹੁਧਾ ਵਦੰਤਯਗਿੰ੍ਨ ਯਮੰ ਮਾਤਰਿਸ਼੍ਵਾਨਮਾਹੁਃ ॥ ੮ ॥

ਰਿਗਵੇਦ ਮੰਡਲ ੧। ਅਨੁਵਾਕ ੨੨। ਸੂਕਤ ੧੬੪। ਮੰਤ੍ਰ ੪੬ ॥

ਭੂਰਸਿ ਭੂਮਿਰਸਯਦਿਤਿਰਸਿ ਵਿਸ਼੍ਵਧਾਯਾ ਵਿਸ਼੍ਵਸਯ ਭੁਵਨਸਯ ਧਰਤ੍ਰੀ। ਪ੍ਰਿਥਵੀਂ ਯੱਛ ਪ੍ਰਿਥਵੀਂ ਦ੍ਰਿਗੁਅੰਹ ਪ੍ਰਿਥਿਵੀਂ ਮਾਹਿਗੁਅੰਸੀਃ ॥ ੯ ॥ ਯਜੁਃ ਅਃ ੧੩। ਮੰਤ੍ਰ ੧੮॥

ਇੰਦ੍ਰੋਮਹ੍ਨਾ ਰੋਦਸੀ ਪਪ੍ਰੱਥਛਵ ਇੰਦ੍ਰਃ ਸੂਰਯਮਰੋਚਯਤ। ਇੰਦ੍ਰੇਹ ਵਿਸ਼੍ਵਾਭੁਵਨਾਨਿ ਯੇਮਿਰਇੰਦ੍ਰੇਹਸ੍ਵਾਨਾਸ ਇੰਦ੍ਰਃ ।੧੦। ਸਾਮਵੇਦਪ੍ਰਪਾਃ੭ ਅਨੁਃ ੩ ਸੂਕਤ੮ ਅਸ਼ਟਕ ੧੬ ਖੰਡ੨। ਸੂਕਤ੩ ਮੰਤ੍ਰ੨।

ਪ੍ਰਾਂਣਾਯ ਨਮੋ ਯਸਯ ਸਰਵਮਿਦੰ ਵਸ਼ੇ।
ਯੋ ਭੂਤਃ ਸਰਵਸਯੇਸ਼੍ਵਰੋ ਯਸਮਿੰਤਸਰਵੰ ਪ੍ਰਤਿਸ਼੍ਠਿਤਮ ॥ ੧੧ ॥ ਅਥਰਵਵੇਦ ਕਾਂਡ ੧੧। ਅਃ ੨। ਸੂਃ ੪। ਮੰਤ੍ਰ ੧ ॥

ਅਰਥ–ਏਥੇ ਇਨਾਂ ਪ੍ਰਮਾਣਾਂ ਦੇ ਲਿਖਣ ਦਾ ਤਾਤਪਰਯ ਇਹ ਹੈ ਕਿ ਜੋ ਅਜੇਹੇ ਅਜੇਹੇ ਪ੍ਰਮਾਣਾਂਵਿੱਚ ਓਂਕਾਰ ਆਦੀ ਨਾਮਾਂਥੀਂ ਪਰਮੇਸ਼੍ਵਰਦਾ ਗ੍ਰਹਣ ਹੁੰਦਾ ਹੈ ਇਹ ਲਿਖ ਆਏ, ਤਥਾ ਪਰਮੇਸ਼੍ਵਰ ਦਾ ਕੋਈ ਭੀ ਨਾਮ ਅਨਰਥਕ ਨਹੀਂ ਜਿਸਤਰਾਂ ਲੋਕ ਵਿੱਚ ਗਰੀਬ ਆਦੀ ਦੇ ਧਨਪਤੀ ਆਦੀ ਨਾਮ ਹੁੰਦੇ ਹਨ। ਏਸਤੋਂ ਏਹ ਸਿੱਧ ਹੋਇਆ ਕਿ ਕਿਦੇ ਗੁਣ ਵਾਲੇ, ਕਿਦੇ ਕਰਮ ਵਾਲੇ, ਅਰ ਕਿਦੇ ਸੁਭਾਵਵਾਲੇ ਅਰਥਾਂ ਦੇ ਵਾਚਕ ਹਨ ॥

ਓਮ ਆਦੀ ਨਾਂਮ ਸਾਰਥਕ ਹਨ, ਜਿਸਤਰਾਂ (ਓਮਖੰ੦) 'ਅਵਤੀਤਯੋਮ, ਆਕਾਸ਼ਮਿਵ ਵਯਾਪਕਤ੍ਵਾਤ ਖਮ ਸਰਵੇਭਯੋ ਬ੍ਰਿਹਤ੍ਵਾਦ ਬ੍ਰਹਮ'। ਰਖਿਆ ਕਰਨ ਕਰਕੇ (ਓਮ) ਅਕਾਸ਼ ਦੀ ਨਿਆਈਂ ਵਿਆਪਕ ਹੋਨ ਕਰਕੇ (ਖੰ) ਅਰ ਸਭ ਥੀਂ ਵਡਾ ਹੋਨ ਕਰਕੇ (ਬ੍ਰਹਮ) ਈਸ਼੍ਵਰ ਦਾ ਨਾਮ ਹੈ ॥ ੧ ॥ (ਓਮ) ਜਿਸਦਾ ਨਾਮ ਹੈ ਅਰ ਜੋ ਕਦੇ ਨਸ਼ਟ ਨਹੀਂ ਹੁੰਦਾ, ਉਸੇ ਦੀ ਉਪਾਸਨਾ ਕਰਨੀ ਯੋਗ ਹੈ ਅਰ ਹੋਰ ਦੀ ਨਹੀਂ ॥ ੨ ॥ (ਓਮਿਤਯੇਤ੦) ਸਭ ਵੇਦ ਆਦੀ ਸ਼ਾਸਤ੍ਰਾਂ ਵਿੱਚ ਪਰਮੇਸ਼੍ਵਰ ਦਾ ਪ੍ਰਧਾਨ ਅਰ ਨਿਜ ਨਾਮ ਓਮ ਨੂੰ ਕਿਹਾ ਹੈ, ਹੋਰ ਸਭ

ਗੌਣਿਕ ਨਾਮ ਹਨ॥੩॥ ਸਰਵੇਵੇਦਾ੦) ਕਿਉਂ ਜੋ ਸਭ ਵੇਦ ਸਭ ਧਰਮ ਅਨੁਸ਼-
ਠਾਨ ਰੂਪੀ ਤਪਸਿਆ ਜਿਸਦਾ ਕਥਨ ਅਰ ਮਾਨ ਕਰਦੇ ਅਰ ਜਿਸਦੀਪ੍ਰਾਪਤੀ
ਦੀ ਇੱਛਿਆ ਕਰਕੇ ਬ੍ਰਹਮਚਰਯ ਆਸ਼੍ਰਮ ਕਰਦੇ ਹਨ ਉਸਦਾ ਨਾਮ "ਓਮ" ਹੈ
॥ ੪ ॥ ( ਪ੍ਰਸ਼ਾਸਿਤਾ੦ ) ਜੋ ਸਭ ਨੂੰ ਸ਼ਿਖਛਾ ਦੇਣੇਹਾਰਾ ਸੂਖਛਮ ਥੀਂ ਸੂਖਛਮ
ਸ੍ਵਪ੍ਰਕਾਸ਼ਸਰੂਪ ਸਮਾਧੀ ਵਿੱਚ ਲਗੀ ਹੋਈ ਬੁੱਧੀ ਨਾਲ ਜਾਨਣ ਦੇ ਯੋਗ ਹੈ ਉਸ
ਨੂੰ ਪਰਮਪੁਰਸ਼ ਜਾਨਣਾ ਚਾਹੀਏ ॥ ੫॥ ਅਰ ਸ੍ਵਪ੍ਰਕਾਸ਼ ਹੋਣ ਕਰਕੇ "ਅਗਨੀ"
ਵਿਗਿਆਨ ਸ੍ਵਰੂਪ ਹੋਣ ਕਰਕੇ "ਮਨੂ" ਸਭ ਦਾ ਪਾਲਨ ਕਰਨੇ ਅਰ ਪਰਮ
ਐਸ਼੍ਵਰਯਵਾਨ ਹੋਣ ਕਰਕੇ "ਇੰਦ੍ਰ" ਸਭਦਾ ਜੀਵਨ ਮੂਲ ਹੋਣ ਕਰਕੇ
'ਪ੍ਰਾਣ' ਅਰ ਨਿਰੰਤਰ ਵਿਆਪਕ ਹੋਣ ਕਰਕੇ ਪਰਮੇਸ਼੍ਵਰ ਦਾ ਨਾਮ
"ਬ੍ਰਹਮ" ॥ ੬ ॥ ( ਸਬ੍ਰਹਮਾਸਵਿਸ਼ਣੁ: ੦ ) ਸਬ ਜਗਤ ਦੇ ਬਣਾਨ ਕਰਕੇ
"ਬ੍ਰਹਮਾ" ਸਭ ਥਾਂ ਵਿਆਪਕ ਹੋਣੇ ਕਰਕੇ "ਵਿਸ਼ਨੂ" ਦੁਸ਼ਟਾਂ ਨੂੰ ਦੰਡ ਦੇਕੇ
ਰੁਲਾਨ ਕਰਕੇ "ਰੁਦ੍ਰ" ਮੰਗਲਮਯ ਅਰ ਸਭਦਾ ਕਲਿਆਣਕਰਤਾ ਹੋਣ
ਕਰਕੇ "ਸ਼ਿਵ" "ਯ: ਸਰਵਮਸ਼੍ਨੁਤੇ ਨਖਛਰਤਿ ਨ ਵਿਨਸ਼ਯਤਿ ਤਦਖਛਰਮ"
"ਯ: ਸ੍ਵਯੰ ਰਾਜਤੇ ਸ ਸ੍ਵਰਾਟ, ਯੋ ਅਗ੍ਨਿਰਿਵਕਾਲ: ਕਲਯਿਤਾ ਪ੍ਰਲਯਕਰਤਾ
ਸਕਾਲਾਗ੍ਨਿਰੀਸ਼੍ਵਰ:" (ਅਖਛਰ) ਜੋ ਸਭ ਥਾਂ ਵਿਆਪਕ ਅਵਿਨਾਸ਼ੀ (ਸ੍ਵਰਾਟ)
ਸ੍ਵਯੰਪ੍ਰਕਾਸ਼ਸ੍ਵਰੂਪ ਅਰ (ਕਾਲਾਗ੍ਨਿ੦) ਪ੍ਰਲਯ ਵਿੱਚ ਸਭਦਾ ਕਾਲ ਅਰ ਕਾਲਦਾਭੀ
ਕਾਲ ਹੈ, ਏਸ ਲਈ ਪਰਮੇਸ਼੍ਵਰ ਦਾ ਨਾਮ ਕਾਲਾਗਨੀ ਹੈ ॥ ੭ ॥ (ਇੰਦ੍ਰੰਮਿਤ੍ਰੰ:)
ਜੋ ਇਕ ਅਦ੍ਵਤੀਯ ਸਤ ਬ੍ਰਹਮ ਵਸਤੂ ਹੈ ਉਸ ਦੇ ਇੰਦ੍ਰ ਆਦੀ ਸਭ ਨਾਮ ਹਨ।
"ਦਯੁਸ਼ੁ ਸ਼ੁੱਧੇਸ਼ੁ ਪਦਾਰਥੇਸ਼ੁ ਭਵੋਦਿਵਯ:" "ਸ਼ੋਭਨਾਨਿ ਪਰਣਾਨਿ ਪਾਲਨਾਨਿ
ਪੂਰਣਾਨਿ ਕਰਮਾਣਿ ਵਾ ਯਸਯ ਸ:" "ਯੋ ਗੁਰਵਾਤਮਾ ਸ ਗਰੁਤਮਾਨ" "ਯੋ ਮਾਤ
ਰਿਸ਼੍ਵਾ ਵਾਯੁਰਿਵ ਬਲਵਾਨ ਸ ਮਾਤਰਿਸ਼੍ਵਾ" (ਦਿਵਯ) ਜੋ ਪ੍ਰਕ੍ਰਿਤੀ ਆਦੀ ਦਿੱਵ
ਪਦਾਰਥਾਂ ਵਿੱਚ ਵਿਆਪਕ (ਸੁਪਰਣ) ਜਿਸਦੇ ਉੱਤਮ ਪਾਲਣ ਅਰ ਪੂਰਣ ਕਰਮ
ਹਨ (ਗਰੁਤਮਾਨ) ਜਿਸਦਾ ਆਤਮਾ ਅਰਥਾਤ ਸਰੂਪ ਮਹਾਨ ਹੈ, ਜੋ ਹਵਾ ਦੀ
ਨਿਆਈਂ ਅਨੰਤ ਬਲਵਾਨ ਹੈ, ਏਸ ਲਈ ਪਰਮਾਤਮਾ ਦੇ ਦਿੱਵ ਸੁਪਰਣ, ਗਰੁ
ਤਮਾਨ ਅਰ ਮਾਤਰਿਸ਼੍ਵਾ ਏਹ ਨਾਮ ਹਨ। ਬਾਕੀ ਨਾਮਾਂ ਦੇ ਅਰਥ ਅੱਗੇ ਲਿਖਾਂਗੇ
॥ ੮ ॥ (ਭੂਮਿਰਸਿ੦ ) "ਭਵੰਤਿ ਭੂਤਾਨਿ ਯਸਯਾਂ ਸਾ ਭੂਮਿ:" ਜਿਸ ਵਿੱਚ ਸਭ
ਭੂਤ ਪ੍ਰਾਣੀ ਹੁੰਦੇ ਹਨ ਏਸ ਲਈ ਈਸ਼੍ਵਰ ਦਾ ਨਾਮ 'ਭੂਮੀ' ਹੈ। ਬਾਕੀ ਨਾਮਾਂ ਦਾ
ਅਰਥ ਅੱਗੇ ਲਿਖਾਂਗੇ ॥ ੯ ॥ (ਇੰਦ੍ਰੋਮਹ੍ਯ੦) ਏਸ ਮੰਤ੍ਰ ਵਿੱਚ ਇੰਦ੍ਰ ਪਰਮੇਸ਼੍ਵਰ
ਹੀ ਦਾ ਨਾਮ ਹੈ ਏਸ ਲਈ ਏਹ ਪ੍ਰਮਾਣ ਲਿਖਿਆ ਹੈ ॥ ੧੦ ॥ ( ਪ੍ਰਾਣਾਯ੦ )
ਜਿਸ ਤਰਾਂ ਪ੍ਰਾਣ ਦੇ ਵਸ਼ ਸਭ ਸ਼ਰੀਰ ਇੰਦ੍ਰੀਆਂ ਹੁੰਦੀਆਂ ਹਨ ਉਸੇ ਤਰਾਂ ਪਰਮੇ-
ਸ਼੍ਵਰ ਦੇ ਵਸ਼ ਵਿੱਚ ਸਭ ਜਗਤ ਰਹਿੰਦਾ ਹੈ ॥ ੧੧ ॥ ਇਤਿਆਦੀ ਪ੍ਰਮਾਣਾਂ ਦੇ
ਠੀਕ ਠੀਕ ਅਰਥਾਂ ਦੇ ਜਾਨਣ ਥੀਂ ਇੰਨਾਂ ਨਾਮਾਂ ਕਰਕੇ ਪਰਮੇਸ਼੍ਵਰ ਹੀ ਦਾ ਗ੍ਰਹਣ

ਹੁੰਦਾ ਹੈ ਕਿਉਂ ਜੋ ਓਮ ਅਰ ਅਗਨੀ ਆਦੀਨਾਮਾਂ ਦੇ ਮੁਖ ਅਰਥ ਥੀਂ ਪਰਮੇਸ਼੍ਵਰ ਹੀ ਦਾ ਗ੍ਰਹਣ ਹੁੰਦਾਹੈ ਜਿਸਤਰਾਂ ਕਿ ਵਿਆਕਰਣ, ਨਿਰੁਕਤ, ਬ੍ਰਾਹਮਣਸੂਤ੍ਰਆਦੀ ਰਿਸ਼ੀਆਂ ਮੁਨੀਆਂ ਦੇ ਵਿਆਖਿਆਨਾਂ ਥੀਂ ਪਰਮੇਸ਼੍ਵਰ ਦਾ ਗ੍ਰਹਣ ਵੇਖਣ ਵਿੱਚ ਆਉਂਦਾ ਹੈ ਉਸੇ ਤਰਾਂ ਨਾਲ ਗ੍ਰਹਣ ਕਰਨਾ ਸਭਨੂੰ ਯੋਗਯ ਹੈ, ਪਰਤੂ "ਓਮ" ਏਹ ਤਾਂ ਨਿਰਾਪਰਮਾਤਮਾ ਹੀ ਦਾ ਨਾਮ ਹੈ ਅਰ ਅਗਨੀ ਆਦੀ ਨਾਮਾਂ ਥੀਂ ਪਰਮੇਸ਼੍ਵਰ ਦੇ ਗ੍ਰਹਣ ਵਿੱਚ ਪ੍ਰਕਰਣ ਅਰਵਿਸ਼ੇਸ਼ ਨਿਯਮ ਕਾਰਕ ਹੈ। ਏਸ ਤੋਂ ਕੀ ਸਿੱਧ ਹੋਇਆ ਕਿ ਜਿੱਥੇ ਜਿੱਥੇ ਸਤੁੱਤੀ, ਪ੍ਰਾਰਥਨਾ, ਉਪਾਸਨਾ, ਸਰਵੱਗ, ਵਿਆਪਕ, ਸ਼ੁਧ, ਸਨਾਤਨ ਅਰਸ੍ਰਿਸ਼ਟੀ ਕਰਤਾ ਆਦੀ ਵਿਸ਼ੇਸ਼ਣ ਲਿਖੇ ਹਨ ਉਥੇ ਉਨ੍ਹਾਂ ਨਾਮਾਂ ਥੀਂ ਪਰਮੇਸ਼੍ਵਰਦਾ ਗ੍ਰਹਣ ਹੁੰਦਾ ਹੈ। ਅਰ ਜਿੱਥੇ ਜਿਥੇ ਅਜੇਹੇ ਪ੍ਰਕਰਣਹਨ ਕਿ:-

**ਤਤੋ ਵਿਰਾਡਜਾਯਤ ਵਿਰਾਜੋ ਅਧਿਪੂਰੁਸ਼ਃ।**
**ਸ਼੍ਰੋਤ੍ਰਾਦ੍ਵਾਯੁਸ਼੍ਚ ਪ੍ਰਾਣਸ਼੍ਚ ਮੁਖਾਦਗ੍ਨਿਰਜਾਯਤ।**
**ਤੇਨ ਦੇਵਾ ਅਯਜੰਤ। ਪਸ਼੍ਚਾਦਭੂਮਿਮਥੋ ਪੁਰਃ।** ਯਜੁ ਅ: ੩੧।

**ਤਸਮਾਦ੍ਵਾ ਏਤਸਮਾਦਾਤਮਨ ਆਕਾਸ਼ਃ ਸੰਭੂਤਃ। ਆਕਾਸ਼ਾਦ੍ਵਾਯੁਃ। ਵਾਯੋਰਗ੍ਨਿਃ। ਅਗ੍ਨੇਰਾਪਃ। ਅਦਭਯਃ ਪ੍ਰਿਥਿਵੀ। ਪ੍ਰਿਥਿਵ੍ਯਾ ਓਸ਼ਧਯਃ ਓਸ਼ਧਿਭ੍ਯੋऽੰਨਮ ਅੰਨਾ ਦ੍ਰੇਤਃ। ਰੇਤਸਃ ਪੁਰੁਸ਼ਃ। ਸ ਵਾ ਏਸ਼ ਪੁਰੁਸ਼ੋऽੰਨਰਸਮਯਃ।**

ਏਹ ਤੈਤ੍ਰੀਯ ਉਪਨਿਸ਼ਦ ਦਾ ਵਚਨ ਹੈ ਅਜੇਹੇ ਪ੍ਰਮਾਣਾਂ ਵਿੱਚ ਵਿਰਾਟ, ਪੁਰਸ਼, ਦੇਵ, ਆਕਾਸ਼, ਵਾਯੂ, ਅਗਨੀ, ਜਲ, ਭੂਮੀ ਆਦੀ ਨਾਮ ਲੌਕਿਕ ਪਦਾਰਥਾਂ ਦੇ ਹੁੰਦੇ ਹਨ। ਕਿਉਂ ਕਿ ਜਿੱਥੇ ਜਿੱਥੇ ਉਤਪੱਤੀ, ਸਥਿਤੀ, ਪ੍ਰਲਯ, ਅਲਪੱਗ, ਜੜ, ਦ੍ਰਿਸ਼ ਆਦੀ ਵਿਸ਼ੇਸ਼ਣ ਭੀ ਲਿਖੇ ਹੋਨ ਉੱਥੇ ਉੱਥੇ ਪਰਮੇਸ਼੍ਵਰ ਦਾ ਗ੍ਰਹਣ ਨਹੀਂ ਹੁੰਦਾ ਉਹ ਉਤਪਤੀ ਆਦੀ ਵਿਹਾਰਾਂ ਥੀਂ ਪ੍ਰਿਥਕ ਹੈ ਅਰ ਉਪਰ ਲਿਖੇ ਹੋਏ ਮੰਤ੍ਰਾਂ ਵਿੱਚ ਉਤਪੱਤੀ ਆਦੀ ਵਿਹਾਰਹਨ ਏਸ ਲਈ ਏਥੇ ਵਿਰਾਟ ਆਦੀ ਨਾਮਾਂ ਥੀਂ ਪਰਮਾਤਮਾਂ ਦਾ ਗ੍ਰਹਣ ਨਾ ਹੋਕੇ ਸੰਸਾਰ ਦੇ ਪਦਾਰਥਾਂ ਦਾ ਗ੍ਰਹਣ ਹੁੰਦਾ ਹੈ ਕਿੰਤੂ ਜਿਥੇ ੨ ਸਰਵਗ ਆਦੀ ਵਿਸ਼ੇਸ਼ਣ ਹੋਨ ਉੱਥੇ ਉੱਥੇ ਪਰਮਾਤਮਾ ਅਰ ਜਿਥੇ ੨ ਇਛਿਆ, ਦ੍ਵੇਸ਼, ਪ੍ਰਯਤਨ, ਸੁਖ, ਦੁਖ, ਅਰ ਅਲਪੱਗ ਆਦੀ ਵਿਸ਼ੇਸ਼ਣ ਹੋਨ ਉਥੇ ੨ ਜੀਵ ਦਾ ਗ੍ਰਹਣ ਹੁੰਦਾ ਹੈ ਏਸ ਤਰਾਂ

ਸਭ ਥਾਂ ਸਮਝਣਾ ਚਾਹੀਏ ਕਿਉਂ ਜੋ ਪਰਮੇਸ਼੍ਵਰ ਦਾ ਜਨਮ ਮਰਨ ਕਦੀ ਨਹੀਂ ਹੁੰਦਾ ਏਸ ਲਈ ਵਿਰਾਟ ਆਦੀ ਨਾਮ ਅਰ ਜਨਮ ਆਦੀ ਵਿਸ਼ੇਸ਼ਣਾਂ ਥੀਂ ਜਗਤ ਦੇ ਜੜ ਅਰ ਜੀਵ ਆਦੀ ਪਦਾਰਥਾਂ ਦਾ ਗ੍ਰਹਣ ਕਰਨਾ ਉਚਿਤ ਹੈ ਪਰਮੇਸ਼੍ਵਰ ਦਾ ਨਹੀਂ। ਹੁਣ ਜਿਸ ਪ੍ਰਕਾਰ ਵਿਰਾਟ ਆਦੀ ਨਾਮਾਂ ਥੀਂ ਪਰਮੇਸ਼੍ਵਰ ਦਾ ਗ੍ਰਹਣ ਹੁੰਦਾ ਹੈ ਓਹ ਪ੍ਰਕਾਰ ਹੇਠਾਂ ਲਿਖੇ ਪ੍ਰਮਾਣ ਜਾਣੋ।

## ਓਮ ਦਾ ਅਰਥ।

(ਵਿ) ਉਪਸਰਗ ਪੂਰਵਕ (ਰਾਜ੍ਰਿਦੀਪਤੌ) ਏਸ ਧਾਂਤੂਥੀਂ ਕ੍ਵਿਪ ਪ੍ਰਤੇ ਕਰ ਨ ਨਾਲ ਵਿਰਾਟ ਸ਼ਬਦ ਸਿੱਧ ਹੁੰਦਾ ਹੈ। "ਯੋ ਵਿਵਧੰ ਨਾਮ ਚਰਾਚਰੰ ਜਗਦ੍ਰਾਜਯਤਿ ਪ੍ਰਕਾਸ਼ਯਤਿ ਸ ਵਿਰਾਟ" ਵਿਵਿਧ ਅਰਥਾਤ ਜੋ ਬਹੁਤ ਪ੍ਰਕਾਰ ਦੇ ਜਗਤਨੂੰ ਪ੍ਰਕਾ-ਸ਼ਿਤ ਕਰੇ ਏਸ ਲਈ ਵਿਰਾਟ ਨਾਮ ਥੀਂ ਪਰਮੇਸ਼੍ਵਰ ਦਾ ਗ੍ਰਹਣ ਹੁੰਦਾ ਹੈ। (ਅੰਚੁ ਗਤਿ ਪੂਜਨਯੋः) 'ਅਗ' 'ਅ ਗਿ' 'ਇਣ' ਗਤੀ ਅਰਥ ਵਾਲੇ ਧਾਤੂ ਹਨ ਇਨ੍ਹਾਂ ਥੀਂ 'ਅਗਨੀ') ਸ਼ਬਦ ਸਿੱਧ ਹੁੰਦਾ ਹੈ। "ਗਤੇਸਤ੍ਰਯੋਰਥਾः" ਗਜਾਨੰ ਗਮਨੰ ਪ੍ਰਾਪਤਿਸ਼ੇਤਿ, ਪੂਜਨੰ ਨਾਮ ਸਤਕਾਰः "ਯੋ ਅੰਚਤਿ ਅਚਜਤ ਅਗ-ਤਯੇਗਤਯੇਤਿ ਸੋਅਯਮਗ੍ਨਿः" ਜੋ ਗਿਆਨ ਸ੍ਵਰੂਪ, ਸਰਵੱਗ, ਜਾਨਨੇ, ਪ੍ਰਾਪਤ ਹੋਨੇ ਅਰ ਪੂਜਾ ਕਰਨੇ ਯੋਗ ਹੈ ਏਸ ਲਈ ਉਸ ਪਰਮੇਸ਼੍ਵਰ ਦਾ ਨਾਮ 'ਅਗਨੀ' ਹੈ (ਵਿਸ਼ਪ੍ਰਵੇਸ਼ਨੇ) ਏਸ ਧਾਤੂ ਥੀਂ 'ਵਿਸ਼੍ਵ' ਸ਼ਬਦ ਸਿੱਧ ਹੁੰਦਾ ਹੈ। "ਵਿਸ਼ੰਤਿ ਪ੍ਰਵਿਸ਼੍ਹਾਨਿ ਸਰਵਾਣਜਾਕਾਸ਼ਾਦੀਨਿ ਭੂਤਾਨਿ ਯਸਿਨ ਯੋ ਵਾ ਅਕਾਸ਼ਾਦਿਸ਼ੁ ਸਰਵੇਸ਼ੁ ਭੂਤੇਸ਼ੁ ਪ੍ਰਵਿਸ਼੍ਹ ਸ ਵਿਸ਼੍ਵ ਈਸ਼੍ਵਰः" ਜਿਸ ਵਿੱਚ ਆਕਾਸ਼ ਆ ਦੀ ਸਬ ਭੂਤ ਪ੍ਰਵੇਸ਼ ਕਰ ਰਹੇ ਹਨ ਅਥਵਾ ਜੋ ਇਨ੍ਹਾਂ ਵਿੱਚ ਵਿਆਪਕ ਹੋਕੇ ਪ੍ਰਵਿਸ਼ ਹੋ ਰਹਿਆ ਹੈ ਏਸ ਲਈ ਉਸ ਪਰਮੇਸ਼੍ਵਰ ਦਾ ਨਾਮ ਵਿਸ਼੍ਵ ਹੈ ਇਤਿਆਦੀ ਨਾਮਾਂ ਦਾ ਗ੍ਰਹਣ ਆਕਾਰ ਮਾਤ੍ਰਾ ਥੀਂ ਹੁੰਦਾ ਹੈ। "ਜਜੋਤਿਰ ਵੈ ਹਿਰਣਜੇ ਤੇਜੋ ਵੈ ਹਿਰਣਜਮਿਤਜੇ ਤਰੇਯੇ ਸ਼ਤਪਥੇ ਚ ਬ੍ਰਾਹਮਣੇ" "ਯੋ ਹਿਰਣਜਾਨਾਂ ਸੂਰਯਾਦੀਨਾਂ ਤੇਜਸਾਂ ਗਰਭ ਉਤਪੱਤਿਨਿਮਿੱਤਮਧਿਕਰੰਣੰ ਸ ਹਿਰਣਜਗਰਭः" ਜਿਸ ਵਿੱਚ ਸੂਰਯ ਆਦੀ ਤੇਜ ਵਾਲੇ ਲੋਕ ਉਤਪੰਨ ਹੋਕੇ ਜਿਸਦੇ ਆਧਾਰ ਰਹਿੰਦੇ ਹਨ ਅਥਵਾ ਜੋ ਸੂਰਯ ਆਦੀ ਤੇਜ ਸ੍ਵਰੂਪ ਪਦਾਰਥਾਂ ਦਾ ਗਰਭ ਨਾਮ ਉਤਪੱਤੀ ਅਰ ਠਹਰਨ ਦੀ ਥਾਂ ਹੈ ਏਸ ਲਈ ਉਸ ਪਰਮੇਸ਼੍ਵਰ ਦਾ ਨਾਮ 'ਹਿਰਨਜਗਰਭ' ਹੈ। ਇਸ ਵਿਚ ਯਜੁਰਵੇਦ ਦੇ ਮੰਤ੍ਰ ਦਾ ਪ੍ਰਮਾਣ ਹੈः—

**ਹਿਰਣਜਸਰਭः ਸਮਵਰਤਤਾਗ੍ਰੇ ਭੂਤਸਜ ਜਾਤः ਪਤਿਰੇ ਕ ਆਸੀਤ। ਸ ਦਾਧਾਰ ਪ੍ਰਿਥਿਵੀਂ ਦਜਾਮੁਤੇਮਾਂ ਕਸਮੈ**

ਸਭ ਥਾਂ ਸਮਝਣਾ ਚਾਹੀਏ ਕਿਉਂ ਜੋ ਪਰਮੇਸ਼੍ਵਰ ਦਾ ਜਨਮ ਮਰਨ ਕਦੀ ਨਹੀਂ ਹੁੰਦਾ ਏਸ ਲਈ ਵਿਰਾਟ ਆਦੀ ਨਾਮ ਅਰ ਜਨਮ ਆਦੀ ਵਿਸ਼ੇਸ਼ਣਾਂ ਥੀਂ ਜਗਤ ਦੇ ਜੜ ਅਰ ਜੀਵ ਆਦੀ ਪਦਾਰਥਾਂ ਦਾ ਗ੍ਰਹਣ ਕਰਨਾ ਉਚਿਤ ਹੈ ਪਰਮੇਸ਼੍ਵਰ ਦਾ ਨਹੀਂ। ਹੁਣ ਜਿਸ ਪ੍ਰਕਾਰ ਵਿਰਾਟ ਆਦੀ ਨਾਮਾਂ ਥੀਂ ਪਰਮੇਸ਼੍ਵਰ ਦਾ ਗ੍ਰਹਣ ਹੁੰਦਾ ਹੈ ਓਹ ਪ੍ਰਕਾਰ ਹੇਠਾਂ ਲਿਖੇ ਪ੍ਰਮਾਣ ਜਾਣੋ।

## ਓਮ ਦਾ ਅਰਥ।

(ਵਿ) ਉਪਸਰਗ ਪੂਰਵਕ (ਰਾਜ੍ਰਿਦੀਪਤੌ) ਏਸ ਧਾਤੂ ਥੀਂ ਕ੍ਵਿਪ ਪ੍ਰਤ੍ਯੈ ਕਰਨ ਨਾਲ ਵਿਰਾਟ ਸ਼ਬਦ ਸਿੱਧ ਹੁੰਦਾ ਹੈ। "ਯੋ ਵਿਵਧੰ ਨਾਮ ਚਰਾਚਰੰ ਜਗਦ੍ਰਾਜਯਤਿ ਪ੍ਰਕਾਸ਼ਯਤਿ ਸ ਵਿਰਾਟ" ਵਿਵਿਧ ਅਰਥਾਤ ਜੋ ਬਹੁਤ ਪ੍ਰਕਾਰ ਦੇ ਜਗਤ ਨੂੰ ਪ੍ਰਕਾਸ਼ਿਤ ਕਰੇ ਏਸ ਲਈ ਵਿਰਾਟ ਨਾਮ ਥੀਂ ਪਰਮੇਸ਼੍ਵਰ ਦਾ ਗ੍ਰਹਣ ਹੁੰਦਾ ਹੈ। (ਅੰਚੁ ਗਤਿ ਪੂਜਨਯੋਃ) 'ਅਗ' 'ਅ ਗਿ' 'ਇਣ' ਗਤੀ ਅਰਥ ਵਾਲੇ ਧਾਤੂ ਹਨ ਇਨ੍ਹਾਂ ਥੀਂ 'ਅਗਨੀ') ਸ਼ਬਦ ਸਿੱਧ ਹੁੰਦਾ ਹੈ। "ਗਤੇਸਤ੍ਰਯੋਰਥਾਃ" ਗਯਾਨੰ ਗਮਨੰ ਪ੍ਰਾਪਤਿਸ਼੍ਚੇਤਿ, ਪੂਜਨੰ ਨਾਮ ਸਤਕਾਰਃ "ਯੋ੍਽ਞ੍ਚਤਿ ਅਚ੍ਯਤ ਅਗਤ੍ਯੰਗਤ੍ਯੇਤਿ ਸੋ਽ਯਮਗ੍ਨਿਃ" ਜੋ ਗਿਆਨ ਸ੍ਵਰੂਪ, ਸਰਵੱਗ, ਜਾਨਣੇ, ਪ੍ਰਾਪਤ ਹੋਣੇ ਅਰ ਪੂਜਾ ਕਰਨੇ ਯੋਗ ਹੈ ਏਸ ਲਈ ਉਸ ਪਰਮੇਸ਼੍ਵਰ ਦਾ ਨਾਮ 'ਅਗਨੀ' ਹੈ (ਵਿਸ਼ਪ੍ਰਵੇਸ਼ਨੇ) ਏਸ ਧਾਤੂ ਥੀਂ 'ਵਿਸ਼੍ਵ' ਸ਼ਬਦ ਸਿੱਧ ਹੁੰਦਾ ਹੈ। "ਵਿਸ਼ੰਤਿ ਪ੍ਰਵਿਸ਼੍ਟਾਨਿ ਸਰਵਾਣ੍ਯਾਕਾਸ਼ਾਦੀਨਿ ਭੂਤਾਨਿ ਯਸਿੰਨ ਯੋ ਵਾ ਅਕਾਸ਼ਾਦਿਸ਼ੁ ਸਰਵੇਸ਼ੁ ਭੂਤੇਸ਼ੁ ਪ੍ਰਵਿਸ਼੍ਟਃ ਸ ਵਿਸ਼੍ਵ ਈਸ਼੍ਵਰਃ" ਜਿਸ ਵਿੱਚ ਆਕਾਸ਼ ਆ ਦੀ ਸਬ ਭੂਤ ਪ੍ਰਵੇਸ਼ ਕਰ ਰਹੇ ਹਨ ਅਥਵਾ ਜੋ ਇਨ੍ਹਾਂ ਵਿੱਚ ਵਿਆਪਕ ਹੋਕੇ ਪ੍ਰਵਿਸ਼ਟ ਹੋ ਰਹਿਆ ਹੈ ਏਸ ਲਈ ਉਸ ਪਰਮੇਸ਼੍ਵਰ ਦਾ ਨਾਮ ਵਿਸ਼੍ਵ ਹੈ ਇਤਿਆਦੀ ਨਾਮਾਂ ਦਾ ਗ੍ਰਹਣ ਆਕਾਰ ਮਾਤ੍ਰਾ ਥੀਂ ਹੁੰਦਾ ਹੈ। "ਜਯੋਤਿਰ ਵੈ ਹਿਰਣੰ ਤੇਜੋ ਵੈ ਹਿਰਣਯਮਿਤ੍ਯੈ ਤਰੇਯੇ ਸ਼ਤਪਥੇ ਚ ਬ੍ਰਾਹਮਣੇ" "ਯੋ ਹਿਰਣਯਾਨਾਂ ਸੂਰਯਾਦੀਨਾਂ ਤੇਜਸਾਂ ਗਰਭ ਉਤਪੱਤਿਨਿਮਿੱਤਮਧਿਕਰਣੰ ਸ ਹਿਰਣਯਗਰਭਃ" ਜਿਸ ਵਿੱਚ ਸੂਰਯ ਆਦੀ ਤੇਜ ਵਾਲੇ ਲੋਕ ਉਤਪੰਨ ਹੋਕੇ ਜਿਸਦੇ ਆਧਾਰ ਰਹਿੰਦੇ ਹਨ ਅਥਵਾ ਜੋ ਸੂਰਯ ਆਦੀ ਤੇਜ ਸ੍ਵਰੂਪ ਪਦਾਰਥਾਂ ਦਾ ਗਰਭ ਨਾਮ ਉਤਪੱਤੀ ਅਰ ਠਹਰਨ ਦੀ ਥਾਂ ਹੈ ਏਸ ਲਈ ਉਸ ਪਰਮੇਸ਼੍ਵਰ ਦਾ ਨਾਮ 'ਹਿਰਨਯਗਰਭ' ਹੈ। ਇਸ ਵਿਚ ਯਜੁਰਵੇਦ ਦੇ ਮੰਤ੍ਰ ਦਾ ਪ੍ਰਮਾਣ ਹੈ:—

**ਹਿਰਣਯਗਰਭਃ ਸਮਵਰਤਤਾਗ੍ਰੇ ਭੂਤਸਯ ਜਾਤਃ ਪਤਿਰੇਕ ਆਸੀਤ। ਸ ਦਾਧਾਰ ਪ੍ਰਿਥਿਵੀਂ ਦਯਾਮੁਤੇਮਾਂ ਕਸਮੈ**

ਹਨ ਉਸ ਤਰਾਂ ਹੋਰ ਕਿਸੇ ਜੜ ਪਦਾਰਥ ਵਾ ਜੀਵ ਦੇ ਨਹੀਂ ਜੋ ਪਦਾਰਥ ਸਤ ਹੈ ਉਸਦੇ ਗੁਣ, ਕਰਮ, ਸੁਭਾਵ ਭੀ ਸਤ ਹੁੰਦੇ ਹਨ ਏਸ ਲਈ ਮਨੁਸ਼ਾਂ ਨੂੰ ਯੋਗ ਹੈ ਕਿ ਪਰਮੇਸ਼੍ਵਰ ਹੀ ਦੀ ਉਸਤੁਤੀ, ਪ੍ਰਾਰਥਨਾ ਅਰ ਉਪਾਸਨਾ ਕਰਨ। ਉਸ ਥੀਂ ਭਿੰਨ ਕਦੀ ਨਾ ਕਰਨ ਕਿਉਂ ਜੋ ਬ੍ਰਹਮਾ, ਵਿਸ਼ਨੂ, ਮਹਾਦੇਵ ਨਾਮ ਵਾਲੇ ਪਹਿਲੇ ਮਹਾਸ਼ੇ ਵਿਦਵਾਨ, ਦੈਤ, ਦਾਨਵ ਆਦੀ ਨਿਕ੍ਰਿਸ਼ਟ ਮਨੁਸ਼ ਅਰ ਅਨਜ ਸਾਧਾਰਣ ਮਨੁਸ਼ਾਂ ਨੇ ਭੀ ਪਰਮੇਸ਼੍ਵਰ ਵਿਚ ਹੀ ਵਿਸ਼੍ਵਾਸ ਕਰਕੇ ਉਸੇਦੀ ਉਸਤੁਤੀ, ਪ੍ਰਾਰਥਨਾ ਅਰ ਉਪਾਸਨਾ ਕੀਤੀ ਉਸ ਥੀਂ ਭਿੰਨ ਦੀ ਨਹੀਂ ਕੀਤੀ ਉਸੇ ਤਰਾਂ ਸਾਨੂੰ ਸਭਨਾਂ ਨੂੰ ਕਰਨੀ ਯੋਗ ਹੈ ਏਸਦਾ ਵਿਸ਼ੇਸ਼ ਵਿਚਾਰ ਮੁਕਤੀ ਅਰ ਉਪਾਸਨਾ ਵਿਸ਼ੇ ਵਿਚ ਕੀਤਾ ਜਾਵੇਗਾ।

(ਪ੍ਰਸ਼ਨ) ਮਿਤ੍ਰ ਆਦੀ ਨਾਮਾਂ ਥੀਂ ਸਖਾ, ਅਰ ਇੰਦ੍ਰ ਆਦੀ ਦੇਵਾਂ ਦੇ ਪ੍ਰਸਿੱਧ ਵਿਹਾਰ ਵੇਖਣ ਥੀਂ ਉਨਾਂ ਦਾ ਹੀ ਗ੍ਰਹਣ ਕਰਨਾ ਚਾਹੀਏ (ਉੱਤਰ)ਏਥੇ ਉਨਾਂ ਦਾ ਗ੍ਰਹਣ ਕਰਨਾ ਯੋਗ ਨਹੀਂ ਕਿਉਂ ਜੋ ਮਨੁਸ਼ ਕਿਸੇ ਦਾ ਮਿਤ੍ਰ ਹੈ ਉਹੋ ਹੋਰਦਾ ਵੈਰੀ ਅਰ ਕਿਸੇ ਨਾਲ ਉਦਾਸੀਨ ਭੀ ਵੇਖਣ ਵਿਚ ਆਉਂਦਾ ਹੈ ਏਸ ਲਈ ਮੁਖ ਅਰਥ ਵਿਚ ਸਖਾ ਆਦੀ ਦਾ ਗ੍ਰਹਣ ਨਹੀਂ ਹੋਸਕਦਾ ਕਿੰਤੂ ਜਿਸ ਤਰਾਂ ਪਰਮੇਸ਼੍ਵਰ ਸਭ ਜਗਤ ਦਾ ਨਿਸ਼ਚਿਤ ਮਿਤ੍ਰ ਨਾ ਕਿਸੇ ਦਾ ਸ਼ਤ੍ਰ ਅਰ ਨਾ ਕਿਸੇ ਤੋਂ ਉਦਾਸੀਨਹੈ ਏਸ ਤੋਂ ਭਿੰਨਕੋਈਭੀ ਜੀਵ ਏਸਪ੍ਰਕਾਰਦਾ ਕਦੀਨਹੀਂ ਹੋਸਕਦਾ ਏਸ ਲਈ ਪਰਮਾਤਮਾ ਦਾ ਹੀ ਗ੍ਰਹਣ ਏਥੇ ਹੁੰਦਾ ਹੈ ਹਾਂ ਗੌਣ ਅਰਥ ਵਿਚ ਮਿਤ੍ਰ ਆਦੀ ਸ਼ਬਦਾਂ ਥੀਂ ਚੰਗੇ ਮਨੁਸ਼ਾਂ ਦਾ ਗ੍ਰਹਣ ਹੁੰਦਾ ਹੈ। (ਞਿਮਿਦਾ ਸਨੇਹਨੇ) ਏਸ ਧਾਤੂ ਥੀਂ ਔਣਾਦਿਕ 'ਕ੍ਤ' ਪ੍ਰਤ੍ਯੈ ਦੇ ਹੋਣ ਥੀਂ "ਮਿਤ੍ਰ" ਸ਼ਬਦ ਸਿੱਧ ਹੁੰਦਾ ਹੈ "ਮੇਦਜਤਿਸ੍ਨਿਹਜਤਿ ਸ੍ਨਿਹਜਤੇ ਵਾ ਸ ਮਿਤ੍ਰ:" ਜੋ ਸਭ ਨੂੰ ਸਨੇਹ ਕਰਕੇ ਅਰ ਸਭ ਨੂੰ ਪ੍ਰੀਤੀ ਕਰਨੇ ਯੋਗ ਹੈ ਏਸ ਲਈ ਉਸ ਪਰਮੇਸ਼੍ਵਰ ਦਾ ਨਾਮ ਮਿਤ੍ਰ ਹੈ (ਵ੍ਰਿਞ ਵਰਣੇ ਵਰਈਪਸਾਯਾਮ) ਇਨਾਂ ਧਾਤੂਆਂ ਥੀਂ ਉਨਾਦੀ 'ਉਨਨ' ਪ੍ਰਤ੍ਯੈ ਹੋਣ ਥੀਂ 'ਵਰੁਣ' ਸ਼ਬਦ ਸਿੱਧ ਹੁੰਦਾ ਹੈ। 'ਯ: ਸਰਵਾਨ ਸ਼ਿਸ਼੍ਟਾਨ ਮੁਮੁਖਛੂਨਧਰਮਾਤਮਨੋ ਵ੍ਰਿਣੋਤਜਥਵਾ ਯ: ਸ਼ਿਸ਼੍ਟੈਰਮੁਮੁਖਛੂ ਭਿਰਧਰਮਾਤ੍ਮਭਿਰ-ਵ੍ਰਿਯਤੇ ਵਾਰਜਤੇ ਵਾ ਸ ਵਰੁਣ: ਪਰਮੇਸ਼੍ਵਰ:' ਜੋ ਆਤਮਯੋਗੀ, ਵਿਦਵਾਨ, ਮੁਕਤੀ ਦੀ ਇੱਛਾ ਕਰਨ ਵਾਲੇ ਅਰ ਧਰਮਾਤਮਾਓਂ ਕਾ ਸ੍ਵੀਕਾਰ ਕਰਤਾ ਅਥਵਾ ਜੋ ਚੰਗੇ, ਮੁਮੁਖਛੂ ਅਰ ਧਰਮਾਤਮਾ ਥੀਂ ਗ੍ਰਹਣ ਕੀਤਾ ਜਾਂਦਾ ਹੈ ਓਹ ਈਸ਼੍ਵਰ 'ਵਰੁਣ' ਨਾਮ ਵਾਲਾ ਹੈ। ਅਥਵਾ 'ਵਰੁਣੋ ਨਾਮ ਵਰ: ਸ਼੍ਰੇਸ਼੍ਟ:' ਜਿਸ ਲਈ ਪਰਮੇਸ਼੍ਵਰ ਸਭ ਥੀਂ ਸ੍ਰੇਸ਼ਟ ਹੈ ਏਸ ਲਈ ਉਸਦਾ ਨਾਮ 'ਵਰੁਣ' ਹੈ (ਰਿ ਗਤਿਪ੍ਰਾਪਣਯੋ:) ਏਸ ਧਾਤੂ ਥੀਂ 'ਯਤ' ਪ੍ਰਤ੍ਯੈ ਕਰਨੇ ਥੀਂ 'ਅਰਯ' ਸ਼ਬਦ ਸਿੱਧ ਹੁੰਦਾ ਹੈ ਅਰ 'ਅਰਯ' ਪੂਰਵਕ (ਮਾਙ ਮਾਨੇ) ਏਸ ਧਾਤੂ ਥੀਂ ਕਨਨ ਪ੍ਰਤ੍ਯੈ ਹੋਣ ਥੀਂ 'ਅਰਯਮਾ' ਸ਼ਬਦ ਸਿੱਧ ਹੁੰਦਾ ਹੈ। 'ਯੋ ਅਰਯਾਨ ਸ੍ਵਾਮਿਨੋ ਨਜਾਯਾ-

ਧੀਸ਼ਾਨ ਮਿਮੀਤੇ ਮਾਨਯਾਨ ਕਰੋਤਿ ਸੋ ਅਰਯਮਾ' ਜੋ ਸਭ ਨਿਆਯ ਦੇ ਕਰਨ ਵਾਲੇ ਮਨੁਸ਼ਾਂ ਦਾ ਮਾਨ,ਅਰ ਪਾਪ ਤਥਾ ਪੁੰਨ ਕਰਨਵਾਲਿਆਂ ਨੂੰ ਪਾਪ ਅਰਪੁੰਨ ਦੇ ਫਲਾਂ ਨੂੰ ਯਥਾਵਤ ਸੱਤ ਸੱਤ ਨਿਯਮ ਕਰਤਾ ਹੈ ਏਸ ਲਈ ਉਸ ਪਰਮੇਸ਼੍ਵਰ ਦਾ ਨਾਮ "ਅਰਯਮਾ"ਹੈ। ( ਇਦਿ ਪਰਮੈਸ਼੍ਵਰਯੇ ) ਏਸ ਧਾਤੂ ਥੀਂ 'ਰਨ' ਪ੍ਰਤ੍ਯੈ ਕਰਨ ਨਾਲ 'ਇੰਦ੍ਰ' ਸ਼ਬਦ ਸਿੱਧ ਹੁੰਦਾ ਹੈ। 'ਯਇੰਦਤਿ ਪਰਮੈਸ਼੍ਵਰਯਵਾਨਭਵਤਿ ਸ ਇੰਦ੍ਰ: ਪਰਮੇਸ਼੍ਵਰ:' ਜੋ ਸੰਪੂਰਨ ਐਸ਼੍ਵਰਯ ਯੁਕਤ ਹੈ ਏਸ ਲਈ ਉਸ ਪਰਮਾਤਮਾ ਦਾ ਨਾਮ ' ਇੰਦ੍ਰ ' ਹੈ । ' ਬ੍ਰਿਹਤ ' ਸ਼ਬਦ ਪੂਰਵਕ ( ਪਾ ਰਖਛਣੇ) ਏਸ ਧਾਤੂ ਥੀਂ 'ਡਤੀ' ਪ੍ਰਤ੍ਯੈ 'ਬ੍ਰਿਹਤ' ਦੇ ਤਕਾਰ ਦਾ ਲੋਪ ਅਰ ਸੁਡਾਗਮ ਹੋਨ ਕਰਕੇ 'ਬ੍ਰਿਹਸਪਤੀ' ਸ਼ਬਦ ਸਿੱਧ ਹੁੰਦਾ ਹੈ । 'ਯੋ ਬਿਹਤਾ-ਮਾਕਾਸ਼ਾਦੀਨਾਂ ਪਤਿ: ਸ੍ਵਾਮੀ ਪਾਲਯਿਤਾ ਸ ਬ੍ਰਿਹਸਪਤਿ:' ਜੋ ਵੱਡਿਆਂ ਤੋਂ ਭੀ ਵੱਡਾ ਅਰ ਵੱਡੇ ਆਕਾਸ਼ਾਦੀ ਬ੍ਰਹਮਾਂਡਾਂ ਦਾ ਸ੍ਵਾਮੀ ਹੈ ਏਸ ਲਈ ਓਸ ਪਰਮਾਤਮਾ ਦਾ ਨਾਮ 'ਬ੍ਰਿਹਸਪਤੀ' ਹੈ। (ਵਿਸ਼ਲ੍ਰਿਵਜਾਪ੍ਤੌ) ਏਸ ਧਾਤੂ ਥੀਂ 'ਨੂ' ਪ੍ਰਤ੍ਯੈ ਹੋਕੇ 'ਵਿਸ਼ਨੂ' ਸ਼ਬਦ ਸਿੱਧ ਹੋਇਆ ਹੈ। 'ਵੇਵੇਸ਼੍ਰਿ ਵਜਾਪ੍ਨੋਤਿ ਚਰਾਚਰੰ ਜਗਤ ਸ ਵਿਸ਼ਨੁ:' ਚਰ ਅਰ ਅਚਰ ਰੂਪ ਜਗਤ ਵਿਚ ਵਿਆਪਕ ਹੋਣ ਕਰਕੇ ਪਰਮਾਤਮਾਦਾ ਨਾਮ 'ਵਿਸ਼ਨੂ' ਹੈ। 'ਉਰੁਰਮਹਾਨ ਕ੍ਰਮ: ਪਰਾਕ੍ਰਮੋ ਯਸਤ ਸ: ਉਰੁਕ੍ਰਮ:' ਅਨੰਤ ਪਰਾਕ੍ਰਮ ਯੁਕਤ ਹੋਨ ਕਰਕੇ ਪਰਮਾਤਮਾ ਦਾ ਨਾਉਂ 'ਉਰੁਕ੍ਰਮ' ਹੈ ਜੋ ਪਰਮਾਤਮਾ (ਉਰੁਕ੍ਰਮ:) ਮਹਾ ਪਰਾਕ੍ਰਮ ਯੁਕਤ(ਮਿਤ੍ਰ) ਸਭਦਾ ਸੁਹ੍ਰਿਦ ਅਵਿਰੋਧੀ ਹੈ (ਸ਼ਮ) ਸੁਖ ਕਾਰਕ ਓਹ [ਵਰੁਣ:] ਸਰਵ ਉਤਮ ਓਹ [ਸ਼ਮ]ਸੁਖ ਸਰੂਪ ਓਹ (ਅਰਯਮਾ) ਨਿਆਯਾਧੀਸ਼ (ਸ਼ਮ) ਸੁਖ ਪ੍ਰਚਾਰਕ ਓਹ(ਇੰਦ੍ਰ:)ਜੋ ਸਕਲ ਐਸ਼੍ਵਰਯਵਾਨ ਅਰ (ਸ਼ਮ) ਸਕਲ ਐਸ਼੍ਵ-ਰਯਦਾਯਕ ਓਹ (ਬ੍ਰਿਹਸਪਤਿ:) ਸਭ ਦਾ ਅਧਿਸ਼ਠਾਤਾ ਓਹ (ਸ਼ਮ) ਵਿਦਿਆ ਦਾਤਾ ਅਰ (ਵਿਸ਼ਨੁ) ਜੋ ਸਭ ਵਿੱਚ ਵਿਆਪਕ ਪਰਮੇਸ਼੍ਵਰ ਹੈ ਓਹ (ਨ:) ਸਾਡਾ ਕਲਿਆਣ ਕਰਨ ਵਾਲਾ (ਭਵਤੁ) ਹੋਵੇ। (ਵਾਯੋਤੇ ਬ੍ਰਹਮਣੇ ਨਮੋ ਅਸਤੁ) (ਬ੍ਰਿਹ ਬ੍ਰਿਹਿ ਬ੍ਰਿਧੌ) ਇਨ੍ਹਾਂ ਧਾਤੂਆਂ ਥੀਂ "ਬ੍ਰਹਮ" ਸ਼ਬਦ ਸਿੱਧ ਹੁੰਦਾ ਹੈ। ਜੋ ਸਭਦੇ ਉਪਰ ਵਿਰਾਜਮਾਨ ਸਭ ਥੀਂ ਵੱਡਾ ਅਨੰਤਬਲਯੁਕਤ ਪਰਮਾਤਮਾ ਹੈ ਓਸ ਬ੍ਰਹਮ ਨੂੰ ਅਸੀਂ ਨਮਸਕਾਰ ਕਰਦੇ ਹਾਂ ਹੇ ਪਰਮੇਸ਼੍ਵਰ(ਤ੍ਵਮੇਵ ਪ੍ਰਤਯਖਛ-ਮਬ੍ਰਹਮਾਸਿ)ਤੁਸੀਂ ਹੀ ਅੰਤ੍ਰਯਾਮੀ ਰੂਪ ਥੀਂ ਪ੍ਰਤਖਛ ਬ੍ਰਹਮ ਹੋ(ਤ੍ਵਾਮੇਵਪ੍ਰਤਯਖਛੰ-ਬ੍ਰਹਮ ਵਦਿਸ਼ਯਾਮਿ) ਮੈਂ ਤੁਹਾਨੂੰ ਹੀ ਪ੍ਰਤਯਖਛ ਬ੍ਰਹਮ ਕਹਾਂਗਾ ਕਿਉਂਕਿ ਤੁਸੀਂ ਸਭ ਥਾਂ ਵਿੱਚ ਵਿਆਪਕ ਹੋਕੇ ਸਭ ਨੂੰ ਨਿੱਤ ਹੀ ਪ੍ਰਾਪਤ ਹੋ (ਰਿਤੰਵਦਿਸ਼ਯਾਮਿ) ਜੋ ਤੁਹਾਡੀ ਵੇਦ ਵਿੱਚ ਕਹੀ ਯਥਾਰਥ ਆਗਿਆ ਹੈ ਉੱਸੇ ਦਾ ਮੈਂ ਸਭ ਦੇ ਲਈ ਉਪਦੇਸ਼ ਅਰ ਆਚਰਣ ਭੀ ਕਰਾਂਗਾ (ਸਤਯੰਵਦਿਸ਼ਯਾਮਿ) ਸਚ ਬੋਲਾਂ, ਸਚ ਮੰਨਾਂ, ਅਰ ਸਚ ਹੀ ਕਰਾਂਗਾ (ਤਨਮਾਮਵਤੁ) ਸੋ ਤੁਸੀਂ ਮੇਰੀ ਰਖਿਆ ਕਰੋ

(ਤਦ੍ਵਕ੍ਤਾਰਮਵਤੁ) ਸੋ ਤੁਸੀਂ ਮੇਰੀ ਆਪਤ ਸਤਵਕਤਾ ਦੀ ਰਖਿਆ ਕਰੋ ਕਿ ਜਿਸ ਥੀਂ ਤੁਹਾਡੀ ਆਗਿਆ ਵਿੱਚ ਮੇਰੀ ਬੁੱਧੀ ਸਥਿਰ ਹੋਕੇ ਵਿਰੁੱਧ ਕਦੀ ਨਾ ਹੋਵੇ ਕਿਉਂਕਿ ਜੋ ਤੁਹਾਡੀ ਆਗਿਆ ਹੈ ਓਹੀ ਧਰਮ ਅਰ ਜੋ ਉਸ ਥੀਂ ਵਿਰੁੱਧ ਓਹੀ ਅਧਰਮ ਹੈ। 'ਅਵਤੁ ਮਾਮਵਤੁ ਵਕ੍ਤਾਰਮ' ਏਹ ਦੂਜੀ ਵਾਰ ਪਾਠ ਵਧੀਕ ਅਰਥ ਦੇ ਲਈਹੈ ਜਿਸ ਤਰਾਂ 'ਕਸ਼੍ਚਿਤ ਕੰਚਿਤ ਪ੍ਰਤਿ ਵਦਤਿ ਤ੍ਵੰ ਗ੍ਰਾਮੰ ਗੱਛ ਗੱਛ' ਏਸ ਵਿਚ ਦੋ ਵਾਰੀ ਕ੍ਰਿਆ ਦੇ ਉੱਚਾਰਣ ਕਰਨ ਨਾਲ ਤੂੰ ਝਬਦੇ ਹੀ ਪਿੰਡ ਨੂੰ ਜਾ ਅਜੇਹਾ ਸਿੱਧ ਹੁੰਦਾ ਹੈ ਇਸੇ ਤਰਾਂ ਏਥੇ ਕਿ ਤੁਸੀਂ ਮੇਰੀ ਜਰੂਰ ਰਖਿਆ ਕਰੋ ਅਰਥਾਤ ਧਰਮ ਥੀਂ ਸੁਨਿਸ਼ਚਿਤ ਅਰ ਅਧਰਮ ਥੀਂ ਘ੍ਰਿਣਾ ਸਦਾ ਕਰਾਂ ਅਜੇਹੇ ਕ੍ਰਿਪਾ ਮੇਰੇ ਉੱਤੇ ਕਰੋ ਮੈਂ ਤੁਹਾਡਾ ਬਹੁਤ ਉਪਕਾਰ ਮੰਨਾਂਗਾ "ਓਮ ਸ਼ਾਂਤਿਃ ਸ਼ਾਂਤਿਃ ਸ਼ਾਂਤਿਃ" ਏਸ ਵਿਚ ਤਿੰਨ ਵਾਰ ਸ਼ਾਂਤੀ ਪਾਠ ਦਾ ਏਹ ਪ੍ਰਯੋਜਨ ਹੈ, ਕਿ ਤਿੰਨ ਪ੍ਰਕਾਰ ਦੇ ਤਾਪ ਅਰਥਾਤ ਏਸ ਸੰਸਾਰ ਵਿਚ ਤਿੰਨ ਪ੍ਰਕਾਰ ਦੇ ਦੁਖ ਹਨ, ਇਕ 'ਅਧਿਆਤਮਿਕ' ਜੋ ਆਤਮਾਸ਼ਰੀਰ ਵਿੱਚ ਅਵਿਦਿਆ, ਰਾਗ, ਦ੍ਵੇਸ਼, ਮੂਰਖਤਾ ਅਰ ਬੁਖਾਰ, ਪੀੜਾ ਆਦੀ ਹੁੰਦੇ ਹਨ। ਦੂਜਾ 'ਅਧਿਭੌਤਿਕ' ਜੋ ਵੈਰੀ, ਬਘਿਆੜ ਅਰ ਸਪ ਆਦੀ ਥੀਂ ਪ੍ਰਾਪਤ ਹੁੰਦਾ ਹੈ। ਤੀਜਾ 'ਅਧਿਦੈਵਿਕ' ਅਰਥਾਤ ਜੋ ਅਤੀਵਰਸ਼ਾ, ਅਤੀਸਰਦੀ, ਅਤੀਗਰਮੀ, ਮਨ ਅਰ ਇੰਦ੍ਰਿਆਂ ਦੀ ਅਸ਼ਾਂਤੀ ਕਰਕੇ ਹੁੰਦਾ ਹੈ। ਇਨਾਂ ਤਿੰਨਾਂ ਪ੍ਰਕਾਰਾਂ ਦੇ ਕਲੇਸ਼ਾਂ ਥੀਂ ਤੁਸੀਂ ਸਾਨੂੰ ਦੂਰ ਕਰਕੇ ਕਲਿਆਣ ਕਾਰਕ ਕਰਮਾਂ ਵਿੱਚ ਸਦਾ ਪ੍ਰਵਿਰਤ ਰਖੋ ਕਿਉਂ ਜੋ ਤੁਸੀਂ ਹੀ ਕਲਿਆਣ ਸਰੂਪ, ਸਭ ਸੰਸਾਰ ਦੇ ਕਲਿਆਣ ਕਰਤਾ, ਅਰ ਧਰਮ ਉੱਤੇ ਚੱਲਨ ਵਾਲੇ ਮੁਕਤੀ ਦੀ ਇਛਿਆ ਕਰਨ ਵਾਲਿਆਂ ਸਭ ਜੀਵਾਂ ਨੂੰ ਕਲਿਆਣਦੇ ਦਾਤਾ ਹੋ। ਏਸ ਲਈ ਤੁਸੀਂ ਆਪ ਅਪਨੀ ਕ੍ਰਿਪਾ ਨਾਲ ਸਭਜੀਵਾਂ ਦੇ ਹਿਰਦੇ ਵਿਚ ਪ੍ਰਕਾਸ਼ਮਾਨ ਹੋਵੋ ਕਿ ਜਿਸਥੀਂ ਸਭ ਜੀਵ ਧਰਮ ਦਾ ਆਚਰਣ ਅਰ ਅਧਰਮ ਨੂੰ ਛਡਕੇ ਪਰਮਾਨੰਦ ਨੂੰ ਪ੍ਰਾਪਤ ਹੋਨ ਅਰ ਦੁੱਖਾਂ ਥੀਂ ਪਰੇ ਰਹਨ। "ਸੂਰਯ ਆਤਮਾ ਜਗਤਸ੍ਤਸ੍ਥੁਸ਼ਸ਼੍ਚ" ਏਸ ਯਜੁਰਵੇਦ ਦੇ ਵਚਨ ਥੀਂ ਜੋ ਜਗਤ ਨਾਮ ਪ੍ਰਾਣੀ ਚੇਤਨ ਅਰ ਜੰਗਮ ਅਰਥਾਤ ਜੋ ਚਲਦੇ ਫਿਰਦੇ ਹਨ 'ਤਸਥੁਸ਼ਃ' ਅਪ੍ਰਾਣੀ ਅਰਥਾਤ ਸਥਾਵਰ ਜੜ ਪਦਾਰਥ ਪ੍ਰਿਥ੍ਵੀ ਆਦੀ ਹਨ, ਉਨ੍ਹਾਂ ਸਭਨਾਂ ਦੇ ਆਤਮਾ ਹੋਨ ਕਰਕੇ ਅਰ ਸੁਪ੍ਰਕਾਸ਼ ਰੂਪ ਸਭਦੇ ਪ੍ਰਕਾਸ਼ ਕਰਨ ਥੀਂ ਪਰਮੇਸ਼੍ਵਰ ਦਾ ਨਾਉਂ ਸੂਰਯ ਹੈ। (ਅਤਸਾਤਤ੍ਯਗਮਨੇ) ਏਸ ਧਾਤੂ ਥੀਂ 'ਆਤਮਾ' ਸ਼ਬਦ ਸਿੱਧ ਹੁੰਦਾ ਹੈ। 'ਯੋ ਅਤਤਿ ਵ੍ਯਾਪ੍ਨੋਤਿ ਸ ਆਤਮਾ' ਜੋ ਸਭ ਜੀਵ ਆਦੀ ਜਗਤ ਵਿੱਚ ਨਿਰੰਤਰ ਵਿਆਪਕ ਹੋਰਿਹਾ ਹੈ। 'ਪਰਸ਼੍ਚਾਸਾਵਾਤ੍ਮਾਚ ਯ ਆਤਮਭ੍ਯੋ ਜੀਵੇਭ੍ਯਃ ਸੂਖਛ੍ਮੇਭ੍ਯਃ ਪਰੋਅਤਿ ਸੂਖਛ੍ਮਃ ਸ ਪਰਮਾਤ੍ਮਾ' ਜੋ ਸਭ ਜੀਵ ਆਦੀ ਥੀਂ ਉੱਤਮ ਅਰ ਜੀਵ ਪ੍ਰਕ੍ਰਿਤੀ ਤਥਾ ਆਕਾਸ਼ਥੀਂ ਭੀ ਅਤੀਸੂਖਛਮ ਅਰ ਸਭ ਜੀਵਾਂਦਾ ਅੰਤਰ-

ਯਾਮੀ ਆਤਮਾ ਹੈ ਏਸ ਲਈ ਈਸ਼੍ਵਰ ਦਾ ਨਾਮ 'ਪਰਮਾਤਮਾ' ਹੈ। ਸਾਮਰਥ ਵਾਲੇ ਦਾ ਨਾਮ ਈਸ਼੍ਵਰ ਹੈ। 'ਯ ਈਸ਼੍ਵਰੇਸ਼ੁ ਸਮਰਥੇਸ਼ੁ ਪਰਮਃ ਸ਼੍ਰੇਸ਼੍ਠਃਸ ਪਰਮੇਸ਼੍ਵਰਃ' ਜੋ ਈਸ਼੍ਵਰਾਂ ਅਰਥਾਤ ਸਮਰਥਾਂ ਵਿੱਚ ਸਮਰਥ ਜਿਸਦੇ ਤੁੱਲ ਕੋਈ ਭੀ ਨਾ ਹੋਵੇ ਉਸਦਾ ਨਾਉਂ 'ਪਰਮੇਸ਼੍ਵਰ' ਹੈ। (ਸ਼ੁਵ ਅਭਿਸ਼ਵੇ, ਸ਼ੂਵ ਪ੍ਰਾਣਿਗਰਭਵਿਮੋਚਨੇ) ਇਨਾਂ ਧਾਤੂਆਂ ਥੀਂ 'ਸਵਿਤਾ' ਸ਼ਬਦ ਸਿੱਧ ਹੁੰਦਾ ਹੈ । 'ਅਭਿਸ਼ਵਃ ਪ੍ਰਾਣਿਗਰਭ ਵਿਮੋਚਨੰ ਚੋਤਪਾਦਨੰ ਯਸ਼੍ਵਰਾਚਰੰ ਜਗਤ ਸੁਨੋਤਿ ਸੂਤੇਵੋਤਪਾਦਯਤਿ ਸ ਸਵਿਤਾ ਪਰਮੇਸ਼੍ਵਰਃ' ਜੋ ਸਭ ਜਗਤ ਦੀ ਉਤਪੱਤੀ ਕਰਦਾ ਹੈ ਏਸ ਲਈ ਪਰਮੇਸ਼੍ਵਰ ਦਾ ਨਾਮ 'ਸਵਿਤਾ'ਹੈ। 'ਦਿਵੁ ਕ੍ਰੀੜਾ ਵਿਜਿਗੀਸ਼ਾ ਵ੍ਯਵਹਾਰਦ੍ਯੁਤਿਸਤੁਤਿਮੋਦਮਦ ਸ੍ਵਪਨਕਾਂਤਿਗਤਿਸ਼ੁ' ਏਸ ਧਾਤੂ ਥੀਂ 'ਦੇਵ' ਸ਼ਬਦ ਸਿੱਧ ਹੁੰਦਾ ਹੈ (ਕ੍ਰੀੜਾ) ਜੋ ਸਭ ਜਗਤ ਨੂੰ ਕ੍ਰੀੜਾ ਕਰਾਣੇ (ਵਿਜਿਗੀਸ਼ਾ) ਧਰਮ ਉੱਤੇ ਚੱਲਣ ਵਾਲਿਆਂ ਨੂੰ ਜਿਤਾਉਨ ਦੀ ਇੱਛਿਆ ਯੁਕਤ (ਵ੍ਯਵਹਾਰ) ਸਾਰਿਆਂ ਨੂੰ ਚੇਸ਼ਟਾ ਦੇ ਸਾਧਨ ਉਪਸਾਧਨਾਂ ਦਾ ਦੇਨ ਵਾਲਾ (ਦ੍ਯੁਤਿ) ਆਪ ਪ੍ਰਕਾਸ਼ ਸਰੂਪ ਸਾਰਿਆਂ ਦਾ ਪ੍ਰਕਾਸ਼ ਕਰਨਵਾਲਾ (ਸਤੁਤਿ) ਪ੍ਰਸ਼ੰਸਾ ਦੇ ਯੋਗ(ਮੋਦ)ਆਪ ਆਨੰਦ ਸਰੂਪ ਅਰ ਦੂਜਿਆਂ ਨੂੰ ਆਨੰਦ ਦੇਨ ਵਾਲਾ (ਮਦ) ਮਦ ਦੇ ਮਤਵਾਲਿਆਂ ਦਾ ਮਦ ਤੋੜਨ ਵਾਲਾ (ਸ੍ਵਪਨ) ਸਭ ਦੇ ਸੌਣ ਦੇ ਵਾਸਤੇ ਰਾਤ ਅਰ ਪਰਲੈ ਦਾ ਕਰਨ ਵਾਲਾ (ਕਾਂਤਿ) ਕਾਮਨਾ ਦੇ ਯੋਗ ਅਰ (ਗਤਿ) ਗਿਆਨ ਸਰੂਪ ਹੈ ਏਸ ਲਈ ਉਸ ਪਰਮੇਸ਼੍ਵਰ ਦਾ ਨਾਮ 'ਦੇਵ' ਹੈ ਅਥਵਾ 'ਯੋ ਦੀਵ੍ਯਤਿ ਕ੍ਰੀੜਤਿ ਸਦੇਵਃ' ਜੋ ਅਪਨੇ ਸਰੂਪ ਵਿਚ ਆਨੰਦ ਨਾਲ ਆਪ ਹੀ ਕ੍ਰੀੜਾ ਕਰੇ ਅਥਵਾ ਕਿਸੇ ਦੀ ਸਹਾਇਤਾ ਦੇ ਬਗੈਰ ਕ੍ਰੀੜਾ ਦੀ ਨਿਆਈਂ ਸਹਜ ਸੁਭਾਉ ਨਾਲ ਸਭ ਜਗਤ ਨੂੰ ਬਨਾਉਂਦਾ ਵਾ ਸਭ ਕ੍ਰੀੜਾ ਦਾ ਆਧਾਰਹੈ। 'ਵਿਜਿਗੀਸ਼ਤੇ ਸ ਦੇਵਃ' ਜੋ ਸਭ ਦਾ ਜਿੱਤਨ ਵਾਲਾ ਆਪ ਅਜੇਯ ਅਰਥਾਤ ਜਿਸਨੂੰ ਕੋਈਵੀਨਾਜਿੱਤਸਕੇ। ਵ੍ਯਵਹਾਰਯਤਿਸਦੇਵਃ ਜੋ ਨ੍ਯਾਯ, ਅਰਅਨ੍ਯਾਯ ਰੂਪ ਵਿਹਾਰਾਂਦਾਜਾਨਨ ਵਾਲਾਅਰਉਪਦੇਸ਼ ਕਰਨਵਾਲਾ। 'ਯਸ਼੍ਵਰਾਚਰੰ ਜਗਦ੍ਦ੍ਯੋ ਤਯਤਿ'ਜੋਸਾਰਿਆਂਦਾਪ੍ਰਕਾਸ਼ਕ । 'ਯਃਸਤੂਯਤੇ ਸਦੇਵਃ' ਜੋਸਬਮਨੁਸ਼ਾਂਨੂੰਉਸਤਤੀ ਦੇ ਯੋਗ ਅਰ ਨਿੰਦਿਆ ਦੇ ਯੋਗ ਨਾ ਹੋਵੇ। 'ਯੋ ਮੋਦਯਤਿ ਸਾਦੇਵਃ' ਜੋ ਆਪ ਆਨੰਦ ਸਰੂਪ ਅਰ ਦੂਜਿਆਂ ਨੂੰ ਆਨੰਦ ਕਰਾਉਂਦਾ ਜਿਸਨੂੰ ਦੁਖ ਦਾ ਲੇਸ਼ ਵੀ ਨਾ ਹੋਵੇ। 'ਯੋ ਮਾਦਯਤਿ ਸ ਦੇਵਃ' ਜੋ ਸਦਾ ਪ੍ਰਸੱਨ ਸ਼ੋਕ ਤੋਂ ਰਹਿਤ ਅਰ ਦੂਜਿਆਂ ਨੂੰ ਪ੍ਰਸੱਨ ਕਰਨੇ ਅਰ ਦੁੱਖਾਂ ਥੀਂ ਪ੍ਰਿਥਕ ਰਖਨ ਵਾਲਾ 'ਯ ਸ੍ਵਾਪਯਤਿ ਸ ਦੇਵਃ' ਜੋ ਪ੍ਰਲੈ ਦੇ ਸਮੇ ਪ੍ਰਕ੍ਰਿਤੀ ਵਿਚ ਸਾਰਿਆਂ ਜੀਵਾਂ ਨੂੰ ਸੁਆਂਦਾ । 'ਯਃ ਕਾਮਯਤੇ ਕਾਮ੍ਯਤੇਵਾ ਸ ਦੇਵਃ' ਜਿਸਦੇ ਸਭ ਸਤ ਕੰਮ ਅਰ ਜਿਸਦੀ ਪ੍ਰਾਪਤੀ ਦੀ ਕਾਮਨਾ ਚੰਗੇ ਮਨੁਸ਼ ਕਰਦੇ ਹਨ ਤਥਾ—'ਯੋ ਗੱਛਤਿ ਗਮ੍ਯਤੇ ਵਾ ਸ ਦੇਵਃ' ਜੋ ਸਭ ਵਿਚ ਵਿਆਪਕ ਅਰ ਜਾਨਣ ਦੇ ਯੋਗ ਹੈ ਏਸ ਲਈ ਉਸ ਪਰਮੇਸ਼੍ਵਰ

ਦਾ ਨਾਮ 'ਦੇਵ' ਹੈ [ਕੁਵਿਆੱਛਾਦਨੇ] ਏਸ ਧਾਤੂ ਥੀਂ 'ਕੁਵੇਰ' ਸ਼ਬਦ ਸਿੱਧ ਹੁੰਦਾ ਹੈ। 'ਯ:ਸਰਵੰ ਕੁਵਤਿਸ੍ਵਵਯਾਪਤਯਾਛਾਦਯਤਿ ਸ ਕੁਵੇਰੋ ਜਗਦੀਸ਼੍ਵਰ:' ਜੋ ਅਪਨੀ ਵਿਆਪਤੀ ਨਾਲ ਸਭ ਨੂੰ ਢੱਕੇ, ਇਸ ਲਈ ਉਸ ਪਰਮੇਸ਼੍ਵਰ ਦਾ ਨਾਮ 'ਕੁਵੇਰ' ਹੈ [ਪ੍ਰਥ ਵਿਸ੍ਤਾਰੇ]ਏਸ ਧਾਤੂ ਥੀਂ ਪ੍ਰਿਥਿਵੀ ਸ਼ਬਦ ਸਿੱਧ ਹੁੰਦਾ ਹੈ। 'ਯ: ਪ੍ਰਥਤੇ ਸਰਵਜਗਦ੍ਵਿਸਤ੍ਰਿਣਾਤਿ ਸ ਪ੍ਰਿਥਿਵੀ' ਜੋ ਸਭ ਫੈਲੇ ਹੋਏ ਜਗਤ ਨੂੰ ਵਿਸਤਾਰ ਕਰਨ ਵਾਲਾ ਹੈ ਏਸ ਲਈ ਉਸ ਪਰਮੇਸ਼੍ਵਰ ਦਾ ਨਾਮ 'ਪ੍ਰਿਥਿਵੀ' ਹੈ। [ਜਲ ਘਾਤਨੇ] ਏਸ ਧਾਤੂ ਥੀਂ 'ਜਲ' ਸ਼ਬਦ ਸਿੱਧ ਹੁੰਦਾ ਹੈ। 'ਜਲਤਿ ਘਾਤਯਤਿਦੁਸ਼੍ਟਾਂਨ ਸੰਘਾਤਯਤਿ ਅਵ੍ਯਕ੍ਤਪਰਮਾਣਵਾਦੀਨ ਤਦ ਬ੍ਰਹਮ ਜਲਮ' ਜੋ ਦੁਸ਼ਟਾਂ ਦਾ ਤਾੜਨ ਅਰ ਅਵ੍ਯਕਤ ਤਥਾ ਪਰਮਾਣੂਆਂ ਦਾ ਇਕ ਦੂਜੇ ਨਾਲ ਸੰਯੋਗ ਵਾ ਵਿਯੋਗ ਕਰਦਾ ਹੈ ਉਹ ਪਰਮਾਤਮਾ ਜਲ ਨਾਮ ਵਾਲਾ ਕਹਾਉਂਦਾ ਹੈ। [ਕਾਸ਼੍ਰੀਦੀਪਤੌ] ਏਸ ਧਾਤੂ ਥੀਂ 'ਆਕਾਸ਼'ਸ਼ਬਦ ਸਿੱਧ ਹੁੰਦਾ ਹੈ। 'ਯ: ਸਰਵਤ: ਸਰਵੰਜਗਤ ਪ੍ਰਕਾਸ਼ਯਤਿ ਸ ਆਕਾਸ਼:' ਜੋ ਸਾਰਿਆਂ ਪਾਸਿਆਂ ਵਲੋਂ ਜਗਤ ਦਾ ਪ੍ਰਕਾਸ਼ਕ ਹੈ ਏਸ ਲਈ ਉਸ ਪਰਮਾਤਮਾ ਦਾ ਨਾਮ 'ਆਕਾਸ਼' ਹੈ। [ਅਦ ਭਖਛਣੇ] ਏਸ ਧਾਤੂ ਥੀ 'ਅੱਨ' ਸ਼ਬਦ ਸਿੱਧ ਹੁੰਦਾ ਹੈ।

ਅਦਯਤੇ ਅੱਤਿ ਚ ਭੂਤਾਨਿ ਤਸਮਾਦੰਨੰ ਤਦੁਚਯਤੇ ॥੧॥ ਅਹਮਨਮਹਮਨਮਹਮਨਮ । ਅਹਮਨਾਦੋਹਮਨਾਦੋਹਮਨਾਦ: ॥ ੨ ॥ ਤੈਤਰੀਯ ਉਪਨਿਸ਼ਦ। ਅਨੁਵਾਕ ੨ । ੧੦ ॥ ਅੱਤਾ ਚਰਾਚਰਗ੍ਰਹਣਾਤ ॥ ਵੇਦਾਂਤਦਰਸ਼ਨੇ। ਅਧ੍ਯਾਯ ੧ । ਪਾ੦ ੨ । ਸੂਤ੍ਰ ੯ ॥

ਜੋ ਸਭ ਨੂੰ ਅੰਦਰ ਰਖਨੇ ਸਭ ਨੂੰ ਗ੍ਰਹਣ ਕਰਨੇ ਯੋਗ ਚਰਾਚਰ ਜਗਤ ਦਾ ਗ੍ਰਹਣ ਕਰਨੇ ਵਾਲਾ ਹੈ ਏਸ ਲਈ ਉਸ ਈਸ਼੍ਵਰ ਦੇ 'ਅੱਨ' 'ਅੱਨਾਦ' ਅਰ 'ਅੱਤਾ' ਨਾਮ ਹਨ। ਅਰ ਜੋ ਏਸ ਵਿੱਚ ਤਿੰਨ ਵਾਰ ਪਾਠ ਹੈ ਸੋ ਆਦਰ ਦੇ ਵਾਸਤੇ ਹੈ। ਜੀਕਨ ਗੁੱਲਰ ਦੇ ਫਲ ਵਿੱਚ ਕੀੜੇ ਉਤਪੰਨ ਹੋਕੇ ਉਸੇ ਵਿੱਚ ਰਹਿੰਦੇ ਅਰ ਨਸ਼ਟ ਹੋ ਜਾਂਦੇ ਹਨ ਉਕਨ ਪਰਮੇਸ਼੍ਵਰ ਦੇ ਵਿੱਚ ਸਭ ਜਗਤ ਦੀ ਅਵਸਥਾ ਹੈ। [ਵਸ ਨਿਵਾਸੇ ] ਏਸ ਧਾਤੂ ਥੀਂ 'ਵਸੁ' ਸ਼ਬਦ ਸਿੱਧ ਹੋਇਆ ਹੈ। 'ਵਸੰਤਿ ਭੂਤਾਨਿ ਯਸਿਮੰਨੱਥਵਾ ਯ: ਸਰਵੇਸ਼ੁ ਵਸਤਿ ਸ ਵਸੁਰੀਸ਼੍ਵਰ' ਜਿਸ ਵਿੱਚ ਸਭ ਆਕਾਸ਼ ਆਦੀ ਭੂਤ ਵਸਦੇ ਹਨ ਅਰ ਜੋ ਸਭ ਵਿੱਚ ਵਾਸ ਕਰ ਰਹਿਆ ਹੈ ਏਸ ਲਈ ਉਸ ਪਰਮੇਸ਼੍ਵਰ ਦਾ ਨਾਮ 'ਵਸੁ' ਹੈ (ਰੁਦਿਰ ਅਸ਼੍ਰੁਵਿਮੋਚਨੇ) ਏਸ ਧਾਤੂ ਥੀਂ 'ਣਿਚ' ਪ੍ਰਤੇ ਹੋਣ ਥੀਂ 'ਰੁਦ੍ਰ' ਸ਼ਬਦ ਸਿੱਧ ਹੁੰਦਾ ਹੈ। 'ਯੋ ਰੋਦਯਤਯਨਯਾਯਕਾਰਿਣੋ ਜਨਾਨ ਸ ਰੁਦ੍ਰ:'ਜੋ ਦੁਸ਼ਟ ਕਰਮ ਕਰਨ ਹਾਰਿਆਂ ਨੂੰ ਰੁਆਂਦਾ ਹੈ ਏਸ ਲਈ ਉਸ ਪਰਮੇਸ਼੍ਵਰ ਦਾ ਨਾਮ 'ਰੁਦ੍ਰ' ਹੈ। 'ਯਨਮਨਸਾ ਧ੍ਯਾਯਤਿ ਤਦ੍ਵਾਚਾਵਦਤਿ ਯਦ੍ਵਾਚਾ ਵਦਤਿ ਤਤ ਕਰਮਣਾ ਕਰੋਤਿ ਤਦਭਿਸੰਪਦਯਤੇ ॥

ਏਹ ਯਜੁਰਵੇਦ ਦੇ ਬ੍ਰਾਹਮਣ ਦਾ ਵਚਨ ਹੈ। ਜੀਵ ਜਿਸਦਾ ਮਨ ਨਾਲ

ਧਿਆਨ ਕਰਦਾ, ਉਸਨੂੰ ਬਾਣੀ ਨਾਲ ਬੋਲਦਾ, ਜਿਸਨੂੰ ਬਾਣੀ ਨਾਲ ਬੋਲਦਾ ਓਸਨੂੰ ਕਰਮ ਨਾਲ ਕਰਦਾ,ਜਿਸਨੂੰ ਕਰਮ ਨਾਲ ਕਰਦਾ ਉਸੇ ਨੂੰ ਪ੍ਰਾਪਤ ਹੁੰਦਾ ਹੈ। ਇਸ ਥੀਂ ਕੀ ਸਿੱਧ ਹੋਇਆ ਕਿ ਜੋ ਜੀਵ ਜਿਹਾ ਕਰਮ ਕਰਦਾ ਹੈ ਤਿਹਾ ਹੀ ਫਲ ਪਾਉਂਦਾ ਹੈ, ਜਦ ਦੁਸ਼ਟ ਕਰਮ ਕਰਨ ਵਾਲੇ ਜੀਵ ਈਸ਼੍ਵਰ ਦੀ ਨਯਾਯ ਰੂਪ ਵਿਵਸਥਾ ਥੀਂ ਦੁਖ ਰੂਪ ਫਲ ਪਾਂਦੇ ਤਦ ਰੋਂਦੇ ਹਨ ਅਰ ਇਸੇ ਪ੍ਰਕਾਰ ਈਸ਼੍ਵਰ ਉਨ੍ਹਾਂ ਨੂੰ ਰੁਆਂਦਾ ਹੈ। ਏਸ ਲਈ ਪਰਮੇਸ਼੍ਵਰ ਦਾ ਨਾਮ 'ਰੁਦ੍ਰ' ਹੈ ॥

ਆਪੋ ਨਾਰਾਇਤਿਪ੍ਰੋਕ੍ਤਾਆਪੋ ਵੈ ਨਰਸੂਨਵਃ।ਤਾਂ ਯਦਸਯਾਯਨੰ ਪੂਰਵੰ ਤੇਨ ਨਾਰਾਯਣਃ ਸਮ੍ਰਿਤਃ॥ ਮਨੁਸਿਮ੍ਰਿਤੀ ਅਧ੍ਯਾਯ ੧। ਸ਼ਲੋਕ ੧੦।

ਜਲ ਅਰ ਜੀਵਾਂ ਦਾ ਨਾਮ ਨਾਰਾ ਹੈ ਉਹਐਨ ਅਰਥਾਤ ਨਿਵਾਸ ਸਥਾਨ ਹਨ ਜਿਸਦੇ ਏਸ ਲਈ ਸਭ ਜੀਵਾਂ ਵਿਚ ਵਿਆਪਕ ਪਰਮੇਸ਼੍ਵਰ ਦਾ ਨਾਮ 'ਨਾਰਾਯਣ' ਹੈ। (ਚਦਿ ਆਹਲਾਦੇ) ਏਸ ਧਾਤੂ ਥੀਂ 'ਚੰਦ੍ਰ' ਸ਼ਬਦ ਸਿੱਧ ਹੁੰਦਾ ਹੈ। 'ਯਸ਼ਚੰਦਤਿ ਚੰਦਯਤਿ ਵਾ ਸ ਚੰਦ੍ਰਃ' ਜੋ ਆਨੰਦ ਸਰੂਪ ਅਰ ਸਭਨੂੰ ਆਨੰਦ ਦੇਨ ਵਾਲਾ ਹੈ ਏਸ ਲਈ ਈਸ਼੍ਵਰ ਦਾ ਨਾਮ 'ਚੰਦ੍ਰ' ਹੈ (ਮਗਿ) ਗਤਯਰਥਕ ਧਾਤੂ ਥੀਂ 'ਮੰਗਲੇਰਲਚ' ਇਸ ਸੂਤ੍ਰ ਨਾਲ 'ਮੰਗਲ' ਸ਼ਬਦ ਸਿੱਧ ਹੁੰਦਾ ਹੈ। 'ਯੋ ਮੰਗਤਿ ਮੰਗਯਤਿ ਵਾ ਸ ਮੰਗਲਃ' ਜੋ ਆਪ ਮੰਗਲ ਸਰੂਪ ਅਰ ਸਭ ਜੀਵਾਂ ਦੇ ਮੰਗਲ ਦਾ ਕਾਰਣ ਹੈ ਏਸ ਲਈ ਉਸ ਪਰਮੇਸ਼੍ਵਰ ਦਾ ਨਾਮ 'ਮੰਗਲ' ਹੈ। [ਬੁਧ ਅਵਗਮਨੇ] ਏਸ ਧਾਤੂ ਥੀਂ 'ਬੁਧ' ਸ਼ਬਦ ਸਿੱਧ ਹੁੰਦਾ ਹੈ। 'ਯੋ ਬੁਧ੍ਯਤੇ ਬੋਧਯਤਿ ਵਾ ਸ ਬੁਧਃ'ਜੋ ਆਪ ਬੋਧਸਰੂਪ ਅਰ ਸਭ ਜੀਵਾਂ ਦੇ ਬੋਧ ਦਾ ਕਾਰਣ ਹੈ ਏਸ ਲਈ ਉਸ ਪਰਮੇਸ਼੍ਵਰ ਦਾ ਨਾਮ 'ਬੁਧ' ਹੈ। 'ਬ੍ਰਿਹਸਪਤੀ' ਸ਼ਬਦ ਦਾ ਅਰਥ ਕਹਿ ਦਿੱਤਾ। (ਈਸ਼ੁਚਿਰ ਪੂਤੀਭਾਵੇ) ਏਸ ਧਾਤੂ ਥੀਂ 'ਸ਼ੁਕ੍ਰ' ਸ਼ਬਦ ਸਿੱਧ ਹੋਇਆ ਹੈ 'ਯਃ ਸ਼ੁਚਯਤਿ ਸ਼ੋਚਯਤਿ ਵਾ ਸ ਸ਼ੁਕ੍ਰਃ' ਜੋ ਅਤਯੰਤ ਪਵਿਤ੍ਰ ਅਰ ਜਿਸਦੇ ਸੰਗ ਨਾਲ ਜੀਵ ਭੀ ਪਵਿਤ੍ਰ ਹੋ ਜਾਂਦਾ ਹੈ ਏਸ ਲਈ ਈਸ਼੍ਵਰ ਦਾ ਨਾਮ 'ਸ਼ੁਕ੍ਰ' ਹੈ। (ਚਰ ਗਤਿਭਖਛਣਯੋਃ) ਏਸ ਧਾਤੂ ਥੀਂ 'ਸ਼ਨੈਸ' ਅੱਵੇ ਉਪਪਦ ਹੋਨ ਥੀਂ 'ਸ਼ਨੈਸਚਰ' ਸ਼ਬਦ ਸਿੱਧ ਹੋਇਆ ਹੈ।'ਯਃ ਸ਼ਨੈਸ਼ਚਰਤਿ ਸ ਸ਼ਨੈਸ਼ਚਰਃ' ਜੋ ਸਭ ਵਿੱਚ ਸਹਜ ਨਾਲ ਪ੍ਰਾਪਤ ਧੀਰਯਵਾਨ ਹੈ ਏਸ ਲਈ ਉਸ ਪਰਮੇਸ਼੍ਵਰ ਦਾ ਨਾਮ 'ਸ਼ਨੈਸ਼ਚਰ' ਹੈ। (ਰਹਤ੍ਯਾਗੇ) ਏਸ ਧਾਤੂ ਥੀਂ 'ਰਾਹੁ' ਸ਼ਬਦ ਸਿੱਧ ਹੁੰਦਾ ਹੈ। 'ਯੋ ਰਹਤਿ ਪਰਿਤ੍ਯਜਤਿ ਦੁਸ਼ਟਾਨ ਰਾਹਯਤਿ ਤ੍ਯਾਜਯਤਿ ਵਾ ਸਰਾਹੁਰੀਸ਼੍ਵਰਃ' ਜੋ ਏਕਾਂਤ ਸਰੂਪ ਜਿਸਦੇ ਸਰੂਪਵਿੱਚ ਦੂਜਾਪਦਾਰਥਸੰਯੁਕਤ ਨਹੀਂ, ਜੋ ਦੁਸ਼ਟਾਂ ਨੂੰ ਛੱਡਨ ਅਰ ਹੋਰਨਾਂ ਨੂੰ ਛੁਡਾਉਨ ਹਾਰਾ ਹੈ ਏਸ ਲਈ ਪਰਮੇਸ਼੍ਵਰ ਦਾ ਨਾਮ'ਰਾਹੁ'ਹੈ।(ਕਿਤਨਿਵਾਸੇ ਰੋਗਾਪਨਯਨੇਚ) ਏਸ ਧਾਤੂ ਥੀਂ 'ਕੇਤੁ'ਸ਼ਬਦ ਸਿੱਧ ਹੁੰਦਾ ਹੈ। 'ਯਃ ਕੇਤਯਤਿ ਚਿਕਿਤਸਤਿ ਵਾ ਸਕੇਤੁਰੀਸ਼੍ਵਰਃ' ਜੋ ਸਭ ਜਗਤ ਦਾ ਨਿਵਾਸ ਸਥਾਨ ਸਭ ਰੋਗਾਂ ਥੀਂ ਰਹਿਤ ਅਰ ਮੁਕਤੀ ਦੀ ਇਛਿਆ ਕਰਨ

ਵਾਲਿਆਂ ਨੂੰ ਮੁਕਤੀ ਸਮੇਂ ਵਿੱਚ ਸਭ ਰੋਗਾਂ ਥੀਂ ਛੁਡਾਂਦਾ ਹੈ ਏਸ ਲਈ ਉਸ ਪਰਮਾਤਮਾ ਦਾ ਨਾਮ 'ਕੇਤੁ' ਹੈ।(ਯਜ ਦੇਵਪੂਜਾਸੰਗਤਿਕਰਣਦਾਨੇਸ਼ੁ)ਏਸਧਾਤੂ ਥੀਂ 'ਯਜਵ' ਸ਼ਬਦ ਸਿੱਧ ਹੁੰਦਾ ਹੈ। 'ਯਜਵੋ ਵੈ ਵਿਸ਼ਣੁ:' ਏਹ ਬ੍ਰਾਹਮਣ ਗ੍ਰੰਥ ਦਾ ਵਚਨ ਹੈ। 'ਯੋ ਯਜਤਿ ਵਿਦ੍ਵਦਭਿਰਿਜਯਤੇ ਵਾ ਸ ਯਜਵ:' ਜੋ ਸਭ ਜਗਤ ਦੇ ਪਦਾਰਥਾਂ ਨੂੰ ਸੰਯੁਕਤ ਕਰਦਾ ਅਰ ਸਭ ਵਿਦਵਾਨਾਂ ਦਾ ਪੂਜਯ ਹੈ ਅਰ ਬ੍ਰਹਮਾਂ ਥੀਂ ਲੈਕੇ ਸਭਰਿਸ਼ੀ ਮੁਨੀਆਂ ਦਾ ਪੂਜਨੀਯ ਸੀ ਅਰ ਹੋਵੇਗਾ, ਏਸ ਲਈ ਉਸ ਪਰਮੇਸ਼੍ਵਰ ਦਾ ਨਾਮ 'ਯਜਵ' ਹੈ ਕਿਉਂ ਜੋ ਓਹ ਸਭ ਥਾਂ ਵਿਆਪਕ ਹੈ। (ਹੁ ਦਾਨਾਦਨਯੋ: ਆਦਾਨੇ ਚੇਤਯੇਕੇ ) ਏਸ ਧਾਤੂ ਥੀਂ 'ਹੋਤਾ' ਸ਼ਬਦ ਸਿੱਧ ਹੋਇਆ ਹੈ। 'ਯੋਜੁਹੋਤਿ ਸ ਹੋਤਾ' ਜੋ ਜੀਵਾਂ ਨੂੰ ਦੇਨੇ ਯੋਗ ਪਦਾਰਥਾਂ ਦਾ ਦੇਨ ਵਾਲਾ ਅਰ ਗ੍ਰਹਣ ਕਰਨੇ ਯੋਗਾਂ ਦਾ ਗ੍ਰਹਣ ਕਰਨ ਵਾਲਾ ਹੈ ਏਸ ਥੀਂ ਉਸ ਪਰਮੇਸ਼੍ਵਰ ਦਾ ਨਾਮ 'ਹੋਤਾ' ਹੈ। (ਬੰਧ ਬੰਧਨੇ) ਏਸ ਥੀਂ 'ਬੰਧੂ' ਸ਼ਬਦ ਸਿੱਧ ਹੁੰਦਾ ਹੈ। 'ਯ: ਸ੍ਵਸਮਿਨ ਚਰਾਚਰੰ ਜਗਦ ਬਧਨਾਤਿ ਬੰਧੁਵਦ ਧਰਮਾਤਮਾਨੰ ਸੁਖਾਯਸਹਾਯੋਵਾਵਰਤਤੇ ਸ ਬੰਧੁ:' ਜਿਸ ਨੇ ਅਪਣੇ ਵਿੱਚ ਸਭ ਲੋਕ ਲੋਕਾਂਤ੍ਰ ਨਿਯੱਮਾਂ ਨਾਲ ਬੱਨ੍ਹ ਰਖੇ ਅਰ ਸੱਕੇ ਭਰਾਦੀ ਨਿਆਈਂ ਸਹਾਇਕ ਹੈ ਇੱਸੇ ਕਰਕੇ ਅਪਣੀ ਅਪਣੀ ਪਰਿਧੀ ਵਾ ਨਿਯਮ ਦਾ ਉਲੰਘਨ ਨਹੀਂ ਕਰ ਸਕਦੇ ਜੀਕਨ ਭਰਾਭਰਾਵਾਂਦਾ ਸਹਯਕਾਰੀ ਹੁੰਦਾ ਹੈ ਉਕਨਪਰਮੇਸ਼੍ਵਰਭੀ ਪ੍ਰਿਥਿਵੀ ਆਦੀ ਲੋਕਾਂ ਦੇ ਧਾਰਨ, ਰਖਛਣ, ਅਰ ਸੁਖ ਦੇਨ ਕਰਕੇ 'ਬੰਧੁ' ਨਾਮ ਵਾਲਾ ਹੈ। (ਪਾ ਰਖਛਣੇ) ਏਸ ਧਾਤੁ ਥੀਂ 'ਪਿਤਾ' ਸ਼ਬਦ ਸਿੱਧ ਹੋਇਆ ਹੈ। 'ਯ: ਪਾਤਿ ਸਰਵਾਨ ਸਪਿਤਾ' ਜੋ ਸਭ ਦੀ ਰੱਖਿਆ ਕਰਨ ਵਾਲਾ, ਜੀਕਨ ਪਿਉ ਅਪਨੀ ਉਲਾਦ ਉੱਤੇ ਸਦਾ ਕ੍ਰਿਪਾਲੂ ਹੋਕੇ ਉਨਾਂ ਦੀ ਉੱਨਤੀ ਚਾਂਹਦਾ ਹੈ ਊਕਨ ਹੀ ਪਰਮੇਸ਼੍ਵਰ ਸਭ ਜੀਵਾਂ ਦੀ ਉੱਨਤੀ ਚਾਂਹਦਾ ਹੈ ਏਸ ਲਈ ਉਸ ਦਾ ਨਾਮ 'ਪਿਤਾ' ਹੈ 'ਯ: ਪਿਤ੍ਰਿਨਾਂ ਪਿਤਾ ਸ ਪਿਤਾਮਹ:' ਜੋ ਪਿਤਾ ਦਾ ਭੀ ਪਿਤਾ ਹੈ ਏਸ ਲਈ ਉਸ ਪਰਮੇਸ਼੍ਵਰ ਦਾ ਨਾਮ 'ਪਿਤਾਮਹ' ਹੈ 'ਯ: ਪਿਤਾਮਹਾਨਾਂ ਪਿਤਾ ਸ ਪ੍ਰਪਿਤਾਮਹ:' ਜੋ ਪਿਉਆਂ ਦੇ ਵਡਿਆਂ ਦਾ ਪਿਉ ਹੈ ਏਸ ਲਈ ਪਰਮੇਸ਼੍ਵਰ ਦਾ ਨਾਮ 'ਪ੍ਰਪਿਤਾਮਹ' ਹੈ। 'ਯੋ ਮਿਮੀਤੇ ਮਾਨਯਤਿ ਸਰਵਾਂਜੀਵਾਨ ਸ ਮਾਤਾ' ਜੀਕਣ ਪੂਰਨ ਕ੍ਰਿਪਾ ਵਾਲੀ ਜਨਨੀ ਅਪਣੀ ਉਲਾਦ ਦਾ ਸੁਖ ਅਰ ਉੱਨਤੀ ਚਾਹੁੰਦੀ ਹੈ ਊਕਣ ਪਰਮੇਸ਼੍ਵਰ ਭੀ ਸਭ ਜੀਵਾਂ ਦਾ ਵਾਧਾ ਚਾਹੁੰਦਾ ਹੈ ਏਸ ਲਈ ਪਰਮੇਸ਼੍ਵਰ ਦਾ ਨਾਮ 'ਮਾਤਾ'ਹੈ। (ਚਰ ਗਤਿਭਖਛਣਯੋ:) ਆਙ ਪੂਰਵਕ ਏਸ ਧਾਤੂ ਥੀਂ 'ਆਚਾਰਯ' ਸ਼ਬਦ ਸਿੱਧ ਹੁੰਦਾ ਹੈ। 'ਯ ਆਚਾਰੰ ਗ੍ਰਾਹਯਤਿ ਸਰਵਾ ਵਿਦਜਾ ਵਾ ਬੋਧਯਤਿ ਸ ਆਚਾਰਯ ਈਸ਼੍ਵਰ:' ਜੋ ਸਤ ਆਚਾਰ ਦਾ ਗ੍ਰਹਣ ਕਰਾਣੇ ਹਾਰਾ, ਅਰ ਸਭ ਵਿਦਜਾ ਦੀ ਪ੍ਰਾਪਤੀ ਦਾ ਹੇਤੂ ਹੋਕੇ ਸਭ ਵਿਦਿਆ ਪ੍ਰਾਪਤ ਕਰਾਂਦਾ ਹੈ ਏਸ ਲਈ ਪਰਮੇਸ਼੍ਵਰ ਦਾਨਾਮ 'ਆਚਾਰਯ' ਹੈ (ਗ੍ਰਿ ਸ਼ਬਦੇ)

ਏਸ ਧਾਤੂ ਥੀਂ 'ਗੁਰੂ' ਸ਼ਬਦ ਬਣਿਆ ਹੈ। 'ਯੋ ਧਰਮਯਾਨ ਸ਼ਬਦਾਨ ਗ੍ਰਿਣਾਤ੍ਯੁਪਦਿਸ਼ਤਿ ਸ ਗੁਰੁਃ' ॥

## ਸ ਪੂਰਵੇਸ਼ਾਮਪਿ ਗੁਰੁਃ ਕਾਲੇਨਾਨਵੱਛੇਦਾਤ।

ਯੋਗਸੂਤ੍ਰ ਸਮਾਧਿਪਾਦੇ ਸੂਤ੍ਰ ੨੬ ॥

ਜੋ ਸਤ ਧਰਮ ਪ੍ਰਤੀਪਾਦਕ, ਸਕਲ ਵਿਦਿਆ ਯੁਕਤ, ਵੇਦਾਂ ਦਾ ਉਪਦੇਸ਼ ਕਰਨੇ ਵਾਲਾ ਸ੍ਰਿਸ਼ਟੀ ਦੇ ਆਦਿ ਵਿਚ ਅਗਨੀ, ਵਾਯੁ, ਆਦਿਤ, ਅੰਗਿਰਾ ਅਰ ਬ੍ਰਹਮਾ ਆਦੀ ਗੁਰੂਆਂ ਦਾ ਭੀ ਗੁਰੂ ਜਿਸਦਾ ਨਾਸ਼ ਕਦੀ ਨਹੀਂ ਹੁੰਦਾ ਇਸ ਲਈ ਉਸ ਪਰਮੇਸ਼੍ਰ ਦਾ ਨਾਮ 'ਗੁਰੂ' ਹੈ (ਅਜ ਗਤਿਖਛੇਪਣਯੋਃ, ਜਨੀਪ੍ਰਾਦੁਰਭਾਵੇ) ਇਨਾਂ ਧਾਤੂਆਂ ਥੀਂ 'ਅਜ' ਸ਼ਬਦ ਬਣਦਾ ਹੈ। 'ਯੋ ਅਜਤਿ ਸ੍ਰਿਸ਼੍ਰਿਪ੍ਰਤਿ ਸਰਵਾਨ ਪ੍ਰਕ੍ਰਿਤਯਾਦੀਨ ਪਦਾਰਥਾਨ ਪ੍ਰਖਿਛਪਤਿ ਜਾਨਾਤਿ ਵਾ ਕਦਾਚਿਤ ਨ ਜਾਯਤੇ ਸੋ ਅਜਃ' ਜੋ ਸਭ ਪ੍ਰਕ੍ਰਿਤਿ ਦੇ ਅਵੈਵ ਆਕਾਸ਼ ਆਦੀ ਭੂਤ ਪਰਮਾਣੂਆਂ ਨੂੰ ਯਥਾਯੋਗ ਮਿਲਾਂਦਾ ਸ਼ਰੀਰ ਦੇ ਨਾਲ ਜੀਵਾਂ ਦਾ ਮੇਲ ਕਰਕੇ ਜਨਮ ਦੇਂਦਾ ਅਰ ਆਪ ਕਦੀ ਜਨਮ ਨਹੀਂ ਲੈਂਦਾ ਏਸ ਲਈ ਉਸ ਈਸ਼੍ਰ ਦਾ ਨਾਮ 'ਅਜ' ਹੈ। (ਵ੍ਰਿਹਿਵ੍ਰਿਧੌ) ਏਸ ਧਾਤੂ ਥੀਂ 'ਬ੍ਰਹਮਾ' ਸ਼ਬਦ ਸਿੱਧ ਹੁੰਦਾ ਹੈ। 'ਯੋ ਅਖਿਲੰ ਜਗੱਨਿਰਮਾਣੇਨ ਵ੍ਰਿਹਤਿ ਵਰਧਯਤਿ ਸਬ੍ਰਹਮਾ' ਜੋ ਸੰਪੂਰਨ ਜਗਤ ਨੂੰ ਰਚਕੇ ਉਸਦਾ ਵਾਧਾ ਕਰਦਾ ਹੈ ਏਸ ਲਈ ਪਰਮੇਸ਼੍ਰ ਦਾ ਨਾਮ ਬ੍ਰਹਮਾ ਹੈ। 'ਸਤਯੰ ਗਯਾਨਮਨੰਤੰ ਬ੍ਰਹਮ' ਏਹ ਤੈਤਰੀਯ ਉਪਨਿਸ਼ਦ ਦਾ ਵਚਨ ਹੈ। 'ਸੰਤਿਤਿ ਸੰਤਸ੍ਵੇਸ਼ੁ ਸਤਸੁ ਸਾਧੂ ਤਤਸਤਯੰ ਯੰਯਾਨਾਤਿ ਚਰਾਚਰੰਜਗਤੱਜਵਾਨਮ। ਨ ਵਿਦਯਤੇ ਅੰਤੋ ਅਵਧਿਮਰਯਾਦਾ ਯਸਯ ਤਦਨੰਤਮ।ਸਰਵੇਭਯੋ ਬ੍ਰਿਹਤ੍ਵਾਦ ਬ੍ਰਹਮ' ਜੋ ਪਦਾਰਥ ਹੋਨ ਉਨਾਂ ਨੂੰ ਤਤ ਕਹਿੰਦੇ ਹਨ ਉਨਾਂ ਵਿਚ ਸਾਧੂ ਹੋਨ ਕਰਕੇ ਪਰਮੇਸ਼੍ਰ ਦਾ ਨਾਮ ਸਤਯ ਹੈ। ਜੋ ਚਰਾਚਰ ਜਗਤਦਾ ਜਾਨਨ ਵਾਲਾ ਹੈ ਏਸ ਲਈ ਪਰਮੇਸ਼੍ਰ ਦਾ ਨਾਮ 'ਜਵਾਨ' ਹੈ ਜਿਸਦਾ ਅੰਤ ਅਵਧੀ ਮਰਯਾਦਾ ਅਰਥਾਤ ਇਨਾਂ ਲੰਬਾ, ਚੌੜਾ, ਛੋਟਾ ਵਡਾ ਹੈ ਅਜੇਹਾ ਮਾਪ ਨਹੀਂ ਹੈ ਏਸ ਲਈ ਪਰਮੇਸ਼੍ਰ ਦਾ ਨਾਮ 'ਅਨੰਤ' ਹੈ। (ਡੁਦਾਵਦਾਨੇ)ਆਙ ਪੂਰਵਕ ਏਸ ਧਾਤੂ ਥੀਂ 'ਆਦੀ' ਸ਼ਬਦ ਅਰ ਨਵ ਪੂਰਵਕ ਅਨਾਦੀ ਸ਼ਬਦ ਸਿੱਧ ਹੁੰਦਾ ਹੈ। 'ਯਸਮਾਤ ਪੂਰਵੰ ਨਾਸ੍ਤਿ ਪਰੰ ਚਾਸ੍ਤਿ ਸ ਆਦਿਰਿਤਯੁਚਯਤੇ, ਨ ਵਿਦਯਤੇ ਆਦਿਃ ਕਾਰਣੰ ਯਸਯ ਸੋ ਅਨਾਦਿਰੀਸ਼੍ਰਃ' ਜਿਸ ਦੇ ਪਰਵ ਕੁਝ ਨਹੀਂ ਅਰ ਪਰੇ ਹੋਣ ਓਸਨੂੰ ਆਦਿ ਕਹਿੰਦੇ ਹਨ ਜਿਸਦਾ ਆਦੀ ਕਾਰਣ ਕੋਈ ਭੀ ਨਹੀਂ ਹੈ ਏਸ ਲਈ ਪਰਮੇਸ਼੍ਰ ਦਾ ਨਾਮ ਅਨਾਦੀ ਹੈ। (ਟੁਨਦਿ ਸਮ੍ਰਿਧੌ) ਆਙ ਪੂਰਵਕ ਏਸ ਧਾਤੂ ਥੀਂ 'ਆਨੰਦ' ਸ਼ਬਦ ਬਨਦਾ ਹੈ। 'ਆਨੰਦੰਤਿ ਸਰਵੇ ਮੁਕ੍ਤਾ ਯਸਮਿਨ ਯਦ੍ਵਾ ਯਃ ਸਰਵਾਂਜੀਵਾ-

ਨਾਨੰਦਯਤਿ ਸ ਆਨੰਦ:’ ਜੋ ਆਨੰਦਸਰੂਪ ਜਿਸ ਵਿਚ ਸਭ ਮੁਕਤ ਜੀਵ ਆਨੰਦ ਨੂੰ ਪ੍ਰਾਪਤ ਹੁੰਦੇ ਅਰ ਜੋ ਸਭ ਧਰਮਾਤਮਾ ਜੀਵਾਂ ਨੂੰ ਆਨੰਦ ਯੁਕਤ ਕਰਦਾ ਹੈ ਇਸ ਲਈ ਈਸ਼ੂਰ ਦਾ ਨਾਮ ‘ਆਨੰਦ’ ਹੈ (ਅਸਭੂਵਿ) ਏਸ ਧਾਤੂ ਥੀਂ ‘ਸਤ’ ਸ਼ਬਦ ਸਿੱਧ ਹੁੰਦਾ ਹੈ। ‘ਯਦਸ੍ਤਿ ਤ੍ਰਿਸ਼ੁ ਕਾਲੇਸ਼ੁ ਨ ਵਧਯਤੇ ਤਤਸਦ ਬ੍ਰਹਮ’ ਜੋ ਸਦਾ ਵਰਤਮਾਨ ਅਰਥਾਤ ਭੂਤ, ਭਵਿਸ਼ੱਤ, ਵਰਤਮਾਨ ਅਰਥਾਤ ਤਿਨਾਂ ਕਾਲਾਂ ਵਿਚ ਜਿਸਦਾ ਬਾਧ ਨਾ ਹੋਵੇ ਉਸ ਪਰਮੇਸ਼ੂਰ ਨੂੰ ‘ਸਤ’ ਕਹਿੰਦੇ ਹਨ। (ਚਿਤੀ ਸੰਜਞਾਨੇ) ਏਸ ਧਾਤੂ ਥੀਂ ‘ਚਿਤ’ ਸ਼ਬਦ ਸਿੱਧ ਹੁੰਦਾ ਹੈ। ਯਸ਼ਚੇਤਤਿ ਚੇਤਯਤਿ ਸੰਜਞਾਪਯਤਿ ਸਰਵਾਨ ਸੱਜਨਾਨ ਯੋਗਿਨਸ੍ਤਚਿਤਪਰੰ ਬ੍ਰਹਮ’ ਜੋ ਚੇਤਨ ਸਰੂਪ ਸਭ ਜੀਵਾਂ ਨੂੰ ਚਿਤਾਨੇ, ਅਰ ਸੱਤ ਅਸੱਤ ਦਾ ਜਾਣਨ ਹਾਰਾ ਹੈ ਏਸ ਲਈ ਓਸ ਪਰਮੇਸ਼ੂਰ ਦਾ ਨਾਮ ‘ਚਿਤ’ ਹੈ। ਇਨਾਂ ਤਿੰਨਾਂ ਸ਼ਬਦਾਂ ਦੇ ਵਿਸ਼ੇਸ਼ਣ ਹੋਣ ਕਰਕੇ ਪਰਮੇਸ਼ੂਰ ਨੂੰ ‘ਸੱਚਿਦਾਨੰਦ ਸਰੂਪ ਕਹਿੰਦੇ ਹਨ ‘ਯੋ ਨਿਤਯ ਧ੍ਰੂਵੋ ਅਚਲੋ ਅਵਿਨਾਸ਼ੀ ਸ ਨਿਤਯ:’ ਜੋ ਨਿਸ਼ਚਲ ਅਵਿਨਾਸ਼ੀ ਹੈ ਸੋ ਨਿੱਤ ਸ਼ਬਦਵਾਚੀ ਈਸ਼ੂਰ ਹੈ। (ਸ਼ੁੰਧ ਸ਼ੁਧੌ) ਏਸ ਥੀਂ ‘ਸ਼ੁਧ’ ਸ਼ਬਦ ਸਿੱਧ ਹੁੰਦਾਹੈ। ‘ਯ:ਸ਼ੁੰਧਤਿਸਰਵਾਨਸ਼ੋਧਯਤਿਵਾ ਸ ਸ਼ੁਧ ਈਸ਼ੂਰ:’ ਜੋ ਆਪ ਪਵਿਤ੍ਰ ਸਭ ਅਸ਼ੁਧੀਆਂ ਥੀਂ ਰਹਿਤ ਅਰ ਸਭ ਨੂੰ ਸ਼ੁਧ ਕਰਨ ਵਾਲਾ ਹੈ ਏਸ ਲਈ ਉਸ ਈਸ਼ੂਰ ਦਾ ਨਾਮ ‘ਸ਼ੁਧ’ ਹੈ। (ਬੁਧ ਅਵਗਮਨੇ) ਏਸ ਧਾਤੂ ਥੀਂ ‘ਕ੍ਤ’ ਪ੍ਰਤੈ ਹੋਣੇ ਕਰਕੇ ‘ਬੁਧ’ ਸ਼ਬਦ ਸਿੱਧ ਹੁੰਦਾ ਹੈ। ‘ਯੋ ਬੁੱਧਵਾਨ ਸਦੈਵ ਜਞਾਤਾ ਅਸਤਿ ਸ ਬੁਧੋਜਗਦੀਸ਼ੂਰ:’ ਜੋ ਸਦਾ ਸਭਨੂੰ ਜਾਣਨ ਹਾਰਾ ਹੈ ਏਸ ਲਈ ਈਸ਼ੂਰ ਦਾ ਨਾਮ ਬੁਧ ਹੈ। (ਮੁਚਲ੍ਰਿਮੋਚਨੇ) ਏਸ ਧਾਤੂ ਥੀਂ ‘ਮੁਕਤ’ ਸ਼ਬਦ ਸਿੱਧ ਹੁੰਦਾ ਹੈ। ‘ਯੋ ਮੁੰਚਤਿ ਮੋਚਯਤਿ ਵਾ ਮੁਮੁਖਛੂਨ ਸ ਮੁਕਤੋ ਜਗਦੀਸ਼ੂਰ:’ ਜੋ ਸਦਾ ਅਸ਼ੁਧੀਆਂ ਥੀਂ ਅਲਗ ਅਰ ਸਭਨਾਂ ਮੁਕਤੀ ਦੀ ਇਛਿਆ ਕਰਨ ਵਾਲਿਆਂ ਨੂੰ ਕਲੇਸ਼ ਥੀਂ ਛੁਡਾ ਦੇਂਦਾ ਹੈ ਏਸ ਲਈ ਪਰਮੇਸ਼ੂਰ ਦਾ ਨਾਮ ‘ਮੁਕਤ’ ਹੈ। ‘ਅਤ ਏਵ ਨਿਤਯ ਸ਼ੁੱਧਬੁੱਧ ਮੁਕਤਸ੍ਵਭਾਵੋ ਜਗਦੀਸ਼ੂਰ:’ ਇਸੇ ਕਾਰਣ ਥੀਂ ਪਰਮੇਸ਼ੂਰ ਦਾ ਸੁਭਾਵ ਨਿੱਤ, ਸ਼ੁਧ, ਬੁੱਧ ਮੁਕਤ ਹੈ। ਨਿਰ ਅਰ ਆਙ ਪੂਰਵਕ (ਡੁਕ੍ਰਿਞ ਕਰਣੇ) ਏਸ ਧਾਤੂ ਥੀਂ ‘ਨਿਰਾਕਾਰ’ ਸ਼ਬਦ ਸਿੱਧ ਹੁੰਦਾ ਹੈ। ‘ਨਿਰਗਤ: ਆਕਾਰਾਤ ਸ ਨਿਰਾਕਾਰ:’ ਜਿਸਦੀ ਸ਼ਕਲ ਕੋਈ ਭੀ ਨਹੀਂ ਅਰ ਨਾ ਕਦੀ ਸ਼ਰੀਰ ਧਾਰਣ ਕਰਦਾ ਹੈ ਏਸਲਈ ਪਰਮੇਸ਼ੂਰ ਦਾ ਨਾਮ ‘ਨਿਰਾਕਾਰ’ ਹੈ। (ਅੰਜੂ ਵਯਕਤਿਮ੍ਰਖਛਣ ਕਾਂਤਿਗਤਿਸ਼ੁ) ਇਸ ਧਾਤੂ ਥੀਂ ‘ਅੰਜਨ’ ਸ਼ਬਦ ਅਰ ਨਿਰ ਉਪਸਰਗ ਦੇ ਯੋਗ ਨਾਲ ‘ਨਿਰੰਜਨ’ ਸ਼ਬਦ ਸਿੱਧ ਹੁੰਦਾ ਹੈ। ‘ਅੰਜਨੰ ਵਯਕਤਿ ਰਮ੍ਰਖਛਣੰ ਕੁਕਾਮਇੰਦ੍ਰਯੈ: ਪ੍ਰਾਪਤਿਸ਼੍ਚੇਤਯਸਮਾਦਯੋ ਨਿਰਗਤ:ਪ੍ਰਿਥਗਭੂਤ: ਸ ਨਿਰੰਜਨ:’ ਜੋ ਵਯਕ੍ਤੀ ਅਰਥਾਤ ਆਕ੍ਰਿਤੀ, ਮਲੇਛਾਚਾਰ, ਦੁਸ਼ਟ ਕਾਮਨਾ, ਅਰ ਚਖਛੂ ਆਦੀ ਇੰਦ੍ਰੀਆਂ ਦੇ ਵਿਸ਼ਿਆਂ ਦੇ ਪਥ ਥੀਂ ਪ੍ਰਿਥਕ ਹੈ ਏਸ ਲਈ

ਈਸ਼੍ਵਰ ਦਾ ਨਾਮ 'ਨਿਰੰਜਨ' ਹੈ। (ਗਣ ਸੰਖਯਾਨੇ) ਏਸ ਧਾਤੂ ਥੀਂ 'ਗਣੇਸ਼' ਸ਼ਬਦ ਸਿੱਧ ਹੁੰਦਾ ਹੈ ਏਹਦੇ ਅੱਗੇ 'ਈਸ਼' ਵਾ 'ਪਤੀ' ਸ਼ਬਦ ਰੱਖਣ ਨਾਲ 'ਗਣੇਸ਼' ਅਰ 'ਗਣਪਤੀ' ਸ਼ਬਦ ਸਿੱਧਹੁੰਦੇ ਹਨ। 'ਯੇ ਪ੍ਰਕ੍ਰਿਤਯਾਦਯੋ ਜੜਾ ਜੀਵਸ਼੍ਚ ਗਣ੍ਯੰਤੇ ਸੰਖਯਾਯੰਤੇ ਤੇਸ਼ਾਮੀਸ਼ਃ ਸ੍ਵਾਮੀ ਪਤਿਃ ਪਾਲਕੋ ਵਾ' ਜੋ ਪ੍ਰਕ੍ਰਿਤੀ ਆਦੀ ਜੜ ਅਰ ਸਭ ਜੀਵ ਪ੍ਰਸਿੱਧ ਪਦਾਰਥਾਂ ਦਾ ਸ੍ਵਾਮੀ ਵਾ ਪਾਲਣ ਕਰਨ ਹਾਰਾ ਹੈ ਏਸ ਲਈ ਓਸ ਈਸ਼੍ਵਰ ਦਾ ਨਾਮ 'ਗਣੇਸ਼' ਯਾ 'ਗਣਪਤੀ' ਹੈ। 'ਯੋ ਵਿਸ਼੍ਵਮੀਸ਼ਟੇ ਸ ਵਿਸ਼੍ਵੇ-ਸ਼੍ਵਰਃ' ਜੋ ਸੰਸਾਰ ਦਾ ਮਾਲਕ ਹੈ ਏਸ ਲਈ ਓਸ ਪਰਮੇਸ਼੍ਵਰ ਦਾ ਨਾਮ ਵਿਸ਼੍ਵੇਸ਼੍ਵਰ ਹੈ। 'ਯਃ ਕੂਟੇ ਅਨੇਕਵਿਧਵ੍ਯਵਹਾਰੇ ਸ੍ਵਸ੍ਵਰੂਪੇਣੈਵ ਤਿਸ਼ਠਤਿ ਸ ਕੂਟਸਥਃ ਪਰਮੇਸ਼੍ਵਰਃ' ਜੋ ਸਭ ਵਿਹਾਰਾਂ ਵਿਚ ਵਿਆਪਕ, ਅਰ ਸਭ ਵਿਹਾਰਾਂ ਦਾ ਆਧਾਰ ਹੋਕੇ ਭੀ ਕਿਸੇ ਵਿਹਾਰ ਵਿਚ ਅਪਣੇ ਸਰੂਪ ਨੂੰ ਨਹੀਂ ਬਦਲਦਾ ਏਸ ਲਈ ਪਰਮੇਸ਼੍ਵਰ ਦਾ ਨਾਮ 'ਕੂਟਸਥ' ਹੈ। ਜਿਨੇ ਦੇਵ ਸ਼ਬਦ ਦੇ ਅਰਥ ਲਿਖੇ ਹਨ ਉਨੇ ਹੀ 'ਦੇਵੀ' ਸ਼ਬਦ ਦੇ ਭੀ ਹਨ। ਪਰਮੇਸ਼੍ਵਰ ਦੇ ਤਿੰਨਾਂਲਿੰਗਾਂ ਵਿਚ ਨਾਮ ਹਨ ਜੀਕਣ 'ਬ੍ਰਹਮਚਿਤਿਰੀਸ਼੍ਵਰਸ਼੍ਚੇਤਿ' ਜਦ ਈਸ਼੍ਵਰ ਦਾ ਵਿਸ਼ੇਸ਼ਣ ਹੋਵੇਗਾ ਤਦ 'ਦੇਵ' ਜਦ ਚਿਤੀ ਦਾ ਹੋਵੇਗਾ ਤਦ 'ਦੇਵੀ' ਏਸ ਲਈ ਈਸ਼੍ਵਰ ਦਾ ਨਾਮ 'ਦੇਵੀ' ਹੈ। (ਸ਼ਕ੍ਲ੍ਰਿ ਸ਼ਕਤੌ) ਏਸ ਧਾਤੂ ਥੀਂ "ਸ਼ਕਤੀ' ਸ਼ਬਦ ਬਣਦਾ ਹੈ। 'ਯਃ ਸਰਵੰਜਗਤ ਕਰਤੁੰ ਸ਼ਕਨੋਤਿ ਸਾ ਸ਼ਕ੍ਤਿਃ' ਜੋ ਸਭ ਜਗਤ ਦੇ ਬਣਾਨ ਵਿਚ ਸਮਰਥ ਹੈ ਏਸ ਲਈ ਓਸ ਪਰਮੇਸ਼੍ਵਰ ਦਾ ਨਾਮ 'ਸ਼ਕਤੀ' ਹੈ (ਸ਼੍ਰਿਞ ਸੇਵਾਯਾਮ) ਏਸ ਧਾਤੂ ਥੀਂ 'ਸ਼੍ਰੀ' ਸ਼ਬਦ ਸਿੱਧ ਹੁੰਦਾ ਹੈ। 'ਯਃ ਸ਼੍ਰੀਯਤੇ ਸੇਵ੍ਯਤੇ ਸਰਵੇਣ ਜਗਤਾ ਵਿਦ੍ਵਦਭਿਰਯੋਗਿਭਿਸ਼੍ਚ ਸ ਸ਼੍ਰੀਰੀਸ਼੍ਵਰਃ' ਜਿਸਦਾ ਸੇਵਨ ਸਭ ਜਗਤ ਵਿਦਵਾਨ ਅਰ ਯੋਗੀ ਜਨ ਕਰਦੇ ਹਨ ਏਸਥੀਂ ਪਰਮੇਸ਼੍ਵਰ ਦਾ ਨਾਮ 'ਸ਼੍ਰੀ' ਹੈ (ਲਖਛ ਦਰਸ਼ਨਾਂਕਨਯੋਃ) ਏਸ ਧਾਤੂ ਥੀਂ 'ਲਖਛਮੀ' ਸ਼ਬਦ ਸਿੱਧ ਹੁੰਦਾ ਹੈ। 'ਯੋਲਖਛਯਤਿ ਪਸ਼੍ਯਤ੍ਯੰਕਤਿਚਿਨਹਯਤਿ ਚਰਾਚਰੰ ਜਗਦਥਵਾ ਵੇਦੈਰਾਪ੍ਤੈਰਯੋ-ਗਿਭਿਸ਼੍ਚਯੋਲਖਛ੍ਯਤੇ ਸ ਲਖਛਮੀਃ ਸਰਵਪ੍ਰਿਯੇਸ਼੍ਵਰਃ' ਜੋ ਸਭ ਚਰਾਚਰ ਜਗਤ ਨੂੰ ਵੇਖਦਾ ਚਿਨ੍ਹ ਵਾਲਾ ਅਰਥਾਤ ਦ੍ਰਿਸ਼ ਬਣਾਂਦਾ ਜੀਕਣ ਸ਼ਰੀਰ ਦੀਆਂ ਅੱਖਾਂ, ਨੱਕ, ਅਰ ਦ੍ਰਖਤ ਦੇ ਪਤ੍ਰ, ਫੁੱਲ, ਫਲ ਜੜ, ਪ੍ਰਿਥਵੀ, ਪਾਣੀ ਦੇ ਕਾਲਾ, ਲਾਲ, ਚਿੱਟਾ, ਮਿੱਟੀ, ਪੱਥਰ, ਚੰਦ੍ਰਮਾ, ਸੂਰਯ ਆਦੀ ਚਿਨ੍ਹ ਬਣਾਂਦਾ ਤਥਾ ਸਭ ਨੂੰ ਵੇਖਦਾ ਸਭ ਸ਼ੋਭਾ ਦੀ ਸ਼ੋਭਾ ਅਰ ਜੋ ਵੇਦ ਆਦੀ ਸ਼ਾਸਤ੍ਰ ਵਾ ਧਰਮ ਉਤੇ ਚਲਣ ਵਾਲੇ ਵਿਦਵਾਨ ਯੋਗੀਆਂ ਦਾ ਲਖਛ ਅਰਥਾਤ ਵੇਖਣ ਯੋਗ ਹੈ ਏਸ ਲਈ ਉਸ ਪਰਮੇਸ਼੍ਵਰ ਦਾ ਨਾਮ 'ਲਖਛਮੀ' ਹੈ (ਸ੍ਰਿ ਗਤੌ) ਏਸ ਧਾਤੂ ਥੀਂ 'ਸਰਸ' ਓਸ ਥੀਂ 'ਮਤੁਪ' ਅਰ 'ਙੀਪ' ਪ੍ਰਤ੍ਯੈ ਹੋਣੇ ਕਰਕੇ (ਸਰਸ੍ਵਤੀ) ਸ਼ਬਦ ਸਿੱਧ ਹੁੰਦਾ ਹੈ। 'ਸਰੋ ਵਿਵਧੰ ਗ੍ਯਾਨੰ ਵਿਦ੍ਯਤੇ ਯਸ੍ਯਾਂ ਚਿਤੌ ਸਾ ਸਰਸ੍ਵਤੀ' ਜਿਸ ਨੂੰ ਅਨੇਕ ਪ੍ਰਕਾਰ ਦਾ ਗਿਆਨ ਅਰਥਾਤ ਸ਼ਬਦ, ਅਰਥ, ਸੰਬੰਧ ਪ੍ਰਯੋਗ

ਦਾ ਗਿਆਨ ਯਥਾਵਤ ਹੋਵੇ ਏਸ ਥੀਂ ਉਸ ਪਰਮੇਸ਼੍ਵਰ ਦਾ ਨਾਮ 'ਸਰਸ੍ਵਤੀ' ਹੈ। 'ਸਰਵਾःਸ਼ਕਤਯः ਵਿਦਜੰਤੇ ਯਸਿੰਨ ਸ ਸਰਵ ਸ਼ਕ੍ਤਿਮਾਨੀਸ਼੍ਵਰः' ਜੋ ਅਪਣੇ ਕਾਰਯ ਕਰਨ ਵਿਚ ਕਿਸੇ ਹੋਰ ਦੀ ਸਹਾਇਤਾ ਦੀ ਇਛਿਆ ਨਹੀਂ ਕਰਦਾ ਅਪਣੇ ਹੀ ਸਮਰਥ ਨਾਲ ਅਪਣੇ ਸਭ ਕੰਮ ਪੂਰੇ ਕਰਦਾ ਹੈ ਏਸ ਲਈ ਉਸ ਪਰਮੇਸ਼੍ਵਰ ਦਾ ਨਾਮ 'ਸਰਵਸ਼ਕਤੀਮਾਨ' ਹੈ (ਣੀਵਪ੍ਰਾਪਣੇ) ਏਸ ਧਾਤੂ ਥੀਂ 'ਨਿਆਯ' ਸ਼ਬਦ ਸਿੱਧ ਹੁੰਦਾ ਹੈ। 'ਪ੍ਰਮਾਣੈਰਰਥਪਰੀਖਛਣੰਨਜਾਯः' ਏਹ ਬਚਨ ਨਿਆਇ ਸੂਤ੍ਰਾਂ ਉਤੇ ਵਾਤਸਾਯਣ ਮੁਨੀ ਕ੍ਰਿਤ ਭਾਸ਼ਜਦਾ ਹੈ। 'ਪਖਛਪਾਤ ਰਾਹਿਤਜਾਚਰਣੰਨਜਾਯः' ਜੋ ਪ੍ਰਤਜਖਛ ਆਦੀ ਪ੍ਰਮਾਣਾਂ ਦੀ ਪ੍ਰੀਖਛਾ ਥੀਂ ਸਤ ਸਤ ਸਿੱਧ ਹੋਵੇ ਤਥਾ ਪਖਛਪਾਤ ਰਹਿਤ ਧਰਮ ਰੂਪੀ ਆਚਰਣ ਹੈ ਉਹ ਨਿਆਯ ਕਹਾਂਦਾ ਹੈ। 'ਨਜਾਯ ਕਰਤੁੰਸ਼ੀਲਮਸਜ ਸ ਨਜਾਯਕਾਰੀਸ਼੍ਵਰः' ਜਿਸ ਦਾ ਨਿਆਯ ਅਰਥਾਤ ਪਖਛਪਾਤ ਰਹਿਤ ਧਰਮ ਕਰਨ ਦਾ ਹੀ ਸੁਭਾਵ ਹੈ ਏਸ ਲਈ ਉਸ ਈਸ਼੍ਵਰ ਦਾ ਨਾਮ 'ਨਿਆਯਕਾਰੀ' ਹੈ। (ਦਯਦਾਨ ਗਤਿਰ-ਖਛਣਹਿੰਸਾਦਾਨੇਸ਼ੁ) ਏਸ ਧਾਤੂ ਥੀਂ 'ਦਯਾ' ਸ਼ਬਦ ਸਿੱਧ ਹੁੰਦਾ ਹੈ। 'ਦਯਤੇ ਦਦਾਤਿ ਜਾਨਾਤਿ ਗੱਛਤਿ ਰਖਛਤਿਹਿਨਸ੍ਤਿ ਯਯਾ ਸਾ ਦਯਾ ਬਹ੍ਵੀਦਯਾ ਵਿਦਜਤੇ ਯਸਜ ਸ ਦਯਾਲੁः ਪਰਮੇਸ਼੍ਵਰः' ਜੋ ਅਭੈ ਦਾ ਦਾਤਾ ਸਤ ਅਸਤ ਸਰਵ ਵਿਦਿਆਂ ਦੇ ਜਾਨਣੇ ਸਭ ਸਜਣਾਂ ਦੀ ਰਖਿਆ ਕਰਨੇ ਅਰ ਦੁਸ਼ਟਾਂ ਨੂੰ ਯਥਾਯੋਗ ਦੰਡ ਦੇਣ ਵਾਲਾ ਹੈ ਏਸ ਲਈ ਪਰਮੇਸ਼੍ਵਰ ਦਾ ਨਾਮ 'ਦਯਾਲੂ' ਹੈ। 'ਦ੍ਵਯੋਰਭਾਵੇ ਦ੍ਵਿਤਾ ਦ੍ਵਾਭਜਾਮਿਤੰ ਦ੍ਵੀਤੰ ਵਾਸੈਵ ਤਦੇਵ ਵਾ ਦ੍ਵੈਤਮ ਨ ਵਿਦਜਤੇਦ੍ਵੈਤੰ ਦ੍ਵਿਤੀਯੇਸ਼੍ਵਰ ਭਾਵੋ ਯਸਿੰਸ੍ਮਦਦ੍ਵੈਤਮ' ਅਰਥਾਤ 'ਸਜਾਤੀਯਵਿਜਾਤੀਯਸ੍ਵਗਤਭੇਦਸ਼ੂਨਜਬ੍ਰਹੰ' ਦੋ ਦਾ ਹੋਣਾ ਵਾ ਦੋਹਾਂ ਥੀਂ ਯੁਕਤ ਹੋਣਾ ਉਹ ਦ੍ਵਿਤਾ ਵਾ ਦ੍ਵੀਤ ਅਥਵਾ ਦ੍ਵੈਤ ਏਸ ਥੀਂ ਜੋ ਰਹਿਤ ਹੈ ਸਜਾਤੀਯ, ਜੀਕਣ ਮਨੁਸ਼ ਦਾ ਸਜਾਤੀਯ ਦੂਜਾ ਮਨੁਸ਼ ਹੁੰਦਾ ਹੈ। ਵਿਜਾਤੀਯ ਜੀਕਣ ਮਨੁਸ਼ ਥੀਂ ਭਿੰਨ ਜਾਤੀ ਵਾਲਾ ਦ੍ਰਿਖਤ ਪੱਥਰ ਆਦੀ ਸ੍ਵਗਤ ਅਰਥਾਤ ਸ਼ਰੀਰ ਵਿਚ ਜੀਕਣ ਅੱਖ, ਨਕ, ਕੰਨ, ਆਦੀ ਅਵੈਵਾਂ ਦਾ ਭੇਦ ਹੈ ਉਕਣ ਦੂਜੇ ਸਜਾਤੀਈਸ਼੍ਵਰ, ਵਿਜਾਤੀਈਸ਼੍ਵਰ ਦਾ ਅਪਣੇ ਆਤਮਾ ਵਿਚ ਤੱਤ੍ਵਾਂਤਰ ਵਸਤੂਆਂ ਥੀਂ ਰਹਿਤ ਇਕ ਪਰਮੇਸ਼੍ਵਰ ਹੈ ਏਸ ਲਈ ਪਰਮੇਸ਼੍ਵਰ ਦਾ ਨਾਮ ਅਦ੍ਵੈਤ ਹੈ। 'ਗਣਜੰਤੇ ਯੇਤੇ ਗੁਣਾ ਵਾ ਯੈਰਗਣਯੰਤਿ ਤੇ ਗੁਣਾः ਯੋ ਗੁਣੇਭਜੋ ਨਿਰਗਤः ਸ ਨਿਰਗੁਣ ਈਸ਼੍ਵਰः' ਜਿੰਨੇ ਸਤ, ਰਜ, ਤਮ, ਰੂਪ, ਰਸ, ਸਪਰਸ਼, ਗੰਧ, ਆਦੀ ਜੜ ਦੇ ਗੁਣ ਅਵਿਦਿਆ, ਅਲਪੱਗਤਾ, ਰਾਗ, ਦ੍ਵੇਸ਼ ਅਤੇ ਅਵਿਦਿਆ ਆਦੀ ਕਲੇਸ਼ ਜੀਵ ਦੇ ਗੁਣ ਹਨ ਉਨਾਂ ਥੀਂ ਜੋ ਪਰੇ ਹੈ ਏਸ ਵਿਚ 'ਅਸ਼ਬਦਮਸਪਰਸ਼ਮਰੂਪਮਵਜਵਮ' ਇਤਆਦੀ ਉਪਨਿਸ਼ਦਾਂ ਦਾ ਪ੍ਰਮਾਣ ਹੈ ਜੋ ਸ਼ਬਦ, ਸਪਰਸ਼, ਰੂਪ, ਆਦੀ ਗੁਣ ਰਹਿਤ ਹੈ ਏਸ ਲਈ ਪਰਮੇਸ਼੍ਵਰ ਦਾ ਨਾਮ ਨਿਰਗੁਣ ਹੈ 'ਯੋ ਗੁਣੈः ਸਹਵਰਤਤੇ ਸ ਸਗੁਣः' ਜੋ ਸਭ

ਦਾ ਗਿਆਨ ਸਰਵ ਸੁਖ ਪਵਿਤ੍ਰਤਾ ਅਨੰਤ ਬਲ ਆਦੀ ਗੁਣਾਂ ਥੀਂ ਯੁਕਤ ਹੈ ਏਸ ਲਈ ਪਰਮੇਸ਼੍ਵਰ ਦਾ ਨਾਮ 'ਸਗੁਣ' ਹੈ। ਜੀਕਣ ਪ੍ਰਿਥਵੀ ਗੰਧ ਆਦੀ ਗੁਣਾਂ ਥੀਂ ਸਗੁਣ, ਅਰ ਇਛਿਆ ਆਦੀ ਗੁਣਾਂ ਥੀਂ ਰਹਿਤ ਹੋਣ ਕਰਕੇ ਨਿਰ-ਗੁਣ ਹੈ ਉਕਣ ਜਗਤ ਅਰ ਜੀਵ ਦੇ ਗੁਣਾਂ ਥੀਂ ਪਰੇ ਹੋਣ ਕਰਕੇ ਪਰਮੇਸ਼੍ਵਰ 'ਨਿਰਗੁਣ' ਅਰ ਸਰਵੱਗ ਆਦੀ ਗੁਣਾਂ ਥੀਂ ਸਹਿਤ ਹੋਣ ਕਰਕੇ 'ਸਗੁਣ' ਹੈ। ਅਰਥਾਤ ਅਜੇਹਾ ਕੋਈ ਭੀ ਪਦਾਰਥ ਨਹੀਂ ਹੈ ਜੋ ਸਗੁਣਤਾ ਅਰ ਨਿਰ-ਗੁਣਤਾ ਤੋਂ ਵਖਰਾ ਹੋਵੇ ਜੀਕਣ ਚੇਤਨ ਦੇ ਗੁਣਾਂ ਥੀਂ ਵਖਰਾ ਹੋਣ ਕਰਕੇ ਜੜ ਪਦਾਰਥ ਨਿਰਗੁਣ, ਅਰ ਅਪਣੇ ਗੁਣਾਂ ਦੇ ਹੋਣ ਕਰਕੇ ਸਗੁਣ, ਉਕਣ ਜੜ ਦੇ ਗੁਣਾਂ ਥੀਂ ਰਹਿਤ ਹੋਣ ਕਰਕੇ ਜੀਵ ਨਿਰਗੁਣ ਅਰ ਇਛਿਆ ਆਦੀ ਅਪਣੇ ਗੁਣਾਂ ਦੇ ਹੋਣ ਕਰਕੇ ਸਗੁਣ, ਈਕਣ ਹੀ ਪਰਮੇਸ਼੍ਵਰ ਵਿਚ ਵੀ ਸਮਝਣਾ ਚਾਹੀਏ। 'ਅੰਤਰਯੰਤੁ ਸ਼ੀਲੰ ਯਸਯ ਸੋ ਅਯਮੰਤਰਯਾਮੀ' ਜੋ ਸਭ ਪ੍ਰਾਣੀ ਅਰ ਅਪ੍ਰਾਣੀ ਰੂਪ ਜਗਤ ਦੇ ਅੰਦਰ ਵਿਆਪਕ ਹੋਕੇ ਸਭ ਦਾ ਨਿਯਮ ਕਰਦਾ ਹੈ ਏਸ ਲਈ ਓਸ ਪਰਮੇਸ਼੍ਵਰ ਦਾ ਨਾਮ 'ਅੰਤ੍ਰਯਾਮੀ' ਹੈ। 'ਯੋ ਧਰਮੇ-ਰਾਜਤੇ ਸ ਧਰਮਰਾਜ:' ਜੋ ਧਰਮ ਹੀ ਵਿਚ ਪ੍ਰਕਾਸ਼ਮਾਨ ਅਰ ਅਧਰਮ ਥੀਂ ਰਹਿਤ ਧਰਮ ਦਾ ਹੀ ਪ੍ਰਕਾਸ਼ ਕਰਦਾ ਹੈ ਏਸ ਲਈ ਓਸ ਪਰਮੇਸ਼੍ਵਰ ਦਾ ਨਾਮ 'ਧਰਮਰਾਜ' ਹੈ (ਯਮੁਉਪਰਮੇ) ਏਸ ਧਾਤੂ ਥੀਂ 'ਯਮ' ਸ਼ਬਦ ਸਿੱਧ ਹੁੰਦਾ ਹੈ। 'ਯ: ਸਰਵਾਨ ਪ੍ਰਾਣਿਨੋ ਨਿਯੱਛਤਿ ਸ ਯਮ:' ਜੋ ਸਭ ਪ੍ਰਾਣੀਆਂ ਦੇ ਕਰਮ ਫਲ ਦੇਣ ਦੀ ਵਿਵਸਥਾ ਕਰਦਾ, ਅਰ ਸਭ ਅਨਯਾ ਦੇ ਕੰਮਾਂ ਥੀਂ ਪਰੇ ਰੈਂਹਦਾ ਹੈ ਏਸ ਲਈ ਪਰਮੇਸ਼੍ਵਰ ਦਾ ਨਾਮ 'ਯਮ' ਹੈ (ਭਜ ਸੇਵਾਯਾਮ) ਏਸ ਧਾਤੂ ਥੀਂ 'ਭਗ' ਏਸ ਥੀਂ 'ਮਤੁਪ' ਹੋਣ ਕਰਕੇ 'ਭਗਵਾਨ' ਸ਼ਬਦ ਸਿੱਧ ਹੁੰਦਾ ਹੈ। 'ਭਗ: ਸਕਲੈਸ਼੍ਵਰਯੰ ਸੇਵਨੰ ਵਾ ਵਿਦਯਤੇ ਯਸਯ ਸ ਭਗਵਾਨ' ਜੋ ਸੰਪੂਰਣ ਐਸ਼੍ਵਰਯ ਕਰਕੇ ਯੁਕਤ ਭਜਣੇ ਦੇ ਯੋਗ ਹੈ ਏਸ ਲਈ ਓਸ ਈਸ਼੍ਵਰ ਦਾ ਨਾਮ 'ਭਗਵਾਨ' ਹੈ। (ਮਨ ਗਯਾਨੇ) ਏਸ ਧਾਤੂ ਥੀਂ 'ਮਨੁ' ਸ਼ਬਦ ਬਣਦਾ ਹੈ। 'ਯੋ ਮਨਯਤੇ ਸ ਮਨੁ:' ਜੋ ਮਨੁ ਅਰਥਾਤ ਵਿਗਿਆਨਸ਼ੀਲ ਅਰ ਮੰਨਣੇ ਯੋਗ ਹੈ ਏਸ ਲਈ ਓਸ ਪਰਮੇਸ਼੍ਵਰ ਦਾ ਨਾਮ 'ਮਨੁ' ਹੈ। (ਪ੍ਰਿਪਾਲਨਪੂਰਣਯੋ:) ਏਸ ਧਾਤੂ ਥੀਂ ਪੁਰਸ਼ ਸ਼ਬਦ ਸਿਧ ਹੋਇਆ ਹੈ। 'ਯ: ਸ੍ਵਵਯਾਪਤਯਾ ਚਰਾਚਰੰ ਜਗਤ ਪ੍ਰਿਣਾਤਿ ਪੂਰਯਤਿ ਵਾ ਸ ਪੁਰਸ਼:' ਜੋ ਸਭ ਜਗਤ ਵਿਚ ਪੂਰਣ ਹੋ ਰਹਿਆ ਹੈ ਏਸ ਲਈ ਓਸ ਪਰਮੇਸ਼੍ਵਰ ਦਾ ਨਾਮ 'ਪੁਰਸ਼' ਹੈ (ਡੁਭ੍ਰਿਞ ਧਾਰਣਪੋ-ਸ਼ਣਯੋ:) 'ਵਿਸ਼੍ਵ' ਪੂਰਵਕ ਏਸ ਧਾਤੂ ਥੀਂ ਵਿਸ਼੍ਵੰਭਰ ਸ਼ਬਦ ਸਿੱਧ ਹੁੰਦਾ ਹੈ। 'ਯੋ ਵਿਸ਼੍ਵੰ ਬਿਭਰਤਿ ਧਰਤਿ ਪੁਸ਼ਣਾਤਿ ਵਾ ਸ ਵਿਸ਼੍ਵੰਭਰੋ ਜਗਦੀਸ਼੍ਵਰ:' ਜੋ ਜਗਤ ਦਾ ਧਾਰਣ ਅਰ ਪਾਲਨ ਕਰਦਾ ਹੈ ਏਸ ਲਈ ਓਸ ਪਰਮੇਸ਼੍ਵਰ ਦਾ ਨਾਮ 'ਵਿਸ਼੍ਵੰਭਰ' ਹੈ। (ਕਲ ਸੰਖਯਾਨੇ) ਏਸ ਧਾਤੂ ਥੀਂ 'ਕਾਲ' ਸ਼ਬਦ ਬਣਿਆ ਹੈ।

‘ਕਲਯਤਿ ਸੰਖਯਾਤਿ ਸਰਬਾਨ ਪਦਾਰਥਾਨ ਸ ਕਾਲ:’ ਜੋ ਜਗਤ ਦੇ ਸਭ ਪਦਾਰਥ ਅਰ ਜੀਵਾਂ ਦੀ ਸੰਖਯਾ ਕਰਦਾ ਹੈ ਇਸ ਲਈ ਉਸ ਪਰਮੇਸ਼੍ਵਰ ਦਾ ਨਾਮ ‘ਕਾਲ’ ਹੈ। (ਸ਼ਿਸ਼੍ਲ੍ਰਿਵਿਸ਼ੇਸ਼ਣੇ) ਇਸ ਧਾਤੂ ਥੀਂ ‘ਸ਼ੇਸ਼’ ਸ਼ਬਦ ਸਿੱਧ ਹੁੰਦਾ ਹੈ। ‘ਯ: ਸ਼ਿਸ਼ਯਤੇ ਸ ਸ਼ੇਸ਼:’ ਜੋ ਉਤਪੱਤੀ ਅਰ ਪਰਲੈ ਥੀਂ ਸ਼ੇਸ਼ ਅਰਥਾਤ ਬਚ ਰਹਿਆ ਹੈ ਇਸ ਲਈ ਉਸ ਪਰਮੇਸ਼੍ਵਰ ਦਾ ਨਾਮ ‘ਸ਼ੇਸ਼’ ਹੈ। (ਆਪਲ੍ਰਿਵਯਾਪ੍ਤੌ) ਇਸ ਧਾਤੂ ਥੀਂ ਆਪਤ ਸ਼ਬਦ ਸਿੱਧ ਹੁੰਦਾ ਹੈ। ‘ਯ: ਸਰਵਾਨ ਧਰਮਾਤਮਨ: ਆਪ੍ਨੋਤਿ ਵਾ ਸਰਵੈਰਧਰਮਾਤਮਭਿਰਾਪਯਤੇ ਛਲਾਦਿਰਹਿਤ: ਸ ਆਪ੍ਤ:’ ਜੋ ਸਤ ਉਪਦੇਸ਼ ਸਕਲ ਵਿਦਿਆ ਯੁਕਤ, ਸਭ ਧਰਮਾਤਮਾ ਮਨੁਸ਼ਾਂ ਨੂੰ ਪ੍ਰਾਪਤ ਹੁੰਦਾ ਅਰ ਧਰਮਾਤਮਾ ਲੋਕਾਂ ਥੀਂ ਪ੍ਰਾਪਤ ਹੋਣ ਯੋਗ ਛਲ, ਕਪਟ ਆਦੀ ਥੀਂ ਰਹਿਤ ਹੈ ਇਸ ਲਈ ਉਸ ਪਰਮਾਤਮਾ ਦਾ ਨਾਮ ‘ਆਪਤ’ ਹੈ।(ਡੁਕ੍ਰਿਞਕਰਣੇ) ‘ਸ਼ਮ’ ਪੂਰਵਕ ਇਸ ਧਾਤੂ ਥੀਂ ‘ਸ਼ੰਕਰ’ ਸ਼ਬਦ ਸਿੱਧ ਹੋਇਆ ਹੈ। ‘ਯ: ਸ਼ੰਕਲਯਾਣੰ ਸੁਖੰ ਕਰੋਤਿ ਸ ਸ਼ੰਕਰ:’ ਜੋ ਕਲਯਾਣ ਅਰਥਾਤ ਸੁਖਦਾ ਕਰਨ ਹਾਰਾ ਹੈ ਇਸ ਲਈ ਉਸ ਈਸ਼੍ਵਰ ਦਾ ਨਾਮ ‘ਸ਼ੰਕਰ’ ਹੈ ‘ਮਹਤ’ ਸ਼ਬਦ ਪੂਰਵਕ ‘ਦੇਵ’ ਸ਼ਬਦ ਥੀਂ ‘ਮਹਾਦੇਵ’ ਸਿੱਧ ਹੁੰਦਾ ਹੈ। ‘ਯੋ ਮਹਤਾਂ ਦੇਵ: ਸ ਮਹਾਦੇਵ:’ ਜੋ ਮਹਾਨਦੇਵਾਂ ਦਾ ਦੇਵ ਅਰਥਾਤ ਵਿਦਵਾਨਾਂ ਦਾ ਵੀ ਵਿਦਵਾਨ ਸੂਰਯ ਆਦੀ ਪਦਾਰਥਾਂ ਦਾ ਪ੍ਰਕਾਸ਼ਕ ਹੈ ਇਸ ਲਈ ਉਸ ਪਰਮੇਸ਼੍ਵਰ ਦਾ ਨਾਮ ‘ਮਹਾਦੇਵ’ ਹੈ। (ਪ੍ਰੀਞ ਤਰਪਣੇਕਾਂਤੌਚ) ਇਸ ਧਾਤੂ ਥੀਂ ‘ਪ੍ਰਿਯ’ ਸ਼ਬਦ ਸਿੱਧ ਹੁੰਦਾ ਹੈ। ‘ਯ: ਪ੍ਰਿਣਾਤਿ ਪ੍ਰੀਯਤੇ ਵਾ ਸ ਪ੍ਰਿਯ:’ ਜੋ ਸਭ ਧਰਮਾਤਮਾ ਮੁਕਤੀ ਦੀ ਇਛਿਆ ਕਰਨ ਵਾਲਿਆਂ ਅਰ ਸ਼੍ਰੇਸ਼ਟ ਜਨਾਂ ਨੂੰ ਪ੍ਰਸੰਨ ਕਰਦਾ ਅਰ ਸਭ ਨੂੰ ਕਾਮਨਾ ਦੇ ਯੋਗ ਹੈ ਇਸ ਲਈ ਉਸ ਈਸ਼੍ਵਰ ਦਾ ਨਾਮ ‘ਪ੍ਰਿਯ’ ਹੈ।(ਭੂ ਸੱਤਾਯਾਮ) ‘ਸ੍ਵਯੰ’ ਪੂਰਵਕ ਇਸ ਧਾਤੂ ਥੀਂ ‘ਸ੍ਵਯੰਭਵ’ ਸ਼ਬਦ ਸਿਧ ਹੁੰਦਾ ਹੈ। ‘ਯ: ਸ੍ਵਯੰ ਭਵਤਿ ਸ ਸ੍ਵਯੰਭੂਰੀਸ਼੍ਵਰ:’ ਜੋ ਅਪਣੇ ਆਪ ਹੀ ਕਿਸੇ ਥੀਂ ਕਦੀ ਉਤਪੰਨ ਨਹੀਂ ਹੋਇਆ ਹੈ ਇਸ ਲਈ ਉਸ ਪਰਮਾਤਮਾ ਦਾ ਨਾਮ ‘ਸ੍ਵਯੰਭੂ’ ਹੈ। (ਕੁਸ਼ਬਦੇ) ਇਸ ਧਾਤੂ ਥੀਂ ‘ਕਵੀ’ ਸ਼ਬਦ ਸਿੱਧ ਹੁੰਦਾ ਹੈ। ‘ਯ: ਕੌਤਿ ਸ਼ਬਦਯਤਿ ਸਰਵਾ ਵਿਦਯਾ: ਸ ਕਵਿਰੀਸ਼੍ਵਰ:’ ਜੋ ਵੇਦ ਦੁਆਰਾ ਸਭ ਵਿਦਿਆ ਦਾ ਉਪਦੇਸ਼ ਕਰਨ ਹਾਰਾ ਅਰ ਵੇੱਤਾ ਹੈ ਇਸ ਲਈ ਉਸ ਪਰਮੇਸ਼੍ਵਰ ਦਾ ਨਾਮ ‘ਕਵੀ’ ਹੈ। (ਸ਼ਿਵੁ ਕਲਯਾਣੇ) ਇਸ ਧਾਤੂ ਥੀਂ ‘ਸ਼ਿਵ’ ਸ਼ਬਦ ਸਿੱਧ ਹੁੰਦਾ ਹੈ। ‘ਬਹੁਲਮੇਤਤਨਿਦਰਸ਼ਨਮ’ ਇਸ ਥੀਂ ਸ਼ਿਵ ਸਾਧੂ ਮੰਨਿਆਂ ਜਾਂਦਾ ਹੈ ਜੋ ਕਲਯਾਣ ਸਰੂਪ ਅਰ ਕਲਯਾਣਤਾ ਦਾ ਕਰਨ ਹਾਰਾ ਹੈ ਇਸ ਲਈ ਉਸ ਪਰਮੇਸ਼੍ਵਰਦਾ ਨਾਮ ‘ਸ਼ਿਵ’ ਹੈ।

ਇਹ ੧੦੦ ਸੌ ਨਾਮ ਪਰਮੇਸ਼੍ਵਰ ਦੇ ਲਿਖੇ ਹਨ ਪਰੰਤੂ ਇਨਾਂ ਤੋਂ ਭਿੰਨ ਪਰਮੇਸ਼੍ਵਰ ਦੇ ਅਸੰਖ ਨਾਮ ਹਨ ਕਿਉਂਕਿ ਜੀਕਣ ਪਰਮੇਸ਼੍ਵਰ ਦੇ ਅਨੰਤ ਗੁਣ, ਕਰਮ, ਸੁਭਾਵ, ਹਨ ਉਕਣ ਉਸਦੇ ਅਨੰਤ ਨਾਮ ਵੀ ਹਨ। ਉਨਾਂ ਵਿਚੋਂ

ਪ੍ਰਤੇਕ ਗੁਣ, ਕਰਮ, ਅਤ ਸੁਭਾਵ, ਦਾ ਇਕ ਇਕ ਨਾਮ ਹੈ ਏਸ ਲਈ ਇਹ ਮੇਰੇ ਲਿਖੇ ਹੋਏ ਨਾਮ ਸਮੁੰਦ੍ਰ ਦੇ ਸਾਮਣੇ ਬੂੰਦ ਦੀ ਨਿਆਂਈ ਹਨ ਕਿਉਂ ਜੋ ਵੇਦ ਆਦੀ ਸ਼ਾਸਤ੍ਰਾਂ ਵਿਚ ਪਰਮਾਤਮਾ ਦੇ ਅਸੰਖ ਗੁਣ, ਕਰਮ, ਸੁਭਾਵ, ਵਿਖਿਆਤ ਕੀਤੇ ਹਨ ਉਨਾਂ ਦੇ ਪੜ੍ਹਨ ਪੜ੍ਹਾਨ ਨਾਲ ਬੋਧ ਹੋ ਸਕਦਾ ਹੈ ਅਰ ਹੋਰ ਪਦਾਰਥਾਂ ਦਾ ਗਿਆਨ ਵੀ ਉਨਾਂ ਨੂੰ ਪੂਰਾ ਪੂਰਾ ਹੋ ਸਕਦਾ ਹੈ। ਜੋ ਵੇਦ ਆਦੀ ਸ਼ਾਸਤ੍ਰਾਂ ਨੂੰ ਪੜ੍ਹਦੇ ਹਨ।

(ਪ੍ਰਸ਼ਨ) ਜੀਕਣ ਹੋਰ ਗ੍ਰੰਥ ਬਣਾਨ ਵਾਲੇ ਆਦਿ, ਮੱਧ, ਅਰ ਅੰਤ ਵਿਚ ਮੰਗਲਾਚਰਣ ਕਰਦੇ ਹਨ ਉਕਣ ਤੁਸਾਂ ਨੇ ਕੁਝ ਵੀ ਨਾ ਲਿਖਿਆ ਨਾ ਕੀਤਾ। (ਉਤ੍ਰ) ਈਕਣ ਸਾਨੂੰ ਕਰਨਾ ਯੋਗ ਨਹੀਂ ਕਿਉਂਕਿ ਜੋ ਆਦਿ ਮੱਧ ਅਰ ਅੰਤ ਵਿਚ ਮੰਗਲ ਕਰੇਗਾ ਤਾਂ ਉਸਦੇ ਗ੍ਰੰਥ ਵਿਚ ਆਦਿ ਮੱਧ ਤਥਾ ਅੰਤ ਦੇ ਵਿਚਕਾਰ ਜੋ ਕੁਝ ਲੇਖ ਹੋਵੇਗਾ ਉਹ ਅਮੰਗਲ ਹੀ ਰਹਵੇਗਾ ਏਸ ਲਈ

**'ਮੰਗਲਾਚਰਣੰ ਸ਼ਿਸ਼੍ਟਾਚਾਰਾਤਫਲਦਰਸ਼ਨਾ ਛ੍ਰੁਤਿਤਸ਼੍ਚੇਤਿ'**

ਏਹ ਸਾਂਖਯ ਸ਼ਾਸਤ੍ਰਦਾਸੂਤ੍ਰਹੈ ਏਸਦਾ ਏਹ ਅਭਿਪ੍ਰਾਯਹੈਕਿ ਜੋ ਨਿਆਇ ਪਖਛਪਾਤ ਰਹਿਤ, ਸਤ ਵੇਦ ਵਿਚ ਕਹੇ ਹੋਏ ਈਸ਼੍ਵਰ ਦੀ ਆਗਿਆ ਹੈ ਉਸੇ ਦਾ ਯਥਾਵਤ ਸਭ ਥਾਂ ਅਰ ਸਦਾ ਆਚਰਣ ਕਰਨਾ ਮੰਗਲਾਚਰਣ ਕਹਾਉਂਦਾ ਹੈ। ਗ੍ਰੰਥ ਦੇ ਅਰੰਭ ਥੀਂ ਲੈਕੇ ਸਮਾਪਤੀ ਤੀਕਰ ਸਤ੍ਯਾਚਾਰ ਦਾ ਕਰਨਾ ਹੀ ਮੰਗਲਾਚਰਣ ਹੈ। ਨਾਕਿ ਕਿਦੇ ਮੰਗਲ ਅਰ ਕਿਦੇ ਅਮੰਗਲ ਲਿਖਣਾ ਵੇਖੋ ਮਹਾਸ਼ਯ ਮਹਾਰਿਸ਼ੀਆਂ ਦੇ ਲੇਖ ਨੂੰ :—

**ਯਾਨ੍ਯਨਵਦ੍ਯਾਨਿ ਕਰਮਾਣਿ ਤਾਨਿ ਸੇਵਿਤਵ੍ਯਾਨਿ ਨੋਇਤਰਾਣਿ।** ਤੈਤਿਰੀਯੋਪਨਿਸ਼ਦ ਪ੍ਰਪਾਠਕ ੭ ਅਨੁਵਾਕ ੧੧।

ਏਹ ਤੈਤ੍ਰੀਯੋਪਨਿਸ਼ਦ ਦਾ ਬਚਨ ਹੈ ਹੇ ਸੰਤਾਨੋ ਜੋ ਆਨੰਦਨੀਯ ਅਰਥਾਤ ਧਰਮ ਯੁਕਤ ਕਰਮ ਹਨ ਉਹੋ ਹੀ ਤੁਹਾਨੂੰ ਕਰਨੇ ਯੋਗ ਹਨ ਅਧਰਮ ਯੁਕਤਨਹੀਂ ਏਸ ਲਈ ਜੋ ਨਵਿਆਂ ਗ੍ਰੰਥਾਂਵਿਚ'ਸ੍ਰੀਗਣੇਸ਼ਾਯਨਮਃ''ਸੀਤਾਰਾਮਾ ਭ੍ਯਾਂਨਮਃ' ਰਾਧਾਕ੍ਰਿਸ਼ਨਾਭ੍ਯਾਂਨਮਃ' 'ਸ੍ਰੀ ਗੁਰੂ ਚਰਣਾਰਵਿਦਾਭ੍ਯਾਂ ਨਮਃ' ਹਨੂਮਤੇ ਨਮਃ' 'ਦੁਰਗਾਯੈ ਨਮਃ' 'ਵਟੁਕਾਯ ਨਮਃ' 'ਭੈਰਵਾਯਨਮਃ' 'ਸ਼ਿਭਾਯ ਨਮਃ''ਸਰਸ੍ਵਤ੍ਯੈ ਨਮਃ' 'ਨਾਰਾਯਣਾਯ ਨਮਃ' ਇਤਿਆਦੀਲੇਖ ਵੇਖਣਵਿਚ ਆਉਂਦੇ ਹਨ ਉਹਨਾਂ ਨੂੰ ਬੁਧੀਮਾਨ ਲੋਗ ਵੇਦ ਅਰ ਸ਼ਾਸਤ੍ਰ ਥੀਂ ਵਿਰੁੱਧ ਹੋਣ ਕਰਕੇ ਮਿਥਿਆ ਹੀ ਸਮਝਦੇ ਹਨ ਕਿਉਂਕਿ ਵੇਦ ਅਰ ਰਿਸ਼ੀਆਂਦੇ ਗ੍ਰੰਥਾਂ ਵਿਚ

ਕਿਤੇ ਅਜੇਹਾ ਮੰਗਲਾਚਰਣ ਵੇਖਣ ਵਿਚ ਨਹੀਂ ਅਉਂਦਾ ਅਰ ਆਰਸ਼ ਗ੍ਰੰਥਾਂ ਵਿਚ 'ਓਮ' ਤਥਾ 'ਅਥ' ਸ਼ਬਦ ਤਾਂ ਵੇਖਣ ਵਿਚ ਆਉਂਦੇ ਹਨ। ਵੇਖੋ :—

ਅਥ ਸ਼ਬਦਾਨੁਸ਼ਾਸਨਮ ਅਥੇਤਜਯੰ ਸ਼ਬਦੋ ਅਧਿ-ਕਾਰਾਰਥਃ ਪ੍ਰਯੁਜਯਤੇ । ਇਤਿ ਵਯਾਕਰਣਮਹਾਭਾਸ਼ਯੇ

'ਅਥਾਤੋ ਧਰਮ ਜਿਜਞਾਸਾ' ਅਥੇਤਯਾਨੰਤਰਯੇ ਵੇਦਾ ਧਯਯਨਾਨੰਤਰਮ । ਇਤਿ ਪੂਰਵਮੀਮਾਂਸਾਯਾਮ।

'ਅਥਾਤੋਧਰਮਵਯਾਖਯਾਸਯਾਮਃ' ਅਥੇਤਿ ਧਰਮ ਕਥਨਾਨੰਤਰੰ ਧਰਮਲਖਛਣੰ ਵਿਸ਼ੇਸ਼ੇਣ ਵਯਾਖਯਾ-ਸਯਾਮਃਵੈਸ਼ੇਸ਼ਿਕਦਰਸ਼ਨੇ' ॥

'ਅਥ ਯੋਗਾਨੁਸ਼ਾਸਨਮ'
ਅਥੇਤਯਯਮਧਿਕਾਰਾਰਥਃ । ਯੋਗ ਸ਼ਾਸਤ੍ਰ ।

'ਅਥਤ੍ਰਿਵਿਧਦੁਃਖਾਤਯੰਤ ਨਿਵ੍ਰਿਤਿਰਤਯੰਤਪੁਰੁਸ਼ਾਰਥਃ'
ਸਾਂਸਾਰਿਕਵਿਸ਼ਯਭੋਗਾਨੰਤਰਤ੍ਰਿਵਿਧਦੁਃਖਾਤਯੰਤਨਿਵ੍ਰਿਤਯਰਥਃ ਪ੍ਰਯਤ੍ਨਃ ਕਰਤਵ ਯਃ । ਸਾਂਖ ਸ਼ਾਸਤ੍ਰ।

'ਅਥਾਤੋਬ੍ਰਹਮਜਿਜਞਾਸਾਂ' । ਵੇਦਾਂਤ ਸੂਤ੍ਰ।

'ਓਮਿਤਯੇ ਤਦਖਛਰਮੁਦਗੀਥਮੁਪਾਸੀਤ' ।
ਛਾਂਦੋਗਯੋਪਨਿਸ਼ਦ ਬਚਨ ।

'ਓਮਿਤਯੇਤਦਖਛਰਮਿਦਗੁਅੰ ਸਰਵੰ ਤਸਯੋਪ-ਵਯਾਖਯਾਨਮ' । ਇਦੰਚ ਮਾਂਡੂਕਯੋਪਨਿਸ਼ਦ ਵਚਨਮ ।

ਈਕਣ ਹੀ ਹੋਰ ਰਿਸ਼ੀਆਂ ਦੇ ਗ੍ਰੰਥਾਂ ਵਿਚ, 'ਓਮ' ਅਰ 'ਅਥ' ਸ਼ਬਦ ਲਿਖੇ ਹਨ ਊਕਣ ਹੀ (ਅਗ੍ਨਿ, ਇਟ, ਅਗ੍ਨ,ਯੇਤ੍ਰਿਸ਼ਪ੍ਤ:ਪਰਿਯੰਤਿ) ਏਹ ਸ਼ਬਦ ਚੌਹਾਂ ਵੇਦਾਂ ਦੇ ਆਦਿ ਵਿਚ ਲਿਖੇ ਹਨ 'ਸ਼੍ਰੀ' ਗਣੇਸ਼ਾਯ ਨਮ:' ਇਤਿਆਦੀ ਸ਼ਬਦ ਕਿਦੇ ਨਹੀ ਅਰ ਜੋ ਵੈਦਿਕ ਲੋਕ ਵੇਦ ਦੇ ਆਰੰਭ ਵਿਚ 'ਹਰੀਓਮ' ਲਿਖਦੇ ਅਰ ਪੜਦੇ ਹਨ ਏਹ ਪੁਰਾਣਕ ਅਰ ਤਾਂਤ੍ਰਿਕ ਲੋਕਾਂ ਦੀ ਮਿਥਿਆ ਕਲਪਣਾ ਤੋਂ ਸਿਖੇ ਹਨ ਵੇਦ ਆਦੀ ਸ਼ਾਸਤ੍ਰਾਂ ਵਿਚ 'ਹਰੀ' ਸ਼ਬਦ ਆਦਿ ਵਿਚ ਕਿਤੇ ਨਹੀਂ। ਏਸ ਲਈ 'ਓਮ' ਵਾ 'ਅਥ' ਸ਼ਬਦ ਹੀ ਗ੍ਰੰਥ ਦੇ ਆਦਿ ਵਿਚ ਲਿਖਣਾ ਚਾਹੀਏ। ਏਹ ਕਿੰਚਿਤ ਮਾਤ੍ਰ ਈਸ਼੍ਰ ਦੇ ਵਿਸ਼ੇ ਵਿਚ ਲਿਖਿਆ ਏਸ ਤੋਂ ਅਗੇ ਸਿਖਿਆ ਦੇ ਵਿਸ਼ੇ ਵਿਚ ਲਿਖਿਆ ਜਾਵੇਗਾ॥

ਇਤਿ ਸ਼੍ਰੀਮਦ੍ਦਯਾਨੰਦਸਰਸ੍ਵਤੀ ਸੁਆਮੀ ਕ੍ਰਿਤੇ ਸਤਯਾਰਥਪ੍ਰਕਾਸ਼ੇ<br>ਸੁਭਾਸ਼ਾਵਿਭੂਸ਼ਿਤ ਈਸ਼ਰਨਾਮ ਵਿਸ਼ਯੇ<br>ਪ੍ਰਥਮ: ਸਮੁਲਾਸ:ਸੰਪੂਰਣ:।

---

ਸ਼੍ਰੀ ਸੁਆਮੀ ਦਯਾਨੰਦ ਸਰਸ੍ਵਤੀ ਸੁਆਮੀ ਕ੍ਰਿਤ ਸਤਯਾਰਥਪ੍ਰਕਾਸ਼<br>ਭਾਸ਼ਾ ਵਿਭੂਸ਼ਿਤ ਦੇ ਗੁਰਮੁਖੀ ਅਨੁਵਾਦ ਦਾ ਈਸ਼੍ਵਰ<br>ਨਾਮ ਵਿਸ਼ਯਕ ਪ੍ਰਥਮ ਸਮੁੱਲਾਸ<br>ਸਮਾਪਤ ਹੋਇਆ।

---

# ਦੂਜਾ ਸਮੁੱਲਾਸ।

## ਮਾਤ੍ਰੀਮਾਨਪਿਤ੍ਰੀਮਾਨਾਚਾਰਯਵਾਨ ਪੁਰੁਸ਼ੋ ਵੇਦ।

ਇਹ ਸ਼ਤਪਥ ਬ੍ਰਾਹਮਣ ਗ੍ਰੰਥ ਦਾ ਵਚਨ ਹੈ, ਸਚਮੁਚ ਜਦ ਤਿੰਨ ਉੱਤਮ ਸਿਖਜ਼ਾ ਦੇਣ ਵਾਲੇ ਅਰਥਾਤ ਇਕ ਮਾਂ ਦੂਜਾ ਪਿਉ ਤੇ ਤੀਜਾ ਗੁਰੂ ਹੋਵੇ ਤਦਹੀ ਮਨੁਸ਼ ਗਯਾਨਵਾਨ ਹੁੰਦਾ ਹੈ ਉਹ ਕੁਲ ਧੰਨ ਉਹ ਸੰਤਾਨ ਵਡੀ ਭਾਗਵਾਨ ਹੈ ਜਿਹਦੇ ਮਾਤਾ ਪਿਤਾ ਧਰਮ ਤੇ ਚਲਨ ਵਾਲੇ ਅਰ ਵਿਦਯਾਵਾਨ ਹੋਂਨ ਸੰਤਾਂਨ ਨੂੰ ਜਿੰਨਾਂ ਮਾਂ ਕੋਲੋਂ ਉਪਦੇਸ਼ ਅਰ ਉਪਕਾਰ ਪਹੁੰਚਦਾ ਹੈ ਉਨਾਂ ਹੋਰ ਕਿਸੇ ਕੋਲੋਂ ਨਹੀਂ ਪਹੁੰਚਦਾ, ਜਿੰਨਾਂ ਮਾਂ ਬਾਲ ਬਚਿਆਂ ਨੂੰ ਪ੍ਰੇਮ ਕਰਦੀ ਅਰ ਉਨਾਂ ਦਾ ਹਿਤ ਕਰਨਾ ਚਾਹੁੰਦੀ ਹੈ ਉਨਾਂ ਹੋਰ ਕੋਈ ਨਹੀਂ ਚਾਹੁੰਦਾ ਇਸੇ ਗੱਲ ਕਰਕੇ ਉਪਰਲੇ ਵਚਨ ਵਿਚ ਮਾਤ੍ਰੀਮਾਨ ਲਿਖਿਆ ਹੈ ਜਿਸਦਾ ਅਰਥ ਇਹ ਹੈ ਕਿ ਜੇਹਦੀ ਧਰਮ ਤੇ ਚਲਨ ਵਾਲੀ ਅਤੇ ਚੰਗੇ ਕਰਮ ਕਰਨ ਵਾਲੀ ਮਾਂ ਹੋਵੇ ਉਹਨੂੰ ਮਾਤ੍ਰੀਮਾਨ ਕਹਿੰਦੇ ਹਨ, ਧੰਨ ਉਹ ਮਾਂ ਹੈ ਜੇਹੜੀ ਗਰਭਾਧਾਨ ਦੇ ਵੇਲੇ ਤੋਂ ਲੈਕੇ ਜਦ ਤੀਕਰ ਪੂਰੀ ਵਿਦਯਾ ਨਾ ਹੋਵੇ ਤਦ ਤੀਕਣ ਉਹ ਚੰਗੇ ਸੁਭਾਉ ਦਾ ਉਪਦੇਸ਼ ਕਰੇ ॥

ਮਾਂ ਪਿਉ ਨੂੰ ਅਤਿ ਉਚਿਤ ਹੈ ਕਿ ਗਰਭ ਹੋਣ ਤੋਂ ਪਹਿਲੇ ਗਰਭ ਦੇ ਦਿਨਾਂ ਵਿਚ ਤੇ ਉਸਤੋਂ ਪਿਛੇ ਨਸ਼ੇ ਵਾਲੀਆਂ ਅਤੇ ਸ਼ਰਾਬ ਅਤੇ ਬਦਬੋ ਵਾਲੀਆਂ ਅਤੇ ਰੁੱਖੀਆਂ ਅਤੇ ਬੁਧ ਦੇ ਨਸ਼੍ਟ ਕਰਨ ਵਾਲੀਆਂ ਚੀਜਾਂ ਨੂੰ ਛਡਕੇ ਸ਼ਾਂਤੀ ਦੇ ਦੇਣ ਵਾਲੀਆਂ ਦੇਹ ਨੂੰ ਅਰੋਗ ਰੱਖਣ ਵਾਲੀਆਂ ਅਰ ਬਲ ਬੁਧਿ ਜੋਰ ਦੇ ਵਧਾਨ ਵਾਲੀਆਂ ਚੀਜ਼ਾਂ ਜਿਨਾਂ ਦੇ ਖਾਣ ਨਾਲ ਮਨੁਸ਼ ਚੰਗੇ ਸੁਭਾਉ ਵਾਲਾ ਹੋਕੇ ਸਭਤਾ ਵਾਲਾ ਹੁੰਦਾ ਹੈ ਉਹ ਚੀਜਾਂ ਅਰਥਾਤ ਘਿਉ, ਦੁਧ, ਮਿੱਠਾ, ਅੱਨ, ਅਨਾਜ ਆਦੀ ਉੱਤਮ ਚੀਜਾਂ ਨੂੰ ਖਾਂਦੇ ਪੀਂਦੇ ਰਹਿਨ ਜਿਸ ਕਰਕੇ ਰਜਸ, ਵੀਰਯ, ਸਭਨਾਂ ਦੋਸ਼ਾਂ ਤੋਂ ਰਹਿਤ ਹੋਕੇ ਅਤੀ ਉੱਤਮ ਗੁਣ ਵਾਲਾ ਹੋਵੇ ਰਿਤੂ ਗਮਨ ਦੀ ਇਸ ਵਿਧੀ ਤੇ ਚਲਨ ਅਰਥਾਤ ਰਜੋਦਰਸ਼ਨ ਦੇ ਪੰਜਵੇਂ ਦਿਨਥੀਂ ਸੋਲਵੇਂ ਦਿਨ ਤੋੜੀ ਰਿਤੂ ਦਾਨ ਦੇਣਦਾ ਸਮਾ ਹੈ ਉਨਾਂ ਦਿਨਾਂ ਵਿਚੋਂ ਪਹਿਲੇ ਚਾਰ ਦਿਨ ਛਡ ਦੇਣੇ ਚਾਹੀਏ ਬਾਕੀ ਰਹੇ ਬਾਰਾਂ ਦਿਨ, ਉਨਾਂ ਵਿਚੋਂ ਇਕਾਦਸ਼ੀ ( ਯਾਹਰਵੀਂ ) ਤ੍ਰਯੋਦਸ਼ੀ ( ਤੇਹਰਵੀਂ ) ਰਾਤ ਨੂੰ ਭੀ ਛਡ ਦੇਵੇ, ਬਾਕੀ ਰਹ ਗਈਆਂ ਦਸ ਰਾਤਾਂ, ਉਨਾਂ ਵਿਚ ਗਰਭਾਧਾਨ ਕਰਨਾ ਉੱਤਮ ਹੈ ਰਜੋਦਰਸ਼ਨ ਦੇ ਦਿਨ ਥੀਂ ਸੋਲਵੀਂ ਰਾਤ ਦੇ ਪਿਛੋਂ ਸਮਾਗਮ ਨਹੀਂ ਕਰਨਾ

ਇਸੇ ਤਰ੍ਹਾਂ ਨਾਲ ਜਦ ਤੀਕਰ ਫੇਰ ਰਿਤੂ ਦਾਨ ਦਾ ਸਮਾ ਨ ਆਵੇ ਤਦ ਤੀਕਨ ਅਰ ਗਰਭ ਠਹਿਰ ਜਾਣਦੇ ਪਿਛੋਂ ਇਕ ਵਰ੍ਹੇ ਤਾਈਂ ਜਾਂ ਜਦ ਤੀਕਰ ਦੋਹਾਂ ਦਾ ਸ਼ਰੀਰ ਅਰੋਗ ਅਰ ਇਕ ਦੂਜੇ ਦੀ ਪ੍ਰਸੰਨਤਾ ਅਰ ਕਿਸੇ ਤਰਾਂ ਦੀ ਚਿੰਤਾ ਨ ਹੋਵੇ ਤਦ ਤੋੜੀ ਸਮਾਗਮ ਨਹੀਂ ਕਰਨਾ ਚਾਹੀਦਾ ਜਿਸ ਤਰਾਂ ਚਰਕ ਸੁਸ਼ਰੁਤ ਗ੍ਰੰਥਾਂ ਵਿਚ ਭੋਜਨ ਛਾਦਨ ਦੀ ਵਿਧਿ ਲਿਖੀ ਹੈ ਅਰ 'ਮਨੂਸਿਮ੍ਰਿਤੀ' ਗ੍ਰੰਥ ਵਿਚ ਇਸਤ੍ਰੀ ਪੁਰਸ਼ ਦੀ ਪ੍ਰਸੰਨਤਾ ਦੀ ਰੀਤੀ ਲਿਖੀ ਹੈ ਉਸੇ ਤਰਾਂ ਨਾਲ ਕਰਨ ਅਰ ਵਰਤਨ,ਗਰਭ ਠਹਿਰ ਜਾਨਤੋਂ ਪਿਛੋਂ ਇਸਤ੍ਰੀਨੂੰ ਵਡੀ ਸਾਵਧਾਨੀ ਨਾਲ ਭੋਜਨ ਛਾਦਨ ਕਰਨਾ ਚਾਹੀਦਾ ਹੈ ਅਰ ਇਹ ਗਲ ਯਾਦ ਰਖਨ ਕਿ ਗਰਭ ਠਹਿਰਨ ਤੇ ਇਕ ਵਰ੍ਹਾ ਪਿਛੇ ਇਸਤ੍ਰੀ ਪੁਰਸ਼ ਸੰਗ ਨ ਕਰਨ, ਬੁਧੀ ਬਲ ਰੂਪ ਅਰੋਗਤਾ, ਪ੍ਰਾਕ੍ਰਮ, ਸ਼ਾਂਤੀ ਆਦੀ ਦੇ ਦੇਣ ਵਾਲੇ ਪਦਾਰਥਾਂ ਨੂੰ ਇਸਤ੍ਰੀ ਖਾਂਦੀ ਪੀਂਦੀ ਰਹੇ ਜਦ ਤੀਕਨ ਬੱਚੇ ਦਾ ਜਨਮ ਨਾ ਹੋਵੇ ॥

ਜਦ ਬੱਚਾ ਜੰਮੇਂ ਤਦ ਚੰਗੇ ਸੁਗੰਧੀ ਵਾਲੇ ਪਾਣੀ ਨਾਲ ਬਾਲਕ ਨੂੰ ਸਨਾਨ ਕਰਾਨ ਅਰ ਨਾੜੂ ਕੱਟਨ ਤੋਂ ਪਿਛੇ ਸੁਗੰਧੀ ਵਾਲੇ ਘਿਉ ਆਦੀ ਦਾ ਹੋਮ ਕਰਨ, ਅਰ ਪ੍ਰਸੂਤਾ ਦੇ ਸਨਾਨ ਅਰ ਭੋਜਨ ਦਾ ਵੀ ਜੇਹਾ ਚਾਹੀਦਾ ਹੈ ਤੇਹਾ ਪ੍ਰਬੰਧ ਕਰਨ, ਜਿਸ ਕਰਕੇ ਬਾਲਕ ਅਰ ਪ੍ਰਸੂਤਾ ਦਾ ਸ਼ਰੀਰ ਹੌਲੀਹੌਲੀ ਅਰੋਗ ਅਰ ਪੁਸ਼ਟ ਹੁੰਦਾ ਜਾਏ, ਅਜੇਹੇ ਪਦਾਰਥ ਉਹਦੀ ਮਾਂ ਜਾਂ ਦਾਈ ਖਾਵੇ ਜਿਸ ਕਰਕੇ ਦੁਧ ਵਿਚ ਵੀ ਉੱਤਮ ਗੁਣ ਆ ਜਾਨ । ਪ੍ਰਸੂਤਾ ਦਾ ਦੁਧ ਛੀ ਦਿਨ ਤਾਈਂ ਬਾਲ ਨੂੰ ਪਿਲਾਨ, ਫੇਰ ਦਾਈ ਪਿਆਇਆ ਕਰੇ ਪਰ ਦਾਈ ਨੂੰ ਉੱਤਮ ਪਦਾਰਥ ਬਾਲਕ ਦੇ ਮਾਂ ਪਿਉ ਖਵਾਂਦੇ ਰਹਿਨ, ਜੇਹੜਾ ਗਰੀਬੀ ਕਰਕੇ ਦਾਈ ਨੂੰ ਨ ਰਖ ਸਕੇ ਉਹ ਗਊ ਜਾਂ ਬਕਰੀ ਦੇ ਦੁਧ ਵਿਚ ਉੱਤਮ ਦਵਾਈਆਂ ਜੇਹੜੀਆਂ ਬੁਧੀ ਬਲ ਦੇਨ ਵਾਲੀਆਂ ਤੇ ਅਰੋਗਤਾ ਦੇ ਕਰਨ ਵਾਲੀਆਂ ਹੋਨ ਉਨਾਂ ਨੂੰ ਸ਼ੁਧ ਪਾਣੀ ਵਿਚ ਭਿਉਂ ਕੇ ਉਬਾਲਾ ਦੇਕੇ ਦੁਧ ਜਿਨਾਂ ਪਾਣੀ ਪਾਕੇ ਬਾਲਕ ਨੂੰ ਪਿਵਾਨ, ਬਾਲ ਦੇ ਜਨਮ ਤੋਂ ਪਿਛੇ ਬਾਲ ਤੇ ਉਹਦੀ ਮਾਂ ਨੂੰ ਦੂਜੀ ਜਗਾ ਵਿਚ ਜਿਥੋਂਦੀ ਹਵਾ ਸ਼ੁਧ ਹੋਵੇ ਉਥੇ ਰੱਖਨ,ਸੁਗੰਧਦੇ ਦੇਣ ਵਾਲੀਆਂ ਤਥਾ ਸੋਹਣੀਆਂ ਸੋਹਣੀਆਂ ਚੀਜਾਂ ਵੀ ਰੱਖਨ ਅਰ ਉਸਜਗਾਂ ਵਿਚ ਫਿਰਾਨਾ ਚਾਹੀਦਾ ਹੈ ਕਿ ਜਿਥੋਂ ਦੀ ਹਵਾ ਸ਼ੁੱਧ ਹੋਵੇ, ਜਿਥੇ ਦਾਈ,ਗਊ,ਬਕਰੀ ਆਦੀ ਦਾ ਦੁੱਧ ਨਾ ਮਿਲ ਸਕੇ ਉਥੇ ਜੇਹਾ ਉਚਿਤ ਸਮਝਨ ਉਹ ਕਰਨ,ਕਿਉਂ ਜੋ ਪ੍ਰਸੂਤਾ ਇਸਤ੍ਰੀ ਦੇ ਸ਼ਰੀਰ ਦੇ ਅੰਸ਼ ਤੋਂ ਬਾਲਕ ਦਾ ਸ਼ਰੀਰ ਹੁੰਦਾ ਹੈ ਇਸੇ ਕਰਕੇ ਇਸਤ੍ਰੀ ਪ੍ਰਸੂਤ ਹੋਣ ਵੇਲੇ ਨਿਰਬਲ ਹੋ ਜਾਂਦੀ ਹੈ ਏਸ ਵਾਸਤੇ ਪ੍ਰਸੂਤਾ ਇਸਤ੍ਰੀ ਦੁਧ ਨ ਪਿਆਵੇ ਦੁਧ ਬੰਦ ਕਰਨ ਦੇ ਵਾਸਤੇ ਥਣ ਦੇ ਮੂੰਹ ਉੱਤੇ ਉਸ ਦੁਆਈ ਨੂੰ ਲਗਾਂਨ ਜਿਸ ਕਰਕੇ ਦੁਧ ਨ ਨਿਕਲੇ ਏਸ ਤਰਾਂ ਕਰਨ ਨਾਲ ਜੋ ਮਹੀਨੇ ਵਿੱਚ ਇਸਤ੍ਰੀ ਮੁੜਕੇ ਜੁਆਨ ਹੋਜਾਂਦੀ ਹੈ ਤਦ ਤੋੜੀਪੁਰਸ਼ ਬ੍ਰਹਮ-

ਚਰਯ ਰਖਕੇ ਬੀਰਯ ਨੂੰ ਕਾਬੂ ਰੱਖੇ ਏਸ ਵਿਧੀ ਤੇ ਜਿਹੜੇ ਇਸਤ੍ਰੀ ਪੁਰਸ਼ ਚਲਨਗੇ ਉਨਾਂ ਦੇ ਘਰ ਉੱਤਮ ਸੰਤਾਨ ਹੋਵੇਗੀ ਅਰ ਉਨਾਂ ਦੀ ਉਮਰ, ਬਲ ਪਰਾਕ੍ਰਮ ਵਧਦਾ ਹੀ ਰਹੇਗਾ ਜਿਸ ਕਰਕੇ ਉਨਾਂਦੀ ਹੋਣ ਵਾਲੀ ਸੰਤਾਨ ਉੱਤਮ ਬਲ, ਪਰਾਕ੍ਰਮ ਵਾਲੀ ਹੋਵੇਗੀ ਅਰ ਵੱਡੀ ਉਮਰ ਵਾਲੀ ਤੇ ਧਰਮ ਤੇ ਚਲਨ ਵਾਲੀ ਹੋਵੇਗੀ, ਇਸਤ੍ਰੀ ਯੋਨੀਸੰਕੋਚਨ ਸ਼ੋਧਨ, ਅਰ ਪੁਰਸ਼ ਬੀਰਯ ਨੂੰ ਕਾਬੂ ਰਖੇ (ਅਰਥਾਤ ਦੋਨੋਂ ਬ੍ਰਹਮਚਾਰੀ ਰਹਨ) ਤਾਂ ਫੇਰ ਜਿੰਨੀ ਸੰਤਾਨ ਉਨਾਂ ਦੇ ਘਰ ਹੋਵੇਗੀ ਉਹ ਸਭ ਉੱਤਮ ਹੋਵੇਗੀ ॥

ਬਾਲਕਾਂ ਨੂੰ ਮਾਂ ਸਦਾ ਉੱਤਮ ਸਿੱਖ ਮਤ ਦਿੰਦੀ ਰਹੇ ਜਿਸ ਕਰਕੇ ਸੰਤਾਨ ਸਭਤਾ ਵਾਲੇ ਹੋਨ ਅਰ ਕਿਸੇ ਅੰਗ ਨਾਲ ਭੈੜਾ ਕੰਮ ਨਾ ਕਰ ਸਕਨ ਜਦ ਬਾਲਕ ਬੋਲਨ ਲਗੇ ਤਦ ਉਹਦੀ ਮਾਂ ਅਜੇਹਾ ਉਪਾਯ ਕਰੇ ਜਿਸ ਕਰਕੇ ਉਹਦੀ ਜੁਬਾਂਨ ਕੋਮਲ ਸ਼ਾਫ਼ਸਾਫ਼ਬੋਲ ਸੱਕੇ ਜਿਸ ਵਰਣ(ਅਖਰ) ਦਾ ਜੋ ਸਥਾਨ ਅਰ ਪ੍ਰਯਤਨ ਹੋਵੇ ਉਹਦਾ ਖਯਾਲ ਰਖਨ ਜਿਸ ਤਰਾਂ 'ਪ' ਇਹਦਾ ਹੋਠਸਥਾਨ ਅਰ ਸਪ੍ਰਿਸ਼ੁ ਪ੍ਰਯਤਨ ਹੈ ਦੋਹਾਂ ਨੂੰ ਹੋਠਾਂ ਮੇਲਕੇ ਬੋਲਨਾ ਹੁੰਦਾ ਹੈ ਹ੍ਰਸ੍ਵ, ਦੀਰਘ, ਪਲੁਤ,ਅਖਰਾਂਦਾ ਠੀਕਠੀਕ ਬੋਲਨਾਸਿਖਾਂਨਮਧੁਰ.ਗੰਭੀਰ.ਸੁੰਦਰਸਵਰ,ਅੱਖਰ, ਮਾਤ੍ਰਾ, ਵਾਕ੍ਯ, ਸੰਘਤਾ, ਅਵਸਾਨ, ਭਿੰਨ ਭਿੰਨ ਸੁਣਨ ਵਿੱਚ ਆਵਨ, ਜਦ ਬਾਲਕ ਕੁਝ ਕੁਝ ਬੋਲਣ ਅਤੇ ਸਮਝਣ ਲੱਗੇ ਤਦ ਸੁੰਦਰ ਬਾਨੀ ਅਤੇ ਵਡੇ ਛੋਟੇ ਮਾਨਦੇ ਯੋਗ ਪਿਉ, ਮਾਂ, ਰਾਜਾ, ਵਿਦਵਾਨ ਆਦੀ ਨਾਲ ਗਲਬਾਤ ਕਰਨੀ ਅਤੇ ਵਰਤਣ ਅਰ ਉਨਾਂਦੇ ਪਾਸ ਬੈਠਣ ਉਠਣ ਦੀ ਬੀ ਖਯਾਲ ਕਰਨ, ਜਿਸ ਕਰਕੇ ਕਦੇ ਬੀ ਉਹ ਅਯੋਗ ਵਰਤਾਰਾ ਨ ਕਰਨ, ਅਰ ਸਭਥਾਂ ਉਨਾਂਦੀ ਇੱਜਤ ਹੋਵੇ, ਜਿਸਤਰਾਂ ਸੰਤਾਨ ਇੰਦ੍ਰੀਯਾਂ ਨੂੰ ਜਿਤ ਸੱਕੇ ਵਿਦਯਾ ਨੂੰ ਪਿਆਰ ਕਰੇ, ਅਰ ਸਤ ਸੰਗ ਵਿੱਚ ਰੁਚੀ ਕਰੇ, ਅਜੇਹਾ ਯਤਨ ਕਰਦੇ ਰਹਨ, ਵਿਅਰਥ ਖੇ-ਡਣਾ, ਰੋਣਾ, ਹਸਣਾ, ਲੜਨਾ, ਹਰਸ਼ ਸ਼ੋਕ, ਕਿਸੇ ਚੀਜ ਵਿੱਚ ਮਮਤਾ ਰਖਣੀ, ਅਤੇ ਈਰਸ਼ਾ, ਦਵੈਸ਼ ਨਾ ਕਰਨ, ਪੇਸ਼ਾਬ ਵਾਲੀ ਇੰਦ੍ਰੀ ਨੂੰ ਹਥ ਦੇ ਛੂਹਣ ਨਾਲ ਅਤੇ ਮਲਨ ਨਾਲੇ ਬੀਰਯ ਛਿਨਦਾ ਹੈ ਨਪੁੰਸਕ ਹੋ ਜਾਂਦਾ ਅਤੇ ਹੱਥ ਵਿਚ ਬਦਬੋ ਪੈ ਜਾਂਦੀ ਹੈ ਇਸ ਕਰਕੇ ਓਸ ਇੰਦ੍ਰੀ ਨੂੰ ਨ ਹੱਥ ਲਾਨ ॥ ਸਦਾ ਸੱਚ ਬੋਲਣਾ, ਸੂਰਵੀਰਤਾ, ਅਤੇ ਧੀਰਯ ਕਰਨਾ, ਹਸਮੁਖ ਰਹਿਣਾ, ਇਨਾਂ ਗੁਣਾਂ ਦੀ ਪ੍ਰਾਪਤੀ ਜਿਸ ਪ੍ਰਕਾਰ ਹੋਵੇ ਕਰਾਂਦੇ ਰਹਨ ਜਦ ਪੰਜਾਂ ਵਰ੍ਹਿਆਂ ਦਾ ਮੁੰਡਾ, ਕੁੜੀ ਹੋਵੇ ਤਦ ਦੇਵਨਾਗਰੀ ਅਖਰਾਂ ਦਾ ਅਭਯਾਸ ਕਰਾਉਨ, ਅਤੇ ਹੋਰਨਾਂ ਦੇਸ਼ਾਂ ਦੀ ਭਾਸ਼ਾ ਦੇ ਅੱਖਰਾਂ ਦਾਵੀ, ਉਸਤੋਂ ਪਿਛੇ ਓਹ ਮੰਤ੍ਰ, ਸ਼ਲੋਕ, ਸੂਤ੍ਰ ਗੱਦ ਪੱਦ ਵੀ ਅਰਥਾਂ ਨਾਲ ਕੰਠ ਕਰਾਉਣ, ਜਿਨਾਂ ਵਿਚ ਅੱਛੀ ਸਿਖਛਾ ਹੋਵੇ, ਅਤੇ ਵਿਦਯਾ, ਧਰਮ, ਪਰਮੇਸ਼ੁਰ, ਮਾਂ, ਪਿਉ, ਗੁਰੂ ਵਿਦਵਾਨ ਅਤਿਥੀ. ਰਾਜਾ, ਪ੍ਰਜਾ, ਕੁਟੰਬ, ਭਰਾ, ਭੈਣ, ਨੌਕਰ, ਚਾਕਰ ਦੇ

ਨਾਲ ਵਰਤਾਰਾ ਕਰਨ ਦੀ ਵਿਧੀ ਹੋਵੇ, ਜਿਸ ਕਰਕੇ ਸੰਤਾਨ ਕਿਸੀ ਠੱਗ ਦੇ ਬਹਕਾਨ ਵਿੱਚ ਨਾ ਆਵੇ, ਅਤੇ ਜੋ ਜੋ ਵਿਦਯਾ ਧਰਮ ਦੇ ਵਿਰੁਧ ਭਰਮ ਜਾਲ ਵਿਚ ਫਸਾਨ ਵਾਲੀਆਂ ਗੱਲਾਂ ਹੋਨ ਉਨਾਂ ਦਾ ਵੀ ਉਪਦੇਸ਼ ਕਰਨ, ਜਿਸਕਰਕੇ ਭੂਤ, ਪ੍ਰੇਤ ਆਦੀ ਝੂਠੀਆਂ ਬਾਤਾਂ ਨੂੰ ਨ ਮੰਨਨ ॥

ਗੁਰੋਃਪ੍ਰੇਤਸਯ ਸ਼ਿਸ਼ਯਸਤੁ ਪਿਤ੍ਰਿਮੇਧੰ ਸਮਾਚਰਨ ।
ਪ੍ਰੇਤਹਾਰੈਃ ਸਮੰ ਤਤ੍ਰ ਦਸ਼ਰਾਤ੍ਰੇਣ ਸ਼ੁੱਧਯਤਿ ॥ ਮਨੁ੦ ਅਃ ੫ ਸ਼ਲੋਕ੬੫

ਅਰਥ–ਜਦ ਗੁਰੂ ਮਰ ਜਾਵੇ ਤਦ ਮੋਈ ਹੋਈ ਦੇਹ ਜਿਹਦਾ ਨਾਉਂ ਪ੍ਰੇਤ ਹੈ ਉਹਨੂੰ ਦਾਹ ਕਰਨ ਵਾਲਾ ਸ਼ਿਸ਼ ਪ੍ਰੇਤਹਾਰ ਅਰਥਾਤ ਮੁਰਦੇ ਨੂੰ ਉਠਾਣ ਵਾਲਿਆਂ ਦੇ ਨਾਲ ਦਸਵੇਂ ਦਿਨ ਸ਼ੁੱਧ ਹੁੰਦਾ ਹੈ ਜਦ ਉਸ ਸ਼ਰੀਰ ਦਾ ਦਾਹ ਹੋਚੁਕਿਆ ਤਦ ਉਸਦਾ ਨਾਉਂ ਭੂਤ ਹੁੰਦਾ ਹੈ ਅਰਥਾਤ ਉਹ ਅਮਕੇ ਨਾਉਂ ਵਾਲਾ ਪੁਰਸ਼ ਸੀਗਾ ਜਿਨਿਆਂ ਨੇ ਜਨਮ ਪਾਇਆ ਅਤੇ ਹੁਣ ਨਹੀਂ ਰਹੇ ਉਹ ਸਾਰੇ ਭੂਤਸਞ ਹੈਗੇ ਨੇ, ਇਸੇ ਕਰਕੇ ਉਨ੍ਹਾਂ ਦਾ ਨਾਉਂ ਭੂਤ ਹੈ ਏਸ ਤਰ੍ਹਾਂ ਦਾ ਬ੍ਰਹਮਾਂ ਤੋਂ ਲੈਕੇ ਅਜ ਤੀਕਨ ਦੇ ਵਿਦਵਾਨਾਂ ਦਾ ਸਿਧਾਂਤ ਹੈਪਰ ਜਿਹਨੂੰ ਸ਼ੰਕਾ, ਕੁਸੰਗ ਅਤੇ ਖੋਟੇ ਸੰਸਕਾਰ ਲਗੇ ਹੋਏ ਨੇ ਉਹਨੂੰ ਡਰ ਅਤੇ ਸ਼ੰਕਾ ਰੂਪੀ ਭੂਤ ਪ੍ਰੇਤ,ਸ਼ਾਕਨੀ,ਡਾਕਨੀ,ਆਦੀ ਬਥੇਰੇ ਭਰਮ ਜਾਲ ਦੁਖਦਿੰਦੇ ਰਹਿੰਦੇ ਹਨ, ਵਿਚਾਰ ਕੇ ਵੇਖ ਲਓ ਕਿ ਜਦ ਕੋਈ ਪ੍ਰਾਣੀ ਮਰਜਾਂਦਾ ਹੈ ਤਦ ਉਹਦਾ ਜੀਵ ਪਾਪ ਪੁੰਨ ਦੇ ਵਸ ਹੋਕੇ ਪਰਮੇਸ਼ੁਰ ਦੀ ਵਯਵਸਥਾ ਥੀਂ ਸੁਖ ਦੁਖ ਦੇ ਫਲਭੋਗਣ ਦੇ ਅਰਥ ਹੋਰ ਜਨਮ ਧਾਰਣ ਕਰਦਾ ਹੈ ਭਲਾ ਕੋਈ ਵੀ ਏਸ ਅਵਿਨਾਸ਼ੀ ਪਰਮੇਸ਼ੁਰ ਦੀ ਵਯਵਸਥਾ ਨੂੰ ਮਿਟਾ ਸਕਦਾ ਹੈ ? ਅਗਯਾਨੀ ਲੋਗ ਵੈਦਕ ਸ਼ਾਸਤ੍ਰ ਜਾਂ ਪਦਾਰਥ ਵਿਦਯਾ ਦੇ ਪੜ੍ਹਨ ਸੁਨਣ ਅਤੇ ਵਿਚਾਰ ਥੀਂ ਰਹਿਤ ਹੋਣ ਦੇ ਕਾਰਣ ਸਤਸਾਮ, ਬੁਖਾਰ ਆਦੀ ਸ਼ਰੀਰ ਦੇ ਅਤੇ ਪਾਗਲਪਨ ਆਦੀ ਮਨ ਦੇ ਰੋਗਾਂ ਦਾ ਨਾਉਂ ਭੂਤ ਪ੍ਰੇਤ ਆਦੀ ਰਖ ਲੈਂਦੇ ਹਨ, ਦੁਆ ਦਾਰੂ ਦਾ ਖਾਣਾ ਅਰ ਪਥ ਆਦੀ ਉਚਿਤ ਵਿਹਾਰ ਨੂੰ ਛਡਕੇ ਉਹ ਠਗ, ਪਖੰਡੀ, ਮਹਾਪੁਰਖ, ਖੋਟੇ ਕਰਮਾਂ ਦੇ ਕਰਨ ਵਾਲੇ, ਸੁਆਰਥੀ, ਭੰਗੀ, ਚਮਾਰ, ਸ਼ੂਦ੍ਰ, ਮਲੇਛ ਆਦੀ ਤੇ ਵੀ ਵਸਾਹ ਕਰਕੇ ਅਨੇਕ ਪ੍ਰਕਾਰ ਦੇ ਢੋਂਗ, ਛਲ, ਕਪਟ ਵਿਚ ਫਸਦੇ ਜੂਠ ਖਾਂਦੇ, ਡੋਰਾ ਧਾਗਾ, ਆਦੀ ਝੂਠੇ ਮੰਤ੍ਰ ਜੰਤ੍ਰ ਬੰਨ੍ਹਦੇ ਬੰਨ੍ਹਵਾਂਦੇ ਫਿਰਦੇ ਹਨ ਆਪਣੇ ਧਨ ਦਾ ਨਾਸ਼,ਸੰਤਾਨ ਦੀ ਦੁਰਦਸ਼ਾ ਅਰ ਰੋਗਾਂ ਨੂੰ ਵਧਾਕੇ ਦੁਖ ਪਾਂਦੇ ਹਨ, ਜਦ ਅੱਖਾਂ ਦੇ ਅੱਨ੍ਹੇ ਅਤੇ ਗੰਢਦੇ ਪੂਰੇ ਉਨਾਂ ਭੈੜੀ ਬੁਧ ਵਾਲਿਆਂ ਪਾਪੀਆਂ ਅਤੇ ਸੁਆਰਥੀਆਂ ਕੋਲ ਜਾਕੇ ਪੁਛਦੇ ਨੇ ਕਿ ਮਹਾਰਾਜ ਏਸ ਮੁੰਡੇ,ਕੁੜੀ, ਇਸਤ੍ਰੀ ਅਰ ਪੁਰਸ਼ ਨੂੰ ਨ ਜਾਣੀਏ ਕੀ ਹੋਗਿਆ ਹੈ ? ਤਦ ਉਹ ਬੋਲਦੇ ਹਨ ਕਿ ਇਹਦੇ ਸ਼ਰੀਰ ਵਿਚ ਵਡਾ ਭੂਤ, ਪ੍ਰੇਤ, ਭੈਰੋ, ਸ਼ੀਤਲਾ ਆਦੀ ਦੇਵੀ ਆਗਈ ਹੈ, ਜਦ ਤੀਕਣ ਤੁਸੀਂ ਇਹਦਾ ਉਪਾਯ ਨ ਕਰੋਂਗੇ

ਤਦ ਤੀਕਣ ਇਹ ਨਹੀਂ ਹਟਨਗੇ ਅਤੇਪ੍ਰਾਣ ਵੀ ਲੈ ਲੈਣਗੇ ਜੇ ਤੁਸੀਮਲੀਦਾ ਜਾਂ ਐਨੀ ਭੇਟ ਦਿਉ ਤਦ ਅਸੀਂ ਮੰਤ੍ਰ, ਜਪ, ਪੁਰਸ਼ਚਰਣ ਨਾਲ ਝਾੜਕੇ ਇਨਾਂ ਨੂੰ ਕਢ ਦੇਈਏ, ਤਦ ਉਹ ਅੱਨੇ ਅਰ ਉਨਾਂ ਦੇ ਸੰਬੰਧੀ ਬੋਲਦੇ ਨੇ ਮਹਾਰਾਜ ਭਾਵੇਂ ਸਾਡਾ ਸਭ ਕੁਝ ਚਲਿਆ ਜਾਵੇ ਪਰ ਇਹਨੂੰ ਚੰਗਾ ਕਰ ਦਿਓ, ਤਦ ਤਾਂ ਉਨਾਂ ਦੀ ਗਲ ਬਣ ਪੈਂਦੀ ਹੈ ਉਹ ਠੱਗ ਕਹਿੰਦੇ ਨੇ, ਚੰਗੀ ਗਲ ਲਿਆਓ ਤਾਂ ਐਨੀ ਸਾਮਗ੍ਰੀ, ਐਨੀ ਦੱਖਣਾ, ਦਿਉਤੇ ਦੀ ਭੇਟ, ਅਤੇ ਗ੍ਰਹ ਦਾਨ ਕਰਾਓ, ਛੈਣੇ, ਮ੍ਰਿਦੰਗ, ਢੋਲ, ਥਾਲੀ ਲੈਕੇ ਉਹਦੇ ਸਾਮਣੇ ਬਜਾਉਂਦੇ ਗਾਉਂਦੇ ਨੇ, ਅਤੇ ਉਨਾਂ ਵਿਚੋਂ ਇਕ ਪਖੰਡੀ ਸੁਦਾਈ ਬਣਕੇਨਚਦਾ ਕੁਦਦਾ ਹੋਇਆ ਕਹਿੰਦਾ ਹੈ 'ਮੈਂਤਾਂ ਇਹਦਾ ਪ੍ਰਾਣ ਹੀ ਲੈਲਾਂਗਾ' ਤਦ ਉਹ ਅੱਨੇ ਉਸ ਭੰਗੀ ਚਮਾਰ ਆਦੀ ਨੀਚ ਦੇ ਪੈਰਾਂ ਵਿਚ ਡਿਗਕੇ ਕਹਿੰਦੇ ਹਨ, ਤੁਸੀਂ ਜੋ ਮਰਜੀ ਚਾਹੋ ਲੈ ਲਓ ਪਰ ਇਨੂੰ ਬਚਾਓ, ਤਦ ਤਾਂ ਉਹ ਠਗ ਕਹਿੰਦਾ ਹੈ ਮੈਂ ਤਾਂ ਹਨੂਮਾਨ ਹਾਂ, ਲਿਆਓ ਪੱਕੀ ਮਠਿਆਈ, ਤੇਲ, ਸੰਧੂਰ, ਸਵਾ ਮਣ ਦਾ ਰੋਟ ਅਤੇ ਲਾਲ ਲੰਗੋਟ, ਮੈਂਤਾਂ ਦੇਵੀ ਹਾਂ, ਮੈਂ ਤਾਂ ਭੈਰੋ ਹਾਂ, ਲਿਆਓ ਪੰਜ ਬੋਤਲਾਂ ਸ਼ਰਾਬ ਦੀਆਂ, ਨਾਲੇ ਬੀਹ ਮੁਰਗੀਆਂ, ਪੰਜ ਬਕਰੇ ਮਠਿਆਈ ਅਤੇ ਕਪੜੇ, ਜਦ ਓਹ ਕਹਿੰਦੇ ਹਨ ਕਿ ਭਾਵੇਂ ਕੁਝ ਲੈ ਲਓ, ਤਦ ਤਾਂ ਉਹ ਪਾਗਲ ਬਹੁਤ ਨੱਚਣ ਕੁੱਦਣ ਲਗਦਾ ਹੈ, ਪਰ ਜੇ ਕੋਈ ਬੁਧਵਾਨ ਹੁੰਦਾ ਹੈ ਉਹ ਉਨਾਂ ਨੂੰ ਭੇਟ ਦੀ ਥਾਂ 'ਪੰਜ ਛਿਤ੍ਰ' ਡਾਂਗਾਂ, ਚਪੇੜਾਂ ਅਤੇ ਲੱਤਾਂ ਠੋਕਦਾ ਹੈ, ਫੇਰ ਤਾਂ ਉਨਾਂ ਦੇ ਹਨੂਮਾਨ, ਦੇਵੀ ਅਤੇ ਭੈਰੋਂ ਤੁਰਤ ਹੀ ਰਾਜੀ ਹੋਕੇ ਨੱਠ ਜਾਂਦੇ ਹਨ ਕਿਉਂ ਜੋ ਇਹਤਾਂ ਉਨਾਂ ਨੇ ਨਿਰੀ ਪੁਰੀ ਲੁਟਣ ਦੇ ਵਾਸਤੇ ਠੱਗੀ ਕੀਤੀ ਸੀ॥

ਜਦ ਕਿਸੇ ਗ੍ਰਹ ਦੇ ਮਾਰੇ ਹੋਏ ਗ੍ਰਹ ਦੇ ਰੂਪ ਝੂਠੇ ਜੋਤਸ਼ੀ ਦੇ ਪਾਸ ਜਾਕੇ ਕਹਿੰਦੇ ਹਨ ਹੇ ਮਹਾਰਾਜ! ਇਹਨੂੰ ਕੀ ਹੈ? ਤਦ ਉਹ ਕਹਿੰਦੇ ਹਨ, ਇਹਦੇ ਉੱਤੇ ਤਾਂ ਸੂਰਯ ਆਦੀ ਕ੍ਰੂਰ ਗ੍ਰਹ ਚੜ੍ਹੇ ਹੋਏ ਹਨ, ਜੇ ਤੁਸੀਂ ਇਹਦੇ ਵਾਸਤੇ ਪਾਠ, ਪੂਜਾ, ਦਾਨ ਕਰਾਓ ਤਾਂ ਇਹਨੂੰ ਸੁਖ ਹੋਜਾਵੇ, ਨਹੀਂ ਤਾਂ ਵਡੀ ਪੀੜਾ ਪਾਕੇ ਮਰ ਵੀ ਜਾਏ ਤਾਂ ਅਸ਼੍ਚਰਯ ਨਹੀਂ॥

(ਉੱਤਰ) ਭਲਾ ਜੋਤਸ਼ੀ ਜੀ ਦੱਸੋ ਤਾਂ, ਜੇਹੀ ਇਹ ਜਮੀਨ ਜੜ ਹੈ ਓਹੋ ਜੇਹੇ ਹੀ ਸੂਰਯ ਆਦੀ ਲੋਕ ਹੈਨ ਕਿ ਨਹੀਂ? ਉਹ ਗਰਮੀ ਅਤੇ ਚਾਂਨਣਾ ਦੇਣ ਥੋਂ ਵਧੀਕ ਕੁਝ ਕਰ ਸਕਦੇ ਹਨ? ਇਹ ਚੇਤਨ ਤਾਂ ਨਹੀਂ ਹਨ ਕਿ ਗੁੱਸੇ ਹੋਕੇ ਦੁੱਖ ਅਤੇ ਪ੍ਰਸੰਨ ਹੋਕੇ ਸੁਖ ਦੇ ਸਕਨ॥

(ਪ੍ਰਸ਼ਨ) ਇਹ ਜੇਹੜੇ ਸੰਸਾਰ ਵਿਚ ਰਾਜਾ ਪ੍ਰਜਾ ਸੁਖੀ ਦੁਖੀ ਹੋ ਰਹੇ ਹਨ ਏਹ ਵੀ ਗ੍ਰਹਾਂ ਦਾ ਫਲ ਨਹੀਂ ਹੈ?

(ਉੱਤਰ) ਨਹੀਂ, ਏਹ ਤਾਂ ਸਭ ਪਾਪਾਂ ਪੁੰਨਾਂ ਦਾ ਫਲ ਹੈ॥

(ਪ੍ਰਸ਼ਨ) ਤਾਂ ਫੇਰ ਜੋਤਸ਼ ਸ਼ਾਸਤ੍ਰ ਝੂਠਾ ਹੋਇਆ ਜਾਂ ਨਾਂ ?

(ਉੱਤਰ) ਨਹੀਂ ਜੋ ਉਹਦੇ ਵਿਚ ਅੰਕ, ਬੀਜ, ਰੇਖਾ, ਗਣਿਤ ਵਿਦ੍ਯਾ ਹੈ ਉਹ ਸਭ ਸੱਚੀ, ਬਾਕੀ ਜੇਹੜੀ ਫਲ ਦੀ ਲੀਲਾ ਹੈ ਉਹ ਸਾਰੀ ਝੂਠੀ ॥

(ਪ੍ਰਸ਼ਨ) ਅੱਛਾ ਇਹ ਜੇਹੜੀ ਜਨਮਪੱਤ੍ਰੀ ਹੈ ਏਹ ਵੀ ਨਿਸ਼ਫਲ ਹੈ ?

(ਉੱਤਰ) ਆਹੋ ਏਹ ਜਨਮਪੱਤ੍ਰੀ ਨਹੀਂ ਏਹਦਾ ਨਾਉਂ ਤਾਂ ਸੋਗ ਪਤ੍ਰੀ ਰਖਨਾ ਚਾਹੀਦਾ ਹੈ ਕਿਉਂ ਜੋ ਜਦ ਸੰਤਾਨ ਦਾ ਜਨਮ ਹੁੰਦਾ ਹੈ ਤਦ ਸਭ ਕਿਸੇ ਨੂੰ ਆਨੰਦ ਹੁੰਦਾ ਹੈ ਪਰ ਉਹ ਆਨੰਦ ਉਨੀ ਦੇਰ ਤੀਕਣ ਹੀ ਰਹਿੰਦਾ ਹੈ ਜਦ ਤੀਕਣ ਜਨਮਪੱਤ੍ਰੀ ਬਣਕੇ ਨ ਆਵੇ ਅਤੇ ਗ੍ਰਹਾਂ ਦਾ ਫਲ ਨ ਸੁਣਿਆ ਜਾਵੇ, ਜਦ ਪ੍ਰੋਹਤ ਜਨਮਪੱਤ੍ਰੀ ਬਨਾਨ ਨੂੰ ਕਹਿੰਦਾ ਹੈ ਤਦ ਉਹਦੇ ਮਾਂ ਪਿਉ ਪ੍ਰੋਹਤ ਨੂੰ ਕਹਿੰਦੇ ਹਨ ਮਹਾਰਾਜ ਤੁਸਾਂ ਨੇ ਵਡੀ ਚੰਗੀ ਜਨਮਪੱਤ੍ਰੀ ਬਨਾਈ ਜੇ ਉਹ ਦੌਲਤ ਵਾਲਾ ਹੁੰਦਾ ਹੈ ਤਦ ਤਾਂ ਬਹੁਤ ਸਾਰੀਆਂ ਲਾਲ ਪੀਲੀਆਂ ਲੀਕਾਂ ਪਾਕੇ ਚਿਤ੍ਰ-ਮਿੱਤ੍ਰ ਕਰ ਲਿਆਉਂਦਾ ਹੈ, ਜੇ ਵਿਚਾਰਾ ਗਰੀਬ ਹੋਵੇ ਤਾਂ ਸਿੱਧੀ ਸਾਦੀ ਜਨਮਪੱਤ੍ਰੀ ਬਣਾਕੇ ਸੁਨਾਨ ਨੂੰ ਆ ਜਾਂਦਾ ਹੈ, ਤਦ ਬਾਲਕ ਦੇ ਮਾਂ, ਪਿਉ ਜੋਤਸ਼ੀ ਹੋਰਾਂ ਦੇ ਸਾਮਣੇ ਬੈਹਕੇ ਕਹਿੰਦੇ ਹਨ, ਏਹਦੀ ਜਨਮਪੱਤ੍ਰੀ ਚੰਗੀ ਤਾਂ ਹੈ? ਜੋਤਸ਼ੀ ਕਹਿੰਦਾ ਹੈ ਜੇਹੀ ਹੈ ਤੇਹੀ ਸੁਣਾਦੇਨਾ, ਇਹਦੇ ਜਨਮ ਗ੍ਰਹ ਤਾਂ ਬਹੁਤ ਚੰਗੇ ਅਤੇ ਮਿਤ੍ਰ ਗ੍ਰਹ ਵੀ ਬਹੁਤ ਚੰਗੇ ਹਨ। ਅਰ ਇਨਾਂ ਦਾ ਫਲ ਇਹ ਹੈ ਕਿ ਇਹ ਧਨ ਵਾਲਾ ਅਤੇ ਇੱਜ਼ਤ ਅਬਰੋ ਵਾਲਾ ਹੋਵੇਗਾ, ਜੇਹੜੀ ਸਭਾ ਵਿਚ ਜਾਕੇ ਬੈਠੇਗਾ ਸਭਦੇ ਉਪਰ ਇਸਦਾ ਤੇਜ ਪਵੇਗਾ, ਸ਼ਰੀਰ ਥੀਂ ਅਰੋਗ, ਅਤੇ ਰਾਜ ਦਰਬਾਰੋਂ ਮਾਨ ਪਾਵੇਗਾ, ਏਹੋ ਜੇਹੀਆਂ ਗੱਲਾਂ ਸੁਣਾਕੇ ਉਹਦੇ ਮਾਂ ਪਿਉ ਆਦੀ ਕਹਿੰਦੇ ਹਨ ਵਾਹ ਵਾਹ ਜੋਤਸ਼ੀ ਜੀ ਤੁਸੀਂ ਵਡੇ ਚੰਗੇਹੋ, ਜੋਤਸ਼ੀ ਜੀ ਸਮਝਦੇ ਹਨ ਇਨਾਂ ਗੱਲਾਂ ਨਾਲ ਤਾਂ ਕੰਮ ਸਿੱਧ ਨਹੀਂ ਹੁੰਦਾ, ਤਦ ਜੋਤਸ਼ੀ ਕਹਿੰਦਾ ਹੈ ਕਿ ਇਹ ਗ੍ਰਹ ਤਾਂ ਬਹੁਤ ਚੰਗੇ ਹੈਨ ਪਰ ਏਹ ਗ੍ਰਹ ਕ੍ਰੂਰ ਅਰਥਾਤ ਫਲਾਣੇ ਫਲਾਣੇ ਗ੍ਰਹ ਦੇ ਯੋਗ ਨਾਲ ਅੱਠਾਂ ਵਰ੍ਹਿਆ ਵਿਚ ਇਹਦਾ ਮ੍ਰਿਤ੍ਯੂ ਯੋਗ ਹੈ, ਏਸ ਨੂੰ ਸੁਣਦੇ ਹੀ ਮਾਂ, ਪਿਉ ਆਦੀ ਪੁਤ੍ਰ ਦੇ ਜਨਮ ਦੇ ਆਨੰਦ ਨੂੰ ਛੱਡਕੇ ਸੋਗ ਦੇ ਸਾਗਰ ਵਿਚ ਡੁਬਕੇ ਜੋਤਸ਼ੀ ਜੀ ਨੂੰ ਕਹਿੰਦੇ ਹਨ ਕਿ ਮਹਾਰਾਜ ਜੀ ਹੁਣ ਅਸੀਂ ਕੀ ਕਰੀਏ ? ਤਦ ਜੋਤਸ਼ੀ ਜੀ ਕਹਿੰਦੇ ਹਨ ਉਪਾਯ ਕਰੋ ਗ੍ਰਿਹਸਥੀ ਪੁਛਦੇ ਹਨ ਕੀ ਉਪਾਯ ਕਰੀਏ, ਜੋਤਸ਼ੀ ਜੀ ਲੰਬੀਆਂ ਚੌੜੀਆਂ ਬਾਤਾਂ ਬਣਾਕੇ ਕਹਿੰਦੇ ਹਨ ਕਿ ਇਹ ਇਹ ਦਾਨ ਕਰੋ ਗ੍ਰਹ ਦੇ ਮੰਤ੍ਰ ਦਾ ਜਪ ਕਰਾਓ, ਅਤੇ ਨਿਤ ਬ੍ਰਾਹਮਣਾਂ ਨੂੰ ਭੋਜਨ ਕਰਾਓਂਗੇ ਤਾਂ ਅਨੁਮਾਨ ਹੈ ਕਿ ਨਵਾਂ ਗ੍ਰਹਾਂ ਦੇ ਬਿਘਨ ਹਟ ਜਾਨਗੇ, ਅਨੁਮਾਨ ਦਾ ਸ਼ਬਦ ਏਸ ਲਈ ਕਹ ਦਿੱਤਾ ਕਿ ਜੇ ਮਰ ਜਾਵੇਗਾ ਤਾਂ ਕਹਵਾਂਗੇ, ਅਸੀਂ ਕੀ ਕਰ ਸਕਨੇ ਹਾਂ, ਪਰਮਾਤਮਾ ਉਪਰ ਤਾਂ ਕੋਈ ਨਹੀਂ, ਅਸਾਂ ਨੇ ਬਹੁਤ ਸਾਰਾ ਯਤਨ ਕੀਤਾ ਅਤੇ ਤੁਸਾਂ ਨੇ ਕਰਾਇਆ,

ਉਹਦੇ ਕਰਮ ਹੀ ਏਹੋ ਜੇਹੇ ਸੀਗੇ, ਅਰ ਜੇ ਬਚ ਜਾਏ ਤਾਂ ਕਹਿੰਦੇ ਹਨ ਡਿਠ ਸਾਡੇ ਮੰਤ੍ਰ ਦੇਉਤਾ, ਅਤੇ ਬ੍ਰਾਹਮਨਾਂ ਦੀ ਸ਼ਕਤੀ, ਤੁਹਾਡੇ ਪੁਤ੍ਰ ਨੂੰ ਬਚਾ ਦਿਤਾ, ਏਥੇ ਏਹ ਗਲ ਕਹਨੀ ਚਾਹੀਦੀ ਹੈ ਕਿ ਜੇ ਇਨਾਂ ਦੇ ਜਪ ਪਾਠ ਕੀਤਿਆਂ ਕੁਝ ਨਾ ਹੋਵੇ ਤਾਂ ਦੂਨੇ ਤੀਉਨੇ ਰੁਪਏ ਉਨਾਂ ਠੱਗਾਂ ਤੋਂ ਲੈ ਲੈਣੇ ਚੀਹੀਦੇ ਹਨ, ਅਰ ਬਚ ਜਾਏ ਤਾਂ ਬੀ ਲੈ ਲੈਣੇ ਚਾਹੀਦੇ ਹਨ ਕਿਉਂ ਜੋ ਜੀਕਣ ਜੋਤਸ਼ੀਆਂ ਨੇ ਕਹਿਆ ਸੀ ਕਿ ਇਹਦੇ ਕਰਮ ਅਤੇ ਪਰਮੇਸ਼ੁਰ ਦੇ ਨੇਮ ਤੋੜਨ ਦਾ ਸਮਰਥ ਕਿਸੇ ਨੂੰ ਨਹੀਂ, ਉਕਣ ਗ੍ਰਿਹਸਤੀ ਵੀ ਆਖਣ ਕਿ ਇਹ ਅਪਣੇ ਕਰਮ ਅਤੇ ਪਰਮੇਸ਼ੁਰ ਦੇ ਨੇਮ ਨਾਲ ਬਚਿਆ ਹੈ ਤੁਹਾਡੇ ਕਰਨ ਨਾਲ ਨਹੀਂ, ਅਰ ਤੀਜੇ ਜੇਹੜੇ ਗੁਰੂ ਆਦੀ ਵੀ ਪੁੰਨ ਦਾਨ ਕਰਾਕੇ ਆਪ ਲੈ ਲੈਂਦੇ ਹਨ ਉਨਾਂ ਨੂੰ ਭੀ ਓਹੋ ਉਤਰ ਦੇਣਾ ਜੇਹੜਾ ਜੋਤਸ਼ੀਆਂ ਨੂੰ ਦਿੱਤਾ ਸੀ ॥

ਹੁਣ ਰਹਗਈ ਸ਼ੀਤਲਾ, ਅਤੇ ਮੰਤ੍ਰ, ਤੰਤ੍ਰ, ਜੰਤ੍ਰ ਆਦੀ ਇਹ ਵੀ ਅਜੇਹੀ ਠੱਗ ਲੀਲਾ ਹੈ, ਕੋਈ ਕਹਿੰਦਾ ਹੈ ਜੇ ਮੰਤ੍ਰ ਪੜ੍ਹਕੇ ਡੋਰਾ ਯਾ ਜੰਤ੍ਰ ਬਨਾ ਦੇਈਏ ਤਾਂ ਸਾਡੇ ਦੇਉਤਾ ਅਰ ਪੀਰ ਉਸ ਮੰਤ੍ਰ ਜੰਤ੍ਰ ਦੇ ਪ੍ਰਤਾਪ ਨਾਲ ਉਹਨੂੰ ਕੋਈ ਬਿਘਨ ਹੋਣ ਨਹੀਂ ਦਿੰਦੇ ਉਨਾਂਨੂੰ ਵੀ ਓਹੋ ਉੱਤਰ ਦੇਣਾ ਚਾਹੀਦਾ ਹੈ ਕਿ ਕੀ ਤੁਸੀ ਮੌਤ ਪਰਮੇਸ਼ੁਰ ਦੇ ਨੇਮ ਅਤੇ ਕਰਮ ਦੇ ਫਲ ਥੀਂ ਵੀ ਬਚਾਂਸਕਦੇਓ? ਤੁਹਾਡੇ ਏਸ ਤਰਾਂ ਨਾਲ ਕਰਨ ਥੋਂ ਵੀ ਕਿਨੇ ਹੀ ਬਾਲ ਮਰ ਜਾਂਦੇ ਹਨ, ਤੁਹਾਡੇ ਘਰਦੇ ਵੀ ਮਰਜਾਂਦੇ ਹਨ ਅਤੇ ਕੀ ਤੁਸੀਂ ਮਰਨ ਥੋਂ ਬਚਾ ਲਓਗੇ ? ਤਦ ਉਹ ਕੁਝ ਵੀ ਨਹੀਂ ਕਹ ਸਕਦੇ ਅਰ ਉਹ ਧੂਰਤ ਜਾਣ ਲੈਂਦੇ ਹਨ ਕਿ ਐਥੇ ਸਾਡੀ ਦਾਲ ਗਲ ਚੁੱਕੀ, ਏਸ ਕਰਕੇ ਇਨਾਂ ਸਭ ਝੂਠੇ ਵਿਹਾਰਾਂ ਨੂੰ ਛਡਕੇ ਧਰਮ ਤੇ ਚਲਣ ਵਾਲੇ ਸਾਰੇ ਦੇਸ ਦਾ ਉਪਕਾਰ ਕਰਨ ਵਾਲੇ ਕਪਟਨੂੰ ਛਡਕੇ ਸਾਰਿਆਂ ਨੂੰ ਵਿਦਜਾ ਪੜ੍ਹਾਉਣ ਵਾਲੇ ਉਤਮ ਵਿਦਵਾਨ ਲੋਕਾਂ ਦਾ ਪਰਤ ਕੇ ਉਪਕਾਰ ਕਰਨਾ ਉਸ ਤਰਾਂ ਨਾਲ ਜਿਸ ਤਰਾਂ ਉਹ ਜਗਤ ਦਾ ਉਪਕਾਰ ਕਰਦੇ ਹਨ, ਏਸ ਕੰਮ ਨੂੰ ਕਦੇ ਵੀ ਨਹੀ ਛਡਨਾ ਚਾਹੀਏ ਅਰ ਜਿੰਨੀ ਲੀਲਾ ਰਸੈਣ ਬਨਾਉਨਦੀ, ਮਾਰਣਸੁਟਣ ਦੀ, ਮੋਹ ਲੈਣ ਦੀ, ਉਜਾੜ ਦੇਣਦੀ, ਵਸ ਵਿਚ ਕਰਨ ਦੀ ਹੈਗੀਏ, ਉਨਾਂਨੂੰ ਬੀ ਠਗ ਬਾਜੀ ਸਮਝਣਾ ਚਾਹੀਦਾ ਹੈ, ਏਹੋ ਜਹੀਆਂ ਝੂਠੀਆਂ ਗੱਲਾਂ ਦਾ ਉਪਦੇਸ਼ ਬਾਲ ਅਵਸਥਾ ਵਿਚ ਸੰਤਾਨ ਦੇ ਹ੍ਰਿਦੇ ਵਿਚ ਪਾਨ ਕਿ ਜਿਸਕਰਕੇ ਅਪਣੀ ਸੰਤਾਨ ਕਿਸੇ ਦੇ ਬਕਾਣ ਨਾਲ ਦੁਖਨਾ ਪਾਵੇ, ਅਰਇਹ ਬੀਸਮਝਾਦੇਣਾ ਚਾਹੀਦਾ ਹੈ ਕਿ ਬੀਰਯ ਦੀ ਰਖਜਾ ਕਰਨ ਵਿਚ ਆਨੰਦ, ਅਤੇ ਨਾਸ਼ ਕਰਨ ਵਿਚ ਦੁਖ ਹੁੰਦਾ ਹੈ, ਏਸ ਤਰਾਂ ਨਾਲ ਸਮਝਾਨ ਕਿ'ਭਈ ਵੇਖੋ ਤਾਂ ਜਿਹਦੇ ਸ਼ਰੀਰ ਵਿਚ ਬੀਰਯ ਚੰਗੀਤਰਾਂਨਾਲ ਟਿਕਿਆ ਰਹਿੰਦਾ ਹੈ, ਉਹਦ ਦੇਹ ਅਰੋਗ ਰਹਿੰਦੀ ਅਤੇ ਬੁੱਧ ਬਲ ਪਰਾਕ੍ਰਮ, ਵਧਣ ਨਾਲ ਵਡਾ ਸੁਖ ਹੁੰਦੀ, ਹੈਬੀਰਯਦੀ ਰਖਜਾ ਕਰਨ ਦੀ ਇਹਰੀਤੀ ਹੈ, ਕਿ ਇਸ਼ਕ ਮੁਸ਼ਕ ਦੀਆਂ ਗੱਲਾਂ

ਬਾਤਾਂ ਨਾ ਸੁਣਨ, ਭੈੜੇ ਮਨੁਸ਼ਾਂ ਦਾ ਸੰਗ ਨਾ ਕਰਨ,ਗੰਦੀਆਂ ਗਲਾਂ ਵਲ ਮਨ ਨਾ ਦੇਨ, ਜਨਾਨੀਆਂ ਨੂੰ ਨਾ ਤੱਕਨ, ਕਿਸੇ ਦੀ ਜਨਾਨੀ ਕੋਲ ਅਕਲਿਆਂ ਨਾਂ ਬੈਠਨ, ਉਹਦੇ ਨਾਲ ਗੱਲਾਂ ਨਾ ਕਰਨ, ਉਹਨੂੰ ਜਫੀਆਂ ਨ ਪਾਨ, ਏਹੋ ਜੇਹੀਆਂ ਬੁਰੀਆਂ ਗੱਲਾਂ ਨੂੰ ਛੱਡ ਕੇ ਬ੍ਰਹਮਚਾਰੀ ਲੋਗ ਚੰਗੀ ਸਿਖਯਾ ਅਤੇ ਪੂਰੀਵਿੱਦਯਾ ਨੂੰ ਪ੍ਰਾਪਤ ਹੋਂਨ, (ਵਿਚਾਰ ਕੇ ਵੇਖ ਲਓ) ਕਿ ਜਿਹਦੇ ਸ਼ਰੀਰ ਵਿੱਚ ਬੀਰਯ ਨਹੀਂ ਹੁੰਦਾ ਉਹ ਹਿਜੜਾ ਅਤੇ ਭੈੜੇ ਲੱਛਨ ਵਾਲਾ ਹੁੰਦਾਹੈ,ਅਰ ਜਿਹਨੂੰ ਧਾਂਤ ਦੇ ਡਿਗੱਣ ਦਾ ਰੋਗ ਹੋਜਾਂਦਾ ਹੈ, ਉਹਦੇ ਸ਼ਰੀਰ ਦੀਆਂ ਭਾਵੇਂ ਹਡੀਆਂ ਗਿਣ ਲਓ, ਤੇਜ ਦਾ ਨਾਉਂ ਨਹੀਂ ਰਹਿਦਾ, ਬੁੱਧ ਮਾਰੀ ਜਾਂਦੀ ਹੈ, ਦਿਲ ਡਿਗ ਜਾਂਦਾ ਹੈ ਹੌਂਸਲਾ ਨਹੀਂ ਰਹਿੰਦਾ, ਧੀਰਯ, ਬਲ ਪਰਾਕ੍ਰਮ ਆਦੀ ਗੁਣਾਂ ਦੇ ਨਸ਼੍ਟ ਹੋਣ ਨਾਲ ਮਨੁਸ਼ ਹੀ ਨਸ਼੍ਟ ਹੋਜਾਂਦਾ ਹੈ, ਜੇ ਤੁਸੀ ਸਿਖਯਾ ਦੇ ਲੈਣ ਅਤੇ ਵਿਦਯਾ ਦੇ ਪੜਨ ਅਰ ਵੀਰਯ ਦੀ ਰਖਯਾ ਕਰਨ ਵਿਚ ਇਸ ਵੇਲੇ ਭੁੱਲੋਗੇ ਤਾਂ ਫੇਰ ਏਸ ਜਨਮ ਵਿਚ ਤੁਹਾਨੂੰ ਇਹ ਅਮੋਲ ਸਮਾ ਨਹੀਂ ਲਭੇਗਾ, ਜਦ ਤਕ ਅਸੀਂ ਲੋਗ ਘਰ ਦੇ ਕੰਮਾਂ ਦੇ ਕਰਨ ਵਾਲੇ ਜੀਉਂਨੇ ਹਾਂ, ਤਦ ਤਕ ਤੁਹਾਨੂੰ ਚਾਹੀਏ ਕਿ ਵਿੱਦਯਾ ਪੜ੍ਹਦੇ ਅਤੇ ਸ਼ਰੀਰ ਦਾ ਬਲ ਵਧਾਂਦੇ ਰਹੋ, ਏਹੋ ਜੇਹੀਆਂ ਹੋਰ ਹੋਰ ਸਿਖਿਆ ਭੀ ਮਾਂ ਪਿਉ ਕਰਨ ਏਸ ਕਰਕੇ ਹੀ 'ਮਾਤ੍ਰੀ ਮਾਨ ਪਿਤ੍ਰੀਮਾਨ' ਉਪਰਲੇ ਬਚਨ ਵਿੱਚ ਲਿਖਯਾ ਹੈ, ਅਰਥਾਤ ਜਨਮ ਤੋਂ ਪੰਜਵੇਂ ਵਰ੍ਹੇ ਤਕ ਬਾਲਕਾਂ ਨੂੰ ਮਾਂ, ਛੇਵੇਂ ਵਰ੍ਹੇ ਤੋਂ ਲੈਕੇ ਅੱਠਵੇਂ ਵਰ੍ਹੇ ਤਕ ਪਿਉ ਸਿਖਯਾ ਦੇਵੇ, ਅਰ ਨੌਵੇਂ ਵਰ੍ਹੇ ਦੇ ਮੁੱਢ ਵਿੱਚ ਦ੍ਵਿਜ ਅਪਨੀ ਸੰਤਾਨ ਦਾ ਉਪਨੈਨ ਕਰਕੇ ਆਰਯ ਕੁਲ ਵਿੱਚ ਅਰਥਾਤ ਜਿੱਥੇ ਪੂਰਾ ਵਿਦਯਾਵਾਨ ਅਰ ਪੂਰੀ ਵਿਦਯਾ ਵਾਲੀਯਾਂ ਇਸਤ੍ਰੀਆਂ ਸਿੱਖਯਾ ਅਤੇ ਵਿੱਦਯਾ ਦਾਨ ਕਰਨ ਵਾਲੇ ਹੋਂਨ ਓਥੇ ਮੁੰਡੇ ਅਰ ਕੁੜੀਆਂ ਨੂੰ ਭੇਜਦੇਨ, ਅਰ ਸ਼ੂਦ੍ਰ ਆਦੀ ਵਰਣ ਉਪਨੈਨ ਦੇ ਕਰਨ ਤੋਂ ਬਗੈਰ ਹੀ ਵਿੱਦਯਾ ਪੜ੍ਹਾਉਨ ਦੇ ਲਈ ਗੁਰੂਕੁਲ ਵਿੱਚ ਭੇਜ ਦੇਨ, ਉਨ੍ਹਾਂ ਦੀ ਸੰਤਾਨ ਵਿਦਵਾਂਨ ਸੱਭਤਾ ਵਾਲੀ ਅਤੇ ਸਿਖਯਾ ਵਾਲੀ ਹੁੰਦੀ ਹੈ, ਜੇਹੜੇ ਪੜ੍ਹਾਉਨ ਵਿਚ ਸੰਤਾਨਾਂ ਨੂੰ ਲਾਡ ਕਦੇ ਨਹੀਂ ਕਰਦੇ, ਕਿੰਤੂ ਤਾੜਨਾਈ ਕਰਦੇ ਰਹਿੰਦੇ ਹਨ, ਏਸ ਬਾਤ ਵਿਚ ਵ੍ਯਾਕਰਣ ਮਹਾਭਾਸ਼੍ਯ ਦਾ ਪ੍ਰਮਾਣ ਹੈ ॥

ਸਾਮ੍ਰਿਤੈਃ ਪਾਣਿਭਿਰ੍ਘ੍ਨੰਤਿ ਗੁਰਵੋ ਨ ਵਿਸ਼ੋਖਿਛਤੈਃ ॥
ਲਾਲਨਾਸ਼੍ਰਯਿਣੋ ਦੋਸ਼ਾਸ੍ਤਾੜਨਾਸ਼੍ਰਯਿਣੋ ਗੁਣਾਃ ॥ ਅ: ੮ । ੧ । ੮ ॥

(ਅਰਥ) ਜੇਹੜੇ ਮਾਂ ਪਿਉ ਅਤੇ ਗੁਰੂ ਸੰਤਾਨ ਅਤੇ ਸ਼ਿਸ਼ਾਂ ਨੂੰ ਤਾੜਨ ਕਰਦੇ ਰਹਿੰਦੇ ਹਨ ਉਹ ਤਾਂ ਸਚਮੁਚ ਅਪਨੀ ਸੰਤਾਨ ਅਤੇ ਸ਼ਿਸ਼ਾਂ ਨੂੰ ਅਪਨੀ ਹੱਥੀਂ ਅੰਮ੍ਰਿਤ ਪਲਾਂਦੇ ਹਨ ਅਰ ਜਿਹੜੇ ਸੰਤਾਨ ਅਤੇ ਸ਼ਿਸ਼ਾਂ ਨੂੰ ਲਾਡ ਕਰਦੇ ਹਨ ਉਹ ਅਪਨੀ ਸੰਤਾਨ ਅਤੇ ਸ਼ਿਸਾਂ ਨੂੰ ਜਹਰ ਪਲਾਕੇ ਉਨ੍ਹਾਂ ਦਾ ਨਸ਼੍ਟ ਭ੍ਰਸ਼ਟ ਕਰਦੇ ਹਨ, ਕਿਉਂ ਜੋ ਲਾਡ ਕਰਨ ਨਾਲ ਸੰਤਾਨ ਅਤੇ ਸ਼ਿਸ਼ ਮੱਛਰਦੇ ਤਥਾ

ਤਾੜਨ ਨਾਲ ਗੁਣ ਵਾਲੇ ਹੁੰਦੇ ਹਨ, ਸੰਤਾਨ ਅਰ ਸ਼ਿਸ਼ ਲੋਗ ਭੀ ਤਾੜਨ ਤੋਂ ਪ੍ਰਸੰਨ ਅਤੇ ਲਾਡ ਤੋਂ ਅਪ੍ਰਸੰਨ ਸਦਾ ਰਹਿਆ ਕਰਨ, ਪਰੰਤੂ ਮਾਂ, ਪਿਉ ਤਥਾ ਗੁਰੂ ਲੋਗ ਈਰਸ਼ਾ ਦਵੇਸ਼ਨਾਲ ਤਾੜਨਾ ਨਾ ਕਰਨ ਕਿੰਤੂ ਉਪਰੋਂ ਡਰਾਉਨ ਅਰ ਅੰਦਰੋਂ ਕ੍ਰਿਪਾ ਦੀ ਦ੍ਰਿਸ਼ਟੀ ਰਖਨ, ਜਿਸਤਰਾਂ ਹੋਰ ਗੱਲਾਂਦੀ ਸਿੱਖ ਮਤ ਕੀਤੀ ਉਸੇ ਤਰਾਂ ਚੋਰੀ, ਜਾਰੀ, ਆਲਸ, ਪ੍ਰਮਾਦ, ਨਸ਼ਾ, ਝੂਠ ਬੋਲਨਾ, ਹਿੰਸਾ ਕ੍ਰੂਰਤਾ, ਈਰਸ਼ਾ, ਦ੍ਵੇਸ਼, ਮੋਹ ਆਦੀ ਦੋਸ਼ਾਂ ਦੇ ਛੱਡਨ ਅਤੇ ਸਤਿਆਚਾਰ ਦੇ ਗ੍ਰਹਣ ਕਰਨ ਦੀ ਸ਼ਿਖਛਾ ਕਰਨ, ਕਿਉਂ ਜੋ ਜਿਹੜੇ ਪੁਰਸ਼ ਦੇ ਸਾਮਣੇ ਇਕਵਾਰ ਚੋਰੀ, ਜਾਰੀ, ਝੂਠ ਬੋਲਣਾ ਆਦੀ ਕਰਮ ਕੀਤਾ ਉਹਦਾ ਮਾਨ ਉਹਦੇ ਸਾਮਣੇ ਮਰਦੇ ਦਮ ਤੀਕਣ ਨਹੀਂ ਹੁੰਦਾ, ਝੂਠੀ ਪ੍ਰਤਿਗਯਾ ਕਰਨ ਵਾਲੇ ਦੀ ਜੇਹੀਹਾਨੀ ਹੁੰਦੀ ਹੈ ਓਹੋ ਜੇਹੀ ਹੋਰ ਕਿਸੇ ਦੀ ਨਹੀਂ ਹੁੰਦੀ, ਏਸ ਕਰਕੇ ਜਿਹਦੇ ਨਾਲ ਜਹੀ ਪ੍ਰਤਿਗਯਾ ਕਰਨੀ ਉਹਦੇ ਨਾਲ ਤੇਹੀ ਪੂਰੀ ਕਰਨੀ ਚਾਹੀਦੀਏ ਅਰਥਾਤ ਕਿਸੇ ਨੇ ਕਿਸੇ ਨੂੰ ਕਹਣਾ ਕਿ ਮੈਂ ਤੁਹਾਨੂੰ ਫਲਾਣੇ ਵੇਲੇ ਮਿਲਾਂਗਾ ਯਾ ਤੁਸੀਂ ਮੈਨੂੰ ਫਲਾਣੇ ਵੇਲੇ ਮਿਲਣਾ "ਅਥਵਾ ਫਲਾਣੀ ਚੀਜ਼ ਫਲਾਣੇਵੇਲੇਮੈਂ ਤੁਹਾਨੂੰ ਦਿਆਂਗਾ" ਏਸ ਨੂੰ ਜੇਹਾ ਕਹੇ ਤੇਹਾ ਪੂਰਾ ਕਰੇ ਨਹੀਂ ਤਾਂ ਓਸਦੀ ਪ੍ਰਤੀਤੀ ਕੋਈ ਭੀ ਨਾ ਕਰੇਗਾ, ਏਸ ਲਈ ਸਦਾ ਸੱਚ ਬੋਲੇ ਅਤੇ ਸੱਚੀ ਪ੍ਰਤਿਗਯਾ ਕਰਨ ਵਾਲਾ ਸਭਨੂੰ ਹੋਣਾ ਚਾਹੀਦਾ ਹੈ, ਕਿਸੇਨੂੰ ਘਮੰਡ ਨਾ ਕਰਨਾ ਚਾਹੀਏ, ਛਲ, ਕਪਟ, ਵਾ ਕ੍ਰਿਤਘਨਤਾ ਤੋਂ ਆਪਨਾ ਹੀ ਜੀ ਦੁਖ ਮੰਨਦਾ ਹੈ ਤਾਂ ਫੇਰ ਦੂਜੇ ਦੇ ਮਨ ਦੀ ਕੀ ਕਹੀ ਜਾਵੇ, ਅਤੇ ਕਪਟ ਉਹਨੂੰ ਕਹਿੰਦੇ ਹਨ ਜੋ ਅੰਦਰ ਹੋਰ ਬਾਹਰ ਹੋਰ ਰਖਕੇ ਦੂਜੇ ਨੂੰ ਮੋਹ ਵਿੱਚ ਪਾਕੇ ਅਰ ਦੂਜੇ ਦੀ ਹਾਨੀ ਦਾ ਖਯਾਲ ਨਾ ਕਰਕੇ ਅਪਨੇ ਮਤਲਬ ਨੂੰ ਸਿੱਧ ਕਰ ਲਵੇ, ਕ੍ਰਿਤਘਨਤਾ ਉਹਨੂੰ ਕਹਿੰਦੇ ਹਨ ਜੋ ਕਿਸੇ ਦੇ ਕੀਤੇ ਹੋਏ ਉਪਕਾਰ ਨੂੰ ਨ ਮੰਨਣਾ, ਕ੍ਰੋਧ ਆਦੀ ਦੋਸ਼ਾਂ ਅਤੇ ਕੌੜੇ ਬੋਲ ਨੂੰ ਛੱਡਕੇ ਸ਼ੀਤਲ ਅਰ ਮਿੱਠਾ ਵਚਨ ਹੀ ਬੋਲਣਾ ਅਰ ਬਹੁਤ ਬਕਵਾਦ ਨਹੀਂ ਕਰਨਾ ਚਾਹੀਏ, ਜਿੱਨਾ ਬੋਲਣਾ ਚਾਹੀਦਾ ਹੈ ਓਸ ਤੋਂ ਘੱਟ ਵਧ ਨ ਬੋਲੇ, ਵਡਿਆਂ ਦਾ ਮਾਨ ਕਰੇ, ਉਨਾਂ ਦੇ ਸਾਮਨੇ ਉਠ ਖੜਾ ਹੋਵੇ, ਜਾਕੇ ਉਚੇ ਆਸਣ ਤੇ ਬਠਾਵੇ, ਪਹਿਲੇ ਨਮਸਤੇ ਕਰੇ, ਉਨਾਂ ਦੇ ਸਾਮਣੇ ਉਚੇ ਆਸਣ ਉਤੇ ਨ ਬੈਠੇ, ਸਭਾ ਵਿਚ ਜਾਕੇ ਅਜੇਹੇ ਥਾਂ ਉਤੇ ਬੈਠੇ ਜਿਥੇ ਅਪਣੀ ਯੋਗਤਾ ਹੋਵੇ ਅਰ ਦੂਜਾ ਕੋਈ ਨ ਉਠਾਵੇ, ਵੈਰ ਕਿਸੇ ਨਾਲ ਨ ਕਰੇ, ਵਡਿਆਈ ਪਾਂਦਾ ਹੋਯਾ ਭੀ ਗੁਣਾਂ ਨੂੰ ਗ੍ਰਹਣ ਅਤੇ ਦੋਸ਼ਾਂ ਨੂੰ ਤਿਆਗ ਕਰਦਾ ਜਾਵੇ, ਸੱਜਨਾ ਦਾ ਸੰਗ ਅਤੇ ਦੁਸ਼ਟਾਂ ਦਾ ਤਿਆਗ, ਅਪਣੇ ਮਾਂ, ਪਿਉ, ਅਤੇ ਗੁਰੂ ਦੀ ਤਨ ਮਨ ਅਰ ਧਨ ਆਦੀ ਉਤਮ ਉਤਮ ਪਦਾਰਥਾਂ ਅਤੇ ਪ੍ਰੇਮ ਨਾਲ ਸੇਵਾ ਕਰੇ ॥

ਯਾਨਯਸਮਾਕਗੁਂਂ ਸੁਚਰਿਤਾਨਿ ਤਾਨਿ ਤ੍ਵਯੋਪਾਸਯਾਨਿ ਨੋ ਇਤਰਾਣਿ॥
ਤੈਤ੍ਰਿਯ: ਪ੍ਰਪਾਠਕ ੭ ਅਨੁਵਾਕ ੧੧ ॥

ਏਸ ਵਚਨ ਦਾ ਏਹ ਮਤਬਲ ਹੈ ਕਿ ਮਾਂ ਪਿਉ ਅਰ ਗੁਰੂ ਅਪਣੀ ਸੰਤਾਨ ਅਰ ਸ਼ਿਸ਼ਾਂ ਨੂੰ ਸਦਾ ਸੱਚਾ ਉਪਦੇਸ਼ ਕਰਨ ਅਰ ਏਹ ਵੀ ਕਹ ਦੇਨ ਕਿ ਜੇਹੜੇ ਜੇਹੜੇ ਸਾਡੇ ਧਰਮ ਦੇ ਕੰਮ ਹਨ ਉਨਾਂ ਉਨਾਂ ਦਾ ਗ੍ਰਹਣ ਕਰੋ, ਜੇਹੜੇ ਸਾਡੇ ਖੋਟੇ ਕੰਮ ਹੋਨ ਉਨਾਂ ਦਾ ਤਿਆਗ ਕਰ ਦਿਤਾ ਕਰੋ, ਜੇਹੜੀਆਂ ਜੇਹੜੀਆਂ ਗੱਲਾ ਸੱਚੀਆਂ ਜਾਣਨ ਉਨਾਂ ਉਨਾਂ ਦਾ ਪ੍ਰਕਾਸ਼ ਅਤੇ ਪ੍ਰਚਾਰ ਕਰਨ, ਕਿਸੇ ਪਾਖੰਡੀ ਦੁਸ਼ਟਾਚਾਰੀ ਮਨੁਸ਼ ਦਾ ਵਸਾਹ ਨ ਕਰਨ, ਅਰ ਜੇਹੜੇ ਜੇਹੜੇ ਉਤਮ ਕਰਮ ਲਈ ਮਾਂ, ਪਿਉ, ਅਰ ਗੁਰੂ ਆਗਿਆ ਦੇਨ ਉਸ ਉਸ ਦਾ ਜੇਹਾ ਚਾਹੀਏ ਤੇਹਾ ਪਾਲਣ ਕਰਨ, ਮਾਂ ਪਿਉ ਨੇ ਜੇਹੜੇ ਧਰਮ ਵਿਦਜਾ, ਚੰਗੇ ਆਚਮਨ ਦੇ ਸ਼ਲੋਕ, ਨਿਘੰਟੂ, ਨਿਰੁਕਤ, ਅਸ਼ਟਾਧਜਾਈ ਅਥਵਾ ਹੋਰ ਹੋਰ ਸੂਤ੍ਰ ਯਾਂ ਵੇਦ ਮੰਤ੍ਰ ਕੰਠ ਕਰਾਏ ਹੋਨ ਉਨਾਂ ਉਨਾਂਦਾ ਫੇਰ ਅਰਥ ਵਿਦਜਾਰਥੀਆਂ ਨੂੰ ਸਮਝਾ ਦੇਨ, ਜਿਸ ਤਰਾਂ ਨਾਲ ਪ੍ਰਥਮ ਸਮੁੱਲਾਸ ਵਿਚ ਪਰਮੇਸ਼੍ਵਰ ਦਾ ਵਜਾਖਜਾਨ ਕੀਤਾਹੈ ਉਸਨੂੰ ਮੰਨਕੇ ਪਰਮੇਸ਼੍ਵਰਦੀ ਉਪਾਸਨਾ ਕਰਨ, ਜਿਸ ਪ੍ਰਕਾਰ ਦੇਹ ਅਰੋਗ ਰਹੇ, ਵਿਦਜਾ ਅਰ ਬਲਦੀ ਪ੍ਰਾਪਤੀ ਹੋਵੇ, ਉਸੇ ਪ੍ਰਕਾਰ ਭੋਜਨ ਛਾਦਨ ਅਰ ਵਿਹਾਰ ਕਰਨ ਕਰਾਨ, ਅਰਥਾਤ ਜਿੰਨੀ ਭੁਖ ਹੋਵੇ ਉਸ ਤੋਂ ਕੁਝ ਘਟ ਖਾਨ, ਸ਼ਰਾਬ, ਮਾਂਸ, ਆਦੀ ਪੀਨ ਖਾਂਨ ਤੋਂ ਵਰਜੇ ਰਹਨ, ਅਗਿਆਤ ਡੂੰਘੇ ਪਾਣੀ ਵਿਚ ਨ ਜਾਨ, ਕਿਉਂ ਜੋ ਜਲਦੇ ਜੀਵਜੰਤੂ ਯਾਂ ਹੋਰ ਕਿਸੇ ਪਦਾਰਥ ਥੀਂ ਦੁਖ ਅਰ ਜੇ ਤਰਨਾ ਨ ਜਾਨਦਾ ਹੋਵੇ ਤਦ ਡੁਬ ਹੀ ਜਾ ਸਕਦਾ ਹੈ ॥

'ਨਾਵਿਜਞਾਤੇਜਲਾਸ਼ਯੇ' ਏਹ ਮਨੂ ਜੀ ਮਹਾਰਾਜ ਦਾ ਵਚਨ ਹੈ, ਨ ਜਾਨੇ ਹੋਏ ਪਾਣੀ ਵਿਚ ਵੜਕੇ ਸਨਾਨ ਆਦੀ ਨ ਕਰਨ ॥

ਦ੍ਰਿਸ਼੍ਟਿਪੂਤੰ ਨਜਸੇਤ੍ਪਾਦੰ ਵਸਤ੍ਰਪੂਤੰ ਜਲੰ ਪਿਵੇਤ।
ਸਤਜਪੂਤਾਂ ਵਦੇਦ੍ਵਾਚੰ ਮਨਃ ਪੂਤੰ ਸਮਾਚਰੇਤ ॥

ਮਨੂਸਿਮ੍ਰਿਤੀ ਅਧਿਆਯ ੬ । ਸ਼ਲੋਕ ੪੬ ॥

ਅਰਥ—ਹੇਠਾ ਨਜਰ ਕਰਕੇ ਉਚੇ ਨੀਵੇਂ ਥਾਂ ਨੂੰ ਵੇਖਕੇ ਚਲੇ, ਕਪੜੇ ਨਾਲ ਛਾਣਕੇ ਪਾਣੀ ਪੀਵੇ, ਸੱਚ ਨਾਲ ਪਵਿਤ੍ਰ ਕਰਕੇ ਵਚਨ ਬੋਲੇ, ਮਨ ਨਾਲ ਵਿਚਾਰ ਕੇ ਕੰਮ ਕਰੇ ॥

ਮਾਤਾ ਸ਼ਤ੍ਰੁਃ ਪਿਤਾ ਵੈਰੀ ਯੇਨ ਬਾਲੋ ਨ ਪਾਠਿਤਃ।
ਨ ਸ਼ੋਭਤੇ ਸਭਾਮਧਜੇ ਹੰਸਮਧਜੇ ਵਕੋ ਯਥਾ॥

ਚਾਣਕਜਨੀਤਿ ਅਧਿਆਯ ੨ । ਸ਼ਲੋਕ ੧੧ ॥

ਅਰਥ—ਉਹ ਮਾਂ ਪਿਉ ਅਪਣੀ ਸੰਤਾਨਾਂ ਦੇ ਪੂਰੇ ਵੈਰੀ ਹਨ ਜਿਨਾਂ ਨੇ ਉਨਾਂ ਨੂੰ ਵਿਦਜਾ ਦੀ ਪ੍ਰਾਪਤੀ ਨ ਕਰਾਈ, ਓਹ ਵਿਦਵਾਨਾਂ ਦੀ ਸਭਾ ਵਿਚ ਨਿਰਾਦਰੀ ਅਤੇ ਕੁਸ਼ੋਭਾ ਪਾਂਦੇ ਹਨ, ਜੇਹਾ ਬਗਲਾ ਹੰਸਾਂ ਦੇ ਵਿਚ ਪਾਉਂਦਾ ਹੈ, ਏਹੇ ਮਾਂ ਪਿਉ ਦਾ ਕਰਨ ਯੋਗ ਪਰਮ ਧਰਮ ਅਤੇ ਕੀਰਤੀ ਦਾ ਕੰਮ ਹੈ,

ਕਿ ਅਪਣੀ ਸੰਤਾਨਾਂ ਨੂੰ ਤਨ ਮਨ ਧਨ ਨਾਲ ਵਿਦ੍ਯਾ ਧਰਮ ਸੱਭਤਾ ਦੇਣੀ ਅਰ ਉਤਮ ਸ਼ਿਖੜਾ ਵਾਲਾ ਕਰਨਾ ॥

ਏਹ ਬਾਲ ਸ਼ਿਖਛਾ ਵਿਚ ਥੋੜ੍ਹਾ ਜਿਹਾ ਲਿਖਿਆ ਹੈ, ਇਨੇ ਨਾਲ ਹੀ ਬੁੱਧੀਵਾਨ ਲੋਗ ਬਹੁਤ ਸਮਝ ਲੈਨਗੇ ॥

---

ਇਤਿਸ਼੍ਰੀਮਦ੍ਦਯਾਨੰਦਸਰਸ੍ਵਤੀਸੁਆਮੀਕ੍ਰਿਤੇ ਸਤ੍ਯਾਰਥਪ੍ਰਕਾਸ਼ੇ
ਸੁਭਾਸ਼ਾਵਿਭੂਸ਼ਿਤੇ ਬਾਲਸ਼ਿਖਛਾਵਿਸ਼ਯੇ ਦ੍ਵਿਤੀਯਃ
ਸਮੁੱਲਾਸਃ ਸੰਪੂਰਣਃ ॥ ੨ ॥

ਸ੍ਰੀ ਸੁਆਮੀ ਦਯਾਨੰਦ ਸਰਸ੍ਵਤੀ ਸੁਆਮੀ ਕ੍ਰਿਤ ਸਤ੍ਯਾਰਥ ਪ੍ਰਕਾਸ਼
ਭਾਸ਼ਾ ਵਿਭੂਸ਼ਿਤ ਦੇ ਗੁਰਮੁਖੀ ਅਨੁਵਾਦ ਦਾ ਬਾਲ ਸ਼ਿਖਛਾ
ਵਿਸ਼ਯਕ ਦੂਸਰਾ ਸਮੁੱਲਾਸ ਸਮਾਪਤ ਹੋਇਆ ॥ ੨ ॥

# ਤੀਜਾ ਸਮੁੱਲਾਸ।

ਹੁਣ ਤੀਜੇ ਸਮੁੱਲਾਸ ਵਿਚ ਪੜ੍ਹਨ ਪੜ੍ਹਾਉਣ ਦਾ ਪ੍ਰਕਾਰ ਲਿਖਦੇ ਹਾਂ ਸੰਤਾਨ ਨੂੰ ਉੱਤਮ ਵਿਦਯਾ, ਉੱਤਮ ਸ਼ਿਖਛਾ, ਉੱਤਮ ਗੁਣ, ਉੱਤਮ ਕਰਮ ਅਰ ਉੱਤਮ ਸੁਭਾਵ ਰੂਪੀ ਗਹਿਣੇ ਪਾਣੇ ਮਾਂ ਪਿਉ ਗੁਰੂ ਅਰ ਸੰਬੰਧੀਆਂ ਦਾ ਮੁਖ ਕਰਮ ਹੈ। ਸੋਨੇ ਚਾਂਦੀ, ਮਾਨਕ, ਮੋਤੀ, ਮੂੰਗਾ ਆਦੀ ਰਤਨਾਂ ਨਾਲ ਜੜੇ ਹੋਏ ਗਹਿਣੇ ਪਾਣ ਨਾਲ ਮਨੁਸ਼ ਦਾ ਆਤਮਾ ਕਦੀ ਨਹੀਂ ਸਜਦਾ ਕਿਉਂਕਿ ਗਹਿਣੇ ਪਾਉਨ ਕਰਕੇ ਨਿਰਾ ਦੇਹ ਦਾ ਅਭਿਮਾਨ, ਵਿਸ਼ਯਾਸ਼ਕਤੀ ਅਰ ਚੋਰ ਆਦੀ ਤਥਾ ਮੌਤ ਦਾ ਡਰ ਹੁੰਦਾ ਹੈ, ਦੁਨੀਆਂ ਵਿਚ ਦੇਖਿਆ ਜਾਂਦਾ ਹੈ ਕਿ ਗਹਿਣਿਆਂ ਕਰਕੇ ਬਾਲਕਾਂ ਦੀ ਮੌਤ ਦੁਸ਼ਟਾਂ ਦੇ ਹੱਥੋਂ ਹੁੰਦੀ ਹੈ॥

ਵਿਦ੍ਯਾਵਿਲਾਸਮਨਸੋਧ੍ਰਿਤਸ਼ੀਲਸ਼ਿਖਛਾਃ।
ਸਤ੍ਯਬ੍ਰਤਾਰਹਿਤਮਾਨਮਲਾਪਹਾਰਃ।
ਸੰਸਾਰਦੁਃਖਦਲਨੇਨ ਸੁਭੂਸ਼ਿਤਾ ਯੇ।
ਧਨ੍ਯਾ ਨਰਾ ਵਿਹਿਤਕਰਮਤਰੋਪਕਾਰਾਃ॥

ਜਿਨਾਂਦਾ ਮਨ ਵਿਦ੍ਯਾਦੇ ਵਿਲਾਸ ਵਿਚ ਲਗਾ ਰਹਿੰਦਾ ਅਰ ਸੁੰਦਰਸ਼ੀਲ, ਸੁਭਾਉ ਵਾਲਾ, ਸਤ ਭਾਸ਼ਣ ਆਦੀ ਨਿਯਮਪਾਲਨ ਵਾਲਾ, ਅਰਜੇਹੜੇਅਭਿਮਾਨ, ਅਪਵਿੱਤ੍ਰਤਾ ਥੀਂ ਰਹਿਤ, ਹੋਰਨਾਂਦੀ ਮਲੀਨਤਾ ਨਾਸ਼ ਕਰਨਵਾਲੇ ਸੱਚੇਉਪਦੇਸ਼ ਅਰ ਵਿਦ੍ਯਾ ਦਾਨ ਥੀਂ ਸੰਸਾਰੀ ਲੋਕਾਂ ਦੇ ਦੁੱਖਾਂ ਨੂੰ ਦੂਰ ਕਰਨ ਕਰਕੇ ਸੁਭੂਸ਼ਿਤ ਹਨ, ਵੇਦੋਕਤ ਕਰਮਾਂ ਕਰਕੇ ਪਰਾਏ ਉਪਕਾਰ ਵਿਚ ਰਹਿੰਦੇ ਹਨ ਅਜੇਹੇ ਨਰ ਅਰ ਨਾਰੀ ਧੰਨ ਹਨ। ਜਦ ਸੰਤਾਨ ਅੱਠਾਂ ਵਰੇਹਾਂ ਦੀ ਹੋਵੇ ਤਦ ਮੁੰਡਿਆਂ ਨੂੰ ਮੁੰਡਿਆਂ ਦੀ ਅਰ ਕੁੜੀਆਂ ਨੂੰ ਕੁੜੀਆਂ ਦੀ ਪਾਠਸ਼ਾਲਾ ਵਿਚ ਭੇਜਦੇਂਨ ਜੇਹੜੇ ਪੜ੍ਹਾਨ ਵਾਲੇ ਅਰ ਪੜ੍ਹਾਨ ਵਾਲੀਆਂ ਦੁਸ਼ਟਾਚਾਰੀ ਹੋਨ ਉਨਾਂ ਥੋਂ ਸ਼ਿਖਛਾ ਨਾ ਕਰਾਨ ਕਿੰਤੂ ਜੇਹੜੇ ਪੂਰੀ ਵਿਦਿਆ ਵਾਲੇ ਧਾਰਮਿਕ ਹੋਨ ਉਹੋ ਹੀ ਪੜ੍ਹਾਂਨ ਅਤੇ ਸ਼ਿਖਛਾ ਦੇਨ ਦੇ ਯੋਗ੍ਯ ਹਨ। ਦ੍ਵਿਜ ਅਪਣੇ ਘਰ ਵਿੱਚ ਲੜਕਿਆਂ ਦਾ ਯਗ੍ਯੋਪਵੀਤ(ਜਨੇਊ) ਲੜਕੀਆਂ ਦਾ ਭੀ ਯਥਾਯੋਗ ਸੰਸਕਾਰ ਕਰਕੇ ਯਥੋਕਤ ਆਚਾਰਯ ਕੁਲ ਅਰਥਾਤ ਅਪਨੀ ਅਪਨੀ ਪਾਠਸ਼ਾਲਾ ਵਿਚ ਭੇਜ ਦੇਨ ਵਿਦ੍ਯਾ ਪੜ੍ਹਾਨੇ ਦੀ ਜਗਾ ਅਕੱਲੀ ਥਾਂ ਵਿਚ ਹੋਨੀ ਚਾਹੀਏ

ਅਰ ਉਹ ਲੜਕੇ ਅਰ ਲੜਕੀਆਂ ਦੀ ਪਾਠਸ਼ਾਲਾ ਦੋ ਕੋਹ ਇਕ ਦੂਜੇ ਥੀਂ ਦੂਰ ਹੋਣੀ ਚਾਹੀਏ। ਜੇਹੜੀਆਂ ਉਥੇ ਪੜ੍ਹਾਨ ਵਾਲੀਆਂ ਅਤੇ ਪੜ੍ਹਾਨ ਵਾਲੇ ਅਰ ਨੌਕਰ ਚਾਕਰ ਹੋਨ ਉਹ ਲੜਕੀਆਂ ਦੀ ਪਾਠਸ਼ਾਲਾ ਵਿਚ ਸਭ ਇਸਤ੍ਰੀਆਂ ਅਰ ਲੜਕੀਆਂ ਦੀ ਪਾਠਸ਼ਾਲਾ ਵਿਚ ਸਭ ਪੁਰਸ਼ ਹੋਨ। ਇਸਤ੍ਰੀਆਂ ਦੀਪਾਠਸ਼ਾਲਾ ਵਿੱਚ ਪੰਜਾਂ ਵਰੇਹਾਂ ਦਾ ਲੜਕਾ ਅਰ ਲੜਕਿਆਂ ਦੀ ਪਾਠਸ਼ਾਲਾ ਵਿਚ ਪੰਜਾਂ ਵਰੇਹਾਂ ਦੀ ਲੜਕੀ ਭੀ ਨਾ ਜਾਣੇ ਪਾਵੇ। ਅਰਥਾਤ ਜਦ ਤੀਕਨ ਉਹ ਬ੍ਰਹਮ-ਚਾਰੀ ਯਾ ਬ੍ਰਹਮਚਾਰਿਣੀ ਰਹਨ ਤਦ ਤੀਕਨ ਇਸਤ੍ਰੀ ਯਾ ਪੁਰਸ਼ ਦਾ ਦਰਸ਼ਨ ਕਰਨਾ, ਇੱਕ ਦੂਜੇ ਨਾਲ ਪਿੰਡਾ ਛੁਹਾਣਾ, ਦੁਹਾਂ ਦਾ ਇਕੱਲੀ ਜਗਾ ਵਿਚ ਬੈਠਣਾ, ਗੱਲ ਬਾਤ ਕਰਨੀ, ਇਸ਼ਕ, ਮੁਸ਼ਕ ਦੇ ਕਿਸੇ ਕਹਾਣੀਆਂ ਪੜ੍ਹਨਾ, ਇਕ ਦੂਜੇ ਨਾਲ ਖੇਡ ਕਰਨਾ, ਵਿਸ਼ੇ ਦਾ ਧਿਆਨ ਅਰ ਸੰਗ ਕਰਨਾ, ਇਨਾਂ ਅੱਠਾਂ ਪ੍ਰਕਾਰਾਂ ਦੇ ਮੈਥੁਨਾਂ ਥੀਂ ਬਚੇ ਰਹਿਨ, ਅਰ ਅਧਿਆਪਕ ਲੋਗ ਉਨਾਂ ਨੂੰ ਇਨਾਂ ਬਾਤਾਂ ਤੋਂ ਬਚਾਨ ਜਿਸ ਕਰਕੇ ਉੱਤਮ ਵਿਦਯਾ, ਸ਼ਿਖਛਾ, ਸ਼ੀਲ ਸੁਭਾਉ ਸ਼ਰੀਰ ਅਰ ਆਤਮਾ ਦੇ ਬਲ ਵਾਲੇ ਹੋਕੇ ਆਨੰਦ ਨੂੰ ਨਿਤ ਵਧਾ ਸੱਕਨ ਦੋਹਾਂ ਪਾਠਸ਼ਾਲਾਂਥੀਂ ਇਕ ਯੋਜਨ ਅਰਥਾਤ ਚਾਰ ਕੋਹ ਦੂਰ ਪਿੰਡ ਜਾਂ ਨਗਰ ਰਹਵੇ ਸਭਨਾਂ ਨੂੰ ਇੱਕੋ ਜੇਹੇ ਕਪੜੇ, ਖਾਨ ਪੀਨ ਦੀਆਂ ਚੀਜਾਂ, ਆਸਣ ਦਿੱਤੇ ਜਾਂਨ ਭਾਵੇਂ ਉਹ ਰਾਜਕੁਮਾਰ ਜਾਂ ਰਾਜ ਕੁਮਾਰੀ ਹੋਵੇ ਭਾਵੇਂ ਗਰੀਬ ਦੀ ਸੰਤਾਨ ਹੋਵੇ ਸਭਨੂੰ ਤਪੱਸਯਾਵਾਨ ਹੋਣਾ ਚਾਹੀਏ ਉਨਾਂ ਦੇ ਮਾਂ,ਪਿਉ,ਅਪਣੀਆਂ ਸੰਤਾਨਾਂ ਨੂੰ ਜਾਂ ਸੰਤਾਨ ਅਪਣੇ ਮਾਂ ਪਿਉ ਨੂੰ ਨਾ ਮਿਲ ਸੱਕਨ ਅਰ ਨਾ ਕਿਸੇ ਪ੍ਰਕਾਰ ਦੀ ਚਿੱਠੀ ਪਤ੍ਰੀ ਇਕ ਦੂਜੇ ਨਾਲ ਕਰ ਸੱਕਨ,ਜਿਸ ਕਾਰਣ ਸੰਸਾਰ ਦੀ ਚਿੰਤਾ ਥੀਂ ਰਹਿਤ ਹੋਕੇ ਨਿਰੀ ਪੁਰੀ ਵਿਦਯਾ ਵਧਾਣ ਦੀ ਚਿੰਤਾ ਰੱਖਨ ਜਦ ਟੁਰਨ ਫਿਰਨ ਜਾਨ ਤਦ ਉਨਾਂ ਦੇ ਨਾਲ ਪੜ੍ਹਾਉਣ ਵਾਲੇ ਰਹਿਨ ਜਿਸ ਕਰਕੇ ਕਿਸੇ ਪ੍ਰਕਾਰ ਦੀ ਕੁਚੇਸ਼ਟਾ ਨਾ ਕਰ ਸੱਕਨ ਅਰ ਆਲਸ ਅਤੇ ਪ੍ਰਮਾਦ ਨਾ ਕਰਨ॥

ਕਨਯਾਨਾਂ ਸੰਪ੍ਰਦਾਨੰ ਚ ਕੁਮਾਰਾਣਾਂ ਚ ਰਖਛਣਮ॥
ਮਨੁਸਮ੍ਰਿਤੀ ਅਧਯਾਯ ੭। ਸ਼ਲੋਕ ੧੫੨॥

ਇਸਦਾ ਅਭਿਪ੍ਰਾਯ ਏਹ ਹੈ ਕਿ ਏਸ ਵਿਚ ਰਾਜ ਅਤੇ ਜਾਤੀਦਾ ਨਿਯਮ ਹੋਣਾ ਚਾਹੀਏ ਕਿ ਪੰਜਵੇਂ ਯਾ ਅਠਵੇਂ ਵਰਹੇ ਥੀਂ ਪਿਛੋਂ ਕੋਈ ਅਪਣੇ ਲੜਕੇ ਅਰ ਲੜਕੀਆਂ ਨੂੰ ਘਰ ਵਿਚ ਨਾ ਰਖ ਸੱਕੇ, ਪਾਠਸ਼ਾਲਾ ਵਿਚ ਜਰੂਰ ਭੇਜ ਦੇਨ, ਜੇਹੜੇ ਨਾ ਭੇਜਨ ਉਹ ਦੰਡ ਦੇ ਭਾਗੀ ਹੋਂਨ ਪਹਿਲੇ ਲੜਕਿਆਂ ਦਾ ਜਨੇਊ ਘਰ ਵਿਚ ਹੋਵੇ, ਅਰ ਦੂਜਾ ਪਾਠਸ਼ਾਲਾ ਵਿਚ ਆਚਾਰਯ ਕੁਲ ਵਿਚ ਜਾਕੇ ਹੋਵੇ ਪਿਉ ਮਾਂ ਜਾਂ ਗੁਰੂ ਅਪਣੇ ਲੜਕੇ ਲੜਕੀਆਂ ਨੂੰ ਅਰਥ ਸਮੇਤ ਗਾਯਤ੍ਰੀ ਮੰਤ੍ਰ ਦਾ ਉਪਦੇਸ਼ ਕਰਦੇਨ ਉਹ ਮੰਤ੍ਰ ਏਹ ਹੈ॥

ਓਮ ਭੂਰਭੁਵ: ਸ੍ਵ: । ਤਤਸਵਿਤੁਰਵਰੇਣ੍ਯੰ ਭਰਗੋ ਦੇਵਸਜ ਧੀਮਹਿ ।
ਧਿਯੋ ਯੋ ਨ: ਪ੍ਰਚੋਦਯਾਤ॥ ਯਜੁਰਵੇਦ ਅਧਜਾਯ ੩੬। ਮੰਤ੍ਰ ੩ ॥

ਏਸ ਮੰਤ੍ਰ ਵਿਚ ਜੇਹੜਾ ਪਹਿਲੇ (ਓਮ) ਹੈ ਉਸਦਾ ਅਰਥ ਪਹਿਲੇ ਸਮੁੱਲਾਸ ਵਿਚ ਕਰ ਦਿੱਤਾ ਹੈ ਉੱਥੋਂ ਜਾਂਣ ਲੈਣਾ। ਹੁਣ ਤਿਨ ਮਹਾਂ ਵਜਾਹ੍ਰਿਤੀ ਆਂਦੇ ਅਰਥ ਸੰਖਛੇਪ ਨਾਲ ਲਿਖਦੇ ਹਾਂ ਜੋ ਸਕਲ ਜਗਤਦੇ ਜੀਵਨ ਦਾ ਆਧਾਰ ਪ੍ਰਾਣ ਥੀਂ ਭੀ ਪਿਆਰਾ ਅਰ ਸ੍ਵਯੰਭੂ ਹੈ ਓਸਨੂੰ ਭੂ ਕਹਿੰਦੇ ਹਨ ਜੋ ਸਕਲ ਦੁੱਖਾਂ ਥੀਂ ਰਹਿਤ ਜਿਸਦੇ ਸੰਗ ਥੀਂ ਜੀਵ ਸਭ ਦੁੱਖਾਂ ਥੀਂ ਛੁਟਜਾਂਦੇ ਹਨ ਏਸ ਲਈ ਉਸ ਪਰਮੇਸ਼੍ਵਰ ਦਾ ਨਾਉਂ ਭੁਵਹ ਹੈ। ਜੋ ਅਨੇਕ ਪ੍ਰਕਾਰ ਦੇ ਜਗਤ ਵਿੱਚ ਵਿਆਪਕ ਹੋਕੇ ਸਭ ਦਾ ਧਾਰਣ ਕਰਦਾ ਹੈ ਏਸ ਥੀਂ ਉਸ ਪਰਮੇਸ਼੍ਵਰ ਦਾ ਨਾਉਂ ਸੁਅਹ ਹੈ ਜੋ ਸਭ ਜਗਤ ਦਾ ਉਤਪਾਦਕ ਅਰ ਸਭ ਐਸ਼੍ਵਰਯ ਦਾ ਦਾਤਾ ਹੈ (ਦੇਵਸਜ) ਜੋ ਸਰਵ ਸੁਖਾਂ ਦਾ ਦੇਨਹਾਰਾ ਅਰ ਜਿਸਦੀ ਪ੍ਰਾਪਤੀਦੀ ਕਾਮਨਾ ਸਭ ਕਰਦੇ ਹੈਂਨ ਉਸ ਪਰਮੇਸ਼੍ਵਰ ਦਾ ਜਹੜਾ (ਵਰੇਣਜਮ) ਗ੍ਰਹਣ ਕਰਨ ਦੇ ਯੋਗ ਅਤੀ ਸ੍ਰੇਸ਼ਟ (ਭਰਗ:) ਸ਼ੁਧ ਸ੍ਵਰੂਪ ਅਰ ਪਵਿਤ੍ਰ ਕਰਨੇ ਵਾਲਾ ਚੇਤਨ ਬ੍ਰਹਮ ਸ੍ਵਰੂਪ ਹੈ (ਤਤ) ਉਸੇ ਪਰਮੇਸ਼੍ਵਰ ਦੇ ਸਰੂਪ ਨੂੰ ਅਸੀਂ ਲੋਗ (ਧੀਮਹੀ) ਧਾਰਣ ਕਰੀਏ। ਕਿਸ ਪ੍ਰਯੋਜਨ ਦੇ ਲਈ ਕਿ (ਯ:) ਜੇਹੜਾ ਸਵਿਤਾ ਦੇਵ ਪਰਮੇਸ਼੍ਵਰ ਹੈ ਓਹ (ਨ:) ਸਾਡੀਆਂ (ਧਿਯ:) ਬੁਧੀਆਂ ਨੂੰ (ਪ੍ਰਚੋਦਯਾਤ) ਪ੍ਰੇਰੇ ਅਰਥਾਤ ਖੋਟਿਆਂ ਕੰਮਾਂ ਥੀਂ ਛੁਡਾਕੇ ਅਛਿਆਂ ਕੰਮਾਂ ਵਿੱਚ ਲਗਾਵੇ। ਹੇ ਮਨੁਸ਼ ਲੋਗੋ ਜੋ ਸਭ ਸਮਰੱਥਾਂ ਵਿਚ ਸਮਰੱਥ ਸੱਚਿਦਾਨੰਦ, ਅਨੰਤਸਰੂਪ ਨਿੱਤ ਸ਼ੁੱਧ, ਨਿੱਤ ਬੁੱਧ, ਨਿਤ ਮੁਕਤ ਸੁਭਾਉ ਵਾਲਾ ਕ੍ਰਿਪਾ ਸਾਗਰ, ਠੀਕ ਠੀਕ ਨਿਆਯਦਾ ਕਰਨਹਾਰਾ, ਜਨਮ ਮਰਣ ਆਦੀ ਕਲੇਸ਼ ਰਹਿਤ, ਆਕਾਰ ਰਹਿਤ, ਸਭ ਦੇ ਘਟ ਘਟ ਦੀ ਜਾਣਨ ਵਾਲਾ, ਸਭ ਦਾ ਧਰਤਾ, ਪਿਤਾ ਉਤਪਾਦਕ, ਅੱਨ ਆਦੀ ਨਾਲ ਸਾਰੇ ਜਹਾਂਨ ਦੀ ਪਾਲਣਾ ਕਰਨ ਵਾਲਾ, ਸਕਲ ਐਸ਼੍ਵਰਯ ਵਾਲਾ ਜਗਤ ਦਾ ਬਨਾਣ ਵਾਲਾ, ਸ਼ੁੱਧਸਰੂਪ ਅਰ ਜੇਹੜਾ ਪ੍ਰਾਪਤੀ ਦੀ ਕਾਮਨਾ ਕਰਨ ਦੇ ਯੋਗ ਹੈ ਉਸ ਪਰਮੇਸ਼੍ਵਰ ਦਾ ਜੋ ਸ਼ੁਧ ਚੇਤਨ ਸਰੂਪ ਹੈ ਉਸੇ ਨੂੰ ਅਸੀਂ ਧਾਰਣ ਕਰੀਏ ਏਸ ਪ੍ਰਯੋਜਨ ਦੇ ਲਈ ਕਿ ਓਹ ਪਰਮੇਸ਼੍ਵਰ ਸਾਡੇ ਆਤਮਾ ਅਰ ਬੁੱਧਾਂ ਦਾ ਅੰਤ੍ਰਯਾਮੀ ਸਰੂਪ, ਸਾਨੂੰ ਖੋਟੇ ਕੰਮਾਂ ਅਤੇ ਅਧਰਮ ਮਾਰਗ ਥੀਂ ਹਟਾਕੇ ਚੰਗੇ ਕੰਮਾਂ ਅਤੇ ਸਤ ਮਾਰਗ ਵਿੱਚ ਚਲਾਵੇ ਉਸਨੂੰ ਛਡਕੇ ਦੂਜਾ ਕਿਸੇਵਸਤੂ ਦਾ ਅਸੀਂ ਲੋਗ ਧਿਆਨ ਨਾ ਕਰੀਏ, ਕਿਉਂਕਿ ਨਾਂ ਕੋਈ ਉਸਦੇ ਤੁਲ ਅਰ ਨਾ ਉਸਤੋਂ ਵਧੀਕ ਹੈ ਓਹੋ ਸਾਡਾ ਪਿਤਾ, ਰਾਜਾ, ਨਿਆਇਕਾਰੀ, ਅਰ ਸਭ ਸੁਖਾਂ ਦਾ ਦੇਣ ਹਾਰਾ ਹੈ ॥

ਏਸ ਪ੍ਰਕਾਰ ਗਾਯਤ੍ਰੀ ਮੰਤ੍ਰ ਦਾ ਉਪਦੇਸ਼ ਕਰਕੇ ਸੰਧਜਾ ਉਪਾਸਨਾ ਆਦੀ ਇਸ਼ਨਾਨ, ਆਚਮਨ, ਪ੍ਰਾਣਾਯਾਮ ਆਦੀ ਜੋ ਕ੍ਰਿਆ ਹਨ ਸਿਖਾ ਦੇਣ।

ਪਹਿਲੇ ਇਸ਼ਨਾਨ ਇਸ ਵਾਸਤੇ ਹੈ ਕਿ ਏਸ ਕਰਕੇ ਸ਼ਰੀਰ ਦੇ ਬਾਹਿਰ ਦੇ ਅੰਗਾਂ ਦੀ ਸ਼ੁੱਧੀ ਅਰ ਅਰੋਗਤਾ ਆਦੀ ਹੁੰਦੀ ਹੈ ਏਸ ਵਿਚ ਪ੍ਰਮਾਣ ਹੈ॥

ਅਦਭਿਰਗਾਤ੍ਰਾਣਿ ਸ਼ੁਧਯੰਤਿ ਮਨਃ ਸਤ੍ਯੇਨ ਸ਼ੁਧਯਤਿ। ਵਿਦਯਾ ਤਪੋਭਯਾਂ ਭੂਤਾਤਮਾ ਬੁੱਧਿਰਗਯਾਨੇਨਸ਼ੁਧਯਤਿ। ਮਨੁਸਮ੍ਰਿਤੀ ਅਧਯਾਯ ੫ ਸ਼ਲੋਕ ੧੦੯॥

ਇਹ ਮਨੁਸਿਮ੍ਰਿਤੀ ਦਾ ਸ਼ਲੋਕ ਹੈ ਜਲ ਕਰਕੇ ਸ਼ਰੀਰ ਦੇ ਬਾਹਰਲੇ ਅਵੈਵ, ਸੱਤਯ ਆਚਰਣ ਕਰਕੇ ਮਨ, ਵਿਦਯਾ ਅਰ ਤਪ ਅਰਥਾਤ ਸਭ ਪ੍ਰਕਾਰ ਦੇ ਕਸ਼ਟ ਬੀ ਸਹਿਕੇ ਧਰਮ ਦੇ ਹੀ ਕਰਨ ਨਾਲ ਜੀਵਾਤਮਾ, ਗਿਆਨ ਅਰਥਾਤ ਪ੍ਰਿਥਵੀਥੀਂ ਲੈਕੇ ਪਰਮੇਸ਼ੁਰ ਪਰਯੰਤ ਪਦਾਰਥਾਂਦੇ ਵਿਵੇਕ ਨਾਲ ਬੁੱਧੀ ਦ੍ਰਿੜ ਨਿਸਚੇ ਪਵਿਤ੍ਰ ਹੁੰਦੀ ਹੈ ਏਸ ਲਈ ਇਸ਼ਨਾਨ ਭੋਜਨ ਤੋਂ ਪਹਿਲੇ ਜਰੂਰ ਕਰਨਾ, ਦੂਜਾ ਪ੍ਰਾਣਾਯਾਮ ਏਸ ਵਿਚ ਪ੍ਰਮਾਣ:—

ਯੋਗਾਂਗਾਨੁਸ਼੍ਠਾਨਾਦਸ਼ੁਧਿ ਖਛਯੇ ਗਯਾਨਾਦੀਪਤਿਰਾਵਿਵੇਕਛਯਾਤੇਃ॥
ਯੋਗਸ਼ਾਸਤ੍ਰ ਸਾਧਨਪਾਦੇ ਸੂਤ੍ਰ ੨੮ ॥

ਏਹ ਯੋਗ ਸ਼ਾਸਤ੍ਰ ਦਾ ਸੂਤ੍ਰ ਹੈ ਜਦ ਮਨੁਸ਼ ਪ੍ਰਾਣਾਯਾਮ ਕਰਦਾ ਹੈ ਤਦ ਛਿਨ ਛਿਨ ਵਿਚ ਹੌਲੀ ਹੌਲੀ ਅਸ਼ੁਧੀ ਦਾ ਨਾਸ਼ ਅਰ ਗਿਆਨ ਦਾ ਪ੍ਰਕਾਸ਼ ਹੁੰਦਾ ਜਾਂਦਾ ਹੈ ਜਦ ਤੀਕਨ ਮੁਕਤੀ ਨਾ ਹੋਵੇ ਤਦ ਤੀਕਨ ਉਸਦੇ ਆਤਮਾ ਦਾ ਗਿਆਨ ਬਰਾਬਰ ਵਧਦਾ ਜਾਂਦਾ ਹੈ॥

ਦਹਯੰਤੇ ਧਮਾਯਮਾਨਾਨਾਂ ਧਾਤੂਨਾਂ ਹਿ ਯਥਾ ਮਲਾਃ।
ਤਥੇਂਦ੍ਰਿਯਾਣਾਂ ਦਹਯੰਤੇ ਦੋਸ਼ਾਃ ਪ੍ਰਾਣਸਯ ਨਿਗ੍ਰਹਾਤ॥
ਮਨੁਸਮ੍ਰਿਤੀ ਅਧਯਾਯ ੬ ਸ਼ਲੋਕ ੭੧॥

ਏਹ ਮਨੁ ਸਿਮ੍ਰਤੀ ਦਾ ਸ਼ਲੋਕ ਹੈ ਜਿਸਤਰਾਂ ਨਾਲ ਅੱਗ ਵਿਚ ਤਪਾਣ ਕਰਕੇ ਸੋਨੇ ਆਦੀ ਧਾਤੂ ਮੈਲ ਨਸ਼ਟ ਹੋਕੇ ਸ਼ੁਧ ਹੁੰਦੇ ਹਨ ਉਸੇ ਤਰਾਂ ਪ੍ਰਾਣਾਯਾਮ ਕਰਕੇ ਮਨ ਆਦੀ ਇੰਦ੍ਰਿਯਾਂ ਦੇ ਦੋਸ਼ ਖਛੀਣ ਹੋਕੇ ਨਿਰਮਲ ਹੋ ਜਾਂਦੇ ਹਨ। ਪ੍ਰਾਣਾਯਾਮ ਦੀ ਵਿਧੀ:—

ਪ੍ਰਛਰਦਨਵਿਧਾਰਣਾਭਯਾਂਵਾ ਪ੍ਰਾਣਸਯ॥ ਯੋਗਦਃ ਸਮਾਧਿਪਾਦ ਸੂਤ੍ਰ ੩੪ ॥

ਅਰਥਾਤ ਜਿਸ ਤਰਾਂ ਬੜੇ ਜੋਰ ਨਾਲ ਕੈ ਆਵਨ ਨਾਲ ਅੰਨ ਜਲ ਬਾਹਰ ਨਿਕਲ ਜਾਂਦਾ ਹੈ ਉਸੇ ਤਰਾਂ ਪ੍ਰਾਣ ਨੂੰ ਜੋਰ ਨਾਲ ਬਾਹਰ ਕਢਕੇ ਬਾਹਰ ਹੀ ਯਥਾਸ਼ਕਤੀ ਰੋਕ ਦੇਵੇ, ਜਦ ਬਾਹਰ ਕੱਢਣਾ ਚਾਹੇ ਤਦ ਮੂਲ ਇੰਦ੍ਰੇ (ਗੁਦਾ) ਨੂੰ ਉਪਰ ਖਿਚ ਕੇ ਰਖੇ ਤਦ ਤੀਕਨ ਪ੍ਰਾਣ ਬਾਹਰ ਰਹਿੰਦਾ ਹੈ, ਇਸੇ ਪ੍ਰਕਾਰ ਪ੍ਰਾਣ ਬਾਹਰ ਵਧੀਕ ਠਹਰ ਸਕਦਾ ਹੈ, ਜਦ ਘਬਰਾਣਲਗੇ ਤਦ ਹੌਲੀਹੌਲੀ ਅੰਦਰ ਹਵਾ ਨੂੰ ਲੈਕੇ ਫੇਰ ਵੀ ਉਸੇ ਤਰਾਂ ਹੀ ਕਰਦਾਜਾਵੇ ਜਿਨੀ ਸਾਮਰਥ ਅਰ ਇਛਿਆ ਹੋਵੇ, ਅਰ ਮਨ ਵਿਚ (ਓਮ) ਏਸਦਾ ਜਪ ਕਰਦਾ ਜਾਵੇ, ਏਸ ਪ੍ਰਕਾਰ ਕਰਨ ਨਾਲ ਆਤਮਾ ਅਰ ਮਨ ਪਵਿਤ੍ਰ ਅਰ ਸਥਿਰ ਹੁੰਦੇ

ਹਨ, ਇਕ 'ਵਾਹਯਵਿਸ਼ਯ' ਹੈ ਅਰਥਾਤ ਬਾਹਰ ਹੀ ਵਧੀਕ ਰੋਕਣਾਂ, ਦੂਜਾ 'ਆਭਯੰਤ੍ਰ' ਅਰਥਾਤ ਅੰਦਰ ਜਿਨਾਂ ਪ੍ਰਾਣ ਰੋਕਿਆ ਜਾਵੇ ਉਨਾਂ ਰੋਕੇ, ਤੀਜਾ 'ਸਤੰਭ ਬ੍ਰਿੱਤੀ' ਅਰਥਾਤ ਇਕੋਹੀ ਵਾਰ ਜਿੱਥੇ ਦਾ ਤਿਥੇ ਪ੍ਰਾਣ ਨੂੰ ਯਥਾਸ਼ਕਤੀ ਰੋਕ ਦੇਨਾ, ਚੌਥਾ 'ਵਾਹਯਾਭਯੰਤ੍ਰਾਖਛੇਪੀ'ਅਰਥਾਤ ਜਦ ਪ੍ਰਾਣ ਅੰਦਰ ਨੂੰ ਬਾਹਰ ਨਿਕਲਨ ਲਗੇ ਤਦ ਉਸਦੇ ਵਿਰੁੱਧ ਨੂੰ ਨਿਕਲਨ ਨਾ ਦੇਨ ਦੇ ਵਾਸਤੇ ਬਾਹਰ ਥੀਂ ਅੰਦਰ ਲਵੇ, ਅਰ ਜਦ ਬਾਹਰ ਥੀਂ ਅੰਦਰ ਆਵਣ ਲਗੇ ਵਸ਼ ਅੰਦਰ ਥੀਂ ਬਾਹਰ ਦੇ ਵਲ ਪ੍ਰਾਣ ਨੂੰ ਧੱਕਾ ਦੇਕੇ ਰੋਕਦਾ ਜਾਵੇ, ਇਸੇ ਤਰਾਂ ਇਕ ਦੂਜੇ ਦੇ ਵਿਰੁੱਧ ਕ੍ਰਿਆ ਕਰਨ ਤਾਂ ਦੋਹਾਂ ਦੀ ਗਤੀ ਰੁਕ ਕੇ ਪ੍ਰਾਣ ਅਪਣੇ ਬਸ ਵਿਚ ਹੋਣ ਕਰਕੇ ਮਨ ਅਰ ਇੰਦ੍ਰੇ ਵੀ ਅਪਣੇ ਅਧੀਨ ਹੋ ਜਾਂਦੇ ਹਨ ਪੁਰਸ਼ਾਰਥ ਵਧਨ ਨਾਲ ਬੁੱਧੀ ਤੀਬ੍ਰ ਸੂਖਛਮ ਰੂਪ ਹੋਜਾਂਦੀ ਹੈ ਕਿ ਜੇਹੜੀ ਬਹੁਤ ਕਠਨ ਅਰ ਸੂਖਛਮ ਵਿਸ਼ੇ ਨੂੰ ਵੀ ਜਲਦੀ ਗ੍ਰਹਣ ਕਰ ਲੈਂਦੀ ਹੈ, ਇਸ ਦੇ ਕਰਨ ਨਾਲ ਮਨੁੱਸ਼ ਦੇ ਸ਼ਰੀਰ ਵਿਚ ਵੀਰਯ ਬ੍ਰਿਧੀ ਨੂੰ ਪ੍ਰਾਪਤ ਹੋਕੇ ਸਥਿਰ ਬਲ ਪਰਾਕ੍ਰਮ ਵਧੇਗਾ। ਯਤੇਂਦ੍ਰਤਾ ਹੋਵੇਗੀ ਸਭ ਸ਼ਾਸਤ੍ਰਾਂ ਨੂੰ ਥੋੜੇ ਹੀ ਕਾਲ ਵਿਚ ਸਮਝਕੇ ਉਪਸਥਿਤ ਕਰ ਲਵੇਗਾ, ਇਸਤ੍ਰੀ ਵੀ ਇਸੇ ਪ੍ਰਕਾਰ ਯੋਗਾਭਯਾਸ ਕਰੇ, ਭੋਜਨ ਛਾਦਨ, ਬੈਠਣੇ, ਉਠਨੇ, ਬੋਲਨੇ, ਚਲਨੇ ਵਡੇ ਛੋਟੇ ਨਾਲ ਯਥਾਯੋਗ ਵਿਹਾਰ ਕਰਨ ਦਾ ਉਪਦੇਸ਼ ਕਰਨ, ਸੰਧਯਾ ਉਪਾਸਨਾ ਨੂੰ ਬ੍ਰਹਮ ਯਗ ਵੀ ਕਹਿੰਦੇ ਹਨ (ਆਚਮਨ) ਪਾਨੀ ਨੂੰ ਤਲੀ ਵਿਚ ਲੈਕੇ ਉਸਦੇ ਮੂਲ ਅਰ ਵਿਚਕਾਰ ਹੋਠ ਲਾਕੇ ਆਚਮਨ ਕਰੇ ਕਿ ਉਹ ਜਲ ਕੰਠਦੇ ਹੇਠਾਂ ਹਿਰਦੇ ਤੀਕਣ ਪੁਜੇ, ਉਸਤੋਂ ਘਟ ਵਧ ਨਹੀਂ। ਆਚਮਨ ਦੇ ਕਰਨ ਨਾਲ ਕੰਠਦੀ ਕਫ ਅਰ, ਪਿੱਤ ਥੋੜੀ ਜੇਹੀ ਦੂਰ ਹੋਜਾਂਦੀ ਹੈ, ਫੇਰ 'ਮਾਰਜਨ' ਅਰਥਾਤ ਗਭਲੀ ਅਤੇ ਉਸਦੇਨਾਲਦੀ ਉਂਗਲ ਦੇ ਅਗਲੇ ਪਾਸੇ ਵੱਲੋਂ ਅੱਖਾਂ ਆਦੀ ਅੰਗਾਂ ਉਤੇ ਜਲਦੇ ਛਿਟੇ ਦੇਵੇ, ਏਸਦੇ ਕਰਨ ਨਾਲ ਆਲਸ ਦੂਰ ਹੁੰਦਾ ਹੈ, ਜੇ ਆਲਸ ਨਾ ਹੋਵੇ ਅਰ ਜਲ ਵੀ ਨਾ ਮਿਲੇ ਤਾਂ ਨਾ ਕਰੇ, ਫੇਰ ਸਮੰਤ੍ਰਕ ਪ੍ਰਾਣਾਯਾਮ, ਮਨਸਾ ਪਰੀਕ੍ਰਮਣ,ਉਪਸ-ਥਾਨ, ਉਸਤੋਂ ਪਿਛੇ ਪਰਮੇਸ਼੍ਵਰ ਦੀ ਉਸਤਤਿ, ਪ੍ਰਾਰਥਨਾ ਅਰ ਉਪਾਸਨਾ ਦੀ ਰੀਤੀ ਸਿਖਾਨ, ਫੇਰ ਅਘਮਰਸ਼ਣ ਅਰਥਾਤ ਪਾਪ ਕਰਨ ਦੀ ਇਛਿਆ ਵੀ ਕਦੀ ਨਾ ਕਰੇ। ਏਹ ਸੰਧਿਆ ਉਪਾਸਨਾ ਅਕੱਲੀ ਜਗਾ ਵਿਚ ਇਕਾਗਰ ਚਿਤ ਨਾਲ ਕਰੇ॥

ਅਪਾਂਸਮੀਪੇ ਨਿਯਤੋ ਨੈਤਯਕੰ ਵਿਧਿਮਾਸਿਤਤਃ। ਸਾਵਿਤ੍ਰੀਮਪਯ ਧੀਯੀਤ ਗਤ੍ਵਾਰਣਯੰ ਸਮਾਹਿਤਃ॥ ਮਨੁਸਮ੍ਰਿਤੀਅਧਯਾਯ ੨ ਸ਼ਲੋਕ ੧੦੪।

ਅਰਥ—ਜੰਗਲ ਵਿਚ ਅਰਥਾਤ ਅਕੱਲੀ ਜਗਾ ਵਿਚ ਜਾਕੇ ਸਾਵਧਾਨ ਹੋਕੇ ਜਲ ਦੇ ਨੇੜੇ ਬੈਠਕੇ ਨਿਤ ਕਰਮ ਨੂੰ ਕਰਦਾ ਹੋਇਆ ਸਾਵਿਤ੍ਰੀ ਅਰਥਾਤ ਗਾਯਤ੍ਰੀ ਮੰਤ੍ਰ ਦਾ ਉਚਾਰਣ ਅਰਥ ਗਿਆਨ ਅਰ ਉਸਦੇ ਅਨੁਸਾਰ ਅਪਣੇ

ਚਾਲਚਲਨ ਨੂੰ ਕਰੇ, ਪਰੰਤੂ ਏਹ ਛੋਟੇ ਹੁੰਦਿਆਂ ਤੋਂ ਹੀ ਕਰਨਾ ਉੱਤਮ ਹੈ, ਦੂਜਾ 'ਦੇਵਯੱਗ' ਜੇਹੜਾ ਅਗਨੀਹੋਤ੍ਰ ਅਰ ਵਿਦ੍ਵਾਨਾਂ ਦੇ ਸੰਗ ਸੇਵਾ ਆਦੀ ਕਰਨ ਨਾਲ ਹੁੰਦਾ ਹੈ, ਸੰਧਿਆ ਅਰ ਅਗਨੀਹੋਤ੍ਰ ਸਾਂਝ ਸਵੇਰੇ ਦੋਹਾਂ ਵੇਲਿਆਂ ਵਿਚ ਕਰੇ, ਦਿਨ ਰਾਤ ਦੇ ਦੋ ਹੀ ਸੰਧੀ ਵੇਲੇ ਹਨ ਹੋਰ ਨਹੀਂ, ਘਟ ਤੋਂ ਘਟ ਇਕ ਘੰਟਾ ਧਿਆਨ ਜ਼ਰੂਰ ਕਰੇ, ਜਿਸ ਤਰਾਂ ਸਮਾਧੀ ਲਗਾਕੇ ਯੋਗੀ ਲੋਕ ਪਰਮੇਸ਼੍ਵਰ ਦਾ ਧਿਆਨ ਕਰਦੇ ਹਨ ਉਸੇ ਤਰਾਂ ਸੰਧਿਆ ਉਪਾਸਨਾ ਵੀ ਕੀਤਾ ਕਰੇ ਤਥਾ ਸੂਰਯ ਚੜ੍ਹਨ ਥੀਂ ਪਿਛੇ ਅਰ ਸੂਰਯ ਡੁੱਬਣ ਤੋਂ ਪਹਿਲੋਂ ਅਗਨੀ ਹੋਤ੍ਰ ਕਰਨ ਦਾ ਵੀ ਸਮਾ ਹੈ, ਏਸ ਵਾਸਤੇ ਕਿਸੇ ਧਾਂਤ ਯਾ ਮਿੱਟੀ ਦਾ ਇਕ ਕੁੰਡ ਜੇਹੜਾ ਉੱਪਰ ਵਲ ਬਾਰਾਂ ਜਾਂ ਸੋਲਾਂ ਉਂਗਲ ਚੌਰਸ ਉਨਾਂ ਹੀ ਡੂੰਹਗਾ ਅਰ ਹੇਠਾਂ ਤਿਨ ਜਾਂ ਚਾਰ ਉਂਗਲ ਅੰਦਾਜ਼ ਦਾ ਹੋਵੇ ਏਸ ਪ੍ਰਕਾਰ ਬਣਾਵੇ ॥ (੧)

ਅਰਥਾਤ ਉੱਪਰ ਜਿੰਨਾ ਚੌੜਾ ਹੋਵੇ ਓਸ ਦਾ ਚੌਥਾ ਹਿੱਸਾ ਹੇਠਾਂ ਚੌੜਾ ਰਹਵੇ ਉਸ ਵਿਚ ਚੰਦਨ ਛਿਛਰੇ ਜਾਂ ਅੰਬ ਆਦੀ ਦੀਆਂ ਚੰਗੀਆਂ ਲਕੜੀਆਂ ਦੇ ਛੋਡੇ ਏਸ ਕੁੰਡ ਦੇ ਅੰਦਾਜ਼ ਵੱਡੇ ਛੋਟੇ ਕਰਕੇ ਓਸ ਵਿਚ ਰੱਖੇ ਉਸਦੇ ਵਿਚਕਾਰ ਅੱਗ ਰਖਕੇ ਫੇਰ ਓਸ ਉੱਤੇ ਸਮਿਧਾ ਅਰਥਾਤ ਉਹ ਇੰਧਨ ਰਖ ਦੇਵੇ, ਇਕ ਪ੍ਰੋਖਛਣੀ ਪਾਤ੍ਰ (੨) ਅਜੇਹਾ ਅਰ ਤੀਜਾ ਪ੍ਰਣੀਤਾ ਪਾਤ੍ਰ (੩) ਏਸ ਪ੍ਰਕਾਰ ਦਾ ਅਰ ਇਕ ਏਸ (੪) ਪ੍ਰਕਾਰ ਦੀ ਆਜ੍ਯਸਥਾਲੀ ਅਰਥਾਤ ਘਿਉ ਰੱਖਣ ਦੀ ਥਾਲੀ ਅਰ ਚਮਚਾ (੫) ਅਜੇਹਾ ਸੋਨੇ ਚਾਂਦੀ, ਜਾਂ ਕਾਠ ਦਾ ਬਣਵਾ ਲਵੇ। ਪ੍ਰਣੀਤਾ ਅਰ ਪ੍ਰੋਖਛਣੀ ਵਿਚ ਜਲ, ਤਥਾ ਘਿਉ ਦੇ ਪਾਤ੍ਰ ਵਿਚ ਘਿਉ ਰਖਕੇ ਘਿਉ ਨੂੰ ਤਪਾ ਲਵੇ, ਪ੍ਰਣੀਤਾ ਜਲ ਰਖਣੇ ਵਾਸਤੇ ਅਰ ਪ੍ਰੋਖਛਣੀ ਏਸਵਾਸਤੇ ਹੈ ਕਿ ਓਸ ਨਾਲ ਹੱਥ ਧੋਣ ਵਾਸਤੇ ਪਾਨੀ ਲੈਣ ਵਿਚ ਆਰਾਮ ਰਹਿੰਦਾ ਹੈ ਫੇਰ ਓਸ ਘਿਉ ਨੂੰ ਚੰਗੀ ਤਰਾਂ ਨਾਲ ਵੇਖ ਲਵੇ ਫੇਰ ਮੰਤ੍ਰ ਪੜ੍ਹਕੇ ਹੋਮ ਕਰੇ ॥

**ਓਮ ਭੂਰਗ੍ਨਯੇ ਪ੍ਰਾਣਾਯਸ੍ਵਾਹਾ । ਭੁਵਰਵਾਯਵੇ-ਅਪਾਨਾਯ ਸ੍ਵਾਹਾ । ਸ੍ਵਰਾਦਿਤ੍ਯਾਯ ਵ੍ਯਾਨਾਯ ਸ੍ਵਾਹਾ । ਭੂਰਭੁਵਃ ਸ੍ਵਰਗ੍ਨਿਵਾਯ੍ਵਾਦਿਤ੍ਯੇਭ੍ਯਃ ਪ੍ਰਾਣਾਪਾਨਵ੍ਯਾਨੇਭ੍ਯਃ ਸ੍ਵਾਹਾ ॥**

ਇਤਿਆਦੀ ਅਗਨੀਹੋਤ੍ਰ ਦੇ ਇਕ ਇਕ ਮੰਤ੍ਰ ਨੂੰ ਪੜ੍ਹਕੇ ਇਕ ਇਕ ਆਹੁਤੀ ਦੇਵੇ, ਅਰ ਜੇ ਵਧੀਕ ਆਹੁਤੀ ਦੇਨੀ ਹੋਵੇ ਤਾਂ

**ਵਿਸ਼੍ਵਾਨਿ ਦੇਵ ਸਵਿਤਰਦੁਰਿਤਾਨਿ ਪਰਾਸੁਵ।**

**ਯਦਭਦ੍ਰੰ ਤੰਨ ਆਸੁਵ ॥** ਯਜੁਰਵੇਦ ਅਧਯਾਯ ੩੦ । ੩ ॥

ਏਸ ਮੰਤ੍ਰ ਅਰ ਉੱਪਰ ਲਿਖੇ ਗਾਯਤ੍ਰੀ ਮੰਤ੍ਰ ਨਾਲ ਆਹੁਤੀ ਦੇਵੇ,ਉਮਭੂ: ਅਰ ਪ੍ਰਾਣਹ ਆਦੀ ਏਹ ਸਭ ਨਾਂਉਂ ਪਰਮੇਸ਼ੂਰ ਦੇ ਹੈਂਨ 'ਇਨਾਂ ਦੇ ਅਰਥ ਕਰ ਚੁੱਕੇ ਹਾਂ "ਸ੍ਵਾਹਾ" ਸ਼ਬਦ ਦਾ ਅਰਥ ਏਹ ਹੈ ਕਿ ਜਿਹਾ ਗਿਆਨ ਆਤਮਾਂ ਵਿਚ ਹੋਵੇ ਉਹੋ ਜੇਹਾ ਹੀ ਜਬਾਨ ਨਾਲ ਬੋਲੇ ਓਸ ਤੋਂ ਉਲਟਾ ਨਹੀਂ, ਅਰ ਜਿਸ ਤਰਾਂ ਪਰਮੇਸ਼੍ਵਰ ਨੇ ਸਭ ਪ੍ਰਾਣੀਆਂ ਦੇ ਸੁਖ ਦੇ ਵਾਸਤੇ ਏਸ ਸਭ ਜਗਤ ਦੇ ਪਦਾਰਥ ਰਚੇ ਹਨ ਉਸੇ ਤਰਾਂ ਮਨੁੱਸ਼ਾਂਨੂੰ ਬੀ ਪਰਉਪਕਾਰ ਕਰਨਾ ਚਾਹੀਏ ।

(ਪ੍ਰਸ਼ਨ) ਹੋਮ ਦੇ ਕਰਨ ਨਾਲ ਕੀ ਉਪਕਾਰ ਹੁੰਦਾ ਹੈ ?

(ਉੱਤਰ )ਸਭ ਲੋਗ ਜਾਣਦੇ ਹੈਨ ਕਿ ਦੁਰਗੰਧ ਵਾਲੀ ਹਵਾ ਅਤੇ ਜਲ ਥੀਂ ਰੋਗ, ਰੋਗ ਥੀਂ ਪ੍ਰਾਣੀਆਂ ਨੂੰ ਦੁਖ, ਅਰ ਸੁਗੰਧੀ ਵਾਲੀ ਹਵਾ ਤਥਾ ਜਲ ਥੀਂ ਅਰੋਗਤਾ, ਅਰ ਰੋਗ ਦੇ ਨਸ਼ਟ ਹੋਨ ਥੀਂ ਸੁਖ ਪ੍ਰਾਪਤ ਹੁੰਦਾ ਹੈ ॥

(ਪ੍ਰਸ਼ਨ) ਚੰਦਨ ਆਦੀ ਰਗੜਕੇ ਕਿਸੇ ਨੂੰ ਲਗਾਵੇ ਜਾਂ ਘਿਉ ਆਦੀ ਖਾਂਣ ਨੂੰ ਦੇਵੇ ਤਾਂ ਬਹੁਤ ਉਪਕਾਰ ਹੋਵੇ, ਅੱਗ ਵਿਚ ਪਾਕੇ ਐਂਵੇਂ ਨਸ਼ਟ ਕਰਨਾ ਬੁਧਵਾਨਾਂ ਦਾ ਕੰਮ ਨਹੀਂ ॥

(ਉੱਤਰ ) ਜੇ ਤੁਸੀਂ ਪਦਾਰਥ ਵਿਦਯਾ ਜਾਣਦੇ ਤਾਂ ਕਦੀ ਅਜੇਹੀ ਗੱਲ ਨਾ ਕਰਦੇ, ਕਿਉਂਕਿ ਕਿਸੇ ਦ੍ਰੱਵਯਦਾ ਅਭਾਵ ਨਹੀਂ ਹੁੰਦਾ, ਵੇਖੋ ! ਜਿਸਥਾਂ ਹੋਮ ਹੁੰਦਾ ਹੈ ਓਸ ਥਾਂ ਤੋਂ ਦੂਰ ਜਗਹਿ ਵਿਚ ਬੈਠੇ ਹੋਏ ਪੁਰਸ਼ ਦਾ ਨੱਕ ਸੁਗੰਧੀ ਨੂੰ ਗ੍ਰਹਣ ਕਰਦਾ ਹੈ ਇਸੇ ਤਰਾਂ ਦੁਰਗੰਧ ਨੂੰ ਵੀ । ਇੰਨੀ ਬਾਤ ਤੋਂ ਹੀ ਸਮਝਲੋ ਕਿ ਅੱਗ ਵਿਚ ਪਾਇਆ ਹੋਇਆ ਪਦਾਰਥ ਸੂਖਸ਼ਮ ਹੋਕੇ ਖਿੰਡਣ ਕਰਕੇ ਹਵਾ ਦੇ ਨਾਲ ਦੂਰ ਦੇਸ਼ ਵਿਚ ਜਾਕੇ ਦੁਰਗੰਧ ਨੂੰ ਹਟਾਂਦਾ ਹੈ ॥

(ਪ੍ਰਸ਼ਨ) ਜਦ ਏਹੋ ਹੀ ਗੱਲ ਹੈ ਤਾਂ ਕੇਸਰ ਕਸਤੂਰੀ ਸੁਗੰਧਵਾਲੇ ਫੁਲ ਅਰ ਅਤਰ ਆਦੀ ਦੇ ਘਰ ਵਿਚ ਰੱਖਣ ਨਾਲ ਹਵਾ ਖੁਸ਼ਬੋਦਾਰ ਹੋਕੇ ਸੁਖ ਦੇ ਦੇਣ ਵਾਲੀ ਹੋਵੇਗੀ ॥

(ਉੱਤਰ ) ਉਸ ਖੁਸ਼ਬੋ ਦੀ ਓਹ ਸਾਮਰਥ ਨਹੀਂ ਹੈ ਕਿ ਘਰਦੀ ਹਵਾ ਨੂੰ ਬਾਹਰ ਕਢਕੇ ਸ਼ੁਧ ਹਵਾ ਨੂੰ ਅੰਦਰ ਵਾੜ ਸੱਕੇ ਕਿਉਂਕਿ ਓਸ ਵਿਚ ਛਿੰਨ ਭਿੰਨ ਕਰਨ ਦੀ ਸ਼ਕਤੀ ਨਹੀਂ ਹੈ, ਅਰ ਏਹ ਤਾਂ ਅੱਗ ਦੀ ਹੀ ਸਾਮਰਥ ਹੈ ਕਿ ਓਸ ਹਵਾ ਅਰ ਦੁਰਗੰਧ ਵਾਲ ਪਦਾਰਥਾਂ ਨੂੰ ਛਿੰਨ ਭਿੰਨ ਅਰ ਹਲਕਾ ਕਰਕੇ ਬਾਹਿਰ ਕੱਢਕੇ ਪਵਿਤ੍ਰ ਹਵਾ ਨੂੰ ਵਾੜ ਦੇਂਦੀ ਹੈ ॥

(ਪ੍ਰਸ਼ਨ) ਤਾਂ ਮੰਤ੍ਰ ਪੜ੍ਹਕੇ ਹੋਮ ਕਰਨ ਦਾ ਕੀ ਪ੍ਰਯੋਜਨ ਹੈ ?

(ਉੱਤਰ) ਮੰਤ੍ਰਾਂ ਵਿਚ ਉਹ ਵਖਿਆਨ ਹਨ ਕਿ ਜਿਸ ਕਰਕੇ ਹੋਮ ਕਰਨ ਦੇ ਲਾਭ ਮਲੂਮ ਹੋ ਜਾਨ ਅਰ ਮੰਤ੍ਰਾਂ ਦੇ ਬਾਰ ਬਾਰ ਪੜ੍ਹਨ ਨਾਲ ਕੰਠ ਰਹਿਨ,

ਵੇਦ ਪੁਸਤਕਾਂ ਦਾ ਪਠਨ ਪਾਠਨ ਅਰ ਰਖਛਾ ਵੀ ਹੋਵੇ ॥

(ਪ੍ਰਸ਼ਨ) ਕੀ ਏਸ ਹੋਮ ਕਰਨਦੇ ਬਿਨਾ ਪਾਪ ਹੁੰਦਾ ਹੈ ?

(ਉੱਤਰ ) ਆਹੋ ਕਿਉਂਕਿ ਜਿਸ ਮਨੁਸ਼ ਦੇ ਸ਼ਰੀਰ ਥੀਂ ਜਿੰਨੀ ਦੁਰਗੰਧ ਉਤਪੱਨ ਹੋਕੇ ਹਵਾ ਅਰ ਜਲ ਨੂੰ ਵਿਗਾੜ ਕੇ ਰੋਗ ਉਤਪੱਤੀ ਦਾ ਕਾਰਣ ਹੋਨ ਥੀਂ ਪ੍ਰਾਣੀਆਂ ਨੂੰ ਦੁੱਖ ਪ੍ਰਾਪਤ ਕਰਦੀ ਹੈ, ਉੱਨਾਹੀ ਪਾਪ ਓਸ ਮਨੁਸ਼ ਨੂੰ ਹੁੰਦਾ ਹੈ। ਏਸ ਲਈ ਓਸ ਪਾਪ ਦੇ ਹਟਾਨ ਵਾਸਤੇ ਉੱਨੀ ਸੁਗੰਧ ਜਾਂ ਓਸ ਤੋਂ ਵਧੀਕ ਹਵਾ ਅਰ ਜਲ ਵਿਚ ਪਹੁਚਾਣੀ ਚਾਹੀਏ, ਅਰ ਖੁਆਨ ਪਿਆਨ ਥੀਂ ਉੱਸੇ ਇੱਕੋ ਸ਼ਰੀਰ ਨੂੰ ਵਧੀਕ ਸੁਖ ਹੁੰਦਾ ਹੈ। ਜਿੰਨਾ ਘਿਉ ਅਰ ਸੁਗੰਧ ਆਦੀ ਪਦਾਰਥ ਇੱਕ ਮਨੁਸ਼ ਖਾਂਦਾ ਹੈ ਉੱਨੇ ਪਦਾਰਥ ਦੇ ਹੋਮ ਥੀਂ ਲੱਖਾਂ ਮਨੁੱਸ਼ਾਂ ਦਾ ਉਪਕਾਰ ਹੁੰਦਾ ਹੈ, ਪਰੰਤੂ ਜੇ ਮਨੁਸ਼ ਲੋਗ ਘਿਉ ਆਦੀ ਚੰਗੇ ਪਦਾਰਥ ਨਾ ਖਾਨ, ਤਾਂ ਉਨਾਂ ਦੇ ਸ਼ਰੀਰ ਅਰ ਆਤਮਾ ਦੇ ਬਲ ਦੀ ਉੱਨਤੀ ਨ ਹੋ ਸੱਕੇ, ਏਸ ਲਈ ਚੰਗੇ ਪਦਾਰਥ ਖਵਾਨੇ ਪਿਆਨੇ ਵੀ ਚਾਹੀਦੇ ਹਨ ਪਰੰਤੂ ਓਸ ਤੋਂ ਹੋਮ ਵਧੀਕ ਕਰਨਾ ਉਚਿਤਹੈ,ਏਸ ਲਈ ਹੋਮ ਕਰਨਾਜਰੂਰੀਹੈ।

(ਪ੍ਰਸ਼ਨ) ਇਕ ਇਕ ਮਨੁਸ਼ ਨੂੰ ਕਿੰਨੀਆਂ ੨ ਆਹੁਤੀਆਂ ਕਰਨੀਆਂ ਚਾਹੀਦੀਆਂ ਹਨ, ਅਰ ਇਕ ਇਕ ਆਹੁਤੀ ਦਾ ਕਿੰਨਾ ਅੰਦਾਜਾ ਹੈ ? ॥

(ਉੱਤਰ )ਇਕ ਇਕ ਮਨੁਸ਼ ਨੂੰ ਸੋਲਾਂ ਆਹੁਤੀਆਂ, ਅਰ ਛੀ ਛੀ ਮਾਸੇ ਘਿਉ ਆਦੀ ਦੀ ਇਕ ਇਕ ਆਹੁਤੀ ਦਾ ਅੰਦਾਜ ਘਟੋ ਘਟ ਚਾਹੀਏ ਅਰ ਜੇਹੜਾ ਏਸ ਤੋਂ ਵਧੀਕ ਕਰੇ ਤਾਂ ਬਹੁਤ ਅੱਛਾ ਹੈ ਇਸੇ ਕਰਕੇ ਆਰਯਾਵਰਤ ਸ਼ਿਰੋਮਣੀ ਮਹਾਸ਼ਯ ਰਿਸ਼ੀ, ਮਹਾਰਿਸ਼ੀ, ਰਾਜੇ, ਮਹਾਰਾਜੇ ਲੋਗ ਬਹੁਤ ਹੋਮ ਕਰਦੇ ਅਰ ਕਰਾਂਦੇ ਸਨ, ਜਦ ਤੀਕਣ ਹੋਮ ਕਰਨ ਦਾ ਪ੍ਰਚਾਰ ਰਹਿਆ ਤਦ ਤੀਕਨ ਆਰਯਾਵਰਤ ਦੇਸ਼ ਰੋਗਾਂ ਤੋਂ ਰਹਿਤ ਅਰ ਸੁਖਾਂ ਨਾਲ ਭਰਪੂਰ ਸੀ, ਹੁਣ ਭੀ ਪ੍ਰਚਾਰ ਹੋਵੇ ਤਾਂ ਉਸੇ ਤਰਾਂ ਹੋਜਾਵੇ, ਏਹ ਦੋ 'ਯਗ' ਹਨ ਇਕ 'ਬ੍ਰਹਮਯੱਗ' ਜਿਸ ਵਿਚ ਪੜ੍ਹਨਾਂ ਪੜ੍ਹਾਨਾ, ਸੰਧਯਾ ਉਪਾਸਨਾ, ਈਸ਼੍ਵਰ ਦੀ ਉਸਤਤਿ, ਪ੍ਰਾਰਥਨਾ, ਅਰ ਉਪਾਸਨਾ ਕਰਨੀ ਹੈ, ਦੂਜਾ- 'ਦੇਵਯੱਗ' ਜਿਸ ਵਿਚ ਅਗਨੀਹੋਤ੍ਰ ਤੋਂ ਲੈਕੇ ਅਸ਼੍ਵਮੇਧ ਤੀਕਣ ਯੱਗ ਕਰਨੇ ਅਰ ਵਿਦਵਾਨਾਂ ਦੀ ਸੇਵਾ ਅਰ ਉਨਾਂ ਦਾ ਸੰਗ ਕਰਨਾ ਹੈ, ਬ੍ਰਹਮਚਰਯ ਆਸ਼੍ਰਮ ਵਿਚ ਇਕ ਤਾਂ 'ਬ੍ਰਹਮਯੱਗ' ਅਰ ਦੂਜਾ ਅਗਨੀਹੋਤ੍ਰ ਦਾ ਹੀ ਕਰਨਾ ਹੁੰਦਾ ਹੈ ॥

'ਬ੍ਰਾਹਮਣਸਤ੍ਰਯਾਣਾਂ ਵਰਣਾਨਾਮੁਪਨਯਨੰ ਕਰਤੁਮਰਹਤਿ। ਰਾਜਨਯੋ ਦ੍ਵਯਸਯ ਵੈਸ਼ਯੋਵੈਸ਼ਯਸਯੈਵੇਤਿ। ਸ਼ੂਦ੍ਰਮਪਿ ਕੁਲਗੁਣਸੰਪੱਨੰ ਮੰਤ੍ਰਵਰਜ-
ਮਨੁਪਨੀਤਮਧਯਾਪਯੇਦਿਤ੍ਯੇਕੇ।

ਏਹ ਸੁਸ਼੍ਰੁਤ ਗ੍ਰੰਥ ਦੇ ਸੂਤ੍ਰ ਅਸਥਾਨ ਦੇ ਦੂਜੇ ਅਧਯਾਯ ਦਾ ਵਚਨ ਹੈ, ਬ੍ਰਾਹਮਣ ਤਿੰਨਾਂ ਵਰਣਾਂ ਅਰਥਾਤ ਬ੍ਰਾਹਮਣ,ਖਛਤ੍ਰੀ ਅਰ ਵੈਸ਼ਦਾ,ਖਛਤ੍ਰੀ(ਦੋਹਾਂ

ਵਰਣਾਂ) ਅਰਥਾਤ ਖਛਤ੍ਰੀ ਅਰ ਵੈਸ਼ ਦਾ, ਅਰ ਵੈਸ਼ (ਇਕੋ ਵਰਣ) ਅਰਥਾਤ ਵੈਸ਼ ਦਾ ਜਨੇਊ ਕਰਾਕੇ ਪੜ੍ਹਾ ਸਕਦਾ ਹੈ। ਅਰ ਜੇਹੜਾ ਕੁਲੀਨ, ਚੰਗੇ ਲਖਛਣਾਂ ਵਾਲਾ ਸ਼ੂਦ੍ਰ ਹੋਵੇ ਤਾਂ ਉਸ ਨੂੰਮੰਤ੍ਰ ਸੰਹਿਤਾਛਡਕੇਸਭ ਸ਼ਾਸਤ੍ਰ ਪੜ੍ਹਾਵੇ। ਸ਼ੂਦ੍ਰ ਪੜ੍ਹੇ ਪਰੰਤੂ ਉਸਦਾ ਜਨੇਊ ਨਾ ਕਰੇ, ਏਹ ਮਤ ਅਨੇਕ ਆਚਾਰਯਾਂ ਦਾ ਹੈ ਫੇਰ ਪੰਜਵੇਂ ਯਾ ਅਠਵੇਂ ਵਰੇ ਥੀਂ ਮੁੰਡਿਆਂ ਨੂੰ ਮੁੰਡਿਆਂ ਦੀ ਅਰ ਕੁੜੀਆਂ ਨੂੰ ਕੁੜੀਆਂ ਦੀ ਪਾਠਸ਼ਾਲਾ ਵਿਚ ਭੇਜ ਦੇਨ, ਅਰ ਹੇਠਾਂ ਲਿਖੇ ਨਿਯਮ ਦੇ ਅਨੁਸਾਰ ਪੜ੍ਹਨਾ ਆਰੰਭ ਕਰ ਦੇਨ॥

ਸ਼ਟਤ੍ਰਿੰਸ਼ਦਾਬਦਿਕੰ ਚਰਯੰ ਗੁਰੌ ਤ੍ਰੈਵੇਦਿਕੰ ਬ੍ਰਤਮ। ਤਦਰਧਿਕੰ
ਪਾਦਿਕੰ ਵਾ ਗ੍ਰਹਣਾਂਤਿਕਮੇਵ ਵਾ॥ ਮਨੂਸਮ੍ਰਿਤੀ ਅਧਯਾਯ ੩ ਸ਼ਲੋਕ ੧

ਅਰਥ–ਅਠਵੇਂ ਵਰ੍ਹੇ ਤੋਂ ਅਗੇ ਛੱਤੀਵੇਂ ਵਰ੍ਹੇ ਤੀਕਨ ਅਰਥਾਤ ਇਕ ਇਕ ਵੇਦ ਦੇ ਸਾਂਗੋਪਾਂਗ ਪੜ੍ਹਨ ਵਿਚ ਬਾਰਾਂ ਬਾਰਾਂ ਵਰ੍ਹੇ ਮਿਲਾਕੇ ੩੬ ਛੱਤੀ, ਅਰ ਅਠ ਮਿਲਾਕੇ ੪੪ ਚੁਤਾਲੀ ਵਰ੍ਹੇ ਹੁੰਦੇ ਹਨ ਤਦ ਤੀਕਨ, ਅਥਵਾ ੧੮ ਅਠਾਰਾਂ ਵਰ੍ਹਿਆਂ ਦਾ ਬ੍ਰਹਮਚਰਯ ਕਰੇ, ਅਰ ਅੱਠ ਪਹਿਲੇ ਮਿਲਾਕੇ ੨੬ ਛੱਬੀ ਵਰੇ ਹੁੰਦੇ ਹਨ ਤਦ ਤੀਕਨ ਯਾ ਘਟੋ ਘਟ ਨੌ ਵਰਿਆਂ ਦਾ ਅਰ ਅੱਠ ਪਹਿਲੇ ਮਿਲਾਕੇ ਸਤਾਰਾਂ ਵਰਿਆਂ ਤੀਕਨ ਤਥਾ ਜਦ ਤੀਕਨ ਪੂਰੀ ਵਿਦਯਾ ਗ੍ਰਹਣ ਨ ਕਰ ਸਕੇ ਤਦ ਤੀਕਨ ਬ੍ਰਹਮਚਰਯ ਰੱਖੇ॥

ਪੁਰੁਸ਼ੋ ਵਾਵ ਯਗ੍ਯਸਤਸ੍ਯ ਯਾਨਿ ਚਤੁਰਵਿੰਸ਼ਤਿਵਰਸ਼ਾਣਿ ਤਤ੍ਪ੍ਰਾਤਃ ਸਵਨੰ। ਚਤੁਰਵਿੰਸ਼ਤ੍ਯਖਛਰਾ ਗਾਯਤ੍ਰੀ ਗਾਯਤ੍ਰੰ ਪ੍ਰਾਤਃ ਸਵਨੰ ਤਦਸ੍ਯ ਵਸਵੋ ਅਨਵਾਯੱਤਾਃ ਪ੍ਰਾਣਾ ਵਾਵ ਵਸਵ ਏਤੇ ਹੀਦਗੁੰ ਸਰਵੰ-ਵਾਸਯੰਤਿ।੧॥ ਤੰਚੇਦੇਤਸਿੰਨ ਵਯਸਿ ਕਿੰਚਿਦੁਪਤਪੇਤ੍ਸ ਬ੍ਰੂਯਾਤਪ੍ਰਾਣਾ ਵਸਵ ਇਦੰ ਮੇ ਪ੍ਰਾਤਃ ਸਵਨੰਮਾਧ੍ਯੰਦਿਨਗੁੰ ਸਵਨਮਨੁਸੰਤਨੁਤੇਤਿ ਮਾਹਿ-ਪ੍ਰਾਣਾਨਾਂ ਵਸੂਨਾਂ ਮਧ੍ਯੇ ਯਗ੍ਯੋ ਵਿਲੋਪਸੀਯੇਤ੍ਯੁੱਧੈਵ ਤਤ ਏਤ੍ਯਗਦੋਹ ਭਵਤਿ॥੨॥ ਅਥ ਯਾਨਿ ਚਤੁਸ਼੍ਚਤ੍ਵਾਰਿੰਸ਼ਦ੍ਵਰਸ਼ਾਣਿ ਤਨਮਾਧ੍ਯੰਦਿਨਗੁੰਸਵਨੰ ਚਤੁਸ਼੍ਚਤ੍ਵਾਰਿੰਸ਼ਦਖਛਰਾ ਤ੍ਰਿਸ਼ਟੁਪਤ੍ਰੈਸ਼ਟੁਭੰ ਮਾਧ੍ਯੰਦਿਨਗੁੰ ਸਵਨੰ ਤਦਸ੍ਯ ਰੁਦ੍ਰਾ ਅਨ੍ਵਾਯੱਤਾਃ ਪ੍ਰਾਣਾ ਵਾਵ ਰੁਦ੍ਰਾ ਏਤੇਹੀਦਗੁੰ ਸਰਵਗੁੰ ਰੋਦਯੰਤਿ॥੩॥ ਤੰਚੇਦੇਤਸਿੰਨ੍ਵਯਸਿ ਕਿੰਚਿਦੁਪਤਪੇਤ ਸ ਬ੍ਰੂਯਾਤਪ੍ਰਾਣਾ ਰੁਦ੍ਰਾ ਇਦੰ ਮੇ ਮਾਂਧ੍ਯੰਦਿਨਗੁੰ ਸਵਨੰ ਤ੍ਰਿਤੀਯਸਵਨਮਨੁਸੰਤਨੁਤੇਤਿ ਮਾਹੰ ਪ੍ਰਾਣਾਨਾਗੁੰ ਰੁਦ੍ਰਾਣਾਂ ਮਧ੍ਯੇ ਯਗ੍ਯੋ ਵਿਲੋਪਸੀਯੇਤ੍ਯੁਧੈਵ ਤਤ ਏਤ੍ਯਗਦੋ ਹ ਭਵਤਿ॥੪॥ ਅਥ ਯਾਨ੍ਯਸ਼ਟਾਚਤ੍ਵਾਰਿੰਸ਼ਦ੍ਵਰਸ਼ਾਣਿ ਤੱਤ੍ਰਿਤੀਯਸਵਨਮਸ਼ਟਾਚਤ੍ਵਾਰਿੰਸ਼ਦਖਛਰਾ ਜਗਤੀ ਜਾਗਤੰ ਤ੍ਰਿਤੀਯ ਸਵਨੰ ਤਦਸ੍ਯਾਦਿਤ੍ਯਾ ਅਨ੍ਵਾਯੱਤਾਃ ਪ੍ਰਾਣਾਵਾਵਾਦਿਤ੍ਯਾ ਏਤੇ ਹੀਦਗੁੰ ਸਰਵਮਾਦਦਤੇ॥੫॥ ਤੰ ਚੇਦੇਤਸਮਿੰਨਵ-

ਯਸਿ ਕਿੰਚਦੁਪਤਪੇਤ ਸ ਬ੍ਰੂਯਾਤ ਪ੍ਰਾਣਾ ਆਦਿਤ੍ਯਾ। ਇਦੰ ਮੇ ਤ੍ਰਿਤੀਯ
ਸਵਨਮਾਯੁਰਨੁਸੰਤਨੁਤੇਤਿ ਮਾਹੰ ਪ੍ਰਾਣਾਨਾਮਾਦਿਤ੍ਯਾਨਾਂ ਮਧ੍ਯੇ ਯਜ੍ਞੋ ਵਿਲੋ-
ਸੀਯੇਤ੍ਯੁੱਧੈਵ ਤਤ ਏਤ੍ਯਗਦੋ ਹੈਵ ਭਵਤਿ ॥ ੬ ॥
ਇਹ ਛਾਂਦੋਗਯੋਪਨਿਸ਼ਦ ਪ੍ਰਪਾਠਕ ੩ ਖੰਡ ੧੬ ॥ ਦਾ ਵਚਨ ਹੈ।

ਬ੍ਰਹਮਚਰਯ ਤਿੰਨਾਂ ਪ੍ਰਕਾਰਾਂਦਾ ਹੁੰਦਾਹੈ ਕਨਿਸ਼ਟ, ਮੱਧਯਮ ਅਰ ਉੱਤਮ
ਓਹਨਾਂ ਵਿੱਚੋਂ(ਪਹਿਲਾ)ਕਨਿਸ਼ਟ ਜੇਹੜਾਪੁਰਸ਼ ਅੰਨ ਰਸ ਥੀਂ ਬਣੀ ਹੋਈਦੇਹਾਂ
ਅਰ ਉਸ ਵਿਚ ਰਹਿਣ ਵਾਲੇ ਜੀਵ ਨੂੰ ਡਾਢੇ ਚੰਗੇ ਗੁਣਾਂ ਥੀਂ ਯੁਕਤਿ ਕਰਨਾ
ਚਾਹੁੰਦਾ ਹੈ ਉਸ ਨੂੰ ਜਰੂਰ ਚਾਹੀਏ ਕਿ ੨੪ ਚਵੀਆਂ ਵਰ੍ਹਿਆਂ ਤੀਕਨ
ਜਤੇਂਦ੍ਰੀ ਅਰਥਾਤ ਬ੍ਰਹਮਚਰਯ ਰੱਖਕੇ ਵੇਦ ਵਿਦ੍ਯਾ ਅਰ ਸੁਸ਼ਿਖਛਾ ਦਾ ਗ੍ਰਹਣ
ਕਰੇ, ਅਰ ਵਿਆਹ ਹੋਜਾਣ ਤੋਂ ਪਿਛੋਂ ਭੀ ਲੰਪਟ ਨਾ ਹੋਜਾਵੇ, ਤਾਂ ਉਸਦੇ
ਸ਼ਰੀਰਵਿਚ ਪ੍ਰਾਣ ਬਲਵਾਨ ਹੋਕੇ ਸਭ ਸ਼ੁਭ ਗੁਣਾਂ ਦੇ ਵਾਸ ਕਰਾਨੇ ਵਾਲੇ ਹੁੰਦੇ
ਹਨ, ਇਸ ਪਹਿਲੀ ਉਮਰ ਨੂੰ ਵਿਦ੍ਯਾ ਦੇ ਪੜ੍ਹਨ ਵਿਚ ਲਗਾਨਾ ਚਾਹੀਏ,
ਅਰ ਏਹੋ ਹੀ ਗੁਰੂ ਉਪਦੇਸ਼ ਕੀਤਾ ਕਰੇ, ਬ੍ਰਹਮਚਾਰੀ ਏਹ ਨਿਸ਼ਚੇ ਰੱਖੇ ਕਿ ਜੋ
ਮੈਂ ਪਹਿਲੀ ਉਮਰ ਵਿਚ ਠੀਕ ਠੀਕ ਤਰਾਂ ਨਾਲ ਬ੍ਰਹਮਚਰਯ ਰੱਖਾਂਗਾ ਤਾਂ
ਮੇਰਾ ਸ਼ਰੀਰ, ਅਰ ਆਤਮਾ ਅਰੋਗ ਅਤੇ ਬਲਵਾਨ ਹੋਵੇਗਾ, ਅਰ ਸ਼ੁਭ ਗੁਣਾਂ
ਦੇ ਵਸਾਣ ਵਾਲੇ ਮੇਰੇ ਪ੍ਰਾਣ ਹੋਨਗੇ। ਹੇ ਮਨੁਸ਼ ਲੋਗੋ! ਤੁਸੀਂ ਇਸ ਤਰਾਂਨਾਲ
ਸੁਖਾਂਦਾ ਵਿਸਥਾਰ ਕਰੋ, ਜੋ ਮੈਂ ਬ੍ਰਹਮਚਰਯ ਦਾ ਲੋਪ ਨਾ ਕਰਾਂਗਾ ਅਰ ਚਵੀ
ਵਰ੍ਹਿਆ ਤੇ ਪਿਛੇ ਗ੍ਰਿਹਸਥ ਆਸ਼੍ਰਮ ਕਰਾਂਗਾ ਤਾਂ ਸਿੱਧੀ ਗੱਲ ਹੈ ਕਿ ਰੋਗਾਂ
ਬਚਿਆ ਰਹਾਂਗਾ, ਅਰ ਉਮਰ ਵੀ ਮੇਰੀ ਸੱਤਰ ਜਾਂ ਅੱਸੀ ਵਰ੍ਹਿਆਂ ਦੀ ਹੋਵੇਗੀ
(ਦੂਜਾ ਮੱਧਮ ਬ੍ਰਹਮਚਰਯ) ਜੇਹੜਾ ਮਨੁਸ਼ ਚੁਤਾਲੀਆਂ ਵਰ੍ਹਿਆਂ ਤੀਕਨ
ਬ੍ਰਹਮਚਾਰੀ ਰਹਿਕੇ ਵੇਦ ਦਾ ਅਭਿਆਸ ਕਰਦਾ ਹੈ ਉਸਦੇ ਪ੍ਰਾਣ, ਇੰਦ੍ਰੀਆਂ,
ਅੰਤਹਕਰਣ, ਅਰ ਆਤਮਾ, ਬਲ ਯੁਕਤ ਹੋਕੇ ਸਭ ਦੁਸ਼ਟਾਂ ਨੂੰ ਰੁਆਣ
ਵਾਲੇ, ਅਰ ਚੰਗੇ ਮਨੁੱਸ਼ਾਂ ਦਾ ਪਾਲਣ ਕਰਨ ਵਾਲੇ ਹੁੰਦੇ ਹਨ, ਜੋ ਮੈਂ ਇਸ
ਪਹਿਲੀ ਉਮਰ ਵਿਚ ਜਿਸ ਤਰਾਂ ਨਾਲ ਆਪ ਕਹਿੰਦੇ ਹੋ ਕੁਝ ਤਪਸ੍ਯਾ
ਕਰਾਂਗਾ ਤਾਂ ਮੇਰਾ ਰੁਦ੍ਰ ਰੂਪੀ ਪ੍ਰਾਣ ਯੁਕਤ ਏਹ ਮੱਧਮ ਬ੍ਰਹਮਚਰਯ ਪੂਰਾ ਹੋ
ਸਕੇਗਾ। ਹੇ ਬ੍ਰਹਮਚਾਰੀ ਲੋਗੋ! ਤੁਸੀਂ ਇਸ ਬ੍ਰਹਮਚਰਯ ਨੂੰ ਵਧਾਂਦੇ ਜਾਓ,
ਜਿਸ ਤਰਾਂ ਨਾਲ ਮੈਂ ਇਸ ਬ੍ਰਹਮਚਰਯ ਦਾ ਲੋਪਨਾ ਕਰਕੇ ਯੱਗ ਸਰੂਪ ਹੁੰਦਾ
ਹੋਇਆ ਗੁਰੂਕੁਲ ਥੀਂ ਰੋਗ ਰਹਿਤ ਮੁੜਕੇ ਆਉਨਾਂ ਹਾਂ, ਅਰ ਜਿਸਤਰਾਂ ਨਾਲ
ਏਹ ਬ੍ਰਹਮਚਾਰੀ ਚੰਗਾ ਕੰਮ ਕਰਦਾ ਹੈ ਉਸੇ ਤਰਾਂ ਤੁਸੀਂ ਵੀ ਕੀਤਾ ਕਰੋ॥

(ਤੀਜਾ ਉੱਤਮ ਬ੍ਰਹਮਚਰਯ) ਏਹ ੪੮ ਅਠਤਾਲੀ ਵਰ੍ਹਿਆਂ ਦਾ ਤੀਜੇ
ਪ੍ਰਕਾਰ ਦਾ ਬ੍ਰਹਮਚਰਯ ਹੈ, ਜਿਸ ਤਰਾਂ ਨਾਲ ਜਗਤੀ ਛੰਦ ਵਿਚ ਅਠਤਾਲੀ
ਅੱਖਰਹਨ ਉਸੇਤਰਾਂ ਏਸ ਵਿਚ ਅਠਤਾਲੀ ਵਰ੍ਹੇ ਹਨ,ਜੇਹੜਾ ਏਸ ਸਮੇ ਤੀ-

ਕਨ ਯਥਾਵਤ ਬ੍ਰਹਮਚਰਯ ਕਰਦਾ ਹੈ ਉਸਦੇ ਪ੍ਰਾਣ ਉਸਦੇ ਅਨੁਕੂਲ ਹੋਕੇ ਸਕਲ ਵਿਦ੍ਯਾ ਦਾ ਗ੍ਰਹਣ ਕਰਦੇ ਹਨ। ਗੁਰੂ ਅਰ ਮਾਂ ਪਿਉ ਅਪਨੀ ਸੰਤਾਨ ਨੂੰ ਪਹਿਲੀ ਉਮਰ ਵਿਚ ਵਿਦ੍ਯਾ ਅਰ ਗੁਣ ਗ੍ਰਹਣ ਦੇ ਵਾਸਤੇ ਤਪੱਸੀਬਨਾਦੇ ਹੋਏ ਉਸੇ ਗਲਦਾ ਉਪਦੇਸ਼ ਕਰਦੇ ਰਹਿਨ ਕਿ ਜਿਸ ਤਰਾਂ ਬ੍ਰਹਮਚਾਰੀ ਅਪਣੇ ਆਪ ਅਖੰਡਿਤ ਬ੍ਰਹਮਚਰਯ ਦੇ ਸੇਵਨ ਦੁਆਰਾ ਪੂਰੇ ਅਰਥਾਤ੪੦੦ ਚਾਰ ਸੌ ਵਰ੍ਹਿਆਂ ਤੀਕਣ ਉਮਰ ਨੂੰ ਵਧਾਂਦੇ ਹਨ, ਉਸੇ ਤਰਾਂ ਤੁਸੀਂ ਵੀ ਵਧਾਓ, ਕਿਉਂ ਕਿ ਜਹੜੇ ਮਨੁਸ਼ ਏਸ ਬ੍ਰਹਮਚਰਯ ਨੂੰ ਪ੍ਰਾਪਤ ਹੋਕੇ ਲੋਪ ਨਹੀਂ ਕਰਦੇ ਉਹ ਸਭ ਪ੍ਰਕਾਰ ਦੇ ਰੋਗਾਂ ਥੀਂ ਰਹਿਤ ਹੋਕੇ ਧਰਮ, ਅਰਥ, ਕਾਮ ਅਤੇ ਮੁਕਤੀ ਨੂੰ ਪ੍ਰਾਪਤ ਹੁੰਦੇ ਹਨ ॥

ਚਤਸ੍ਰੋ ਅਵਸਥਾः ਸ਼ਰੀਰਸ੍ਯ ਬ੍ਰਿੱਧਿਰਯੌਵਨੰ ਸੰਪੂਰਣਤਾ ਕਿੰਚਿਤ-ਪਰਿਹਾਣਿਸ਼੍ਚੇਤਿ। ਆਸ਼ੋਡਸ਼ਾਦਬ੍ਰਿੱਧਿः। ਆਪੰਚਵਿੰਸ਼ਤੇਰਯੌਵਨਮ । ਆਚਤ੍ਵਾ-ਰਿੰਸ਼ਤः ਸੰਪੂਰਣਤਾ। ਤਤः ਕਿੰਚਿਤਪਰਿਹਾਣਿਸ਼੍ਚੇਤਿ । ਪੰਚਵਿੰਸ਼ੇ ਤਤੋ ਵਰਸ਼ੇ ਪੁਮਾਨ ਨਾਰੀ ਤੁ ਸ਼ੋਡਸ਼ੇ। ਸਮਤ੍ਵਾਗਤਵੀਰਯੌ ਤੌ ਜਾਨੀਯਾਤਕੁਸ਼ਲੋ ਭਿਸ਼ਕ ॥

ਏਹ ਸੁਸ਼੍ਰੁਤ ਗ੍ਰੰਥ ਦੇ ਸੂਤ੍ਰ ਸਥਾਨ ੩੫ ਅਧ੍ਯਾਯ ਦਾ ਵਚਨ ਹੈ, ਏਸ ਸ਼ਰੀਰ ਦੀਆਂ ਚਾਰ ਅਵਸਥਾ ਹਨ ਇਕ (ਬ੍ਰਿਧੀ) ਜੇਹੜੀ ਸੋਹਲਵੇਂ ਵਰ੍ਹੇ ਥੀ ਲੈਕੇ ਪੰਜੀਵੇਂ ਵਰ੍ਹੇ ਤੀਕਣ ਦੀ ਅਵਸਥਾ ਹੈ ਏਸ ਵਿਚ ਸਭ ਧਾਤੂ ਸ਼ਰੀਰ ਦੇ ਵਧਦੇ ਹਨ। ਦੂਜੀ (ਯੌਵਨ) ਜੇਹੜੀ ਪੰਜੀਵੇਂ ਵਰ੍ਹੇ ਦੇ ਅੰਤ, ਅਰ ਛਬੀਵੇਂ ਵਰ੍ਹੇ ਦੇ ਅਰੰਭ ਵਿਚ ਯੌਵਨ ਅਵਸਥਾ ਦਾ ਅਰੰਭ ਹੁੰਦਾ ਹੈ ॥

ਤੀਜੀ (ਸੰਪੂਰਣਤਾ) ਜੇਹੜੀ ਪੰਜੀਵੇਂ ਵਰ੍ਹੇ ਤੋਂ ਲੈਕੇ ਚਾਲੀਵੇਂ ਵਰ੍ਹੇ ਤੀਕਨ ਸਭ ਧਾਤੂਆਂ ਦੀ ਪੁਸ਼ਟੀ ਹੁੰਦੀ ਹੈ ਚੌਥੀ (ਕਿੰਚਿਤ ਪਰੀਹਾਨੀ) ਜਦ ਸਾਰੇ ਸ਼ਰੀਰ ਦੇ ਸਕਲ ਧਾਤੂ ਪੁਸ਼ਟ ਹੋਕੇ ਪੂਰਣਤਾ ਨੂੰ ਪ੍ਰਾਪਤ ਹੁੰਦੇ ਹਨ ਉਸਤੋਂ ਪਿਛੋਂ ਜੇਹੜਾ ਧਾਤੂ ਵਧਦਾ ਹੈ ਓਹ ਸ਼ਰੀਰ ਵਿਚ ਨਹੀਂ ਰਹਿੰਦਾ ਕਿੰਤੂ ਸੁਪਨੇ ਅਰ ਪਰਸੇ ਦੁਆਰਾ ਬਾਹਰ ਨਿਕਲ ਜਾਂਦਾ ਹੈ, ਉਹੋ ਹੀ ਚਾਹਲੀਵਾਂ ਵਰ੍ਹਾ ਉਤਮ ਸਮਾ ਵਿਆਹ ਦਾ ਹੈ, ਪਰੰਤੂ ਸਭ ਤੋਂ ਉਤਮ ਤਾਂ ਅਠਤਾਲੀਵੇਂ ਵਰ੍ਹੇ ਵਿਚ ਵਿਆਹ ਕਰਨਾ ਹੈ ॥

(ਪ੍ਰਸ਼ਨ) ਕੀ ਏਹ ਬ੍ਰਹਮਚਰਯ ਦਾ ਨਿਯਮ ਇਸਤ੍ਰੀਅਰ ਪੁਰਸ਼ ਦੁਹਾਂ ਲਈ ਇਕੋ ਜੇਹਾ ਹੀ ਹੈ ?

(ਉਤਰ) ਨਹੀਂ ਜੇ ਪੰਜੀ ਵਰ੍ਹੇ ਤੀਕਨ ਪੁਰਸ਼ ਬ੍ਰਹਮਚਰਯ ਕਰੇ ਤਾਂ ਸੋਲਾਂ ਵਰ੍ਹਿਆਂ ਤੀਕਨ ਕੰਨਿਆਂ, ਜੇ ਪੁਰਸ਼ ਤੀਹਾਂ ਵਰ੍ਹਿਆਂ ਤੀਕਨ ਬ੍ਰਹਮਚਾਰੀ ਰਹੇ ਤਾਂ ਇਸਤ੍ਰੀ ਸਤਾਰਾਂ ਵਰ੍ਹਿਆਂ ਤੀਕਨ, ਜੇ ਮਰਦ ਛੱਤੀ ਵਰ੍ਹਿਆਂ ਤੀਕਨ ਬ੍ਰਹਮਚਾਰੀ ਰਹੇ, ਤਾਂ ਇਸਤ੍ਰੀ ਅਠਾਰਾਂ ਵਰ੍ਹਿਆਂ ਤੀਕਨ, ਜੇ ਮਰਦ ਚਾਲੀ ਵਰ੍ਹਿਆਂ ਤੀਕਨ ਬ੍ਰਹਮਚਾਰੀ ਰਹੇ, ਤਾਂ ਇਸਤ੍ਰੀ ਵੀਹਾਂ ਵਰ੍ਹਿਆਂ ਤੀਕਨ, ਜੇ

ਮਰਦ ਚੁਤਾਲੀ ਵਰਿਹਾਂ ਤੀਕਨ ਬ੍ਰਹਮਚਾਰੀ ਰਹੇ, ਤਾਂ ਇਸਤ੍ਰੀ ਬਾਈਆਂ ਵਰਿਹਾਂ ਤੀਕਨ, ਜੇ ਮਰਦ ਅਠਤਾਲੀ ਵਰਿਹਾਂ ਤੀਕਨ ਬ੍ਰਹਮਚਰਯ ਕਰੇ ਤਾਂ ਇਸਤ੍ਰੀ ਚਹੀਆਂ ਵਰਿਹਾਂ ਤੀਕਨ ਬ੍ਰਹਮਚਰਯ ਰੱਖੇ, ਅਠਤਾਲੀਵੇਂ ਵਰਿਹੇ ਥੀਂ ਅੱਗੇ ਮਰਦ ਨੂੰ, ਅਰ ਚੌਵੀ ਵਰਿਹੇ ਤੋਂ ਅੱਗੇ ਇਸਤ੍ਰੀ ਨੂੰ ਬ੍ਰਹਮ ਚਰਯ ਨਾਂ ਰਖਨਾ ਚਾਹੀਏ, ਪਰੰਤੂ ਏਹ ਨਿਯਮ ਵਿਆਹ ਕਰਨ ਵਾਲੇ ਪੁਰਸ਼ ਅਰ ਇਸਤ੍ਰੀ ਦਾ ਹੈ, ਅਰ ਜੇਹੜੇ ਵਿਆਹ ਕਰਨਾ ਹੀ ਨਹੀਂ ਚਾਹੁੰਦੇ ਉਹ ਮਰਨ ਤੀਕਨ ਬ੍ਰਹਮਚਾਰੀ ਰਹਿਨ ਤਾਂ ਵਡੀ ਚੰਗੀ ਬਾਤ ਹੈ, ਪ੍ਰੰਤੂ ਏਹ ਕੰਮ ਪੂਰਣ ਵਿਦ੍ਯਾ ਵਾਲੇ, ਜਿਤੇਂਦ੍ਰੀ ਅਰ ਨਿਰਦੋਸ਼ ਯੋਗੀ ਇਸਤ੍ਰੀ ਅਰ ਪੁਰਸ਼ ਦਾ ਹੈ, ਏਹ ਵਡਾ ਅਉਖਾ ਕੰਮ ਹੈ ਕਿ ਕਾਂਮ ਦ ਵੇਗ ਨੂੰ ਰੋਕ ਕੇ ਇੰਦ੍ਰੀਆਂ ਨੂੰ ਵਸ ਵਿਚ ਰਖਣਾ ॥

ਰਿਤੰ ਚ ਸ੍ਵਾਧ੍ਯਾਯਪ੍ਰਵਚਨੇ ਚ। ਸਤ੍ਯੰ ਚ ਸ੍ਵਾਧ੍ਯਾਯਪ੍ਰਵਚਨੇ ਚ॥
ਤਪਸ਼੍ਚ ਸ੍ਵਾਧ੍ਯਾਯਪ੍ਰਵਚਨੇ ਚ । ਦਮਸ਼੍ਚ ਸ੍ਵਾਧ੍ਯਾਯਪ੍ਰਵਚਨੇ ਚ ॥
ਸ਼ਮਸ਼੍ਚ ਸ੍ਵਾਧ੍ਯਾਯਪ੍ਰਵਨੇ ਚ । ਅਗ੍ਨਯਸ਼੍ਚ ਸ੍ਵਾਧ੍ਯਾਯਪ੍ਰਵਚਨੇ ਚ ॥
ਅਗ੍ਨਿਹੋਤ੍ਰੰਚ ਸ੍ਵਾਧ੍ਯਾਪ੍ਰਚਨੇਚ। ਅਤਿਥਯਸ਼੍ਚ ਸ੍ਵਾਧ੍ਯਾਯਪ੍ਰਵਚਨੇ ਚ॥
ਮਾਨੁਸ਼ੰ ਚ ਸ੍ਵਾਧ੍ਯਾਯਪ੍ਰਵਚਨੇਚ। ਪ੍ਰਜਾ ਚ ਸ੍ਵਾਧ੍ਯਾਯਪ੍ਰਵਚਨੇ ਚ ॥
ਪ੍ਰਜਨਸ਼੍ਚ ਸ੍ਵਾਧ੍ਯਾਯਪ੍ਰਵਚਨੇ ਚ। ਪ੍ਰਜਾਤਿਸ਼੍ਚ ਸ੍ਵਾਧ੍ਯਾਯਪ੍ਰਵਚਨੇ ਚ॥
ਤੈਤ੍ਰੀਯੋਪਨਿਸ਼ਦ ਪ੍ਰਪਾਠਕ ੭ । ਅਨੁਵਾਕ ੯ ॥

ਏਹ ਤੈਤ੍ਰੀਯ ਉਪਨਿਸ਼ਦ ਦੇ ਵਚਨ ਹਨ, ਏਹ ਪੜ੍ਹਨ ਪੜ੍ਹਾਨ ਵਾਲਿਆਂ ਦੇ ਨਿਯਮ ਹੱਨ, ਯਥਾਰਥ ਆਚਰਣ ਕਰਦੇ ਹੋਏ ਪੜ੍ਹਨ ਅਰ ਪੜ੍ਹਾਨ, ਸਤ ਆਚਾਰ ਦੁਆਰਾ ਸਤ ਵਿਦ੍ਯਾ ਨੂੰ ਪੜ੍ਹਨ ਪੜ੍ਹਾਨ, ਤਪੱਸੀ ਅਰਥਾਤ ਧਰਮ ਦੇ ਕੰਮ ਕਰਦੇ ਹੋਏ ਵੇਦ ਆਦੀ ਸ਼ਾਸਤ੍ਰਾਂ ਨੂੰ ਪੜ੍ਹਨ ਅਰ ਪੜ੍ਹਾਨ, ਵਾਹਜ ਇੰਦ੍ਰੀਆਂ ਨੂੰ ਬੁਰੇ ਆਚਰਨਾਂ ਥੀਂ ਰੋਕ ਕੇ ਪੜ੍ਹਨ, ਅਰ ਪੜ੍ਹਾਂਦੇ ਜਾਨ, ਮਨ ਦੀ ਬ੍ਰਿਤੀ ਨੂੰ ਸਬ ਪ੍ਰਕਾਰ ਦੋਸ਼ਾਂ ਥੀਂ ਹਟਾਕੇ ਪੜ੍ਹਦੇ ਪੜ੍ਹਾਂਦੇ ਜਾਨ, ਅਗਨੀ ਅਰ ਬਿਜਲੀ ਦੀ ਵਿਦ੍ਯਾ ਨੂੰ ਜਾਨਦੇ ਹੋਏ ਪੜ੍ਹਦੇ ਪੜ੍ਹਾਂਦੇ ਜਾਂਨ, ਅਗਨੀਹੋਤ੍ਰ ਕਰਦੇ ਹੋਏ ਪੜ੍ਹਨ ਅਰ ਪੜ੍ਹਾਨ, ਅਤਿਥੀਆਂ ਦੀ ਸੇਵਾ ਕਰਦੇ ਹੋਏ ਪੜ੍ਹਨ ਅਰ ਪੜ੍ਹਾਨ, ਮਨੁਸ਼ ਸੰਬੰਧੀ ਵਿਹਾਰਾਂ ਨੂੰ ਯਥਾਯੋਗ ਕਰਦੇ ਹੋਏ ਪੜ੍ਹਦੇ ਅਰ ਪੜ੍ਹਾਂਦੇ ਰਹਿਨ, ਸੰਤਾਨ ਅਰ ਰਾਜ ਦਾ ਪਾਲਨ ਕਰਦੇ ਹੋਏ ਪੜ੍ਹਦੇ ਪੜ੍ਹਾਂਦੇ ਜਾਨ, ਬੀਰਯ ਦੀ ਰੱਖਛਾ ਅਰ ਬ੍ਰਿਧੀ ਕਰਦੇ ਹੋਏ ਪੜ੍ਹਦੇ ਪੜ੍ਹਾਂਦੇ ਰਹਿਨ, ਅਪਣੀ ਸੰਤਾਨ ਅਰ ਸ਼ਿਸ਼ ਦਾ ਪਾਲਨ ਕਰਦੇ ਹੋਏ ਪੜ੍ਹਦੇ ਪੜ੍ਹਾਂਦੇ ਰਹਿਨ ॥

ਯਮਾਨ ਸੇਵੇਤ ਸਤਤੰ ਨ ਨਿਯਮਾਨ ਕੇਵਲਾਨ ਬੁਧਃ। ਯਮਾਨ੍ਪਤਤ੍ਯ-
ਕੁਰਵਾਣੋ ਨਿਯਮਾਨ ਕੇਵਲਾਨ ਭਜਨ ।ਮਨੁਸਮ੍ਰਿਤੀ ਅਧ੍ਯਾਯ ੪। ੨੦੪ ॥
ਯਮ ਪੰਜ ਪ੍ਰਕਾਰਦੇ ਹਨ :—

ਤਤ੍ਰਾਹਿੰਸਾਸਤ੍ਯਾਸਤੇਯ ਬ੍ਰਹਮਚਰਯਾਪਰਿਗ੍ਰਹਾਯਮਾਃ ॥
ਯੋਗਸ਼ਾਸਤ੍ਰ ਸਾਧਨ ਪਾਦੇ ਸੂਤ੍ਰ ੩੦ ॥

(ਅਹਿੰਸਾ) ਵੈਰਦਾ ਤਿਆਗ (ਸਤ)ਸਚਮੰਨਣਾਂ,ਸਚ ਬੋਲਨਾਂ,ਅਰ ਸ ਹੀ ਕਰਨਾ। (ਅਸਤੇਯ,) ਮਨ, ਵਚਨ, ਅਰ ਕਰਮ ਥੀਂ ਚੋਰੀ ਦਾ ਤਿਆਗ (ਬ੍ਰਹਮਚਰਯ) ਉਪਸਥ ਇੰਦ੍ਰੀ ਦਾ ਸੰਯਮ ਕਰਨਾ (ਅਪਰੀਗ੍ਰਹ) ਅਤਯੰਤ ਲਾਲਚ ਨੂੰ ਛਡਕੇ ਮਮਤਾ ਤੋਂ ਰਹਿਤ ਹੋਣਾ ਇਨਾਂ ਪੰਜਾਂ ਨਿਯਮਾਂ ਦਾ ਪਾਲਨ ਸਦਾ ਕਰਨ, ਅਕੱਲੇ ਨਿਯਮਾਂ ਦਾ ਪਾਲਨ ਅਰਥਾਤ:—

ਸ਼ੌਚਸੰਤੋਸ਼ ਤਪਃ ਸ੍ਵਾਧਯਾਯੇਸ਼੍ਵਰਪ੍ਰਣਿਧਾਨਾਨਿ ਨਿਯਮਾਃ ॥
ਯੋਗਸ਼ਾਸਤ੍ਰ ਸਾਧਨਪਾਦੇ ਸੂਤ੍ਰ ੩੨ ॥

(ਸ਼ੌਚ) ਅਸ਼ਨਾਨ ਆਦੀ ਦ੍ਵਾਰਾ ਪਵਿਤ੍ਰਤਾ। (ਸੰਤੋਸ਼) ਚੰਗੀ ਤਰਾਂ ਪ੍ਰਸੱਨ ਹੋਕੇ ਉੱਦਮ ਨਾਂ ਕਰਨਾ ਸੰਤੋਸ਼ ਨਹੀਂ ਕਿੰਤੂ ਪੁਰਸ਼ਾਰਥ ਜਿੱਨਾ ਹੋ ਸੱਕੇ ਉੱਨਾ ਕਰਨਾ, ਹਾਨੀ ਲਾਭ ਵਿਚ ਹਰਸ਼ ਯਾ ਸ਼ੋਕਨਾ ਕਰਨਾ (ਤਪ)ਕਸ਼ਟ ਪਾਕੇ ਵੀ ਧਰਮ ਯੁਕਤ ਕੱਮਾਂ ਨੂੰ ਕਰਦਿਆਂ ਜਾਂਣਾ। (ਸ੍ਵਾਧਿਆਇ) ਪੜ੍ਹਨਾ, ਪੜ੍ਹਾਨਾ ( ਈਸ਼੍ਵਰ ਪ੍ਰਣੀਧਾਨ ) ਈਸ਼੍ਵਰ ਦੀ ਭਗਤੀ ਵਿਸ਼ੇਸ਼ ਥੀਂ ਆਤਮਾ ਨੂੰ ਅਰਪਤ-ਰੱਖਣਾ, ਏਹ ਪੰਜ ਨਿਯਮ ਕਹਾਂਵਦੇ ਹੱਨ, ਯਮਾਂ ਦੇ ਬਗੈਰ ਇਕੱਲਿਆਂ ਇਨਾਂ ਨਿਯਮਾਂ ਦਾ ਸੇਵਨ ਨਾ ਕਰੇ ਕਿੰਤੂ ਇਨਾਂ ਦੋਹਾਂ ਦਾ ਸੇਵਨ ਕੀਤਾ ਕਰੇ! ਜੋ ਯਮਾਂ ਦੀ ਪਾਲਨਾ ਛਡਕੇ ਕੇਵਲ ਨਿਯਮਾਂ ਦਾ ਪਾਲਨ ਕਰਦਾ ਹੈ ਉਹ ਉੱਨਤੀ ਨੂੰ ਪ੍ਰਾਪਤ ਨਹੀਂ ਹੁੰਦਾ ਕਿੰਤੂ ਅਧੋਗਤੀ ਨੂੰ ਪ੍ਰਾਪਤ ਹੁੰਦਾ ਹੈ, ਅਰਥਾਤ ਸੰਸਾਰ ਵਿਚ ਡਿਗਿਆ ਰਹਿੰਦਾ ਹੈ ॥

ਕਾਮਾਤਮਤਾ ਨ ਪ੍ਰਸ਼ਸ੍ਤਾ ਨ ਚੈਵੇਹਾਸਤ੍ਯਕਾਮਤਾ। ਕਾਮ੍ਯੋ ਹਿ ਵੇਦਾਧਿਗਮਃ ਕਰਮਯੋਗਸ਼੍ਚ ਵੈਦਿਕਃ ॥ ਮਨੁਸਮ੍ਰਿਤੀ ਅਧ੍ਯਾਯ ੨ ॥ ਸ਼ਲੋਕ ੨ ॥

(ਅਰਥ) ਅਤਯੰਤ ਕਾਮਨਾ ਨਿਸ਼ਕ ਮਨਾ ਕਿਸੇ ਦੇ ਲਈ ਵੀ ਚੰਗੀ ਨਹੀਂ ਕਿਉਂਕਿ ਜੇ ਕਾਮਨਾ ਨਾ ਕਰੇ ਤਾਂ ਵੇਦਾਂ ਦਾ ਗਿਆਨ, ਅਰ ਵੇਦੋਕਤ ਕਰਮ ਆਦੀ ਉੱਤਮ ਕਰਮ ਕਿਸੇ ਕੋਲੋਂ ਨਾ ਹੋ ਸੱਕਨ ॥

ਸ੍ਵਾਧ੍ਯਾਯੇਨ ਬ੍ਰਤੈਰਹੋਮੈਸਤ੍ਰੈਵਿਦ੍ਯੇਨੇਜ੍ਯਯਾਸੁਤੈਃ। ਮਹਾਯਜ੍ਞੈਸ਼੍ਚ ਯਜ੍ਞੈਸ਼੍ਚ ਬ੍ਰਹਮੀਯੰ ਕ੍ਰਿਯਤੇਤਨੁਃ ॥ ਮਨੁਸਮ੍ਰਿਤੀ ਅਧ੍ਯਾਯ। ੨। ਸ਼ਲੋਕ। ੨੮ ॥

(ਅਰਥ) ਸਕਲ ਵਿਦ੍ਯਾ ਦੇ ਪੜ੍ਹਨੇ ਪੜ੍ਹਾਣੇ, ਬ੍ਰਹਮਚਰਯ, ਸਤ ਭਾਸ਼ਣ ਆਦੀ ਨਿਯਮ ਪਾਲਨੇ, ਅਗਨੀਹੋਤ੍ਰ ਆਦੀ ਹੋਮ, ਸੱਤ੍ਯ ਦਾ ਗ੍ਰਹਣ ਅਸੱਤ੍ਯ ਦਾ ਤਿਆਗ, ਅਰ ਸਤ ਵਿਦ੍ਯਾ ਦਾ ਦਾਨ ਦੇਨੇ, ਵੇਦ ਵਿਖੇ ਲਿਖੇ ਹੋਏ ਕਰਮ, ਉਪਾਸਨਾ, ਗਿਆਨ, ਵਿਦ੍ਯਾ ਦੇ ਗ੍ਰਹਣ ਕਰਨੇ, ਅਮਾਵ-ਸਿਆ ਅਰ ਪੂਰਣਮਾਸੀ ਵਿਚ ਯੱਗ ਕਰਨੇ, ਚੰਗੀ ਸੰਤਾਨ ਉਤਪੱਨ ਕਰਨੇ, ਬ੍ਰਹਮ, ਦੇਵ, ਪਿਤ੍ਰੀ, ਵੈਸ਼੍ਵਦੇਵ ਅਰ ਅਤਿਥੀਆਂ ਦੀ ਸੇਵਾ ਰੂਪੀ ਪੰਚਹਾਂਯੱਗ

ਕਰਨੇ, ਅਰ ਅਗਨਿਸ਼੍ਟੋਮ ਆਦੀ ਤਥਾ ਸ਼ਿਲਪ ਵਿਦਯਾ ਵਿਗਯਾਨ ਆਦੀ ਯੱਗਾਂ ਦੇ ਕਰਨ ਥੀਂ ਏਹ ਸ਼ਰੀਰ ਬ੍ਰਾਹਮੀ ਅਰਥਾਤ ਵੇਦ ਅਰ ਪਰਮੇਸ਼੍ਵਰ ਦੀ ਭਗਤੀ ਦਾ ਅਧਾਰ ਰੂਪ ਬ੍ਰਾਹਮਣ ਦਾ ਸ਼ਰੀਰ ਬਨਦਾ ਹੈ, ਇੱਨੇ ਸਾਧਨਾਂ ਦੇ ਬਗੈਰ ਬ੍ਰਾਹਮਣ ਸ਼ਰੀਰ ਨਹੀਂ ਬਨ ਸਕਦਾ॥

ਇੰਦ੍ਰਿਯਾਣਾਂ ਵਿਚਿਰਤਾਂ ਵਿਸ਼ਯੇਸ਼੍ਵਪਹਾਰਿਸ਼ੁ। ਸੰਯਮੇ ਯਤ੍ਨਮਾਤਿਸ਼੍ਠੇਦ੍ਵਿਦ੍ਵਾਨ ਯੰਤੇਵ ਵਾਜਿਨਾਮ॥ ਮਨੁਸਮ੍ਰਿਤੀ ਅਧ੍ਯਾਯ ੨। ੮੮॥

(ਅਰਥ) ਜਿਸ ਤਰਾਂ ਵਿਦਵਾਨ ਸਾਰਥੀ ਘੋੜਿਆਂ ਨੂੰ ਨਿਯਮ ਵਿਚ ਰਖਦਾ ਹੈ, ਉੱਸੇ ਤਰਾਂ ਮਨ ਅਰ ਆਤਮਾਂ ਨੂੰ ਖੋਟਿਆਂ ਕੱਮਾਂ ਵਿਚ ਅਰਥਾਤ ਖਿੱਚਨ ਵਾਲੇ ਵਿਸ਼ਿਆਂ ਵਿਚ ਲਜਾਨ ਵਾਲੀ ਇੰਦ੍ਰੀਆਂ ਦੇ ਰੋਕਨ ਦਾ ਸਭ ਪ੍ਰਕਾਰ ਨਾਲ ਯਤਨ ਕਰੇ, ਕਿਉਂਕਿ:—

ਇੰਦ੍ਰਿਯਾਣਾਂ ਪ੍ਰਸੰਗੇਨ ਦੋਸ਼ਮ੍ਰਿਛਤ੍ਯਸੰਸ਼ਯਮ। ਸੰਨਿਯਮਯ ਤੁ ਤਾਨੇਵ ਤਤਃ ਸਿੱਧਿੰ ਨਿਯੱਛਤਿ॥ ਮਨੁਸਮ੍ਰਿਤੀ। ੨। ੧੩॥

(ਅਰਥ) ਜੀਵਾਤਮਾ ਇੰਦ੍ਰੀਆਂ ਦੇ ਵਸ ਹੋਕੇ ਨਿਸਚੇ ਕਰਕੇ ਵੱਡੇ ਵੱਡੇ ਦੋਸ਼ਾਂ ਨੂੰ ਪ੍ਰਾਪਤ ਹੁੰਦਾ ਹੈ, ਅਰ ਜਦ ਇੰਦ੍ਰੀਆਂ ਨੂੰ ਅਪਨੇ ਵਸ ਵਿਚ ਕਰਦਾ ਹੈ ਤਦੋਂ ਹੀ ਸਿੱਧੀ ਨੂੰ ਪ੍ਰਾਪਤ ਹੁੰਦਾ ਹੈ॥

ਵੇਦਾਸਤ੍ਯਾਗਸ਼੍ਚ ਯਜਞਸ਼੍ਚ ਨਿਯਮਾਸ਼੍ਚ ਤਪਾਂਸਿ ਚ। ਨ ਵਿਪ੍ਰਦੁਸ਼੍ਟਭਾਵਸਯ ਸਿੱਧਿੰ ਗੱਛੰਤਿ ਕਰਹਿਚਿਤ॥ ਮਨੁਸਮ੍ਰਿਤੀ ਅਧ੍ਯਾਯ ੨ ਸ਼ਲੋਕ ੧੭।

ਜੇਹੜਾ ਖੋਟੇ ਕਰਮਾਂ ਵਾਲਾ ਇੰਦ੍ਰੀਆਂ ਦਾ ਦਾਸ ਹੈ ਉਸਨੂੰ ਵੇਦ, ਤਿਆਗ ਯਜਞ, ਨੇਮ ਅਰ ਤਪ, ਤਥਾ ਹੋਰ ਚੰਗੇ ਕੰਮ ਕਦੀ ਸਿੱਧੀ ਨੂੰ ਪ੍ਰਾਪਤ ਨਹੀਂ ਹੋਨ ਦੇਂਦੇ॥

ਵੇਦੋਪਕਰਣੇ ਚੈਵ ਸ੍ਵਾਧ੍ਯਾਯੇ ਚੈਵ ਨੈਤ੍ਯਕੇ। ਨਾਨੁਰੋਧੋ ਅਸਤ੍ਯਨਧ੍ਯਾਯੇ ਹੋਮਮੰਤ੍ਰੇਸ਼ੁ ਚੈਵ ਹਿ॥ ੧ ॥ ਨੈਤ੍ਯਕੇ ਨਾਸਤ੍ਯਨਧ੍ਯਾਯੋ ਬ੍ਰਹਮਸਤ੍ਰੰ ਹਿ ਤਤਸਮ੍ਰਿਤਮ। ਬ੍ਰਹਮਾਹੁਤਿਹੁਤੰ ਪੁਣ੍ਯਮਨਧ੍ਯਾਯਵਸ਼ਟਕ੍ਰਿਤਮ ॥ ੨ ॥
' ਮਨੁਸਮ੍ਰਿਤੀ ਅਧ੍ਯਾਯ ੨ ਸ਼ਲੋਕ ੧੦੫–੧੦੬।

ਵੇਦ ਦੇ ਪੜ੍ਹਨ ਪੜ੍ਹਾਨੇ, ਸੰਧਿਆ ਉਪਾਸਨਾ ਆਦੀ ਪੰਜਮਹਾਂਯੱਗ ਦੇ ਕਰਨੇ, ਅਰ ਹੋਮ ਮੰਤ੍ਰਾਂ ਦੇ ਪੜ੍ਹਨ ਵਿਚ ਕਦੀ ਨਾਗਾ ਨਹੀਂ ਚਾਹੀਏ, ਕਿਉਂਕਿ ਨਿਤ ਕਰਮ ਵਿਚ ਨਾਗਾ ਨਹੀਂ ਹੁੰਦਾ, ਜਿਸ ਤਰਾਂ ਸਾਹ ਸਦਾ ਲਿਆ ਜਾਂਦਾ ਹੈ ਕਦੀ ਰੁਕਦਾ ਨਹੀਂ ਇਸੇ ਤਰਾਂ ਨਿਤ ਕਰਮ ਰੋਜ ਰੋਜ ਕਰਨੇ ਚਾਹੀਏ, ਕਿਸੇ ਦਿਨ ਵੀ ਛਡਨੇ ਨਹੀਂ ਕਿਉਂਕਿ ਨਾਗੇ ਵਾਲੇ ਦਿਨ ਵੀ ਅਗਨੀ ਹੋਤ੍ਰ ਆਦੀ ਉੱਤਮ ਕਰਮ ਕੀਤੇ ਹੋਏ ਪੁੰਨ ਰੂਪ ਹੁੰਦੇ ਹਨ, ਜਿਸ ਤਰਾਂ ਝੂਠ ਬੋਲਨ ਵਿਚ ਸਦਾ ਪਾਪ ਅਰ ਸਤ ਬੋਲਨ ਵਿਚ ਸਦਾ ਪੁੰਨ ਹੁੰਦਾ ਹੈ, ਉਸੇ ਤਰਾਂ ਖੋਟੇ ਕੰਮ

ਕਰਨ ਵਿਚ ਸਦਾ ਅਨਧਿਆਯ (ਨਾਗਾ) ਅਰ ਚੰਗੇ ਕਰਮ ਕਰਨ ਵਿਚ ਸਦਾ (ਸ੍ਵਾਧਿਆਯ) ਹੁੰਦਾ ਹੈ ॥

ਅਭਿਵਾਦਨਸ਼ੀਲਸਯ ਨਿਤ੍ਯੰਵ੍ਰਿੱਧੋਪਸੇਵਿਨ: । ਚਤ੍ਵਾਰਿ ਤਸਯ ਵਰਧੰਤ ਆਯੁਰਵਿਦਯਾਯਸ਼ੋਬਲਮ ॥ ਮਨੁਸਮ੍ਰਿਤੀ ਅਧਯਾਯ ੨ ਸ਼ਲੋਕ ੧੨੧ ॥

ਜੇਹੜਾ ਸਦਾ ਨਮ੍ਰਤਾਵਾਨ,ਚੰਗੇ ਸੁਭਾਵ ਵਾਲਾ ਵਿਦਵਾਂਨ,ਅਰ ਵਡਿਆਂ ਦੀ ਸੇਵਾ ਕਰਦਾ ਹੈ, ਉਸਦੀ ਆਯੁ, ਵਿਦਯਾ, ਕੀਰਤਿ, ਅਰ ਬਲ, ਏਹ ਚਾਰ ਸਦਾ ਵਧਦੇ ਹਨ, ਅਰ ਜੇਹੜੇ ਅਜੇਹਾ ਨਹੀਂ ਕਰਦੇ ਉਨਾਂ ਦੀ ਆਯੁ ਆਦਿ ਚਾਰ ਨਹੀਂ ਵਧਦੇ ॥

ਅਹਿੰਸਯੈਵ ਭੂਤਾਨਾਂ ਕਾਰਯੰ ਸ਼੍ਰੇਯੋਅਨੁਸ਼ਾਸਨਮ । ਵਾਕ ਚੈਵ ਮਧੁਰਾ ਸ਼ਲਖਛਣਾ ਪ੍ਰਯੋਜਯਾ ਧਰਮਮਿੱਛਤਾ ॥ ੧ ॥ ਯਸਯ ਵਾਙਮਨਸੇ ਸ਼ੁੱਧੇ ਸਮਯੱਗੁਪਤੇਚ ਸਰਵਦਾ। ਸ ਵੈ ਸਰਵਮਵਾਪ੍ਨੋਤਿ ਵੇਦਾਂਤੋਪਗਤੰ ਫਲਮ॥੨

ਮਨੁਸਮ੍ਰਿਤੀ ਅਧਯਾਯ ੨ ਸ਼ਲੋਕ ੧੫੯–੧੬੦॥

ਵਿਦਵਾਨ, ਅਰ ਵਿਦਯਾਰਥੀਆਂ ਨੂੰ ਯੋਗਯ ਹੈ ਕਿ ਵੈਰ ਵਿਰੋਧ ਛਡਕੇ ਸਭ ਮਨੁੱਸ਼ਾਂ ਦੇ ਕਲਿਆਣ ਦੇ ਮਾਰਗ ਦਾ ਉਪਦੇਸ਼ ਕਰਨ, ਅਰ ਉਪਦੇਸ਼ ਦੇਨ ਵਾਲੇ ਸਦਾ ਮਿੱਠੀ, ਸੁਸ਼ੀਲਤਾ ਵਾਲੀ ਬਾਣੀ ਬੋਲਨ, ਜੇਹੜਾ ਧਰਮ ਦੀ ਉੱਨਤੀ ਚਾਹਵੇ ਉਹ ਸਦਾ ਸਚੇ ਮਾਰਗ ਵਿਚ ਚਲੇ, ਅਰ ਸੱਚ ਦਾ ਹੀ ਉਪਦੇਸ਼ ਕਰੇ। ਜਿਸ ਮਨੁੱਸ਼ ਦੀ ਬਾਣੀ ਅਰ ਮਨ ਸ਼ੁੱਧ ਤਥਾ ਸਦਾ ਕਾਬੂ ਰਹਿੰਦੇ ਹਨ ਉਹ ਸਭ ਵੇਦਾਂਤ ਅਰਥਾਤ ਸਭ ਵੇਦਾਂ ਦੇ ਸਿੱਧਾਂਤ ਰੂਪੀ ਫਲ ਨੂੰ ਪ੍ਰਾਪਤ ਹੁੰਦਾ ਹੈ ॥

ਸੰਮਾਨਾਦ ਬ੍ਰਾਹਮਣੋ ਨਿਤਯਮੁਦ੍ਵਿਜੇਤ ਵਿਸ਼ਾਦਿਵ। ਅਮ੍ਰਿਤਸਯੇਵ ਚਾਕਾਂ-ਖਛੇਦਵਮਾਨਸਯ ਸਰਵਦਾ॥ ਮਨੁਸਮ੍ਰਿਤੀ ਅਧਯਾਯ ੨ ਸ਼ਲੋਕ ੧੬੨ ॥

ਉਹੋ ਬ੍ਰਾਹਮਣ ਸੰਪੂਰਣ ਵੇਦ, ਅਰ ਪਰਮੇਸ਼੍ਵਰ ਨੂੰ ਜਾਨਦਾ ਹੈ ਜੋ ਮਾਨ ਤੋਂ ਜ਼ੈਹਰ ਦੀ ਨਿਆਈਂ ਸਦਾ ਡਰਦਾ ਹੈ, ਅਰ ਅਪਮਾਨ ਨੂੰ ਅੰਮ੍ਰਿਤ ਵਾਂਗਨ ਸਦਾ ਸਮਝਦਾ ਹੈ॥

ਅਨੇਨ ਕ੍ਰਮਯੋਗੇਨ ਸੰਸਕ੍ਰਿਤਾਤਮਾ ਦ੍ਵਿਜ: ਸ਼ਨੈ: । ਗੁਰੌ ਵਸਨ ਸੰਚਿਨੁ-ਯਾਦਬ੍ਰਹਮਾਧਿਗਮਿਕੰ ਤਪ: ॥ਮਨੁਸਮ੍ਰਿਤੀ ਅਧਯਾਯ ੨ ਸ਼ਲੋਕ ੧੬੪॥

ਏਸ ਪ੍ਰਕਾਰ ਜੰਞੂ ਪਾਇਆ ਹੋਇਆ ਦ੍ਵਿਜ ਬ੍ਰਹਮਚਾਰੀ ਕੁਆਰਾ, ਅਰ ਬ੍ਰਹਮਚਾਰਣੀ ਕੰਨਿਆਂ, ਸਹਿਜ ਸਹਿਜ ਨਾਲ ਵੇਦ ਅਰਥ ਦੇ ਗਿਆਨ ਰੂਪੀ ਉੱਤਮ ਤਪ ਨੂੰ ਵਧਾਂਦੇ ਜਾਨ ॥

ਯੋਅਨਧੀਤਯ ਦ੍ਵਿਜੋ ਵੇਦਮਨਯਤ੍ਰ ਕੁਰੁਤੇ ਸ਼੍ਰਮਮ ।
ਸ ਜੀਵੱਨੇਵ ਸ਼ੂਦ੍ਰਤ੍ਵਮਾਸ਼ੁ ਗੱਛਤਿ ਸਾਨ੍ਵਯ: ॥

ਮਨੁਸਮ੍ਰਿਤੀ ਅਧਯਾਯ ੨ । ਸ਼ਲੋਕ ੧੬੮ ।

ਜੇਹੜਾ ਵੇਦ ਨੂੰ ਨ ਪੜ੍ਹਕੇ ਹੋਰਨਾਂ ਗ੍ਰੰਥਾਂ ਦੇ ਪੜ੍ਹਨ ਵਿਚ ਲਗਾ ਰਹਿੰਦਾ ਹੈ ਉਹ ਅਪਣੇ ਪੁਤ ਪੋਤੇ ਸਮੇਤ ਸ਼ੂਦ੍ਰ ਭਾਵ ਨੂੰ ਛੇਤੀ ਨਾਲ ਪ੍ਰਾਪਤ ਹੋ ਜਾਂਦਾ ਹੈ॥

ਵਰਜਯੇਨਮਧੁ ਮਾਂਸੰ ਚ ਗੰਧੰ ਮਾਲਯੰ ਰਸਾਨ ਇਸਤ੍ਰਯਃ।
ਸ਼ੁਕ੍ਤਾਨਿ ਯਾਨਿ ਸਰਵਾਣਿ ਪ੍ਰਾਣਿਨਾਂ ਚੈਵ ਹਿੰਸਨਮ॥ ੧॥
ਅਭ੍ਯੰਗਮੰਜਨੰ ਚਾਕ੍ਸ਼੍ਣੋਰੁਪਾਨੱਛਤ੍ਰਧਾਰਣਮ।
ਕਾਮੰ ਕ੍ਰੋਧੰ ਚ ਲੋਭੰ ਚ ਨਰਤਨੰ ਗੀਤਵਾਦਨਮ॥ ੨॥
ਦ੍ਯੂਤੰ ਚ ਜਨਵਾਦੰ ਚ ਪਰਿਵਾਦੰ ਤਥਾਨ੍ਰਿਤਮ।
ਇਸਤ੍ਰੀਣਾਂ ਚ ਪ੍ਰੇਖਛਣਾਲੰਭਮੁਪਘਾਤੰ ਪਰਸਜ ਚ॥ ੩॥
ਏਕਃ ਸ਼ਯੀਤ ਸਰਵਤ੍ਰ ਨ ਰੇਤਃ ਸਕੰਦਯੇਤ੍ਕ੍ਵਚਿਤ।
ਕਾਮਾਤਹਿ ਸਕੰਦਯਨ੍ਰੇਤੋ ਹਿਨਸ੍ਤਿ ਬ੍ਰਤਮਾਤਮਨਃ॥ ੪॥

ਮਨੁਸਮ੍ਰਿਤੀ ਅਧ੍ਯਾਯ ੨ ਸ਼ਲੋਕ ੧੭੭ ਤੋ ੧੮੦ ਤਕ॥

ਬ੍ਰਹਮਚਾਰੀ ਅਰ ਬ੍ਰਹਮਚਾਰਣੀ, ਸ਼ਰਾਬ, ਮਾਂਸ, ਖੁਸ਼ਬੋ, ਫੁਲਾਂ ਦੀਆਂ ਮਾਲਾ, ਸ੍ਵਾਦੂ ਚੀਜਾਂ, ਇਸਤ੍ਰੀ ਅਰ ਪੁਰਸ਼ ਦਾ ਸੰਗ, ਸਭ ਪ੍ਰਕਾਰ ਦੀ ਖਟਿਆਈ, ਪ੍ਰਾਣੀਆਂ ਦੀ ਹਿੰਸਾ, ਅੰਗਾਂ ਦਾ ਮਲਣਾਂ॥੧॥ਜਰੂਰਤ ਤੋਂ ਵਗੈਰ ਪਸ਼ਾਬ ਵਾਲੀ ਥਾਉਂ ਨੂੰ ਹਥ ਲਾਨਾ, ਅੱਖਾਂ ਵਿਚ ਸੁਰਮਾ ਪਾਨਾ, ਜੁੱਤੀ ਪਾਣੀ ਅਰ ਛਤ੍ਰੀ ਲਗਾਨੀ, ਕਾਮ, ਕ੍ਰੋਧ, ਲੋਭ, ਮੋਹ, ਭੈ, ਸੋਗ, ਈਰਸ਼ਾ, ਦ੍ਵੇਸ਼, ਨਚਨਾ, ਗਾਉਣਾ, ਅਰ ਬਾਜਾ ਬਜਾਣਾ॥੨॥ ਜੂਆ ਖੇਲਨਾ, ਐਵੇਂ ਲੋਕਾਂ ਦੀਆਂ ਗੱਲਾਂ ਕਰਨੀਆਂ, ਨਿੰਦਿਆ, ਝੂਠ ਬੋਲਨਾ, ਇਸਤ੍ਰੀਆਂ ਦਾ ਦਰਸ਼ਨ, ਸਪਰਸ਼ਨ, ਦੂਜੇ ਦੀ ਹਾਨੀ ਕਰਨੀ, ਏਹੋ ਜੇਹੇ ਕੁਕਰਮਾਂ ਨੂੰ ਸਦਾ ਛਡਦੇਨ॥੩॥ ਸਦਾ ਇਕੱਲੇ ਸੌਣ, ਵੀਰਯ ਨੂੰ ਕਦੀ ਨਾ ਡਿਗਣ ਦੇਨ। ਜੇਹੜਾ ਕਾਮਨਾ ਕਰਕੇਵੀਰਯਨੂੰ ਵਗਾਂਦਾ ਹੈ ਉਸਨੂੰ ਜਾਣੋ ਕਿ ਉਸਨੇ ਅਪਣੇ ਬ੍ਰਹਮਚਰਯਬ੍ਰਤ ਦਾ ਨਾਸ਼ ਕਰ ਦਿੱਤਾ॥ ੪॥

ਵੇਦਮਨੂਚ੍ਯਾਚਾਰਯੋਅੰਤੇ ਵਾਸਿਨਮਨੁਸ਼ਾਸਤਿ। ਸਤ੍ਯੰਵਦ।ਧਰਮੰਚਰ। ਸ੍ਵਾਧ੍ਯਾਯਾਨਮਾ ਪ੍ਰਮਦਃ। ਆਚਾਰਯਾਯ ਪ੍ਰਿਯੰ ਧਨਮਾਹ੍ਰਿਤ੍ਯ ਪ੍ਰਜਾਤੰਤੁੰਮਾ ਵ੍ਯਵੱਛੇਤਸੀਃ। ਸਤ੍ਯਾਨਨ ਪ੍ਰਮਦਿਤਵ੍ਯਮ। ਧਰਮਾਨਨਪ੍ਰਮਦਿਤਵ੍ਯਮ। ਕੁਸ਼ਲਾਨਨਪ੍ਰਮਦਿਤਵ੍ਯਮ। ਭੂਤ੍ਯੈਨ ਪ੍ਰਮਦਿਤਵ੍ਯਮ।ਸ੍ਵਾਧ੍ਯਾਯਪ੍ਰਵਚ-ਨਾਭ੍ਯਾਂ ਨ ਪ੍ਰਮਦਿਤਵ੍ਯਮ। ਦੇਵਪਿਤ੍ਰਿਕਰਯਾਭ੍ਯਾਂ ਨ ਪ੍ਰਮਦਿਤਵ੍ਯਮ। ਮਾਤ੍ਰਿਦੇਵੋ ਭਵ।ਪਿਤ੍ਰਿਦੇਵੋਭਵ। ਆਚਾਰਯਦੇਵੋਭਵ। ਅਤਿਥਿਦੇਵੋਭਵ। ਯਾਨ੍ਯਨਵਦ੍ਯਾਨਿਕਰਮਾਣਿ ਤਾਨਿ ਸੇਵਿਤਵ੍ਯਾਨਿ ਨੋ ਇਤਰਾਣਿ। ਯਾਨ੍ਯਸਮਾਕਗੁਂਅੰ ਸੁਚਰਿਤਾਨਿ ਤਾਨਿ ਤ੍ਵਯੋਪਾਸ੍ਯਾਨਿ ਨੋ ਇਤਰਾਣਿ। ਯੇਕੇਚਾ-ਸਮੱਛ੍ਰੇਯਾਗੁਂਅੰਸੋ ਬ੍ਰਹਮਣਾਸਤੇਸ਼ਾਂ ਤ੍ਵਯਾਸਨੇਨ ਪ੍ਰਸ਼੍ਵਸਿਤਵ੍ਯਮ। ਸ਼੍ਰੱਧਯਾ

ਦੇਯਮ । ਅਸ਼੍ਰੱਧਯਾਦੇਯਮ । ਸ਼੍ਰਿਯਾਦੇਯਮ । ਹ੍ਰਿਯਾਦੇਯਮ। ਭਿਯਾਦੇਯਮ । ਸੰਵਿਦਾ-ਦੇਯਮ। ਅਥ ਯਦਿ ਤੇ ਕਰਮਵਿਚਿਕਿਤਸਾ ਵਾ ਵ੍ਰਿਤਵਿਚਿਕਿਤਸਾ ਵਾ ਸਯਾਤ। ਯੇ ਤਤ੍ਰ ਬ੍ਰਾਹਮਣਾਃ ਸੰਮ-ਰਸ਼ਿਨੋ ਯੁਕ੍ਤਾ ਅਯੁਕ੍ਤਾ ਅਲੂਖਛਾ ਧਰਮਕਾਮਾਃ ਸਯੁ-ਰਯਥਾ ਤੇ ਤਤ੍ਰ ਵਰਤੇਰਨ । ਤਥਾ ਤਤ੍ਰ ਵਰਤੇਥਾਃ । ਏਸ਼ਆਦੇਸ਼ਏਸ਼ਉਪਦੇਸ਼ ਏਸ਼ਾ ਵੇਦੋਪਨਿਸ਼ਤ ਏਤਦਨੁਸ਼ਾਸਨਮ । ਏਵਮੁਪਾਸਿਤਵ੍ਯਮ। ਏਵਮੁ ਚੈਤਦੁ-ਪਾਸ੍ਯਮ॥ ਤੈਤ੍ਰੀਯਸੰਹਿਤਾ ਪ੍ਰਪਾਠਕ ੭ ਅਨੁਵਾਕ ੧੧ ਕੰਡਿਕਾ।੧।੨।੩।੪॥

ਗੁਰੂ ਅਪਨੇ ਸ਼ਿਸ਼, ਅਰ ਸ਼ਿਸਯਾ ਨੂੰ ਏਸ ਪ੍ਰਕਾਰ ਦਾ ਉਪਦੇਸ਼ ਕਰੇ ਕਿਤੂੰ ਸਦਾ ਸੱਚ ਬੋਲ, ਧਰਮ ਤੇ ਚਲ, ਆਲਸ ਨੂੰ ਛਡਕੇ ਪੜ੍ਹ ਪੜ੍ਹਾ, ਪੂਰਾ ਬ੍ਰਹਮ-ਚਰਯ ਰੱਖਕੇ ਸਭ ਪ੍ਰਕਾਰ ਦੀ ਵਿਦਯਾਨੂੰ ਗ੍ਰਹਣ ਕਰ, ਅਰ ਗੁਰੂਨੂੰ ਪਯਾਰਾਧਨ ਦੇਕੇ ਫਿਰ ਵਿਆਹ ਕਰਕੇ ਸੰਤਾਨ ਉਤਪੱਤੀ ਕਰ, ਆਲਸ ਕਰਕੇ ਸੱਚਨੂੰ ਕਦੀ ਨਾਂ ਛੱਡ, ਆਲਸ ਕਰਕੇ ਧਰਮ ਦਾ ਤਿਆਗ ਨਾ ਕਰ, ਆਲਸ ਕਰਕੇ ਦੇਹ ਦੀ ਅਰੋਗਤਾ ਅਰ ਚਤੁਰਾਈਨੂੰ ਨਾ ਛੱਡ ਆਲਸ ਨਾਲ ਉਤਮ ਦੀ ਬ੍ਰਿਧੀਨੂੰ ਨਾ ਛੱਡ ਆਲਸਵਿਚ ਪੈਕੇ ਪੜ੍ਹਨ ਪੜ੍ਹਾਨ,ਨੂੰ ਕਦੀ ਨਾ ਛੱਡ। ਦੇਵ, ਵਿਦਵਾਨ, ਅਰ ਮਾਂ, ਪਿਉ ਆਦੀ ਦੀ ਸੇਵਾ ਵਿੱਚ ਆਲਸ ਨਹੀਂ ਕਰਨਾ, ਜਿਸ ਤਰਾਂ ਵਿਦਵਾਨ ਦਾ ਸਤਕਾਰ ਕਰੇਂ ਉਸੇ ਤਰਾਂ ਮਾਂ, ਪਿਉ, ਗੁਰੂ, ਅਰ ਅਤਿਥੀ ਦੀ ਸੇਵਾ ਸਦਾ ਕੀਤਾ ਕਰ, ਜੇਹੜੇ ਨਿੰਦਯਾ ਤੋਂ ਰਹਿਤ ਧਰਮ ਦੇ ਕੰਮ, ਸੱਤ ਭਾਸ਼ਣ ਆਦੀ ਹਨ ਉਨਾਂ ਨੂੰ ਕੀਤਾ ਕਰ, ਉਨਾਂ ਨੂੰ ਛੱਡਕੇ ਝੂਠ ਕਦੀ ਨਾ ਬੋਲਿਆ ਕਰ, ਜੇਹੜੇ ਸਾਡੇ ਧਰਮ ਦੇ ਕੰਮ ਹਨ ਉਨਾਂ ਦਾ ਗ੍ਰਹਣ ਕਰ, ਅਰ ਜੇਹੜੇ ਸਾਡੇ ਪਾਪ ਦੇ ਕਰਮ ਹਨ ਉਨਾਂ ਨੂੰ ਕਦੀ ਨਾ ਕਰੀਂ, ਜੇਹੜੇ ਸਾਡੇ ਵਿਚ ਉੱਤਮ ਵਿਦਯਾ ਵਾਲੇ ਧਰਮਾਤਮਾ ਬ੍ਰਾਹਮਣ ਹਨ ਉਨਾਂ ਦੀ ਸੰਗਤ ਵਿੱਚ ਬੈਠ, ਅਰ ਉਨਾਂ ਦਾ ਵਿਸ਼੍ਵਾਸ ਕੀਤਾ ਕਰ. ਸ਼੍ਰਧਾ ਨਾਲ ਦੇਣਾ ਸ਼੍ਰੱਧਾ ਨਾ ਹੋਏ ਤਾਂ ਵੀ ਦੇਣਾ, ਸ਼ੋਭਾ ਦੇ ਵਾਸਤੇ ਦੇਣਾ, ਲਜਿਆ ਦੇ ਮਾਰੇ ਦੇਣਾ, ਡਰ ਨਾਲ ਦੇਣ ਅਰ ਪ੍ਰਤਿਗਯਾ ਕਰਕੇ ਦੇਣਾ ਚਾਹੀਏ ਜਦ ਕਦੀ ਤੈਨੂੰ ਕਰਮ ਜਾਂ ਸ਼ੀਲ, ਤਥਾ ਉਪਾਸਨਾ ਵਿਚ ਕਿਸੇ ਪ੍ਰਕਾਰ ਦਾ ਸੰਸ਼ਯ ਉਤਪੱਨ ਹੋਵੇ ਤਾਂ ਜਿਹੜੇ ਵਿਚਾਰ, ਸ਼ੀਲ, ਪਖਛਪਾਤ ਤੋਂ ਰਹਤ, ਯੋਗੀ, ਅਯੋਗੀ, ਸਾਫ਼ ਦਿਲ ਵਾਲੇ, ਧਰਮ ਦੀ ਕਾਮਨਾ ਕਰਨਵਾਲੇ ਧਰਮਾਤਮਾ ਜਨ ਹੋਂਨ, ਉਹ ਜਿਸ ਪ੍ਰਕਾਰ ਧਰਮ ਮਾਰਗ ਵਿੱਚ ਵਰਤਨ ਉਸੇ ਤਰਾਂ ਤੂੰ ਵੀ ਉਸ ਮਾਰਗ ਵਿੱਚ ਵਰਤਿਆ ਕਰ, ਏਹੋ ਆਦੇਸ਼ ਆਗਯਾ, ਏਹੀ ਉਪਦੇਸ਼ ਏਹੀ ਵੇਦ ਦੀ ਗੂੜ੍ਹੀ ਗੱਲ, ਅਰ ਏਹੀ ਸ਼ਿਖ੍ਯਾ ਹੈ, ਏਸ ਪ੍ਰਕਾਰ ਵਰਤਨਾਂ, ਅਰ ਆਪਣੇ ਚਾਲ ਚਲਨ ਨੂੰ ਸੁਧਾਰਨਾ ਚਾਹੀਏ ! ॥

ਅਕਾਮਸਯ ਕ੍ਰਿਯਾ ਕਾਚਿਦ ਦ੍ਰਿਸ਼ਯਤੇ ਨੇਹ ਕਰਹਿਚਿਤ। ਯਦਯੱਧਿ ਕੁਰੁਤੇ ਕਿੰਚਿਤ ਤੱਤਤਕਾਮਸਯਚੇਸ਼੍ਟਿਤਮ ॥ ਮਨੁਸਮ੍ਰਿਤੀ । ੨ । ੪ ॥

ਮਨੁੱਸ਼ਾਂ ਨੂੰ ਨਿਸ਼ਚਾ ਕਰਨਾ ਚਾਹਿਏ ਕਿ ਨਿਸ਼ਕਾਮ ਮਨੁੱਸ਼ ਵਿੱਚ ਅੱਖ

ਦਾ ਮੀਟਨਾ ਖੋਲਣਾ ਵੀ ਕਦੀ ਹੋ ਨਹੀਂ ਸਕਦਾ, ਇਸ ਤੋਂ ਇਹ ਸਿੱਧ ਹੋਂਦਾ ਹੈ ਕਿ ਮਨੁੱਸ਼ ਜੋ ਜੋ ਕੁਝ ਵੀ ਕਰਦਾ ਹੈ ਉਹ ਉਹ ਚੇਸ਼ਟਾ ਕਾਮਨਾ ਦੇ ਬਗੈਰ ਨਹੀਂ ਹੈ ॥

ਆਚਾਰਃ ਪਰਮੋ ਧਰਮਃ ਸ਼ੁਤ੍ਯੁਕ੍ਤਃ ਸਮਾਰਤ ਏਵ ਚ। ਤਸਮਾਦਸਮਿਨਸਦਾ ਯੁਕਤੋ ਨਿਤ੍ਯੰ ਸਯਾਦਾਤਮਵਾਨ ਦ੍ਵਿਜਃ ॥ ੧ ॥ ਆਚਾਰਾਦ੍ਵਿਚਯੁਤੋ ਵਿਪ੍ਰੋ ਨ ਵੇਦਫਲਮਸ਼ਤੇ। ਆਚਾਰੇਣ ਤੁ ਸੰਯੁਕਤਾ ਸੰਪੂਰਣਫਲਭਾਗ ਭਵੇਤ ॥

ਮੰਨੁਸਮ੍ਰਿਤੀ। ਅਧਯਾਯ। ੧। ੧੦੮। ੧੦੯॥

ਕਹਿਣ, ਸੁਣਨ, ਸੁਣਾਨ, ਪੜ੍ਹਨ, ਪੜ੍ਹਾਨ ਦਾ ਫਲ ਏਹੋ ਹੈ ਕਿ ਜੋ ਵੇਦ, ਅਰ ਵੇਦ ਅਨਕੂਲ ਸਮ੍ਰਿਤੀ ਗ੍ਰੰਥਾਂ ਵਿਚ ਧਰਮ ਦਾ ਆਚਰਣ ਕਰਨਾ ਲਿਖਿਆ ਹੈ ਓਸ ਧਰਮਾਚਾਰ ਵਿਚ ਸਦਾ ਯੁਕਤ ਰਹਵੇ ਕਿਉਂਕਿ ਜੇਹੜਾ ਧਰਮ ਦੇ ਆਚਰਣ ਥੀਂ ਰਹਿਤ ਹੈ ਓਹ ਵੇਦ ਵਿੱਚ ਕਹੇ ਹੋਏ ਧਰਮ ਤੋਂ ਹੋਣ ਵਾਲੇ ਸੁਖ ਰੂਪੀ ਫਲ ਨੂੰ ਪ੍ਰਾਪਤ ਨਹੀਂ ਹੋ ਸਕਦਾ। ਅਰ ਜੇਹੜਾ ਵਿਦਯਾ ਪੜ੍ਹਕੇ ਧਰਮ ਦਾ ਆਚਰਣ ਕਰਦਾ ਹੈ ਉਹੋ ਸੰਪੂਰਣ ਸੁਖ ਨੂੰ ਪ੍ਰਾਪਤ ਹੁੰਦਾ ਹੈ ॥

ਯੋਅਵਮਨਯੇਤ ਤੇ ਮੂਲੇ ਹੇਤੁਸ਼ਾਸਤ੍ਰਾਸ਼੍ਰਯਾਦ ਦ੍ਵਿਜਃ। ਸ ਸਾਧੁਭਿਰਵਹਿਸ਼ਕਾਰਯੋ ਨਾਸਤਿਕੋ ਵੇਦ ਨਿੰਦਕਃ ॥ ਮਨੁਸਮ੍ਰਿਤੀ। ੨। ੧੧ ॥

ਜੇਹੜਾ ਵੇਦ ਅਰ ਵੇਦ ਅਨਕੂਲ ਆਪਤ ਪੁਰਸ਼ਾਂ ਦੇ ਬਨਾਏ ਹੋਏ ਸ਼ਾਸਤ੍ਰਾਂ ਦਾ ਅਪਮਾਨ ਕਰਦਾ ਹੈ, ਓਸ ਵੇਦ ਨਿੰਦਕ ਨਾਸਤਿਕ ਨੂੰ ਜਾਤੀ ਪੰਕਤੀ ਅਰ ਦੇਸ਼ ਥੀਂ ਬਾਹਿਰ ਕਰ ਦੇਨਾ ਚਾਹੀਏ ॥

ਵੇਦਃ ਸਮ੍ਰਿਤਿਃ ਸਦਾਚਾਰਃ ਸ੍ਵਸਯ ਚ ਪ੍ਰਿਯਮਾਤਮਨਃ। ਏਤੱਚਤੁਰਵਿਧੰ ਪ੍ਰਾਹੁਃ ਸਾਖਛਾਤਧਰਮਸਯ ਲਖਛਣਮ ॥ ਮਨੁਸਮ੍ਰਿਤੀ। ੨। ੧੨ ॥

ਵੇਦ ਅਰ ਸਮ੍ਰਿਤੀ ਅਰਥਾਤ ਵੇਦਅਨਕੂਲ ਆਪਤ ਵਾਕ, ਮਨੁ ਸਮ੍ਰਿਤੀ ਆਦੀ ਸ਼ਾਸਤ੍ਰ, ਸਤ ਪੁਰਸ਼ਾਂ ਦਾ ਆਚਾਰ ਸਨਾਤਨ, (ਅਰਥਾਤ ਵੇਦ ਦ੍ਵਾਰਾ ਪਰਮੇਸ਼੍ਵਰ ਪ੍ਰਤਿਪਾਦਿਤ) ਕਰਮ ਅਰ ਅਪਨੇ ਆਤਮਾ ਨੂੰ ਪਿਆਰਾ ਅਰਥਾਤ ਜਿਸਨੂੰ ਆਤਮਾ ਚਾਹੁੰਦਾ ਹੈ ਜਿਸ ਤਰਾਂ ਨਾਲ ਕਿ ਸੱਤ ਭਾਸ਼ਣ ਹੈ, ਏਹ ਚਾਰ ਧਰਮ ਦੇ ਲੱਖਛਣ ਹਨ; ਅਰਥਾਤ ਇਨਾਂ ਕਰਕੇ ਧਰਮ ਅਧਰਮ ਦਾ ਨਿਸ਼ਚਾ ਹੁੰਦਾ ਹੈ। ਜੋ ਪਖਛਪਾਤ ਤੋਂ ਰਹਿਤ ਨਿਆਯ ਅਤੇ ਸੱਤਦਾ ਗ੍ਰਹਣ, ਅਰ ਅਸੱਤ ਸਰਵਥਾ ਪਰੀਤਯਾਗ ਰੂਪੀ ਆਚਰਣ ਹੈ ਓਸਦਾ ਨਾਉਂ ਧਰਮ, ਅਰ ਏਸ ਤੋਂ ਉਲਟ ਜੋ ਪਖਛਪਾਤ ਸਹਿਤ ਅਨਿਆਯਾਚਰਣ, ਸੱਤ ਦਾ ਤਿਆਗ, ਅਰ ਅਸੱਤ ਦਾ ਗ੍ਰਹਣ ਰੂਪੀ ਕਰਮ ਹੈ ਉਸੇ ਨੂੰ ਅਧਰਮ ਕਹਿੰਦੇ ਹਨ॥

ਅਰਥਕਾਮੇਸ਼੍ਵਸਕ੍ਤਾਨਾਂ ਧਰਮਗਯਾਨੰ ਵਿਧੀਯਤੇ। ਧਰਮੰ ਜਿਗਯਾਸ ਮਾਨਾਨਾਂ ਪ੍ਰਮਾਣੰ ਪਰਮੰ ਸ਼੍ਰੁਤਿਃ ॥ ਮਨੁਸਮ੍ਰਿਤਿ। ੨। ੧੩ ॥

ਜੇਹੜੇ ਪੁਰਸ਼ (ਅਰਥ) ਸੁਵਰਣ ਆਦੀ ਰਤਨ ਅਰ (ਕਾਮ) ਇਸਤ੍ਰੀ ਸੇਵਨ ਆਦੀ ਵਿਚ ਨਹੀਂ ਫਸਦੇ ਹਨ, ਉਨਾਂ ਨੂੰ ਹੀ ਧਰਮ ਦਾ ਗਿਆਨ

ਪ੍ਰਾਪਤ ਹੁੰਦਾ ਹੈ। ਜੇਹੜੇ ਧਰਮ ਦੇ ਗਿਆਨ ਦੀ ਇੱਛਾ ਕਰਨ ਓਹ ਵੇਦ ਦ੍ਵਾਰਾ ਧਰਮ ਦਾ ਨਿਸ਼ਚਾ ਕਰਨ ਕਿਉਂਕਿ ਧਰਮ ਅਧਰਮ ਦਾ ਨਿਸ਼ਚਾ ਬਗੈਰ ਵੇਦਦੇ ਠੀਕ ਠੀਕ ਨਹੀਂ ਹੁੰਦਾ ॥

ਇਸ ਪ੍ਰਕਾਰ ਗੁਰੂ ਅਪਣੇ ਸ਼ਿਸ਼ਨੂੰ ਉਪਦੇਸ਼ ਕਰੇ, ਅਰ ਵਿਸ਼ੇਸ਼ ਕਰਕੇ ਰਾਜਾ ਹੋਰ ਖਛਤ੍ਰੀ,ਵੈਸ਼ ਅਤੇ ਉੱਤਮ ਸ਼ੂਦ੍ਰਾਂ ਨੂੰ ਵੀ ਵਿਦਯਾਦਾ ਅਭਿਆਸ ਜ਼ਰੂਰ ਕਰਾਨ, ਕਿਉਂਕਿ ਜੇਹੜੇ ਬ੍ਰਾਹਮਣ ਹਨ ਉਹੋ ਹੀ ਕੇਵਲ ਵਿਦਯਾ ਦਾ ਅਭਿਆਸ ਕਰਨ, ਅਰ ਖਛਤ੍ਰੀ ਆਦੀ ਨਾਂ ਕਰਨ ਤਾਂ ਵਿਦਯਾ,ਧਰਮ ਰਾਜ ਅਰ ਧਨ ਆਦੀ ਦੀ ਬ੍ਰਿਧੀ ਕਦੀ ਨਹੀਂ ਹੋ ਸਕਦੀ,ਕਿਉਂਕਿ ਬ੍ਰਾਹਮਣ ਤਾਂ ਕੇਵਲ ਪੜ੍ਹਨ ਪੜ੍ਹਾਨ ਨਾਲ ਖਛਤ੍ਰੀ ਆਦੀ ਤੋਂ ਜੀਵਕਾ ਨੂੰ ਪ੍ਰਾਪਤ ਹੋਕੇ ਜੀਵਨ ਧਾਰਣ ਕਰ ਸਕਦੇ ਹਨ, ਉਨਾਂ ਦੇ ਏਸ ਪ੍ਰਕਾਰ ਜੀਵਕਾ ਦੇ ਅਧੀਨ ਹੋਕੇ ਆਗਿਆ ਦਾਤਾ ਹਣੇ, ਅਰ ਖਛਤ੍ਰੀਆਂ ਦੇ ਜੇਹਾ ਚਾਹੀਏ ਪ੍ਰੀਖਛਾ ਕਰਨ ਵਾਲਾ, ਅਰ ਡੰਡ ਦੇਣ ਵਾਲਾ ਨਾ ਹੋਣ ਥੀਂ ਬ੍ਰਾਹਮਣ ਆਦੀ ਸਭ ਵਰਣ ਪਾਖੰਡ ਵਿੱਚ ਹੀ ਫਸ ਜਾਂਦੇ ਹਨ, ਜਦ ਖਛਤ੍ਰੀ ਆਦੀ ਵਿਦਵਾਨ ਹੁੰਦੇ ਹਨ ਤਦ ਬ੍ਰਾਹਮਣ ਆਦੀ ਵਧੀਕ ਵਿਦਿਆ ਦਾ ਅਭਿਆਸ ਕਰਦੇ, ਅਰ ਧਰਮ ਪਥ ਵਿਚ ਚਲਦੇ ਹਨ, ਅਰ ਉਨਾਂ ਖਛਤ੍ਰੀ ਆਦੀ ਵਿਦਵਾਨਾਂ ਦੇ ਸਾਮਨੇ ਪਾਖੰਡ ਅਰ ਝੂਠਾ ਵਿਵਹਾਰ ਵੀ ਨਹੀਂ ਕਰ ਸਕਦੇ, ਅਰ ਜਦ, ਖਛਤ੍ਰੀ ਆਦੀ ਅਵਿਦਵਾਨ ਹੁੰਦੇਹਨ ਤਾਂ ਉਹ ਜੇਹਾ ਆਪਨੇ ਮਨ ਵਿਚ ਆਉਂਦਾ ਹੈ ਉਹੋ ਜੇਹਾ ਹੀ ਕਰਦੇ ਕਰਾਂਦੇ ਹਨ, ਏਸ ਲਈ ਬ੍ਰਾਹਮਣ ਵੀ ਅਪਨਾ ਕਲਿਆਣ ਚਾਹਨ ਤਾਂ ਖਛਤ੍ਰੀ ਆਦੀ ਨੂੰ ਵੇਦ ਆਦੀ ਸਤ ਸ਼ਾਸਤ੍ਰਾਂ ਦਾ ਅਭਿਆਸ ਵਧੀਕ ਜਤਨ ਨਾਲ ਕਰਾਨ,ਕਿਉਂਕਿ ਖਛਤ੍ਰੀ ਆਦੀ ਹੀ ਵਿਦਯਾ, ਧਰਮ, ਰਾਜ, ਅਰ ਧਨ ਦੀ ਬ੍ਰਿਧੀ ਕਰਨ ਹਾਰੇ ਹਨ, ਓਹ ਕਦੀ ਭਿਖਛਾ ਮੰਗਕੇ ਨਹੀਂ ਖਾਂਦੇ ਏਸ ਵਾਸਤੇ ਵਿਦਯਾ ਵਿਚਾਰ ਵਿਚ ਪਖਛਪਾਤੀ ਵੀ ਨਹੀਂ ਹੋ ਸਕਦੇ। ਜਦ ਸਭਨਾਂ ਵਰਨਾਂ ਵਿਚ ਵਿਦਯਾ ਸੁਸ਼ਿਖਛਾ ਹੁੰਦੀ ਹੈ ਤਦ ਕੋਈ ਵੀ ਪਾਖੰਡ ਰੂਪੀ ਅਧਰਮ ਯੁਕਤ ਮਿਥਿਆ ਵਿਹਾਰ ਨ ਨਹੀਂ ਚਲਾ ਸਕਦਾ, ਏਸ ਤੋਂ ਕੀ ਸਿੱਧ ਹੋਇਆ ਕਿ ਖਛਤ੍ਰੀਆਦੀ ਨੂੰ ਨਿਯਮ ਵਿਚ ਚਲਾਨ ਵਾਲੇ ਬ੍ਰਾਹਮਣ,ਅਰ ਸਨਿਆਸੀ, ਤਥਾ ਬ੍ਰਾਹਮਣ ਅਰ ਸਨਿਆਸੀ ਨੂੰ ਚੰਗੀ ਤਰਾਂ ਨਿਯਮ ਵਿਚ ਚਲਾਨ ਵਾਲੇ ਖਛਤ੍ਰੀ ਆਦੀ ਹੁੰਦੇ ਹਨ, ਏਸ ਲਈ ਸਭ ਵਰਨਾਂ ਦੇ ਇਸਤ੍ਰੀ ਪੁਰਸ਼ਾਂ ਵਿਚ ਵਿਦਿਆ ਅਤੇ ਧਰਮ ਦਾ ਪ੍ਰਚਾਰ ਜ਼ਰੂਰ ਹੋਨਾ ਚਾਹੀਏ,ਹੁਨ ਜੋ ਜੋ ਪੜ੍ਹਨਾ ਪੜ੍ਹਾਨਾ ਹੋਵੇ ਉਸ ਉਸ ਦੀ ਚੰਗੀ ਤਰਾਂ ਨਾਲ ਪਰੀਖਛਾ ਹੋਣੀ ਯੋਗ ਹੈ ॥

ਪਰੀਖਛਾ ਪੰਜ ਪ੍ਰਕਾਰ ਨਾਲ ਹੁੰਦੀ ਹੈ ਪਹਲੀ ਜੋ ਜੋ ਈਸ਼੍ਵਰ ਦੇ ਗੁਣ, ਕਰਮ ਸੁਭਾਉ, ਅਰ ਵੇਦਾਂ ਦੇ ਅਨੁਕੂਲ ਹੋਵੇ ਓਹ ਓਹ ਸੱਤ, ਅਰ ਉਸ ਤੋਂ ਵਿਰੁੱਧ ਅਸੱਤ ਹੈ। ਦੂਜੀ ਜੋ ਜੋ ਸ੍ਰਿਸ਼ਟੀ ਕ੍ਰਮ ਦੇ ਅਨੁਕੂਲ, ਉਹ ਉਹ ਸੱਤ,

ਅਰ ਜੋ ਜੋ ਸ੍ਰਿਸ਼ਟੀ ਕ੍ਰਮ ਥੀਂ ਵਿਰੁੱਧ ਹੈ ਉਹ ਸਭ ਅਸੱਤ ਹੈ, ਜਿਸ ਤਰਾਂ ਨਾਲ ਕਈ ਕਹੇ ਕਿ ਬਗੈਰ ਮਾਂ, ਪਿਉ ਦੇ ਮੇਲ ਦੇ ਮੁੰਡਾ ਉਤਪੱਨ ਹੋਇਆ, ਅਜੇਹਾ ਕਥਨ ਸ੍ਰਿਸ਼ਟੀ ਕ੍ਰਮ ਦੇ ਵਿਰੁਧ ਹੋਨ ਕਰਕੇ ਅਸੱਤ ਹੈ, ਤੀਜੀ ਆਪਤ ਅਰਥਾਤ ਜੇਹੜੇ ਧਰਮ ਤੇ ਚੱਲਨ ਵਾਲੇ ਵਿਦਵਾਨ, ਸਤਵਾਦੀ, ਨਿਸ਼ਕਪਟੀਆਂ ਦੇ ਕਰ-ਤੱਵ ਉਪਦੇਸ਼ ਦੇ ਅਨੁਕੂਲ ਹਨ ਉਹ ਉਹ ਮੰਨਣੇ ਯੋਗ, ਅਰ ਜੋ ਜੋ ਵਿਰੁਧ ਹੈ ਸੋ ਸੋ ਮੰਨਣੇ ਦੇ ਯੋਗ ਨਹੀਂ। ਚੌਥੀ ਅਪਨੇ ਆਤਮਾ ਦੀ ਪਵਿਤ੍ਰਤਾ ਵਿਦ੍ਯਾ ਦੇ ਅਨੁਕੂਲ, ਅਰਥਾਤ ਜੇਹਾ ਅਪਨੇ ਨੂੰ ਸੁਖ ਪਿਆਰਾ ਅਰ ਦੁਖ ਪਿਆਰਾ ਨਹੀਂ ਏਹੋ ਜੇਹਾ ਸਭ ਵਾਸਤੇ ਸਮਝ ਲੈਣਾ ਕਿ ਮੈਂ ਵੀ ਕਿਸੇ ਨੂੰ ਦੁਖ ਯਾ ਸੁਖ ਦੇਵਾਂਗਾ ਤਾਂ ਉਹ ਵੀ ਅਪ੍ਰਸੱਨ ਅਤੇ ਪ੍ਰਸੱਨ ਹੋਵੇਗਾ। ਅਰ ਪੰਜਵੀਂ ਅੱਠ ਪ੍ਰਮਾਣ, ਅਰਥਾਤ ਪ੍ਰਤੱਖਛ, ਅਨੁਮਾਨ, ਉਪਮਾਨ, ਸ਼ਬਦ, ਐਤਿਹ੍ਯ, ਅਰਥਾ-ਪੱਤੀ, ਸੰਭਵ ਅਰ ਅਭਾਵ, ਇਨਾਂ ਵਿਚੋਂ ਪ੍ਰਤੱਖਛ ਦੇ ਲਖਛਣ ਆਦੀ ਵਿਚ ਜੋ ਜੋ ਸੂਤ੍ਰ ਹੇਠਾਂ ਲਿਖਾਂਗੇ ਉਹ ਉਹ ਸਭ ਨਿਆਯ ਸ਼ਾਸਤ੍ਰ ਦੇ ਪਹਿਲੇ ਅਰ ਦੂਜੇ ਅਧਿਆਯ ਦੇ ਜਾਣੋਂ॥

> ਇੰਦ੍ਰਿਯਾਰਥਸੰਨਿਕਰਸ਼ੋਤਪੰਨੰ ਗ੍ਯਾਨਮਵ੍ਯਪਦੇਸ਼੍ਯਮਵ੍ਯਭਿ-
> ਚਾਰਿਵ੍ਯਵਸਾਯਾਤਮਕਮ ਪ੍ਰਤ੍ਯਖਛਮ॥
>
> ਨ੍ਯਾਯਸ਼ਾਸਤ੍ਰ॥ ਅਧ੍ਯਾਯ੧।ਆਹ੍ਨਿਕ੧।ਸੂਤ੍ਰ ੪॥

ਜੋ ਸ਼੍ਰੋਤ੍ਰ, ਤ੍ਵਚਾ, ਚਖਛੂ, ਜਿਹਵਾ ਅਰ ਘ੍ਰਾਣ ਦਾ ਸ਼ਬਦ, ਸਪਰਸ਼, ਰੂਪ, ਰਸ ਅਰ ਗੰਧ ਦੇ ਨਾਲ ਬਗੈਰ ਰੋਕ ਟੋਕ ਦੇ ਸੰਬੰਧ ਹੁੰਦਾ ਹੈ, ਅਰ ਇੰਦ੍ਰੀਆਂ ਦੇ ਨਾਲ ਮਨ ਦਾ, ਅਰ ਮਨ ਦੇ ਨਾਲ ਆਤਮਾ ਦੇ ਸੰਯੋਗ ਕਰਕੇ ਜੋ ਗਿਆਨ ਉਤਪੰਨ ਹੁੰਦਾ ਹੈ ਉਸਨੂੰ ਪ੍ਰਤੱਖਛ ਕਹਿੰਦੇ ਹਨ, ਪਰੰਤੂ ਜੋ ਨਾਮ ਨਾਮੀ ਦੇ ਸੰਬੰਧ ਥੀਂ ਉਤਪੰਨ ਹੁੰਦਾ ਹੈ ਉਹ ਪ੍ਰਤਖਛ ਗਿਆਨ ਨਹੀਂ, ਜਿਸ ਤਰਾਂ ਕਿਸੇ ਨੇ ਕਿਸੇ ਨੂੰ ਕਿਹਾ ਕਿ "ਤੂੰ ਜਲ ਲੈਆ" ਉਹ ਲਿਆਇ ਕੇ ਉਸਦੇ ਕੋਲ ਰਖਕੇ ਬੋਲਿਆ ਕਿ "ਏਹ ਜਲ ਹੈ" ਪਰੰਤੂ ਉਥੇ 'ਜਲ' ਇਨਾ ਦੇ ਅਖਛਰਾਂ ਦਾ ਨਾਉਂ ਕਰਕੇ ਲਿਆਵਨ ਯਾ ਮੰਗਾਨ ਵਾਲਾ ਨਹੀਂ ਵੇਖ ਸਕਦਾ ਹੈ, ਕਿੰਤੂ ਜਿਸ ਪਦਾਰਥ ਦਾ ਨਾਉਂ ਜਲ ਹੈ ਉਹੋ ਹੀ ਪ੍ਰਤੱਖਛ ਹੁੰਦਾ ਹੈ, ਅਰ ਜੋ ਸ਼ਬਦ ਥੀਂ ਗਿਆਨ ਉਤਪੰਨ ਹੁੰਦਾ ਹੈ ਉਹ ਸ਼ਬਦ ਪ੍ਰਮਾਣ ਦਾ ਵਿਸ਼ਯ ਹੈ। 'ਅਵ੍ਯਭਚਾਰੀ' ਜਿਸ ਤਰਾਂ ਕਿਸੇ ਨੇ ਰਾਤ ਵਿਚ ਥੰਮ ਨੂੰ ਵੇਖਕੇ ਮਨੁੱਸ਼ ਦਾ ਨਿਸ਼ਚਾ ਕਰ ਲੀਤਾ, ਜਦ ਦਿਨ ਵਿਚ ਉਸਨੂੰ ਡਿੱਠਾ ਤਾਂ ਰਾਤ ਦਾ ਪੁਰਸ਼ ਗਿਆਨ ਨਸ਼ਟ ਹੋਕੇ ਥੰਮ ਗਿਆਨ ਰਹਿਆ। ਏਹੋ ਜੇਹੇ ਵਿਨਾਸ਼ੀ ਗਿਆਨ ਦਾ ਨਾਉਂ ਭ੍ਯਭਚਾਰੀ ਹੈ, ਸੋ ਪ੍ਰਤੱਖਛ ਨਹੀਂ ਕਹਾਂਵਦਾ। "ਵ੍ਯਵਸਾਯਾਤਮਕ" ਕਿਸੇ ਨੇ ਦੂਰ ਥੀਂ ਨਦੀ ਦੀ ਰੇਤ ਨੂੰ ਵੇਖਕੇ ਕਹਿਆ ਕਿ "ਉਥੇ ਕਪੜੇ ਸੁਕ ਰਹੇ ਹਨ" ਜਲ ਹੈ ਯਾ ਹੋਰ ਕੁਝ ਹੈ "ਉਹ ਦੇਵਦੱਤ ਖਲੋਤਾ ਹੈ ਯਾ ਯਗਦੱਤ"

ਜਦ ਤੀਕਨ ਇਕ ਨਿਸ਼ਚਾ ਨਾ ਹੋਵੇ ਤਦ ਤੀਕਨ ਉਹ ਪ੍ਰਤੱਖਛ ਗਿਆਨ ਨਹੀਂ ਹੈ, ਕਿੰਤੂ ਜੋਹੜਾ ਅਵਯਪਦੇਸ਼ਯ, ਅਵਯਭਚਾਰੀ, ਅਰ ਨਿਸ਼ਚੇ ਆਤਮਕ ਗਿਆਨ ਹੈ ਉਸੇ ਨੂੰ ਪ੍ਰਤੱਖਛ ਕਹਿੰਦੇ ਹਨ । ਦੂਜਾ ਅਨੁਮਾਨ ।

ਅਥ ਤਤਪੂਰਵਕੰ ਤ੍ਰਿਵਿਧਮਨੁਮਾਨੰ ਪੂਰਵਵੱਛੇਸ਼ਵਤਸਾਮਾਨਯਤੋ ਦ੍ਰਿਸ਼ਟੰ ਚ ॥ ਨਯਾਯਦਰਸ਼ਨ ਅਧਯਾਯ ੧ । ਆ੦ ੧ । ਸੂ: ੫ ॥

ਜੋ ਪ੍ਰਤਖਛ ਪੂਰਵਕ ਗਿਆਨ ਹੋਵੇ ਉਹ ਅਨੁਮਾਨ ਕਹਾਂਦਾ ਹੈ ਅਰਥਾਤ ਕਿਸੇ ਅਸਥਾਨ ਅਰ ਕਾਲ ਵਿਚ ਕੋਈ ਸੰਪੂਰਨ ਪਦਾਰਥ ਯਾਂ ਉਸਦਾ ਕੋਈ ਇਕ ਦੇਸ਼ ਪ੍ਰਤਖਛ ਹੋਇਆ ਅਰ ਫਿਰ ਹੋਰ ਦੇਸ਼ ਵਿਚ ਉਸਦੇ ਕਿਸੇ ਸਹਚਾਰੀ ਇਕ ਦੇਸ਼ ਦੇ ਪ੍ਰਤਖਛ ਹੋਣ ਕਰਕੇ ਅਦ੍ਰਿਸ਼ਟ ਅਵੇਵੀ ਦੇ ਗਿਆਨ ਹੋਣ ਦਾ ਨਾਉਂ ਅਨੁਮਾਨ ਹੈ, ਜਿਸ ਤਰਾਂ ਪੁਤ੍ਰ ਨੂੰ ਵੇਖਕੇ ਪਿਉ ਦਾ, ਪਰਬਤ ਆਦੀ ਵਿਚ ਧੂੰਏ ਨੂੰ ਵੇਖਕੇ ਅੱਗਦਾ, ਜਗਤ ਵਿਚ ਸੁਖ ਦੁਖ ਵੇਖਕੇ ਪੂਰਵ ਜਨਮ ਦਾ ਗਿਆਨ ਹੁੰਦਾ ਹੈ, ਏਹ ਅਨੁਮਾਨ ਤਿੰਨ ਪ੍ਰਕਾਰ ਦਾ ਹੈ, ਇਕ "ਪੂਰਵਵਤ" ਜਿਸ ਤਰਾਂ ਬਦਲਾਂ ਨੂੰ ਵੇਖਕੇ ਬਰਸ਼ਾ, ਵਿਆਹ ਨੂੰ ਵੇਖਕੇ ਸੰਤਾਨ ਉਤਪਤੀ, ਪੜ੍ਹਦੇ ਹੋਏ ਵਿਦਯਾਰਥੀਆਂ ਨੂੰ ਵੇਖਕੇ ਵਿਦਯਾ ਹੋਣ ਦਾ ਨਿਸ਼ਚਾ ਹੁੰਦਾ ਹੈ, ਇਤਯਾਦੀ ਜਿੱਥੇ ਜਿੱਥੇ ਕਾਰਣ ਨੂੰ ਵੇਖਕੇ ਕਾਰਯ ਦਾ ਗਿਆਨ ਹੋਵੇ ਉਹ ਪੂਰਵਵਤ, ਦੂਜਾ 'ਸ਼ੇਸ਼ਵਤ' ਅਰਥਾਤ ਜਿਥੇ ਕਾਰਯ ਨੂੰ ਵੇਖਕੇ ਕਾਰਣ ਦਾ ਗਿਆਨ ਹੋਵੇ ਜਿਸ ਤਰਾਂ ਨਦੀ ਦੇ ਪ੍ਰਵਾਹ ਦਾ ਵਾਧਾ ਵੇਖਕੇ ਉਪਰ ਹੋਈ ਵਰਸ਼ਾ ਦਾ, ਪੁਤ੍ਰ ਨੂੰ ਵੇਖਕੇ ਪਿਉ ਦਾ, ਸ੍ਰਿਸ਼ਟੀ ਨੂੰ ਵੇਖਕੇ ਅਨਾਦੀ ਕਾਰਣ ਦਾ, ਤਥਾ ਕਰਤਾ ਈਸ਼ੁਰ ਦਾ, ਅਰ ਪਾਪ ਪੁੰਨ ਦੇ ਆਚਰਣ ਨੂੰ ਵੇਖਕੇ ਸੁਖ ਦੁਖ ਦਾ ਗਿਆਨ ਹੁੰਦਾ ਹੈ, ਇਸੇ ਨੂੰ ਸ਼ੇਸ਼ਵਤ ਕਹਿੰਦੇ ਹਨ ॥

ਤੀਜਾ—'ਸਾਮਾਨਯ ਦ੍ਰਿਸ਼ਟ' ਜੋ ਕੋਈ ਕਿਸੇ ਦਾ ਕਾਰਯ ਕਾਰਣ ਨਾ ਹੋਵੇ ਪਰੰਤੂ ਕਿਸੇ ਪ੍ਰਕਾਰ ਦਾ ਸਾਧਰਮ ਇਕ ਦੂਜੇ ਨਾਲ ਰੱਖੇ, ਜਿਸ ਤਰਾਂ ਕੋਈ ਵੀ ਚਲੇ ਬਗੈਰ ਦੂਜੇ ਅਸਥਾਨਨੂੰ ਨਹੀਂ ਜਾ ਸਕਦਾ, ਉਸੇ ਤਰਾਂ ਦੂਜਿਆਂ ਦਾ ਭੀ ਹੋਰ ਜਗਹ ਵਿਚ ਜਾਨਾ ਬਗੈਰ ਚਲਨੇ ਦੇ ਕਦੀ ਨਹੀਂ ਹੋਸਕਦਾ ॥

ਅਨੁਮਾਨ ਸ਼ਬਦ ਦਾ ਅਰਥ ਏਹ ਹੈ ਕਿ "ਅਨੁ ਅਰਥਾਤ ਪ੍ਰਤਯਖਛਸਯ ਪਸ਼ਚਾਨਮੀਯਤੇ ਜਯਾਯਤੇ ਯੇਨ ਤਦਨੁਮਾਨਮ" ਜੋ ਪ੍ਰਤਖਛ ਦੇ ਪਸ਼ਚਾਤ ਉਤਪੰਨ ਹੋਵੇ, ਜਿਸ ਤਰਾਂ ਧੂੰਏ ਦੇ ਪ੍ਰਤਖਛ ਵੇਖੇ ਬਗੈਰ ਅਦ੍ਰਿਸ਼ਟ ਅੱਗ ਦਾ ਗਿਆਨ ਕਦੀ ਨਹੀਂ ਹੋਸਕਦਾ । ਤੀਜਾ—'ਉਪਮਾਨ'

ਪ੍ਰਸਿੱਧਸਾਧਰਮਯਾਤਸਾਧਯਸਾਧਨਮੁਪਮਾਨਮ॥ਨਯਾ: ਅਨੁ ੧ਅ:੧ ਸੂ: ੬

ਜੋ ਪ੍ਰਸਿੱਧ ਦਾ ਪ੍ਰਤਖਛ ਸਾਧਰਮ ਕਰਕੇ ਸਾਧਯ (ਅਰਥਾਤ ਸਿੱਧ ਕਰਨੇ ਯੋਗ) ਗਿਆਨ ਦੀ ਸਿੱਧੀ ਕਰਨ ਦਾ ਸਾਧਨ ਹੋਵੇ ਉਸਨੂੰ ਉਪਮਾਨ

ਕਹਿੰਦੇ ਹਨ ॥ 'ਉਪਮੀਯਤੇ ਯੇਨ ਤਦੁਪਮਾਨਮ' ਜਿਸ ਤਰਾਂ ਕਿਸੇ ਨੇ ਕਿਸੇ ਨੌਕਰ ਨੂੰ ਕਿਹਾ ਕਿ ਤੂੰ ਦੇਵਦੱਤ ਜੇਹੇ ਵਿਸ਼ਨੂਮਿਤ੍ਰ ਨੂੰ ਬੁਲਾ ਲਿਆ, ਉਹ ਬੋਲਿਆ ਕਿ ਮੈਂ ਤਾਂ ਉਸਨੂੰ ਕਦੀ ਨਹੀਂ ਡਿੱਠਾ, ਉਸਨੂੰ ਮਾਲਕ ਨੇ ਕਿਹਾ ਕਿ ਜਿਸ ਤਰਾਂ ਦਾ ਏਹ ਦੇਵਦੱਤ ਹੈ ਉਹੋ ਜੇਹਾ ਹੀ ਓਹ ਵਿਸ਼ਨੂਮਿਤ੍ਰ ਹੈ, ਯਾਂ ਜਿਸ ਤਰਾਂ ਦੀ ਏਹ ਗਊ ਹੈ ਉਸੇ ਤਰਾਂ ਦੀ ਨੀਲ ਗਊ ਹੁੰਦੀ ਹੈ, ਜਦ ਉਹ ਉਥੇ ਗਿਆ ਅਰ ਦੇਵਦੱਤ ਵਤਗਾ ਉਸਨੂੰ ਵੇਖ ਨਿਸ਼ਚਾ ਕਰ ਲੀਤਾ ਕਿ ਏਹ ਵਿਸ਼ਨੂਮਿਤ੍ਰ ਹੈ ਉਸਨੂੰ ਲੈ ਆਇਆ, ਅਥਵਾ ਕਿਸੇ ਜੰਗਲ ਵਿਚ ਜਿਸ ਪਸ਼ੂ ਨੂੰ ਗਊ ਦੇ ਤੁੱਲ ਡਿੱਠਾ ਉਸਦਾ ਨਿਸ਼ਚਾ ਕਰ ਲੀਤਾ ਕਿ ਇਸੇਦਾ ਨਾਉਂ ਨੀਲ ਗਊ ਹੈ। ਚੌਥਾ ਸ਼ਬਦ ਪ੍ਰਮਾਣ:—

ਆਪਤੋਪਦੇਸ਼: ਸ਼ਬਦ: ॥ ਨਜਾਯਸ਼ਾਤ੍ਰ। ਅ: ੧। ਆ: ।੧। ਸੂਤ੍ਰ ੭॥

ਜੋ ਆਪਤ ਅਰਥਾਤ ਪੂਰਣ ਵਿਦਵਾਨ, ਧਰਮਾਤਮਾ, ਪਰਉਪਕਾਰ ਦਾ ਪਿਆਰਾ, ਸੱਤਵਾਦੀ, ਪੁਰਸ਼ਾਰਥੀ ਜਿਤੇਂਦ੍ਰੀ ਪੁਰਸ਼ ਜਿਸ ਤਰਾਂ ਅਪਨੇ ਆਤਮਾ ਵਿਚ ਜਾਨਦਾ ਹੋਵੇ, ਅਤ ਜਿਸ ਕਰਕੇ ਸੁਖ ਪਾਇਆ ਹੋਵੇ ਉੱਸੇ ਕਥਨ ਦੀ ਇੱਛਾ ਤੋਂ ਪ੍ਰੇਰਿਆ ਹੋਇਆ ਸਭ ਮਨੁਸ਼ਾਂ ਦੇ ਕਲਿਆਣ ਦੇ ਅਰਥ ਉਪਦੇਸ਼ ਕਰਨ ਵਾਲਾ ਹੋਵੇ ਅਰਥਾਤ ਜਿੰਨੇ ਪ੍ਰਿਥਵੀ ਤੋਂ ਲੈਕੇ ਪਰਮੇਸ਼ੂਰ ਪਰਯੰਤ ਪਦਾਰਥ ਹਨ ਉਨਾਂ ਦੇ ਗਿਆਨ ਨੂੰ ਪ੍ਰਾਪਤ ਹੋਕੇ ਉਪਦੇਸ਼ ਕਰਨ ਵਾਲਾ ਹੋਵੇ, ਜੋ ਅਜੇਹੇ ਪੁਰਸ਼ ਅਰ ਪੂਰਣ ਆਪਤ ਪਰਮੇਸ਼ੂਰ ਦੇ ਉਪਦੇਸ਼ ਵੇਦ ਹਨ ਉਨਾਂ ਨੂੰ ਸ਼ਬਦ ਪ੍ਰਮਾਣ ਜਾਣੋ। ਪੰਜਵਾਂ ਐਤਿਹਜ:—

ਨ ਚਤੁਸ਼ਟਵਮੈਤਿਹਜਾਰਥਾਪੱਤਿਸੰਭਵਾਭਾਵਪ੍ਰਾਮਾਣਜਾਤ॥
ਨਜਾਯਸ਼ਾਸਤ੍ਰ॥ ਅਧਜਾਯ ੨। ਆਹ੍ਨਿਕ ੨। ਸੂਤ੍ਰ ੧॥

ਜੋਇਤਿ ਹ ਅਰਥਾਤ ਏਸ ਪ੍ਰਕਾਰ ਦਾ ਸੀ, ਉਸਨੇ ਏਸ ਪ੍ਰਕਾਰ ਕੀਤਾ, ਅਰਥਾਤ ਕਿਸੇ ਦੇ ਜੀਵਨ ਚਰਿਤ੍ਰ ਦਾ ਨਾਉਂ ਐਤਿਹਜ ਹੈ। ਛੀਵਾਂ-ਅਰਥਾਪੱਤੀ:-

'ਅਰਥਾਦਾਪਦਜਤੇ ਸਾ ਅਰਥਾਪੱਤਿ:' 'ਕੇਨਚਿਦੁਚਜਤੇ' ਸਤਸੁ
ਘਨੇਸ਼ੁ ਵ੍ਰਿਸ਼੍ਟਿ: ਸਤਿ ਕਾਰਣੇ ਕਾਰਯੰ ਭਵਤੀਤਿ ਕਿਮਤ੍ਰ ਪ੍ਰਸਜਜੇਤ,
ਅਸਤਸੁ ਘਨੇਸ਼ੁ ਵ੍ਰਿਸ਼੍ਟਿਰਸਤਿ ਕਾਰਣੇ ਚ ਕਾਰਯੰ ਨ ਭਵਤਿ' ॥

ਜਿਸਤਰਾਂ ਕਿਸੇ ਨੇ ਕਿਸੇ ਨੂੰ ਕਹਿਆ ਕਿ 'ਬੱਦਲਾਂਦੇ ਹੋਨ ਥੀਂ ਵਰਸ਼ਾ ਅਰ ਕਾਰਣ ਦੇ ਹੋਨ ਥੀਂ ਕਾਰਯ ਉਤਪੱਨ ਹੁੰਦਾ ਹੈ' ਏਸ ਤੋਂ ਬਗੈਰ ਕਹੇ ਏਹ ਦੂਜੀ ਬਾਤ ਸਿੱਧ ਹੁੰਦੀ ਹੈ ਕਿ ਬਗੈਰ ਬੱਦਲਾਂ ਦੇ ਵਰਸ਼ਾ, ਅਰ ਬਗੈਰ ਕਾਰਣ ਦੇ ਕਾਰਯ ਕਦੀ ਨਹੀਂ ਹੋ ਸਕਦਾ। ਸਤਵਾਂ ਸੰਭਵ:—

'ਸੰਭਵਤਿ ਯਸਮਿਨ ਸ ਸੰਭਵ:' ਕੋਈ ਕਹੇ ਕਿ ਮਾਂ ਪਿਉ ਦੇ ਬਗੈਰ ਸੰਤਾਨ ਉਤਪੱਤ ਹੋਈ, ਕਿਸੇ ਨੇ ਮੁਰਦੇ ਜਵਾਏ, ਪਹਾੜ ਉਠਾਏ, ਸਮੁੰਦ੍ਰ ਵਿਚ ਪੱਥਰ ਤਰਾਏ, ਚੰਦ੍ਰਮਾਂ ਦੇ ਟੋਟੇ ਕੀਤੇ, ਪਰਮੇਸ਼ੂਰ ਦਾ ਅਵਤਾਰ ਹੋਇਆ,।

ਮਨੁੱਸ਼ ਦੇ ਸਿੰਗ ਲੱਗੇ, ਅਰ ਮੈਂਢ ਦੇ ਪੁਤ੍ਰ ਅਰ ਪੁਤ੍ਰੀ ਦਾ ਵਿਆਹ ਕੀਤਾ, ਇਸ ਤਰਾਂ ਦੀਆਂ ਗੱਲਾਂ ਸਭ ਅਸੰਭਵ ਅਰਥਾਤ ਅਨਹੋਨੀਆਂ ਹਨ ਕਿਉਂਕਿ ਏਹ ਸਭ ਬਾਤਾਂ ਸ੍ਰਿਸ਼ਟੀਕ੍ਰਮ ਥੀਂ ਵਿਰੁਧ ਹਨ, ਜੇਹੜੀ ਬਾਤ ਸ੍ਰਿਸ਼ਟੀਕ੍ਰਮ ਦੇ ਅਨੁਕੂਲ ਹੋਵੇ ਉਹ ਸੰਭਵ ਹੈ। ਅੱਠਵਾਂ ਅਭਾਵ:—

'ਭਵੰਤਿ ਯਸਮਿਨ ਸੋਅਭਾਵ:' ਜਿਸਤਰਾਂ ਕਿਸੇ ਨੇ ਕਿਸੇ ਨੂੰ ਕਿਹਾ ਕਿ 'ਹਾਥੀ ਲੈਆ' ਉਸਨੇ ਉੱਥੇ ਹਾਥੀ ਦਾ ਅਭਾਵ ਵੇਖਕੇ ਜਿੱਥੇ ਹਾਥੀਸੀ ਉੱਥੋਂ ਲੈ ਆਂਦਾ। ਏਹ ਅੱਠ ਪ੍ਰਮਾਣ ਹਨ। ਇਨਾਂ ਵਿੱਚੋਂ ਜੋ ਸ਼ਬਦ ਵਿਚ ਐਤਿਹਯ, ਅਰ ਅਨੁਮਾਨ ਵਿਚ ਅਰਥਾਪੱਤੀ, ਸੰਭਵ ਵਿਚ ਅਭਾਵ ਦੀ ਗਿਨਤੀ ਕਰੀਏਤ ਚਾਰ ਪ੍ਰਮਾਣ ਰਹਿਜਾਂਦੇਹਨ, ਇਨਾਂ ਪੰਜਾਂ ਪ੍ਰਕਾਰਾਂ ਦੀ ਪੀਰਖਛਾ ਨਾਲ ਮਨੁਸ਼ ਸੱਤ ਅਸੱਤ ਦਾ ਨਿਸ਼ਚਾ ਕਰਸਕਦਾ ਹੈ, ਐਵੇਂ ਨਹੀਂ॥

ਧਰਮਵਿਸ਼ੇਸ਼ਪ੍ਰਸੂਤਾਦਦ੍ਰਵ੍ਯਗੁਣਕਰਮਸਾਮਾਨ੍ਯਵਿਸ਼ੇਸ਼ਸਮਵਾਯਾਨਾਂ
ਪਦਾਰਥਾਨਾਂ ਸਾਧਰਮ੍ਯਵੈਧਰਮ੍ਯਾਭ੍ਯਾਂ ਤਤ੍ਵਗ੍ਯਾਨਾਨ੍ਨਿ:ਸ਼੍ਰੇਯਸਮ।
ਵੈਸ਼ੇਸ਼ਿਕਦਰਸ਼ਨ॥ ਅਧ੍ਯਾਯ ੧। ਆ੦ ੧। ਸੂਤ੍ਰ ੪॥

ਜਦ ਮਨੁੱਸ਼ ਧਰਮ ਦੇ ਯਥਾਯੋਗ ਕਰਮ ਕਰਨ ਨਾਲ ਪਵਿਤ੍ਰ ਹੋਕੇ 'ਸਾਧਰਮ੍ਯ' ਅਰਥਾਤ ਜੇਹੜੇ ਤੁੱਲ ਧਰਮ ਹਨ ਜਿਸਤਰਾਂ ਪ੍ਰਿਥਵੀ ਜੜ, ਅਰ ਜਲ ਵੀ ਜੜ, 'ਵੈਧਰਮ੍ਯ' ਅਰਥਾਤ ਪ੍ਰਿਥਵੀ ਨਿੱਗਰ ਅਰ ਜਲ ਕੋਮਲ ਇੱਸੇ ਪ੍ਰਕਾਰ ਦ੍ਰਵ੍ਯ, ਗੁਣ, ਕਰਮ, ਸਾਮਾਨ੍ਯ, ਵਿਸ਼ੇਸ਼ ਅਰ ਸਮਵਾਯ ਇਨਾਂ ਛਿਆਂ ਪਦਾਰਥਾਂ ਦੇ ਤੱਤ ਗਿਆਨ ਅਰਥਾਤ ਸਰੂਪ ਗਿਆਨ ਨੂੰ ਪ੍ਰਾਪਤ ਹੁੰਦਾ ਹੈ ਤਦ ਉਸ ਕਰਕੇ ਮੁਕਤੀ ਨੂੰ ਪ੍ਰਾਪਤ ਹੁੰਦਾ ਹੈ॥

ਪ੍ਰਿਥਿਵ੍ਯਾਪਸਤੇਜੋਵਾਯੁਰਾਕਾਸ਼ੰ ਕਾਲੋਦਿਗਾਤਮਾ ਮਨਇਤਿਦ੍ਰਵ੍ਯਾਣਿ॥
ਵੈਸ਼ੇਸ਼ਿਕਦਰਸ਼ਨ। ਅਧ੍ਯਾਯ ੧। ਆ੦ ੧। ਸੂਤ੍ਰ ੫।

ਪ੍ਰਿਥਵੀ, ਜਲ, ਤੇਜ ਵਾਯੁ, ਆਕਾਸ਼, ਕਾਲ, ਦਿਸ਼ਾ, ਆਤਮਾ, ਅਰ ਮਨ, ਏਹ ਨੌ ਦ੍ਰਵ੍ਯ ਹਨ॥

ਕ੍ਰਿਯਾਗੁਣਵਤਸਮਵਾਯਿਕਾਰਣਮਿਤਿ ਦ੍ਰਵ੍ਯਲਖਛਣਮ ॥
ਵੈਸ਼ੇਸ਼ਿਕਦਰਸ਼ਨ॥ ਅਧ੍ਯਾਯ ੧। ਆ੦ ੧। ਸੂਤ੍ਰ ੧੫॥

'ਕ੍ਰਿਯਾਸ਼੍ਚ ਗੁਣਾਸ਼੍ਚ ਵਿਦ੍ਯੰਤੇ ਯਸਮਿਨਤਤ ਕ੍ਰਿਯਾਗੁਣਵਤ' ਜਿਸ ਵਿਚ ਕ੍ਰਿਯਾ, ਗੁਣ, ਅਰ ਕੇਵਲ ਗੁਣ ਵੀ ਰਹਨ, ਉਸ ਨੂੰ ਦ੍ਰਵ੍ਯ ਕਹਿੰਦੇ ਹਨ। ਉਨਾਂ ਵਿੱਚੋਂ ਪ੍ਰਿਥਵੀ, ਜਲ, ਤੇਜ, ਵਾਯੁ, ਮਨ ਅਰ ਆਤਮਾ, ਏਹ ਛੀ ਦ੍ਰਵ੍ਯ ਕ੍ਰਿਯਾ ਅਰ ਗੁਣ ਵਾਲੇ ਹਨ, ਤਥਾ ਆਕਾਸ਼, ਕਾਲ ਅਰ ਦਿਸ਼ਾ, ਏਹ ਤਿੰਨ ਕ੍ਰਿਯਾ ਰਹਿਤ ਗੁਣ ਵਾਲੇ ਹਨ। (ਸਮਵਾਯਿ) ਸਮਵੇਤੁੰ ਸ਼ੀਲੰ ਯਸ੍ਯ ਤਤ ਸਮਵਾਯਿ, ਪ੍ਰਾਗਵ੍ਰਿੱਤਿਤ੍ਵੰ ਕਾਰਣੰ ਸਮਵਾਯਿ ਚ ਤਤਕਾਰਣੰ ਚ ਸਮਵਾਯਿਕਾਰਣਮ "ਲਖਛ੍ਯਤੇ ਯੇਨ ਤਲੱਖਛਣਮ' ਜੋ ਮਿਲਨੇ ਦੇ ਸੁਭਾਵ ਯੁਕਤ, ਕਾਰ੍ਯਤੋਂ

ਪਹਿਲੇ ਕਾਲ ਵਿਚ ਰਹਿਨ ਵਾਲਾ ਜੋ ਕਾਰਣ ਹੋਵੇ ਉਸੇਨੂੰ ਦ੍ਰਵ੍ਯ ਕਹਿੰਦੇ ਹਨ, ਜਿਸ ਥੀਂ ਲਖਛ ਜਾਨਿਆ ਜਾਵੇ ਜਿਸਤਰਾਂ ਅੱਖ ਥੀਂ ਰੂਪ ਜਾਨਿਆ ਜਾਂਦਾ ਹੈ ਉਸਨੂੰ ਲਖਛਣ ਕਹਿੰਦੇ ਹਨ ॥

ਰੂਪਰਸਗੰਧਸਪਰਸ਼ਵਤੀ ਪ੍ਰਿਥਵੀ ॥ ਵੈ: । ਅ: ੨ । ਆ੦ ੧ ਸੂਤ੍ਰ ੧ ॥

ਰੂਪ, ਰਸ, ਗੰਧ, ਸਪਰਸ਼ ਵਾਲੀ ਪ੍ਰਿਥਵੀ ਹੈ, ਉਸ ਵਿਚ ਰੂਪ, ਰਸ, ਅਰ ਸਪਰਸ਼, ਅਗਨੀ, ਜਲ ਅਰ ਵਾਯੂ ਦੇ ਯੋਗ ਕਰਕੇ ਹਨ ॥

ਵ੍ਯਵਸਥਿਤ: ਪ੍ਰਿਥਵ੍ਯਾਂਗੰਧ: ॥ ਵੈ: । ਅ: ੨ । ਆ: ੨ । ਸੂ: ੨ ॥

ਪ੍ਰਿਥਵੀ ਵਿਚ ਗੰਧ ਗੁਣ ਸੁਭਾਵਕ ਹੈ, ਏਸੇ ਤਰਾਂ ਜਲ ਵਿਚ ਰਸ, ਅਗਨੀ ਵਿਚ ਰੂਪ, ਵਾਯੂ ਵਿਚ ਸਪਰਸ਼, ਅਰ ਆਕਾਸ਼ ਵਿਚ ਸ਼ਬਦ ਸੁਭਾਵਕ ਹੈ॥

ਰੂਪਰਸਸਪਰਸ਼ਵਤ੍ਯ ਆਪੋਦ੍ਰਵਾ: ਸਨਿਗਧਾ: । ਵੈ: ਅ: ੨ । ਆ੦੨॥ ਸੂਤ੍ਰ ੨ ॥

ਰੂਪ, ਰਸ, ਅਰ ਸਪਰਸ਼ਵਾਨ ਦ੍ਰਵੀਭੂਤ ਅਰ ਕੋਮਲ ਜਲ ਕਹਾਂਦਾ ਹੈ, ਪਰੰਤੂ ਇਨਾਂ ਵਿਚ ਜਲ ਦਾ ਸੁਭਾਵਕ ਗੁਣ ਰਸ ਹੈ, ਤਥਾ ਰੂਪ, ਸਪਰਸ਼ ਅਗਨੀ ਅਰ ਵਾਯੂ ਦੇ ਯੋਗ ਕਰਕੇ ਹਨ ॥

ਅਪਸੁ ਸ਼ੀਤਤਾ ॥ ਵੈਸ਼ਸ਼ਿਕ ਦਰਸ਼ਨ । ਅਧ੍ਯਾਯ ੨ । ਆ੦ ੨ । ਸੂਤ੍ਰ ੫॥

ਅਰ ਜਲ ਵਿਚ ਸ਼ੀਤਲਤਾ ਗੁਣ ਵੀ ਸੁਭਾਵਕ ਹੈ ॥

ਤੇਜੋ ਰੂਪਸਪਰਸ਼ਵਤ । ਵੈਸ਼ੇਸ਼ਿਕ ਦਰਸ਼ਨ । ਅਧ੍ਯਾਯ । ੨ । ਆ੦੨। ਸੂਤ੍ਰ ੩ ।

ਜੋ ਰੂਪ ਅਰ ਸਪਰਸ਼ ਵਾਲਾ ਹੈ ਓਹ ਤੇਜ ਹੈ, ਪਰੰਤੂ ਏਸ ਵਿਚ ਰੂਪ, ਸੁਭਾਵਕ, ਅਤੇ ਸਪਰਸ਼ ਵਾਯੂ ਦੇ ਯੋਗ ਕਰਕੇ ਹੈ ॥

ਸਪਰਸ਼ਵਾਨ ਵਾਯੁ: ॥ ਵੈਸ਼ੇਸ਼ਿਕ ਦਰਸ਼ਨ । ਅ: ੨ ਆ੦ ੧ । ਸੂਤ੍ਰ ੪ ॥

ਸਪਰਸ਼ ਗੁਣ ਵਾਲਾ ਵਾਯੂ ਹੈ, ਪਰੰਤੂ ਏਸ ਵਿਚ ਵੀ ਗਰਮੀ, ਸਰਦੀ, ਤੇਜ ਅਰ ਜਲ ਦੇ ਯੋਗ ਕਰਕੇ ਰਹਿੰਦੀ ਹੈ ॥

ਤ ਅਕਾਸ਼ੇ ਨ ਵਿਦ੍ਯੰਤੇ । ਵੈਸ਼ੇਸ਼ਿਕ ਦਰਸ਼ਨ । ਅ: ੨ । ਆ੦ ੧ ਸੂਤ੍ਰ ੫॥

ਰੂਪ, ਰਸ, ਗੰਧ ਅਰ ਸਪਰਸ਼ ਆਕਾਸ਼ ਵਿਚ ਨਹੀਂ ਹਨ ਕਿਤੂ ਸ਼ਬਦ ਹੀ ਆਕਾਸ਼ ਦਾ ਗੁਣ ਹੈ ॥

ਨਿਸ਼ਕ੍ਰਮਣੰ ਪ੍ਰਵੇਸ਼ਨਮਿਤ੍ਯਾਕਾਸ਼ਸ੍ਯ ਲਿੰਗਮ । ਵੈ: ਅ: ੨ । ਆ੦੧। ਸੂਤ੍ਰ ੨੦

ਜਿਸ ਵਿਚ ਪ੍ਰਵੇਸ਼ ਅਰ ਨਿਕਲਨਾ ਹੁੰਦਾਹੈ ਓਹ ਆਕਾਸ਼ ਦਾ ਲਿੰਗ ਹੈ

ਕਾਰਯਾਂਤਰਾਪ੍ਰਾਦੁਰਭਾਵੱਚ ਸ਼ਬਦ: ਸਪਰ ਸ਼ਵਤਾਮਗੁਣ: । ਵੈਸ਼ੇਸ਼ਿਕ-ਦਰਸ਼ਨ । ਅਧ੍ਯਾਯ ੨ । ਆ੦ ੧ । ਸੂਤ੍ਰ ੨੫ ॥

ਹੋਰ ਪ੍ਰਿਥਵੀ ਆਦੀ ਕਾਰਯਾਂ ਤੋਂ ਪ੍ਰਗਟ ਨਹੀਂ ਹੁੰਦਾ, ਏਸ ਲਈ ਸ਼ਬਦ, ਸਪਰਸ਼ ਗੁਣ ਵਾਲੀ ਭੂਮੀ ਆਦੀ ਦਾ ਗੁਣ ਨਹੀਂ ਹੈ, ਕਿੰਤੂ ਸ਼ਬਦ ਆਕਾਸ਼ ਦਾ ਹੀ ਗੁਣਹੈ॥ ਅਪਰਸਮਿਨਪਰੰ ਯੁਗਪੱਚਿਰੰ ਖਿਪ੍ਰਮਿਤਿ ਕਾਲਲਿੰਗਾਨਿ । ਵੈਸ਼ੇਸ਼ਿਕ ਦਰਸ਼ਨ । ਅਧ੍ਯਾਯ ੨ । ਆ੦ ੨ । ਸੂਤ੍ਰ ੬ ॥

ਜਿਸ ਵਿਚ ਅਪਰ ਪਰ (ਯੁਗਪਤ) ਇਕਵਾਰ (ਚਿਰਮ) ਦੇਰੀ, (ਖਿਪ੍ਰ) ਜਲਦੀ ਇਤਿਆਦੀ ਪ੍ਰਯੋਗ ਹੁੰਦੇ ਹਨ ਉਸ ਨੂੰ ਕਾਲ ਕਹਿੰਦੇ ਹਨ ॥

ਨਿਤਯੇਸ਼੍ਵ ਭਾਵਾਦਨਿਤਯੇਸ਼ੁ ਭਾਵਾਤਕਾਰਣੇ ਕਾਲਾਖਯੇਤਿ।

ਵੈਸ਼ੇਸ਼ਿਕਦਰਸ਼ਨ। ਅਧਯਾਯ ੨। ਆ੦ ੨। ਸੂਤ੍ਰ ੯॥

ਜੋ ਨਿੱਤ ਪਦਾਰਥਾਂ ਵਿਚ ਨਾ ਹੋਵੇ ਅਰ ਅਨਿਤਯ ਪਦਾਰਥਾਂ ਵਿਚ ਹੋਵੇ, ਏਸ ਥੀਂ ਕਾਰਣ ਵਿਚ ਹੀ ਕਾਲ ਸੰਗ੍ਯਾ ਹੈ ॥

ਇਤ ਇਦਮਿਤਿ ਯਤਸਤੱ ਦਿਸ਼੍ਯੰ ਲਿੰਗਮ। ਵੈ:।ਅ੦੨।ਆ੦੨।ਸੂ:੧੦॥

ਏਥੋਂ ਏਹ ਪੂਰਵ, ਦੱਖਣ, ਪੱਛਮ, ਉੱਤਰ, ਉੱਪਰ, ਹੇਠਾਂ ਜਿਸਦੇ ਵਿਚ ਏਹ ਵਿਹਾਰ ਹੁੰਦਾ ਹੈ ਉਸਨੂੰ ਦਿਸ਼ਾ ਕਹਿੰਦੇ ਹਨ ॥

ਆਦਿਤਯਸੰਯੋਗਾਦ ਭੂਤਪੂਰਵਾਦ ਭਵਿਸ਼ਯਤੋ ਭੂਤੱਚ ਪ੍ਰਾਚੀ ॥

ਵੈਸ਼ੇਸ਼ਿਕਦਰਸ਼ਨ। ਅਧਯਾਯ ੨। ਆ: ੨। ਸੂਤ੍ਰ ੧੪॥

ਜਿਸ ਪਾਸੇ ਵਲ ਸੂਰਯ ਦਾ ਸੰਯੋਗ ਹੋਇਆ, ਹੋਵੇ, ਉਸ ਨੂੰ ਪੂਰਵ ਦਿਸ਼ਾ ਕਹਿੰਦੇ ਹਨ, ਅਰ ਜਿਥੇ ਅਸਤ ਹੋਵੇ ਉਸਨੂੰ ਪਸ਼ਚਿਮ ਕਹਿੰਦੇ ਹਨ, ਪੂਰਵ ਵਲ ਮੂੰਹ ਕੀਤੇ ਹੋਏ ਮਨੁਸ਼ ਦੇ ਸੱਜੇ ਪਾਸੇ ਦੱਖਣ ਅਰ ਖੱਬੇ ਪਾਸੇ ਉੱਤਰ ਦਿਸ਼ਾ ਕਹਾਉਂਦੀ ਹੈ ॥

ਏਤੇਨ ਦਿਗੰਤਰਾਲਾਨਿ ਵ੍ਯਾਖਯਾਤਾਨਿ। ਵੈ: ਅ: ੨ ਆ: ੨ ਸੂਤ੍ਰ ੧੬॥

ਪੂਰਵ ਦਖਛਣ ਦੀ ਵਿਚਲੀ ਦਿਸ਼ਾ ਨੂੰ ਆਗਨੇਯੀ, ਦਖਛਣ ਪਸ਼ਚਿਮ ਦੀ ਵਿਚਲੀ ਨੂੰ ਨੈਰਿਤੀ, ਪਸ਼ਚਿਮ ਉੱਤਰ ਦੀ ਵਿਚਲੀ ਨੂੰ ਵਾਯਵੀ, ਅਰ ਉੱਤਰ ਪੂਰਵ ਦੀ ਵਿਚਲੀ ਨੂੰ ਐਸ਼ਾਨੀ ਦਿਸ਼ਾ * ਕਹਿੰਦੇ ਹਨ ॥

---

ਇੱਛਾਦ੍ਵੇਸ਼ਪ੍ਰਯਤਨਸੁਖਦੁ:ਖਜ੍ਞਾਨਾਨ੍ਯਾਤਮਨੋ ਲਿਗਮਿਤਿ ॥
ਨ੍ਯਾਯਦਰਸ਼ਨ। ਅਧ੍ਯਾਯ ੧। ਸੂ: ੧੦॥

ਜਿਸ ਵਿਚ ਇੱਛਾ, ਦ੍ਵੇਸ਼, ਪੁਰਸ਼ਾਰਥ, ਸੁਖ, ਦੁ:ਖ, ਗਿਆਨ ਗੁਣ ਹੋਨ ਓਹ ਜੀਵਾਤਮਾ ਕਹਾਉਂਦਾ ਹੈ 'ਵੈਸ਼ੇਸ਼ਿਕ ਦਰਸ਼ਨ' ਵਿਚ ਇੰਨਾਂ ਵਿਸ਼ੇਸ਼ ਹੈ :—

ਪ੍ਰਾਣਾਪਾਨਨਿਮੇਸ਼ੋਨਮੇਸ਼ ਜੀਵਨਮਨੋਗਤੀਂਦ੍ਰਿਯਾਂਤਰਵਿਕਾਰਾ: ਸੁਖ ਦੁ:ਖੇੱਛਾਦ੍ਵੇਸ਼ਪ੍ਰਯਤਨਾਸ਼ਚਾਤਮਨੋਲਿੰਗਾਨਿ।ਵੈ: ਅ: ੩ ਆ: ੨ ਸੂ: ੪ ॥

(ਪ੍ਰਾਣ) ਬਾਹਰੋਂ ਹਵਾ ਨੂੰ ਅੰਦਰ ਲੈਣਾ। (ਅਪਾਨ) ਅੰਦਰੋਂ ਹਵਾ ਨੂੰ ਬਾਹਰ ਕਢਣਾ।(ਨਿਮੇਸ਼) ਅਖ ਨੂੰ ਮੀਟਣਾ। (ਉਨਮੇਸ਼) ਅੱਖ ਨੂੰ ਖੋਲਨਾ (ਜੀਵਨ) ਪ੍ਰਾਣ ਦਾ ਧਾਰਨ ਕਰਨਾ, (ਮਨ:) ਮਨਨ ਵਿਚਾਰ ਅਰਥਾਤ ਗਿਆਨ। (ਗਤੀ) ਇੱਛਾ ਪੂਰਵਕ ਗਮਨ ਕਰਨਾ, ਚਲਨਾ ਫਿਰਨਾ, (ਇੰਦ੍ਰਿਯ) ਇੰਦ੍ਰੀਆਂ ਨੂੰ ਵਿਸ਼ਿਆਂ ਵਿਚ ਚਲਾਨਾ, ਉਨਾਂ ਦ੍ਵਾਰਾ ਵਿਸ਼ਿਆਂ ਦਾ ਗ੍ਰਹਣ ਕਰਨਾ, (ਅੰਤਰਵਿਕਾਰ) ਭੁਖ, ਤੇਹ, ਬੁਖ਼ਾਰ, ਪੀੜਾ ਆਦੀ ਵਿਕਾਰਾਂ ਦਾ ਹੋਨਾ, ਸੁਖ, ਦੁਖ, ਇੱਛਾ, ਦ੍ਵੇਸ਼ ਅਰ ਪ੍ਰਯਤਨ, ਪੁਰਸ਼ਾਰਥ ਏਹ ਸਭ ਆਤਮਾ ਦੇ ਲਿੰਗ ਅਰਥਾਤ ਕਰਮ ਅਰ ਗੁਣ ਹਨ ॥

ਯੁਗਪੱਜ੍ਞਾਨਾਨੁਤਪੱਤਿਰਮਨਸੋ ਲਿੰਗਮ।ਨ੍ਯਾ: ਅ: ੧ ਆ: ੧। ਸੂ:੧੬ ॥

ਜਿਸ ਕਰਕੇ ਇਕ ਕਾਲ ਵਿਚ ਦੋ ਪਦਾਰਥਾਂ ਦਾ ਗ੍ਰਹਣ, ਗਿਆਨ ਨਹੀਂ ਹੁੰਦਾ ਉਸਨੂੰ ਮਨ ਕਹਿੰਦੇ ਹਨ। ਏਹ ਦ੍ਰਵ੍ਯ ਦਾ ਸਰੂਪ ਅਰ ਲਖਛਣ ਕਹਿਆ ਹੁਣ ਗੁਣਾਂ ਦਾ ਕਥਨ ਕਰਨੇ ਹਾਂ।

ਰੂਪਰਸਗੰਧਸਪਰਸ਼ਾ: ਸੰਖਯਾਪਰਿਮਾਣਾਨਿ ਪ੍ਰਿਥਕਤ੍ਵੰ ਸੰਯੋਗਵਿਭਾਗੌ ਪਰਤ੍ਵਾਪਰਤ੍ਵੇ ਬੁੱਧਯ:ਸੁਖਦੁ:ਖੇੱਛਾਦ੍ਵੇਸ਼ੌ ਪ੍ਰਯਤਨਾਸ਼ਚ ਗੁਣਾ:॥
ਵੈਸ਼ੇਸ਼ਿਕ ਦਰਸ਼ਨ। ਅਧ੍ਯਾਯ ੧। ਆ: ੧। ਸੂ: ੬ ॥

ਰੂਪ, ਰਸ, ਗੰਧ, ਸਪਰਸ਼, ਸੰਖਿਆ (ਗਿਣਤੀ) ਪਰਿਮਾਣ (ਅੰਦਾਜ਼) ਪ੍ਰਿਥਕਤ੍ਵ (ਵਖਰਾ ਰਹਿਣਾ) ਸੰਯੋਗ,ਵਿਭਾਗ (ਮਿਲਿਆ ਹੋਇਆ ਨਾ ਹੋਨਾ) ਪਰਤ੍ਵ (ਪਰੇਹੋਨਾ) ਅਪਰਤ੍ਵ (ਉਰੇ ਹੋਨਾ)। ਬੁਧੀ (ਗਿਆਨ) ਸੁਖ, ਦੁਖ, ਇੱਛਿਆ, ਦ੍ਵੇਸ਼, ਪ੍ਰਯਤਨ (ਪੁਰਸ਼ਾਰਥ) ਗੁਰੁਤ੍ਵ (ਭਾਰੀਪਨ) ਦ੍ਰਵਤ੍ਵ (ਪਿਘਲਨਾ) ਸਨੇਹ, ਸੰਸਕਾਰ, ਧਰਮ, ਅਧਰਮ ਅਰ ਸ਼ਬਦ ਏਹ ੨੪ ਚੌਵੀ ਗੁਣ ਕਹਾਂਦੇ ਹਨ ॥

ਦ੍ਰਵ੍ਯਾਸ਼੍ਰਯ੍ਯਗੁਣਵਾਨ ਸੰਯੋਗਵਿਭਾਗੇਸ਼੍ਵਕਾਰਣਮਨਪੇਖਛ ਇਤਿ ਗੁਣਲਖਛਣਮ ॥ ਵੈਸ਼ੇਸ਼ਿਕ ਦਰਸ਼ਨ ਅਧ੍ਯਾਯ੧ ਆ: ੨ ਸੂ:੧੬॥

ਗੁਣ ਉਸਨੂੰ ਕਹਿੰਦੇ ਹਨ ਕਿ ਜੋ ਦ੍ਰਵ੍ਯ ਦੇ ਆਸ਼ਰੇ ਰਹੇ, ਹੋਰ ਕਿਸੇ ਗੁਣ ਦਾ ਧਾਰਣ ਨਾ ਕਰੇ, ਸੰਯੋਗ ਅਰ ਵਿਭਾਗ ਵਿਚ ਕਾਰਣ ਨ ਹੋਵੇ। ਅਨਪੇਖਛ ਅਰਥਾਤ ਕਿਸੇ ਦੂਜੇ ਦੀ ਮੁਥਾਜੀ ਨਾ ਕਰੇ ॥

ਸ਼੍ਰੋਤ੍ਰੋਪਲਬਧਿਰਬੁੱਧਿਨਿਰਗ੍ਰਾਹ੍ਯਃ
ਪ੍ਰਯੋਗੇਣਾਭਿਜ੍ਵਲਿਤ ਆਕਾਸ਼ਦੇਸ਼ਃਸ਼ਬਦਃ ॥ਮਹਾਭਾਸ਼੍ਯ ॥

ਜਿਸਦੀ ਕੰਨਾ ਕਰਕੇ ਪ੍ਰਾਪਤੀ ਹੁੰਦੀ, ਜੋ ਬੁੱਧੀ ਦ੍ਵਾਰਾ ਗ੍ਰਹਣ ਕਰਨੇ ਯੋਗ, ਅਰ ਬੋਲਨ ਕਰਕੇ ਪ੍ਰਗਟ ਹੁੰਦਾ, ਤਥਾ ਆਕਾਸ਼ ਜਿਸਦਾ ਦੇਸ਼ ਹੈ, ਓਹ ਸ਼ਬਦ ਕਹਾਂਦਾ ਹੈ । ਨੇਤ੍ਰ ਕਰਕੇ ਜਿਸਦਾ ਗ੍ਰਹਣ ਹੋਵੇ ਓਹ ਰੂਪ, ਜ਼ਬਾਨ ਕਰਕੇ ਜਿਸਦਾ ਗ੍ਰਹਣ ਹੋਵੇ ਜਿਸ ਤਰਾਂ ( ਮਿਠਾਸਆਦੀ ) ਓਹ ਰਸ, ਨੱਕ ਕਰਕੇ ਜਿਸਦਾ ਗ੍ਰਹਣ ਹੋਵੇ ਓਹ ਗੰਧ, ਤ੍ਵਚਾ ਕਰਕੇ ਜਿਸਦਾ ਗ੍ਰਹਣ ਹੋਵੇ ਓਹ ਸਪਰਸ਼, ਇਕ ਦੋ ਇਤਿਆਦੀ ਗਿਣਤੀ ਜਿਸ ਕਰਕੇ ਹੁੰਦੀ ਹੈ ਓਹ ਸੰਖਿਆ, ਜਿਸ ਕਰਕੇ ਤੋਲ ਅਰਥਾਤ ਹਲਕਾ ਭਾਰੀ ਮਲੂਮ ਹੁੰਦਾ ਹੈ ਓਹ ਪਰੀਮਾਣ, ਇਕ ਦੂਜੇ ਤੋਂ ਵਖਰਾ ਪ੍ਰਿਥਕਤ੍ਵ ਹੈ, ਇਕ ਦੂਜੇ ਦੇ ਨਾਲ ਮਿਲਨਾ ਸੰਯੋਗ ਹੈ, ਆਪਸ ਵਿਚ ਮਿਲੇ ਹੋਏ ਦੇ ਅਨੇਕ ਟੁਕੜੇ ਹੋਨਾ ਵਿਭਾਗ ਹੈ, ਏਸ ਤੋਂ ਏਹ ਪਰੇ ਹੈ ਓਹ ਪਰ, ਉਸ ਤੋਂ ਏਹ ਉਰੇ ਹੈ ਓਹ ਅਪਰ, ਜਿਸ ਕਰਕੇ ਅੱਛੇ ਬੁਰੇ ਦਾ ਗਿਆਨ ਹੁੰਦਾ ਹੈ ਓਹ ਬੁੱਧੀ, ਆਨੰਦ ਦਾ ਨਾਉਂ ਸੁਖ, ਕਲੇਸ਼ ਦਾ ਨਾਉਂ ਦੁਖ, ਇੱਛਿਆ ਦਾ ਨਾਉਂ ਰਾਗ, ਵਿਰੋਧ ਦਾ ਨਾਉਂ ਦ੍ਵੇਸ਼, ਅਨੇਕ ਪ੍ਰਕਾਰ ਦੇ ਬਲ ਪੁਰਸ਼ਾਰਥ ਦਾ ਨਾਉ ਪ੍ਰਯਤਨ, ਭਾਰੀ ਹੋਨ ਦਾ ਨਾਉਂ ਗੁਰੁਤ੍ਵ, ਪਘਰ ਜਾਨ ਦਾ ਨਾਉਂ ਦ੍ਰਵਤ੍ਵ, ਪ੍ਰੀਤੀ ਅਰ ਚਿਕਨੇਪਨ ਦਾ ਨਾਉਂ ਸਨੇਹ, ਦੂਜੇ ਦੇ ਯੋਗ ਕਰਕੇ ਵਾਸਨਾ ਦੇ ਹੋਨ ਦਾ ਨਾਉਂ ਸੰਸਕਾਰ, ਨਿਆਯਦੇ ਆਚਰਨ ਅਰ ਕਠਿਨਤਾ ਆਦੀ ਦਾ ਨਾਉਂ ਧਰਮ, ਅਨਿਆਯ ਦੇ ਆਚਰਨ ਅਰ ਕਠਿਨਤਾ ਦੇ ਵਿਰੁੱਧ ਕੋਮਲਤਾ ਦਾ ਨਾਉ ਅਧਰਮ ਹੈ, ਏਹ ੨੪ ਚਹੀ ਗੁਣ ਹਨ ॥

ਉਤਖਛੇਪਣਮਵਖਛੇਪਣਮਾਕੁੰਚਨੰ ਪ੍ਰਸਾਰਣੰ ਗਮਨਮਿਤਿਕਰਮਾਣਿ ॥
ਵੈਸ਼ੇਸ਼ਿਕ ਦਰਸ਼ਨ । ਅਧ੍ਯਾਯ ੧ । ਆ੦ ੧ । ਸੂਤ੍ਰ ੭ ॥

(ਉਤਖਛੇਪਣ) ਉੱਪਰਨੂੰ ਚੇਸ਼ਟਾ ਕਰਨਾ, (ਅਵਖਛੇਪਣ) ਹੇਠਾਂ ਨੂੰ ਚੇਸ਼ਟਾ ਕਰਨਾ, (ਆਕੁੰਚਨ) ਸੰਕੋਚ ਕਰਨਾ, (ਪ੍ਰਸਾਰਣ) ਫਲਾਨਾ, (ਗਮਨ) ਆਉਣਾ ਜਾਨਾ, ਭਉਨਾ ਆਦਿ ਇਨਾਂ ਨੂੰ ਕਰਮ ਕਹਿੰਦੇ ਹਨ । ਹੁਣ ਕਰਮ ਦਾ ਲੱਖਛਣ ਲਿਖਨ ਹਾਂ ॥

ਏਕਦ੍ਰਵ੍ਯਮਗੁਣੰਸੰਯੋਗਵਿਭਾਗੇਸ਼੍ਵਨਪੇਖਛਕਾਰਣਮਿਤਿਕਰਮਲਖਛਣਮ
ਵੈਸ਼ਸ਼ਿਕਦਰਸ਼ਨ । ਅਧ੍ਯਾਯ ੧ । ਆਃ ੧ । ਸੂਤ੍ਰ ੧੭ ॥

'ਏਕੰਦ੍ਰਵ੍ਯਮਾਸ਼੍ਰਯ ਆਧਾਰੋ ਯਸ੍ਯ ਤਦੇਕਦ੍ਰਵ੍ਯੰ ਨ ਵਿਦ੍ਯਤੇ ਗੁਣੋਯਸ੍ਯ ਯਸਮਿਨਵਾਤਦ ਗੁਣੰ ਸੰਯੋਗੇਸ਼ੁ ਵਿਭਗੇਸ਼ੁ ਚਾਅਪੇਖਛਾਰਹਿਤੰ ਕਾਰਣੰ ਤਤਕਰਮ ਲਖਛਣਮ'ਅਥਵਾਯਤ੍ਕ੍ਰਿਯਤੇਤਤਕਰਮ,ਲਖਛ੍ਯਤੇਯੇਨ ਤੱਲਖਛਣਮ'ਕਰਮਣੋ ਲਖਛਣੰ ਕਰਮਲਖਛਣਮ' ਦ੍ਰਵ੍ਯ ਦੇ ਆਸ਼੍ਰੇਗੁਣਾਂ ਤੋਂ ਰਹਿਤ, ਸੰਯੋਗ ਅਰ

ਵਿਭਾਗ ਹੋਨ ਵਿਚ ਅਪੇਖਛਾ ਰਹਿਤ ਜੋ ਕਾਰਣ ਹੋਵੇ ਉਸਨੂੰ ਕਰਮ ਕਹਿੰਦੇ ਹਨ॥

ਦ੍ਰਵਜਗੁਣ ਕਰਮਣਾਂ ਦ੍ਰਵਜੰ ਕਾਰਣੰ ਸਾਮਾਨਜਮ। ਵੈਸ਼ੇਸ਼ਿਕ ਦਰਸ਼ਨ॥ ਅਧਜਾਯ ੧। ਆ੦ ੧। ਸੂਤ੍ਰ ੧੮॥

ਜੋ ਕਾਰਯ ਰੂਪੀ ਦ੍ਰਵਜ ਅਰ ਉਸ ਦੇ ਗੁਣ ਕਰਮ ਦਾ ਜੋ ਕਾਰਣ ਰੂਪੀ ਦ੍ਰਵਜ ਹੈ ਓਹ ਸਾਮਾਨਜ ਦ੍ਰਵਜ ਹੈ॥

ਦ੍ਰਵਜਾਣਾਂ ਦ੍ਰਵਜੰ ਕਾਰਯੰ ਸਾਮਾਨਜਮ। ਵੈਸ਼ੇਸ਼ਿਕ ਦਰਸ਼ਨ॥ ਅਧਜਾਯ ੧। ਆ੦ ੧। ਸੂ: ੨੩॥

ਦ੍ਰਵਜਾਂ ਦਾ ਜੋ ਕਾਰਯ ਦ੍ਰਵਜ ਹੈ ਓਹ ਕਾਰਯਪਨ ਕਰਕੇ ਸਭ ਕਾਰਯਾਂ ਵਿਚ ਸਾਮਾਨਜ ਹੈ॥

ਦ੍ਰਵਜਤ੍ਵੰ ਗੁਣਤ੍ਵੰ ਕਰਮਤ੍ਵੰ ਚ ਸਾਮਾਨਜਾਨਿ ਵਿਸ਼ੇਸ਼ਾਸ਼੍ਚ। ਵੈਸ਼ੇਸ਼ਿਕ ਦਰਸ਼ਨ। ਅਧਜਾਯ ੧। ਆ੦ ੨। ਸੂ: ੫॥

ਦ੍ਰਵਜਾਂ ਵਿਚ ਦ੍ਰਵਜਪਨ, ਗੁਣਾਂ ਵਿਚ ਗੁਣਪਨ, ਕਰਮਾਂ ਵਿਚ ਕਰਮ ਪਨ, ਏਹ ਸਭ ਸਾਮਾਨਜ ਅਰ ਵਿਸ਼ੇਸ਼ ਕਹਾਉਂਦੇ ਹਨ, ਕਿਉਂਕਿ ਦ੍ਰਵਜਾਂ ਵਿਚ ਦ੍ਰਵਜਪਨ ਸਾਮਾਨਜ, ਅਰ ਗੁਣਪਨ, ਕਰਮਪਨ ਥੀਂ ਦ੍ਰਵਜਪਨ ਵਿਸ਼ੇਸ਼ ਹੈ, ਇਸੇ ਤਰਾਂ ਸਰਵਤ੍ਰ ਸਮਝੋ॥

ਸਾਮਾਨਜੰ ਵਿਸ਼ੇਸ਼ ਇਤਿ ਬੁਧਜਪੇਖਛਮ॥ ਵੈ: ਅਧਜਾਯ ੧। ਆ੦। ੨। ਸੂ: ੩।

ਸਾਮਾਨਜ ਅਰ ਵਿਸ਼ੇਸ਼ ਬੁਧੀ ਦੀ ਅਪੇਖਛਾ ਕਰਕੇ ਸਿੱਧ ਹੁੰਦੇ ਹਨ। ਜਿਸ ਤਰਾਂ ਮਨੁੱਸ਼ ਵਜਕਤੀਆਂ ਵਿਚ ਮਨੁਸ਼ਪਨ ਸਾਮਾਨਜ, ਅਰ ਪਸ਼ੂਪਨ ਥੀਂ ਵਿਸ਼ੇਸ਼ ਹੈ, ਤਥਾ ਇਸਤ੍ਰੀਪਨ ਅਰ ਪੁਰਸ਼ਪਨ, ਇਨਾਂ ਵਿਚ ਬ੍ਰਾਹਮਣਪਨ, ਖਛਤ੍ਰੀਪਨ, ਵੈਸ਼ਪਨ, ਸ਼ੂਦ੍ਰਪਨ, ਥੀਂ ਵਿਸ਼ੇਸ਼ ਹਨ। ਬ੍ਰਾਹਮਣ ਵਜਕਤੀਆਂ ਵਿਚ ਬ੍ਰਾਹਮਣਪਨ ਸਾਮਾਨਜ, ਅਰ ਖਛਤ੍ਰੀ ਆਦੀ ਥੀਂ ਵਿਸ਼ੇਸ਼ ਹੈ। ਇਸੇ ਤਰਾਂ ਸਰਵਤ੍ਰ ਸਮਝੋ॥

ਇਹੇਦਮਿਤਿ ਯਤ:ਕਾਰਯਕਾਰਣਯੋ:ਸ ਸਮਵਾਯ:। ਵੈਸ਼ੇਸ਼ਿਕ ਦਰਸ਼ਨ। ਅਧਜਾਯ ੭। ਆ੦ ੨। ਸੂ: ੨੬॥

ਕਾਰਣ ਅਰਥਾਤ ਅਵੈਵਾਂ ਵਿਚ ਅਵੈਵੀ, ਕਾਰਯਾਂ ਵਿਚ ਕ੍ਰਿਆ ਕ੍ਰਿਆਵਾਨ, ਗੁਣ, ਗੁਣੀ, ਜਾਤੀ, ਵਜਕਤੀ, ਕਾਰਯ, ਕਾਰਣ, ਅਵੈਵ, ਅਵੈਵੀ, ਇਨਾਂ ਦਾ ਨਿੱਤ ਸੰਬੰਧ ਹੋਨ ਕਰਕੇ ਸਮਵਾਯ ਸੰਬੰਧ ਕਹਾਉਂਦਾ ਹੈ। ਅਰ ਜੇਹੜਾ ਦੂਜੇ ਦ੍ਰਵਜਾਂ ਦਾ ਇੱਕ ਦੂਜੇ ਨਾਲ ਸੰਬੰਧ ਹੁੰਦਾ ਹੈ ਓਹ ਸੰਯੋਗ ਅਰਥਾਤ ਅਨਿੱਤ ਸੰਬੰਧ ਹੈ॥

ਦ੍ਰਵਜਗੁਣਯੋ: ਸਜਾਤੀਯਾਰੰਭਕਤ੍ਵੰ ਸਾਧਰਮਜਮ। ਵੈਸ਼ੇਸ਼ਿਕ ਦਰਸ਼ਨ॥ ਅਧਜਾਯ ੧। ਆ੦ ੧। ਸੂ: ੯।

ਜੋ ਦ੍ਰਵ੍ਯ ਅਰਗੁਣ ਦਾ ਸਮਾਨ ਜਾਤੀ ਵਾਲਾ ਕਾਰਯ ਦਾ ਆਰੰਭ ਹੁੰਦਾ ਹੈ ਉਸ ਨੂੰ ਸਾਧਰਮਜ ਕਹਿੰਦੇ ਹਨ,ਜਿਸ ਤਰਾਂ ਪ੍ਰਿਥਵੀ ਵਿਚ ਜੜ੍ਹਪਨ ਧਰਮ ਅਰ ਘਟ ਆਦੀ ਕਾਰਯੋਤਪਾਦਕਤ੍ਵ ਅਪਨੇ ਸਮਾਨ ਧਰਮ ਹੈ, ਉਸੇ ਤਰਾਂ ਜਲਦਾ ਜੜ੍ਹਪਨ ਅਰ ਬਰਫ ਆਦੀ ਅਪਨੇ ਸਮਾਨ ਕਾਰਯ ਦਾ ਆਰੰਭ ਪ੍ਰਿਥਵੀ ਦੇ ਨਾਲ ਜਲ ਦਾ ਅਰ ਜਲ ਦੇ ਨਾਲ ਪ੍ਰਿਥਵੀ ਦਾ ਸਮਾਨ ਧਰਮ ਹੈ ਅਰਥਾਤ 'ਦ੍ਰਵ੍ਯਗੁਣਯੋਰਵਿਜਾਤੀਯਾਰੰਭਕਤ੍ਵੰ ਵੈਧਰਮਜਮ' ਏਸ ਤੋਂ ਏਹ ਵੀ ਸਿੱਧ ਹੋਇਆ ਕਿ ਜੋ ਦ੍ਰਵ੍ਯ ਅਰ ਗੁਣ ਦਾ ਵਿਰੁੱਧ ਧਰਮ ਅਰ ਕਾਰਯ ਦਾ ਆਰੰਭ ਹੈ ਉਸਨੂੰ ਵੈਧਰਮਜਕਹਿੰਦੇ ਹਨ, ਜਿਸ ਤਰਾਂ ਪ੍ਰਿਥਵੀ ਵਿਚ ਨਿੱਗਰ ਪਨ,ਰੁਖਾਪਨ, ਗੰਧਪਨ ਧਰਮ ਜਲ ਦੇ ਵਿਰੁੱਧ, ਅਰ ਜਲ ਦਾ ਵਗਣਾ, ਕੋਮਲਤਾ, ਅਰ ਰਸ ਗੁਣ ਵਾਲਾ ਪ੍ਰਿਥਵੀ ਦੇ ਵਿਰੁੱਧ ਹੈ ॥

ਕਾਰਣਭਾਵਤ੍ਕਾਰਯਭਾਵਃ ॥ ਵੈ: ਅਧਜਾਯ ੧। ਆ: ੧ ਸੂਤ੍ਰ ੩ ॥
ਕਾਰਣ ਦੇ ਹੋਨ ਕਰਕੇ ਹੀ ਕਾਰਯ ਹੁੰਦਾ ਹੈ ॥

ਨ ਤੁਕਾਰਯਾਭਾਵਾਤ੍ਕਾਰਣਾਭਾਵਃ। ਵੈ: ਅਧਜਾਯ੧ ਆ: ੨। ਸੂਤ੍ਰ ੨।
ਕਾਰਯ ਦੇ ਅਭਾਵ ਥੀਂ ਕਾਰਣ ਦਾ ਅਭਾਵ ਨਹੀਂ ਹੁੰਦਾ ॥

ਕਾਰਣਾਭਾਵਾਤ੍ਕਾਰਯਾਭਾਵਃ ॥ ਵੈ: ਅਧਜਾਯ ੧ ਆ:੨।ਸੂਤ੍ਰ ੧।
ਕਾਰਣ ਦੇ ਨਾ ਹੋਨ ਕਰਕੇ ਕਾਰਯ ਕਦੀ ਨਹੀਂ ਹੁੰਦਾ ॥

ਕਾਰਣਗੁਣਪੂਰਵਕਃ ਕਾਰਯਗੁਣੋ ਦ੍ਰਿਸ਼ਟਃ ॥
ਵੈਸ਼ੇਸ਼ਿਕ ਦਰਸ਼ਨ ਅਧਜਾਯ ੨। ਆ: ੧। ਸੂ: ੨੪ ॥

ਜਿਸ ਤਰਾਂ ਦੇ ਕਾਰਣ ਵਿਚ ਗੁਣ ਹੁੰਦੇ ਹਨ, ਓਹੋ ਜੇਹੇ ਹੀ ਕਾਰਯ ਵਿਚ ਹੁੰਦੇ ਹਨ। ਪਰੀਮਾਣ ਦੇ ਪ੍ਰਕਾਰ ਦਾ ਹੈ :—

ਅਣੁਮਹਦਿਤਿ ਤਸਮਿਨ੍ਵਿਸ਼ੇਸ਼ਭਾਵਾਦ੍ਵਿਸ਼ੇਸ਼ਾਭਾਵਾੱਚ ॥
ਵੈਸ਼ੇਸ਼ਿਕ ਦਰਸ਼ਨ। ਅਧਜਾਯ ੭। ਆ: ੧। ਸੂਤ੍ਰ ੧੧ ॥

(ਅਣੁ) ਸੂਖਛਮ। (ਮਹਤ) ਵਡਾ। ਜਿਸ ਤਰਾਂ ਤ੍ਰਿਸਰੇਣੁ ਲੀਖ ਤੋਂ ਛੋਟਾ ਅਰ ਦ੍ਵਿਣੁਕ ਥੀਂ ਵਡਾ ਹੈ, ਤਥਾ ਪਹਾੜ ਪ੍ਰਿਥਵੀ ਤੋਂ ਛੋਟੇ ਅਰ ਦਰਖਤ ਕੋਲੋਂ ਵੱਡੇ ਹਨ ॥

ਸਦਿਤਿ ਯਤੋ ਦ੍ਰਵ੍ਯਗੁਣਕਰਮਸੁ ਸਾ ਸੱਤਾ ॥
ਵੈਸ਼ੇਸ਼ਿਕ ਦਰਸ਼ਨ ਅਧਜਾਯ ੧। ਆ: ੨। ਸੂ: ੭ ॥

ਸੱਤ ਸ਼ਬਦ ਦਾ ਯੋਗ ਦ੍ਰਵ੍ਯ ਗੁਣ, ਅਰ ਕਰਮ, ਤਿੰਨਾਂ ਦੇ ਵਾਸਤੇ ਹੁੰਦਾ ਹੈ। ਜਿਸ ਤਰਾਂ 'ਸਤ ਦ੍ਰਵ੍ਯਮ–ਸਨਗੁਣਃ–ਸਤ ਕਰਮ' ਸਤ ਦ੍ਰਵ੍ਯ (ਦ੍ਰਵ੍ਯ ਹੈ) ਸਤ ਗੁਣ(ਗੁਣਹੈ)ਸੱਤ ਕਰਮ (ਕਰਮ ਹੈ) ਅਰਥਾਤ ਵਰਤਮਾਨ ਕਾਲਵਾਚੀ ਸ਼ਬਦ ਦਾ ਯੋਗ ਸਬਦੇ ਨਾਲ ਹੁੰਦਾ ਹੈ ॥

ਭਾਵੋਨੁਵ੍ਰਿੱਤੇਰੇਵ ਹੇਤੁਤ੍ਵਾਤਸਾਮਾਨਜਮੇਵ ॥ਵੈ: ਅ:੧ ਆ:੨। ਸੂਤ੍ਰ ੪॥

ਜੋ ਸਭਦੇ ਨਾਲ ਅਨੁਵਰਤਮਾਨ ਹੋਨ ਕਰਕੇ ਸੱਤਾ ਰੂਪ ਭਾਵ ਹੈ ਸੋ ਮਹਾ ਸਮਾਨਜ ਕਹਾਉਂਦਾ ਹੈ। ਏਹ ਕ੍ਰਮ ਭਾਵ ਰੂਪ ਦ੍ਰਵਜਾਂ ਦਾ ਹੈ ਅਰ ਜੋ ਅਭਾਵ ਹੈ ਓਹ ਪੰਜ ਪ੍ਰਕਾਰ ਦਾ ਹੁੰਦਾ ਹੈ॥

ਕ੍ਰਿਯਾਗੁਣਵ੍ਯਪਦੇਸ਼ਾਭਾਵਾਤਪ੍ਰਾਗਸਤ। ਵੈ: ਅ:੯। ਅ: ੧। ਸੂਤ੍ਰ ੧॥

ਕ੍ਰਿਆ ਅਰ ਗੁਣ ਦੇ ਵਿਸ਼ੇਸ਼ ਨਿਮਿੱਤ ਤੋਂ ਪਹਿਲੇ ਨਾ ਸੀ ਜਿਸਤਰਾਂ ਘੜਾ, ਕਪੜਾ ਆਦੀ ਉਤਪੱਤੀ ਦੇ ਪਹਿਲੇ ਨਹੀਂ ਸਨ ਏਸ ਦਾ ਨਾਉਂ ਪ੍ਰਾਗਭਾਵ॥ ਦੂਜਾ—

ਸਦਸਤ॥ ਵੈਸ਼ੇਸ਼ਿਕਦਰਸ਼ਨ॥ ਅਧਜਾਯ ੯। ਆ੦ ੧। ਸੂਤ੍ਰ ੨॥

ਜੋ ਹੋਕੇ ਨਾ ਰਹੇ ਜਿਸਤਰਾਂ ਘੜਾ ਉਤਪੰਨ ਹੋਕੇ ਨਸ਼ਟ ਹੋਜਾਵੇ ਏਹ ਪ੍ਰਧ੍ਵੰਸਾਭਾਵ ਕਹਾਉਂਦਾ ਹੈ॥ ਤੀਜਾ:—

ਸੱਚਾਸਤ॥ ਵੈਸ਼ੇਸ਼ਿਕਦਰਸ਼ਨ ਅਧਜਾਯ ੯। ਆ੦ ੧। ਸੂਤ੍ਰ ੪॥

ਜੇਹੜਾ ਹੋਵੇ ਅਰ ਨਾ ਹੋਵੇ, ਜਿਸਤਰਾਂ ਏਹ ਘੋੜਾ ਗਊ ਨਹੀਂ, ਅਰ ਗਊ ਘੋੜਾ ਨਹੀਂ, ਅਰਥਾਤ ਘੋੜੇ ਵਿਚ ਗਊ ਦਾ, ਅਰ ਗਊ ਵਿਚ ਘੋੜੇ ਦਾ ਅਭਾਵ ਅਰ ਗਊ ਵਿਚ ਗਊ, ਘੋੜੇ ਵਿਚ ਘੋੜੇ ਦਾ ਭਾਵ ਹੈ ਇਹ ਅਨਜੋਨਜਾਭਾਵ ਕਹਾਉਂਦਾ ਹੈ। ਚੌਥਾ :—

ਯੱਚਾਨਜਦਸਦਤਸਤਦਸਤ। ਵੈ:। ਅ: ੯। ਆ੦ ੧। ਸੂਤ੍ਰ ੫।

ਜੇਹੜਾ ਉਪਰ ਕਹੇ ਤਿੰਨਾਂ ਅਭਾਵਾਂ ਥੀਂ ਭਿੰਨ ਹੈ ਉਸ ਨੂੰ ਅਤਜੰਤਾਭਾਵ ਕਹਿੰਦੇ ਹਨ, ਜਿਸਤਰਾਂ ਮਨੁਸ਼ ਦੇ ਸਿੰਗ, ਆਕਾਸ਼ ਦੇ ਫੁਲ, ਅਰ ਸੰਢ ਇਸਤ੍ਰੀ ਦਾ ਪੁਤ੍ਰ, ਇਤਆਦੀ॥ ਪੰਜਵਾਂ :—

ਨਾਸਤਿ ਘਟੋ ਗੇਹ ਇਤਿ ਸਤੋ ਘਟਸਜਗੇਹ ਸੰਸਰਗਪ੍ਰਤਿਸ਼ੇਧ:।
ਵੈਸ਼ੇਸ਼ਿਕਦਰਸ਼ਨ। ਅਧਜਾਯ। ੯। ਆ੦। ੧। ਸੂਤ੍ਰ ੧੦॥

ਘਰ ਵਿਚ ਘੜਾ ਨਹੀਂ ਅਰਥਾਤ ਹੋਰ ਜਗਹ ਉਪਰ ਹੈ, ਘਰ ਦੇ ਨਾਲ ਘੜੇ ਦਾ ਸੰਬੰਧ ਨਹੀਂ ਹੈ, ਏਹ ਪੰਜ ਅਭਾਵ ਕਹਾਉਂਦੇ ਹਨ :—

ਇੰਦ੍ਰਿਯਦੋਸ਼ਾਤਸੰਸਕਾਰਦੋਸ਼ੱਚਾਵਿਦਜਾ। ਵੈਸ਼ੇਸ਼ਿਕਦਰਸ਼ਨ। ਅਧਜਾਯ ੯। ਆ੦ ੨। ਸੂਤ੍ਰ ੧੧॥

ਇੰਦ੍ਰੀਆਂ ਅਰ ਸੰਸਕਾਰ ਦੇ ਦੋਸ਼ ਥੀਂ ਅਵਿਦਜਾ ਉਤਪੰਨ ਹੁੰਦੀ ਹੈ॥

ਤੱਦੁਸ਼ਟ ਗਜਾਨਮ। ਵੈਸ਼ੇਸ਼ਿਕਦਰਸ਼ਨ। ਅ: ੯। ਆ੦ ੨। ਸੂਤ੍ਰ ੧੧।

ਜੋ ਦੁਸ਼ਟ ਅਰਥਾਤ ਉਲਟਾ ਗਿਆਨਹੈਉਸਨੂੰ ਅਵਿਦਜਾ ਕਹਿੰਦੇਹਨ।

ਅਦੁਸ਼ਟੰ ਵਿਦਜਾ। ਵੈਸ਼ੇਸ਼ਿਕਦਰਸ਼ਨ। ਅ: ੯। ਆ੦ ੨। ਸੂਤ੍ਰ ੧੨।

ਜੋ ਅਦੁਸ਼ਟ ਅਰਥਾਤ ਯਥਾਰਥ ਗਿਆਨ ਹੈ ਉਸਨੂੰ ਵਿਦਜਾ ਕਹਿੰਦੇਹਨ

ਪ੍ਰਿਥਿਵ੍ਯਾਦਿਰੂਪਰਸਗੰਧਸਪਰਸ਼ਾ ਦ੍ਰਵ੍ਯਾਨਿਤ੍ਯਤ੍ਵਾਦਨਿਤ੍ਯਾਸ਼ਚ
ਵੈਸ਼ੇਸ਼ਿਕਦਰਸ਼ਨ। ਅਧ੍ਯਾਯ ੭। ਆ੦ ੧। ਸੂਤ੍ਰ ੨॥

ਏਤੇਨ ਨਿਤ੍ਯੇਸ਼ੁ ਨਿਤ੍ਯਤ੍ਵਮੁਕਤਮ। ਵੈ:। ਅ: ੭।ਆ੦ ੧। ਸੂਤ੍ਰ ੩॥

ਜੋ ਕਾਰਯ ਰੂਪੀ ਪ੍ਰਿਥਵੀ ਆਦੀ ਪਦਾਰਥ ਅਰ ਉਨ੍ਹਾਂ ਦੇ ਰੂਪ, ਰਸ, ਗੰਧ, ਸਪਰਸ਼ ਗੁਣ ਹਨ ਏਹ ਸਭ ਦ੍ਰਵ੍ਯਾਂ ਦੇ ਅਨਿੱਤ ਹੋਨ ਕਰਕ ਅਨਿੱਤ ਹਨ, ਅਰ ਜੋ ਕਾਰਨ ਰੂਪੀ ਪ੍ਰਿਥਿਵੀ ਆਦੀ ਨਿੱਤ ਦ੍ਰਵ੍ਯਾਂ ਵਿਚ ਗੰਧ ਆਦੀ ਗੁਣ ਹਨ ਉਹ ਨਿੱਤ ਹਨ॥

ਸਦਕਾਰਣਵੱਨਿਤ੍ਯਮ। ਵੈਸ਼ੇਸ਼ਿਕਦਰਸ਼ਨ। ਅ: ੪। ਆ੦ ੧। ਸੂਤ੍ਰ ੧॥

ਜੋ ਵਿਦਵਾਨ ਹੋਵੇ ਅਰ ਜਿਸਦਾ ਕਾਰਣ ਕੋਈ ਵੀ ਨਾ ਹੋਵੇ ਉਹ ਨਿਤ ਹੈ। ਅਰਥਾਤ "ਸਤਕਾਰਣਬਦਨਿਤ੍ਯਮ"॥ ਜੋ ਕਾਰਣ ਵਾਲੇ ਕਾਰਯ ਰੂਪ ਗੁਣ ਹਨ ਉਹ ਨਿੱਤ ਕਹਾਉਂਦੇ ਹਨ॥

ਅਸ੍ਯੇਦੰ ਕਾਰਯੰ ਕਾਰਣ ਸੰਯੋਗਿ ਵਿਰੋਧਿ ਸਮਵਾਯਿ ਚੇਤਿ ਲੈਂਗਿਕਮ।
ਵੈਸ਼ੇਸ਼ਿਕਦਰਸ਼ਨ। ਅਧ੍ਯਾਯ ੯ ਆ: ੨। ਸੂਤ੍ਰ ੧॥

ਏਸਦਾ ਏਹ ਕਾਰਯ ਯਾ ਕਾਰਣ ਹੈ ਇਤਿਆਦੀ ਸਮਵਾਯਿ, ਸੰਯੋਗੀ, ਏਕਾਰਥਸਮਵਾਯਿ ਅਰ ਵਿਰੋਧੀ, ਏਹ ਚਾਰ ਪ੍ਰਕਾਰ ਦਾ ਲੈਂਗਿਕ ਅਰਥਾਤ ਲਿੰਗ ਲਿੰਗੀ ਦੇ ਸੰਬੰਧ ਥੀਂ ਗਿਆਨ ਹੁੰਦਾ ਹੈ। ਸਮਵਾਯਿ ਜਿਸਤਰਾਂ ਆਕਾਸ਼ ਪਰਿਮਾਣ ਵਾਲਾ ਹੈ। 'ਸੰਯੋਗੀ' ਜਿਸਤਰਾਂ ਸ਼ਰੀਰ ਤ੍ਵਚਾ ਵਾਲਾ ਹੈ, ਇਤਿਆਦੀ ਦਾ ਨਿੱਤ ਸੰਯੋਗ ਹੈ। 'ਏਕਾਰਥਸਮਵਾਯਿ' ਇਕ ਅਰਥ ਵਿਚ ਦੁਹਾਂ ਦਾ ਰਹਿਨਾ, ਜਿਸਤਰਾਂ ਕਾਰਯ ਰੂਪ ਸਪਰਸ਼ ਕਾਰਯ ਦਾ ਲਿੰਗ ਅਰਥਾਤ ਜਨਾਉਨ ਵਾਲਾ ਹੈ, 'ਵਿਰੋਧ' ਜਿਸਤਰਾਂ ਹੋਈ ਬ੍ਰਿਸ਼ਟੀ ਹੋਨ ਵਾਲੀ ਬ੍ਰਿਸ਼ਟੀ ਦਾ ਵਿਰੋਧੀ ਲਿੰਗ ਹੈ। 'ਵ੍ਯਾਪਤੀ':—

ਨਿਯਤਧਰਮਸਾਹਿਤ੍ਯਮੁਭਯੋਰੇਕਤ੍ਰਸ੍ਯ ਵਾ ਵ੍ਯਾਪਤਿ:। ਨਿਜ-
ਸ਼ਕਤ੍ਯੁਦਵਮਿਤ੍ਯਾਚਾਰ੍ਯਾ:॥ ਆਧੇਯਸ਼ਕਤਿਯੋਗ ਇਤਿ ਪੰਚ
ਸ਼ਿਖ:॥ ਸਾਂਖ੍ਯ:॥ ਅਧ੍ਯਾਯ ੫। ਸੂ: ੨੯—੩੧—੩੨॥

ਜੋ ਦੋਨੋਂ ਸਾਧ੍ਯ, ਸਾਧਨ ਅਰਥਾਤ ਸਿੱਧ ਕਰਨੇ ਯੋਗ੍ਯ ਅਰ ਜਿਸ ਥੀਂ ਸਿੱਧ ਕੀਤਾ ਜਾਵੇ ਉਨਾਂ ਦੋਹਾਂ ਅਥਵਾ ਇਕ ਸਾਧਨ ਮਾਤ੍ਰ ਦੇ ਨਿਸ਼ਚਿਤ ਧਰਮ ਦਾ ਜੋ ਸਹਿਚਾਰੀ ਹੈ, ਉਸੇ ਨੂੰ ਵਿਆਪਤੀ ਕਹਿੰਦੇ ਹਨ, ਜਿਸ ਤਰਾਂ ਧੂਆਂ ਅਰ ਅਗ ਸਹਿਚਾਰੀ ਹਨ, ਤਥਾ 'ਵ੍ਯਾਪ੍ਯ' ਜੋ ਧੂਆਂ ਹੈ ਉਹ ਅਗ ਦੀ ਨਿਜ ਸ਼ਕਤੀ ਥੀਂ ਉਤਪੰਨ ਹੁੰਦਾ ਹੈ ਅਰ ਜਦ ਉਹ ਦੇਸ਼ਾਂਤਰ ਵਿਚ ਦੂਰ ਚਲਿਆ ਜਾਂਦਾ ਹੈ ਤਾਂ ਉਥੇ ਵਗੈਰ ਅਗ ਦੇ ਯੋਗਦੇ ਵੀ ਆਪ ਰਹਿੰਦਾ ਹੈ, ਇਸੇ ਦਾ ਨਾਉਂ ਵ੍ਯਾਪਤੀ ਹੈ ਅਰਥਾਤ ਅਗ ਦੇ ਛੇਦਨ, ਭੇਦਨ ਸਾਮਰਥ ਕਰਕੇ ਜਲ ਆਦੀ ਪਦਾਰਥ ਧੂਮ ਰੂਪ ਪ੍ਰਗਟ ਹੁੰਦੇ ਹਨ, ਜਿਸ ਤਰਾਂ ਮਹਤੱਤ੍ਵ ਆਦੀ

ਵਿਚ ਪ੍ਰਕ੍ਰਤਿਆਦੀ ਦੀ ਵਯਾਪਕਤਾ, ਬੁਧੀ ਆਦੀ ਵਿਚ ਵਯਾਪ੍ਤ ਧਰਮ ਦੇ ਸੰਬੰਧ ਦਾ ਨਾਉਂ ਵਯਾਪਤੀ ਹੈ, ਜਿਸ ਤਰਾਂ ਸ਼ਕਤੀ ਅਧੇਯ ਰੂਪ, ਅਰ ਸ਼ਕਤੀਮਾਨ ਆਧਾਰ ਰੂਪ ਦਾ ਸੰਬੰਧ ਹੈ, ਇਤਿਆਦੀ ਸ਼ਾਸਤ੍ਰਾਂ ਦੇ ਪ੍ਰਮਾਣਆਦੀ ਦ੍ਵਾਰਾ ਪਰੀਖਛਾ ਕਰਕੇ ਪੜ੍ਹਨ ਅਰ ਪੜ੍ਹਾਨ, ਨਹੀਂ ਤਾਂ ਵਿਦਯਾਰਥੀਆਂ ਨੂੰ ਸੱਚਾ ਬੋਧ ਕਦੀ ਨਹੀਂ ਹੋ ਸਕਦਾ, ਜਿਸ ਜਿਸ ਗ੍ਰੰਥ ਨੂੰ ਪੜ੍ਹਾਨ ਉਸ ਉਸਦੀ ਉਪਰ ਲਿਖੀ ਰੀਤ ਨਾਲ ਪਰੀਖਛਾ ਕਰ ਲੈਨ, ਜੋ ਸੱਚੇ ਨਿਕਲਨ ਉਹ ਉਹ ਗ੍ਰੰਥ ਪੜ੍ਹਾਨ, ਜੋ ਜੋ ਗ੍ਰੰਥ ਇਨਾਂ ਪਰੀਖਛਾ ਤੋਂ ਵਿਰੁਧ ਹੋਨ ਉਨਾਂ ਉਨਾ ਗ੍ਰੰਥਾਂ ਨੂੰ ਨਾ ਪੜ੍ਹਨ ਨਾ ਪੜ੍ਹਾਨ ਕਿਉਂਕਿ–

ਲਖਛਣਪ੍ਰਮਾਣਾਭਯਾਂ ਵਸਤੂਸਿੱਧਿ ॥

ਲਖਛਣ ਜਿਸ ਤਰਾਂ ਨਾਲ ਕਿ 'ਗੰਧਵਤੀ ਪ੍ਰਿਥਵੀ' ਜੋ ਪ੍ਰਿਥਵੀ ਹੈ ਉਹ ਗੰਧ ਵਾਲੀ ਹੈ, ਅਜੇਹੇ ਲਖਛਣ ਅਰ ਪ੍ਰਤਖਛ ਆਦੀ ਪ੍ਰਮਾਣ ਇਨਾਂ ਕਰਕੇ ਸਭ ਸੱਤ ਅਸੱਤ ਅਰ ਪਦਾਰਥਾਂ ਦਾ ਨਿਰਣਯ ਹੋ ਜਾਂਦਾ ਹੈ ਏਸਦੇ ਵਗੈਰ ਕੁਝ ਭੀ ਨਹੀਂ ਹੁੰਦਾ ॥

## ਪਠਨ ਪਾਠਨ ਦੀ ਵਿਧੀ ॥

ਹੁਨ ਪੜ੍ਹਨ ਪੜ੍ਹਾਨ ਦਾ ਪ੍ਰਕਾਰ ਲਿਖਦੇ ਹਾਂ–ਪਹਿਲੋਂ ਪਾਣਿਨੀ ਮੁਨੀ ਕ੍ਰਿਤ ਸ਼ਿਖਛਾ ਜੋ ਸੂਤ੍ਰ ਰੂਪ ਹੈ, ਉਸ ਦੀ ਰੀਤਿ ਅਰਥਾਤ ਏਸ ਅਖਛਰ ਦਾ ਏਹ ਸਥਾਨ, ਏਹ ਪ੍ਰਯਤਨ, ਅਰ ਏਹ ਕਰਣ ਹੈ ਜੀਕਨ 'ਪ' ਦਾ ਹੋਠ ਸਥਾਨ, ਸਪ੍ਰਿਸ਼ਟ ਪ੍ਰਯਤਨ, ਅਰ ਪ੍ਰਾਣ ਤਥਾ ਜ਼ਬਾਨ ਦੀ ਕ੍ਰਿਆ ਕਰਨੀ ਕਰਣ ਕਹਾਉਂਦਾ ਹੈ, ਇਸੇ ਪ੍ਰਕਾਰ ਯਥਾਯੋਗ ਸਭ ਅਖਛਰਾਂ ਦਾ ਉੱਚਾਰਣ ਮਾਂ, ਪਿਉ, ਅਰ ਗੁਰੂ ਸਿਖਾਨ, ਏਸ ਤੋਂ ਪਿਛੋਂ ਵਿਆਕਰਣ ਅਰਥਾਤ ਪਹਿਲੋਂ ਅਸ਼ਟਾ-ਧਿਆਈ ਦੇ ਸੂਤ੍ਰਾਂ ਦਾ ਪਾਠ ਜੀਕਨ 'ਵ੍ਰਿਧਿਰਾਦੈਚ' ਫੇਰ ਪਦਛੇਦ ਜੀਕਨ 'ਵ੍ਰਿਧੀ, ਆਤ, ਐਚ, ਵਾ ਅਦੈਚ' ਫੇਰ ਸਮਾਸ 'ਆੱਚ, ਐੱਚ ਆਦੈੱਚ' ਅਰ ਅਰਥ ਜੀਕਨ 'ਅਦੈਚਾਂਬ੍ਰਿਧਿਸਿਜਵਾਕ੍ਰਿਯਤੇ' ਅਰਥਾਤ ਆ, ਐ, ਔ, ਦੀ ਬ੍ਰਿੱਧੀ ਸੰਗਿਆਂ ਕੀਤੀ ਜਾਂਦੀ ਹੈ । 'ਤਃ ਪਰੋਯਸਮਾਤ੍ਸ ਤਪਰਸਤਾਦਪਿਪਰਸਤ-ਪਰਃ' ਤਕਾਰ ਜਿਸ ਥੀਂ ਪਰੇ ਅਰ ਜੋ ਤਕਾਰ ਥੀਂ ਭੀ ਪਰੇ ਹੋਵੇ ਉਹ ਤਪਰ ਕਹਾਉਂਦਾ ਹੈ, ਏਸ ਤੋਂ ਕੀ ਸਿੱਧ ਹੋਇਆ ਕਿ ਜੋ ਅਕਾਰ ਥੀਂ ਪਰੇ ਤ ਅਰ ਤ ਥੀਂ ਪਰੇ ਐਚ ਦੋਵੇਂ ਤਪਰ ਹਨ, ਤਪਰ ਦਾ ਪ੍ਰਯੋਜਨ ਏਹ ਹੈ ਕਿ ਹ੍ਰਸ੍ਵ ਅਰ ਪਲੁਤ ਦੀ ਬ੍ਰਿਧੀ ਸੰਗਿਆ ਨਾ ਹੋਈ ਉਦਾਹਰਣ (ਭਾਗਃ) ਏਥੇ 'ਭਜ' ਧਾਤੂ ਥੀ 'ਘਞ' ਪ੍ਰਤੇ ਦੇ ਪਰੇ ਘਞ ਦੀ ਇਤ ਸੰਗਿਆ ਹੋਕੇ ਲੋਪ ਹੋਗਿਆ, ਪਿਛੋਂ 'ਭਜ ਅ' ਏਥੇ ਜਕਾਰ ਦੇ ਪੂਰਵ ਭਕਾਰ ਉਤਰ ਅਕਾਰ ਨੂੰ ਬ੍ਰਿਧੀ ਸੰਗਯਕੇ ਅਕਾਰ ਹੋ ਗਿਆ ਹੈ ਤਾਂ 'ਭਾਜ' ਫੇਰ 'ਜ' ਨੂੰ ਗ ਹੋ ਅਕਾਰ ਦੇ ਨਾਲ ਮਿਲਕੇ

'ਭਾਗ' ਏਹ ਪ੍ਰਯੋਗ ਹੋਇਆ । ਅਧਯਾਯ' ਏਥੇ ਅਧੀ ਪੂਰਵਕ 'ਇਙ' ਧਾਤੂ ਦੇ ਹ੍ਰਸ੍ਵ 'ਇ' ਦੇ ਸਥਾਨ ਵਿਚ 'ਘਞ' ਪ੍ਰਤੈ ਦੇ ਪਰੇ 'ਐ' ਬ੍ਰਿਧੀ ਅਰ ਉਸਨੂੰ 'ਆਯ' ਹੋ ਮਿਲਕੇ ਅਧਯਾਯ।'ਨਾਯਕ' ਏਥੇ 'ਨੀਞ' ਧਾਤੂ ਦੇ ਦੀਰਘ ਈਕਾਰ ਦੇ ਸਥਾਨ ਵਿਚ ਣਵੁਲ ਪ੍ਰਤੈ ਦੇ ਪਰੇ 'ਐ'ਬ੍ਰਿਧੀ ਅਰ ਉਸਨੂੰ 'ਆਯ'ਹੋ ਮਿਲਕੇ 'ਨਾਯਕ:' ਅਰ 'ਸਤਾਵਕ:' ਏਥੇ 'ਸਤੁ' ਧਾਤੂ ਥੀਂ 'ਣਵੁਲ' ਪ੍ਰਤੈ ਹੋਕੇ ਹ੍ਰਸ੍ਵ ਉਕਾਰ ਦੇ ਸਥਾਨ ਵਿਚ 'ਔ' ਵ੍ਰਿਧੀ 'ਆਵ' ਆਦੇਸ਼ ਹੋਕੇ ਅਕਾਰ ਵਿਚ ਮਿਲ ਗਿਆ ਤਾਂ 'ਸਤਾਵਕ:' (ਡ੍ਰਿਞ) ਧਾਤੂ ਥੀਂ ਅਗੇ 'ਣਵੁਲ ਪ੍ਰਤਯਯ' 'ਲ ਦੀ' ਇਤ ਸੰਗਿਆ ਹੋਕੇ ਲੋਪ 'ਵੁ' ਦੇ ਸਥਾਨ ਵਿਚ 'ਅਕ' ਆਦੇਸ਼ ਅਰ 'ਰਿਕਾਰ' ਦੇ ਸਥਾਨ ਵਿਚ 'ਆਰ' ਬ੍ਰਿਧੀ ਹੋਕੇ 'ਕਾਰਕ' ਸਿੱਧ ਹੋਇਆ ॥

ਜੋ ਜੋ ਸੂਤ੍ਰ ਅਗੇ ਪਿਛੇ ਦੇ ਪ੍ਰਯੋਗ ਵਿਚ ਲਗਨ ਉਨਾਂ ਦਾ ਕਾਰਯ ਸਭ ਦਸਿਆ ਜਾਵੇ, ਅਰ ਸਲੇਟ ਅਥਵਾ ਲਕੜੀ ਦੀ ਪੱਟੀ ਉਤੇ ਦਿਖਾ ਦਿਖਾਕੇ ਕੱਚਾ ਰੂਪ ਧਰਕੇ ਜੀਕਨ:—'ਭਜ' + ਘਞ + ਸੁ' ਏਸ ਪ੍ਰਕਾਰ ਧਰਕੇ ਪਹਿਲਾਂ ਘਕਾਰਦਾਫੇਰ ਞ ਦਾ ਲੋਪ ਹੋਕੇ 'ਭਜ+ਅ+ਸੁ' ਏਸ ਤਰਾਂ ਰਿਹਾ ਫੇਰ ਅ ਨੂੰ ਆਕਾਰ ਬ੍ਰਿੱਧੀ ਅਰ ਫੇਰ 'ਜ' ਦੇ ਸਥਾਨ ਵਿਚ 'ਗ' ਹੋਨ ਕਰਕੇ ਭਾਗ+ਅ+ ਸੁ' ਫੇਰ ਅਕਾਰ ਵਿਚ ਮਿਲ ਜਾਨ ਕਰਕੇ 'ਭਾਗ+ਸੁ' ਰਿਹਾ । ਹੁਣ ਉਕਾਰ ਦੀ ਇਤ ਸੰਗਿਆ 'ਸ' ਦੇ ਸਥਾਨ ਵਿਚ 'ਰੁ' ਹੋਕੇ ਫੇਰ ਉਕਾਰ ਦੀ ਇਤ ਸੰਗਿਆ ਲੋਪ ਹੋਜਾਨ ਕਰਕੇ ਪਸ਼ਚਾਤ 'ਭਾਗਰ' ਏਹ ਰਿਹਾ। ਹੁਣ 'ਰੇਫ' ਦੇ ਸਥਾਨ ਵਿੱਚ (:) ਵਿਸਰਜਨੀਯ ਹੋਕੇ 'ਭਾਗ:' ਏਹ ਰੂਪ ਸਿੱਧ ਹੋਇਆ। ਜਿਸ ਜਿਸ ਸੂਤ੍ਰ ਕਰਕੇ ਜੋ ਜੋ ਕਾਰਯ ਹੁੰਦਾ ਹੈ ਉਸ ਉਸ ਨੂੰ ਪੜ੍ਹ ਪੜ੍ਹਾਕੇ ਅਰ ਲਿਖਵਾਕੇ ਕਾਰਯ ਕਰਾਂਦਾ ਜਾਵੇ, ਏਸ ਪ੍ਰਕਾਰ ਪੜ੍ਹਨ ਪੜ੍ਹਾਨ ਨਾਲ ਬਹੁਤ ਜਲਦੀ ਪੱਕਾ ਬੋਧ ਹੁੰਦਾ ਹੈ, ਇਕ ਵਾਰੀ ਇਸੇ ਪ੍ਰਕਾਰ ਅਸ਼ਟਾਧਿਆਯੀ ਪੜ੍ਹਾਕੇ ਧਾਤੂ ਪਾਠ ਅਰਥ ਨਾਲ ਅਰ ਦਸ ਲਕਾਰਾਂ ਦੇ ਰੂਪ ਤਥਾ ਪ੍ਰਕ੍ਰਿਆ ਸਮੇਤ ਸੂਤ੍ਰ । ਦੇ ਉਤਸਰਗ ਅਰਥਾਤ ਸਮਾਨ ਸੂਤ੍ਰ ਜੀਕਨ:— 'ਕਰਮਣਯਣ' ਕਰਮ ਉਪਪਦ ਲਗਿਆ ਹੋਵੇ ਤਾਂ ਧਾਤੂ ਮਾਤ੍ਰ ਥੀਂ ਅਣ ਪ੍ਰਤੈ ਹੋਵੇ, ਜੀਕਨ 'ਕੁੰਭਕਾਰ:' ਪਿੱਛੋਂਅਪੰਵਾਦਸੂਤ੍ਰਜੀਕਨ:—ਆਤੋਨੁਪਸਰਗੇਕ:' ਉਪਸ਼ਰਗਭਿੰਨ ਕਰਮ ਉਪਪਦ ਲਗਿਆ ਹੋਵੇ ਤਾਂ ਅਕਾਰਾਂਤਧਾਤੂ ਥੀਂ'ਕ'ਪ੍ਰਤੈ ਹੋਵੇਅਰਥਾਤ ਜੋ ਬਹੁ ਵਿਆਪਕ ਜਿਸਤਰਾਂ ਨਾਲ ਕਿ ਕਰਮ ਉਪਪਦ ਲਗਿਆ ਹੋਵੇ ਤਾਂ ਸਭ ਧਾਤੂਆਂ ਥੀਂ 'ਅਣ' ਪ੍ਰਾਪਤ ਹੁੰਦਾ ਹੈ, ਉਸ ਤੋਂ ਵਿਸ਼ੇਸ਼ ਅਰਥਾਤ ਅਲਪ ਵਿਸ਼ੇ ਉਸੇ ਪਹਲੇ ਸੂਤ੍ਰ ਦੇ ਵਿਸ਼ੇ ਵਿੱਚੋਂ ਅਕਾਰਾਂਤ ਧਾਤੂ ਨੂੰ 'ਕ' ਪ੍ਰਤੈ ਨੇ ਗ੍ਰਹਣ ਕਰ ਲੀਤਾ, ਜੀਕਨ ਉਤਸਰਗ ਦੇ ਵਿਸ਼ੇ ਵਿੱਚ ਅਪਵਾਦ ਸੂਤ੍ਰ ਦੀ ਪ੍ਰਵ੍ਰਿਤੀ ਹੁੰਦੀ ਹੈ, ਉਕਨ ਅਪਵਾਦ ਸੂਤ੍ਰ ਦੇ ਵਿਸ਼ੇ ਵਿੱਚ ਉਤਸਰਗ ਸੂਤ੍ਰ ਦੀ ਪਰਵ੍ਰਿਤੀ ਨਹੀਂ ਹੁੰਦੀ, ਜੀਕਨ ਚਕ੍ਰਵਰਤੀ ਰਾਜਾ ਦੇ ਰਾਜ ਵਿਚ ਮਾਂਡਲਿਕ, ਹੋਰਨਾਂ ਪ੍ਰਿਥਵੀ-

ਵਾਲਿਆਂ ਦੀ ਪ੍ਰਵ੍ਰਿਤੀ ਹੁੰਦੀ ਹੈ, ਉਸੇ ਤਰਾਂ ਮਾਂਡਲਿਕ ਰਾਜਾ ਆਦੀ ਦੇ ਰਾਜ ਵਿੱਚ ਚਕ੍ਰਵਰਤੀ ਦੀ ਪ੍ਰਵ੍ਰਿਤੀ ਨਹੀਂ ਹੁੰਦੀ। ਇਸੇ ਪ੍ਰਕਾਰ ਪਾਣਿਨੀ ਮਹਾਰਿਸ਼ੀ ਨੇ ਇਕ ਹਜਾਰ ਸ਼ਲੋਕਾਂ ਵਿੱਚ ਸੰਪੂਰਣ ਸ਼ਬਦ ਅਰਥ ਅਰ ਸੰਬੰਧਾਂ ਦੀ ਵਿਦਿਆ ਕਹ ਦਿੱਤੀ ਹੈ। ਧਾਤੂ ਪਾਠ ਦੇ ਪਿੱਛੋਂ ਉਣਾਦਿਗਣ ਦੇ ਵਿਚ ਸਰਵ-ਸੂਤ੍ਰ ਦਾ ਵਿਸ਼ਾ ਚੰਗੀ ਤਰਾਂ ਪੜ੍ਹਾਕੇ ਫਿਰ ਦੂਜੀ ਵਾਰ ਸ਼ੰਕਾ, ਸਮਾਧਾਨ, ਵਾਰਤਿਕ ਕਾਰਿਕਾ, ਪਰਿਭਾਸ਼ਾ ਦੀ ਘਟਨਾ ਸਮੇਤ ਅਸ਼ਟਾਧਿਆਯੀ ਦੀ ਦੂਜੀ ਅਨੁਬ੍ਰਿਤੀ ਪੜ੍ਹਾਨ, ਏਸ ਤੋਂ ਪਿੱਛੇ ਮਹਾਭਾਸ਼ਜ ਪੜ੍ਹਾਨ, ਜੋ ਬੁੱਧੀਮਾਨ, ਪੁਰਸ਼ਾਰਥੀ, ਨਿਸ਼ਕਪਟੀ, ਵਿਦਿਆ ਬ੍ਰਿਧੀ ਦੇ ਚਾਹੁਨ ਵਾਲੇ ਨਿੱਤ ਪੜ੍ਹਨ ਪੜ੍ਹਾਨ ਤਾਂ ਡੇਢ ਵਰਹੇ ਵਿਚ ਅਸ਼ਟਾਧਿਆਯੀ ਅਰ ਡੇਢ ਵਰਹੇ ਵਿਚ ਮਹਾਭਾਸ਼ਜ ਪੜ੍ਹਕੇ ਤਿੰਨਾ ਵਰੇਹਾਂ ਵਿਚ ਪੂਰੇ ਵੈਯਾਕਰਣ ਹੋਕੇ ਵੈਦਿਕ ਅਰ ਲੌਕਿਕ ਸ਼ਬਦਾਂ ਦਾ ਤਥਾ ਵਯਾਕਰਣ ਦ੍ਵਾਰਾ ਬੋਧ ਕਰਕੇ ਫੇਰ ਹੋਰ ਸ਼ਾਸਤ੍ਰਾਂ ਨੂੰ ਜਲਦੀ ਸਹਿਜ ਨਾਲ ਪੜ੍ਹ ਪੜ੍ਹਾ ਸਕਦੇ ਹਨ, ਕਿੰਤੂ ਜਿੰਨਾ ਅਧਿਕ ਯਤਨ ਵਿਆਕਰਣ ਵਿਚ ਹੁੰਦਾ ਹੈ ਉਨਾ ਯਤਨ ਹੋਰਨਾਂ ਸ਼ਾਸਤ੍ਰਾਂ ਵਿਚ ਕਰਨਾ ਨਹੀਂ ਪੈਂਦਾ, ਅਰ ਜਿੰਨਾ ਬੋਧ ਇਨ੍ਹਾਂ ਦੇ ਪੜ੍ਹਨ ਨਾਲ ਤਿੰਨਾ ਵਰੇਹਾਂ ਵਿੱਚ ਹੁੰਦਾ ਹੈ ਉਨਾ ਬੋਧ ਖੋਟੇ ਗ੍ਰੰਥ ਅਰਥਾਤ ਸਾਰਸ੍ਵਤ, ਚੰਦ੍ਰਿਕਾ, ਕੌਮੁਦੀ, ਮਨੋਰਮਾ ਆਦੀ ਦੇ ਪੜ੍ਹਨ ਨਾਲ ਪੰਜਾਹ ਵਰੇਹਾਂ ਵਿਚ ਭੀ ਨਹੀਂ ਹੋ ਸਕਦਾ, ਕਿਉਂਕਿ ਜੋ ਮਹਾਸ਼ੇ ਮਹਾਰਿਸ਼ੀ ਲੋਗਾਂ ਨੇ ਸਹਜ ਨਾਲ ਮਹਾਨ ਵਿਸ਼ਯ ਅਪਨੇ ਗ੍ਰੰਥਾਂ ਵਿਚ ਪ੍ਰਕਾਸ਼ਿਤ ਕੀਤਾ ਹੈ ਉਹੋ ਜੇਹਾ ਇਨਾਂ ਛੋਟੇ ਆਸ਼ੇ ਵਾਲੇ ਮਨੁਸ਼ਾਂ ਦੇ ਕਲਪਿਤ ਗ੍ਰੰਥਾਂ ਵਿਚ ਕੀਕਨ ਹੋ ਸਕਦਾ ਹੈ, ਮਹਾਰਿਸ਼ੀ ਲੋਗਾਂ ਦਾ ਆਸ਼ਾ ਜਿੱਥੋਂ ਤਕ ਹੋ ਸਕੇ ਉੱਥੋਂ ਤਿਕਨ ਸੌਖਾ ਅਰ ਜਿਸਦੇ ਗ੍ਰਹਣ ਵਿਚ ਸਮਯ ਥੋੜਾ ਲਗੇ ਏਸ ਪ੍ਰਕਾਰ ਦਾ ਹੁੰਦਾ ਹੈ, ਅਰ ਛੋਟੇ ਆਸ਼ੇ ਵਾਲੇ ਲੋਗਾਂ ਦਾ ਖਿਆਲ ਅਜੇਹਾ ਹੁੰਦਾ ਹੈ ਕਿ ਜਿਥੋਂ ਤਕ ਬਨੇ ਉੱਥੋਂ ਤਕ ਕਠਿਨ ਰਚਨਾ ਕਰਨੀ ਜਿਸਨੂੰ ਬੜੇ ਯਤਨ ਨਾਲ ਪੜ੍ਹਕੇ ਥੋੜਾ ਲਾਭ ਹੋਵੇ। ਜਿਸ ਤਰਾਂ ਪਹਾੜ ਦਾ ਪੁਟਨਾ ਅਤੇ ਕੌਡੀ ਦਾ ਲਭਨਾ ਅਰ ਰਿਸ਼ੀਆਂ ਦੇ ਗ੍ਰੰਥਾਂ ਦਾ ਪੜ੍ਹਨਾ ਏਸ ਤਰਾਂ ਦਾ ਹੈ ਕਿ ਜਿਹਾ ਇਕ ਟੁੱਬੀ ਲਾਨੀ ਅਤੇ ਵਡੇ ਮੁਲਵਾਲੇ ਮੋਤੀਆਂ ਦਾ ਲਭਣਾ ਵਿਆਕਰਣ ਨੂੰ ਪੜ੍ਹਕੇ ਯਾਸਕ ਮੁਨੀ ਕ੍ਰਿਤ ਨਿਘੰਟੂ ਅਰ ਨਿਰੁਕਤ, ਛੀਆਂ ਯਾਂ ਅੱਠਾਂ ਮਹੀਨਿਆਂ ਵਿਚ ਅਰਥ ਸਹਿਤ ਪੜ੍ਹਨ ਅਰ ਪੜ੍ਹਾਨ। ਦੂਜੇ ਨਾਸਤਿਕਾਂ ਦੇ ਰਚੇ ਹੋਏ ਅਮਰਕੋਸ਼ ਆਦੀ ਦੇ ਪੜ੍ਹਨ ਪੜ੍ਹਾਨ ਵਿਚ ਅਨੇਕ ਵਰ੍ਹੇ ਵਿਅਰਥ ਨਾ ਖੋਨ। ਉਸ ਤੋਂ ਪਿਛੋਂ ਪਿੰਗਲਾਚਾਰਯ ਕ੍ਰਿਤ 'ਛੰਦੋਗ੍ਰੰਥ' ਜਿਸ ਕਰਕੇ ਵੈਦਿਕ ਲੌਕਿਕ ਛੰਦਾਂ ਦਾ ਪੂਰਾ ਗਿਆਨ ਨਵੀਂ ਰਚਨਾ, ਅਰ ਸ਼ਲੋਕ ਬਨਾਨ ਦੀ ਰੀਤੀ ਭੀ ਠੀਕ ਠੀਕ ਸਿਖਨ, ਏਸ ਗ੍ਰੰਥ ਅਰ ਸ਼ਲੋਕਾਂ ਦੀ ਰਚਨਾ ਤਥਾ ਪ੍ਰਸਤਾਰ ਨੂੰ ਚੌਹਾਂ ਮਹੀਨਿਆਂ ਵਿਚ ਪੜ੍ਹ ਪੜ੍ਹਾ ਸਕਦੇ ਹਨ, ਅਰ ਬ੍ਰਿਤਰਤਨਾਕਰ ਆਦੀ

ਥੋੜੀ ਬੁਧੀ ਵਾਲਿਆਂ ਦੇ ਬਨਾਏ ਹੋਏ ਗ੍ਰੰਥਾਂ ਵਿਚ ਅਨੇਕ ਵਰ੍ਹੇ ਨ ਖੋਨ। ਫੇਰ ਮਨੁਸਮ੍ਰਿਤੀ, ਬਾਲਮੀਕੀ ਰਾਮਾਇਣ ਅਰ ਮਹਾਭਾਰਤ ਦੇ ਉਦਯੋਗ ਪਰਵਾਂ-ਤਰਗਤ ਵਿਦੁਰਨੀਤੀ ਆਦੀ ਚੰਗੇ ਚੰਗੇ ਪ੍ਰਕਰਣ ਜਿਨਾਂ ਕਰਕੇ ਖੋਟੇ ਠਰਕ ਦੂਰ ਹੋਨ, ਅਰ ਉੱਤਮਤਾ, ਸੱਭਤਾ ਪ੍ਰਾਪਤ ਹੋਵੇ, ਇਸੇ ਨੂੰ ਕਵਿਤਾ ਦੀ ਰੀਤੀ ਨਾਲ ਅਰਥਾਤ ਪਦਛੇਦ, ਪਦਾਰਥੋਕਤੀ, ਅਨ੍ਵਯ, ਵਿਸ਼ੇਸ਼ ਵਿਸ਼ੇਸ਼ਣ ਅਰ ਭਾਵਾਰਥ ਨੂੰ ਪੜ੍ਹਾਨ ਵਾਲੇ ਦੱਸਨ ਅਰ ਵਿਦਿਆਰਥੀ ਲੋਗ ਸਿੱਖਦੇ ਜਾਨ, ਇਨਾਂ ਨੂੰ ਵਰ੍ਹੇ ਦੇ ਅੰਦਰ ਪੜ੍ਹ ਲੈਨ। ਇਸ ਤੋਂ ਪਿਛੋਂ ਪੂਰਵਮੀਮਾਂਸਾ, ਵੈਸ਼ੇਸ਼ਿਕ ਨਿਆਯ, ਯੋਗ, ਸਾਂਖਯ ਅਰ ਵੇਦਾਂਤ ਅਰਥਾਤ ਜਿਥੋਂ ਤਕ ਹੋਸਕੇ ਉਥੋਂ ਤਕ ਰਿਸ਼ੀਆਂ ਦੀ ਕੀਤੀ ਹੋਈ ਵਿਆਖਿਆ ਨਾਲ ਅਥਵਾ ਉੱਤਮ ਵਿਦਵਾਨਾਂ ਦੀ ਸਰਲ ਵਿਆਖਿਆ ਸਹਿਤ ਛਿਆਂ ਸ਼ਾਸਤ੍ਰਾਂ ਨੂੰ ਪੜ੍ਹਨ, ਪੜ੍ਹਾਨ, ਪਰੰਤੂ ਵੇਦਾਂਤ ਸੂਤ੍ਰਾਂ ਦੇ ਪੜ੍ਹਨ ਤੋਂ ਪਹਿਲੇ ਈਸ਼, ਕੇਨ, ਕਠ, ਪ੍ਰਸ਼ਨ, ਮੁੰਡਕ, ਮਾਂਡੂਕਯ, ਐਤਰੇਯ, ਤੈਤਰੀਯ, ਛਾਂਦੋਗਯ ਅਰ ਬ੍ਰਿਹਦਾਰਣਯਕ ਇਨਾਂ ਦਸਾਂ ਉਪਨਿਸ਼ਦਾਂ ਨੂੰ ਪੜ੍ਹਕੇ ਛਿਆਂ ਸ਼ਾਸਤ੍ਰਾਂ ਦੇ ਭਾਸ਼ਯ ਬ੍ਰਿਤੀ ਸਹਿਤ ਸੂਤ੍ਰਾਂ ਨੂੰ ਦੋਹਾਂ ਵਰਿਹਾਂ ਵਿਚ ਪੜ੍ਹਾਨ ਅਰ ਪੜ੍ਹ ਲੈਨ। ਪਿਛੋਂ ਛਿਆਂ ਵਰ੍ਹਿਆਂ ਦੇ ਅੰਦਰ ਚਾਰੇ ਬ੍ਰਾਹਮਣ ਅਰਥਾਤ ਐਤਰੇਯ, ਸ਼ਤਪਥ, ਸਾਮ, ਅਰ ਗੋਪਥ, ਇਨਾਂ ਬ੍ਰਾਹਮਣ ਗ੍ਰੰਥਾਂ ਸਹਿਤ ਚੌਹਾਂ ਵੇਦਾਂ ਦੇ ਸ੍ਵਰ, ਸ਼ਬਦ, ਅਰਥ, ਸੰਬੰਧ ਤਥਾ ਕ੍ਰਿਆ ਸਹਿਤ ਪੜ੍ਹਨਾ ਯੋਗ ਹੈ, ਇਸ ਵਿਚ ਪ੍ਰਮਾਣ ਇਹ ਹੈ :—

**ਸਥਾਣੁਰਯੰ ਭਾਰਹਾਰਃ ਕਿਲਾਭੂਦਧੀਤਯ ਵੇਦੰ ਨ ਵਿਜਾਨਾਤਿ ਯੋਅਰਥਮ। ਯੋਅਰਥਜ੍ਞ ਇਤਸਕਲ ਭਦ੍ਰਮਸ਼ਨੁਤੇ ਨਾਕਮੇਤਿ ਜ੍ਞਾਨਵਿਧੂਤਪਾਪਮਾ॥ ਨਿਰੁਕਤ।੧।੧੮॥**

ਜੇਹੜਾ ਵੇਦ ਦੇ ਸ੍ਵਰ ਅਰ ਪਾਠ ਮਾਤ੍ਰ ਨੂੰ ਪੜ੍ਹਕੇ ਅਰਥ ਨੂੰ ਨਹੀਂ ਜਾਨਦਾ ਉਹ ਜਿਸਤਰਾਂ ਰੁੱਖ, ਡਾਲੀ, ਪੱਤੇ, ਫਲ਼, ਫੁੱਲ, ਅਰ ਹੋਰ ਪਸ਼ੂ, ਅਨਾਜ ਆਦੀ ਦਾ ਭਾਰ ਉਠਾਂਦਾ ਹੈ, ਉਕਨ ਭਾਰਹਾਰ ਅਰਥਾਤ ਪਾਂਡੀ ਹੈ। ਅਰ ਜੋ ਵੇਦ ਨੂੰ ਪੜ੍ਹਦਾ ਅਰ ਉਨਾਂ ਦਾ ਯਥਾਵਤ ਅਰਥ ਜਾਨਦਾ ਹੈ ਉਹ ਸੰਪੂਰਣ ਆਨੰਦ ਨੂੰ ਪ੍ਰਾਪਤ ਹੋਕੇ ਮਰਨ ਤੋਂ ਪਿੱਛੇ ਗਿਆਨ ਕਰਕੇ ਪਾਪਾਂ ਨੂੰ ਛਡਕੇ ਪਵਿਤ੍ਰ ਧਰਮਾਚਰਣ ਦੇ ਪ੍ਰਤਾਪ ਨਾਲ ਸਰਵ ਆਨੰਦ ਨੂੰ ਪ੍ਰਾਪਤ ਹੁੰਦਾ ਹੈ॥

**ਉਤ ਤ੍ਵਃ ਪਸ਼ੵੰਨ ਦਦਰਸ਼ ਵਾਚਮੁਤ ਤ੍ਵਃ ਸ਼੍ਰਿਣ੍ਵਨ**

**ਸ੍ਰਿਣੋਤਯੇਨਾਮ। ਉਤੋ ਤ੍ਵਸਮੈਤਨ੍ਵੰ੧ ਵਿਸਸ੍ਰੇਜਾਯੇਵ ਪਤਯਉਸ਼ਤੀ ਸੁਵਾਸਾ:।** ਰਿਗਵੇਦ। ਮੰਡਲ ੧੦। ਸੂ: ੭੧ ਮੰਤ੍ਰ ੪॥

ਜੋ ਅਵਿਦਵਾਨ ਹਨ ਉਹ ਸੁਨਦੇ ਹੋਏ ਨਹੀਂ ਸੁਨਦੇ। ਵੇਖਦੇ ਹੋਏ ਨਹੀਂ ਵੇਖਦੇ। ਬੋਲਦੇ ਹੋਏ ਨਹੀਂ ਬੋਲਦੇ ਅਰਥਾਤ ਅਵਿਦਵਾਨ ਲੋਗ ਏਸ ਵਿਦਿਆ ਬਾਨੀ ਦੇ ਗੂੜ੍ਹ ਅਰਥ ਨੂੰ ਨਹੀਂ ਜਾਨ ਸਕਦੇ, ਕਿੰਤੂ ਜੇਹੜਾ ਸ਼ਬਦ ਅਰਥ ਅਤੇ ਸੰਬੰਧ ਦਾ ਜਾਨਨ ਵਾਲਾ ਹੈ ਉਸਦੇ ਵਾਸਤੇ ਵਿਦਿਆ, ਜੀਕਨ ਸੁੰਦਰ ਕਪੜੇ ਗਹਿਨੇ ਪਾਏ ਹੋਏ ਅਪਨੇ ਖਾਂਵਦ ਦੀ ਕਾਮਨਾ ਕਰਦੀ ਹੋਈ ਇਸਤ੍ਰੀ ਅਪਨੇ ਸ਼ਰੀਰ ਅਰ ਸਰੂਪ ਦਾ ਪ੍ਰਕਾਸ਼ ਖਾਂਵਦ ਦੇ ਸਾਮਨੇ ਕਰਦੀ ਹੈ ਉਸੇ ਤਰਾਂ ਵਿਦਿਆ ਵਿਦਵਾਨ ਦੇ ਵਾਸਤੇ ਅਪਨੇ ਸਰੂਪ ਦਾ ਪ੍ਰਕਾਸ਼ ਕਰਦੀ ਹੈ, ਅਵਿਦਵਾਨਾਂ ਦੇ ਵਾਸਤੇ ਨਹੀਂ॥

**ਰਿਚੋ ਅਖ੍ਛਰੇ ਪਰਮੇ ਬ੍ਯੋਮਨ ਯਸਮਿੰਦੇਵਾ ਅਧਿ ਵਿਸ਼੍ਵੇਨਿਸ਼ੇਦੁ:।ਯਸਤੰਨ ਵੇਦਕਿਮ੍ਰਿਚਾ ਕ।ਰਿਸ਼ਯਤਿ ਯਇਤਦ੍ਵਿਦੁਸਤ ਇਮੇਸਮਾਸਤੇ।** ਰਿ: ਮੰ: ੧ ਸੂ: ੧੬੪ ਮੰ: ੩੯।

ਜਿਸ ਵਿਆਪਕ, ਅਵਿਨਾਸ਼ੀ, ਸਾਰਿਆਂ ਨਾਲੋਂ ਵੱਡੇ ਪਰਮੇਸ਼੍ਵਰ ਵਿਚ ਸਬ ਵਿਦਵਾਨ ਅਰ ਪ੍ਰਿਥਵੀ ਸੂਰਯ ਆਦੀ ਸਬ ਲੋਕ ਇਸਥਿਤ ਹਨ। ਕਿ ਜਿਸ ਵਿਚ ਸਭ ਵੇਦਾਂ ਦਾ ਮੁਖ ਤਾਤਪਰਯ ਹੈ, ਉਸ ਬ੍ਰਹਮ ਨੂੰ ਜੋ ਨਹੀਂ ਜਾਨਦਾ ਉਹ ਰਿਗਵੇਦ ਆਦੀ ਥੀਂ ਕੀ ਕੁਝ ਸੁਖ ਨੂੰ ਪ੍ਰਾਪਤ ਹੋ ਸਕਦਾ ਹੈ? ਨਹੀਂ ਨਹੀਂ ਕਿੰਤੂ ਜੇਹੜੇ ਵੇਦਾਂ ਨੂੰ ਪੜ੍ਹਕੇ ਧਰਮਾਤਮਾ ਯੋਗੀ ਹੋਕੇ ਉਸ ਬ੍ਰਹਮ ਨੂੰ ਜਾਨਦੇ ਹਨ ਉਹ ਸਭ ਪਰਮੇਸ਼੍ਵਰ ਵਿਚ ਇਸਥਿਤ ਹੋਕੇ ਮੁਕਤੀ ਰੂਪੀ ਪਰਮਾਨੰਦ ਨੂੰ ਪ੍ਰਾਪਤ ਹੁੰਦੇ ਹਨ, ਏਸ ਲਈ ਜੋ ਕੁਝ ਪੜ੍ਹਨਾ ਯਾ ਪੜ੍ਹਾਨਾ ਹੋਵੇ ਉਹ ਅਰਥ ਗਿਆਨ-ਸਹਿਤ ਚਾਹੀਏ। ਏਸ ਪ੍ਰਕਾਰ ਸਭ ਵੇਦਾਂ ਨੂੰ ਪੜ੍ਹਕੇ ਆਯੁਰਵੇਦ ਅਰਥਾਤ ਜੋ ਚਰਕ ਸੁਸ਼੍ਰੁਤ ਆਦੀ ਰਿਸ਼ੀ ਮੁਨੀ ਕ੍ਰਿਤ ਵੈਦਜਕ ਸ਼ਾਸਤ੍ਰ ਹਨ ਉਨ੍ਹਾਂ ਨੂੰ ਅਰਥ, ਕ੍ਰਿਆ, ਸ਼ਸਤ੍ਰ, ਛੇਦਨ, ਭੇਦਨ, ਲੇਪ, ਚਿਕਿਤਸਾ, ਨਿਦਾਨ, ਔਸ਼ਧ, ਪਥ੍ਯ, ਸ਼ਰੀਰ, ਦੇਸ਼, ਕਾਲ, ਅਰ ਵਸਤੂ ਦੇ ਗੁਣ, ਗਿਆਨ ਪੂਰਵਕ ਚੌਹਾਂ ਵਰਿਹਾਂ ਦੇ ਅੰਦਰ ਪੜ੍ਹਨ ਪੜ੍ਹਾਨ, ਏਸ ਤੋਂ ਪਿੱਛੋਂ ਧਨੁਰਵੇਦ ਅਰਥਾਤ ਜੋ ਰਾਜ ਸੰਬੰਧੀ ਕੰਮ ਕਰਨਾ ਹੈ, ਏਸ ਦੇ ਦੋ ਭੇਦ ਹਨ, ਇਕ ਨਿਜ ਰਾਜ ਪੁਰਸ਼ ਸੰਬੰਧੀ ਅਰ ਦੂਜਾ ਪ੍ਰਜਾ ਸੰਬੰਧੀ ਹੁੰਦਾ ਹੈ, ਰਾਜ ਕਾਰਯ ਵਿੱਚ ਸਭ ਸੇਨਾਂ ਦੇ ਅਧਯਖਛ ਸ਼ਸਤ੍ਰ, ਅਸਤ੍ਰ ਵਿਦਿਆ, ਨਾਨਾਂ ਪ੍ਰਕਾਰ ਦੇ ਵ੍ਯੂਹਾਂ ਦਾ ਅਭਿਆਸ ਅਰਥਾਤ ਜਿਸਨੂੰ ਅਜ ਕਲ ਕਵਾਇਦ

ਕਹਿੰਦੇ ਹਨ ਜੋ ਕਿ ਸ਼ਤ੍ਰੂਆਂ ਨਾਲ ਲੜਾਈ ਦੇ ਸਮੇਂ ਵਿਚ ਕ੍ਰਿਆ ਕਰਨੀ ਹੁੰਦੀ ਹੈ, ਉਨਾਂ ਨੂੰ ਯਥਾਵਤ ਸਿੱਖਨ, ਅਰ ਜੋ ਜੋ ਪ੍ਰਜਾ ਦੇ ਪਾਲਨੇ ਅਰ ਬ੍ਰਿਧੀ ਕਰਨੇ ਦਾ ਪ੍ਰਕਾਰ ਹੈ ਉਨ੍ਹਾਂ ਨੂੰ ਸਿਖਕੇ ਨਿਆਯ ਪੂਰਵਕ ਸਬ ਪ੍ਰਜਾ ਨੂੰ ਪ੍ਰਸੰਨ ਰੱਖਨ, ਦੁਸ਼ਟਾਂ ਨੂੰ ਯਥਾਯੋਗ ਡੰਡ, ਸ੍ਰੇਸ਼ਟਾਂ ਦੇ ਪਾਲਨ ਦਾ ਪ੍ਰਕਾਰ ਸਭ ਪ੍ਰਕਾਰ ਸਿਖ ਲੈਨ, ਇਸ ਰਾਜ ਵਿਦ੍ਯਾ ਨੂੰ ਦੋ ਦੋ ਵਰਿਹਾਂ ਵਿਚ ਸਿਖਕੇ ਗੰਧਰਵਵੇਦ ਕਿ ਜਿਸ ਨੂੰ ਗਾਨਵਿਦਿਆ ਕਹਿੰਦੇ ਹਨ ਉਸ ਵਿਚ ਸ੍ਵਰ, ਰਾਗ, ਰਾਗਣੀ, ਸਮਯ, ਤਾਲ, ਗ੍ਰਾਮ, ਤਾਨ, ਵਾਦਿਤ੍ਰ, ਨ੍ਰਿਤ੍ਯ, ਗੀਤ, ਆਦੀ ਨੂੰ ਯਥਾਵਤ ਸਿੱਖਨ, ਪਰੰਤੂ ਮੁਖ ਕਰਕੇ ਸਾਮਵੇਦ ਦਾ ਗਾਉਣਾ, ਵਾਦਿਤ੍ਰ (ਵਾਜਾ) ਵਜਾਣੇ ਕਰਕੇ ਸਿੱਖਨ, ਅਰ ਨਾਰਦ ਸੰਹਿਤਾ ਆਦੀ ਜੋ ਜੋ ਆਰਸ਼ ਗ੍ਰੰਥ ਹਨ ਉਨ੍ਹਾਂ ਨੂੰ ਪੜ੍ਹਨ ਪਰੰਤੂ ਭੜੂਏ, ਬੇਸਵਾ ਅਰ ਵਿਸ਼ਯਾਸਕਤੀ ਕਾਰਕ ਬਿਰਾਗੀਆਂ ਦੇ ਖੋਤੇ ਦੀ ਅਵਾਜ ਵਰਗੀ ਵਿਅਰਥ ਅਲਾਪ ਕਦੀ ਨਾ ਕਰਨ, 'ਅਰਥਵੇਦ' ਕਿ ਜਿਸ ਨੂੰ ਸ਼ਿਲਪ ਵਿਦਿਆ ਕਹਿੰਦੇ ਹਨ ਉਸ ਨੂੰ ਪਦਾਰਥ ਗੁਣ, ਵਿਗਿਆਨ, ਕ੍ਰਿਆ, ਕੌਸ਼ਲ, ਤਰਾਂ ਤਰਾਂ ਨਾਲ ਪਦਾਰਥਾਂ ਦਾ ਬਨਾਨਾ ਪ੍ਰਿਥਵੀ ਤੋਂ ਲੈਕੇ ਆਕਾਸ਼ ਤਕ ਦੀ ਵਿਦਿਆ ਨੂੰ ਯਥਾਵਤ ਸਿਖਕੇ ਅਰਥ ਅਰਥਾਤ ਜੋ ਐਸ਼੍ਵਰਯ ਨੂੰ ਵਧਾਉਣ ਵਾਲੀ ਹੈ, ਉਸ ਵਿਦਿਆ ਨੂੰ ਸਿੱਖਕੇ ਦੋਹਾਂ ਵਰ੍ਹੇਆਂ ਵਿਚ ਜ੍ਯੋਤਿਸ਼ ਸ਼ਾਸਤ੍ਰ, ਸੂਰਯ ਸਿੱਧਾਂਤ ਆਦੀ ਜਿਸ ਵਿੱਚ ਬੀਜਗਣਿਤ, ਅੰਕ, ਭੂਗੋਲ, ਖਗੋਲ ਅਰ ਭੂਗਰਭਵਿਦਿਆ ਹੈ, ਇਸ ਨੂੰ ਯਥਾਵਤ ਸਿੱਖਨ ਤਿਸ ਤੋਂ ਪਿਛੇ ਸਭ ਪ੍ਰਕਾਰ ਦੀ ਕਾਰੀਗਰੀ, ਯੰਤ੍ਰ ਕਲਾ ਆਦੀ ਨੂੰ ਸਿੱਖਨ, ਪਰੰਤੂ ਜਿਨੇ ਗ੍ਰਹ, ਨਖਛਤ੍ਰ, ਜਨਮਪਤ੍ਰ, ਰਾਸ, ਮਹੂਰਤ ਦੇ ਵਿਧਾਨ ਕਰਨਵਾਲੇ ਗ੍ਰੰਥ ਹਨ ਉਨਾਂ ਨੂੰ ਝੂਠ ਸਮਝਕੇ ਕਦੀ ਨਾ ਪੜ੍ਹਨ ਅਰ ਪੜ੍ਹਾਨ, ਅਜੇਹਾ ਪ੍ਰਯਤਨ ਪੜ੍ਹਨ ਅਰ ਪੜ੍ਹਾਨ ਵਾਲੇ ਕਰਨ ਕਿ ਜਿਸ ਨਾਲ ਵੀਹ ਯਾਂ ਇੱਕੀ ਵਰ੍ਹਿਆਂ ਦੇ ਅੰਦਰ ਸਾਰੀ ਵਿਦਿਆ ਉੱਤਮ ਸਿਖਿਆ ਪ੍ਰਾਪਤ ਹੋਕੇ ਮਨੁਸ਼ ਲੋਗ ਕ੍ਰਿਤ੍ਯ ਕ੍ਰਿਤ੍ਯ ਹੋਕੇ ਸਦਾ ਆਨੰਦ ਵਿਚ ਰਹਿਨ, ਜਿਨੀ ਵਿਦ੍ਯਾ ਇਸ ਰੀਤੀ ਨਾਲ ਵੀਹਾਂ ਯਾਂ ਇੱਕੀਆਂ ਵਰ੍ਹਿਆਂ ਵਿਚ ਹੋ ਸਕਦੀ ਹੈ ਉਨੀ ਹੋਰ ਤਰਾਂ ਨਾਲ ਸੌ ਵਰ੍ਹਿਆਂ ਵਿਚ ਭੀ ਨਹੀਂ ਹੋਸਕਦੀ ॥

ਰਿਸ਼ੀਆਂ ਦੇ ਬਨਾਏ ਹੋਏ ਗ੍ਰੰਥਾਂ ਨੂੰ ਇਸ ਲਈ ਪੜ੍ਹਨਾ ਚਾਹੀਏ ਕਿ ਓਹ ਬੜੇ ਵਿਦਵਾਨ, ਸਭਨਾਂ ਸ਼ਾਸਤ੍ਰਾਂ ਦੇ ਜਾਨਣ ਵਾਲੇ ਅਰ ਧਰਮਾਤਮਾ ਸਨ, ਅਰ ਅਨ ਰਿਸ਼ੀ ਅਰਥਾਤ ਜੋ ਥੋੜਾ ਸ਼ਾਸਤ੍ਰ ਪੜ੍ਹੇ ਹਨ ਅਰ ਜਿਨਾਂ ਦਾ ਆਤਮਾ ਪਖਛਪਾਤ ਸਹਿਤ ਹੈ, ਉਨ੍ਹਾਂ ਦੇ ਬਨਾਏ ਗ੍ਰੰਥ ਭੀ ਉਹੋ ਜੇਹੇ ਹਨ ॥

ਪੂਰਵ ਮੀਮਾਂਸਾ ਉਤੇ ਵਿਆਸ ਮੁਨੀ ਕ੍ਰਿਤ ਵਿਆਖਿਆ, ਵੈਸ਼ੇਸ਼ਿਕ ਉਤੇ ਗੌਤਮ ਮੁਨੀ ਕ੍ਰਿਤ ਭਾਸ਼੍ਯ, ਨਿਆਯਸੂਤ੍ਰ ਉਤੇ ਵਾਤਸਾਯਨ ਮੁਨੀ ਕ੍ਰਿਤ ਭਾਸ਼੍ਯ, ਪਤੰਜਲੀ ਮੁਨੀ ਕ੍ਰਿਤ ਸੂਤ੍ਰਾਂ ਉਤੇ ਵਿਆਸ ਮੁਨੀ ਕ੍ਰਿਤ ਭਾਸ਼੍ਯ, ਕਪਿਲਮੁਨੀ

ਕ੍ਰਿਤ ਸਾਂਖਯਸੂਤ੍ਰ ਉਤੇ ਭਾਗੌਰੀ ਮੁਨੀ ਕ੍ਰਿਤ ਭਾਸ਼ਯ ਵਿਆਸਮੁਨੀ ਕ੍ਰਿਤ ਵੇਦਾਂਤ ਸੂਤ੍ਰ ਉਤੇ ਵਾਤਸਾਯਨ ਮੁਨੀ ਕ੍ਰਿਤ ਭਾਸ਼ਯ, ਅਥਵਾ ਬੌਧਾਯਨ ਮੁਨੀ ਕ੍ਰਿਤ ਭਾਸ਼ਯ ਬ੍ਰਿਤੀ ਸਹਿਤ ਪਤ੍ਰਨ ਪੜ੍ਹਾਨ, ਇਤਿਆਦੀ ਸੂਤ੍ਰਾਂ ਨੂੰ ਕਲਪ ਅੰਗ ਵਿਚ ਭੀ ਗਿਣਨਾ ਚਾਹੀਏ, ਜੀਕਨ ਰਿਗ, ਯਜੁ, ਸਾਮ ਅਰ ਅਥਰਵ ਚਾਰ ਵੇਦ ਈਸ਼੍ਵਰ ਕ੍ਰਿਤ ਹਨ, ਊਕਨ ਐਤ੍ਰੇਯ, ਸ਼ਤਪਥ, ਸਾਮ ਅਰ ਗੋਪਥ ਚਾਰੇ ਬ੍ਰਾਹਮਣ, ਸ਼ਿਖਛਾ, ਕਲਪ, ਵਿਆਕਰਣ, ਨਿਘੰਟੂ, ਨਿਰੁਕਤ, ਛੰਦ ਅਰ ਜਯੋਤਿਸ਼, ਛੀ ਵੇਦਾਂ ਦੇ ਅੰਗ ਮੀਮਾਂਸਾ ਆਦੀ ਛੇ ਸ਼ਾਸਤ੍ਰ, ਵੇਦਾਂ ਦੇ ਉਪਾਂਗ, ਆਯੁਰਵੇਦ, ਧਨੁਰਵੇਦ, ਗੰਧਰਵਵੇਦ ਅਰ ਅਰਥਵੇਦ, ਏਹ ਚਾਰ ਵੇਦਾਂ ਦੇ ਉਪਵੇਦ ਇਤਿਆਦੀ ਸਭ ਰਿਸ਼ੀ ਮੁਨੀਆਂ ਦੇ ਬਨਾਏ ਹੋਏ ਗ੍ਰੰਥ ਹਨ, ਇਨਾਂ ਵਿਚ ਭੀ ਜੋ ਜੋ ਵੇਦ ਵਿਰੁਧ ਮਲੂਮ ਹੋਵੇ ਉਸ ਉਸ ਨੂੰ ਛਡ ਦੇਣਾ, ਕਿਉਂਕਿ ਵੇਦ ਈਸ਼੍ਵਰ ਕ੍ਰਿਤ ਹੋਨ ਕਰਕੇ ਨਿਰਭ੍ਰਾਂਤ ਸ੍ਵਤਃ ਪ੍ਰਮਾਣ ਅਰਥਾਤ ਵੇਦਾਂ ਦਾ ਪ੍ਰਮਾਣ ਵੇਦ ਨਾਲ ਹੀ ਹੁੰਦਾ ਹੈ, ਬ੍ਰਾਹਮਣ ਆਦੀ ਸਭ ਗ੍ਰੰਥ ਪਰਤਃਪ੍ਰਮਾਣ, ਅਰਥਾਤ ਇਨਾਂ ਦਾ ਪ੍ਰਮਾਣ ਵੇਦ ਦੇ ਅਧੀਨ ਹੈ, ਵੇਦ ਦੀ ਵਿਸ਼ੇਸ਼ ਵਿਆਖਿਆ ਰਿਗਵੇਦਾਦੀ ਭਾਸ਼ਯਭੂਮਿਕਾ ਵਿਚ ਵੇਖਲੌ ਅਰ ਏਸ ਗ੍ਰੰਥ ਵਿਚ ਭੀ ਅਗੇ ਲਿਖਾਂਗੇ ॥

ਹੁਣ ਜੇਹੜੇ ਤਿਆਗਨ ਦੇ ਯੋਗ ਗ੍ਰੰਥ ਹਨ ਉਨਾਂ ਦੀ ਗਿਣਤੀ ਸੰਖਛੇਪ ਨਾਲ ਕੀਤੀ ਜਾਂਦੀ ਹੈ ਅਰਥਾਤ ਜੋ ਗ੍ਰੰਥ ਹੇਠਾਂ ਲਿਖਾਂਗੇ ਓਹ ਓਹ ਜਾਲ ਗ੍ਰੰਥ ਸਮਝਣੇ ਚਾਹੀਏ। ਵਿਆਕਰਣ ਵਿਚ ਕਾਤੰਤ੍ਰ, ਸਾਰਸ੍ਵਤ, ਚੰਦ੍ਰਿਕਾ, ਮੁਗਧਬੋਧ, ਕੌਮੁਦੀ, ਸ਼ੇਖਰ, ਮਨੋਰਮਾ ਆਦੀ, ਕੋਸ਼ ਵਿਚ ਅਮਰਕੋਸ਼ ਆਦੀ, ਛੰਦੋਗ੍ਰੰਥ ਵਿੱਚ ਬ੍ਰਿਤਰਤਨਾਕਰ ਆਦੀ, ਸ਼ਿਖਛਾ ਵਿਚ 'ਅਥ ਸ਼ਿਖਛਾਂ ਪ੍ਰਵਖਛਯਾਮੀ ਪਾਣਿਨੀਯੰ ਮਤੰ ਯਥਾ' ਇਤਿਆਦੀ, ਜੋਤਸ਼ ਵਿਚ ਸ਼ੀਘ੍ਰਬੋਧ, ਮਹੂਰਤਚਿੰਤਾਮਣੀ ਆਦੀ, ਕਵਿਤਾ ਵਿੱਚ ਨਾਯਕਾਭੇਦ, ਕੁਵਲਯਾ-ਨੰਦ, ਰਘੁਵੰਸ਼, ਮਾਘ, ਕਿਰਾਤਾਰਜੁਨੀਯ ਆਦੀ, ਮੀਮਾਂਸਾ ਵਿਚ ਧਰਮਸਿੰਧੂ, ਬ੍ਰਤਾਰਕ ਆਦੀ, ਵੈਸ਼ੇਸ਼ਿਕ ਵਿੱਚ ਤਰਕਸੰਗ੍ਰਹ ਆਦੀ, ਨਿਆਯ ਵਿਚ ਜਾਗਦੀਸ਼ੀ ਆਦੀ, ਯੋਗ ਵਿਚ ਹਠ ਯੋਗ ਪ੍ਰਦੀਪਕਾ ਆਦੀ, ਸਾਂਖਯ ਵਿਚ ਸਾਂਖਯਤਤ੍ਵਕੌਮੁਦੀ ਆਦੀ, ਵੇਦਾਂਤ ਵਿਚ ਯੋਗਵਾਸ਼ਿਸ਼ਠ, ਪੰਚਦਸ਼ੀ ਆਦੀ, ਵੈਦਯਕ ਵਿਚ ਸ਼ਾਰੰਗਧਰ ਆਦੀ, ਸਿਮ੍ਰਿਤੀਆਂ ਵਿੱਚ ਇਕ ਮਨੂ ਸਮ੍ਰਿਤੀ ਦੇ ਮਲਾਪ੍ਰਿਤੀ ਸ਼ਲੋਕ, ਹੋਰ ਸਭ ਸਿਮ੍ਰਿਤੀਆਂ ਸਾਰੇ ਤੰਤ੍ਰ ਗ੍ਰੰਥ ਸਾਰੇ ਪੁਰਾਣ, ਸਾਰੇ ਉਪਪੁਰਾਣ, ਤੁਲਸੀਦਾਸ ਕ੍ਰਿਤ ਭਾਸ਼ਾ ਰਾਮਾਇਣ, ਰੁਕਮਣੀਮੰਗਲ ਆਦੀ, ਹੋਰ ਸਭ ਭਾਸ਼ਾ ਦੇ ਗ੍ਰੰਥ, ਏਹ ਸਭ ਕਪੋਲ ਕਲਪਿਤ ਮਿਥਿਆ ਗ੍ਰੰਥ ਹਨ (ਪ੍ਰਸ਼ਨ) ਕੀ ਇਨਾਂ ਗ੍ਰੰਥਾਂ ਵਿਚ ਕੁਝ ਵੀ ਸਤਯ ਨਹੀਂ। (ਉੱਤਰ) ਥੋੜਾ ਸਤਯ ਤਾਂ ਹੈ ਪਰੰਤੂ ਏਸ ਦੇ ਨਾਲ ਬਹੁਤਸਾਰਾ ਅਸਤਯ ਭੀ ਹੈ, ਏਸ ਲਈ ਜਿਸਤਰਾਂ ਅਤੀ

ਉੱਤਮ ਅੱਨ ਜ਼ਹਰ ਨਾਲ ਮਿਲਿਆ ਹੋਨ ਕਰਕੇ ਛੱਡਨ ਦੇ ਯੋਗ ਹੁੰਦਾ ਹੈ, ਊਕਨ ਏਹ ਗ੍ਰੰਥ ਹਨ। (ਪ੍ਰਸ਼ਨ) ਕੀ ਤੁਸੀਂ ਪੁਰਾਣ, ਇਤਿਹਾਸ ਨੂੰ ਨਹੀਂ ਮੰਨਦੇ, (ਉੱਤਰ) ਹਾਂ ਮੰਨਦੇ ਹਾਂ ਪਰੰਤੂ ਸਤਨੂੰ ਝੂਠਨੂੰ ਨਹੀਂ। (ਪ੍ਰਸ਼ਨ) ਕੌਨ ਸਤ ਅਰ ਕੌਨ ਮਿਥਿਆ ਹੈ (ਉੱਤਰ) :—

## 'ਬ੍ਰਾਹਮਣਾਨੀਤਿਹਾਸਾਨ ਪੁਰਾਣਾਨਿ ਕਲਪਾਨ ਗਾਥਾਨਾਰਾਸ਼ੰਸਿਰਿਤਿ'।

ਏਹ ਗ੍ਰਿਹਯਸੂਤ੍ਰਾਦੀ ਦਾ ਵਚਨ ਹੈ, ਜੋ ਐਤਰੇਯ, ਸ਼ਤਪਥ ਆਦੀ ਬ੍ਰਾਹਮਣ ਲਿਖ ਆਏ ਹਾਂ ਉਨਾਂ ਦੇ ਹੀ ਇਤਿਹਾਸ, ਪੁਰਾਣ, ਕਲਪ ਗਾਥਾ ਅਰ ਨਾਰਾਸ਼ੰਸੀ ਪੰਜ ਨਾਉਂ ਹਨ, ਸ੍ਰੀਮਤਭਾਗਵਤ ਆਦੀ ਦਾ ਨਾਉਂ ਪੁਰਾਣ ਨਹੀਂ (ਪ੍ਰਸ਼ਨ) ਜੋ ਤਿਆਗਨੇ ਯੋਗ ਗ੍ਰੰਥਾਂ ਵਿਚ ਸਤ੍ਯ ਹੈ ਉਸਦਾ ਗ੍ਰਹਣ ਕਿਉਂ ਨਹੀਂ ਕਰਦੇ। (ਉੱਤਰ) ਜੋ ਜੋ ਉਨ੍ਹਾਂ ਵਿਚ ਸਤ੍ਯ ਹੈ ਸੋ ਸੋ ਵੇਦ ਆਦੀ ਸਤ੍ਯ ਸ਼ਾਸਤ੍ਰਾਂ ਦਾ ਹੈ ਅਰ ਜੋ ਮਿਥਿਆ ਹੈ ਓਹ ਉਨ੍ਹਾਂ ਦੇ ਘਰ ਦਾ ਹੈ। ਵੇਦਾਦੀ ਸਤ੍ਯ ਸ਼ਾਸਤ੍ਰਾਂ ਦੇ ਸ੍ਵੀਕਾਰ ਕਰਨ ਵਿੱਚ ਸੰਪੂਰਣ ਸਤ੍ਯ ਦਾ ਗ੍ਰਹਣ ਹੋ ਜਾਂਦਾ ਹੈ, ਜੋ ਕੋਈ ਇਨ੍ਹਾਂ ਮਿਥਿਆ ਗ੍ਰੰਥਾਂ ਵਿੱਚੋਂ ਸੱਤ ਦਾ ਗ੍ਰਹਣ ਕਰਨਾ ਚਾਹੇ ਤਾਂ ਮਿਥਿਆ ਵੀ ਉਸਦੇ ਗਲ ਲੱਗ ਜਾਵੇ, ਏਸ ਲਈ 'ਅਸਤ੍ਯਮਿਸ਼੍ਰੰ ਸਤ੍ਯੰ ਦੂਰਤਸਤ੍ਯਾ-ਜ੍ਯਮਿਤਿ' ਅਸਤ੍ਯ ਨਾਲ ਮਿਲੇ ਹੋਏ ਗ੍ਰੰਥ ਦੇ ਸਤ੍ਯ ਨੂੰ ਭੀ ਊਕਨ ਛੱਡ ਦੇਨਾ ਚਾਹੀਏ, ਜੀਕਨ ਜ਼ਹਿਰ ਦੇ ਨਾਲ ਮਿਲੇ ਹੋਏ ਅੰਨ ਨੂੰ। (ਪ੍ਰਸ਼ਨ) ਤੁਹਾਡਾ ਮਤ ਕੀ ਹੈ (ਉੱਤਰ) ਵੇਦ ਅਰਥਾਤ ਜੋ ਜੋ ਵੇਦ ਵਿੱਚ ਕਰਨ ਅਰ ਛੱਡਨ ਦੀ ਸ਼ਿਖ੍ਯਾ ਕੀਤੀ ਹੈ। ਉਸ ਉਸ ਦਾ ਅਸੀਂ ਯਥਾਵਤ ਕਰਨਾ ਛੱਡਨਾ ਮੰਨਦੇ ਹਾਂ ਵੇਦ ਨੂੰ ਅਸੀਂ ਮੰਨਦੇ ਹਾਂ ਏਸ ਥੀਂ ਸਾਡਾ ਮਤ ਵੇਦ ਹੈ, ਈਕਨ ਮੰਨਕੇ ਸਭ ਮਨੁਸ਼ਾਂ ਨੂੰ ਵਿਸ਼ੇਸ਼ ਕਰਕੇ ਆਰਯ ਲੋਕਾਂ ਨੂੰ ਇਕ ਮਤ ਹੋਕੇ ਰਹਿਨਾ ਚਾਹੀਏ (ਪ੍ਰਸ਼ਨ) ਜੀਕਨ ਸੱਤ ਅਸੱਤ ਦਾ ਅਰ ਦੂਜੇ ਗ੍ਰੰਥਾਂ ਦਾ ਇਕ ਦੂਜੇ ਨਾਲ ਵਿਰੋਧ ਹੈ ਉਸਤਰਾਂ ਹੋਰਨਾਂ ਸ਼ਾਸਤ੍ਰਾਂ ਵਿਚ ਭੀ ਹੈ, ਜਿਹਾ ਕਿ ਸ੍ਰਿਸ਼ਟੀ ਵਿਸ਼ੇ ਵਿਚ ਛੀਆਂ ਸ਼ਾਸਤ੍ਰਾਂ ਦਾ ਵਿਰੋਧ ਹੈ, ਮੀਮਾਂਸਾ ਕਰਮ, ਵੈਸ਼ੇਸ਼ਿਕ ਕਾਲ, ਨਿਆਯ ਪ੍ਰਮਾਣ, ਯੋਗ ਪੁਰਸ਼ਾਰਥ, ਸਾਂਖ੍ਯ ਪ੍ਰਕ੍ਰਿਤੀ, ਅਰ ਵੇਦਾਂਤ ਬ੍ਰਹਮ ਥੀਂ ਸ੍ਰਿਸ਼ਟੀ ਦੀ ਉਤਪੱਤੀ ਮੰਨਦਾ ਹੈ, ਕੀ ਏਹ ਵਿਰੋਧ ਨਹੀਂ ਹੈ? (ਉੱਤਰ) ਪਹਿਲੇ ਤਾਂ ਬਿਨਾ ਸਾਂਖ੍ਯ ਅਰ ਵੇਦਾਂਤ ਦੇ ਦੂਜੇ ਸ਼ਾਸਤ੍ਰਾਂ ਵਿਚ ਸ੍ਰਿਸ਼ਟੀ ਦੀ ਉਤਪੱਤੀ ਪ੍ਰਸਿੱਧ ਨਹੀਂ ਲਿਖੀ, ਅਰ ਇਨ੍ਹਾਂ ਵਿਚ ਵਿਰੋਧ ਨਹੀਂ ਹੈ, ਕਿਉਂਕਿ ਤੁਹਾਨੂੰ ਵਿਰੋਧ, ਅਵਿਰੋਧ ਦਾ ਗਿਆਨ ਨਹੀਂ ਹੈ, ਮੈਂ ਤੁਹਾਡੇ ਕੋਲੋਂ ਪੁਛਦਾ ਹਾਂ ਕਿ ਵਿਰੋਧ ਕੇਹੜੀ ਜਗਹਿ ਵਿਚ ਹੁੰਦਾ ਹੈ, ਕੀ ਇਕ ਵਿਸ਼ੇ ਵਿਚ ਅਥਵਾ ਭਿੰਨ ਭਿੰਨ ਵਿਸ਼ਿਆਂ ਵਿਚ (ਪ੍ਰਸ਼ਨ) ਇਕ ਵਿਸ਼ੇ ਵਿਚ ਜੋ ਅਨੇਕਾਂ ਦਾ ਪਰਸਪਰ ਵਿਰੋਧ

ਕਥਨ ਹੋਵੇ ਉਸਨੂੰ ਵਿਰੋਧ ਕਹਿੰਦੇ ਹਨ, ਏਥੇ ਭੀ ਸ੍ਰਿਸ਼ਟੀ ਇਕ ਹੀ ਵਿਸ਼ੇ ਹੈ। (ਉੱਤਰ) ਕੀ ਵਿਦਿਆ ਇਕ ਹੈ ਜਾਂ ਦੋ, ਇਕ ਹੈ, ਜੋ ਇਕ ਹੈ ਤਾਂ ਵ੍ਯਾਕਰਣ ਵੈਦਕ ਜੋਤਸ਼ ਆਦੀ ਦਾ ਭਿੰਨ ਭਿੰਨ ਵਿਸ਼ਯ ਕਿਉਂ ਹੈ, ਜੀਕਨ ਇਕ ਵਿਦ੍ਯਾ ਵਿਚ ਅਨੇਕ ਵਿਦਯਾ ਦੇ ਅਵੈਵਾਂ ਦਾ ਇਕ ਦੂਜੇ ਤੋਂ ਭਿੰਨ ਪ੍ਰਤੀਪਾਦਨ ਹੁੰਦਾ ਹੈ, ਊਕਨ ਸ੍ਰਿਸ਼ਟੀ ਵਿਦਿਆ ਦੇ ਭਿੰਨ ਭਿੰਨ ਛਿਆਂ ਅਵੈਵਾਂ ਦਾ ਸ਼ਾਸਤ੍ਰਾਂ ਵਿਚ ਪ੍ਰਤਿਪਾਦਨ ਕਰਨ ਕਰਕੇ ਇਨਾਂ ਵਿਚ ਕੁਝ ਭੀ ਵਿਰੋਧ ਨਹੀਂ, ਜੀਕਨ ਘੜੇ ਦੇ ਬਨਾਉਨ ਵਿਚ ਕਰਮ, ਸਮੇ, ਮਿੱਟੀ, ਵਿਚਾਰ, ਸੰਯੋਗ, ਵਿਯੋਗ ਆਦੀ ਦਾ ਪੁਰਸ਼ਾਰਥ, ਪ੍ਰਕ੍ਰਿਤੀ ਦੇ ਗੁਣ, ਅਰ ਘੁਮਿਆਰ ਕਾਰਣ ਹਨ, ਊਕਨ ਹੀ ਸ੍ਰਿਸ਼ਟੀ ਦਾ ਜੋ ਕਰਮ ਕਾਰਣ ਹੈ ਉਸਦੀ ਵਿਆਖਿਆ ਮੀਮਾਂਸਾ ਵਿਚ, ਸਮੇ ਦੀ ਵਆਖਿਆ ਵੈਸ਼ੇਸ਼ਿਕ ਵਿਚ, ਉਪਾਦਾਨ ਕਾਰਣ ਦੀ ਵਿਆਖਿਆ ਨਿਆਯ ਵਿਚ, ਪੁਰਸ਼ਾਰਥ ਦੀ ਵਿਆਖਿਆ ਯੋਗ ਵਿਚ, ਤੱਤਾਂ ਦੇ ਅਨੁਕ੍ਰਮ ਥੀਂ ਗਿਣਤੀ ਦੀ ਵਿਆਖਿਆ ਸਾਂਖ੍ਯ ਵਿਚ, ਅਰ ਨਿਮਿੱਤ ਕਾਰਣ ਜੋ ਪਰਮੇਸ੍ਵਰ ਹੈ ਉਸਦੀ ਵਿਆਖਿਆ ਵੇਦਾਂਤ ਸ਼ਾਸਤ੍ਰ ਵਿਚ ਹੈ ਏਸ ਵਾਸਤੇ ਕੁਝ ਭੀ ਵਿਰੋਧ ਨਹੀਂ, ਜੀਕਨ ਵੈਦਕ ਸ਼ਾਸਤ੍ਰ ਵਿਚ ਨਿਦਾਨ, ਚਕਿਤਸਾ, ਔਸ਼ਧੀ ਦਾਨ, ਅਰ ਪੱਥਦੇ ਪ੍ਰਕਰਣ ਭਿੰਨ ਭਿੰਨ ਕਥਨ ਕੀਤੇ ਹਨ ਪਰੰਤੂ ਸਭਦਾ ਸਿੱਧਾਂਤ ਰੋਗ ਦੀ ਨਿਵ੍ਰਿਤੀ ਹੈ, ਊਕਨ ਹੀ ਸ੍ਰਿਸ਼ਟੀ ਦੇ ਛੀ ਕਾਰਣ ਹਨ ਇਨਾਂ ਵਿੱਚੋਂ ਇਕ ਇਕ ਕਾਰਣ ਦੀ ਵਿਆਖਿਆ ਇਕ ਇਕ ਸ਼ਾਸਤ੍ਰ ਨੇ ਕੀਤੀ ਹੈ, ਏਸ ਵਾਸਤੇ ਇਨਾਂ ਵਿਚ ਕੁਝ ਭੀ ਵਿਰੋਧ ਨਹੀਂ। ਏਸ ਦੀ ਵਿਸ਼ੇਸ ਵਿਆਖਿਆ ਸ੍ਰਿਸ਼ਟੀ ਪ੍ਰਕਰਣ ਵਿਚ ਕਹਾਂਗੇ। ਜੋ ਵਿਦਿਆ ਦੇ ਪੜ੍ਹਨ ਪੜ੍ਹਾਨ ਦੇ ਵਿਘਨ ਹਨ ਉਨ੍ਹਾਂ ਨੂੰ ਛਡ ਦੇਨ, ਜੀਕਨ ਕੁਸੰਗ ਅਰਥਾਤ ਦੁਸ਼ਟ ਵਿਸ਼ਯੀ ਜਨਾਂ ਦੀ ਸੰਗਤ, ਦੁਸ਼ਟ ਵ੍ਯਸਨ, ਜੀਕਨ ਮਦ੍ਯ ਆਦੀ ਦਾ ਸੇਵਨ, ਅਰ ਬੇਸਦਾ ਗਮਨ ਆਦੀ, ਬਾਲ ਅਵਸਥਾ ਵਿਚ ਵਿਆਹ ਅਰਥਾਤ ਪੰਜੀਵੇਂ ਵਰਹੇ ਥੀਂ ਪੈਹਲੋਂ ਪੁਰਸ਼ ਅਰ ਸੋਹਲਵੇਂ ਵਰਹੇ ਤੋਂ ਪਹਿਲੋਂ ਇਸਤ੍ਰੀ ਦਾ ਵਿਆਹ ਹੋ ਜਾਨਾ, ਪੂਰਣ ਬ੍ਰਹਮਚਰਯ ਨਾ ਹੋਨਾ, ਰਾਜਾ, ਮਾਂ, ਪਿਉ, ਅਰ ਵਿਦਵਾਨਾਂ ਦਾ ਪ੍ਰੇਮ ਵੇਦ ਆਦੀ ਸ਼ਾਸਤ੍ਰਾਂ ਦੇ ਪ੍ਰਚਾਰ ਵਿਚ ਨਾ ਹੋਨਾ, ਅਤੀ ਭੋਜਨ ਕਰਨਾ, ਅਤੀ ਜਾਗਨਾ, ਪੜ੍ਹਨ, ਪੜ੍ਹਾਨ, ਪ੍ਰੀਖਛਾ ਲੈਨ, ਦੇਨ ਵਿਚ ਆਲਸ ਯਾ ਕਪਟ ਕਰਨਾ, ਸਭ ਤੋਂ ਵਧੀਕ ਵਿਦਿਆ ਦਾ ਲਾਭ ਨਾ ਸਮਝਨਾ, ਬ੍ਰਹਮਚਰਯ ਥੀਂ ਬਲ ਬੁੱਧੀ ਪਰਾਕ੍ਰਮ, ਅਰੋਗਤਾ, ਰਾਜ, ਧਨਦੀ ਬ੍ਰਿੱਧੀ ਨ ਮੰਨਨਾ, ਈਸ੍ਵਰ ਦਾ ਧਿਆਨ ਛੱਡਕੇ ਹੋਰ ਪੱਥਰ ਆਦੀ ਜੜ ਮੂਰਤੀ ਦੇ ਦਰਸ਼ਨ, ਪੂਜਨ ਵਿਚ ਵਿਅਰਥ ਕਾਲ ਖੋਨਾ, ਮਾਂ, ਪਿਉ, ਅਤਿਥੀ ਅਰ ਆਚਾਰਯ, ਵਿਦਵਾਨ, ਇਨਾਂ ਨੂੰ ਸੱਚੀ ਮੂਰਤੀ ਮੰਨਕੇ ਸੇਵਾ, ਸਤਸੰਗ ਨਾ ਕਰਨਾ, ਵਰਣ ਆਸ਼੍ਰਮ ਦੇ ਧਰਮ ਨੂੰ ਛੱਡਕੇ ਊਰਧ ਪੁੰਡ੍ਰ, ਤ੍ਰਿਪੁੰਡ੍ਰ, ਤਿਲਕ, ਕੰਠੀ, ਮਾਲਾ ਧਾਰਣ ਕਰਨਾ,

ਏਕਾਦਸ਼ੀ, ਤ੍ਰਿਓਦਸ਼ੀ ਆਦੀ ਬ੍ਰਤ ਕਰਨੇ, ਕਾਸ਼ੀ ਆਦੀ ਤੀਰਥ, ਅਰ ਰਾਮ ਕ੍ਰਿਸ਼ਨ, ਨਾਰਾਇਣ, ਸ਼ਿਵ, ਭਗਵਤੀ, ਗਣੇਸ਼ ਆਈ ਦੇ ਨਾਮ ਸਿਮਰਣ ਥੀਂ ਪਾਪਾਂ ਦੇ ਦੂਰ ਹੋਨ ਦਾ ਨਿਸ਼ਚਾ ਕਰਨਾ, ਪਾਖੰਡੀਆਂ ਦੇ ਉਪਦੇਸ਼ਾਂ ਕਰਕੇ ਵਿਦਿਆ ਪੜ੍ਹਨ ਵਿਚ ਅਸ਼੍ਰੱਧਾ ਦਾ ਹੋਨਾ, ਵਿਦਿਆ ਧਰਮ ਯੋਗ ਪਰਮੇਸ਼੍ਵਰ ਦੀ ਉਪਾਸਨਾ ਦੇ ਬਗੈਰ ਝੂਠੇ ਪੁਰਾਣ ਨਾਮ ਵਾਲੇ ਭਾਗਵਤ ਆਦੀ ਦੀ ਕਥਾ ਆਦੀ ਥੀਂ ਮੁਕਤੀ ਦਾ ਮੰਨਨਾ ਲੋਭ ਕਰਕੇ ਧਨ ਆਦੀ ਵਿੱਚ ਪ੍ਰਵਿਰਤੀ ਹੋ ਜਾਨਥੀਂ ਵਿਦਿਆ ਵਿੱਚ ਪ੍ਰੀਤੀ ਨਾ ਰੱਖਨੀ ਇੱਧਰ ਉੱਧਰ ਐਵੇਂ ਟੱਕਰਾਂ ਮਾਰਦੇ ਫਿਰਨਾ, ਏਹੋ ਜੇਹੇ ਝੂਠੇ ਵਿਹਾਰਾਂ ਵਿਚ ਫਸਕੇ ਬ੍ਰਹਮਚਰਯ ਅਰ ਵਿਦਿਆ ਦੇ ਲਾਭ ਥੀਂ ਰਹਿਤ ਹੋਕੇ ਰੋਗੀ ਅਰ ਮੂਰਖ ਬਨੇ ਰਹਿੰਦੇ ਹਨ। ਅੱਜ ਕੱਲ ਦੇ ਸੰਪ੍ਰਦਾਈ ਅਰ ਸ੍ਵਾਰਥੀ ਬ੍ਰਹਮਣ ਆਦੀ ਜੇਹੜੇ ਦੂਜਿਆਂ ਨੂੰ ਵਿਦਿਆ, ਸਤਸੰਗ ਥੀਂ ਹਟਾਕੇ ਅਰ ਅਪਨੇ ਜਾਲ ਵਿਚ ਫਸਾਕੇ ਉਨ੍ਹਾਂ ਦਾ ਤਨ, ਮਨ, ਧਨ ਨਸ਼ਟ ਕਰ ਦਿੰਦੇ ਹਨ, ਅਰ ਚਾਹੁੰਦੇ ਹਨ, ਕਿ ਜੇ ਖਛਤ੍ਰੀ ਆਦੀ ਵਰਨ ਪੜ੍ਹਕੇ ਵਿਦਵਾਨ ਹੋ ਜਾਨਗੇ ਤਾਂ ਸਾਡੇ ਪਾਖੰਡ ਜਾਲ ਥੀਂ ਛੁਟਕੇ ਅਰ ਸਾਡੇ ਛਲ ਨੂੰ ਜਾਣਕੇ ਸਾਡਾ ਅਪਮਾਨ ਕਰਨਗੇ, ਏਹੋ ਜਿਹੇ ਵਿਘਨਾਂ ਨੂੰ ਰਾਜਾ ਅਰ ਪ੍ਰਜਾ ਦੂਰ ਕਰਕੇ ਅਪਨੇ ਮੁੰਡੇ ਅਰ ਕੁੜੀਆਂ ਨੂੰ ਵਿਦਵਾਨ ਬਨਾਉਨ ਦੇ ਵਾਸਤੇ ਤਨ, ਮਨ, ਧਨ ਨਾਲ ਯਤਨ ਕੀਤਾ ਕਰਨ। (ਪ੍ਰਸ਼ਨ) ਕੀ ਇਸਤ੍ਰੀ ਅਰ ਸ਼ੂਦ੍ਰ ਭੀ ਵੇਦ ਪੜ੍ਹਨ? ਜੇ ਏਹ ਪੜ੍ਹਨਗੇ ਤਾਂ ਅਸੀਂ ਫਿਰ ਕੀ ਕਰਾਂਗੇ? ਅਰ ਇਨ੍ਹਾਂ ਦੇ ਪੜ੍ਹਨ ਵਿੱਚ ਪ੍ਰਮਾਣ ਭੀ ਨਹੀਂ ਹੈ, ਜੀਕਨ ਏਹੁ ਨਿਸ਼ੇਧ ਹੈ :—

**ਇਸਤ੍ਰੀਸ਼ੂਦ੍ਰੌ ਨਾਧੀਯਾਤਾਮਿਤਿ ਸ਼੍ਰੁਤੇਃ।**

ਇਸਤ੍ਰੀ ਅਰ ਸ਼ੂਦ੍ਰ ਨਾ ਪੜ੍ਹਨ ਏਹ ਸ਼੍ਰੁਤੀ ਹੈ। (ਉੱਤਰ) ਸਭ ਇਸਤ੍ਰੀ ਅਰ ਪੁਰਸ਼ ਅਰਥਾਤ ਮਨੁਸ਼ਮਾਤ੍ਰ ਨੂੰ ਪੜ੍ਹਨ ਦਾ ਅਧਿਕਾਰ ਹੈ, ਤੁਸੀਂ ਪਵੋ ਖੂਹ ਵਿਚ ਅਰ ਇਹ ਸ਼੍ਰੁਤੀ ਤੁਹਾਡੀ ਮਨਘੜਤ ਹੈ, ਕਿਸੇ ਪ੍ਰਾਮਾਣਿਕ ਗ੍ਰੰਥ ਦੀ ਨਹੀਂ ਸਭ ਮਨੁਸ਼ਾਂ ਦੇ ਵੇਦ ਆਦੀ ਸ਼ਾਸਤ੍ਰ ਪੜ੍ਹਨ, ਸੁਣਨ ਦੇ ਅਧਿਕਾਰ ਦਾ ਪ੍ਰਮਾਣ :—

**ਯਥੇਮਾਂ ਵਾਚੰ ਕਲ੍ਯਾਣੀਮਾਵਦਾਨਿ ਜਨੇਭ੍ਯਃ।**
**ਬ੍ਰਹਮਰਾਜਨ੍ਯਾਭ੍ਯਾਂਸ਼ੂਦ੍ਰਾਯ ਚਾਰ੍ਯਾਯ ਚ**
**ਸ੍ਵਾਯ ਚਾਰਣਾਯ ॥** ਯਜੁਰਵੇਦ। ਅਧ੍ਯਾਯ ੨੬। ਮੰਤ੍ਰ ੨।

ਪਰਮੇਸ਼੍ਵਰ ਕਹਿੰਦਾ ਹੈ ਕਿ(ਯਥਾ) ਜੀਕਨ ਮੈਂ (ਜਨੇਭ੍ਯ:) ਸਭ ਮਨੁਸ਼ ਦੇ ਵਾਸਤੇ (ਇਮਾਮ) ਏਸ (ਕਲ੍ਯਾਣੀ) ਕਲਿਆਣ ਅਰਥਾਤ ਸੈਸਾਰ ਅਰ ਮੁਕਤੀ ਦੇ ਸੁਖ ਦੇ ਦੇਨਹਾਰੀ (ਵਾਚੈ) ਰਿਗਵੇਦ ਆਦੀ ਚੌਹਾਂ ਵੇਦਾਂ ਦੀ ਬਾਣੀ ਦਾ (ਆਵਦਾਨਿ) ਉਪਦੇਸ਼ ਕਰਦਾ ਹਾਂ, ਉਸੇ ਤਰਾਂ ਤੁਸੀਂ ਭੀ ਕੀਤਾ ਕਰੋ, ਏਥੇ ਕੋਈ ਏਹ ਪ੍ਰਸ਼ਨ ਕਰੇ ਕਿ ਜਨ ਸ਼ਬਦ ਥੀਂ ਦ੍ਵਿਜਾਂ ਦਾ ਗ੍ਰਹਣ ਕਰਨਾ ਚਾਹੀਏ, ਕਿਉਂਕਿ ਸਮ੍ਰਿਤੀ ਆਦੀ ਗ੍ਰੰਥਾਂ ਵਿਚ ਬ੍ਰਾਹਮਣ, ਖਛਤ੍ਰੀ ਅਰ ਵੈਸ਼ ਹੀ ਨੂੰ ਵੇਦਾਂ ਦੇ ਪੜ੍ਹਨੇ ਦਾ ਅਧਿਕਾਰ ਲਿਖਿਆ ਹੈ, ਇਸਤ੍ਰੀ ਅਰ ਸ਼ੂਦ੍ਰ ਆਦੀ ਵਰਣਾਂ ਦਾ ਨਹੀਂ। (ਉੱਤਰ) (ਬ੍ਰਹਮਰਾਜਨ੍ਯਾਭ੍ਯਾਮ) ਇਤਿਆਦੀ ਵੇਖੋ ਪਰਮੇਸ਼੍ਵਰ ਆਪ ਕਹਿੰਦਾ ਹੈ ਕਿ ਅਸਾਂ ਨੇ ਬ੍ਰਾਹਮਣ, ਖਛਤ੍ਰੀ, (ਅਰਯਾਯ) ਵੈਸ਼ (ਸ਼ੂਦ੍ਰਾਯ) ਸ਼ੂਦ੍ਰ ਅਰ (ਸ੍ਵਾਯ) ਅਪਨੇ ਨੌਕਰ ਇਸਤ੍ਰੀ ਆਦੀ (ਅਰਣਾਯ) ਅਰ ਅਤੀ ਸ਼ੂਦ੍ਰ ਆਦੀ ਦੇ ਵਾਸਤੇ ਭੀ ਵੇਦਾਂ ਦਾ ਪ੍ਰਕਾਸ਼ ਕੀਤਾ ਹੈ ਅਰਥਾਤ ਸਭ ਮਨੁੱਸ਼ ਵੇਦਾਂ ਨੂੰ ਪੜ੍ਹ ਪੜ੍ਹਾ ਅਰ ਸੁਨ ਸੁਨਾਕੇ ਵਿਗਿਆਨ ਨੂੰ ਵਧਾਕੇ ਚੰਗੀਆਂ ਗੱਲਾਂ ਦਾ ਗ੍ਰਹਣ ਅਰ ਬੁਰੀਆਂ ਬਾਤਾਂ ਦਾ ਤਿਆਗ ਕਰਕੇ ਦੁੱਖਾਂ ਥੀਂ ਛੁਟਕੇ ਆਨੰਦ ਨੂੰ ਪ੍ਰਾਪਤ ਹੋਨ, ਕਹੋ ਤਾਂ ਹੁਨ ਤੁਹਾਡੀ ਗੱਲ ਮੰਨੀਏ ਯਾ ਪਰਮੇਸ਼੍ਵਰਦੀ।ਪਰਮੇਸ਼੍ਵਰਦੀ ਬਾਤ ਜ਼ਰੂਰ ਮੰਨਨੀ ਚਾਹੀਏ। ਹੁਨ ਭੀ ਜੇਹੜਾ ਇਸਨੂੰ ਨਾ ਮੰਨੇਗਾ ਉਹ ਨਾਸਤਿਕ ਕਹਾਵੇਗਾ, ਕਿਉਂ ਕਿ 'ਨਾਸਤਿਕੋ ਵੇਦ ਨਿੰਦਕ:' ਵੇਦਾਂ ਦਾ ਨਿੰਦਕ ਅਰ ਨਾ ਮੰਨਨ ਵਾਲਾ ਨਾਸਤਿਕ ਕਹਾਉਂਦਾ ਹੈ। ਕੀ ਪਰਮੇਸ਼੍ਵਰ ਸ਼ੂਦ੍ਰਾਂ ਦਾ ਭਲਾ ਕਰਨਾ ਨਹੀਂ ਚਾਹੁੰਦਾ ? ਕੀ ਈਸ਼੍ਵਰ ਪਖਛਪਾਤੀ ਹੈ ਕਿ ਵੇਦਾਂ ਦੇ ਪੜ੍ਹਨ ਸੁਨਨ ਦਾ ਸ਼ੂਦ੍ਰਾਂ ਦੇ ਵਾਸਤੇ ਨਿਸ਼ੇਧ ਅਰ ਦ੍ਵਿਜਾਂ ਵਾਸਤੇ ਵਿਧੀ ਕਰੇ। ਜੇ ਪਰਮੇਸ਼੍ਵਰ ਦੀ ਮਰਜ਼ੀ ਸ਼ੂਦ੍ਰ ਆਦੀ ਦੇ ਪੜ੍ਹਾਨ ਸੁਨਾਨ ਦੀ ਨਾ ਹੁੰਦੀ ਤਾਂ ਇਨਾਂ ਦੇ ਸ਼ਰੀਰ ਵਿਚ ਜ਼ਬਾਨ ਅਰ ਕੰਨ ਦੀ ਇੰਦ੍ਰੀ ਕਿਉਂ ਬਨਾਉਂਦਾ ? ਜਿਸ ਤਰਾਂ ਪਰਮੇਸ਼੍ਵਰ ਨੇ ਜ਼ਮੀਨ, ਪਾਨੀ, ਅੱਗ, ਹਵਾ, ਚੰਦ੍ਰਮਾ, ਸੂਰਯ ਅਰ ਅਨਾਜ ਆਦੀ ਪਦਾਰਥ ਸਭ ਦੇ ਵਾਸਤੇ ਬਨਾਏ ਹਨ, ਉਸੇ ਤਰਾਂ ਵੇਦ ਭੀ ਸਭ ਦੇ ਵਾਸਤੇ ਪ੍ਰਕਾਸ਼ ਕੀਤੇ ਹਨ, ਅਰ ਜਿਥੇ ਕਿਥੇ ਨਿਸ਼ੇਧ ਕੀਤਾ ਹੈ ਉਸਦਾ ਏਹ ਅਭਿਪ੍ਰਾਯ ਹੈ ਕਿ ਜਿਸਨੂੰ ਪੜ੍ਹਨ ਪੜ੍ਹਾਨ ਨਾਲ ਭੀ ਕੁਝ ਨਾ ਆਵੇ ਉਹ ਨਿਰਬੁੱਧੀ ਅਰ ਮੂਰਖ ਹੋਨ ਥੀਂ ਸ਼ੂਦ੍ਰ ਕਹਾਉਂਦਾ ਹੈ, ਉਸਦਾ ਪੜ੍ਹਨਾ ਪੜ੍ਹਾਉਨਾ ਵਿਅਰਥ ਹੈ ਅਤ ਜੋ ਇਸਤ੍ਰੀਆਂ ਦੇ ਪੜ੍ਹਨ ਦਾ ਨਿਸ਼ੇਧ ਕਰਦੇ ਹੋ ਉਹ ਤੁਹਾਡੀ ਮੂਰਖਤਾ ਸ੍ਵਾਰਥਪਨੇ ਅਰ ਨਿਰਬੁੱਧਤਾ ਦਾ ਪ੍ਰਭਾਵ ਹੈ ਵੇਖੋ ਵੇਦ ਵਿਚ ਕੁੜੀਆਂ ਦੇ ਪੜ੍ਹਨ ਦਾ ਪ੍ਰਮਾਣ ਹੈ :—

**ਬ੍ਰਹਮਚਰਯੇਣ ਕਨ੍ਯਾ3 ਯੁਵਾਨੰ ਵਿੰਦਤੇ ਪਤਿਮ।**

ਅਥਰਵਵੇਦ। ਕਾਂਡ ੧੧। ਪ੍ਰਪਾਠਕ ੨੪ ਅਧ੍ਯਾਯ ੩। ਮੰਤ੍ਰ ੧੮।

ਜੀਕਨ ਮੁੰਡੇ ਬ੍ਰਹਮਚਰਯ ਸੇਵਨ ਕਰਕੇ ਪੂਰਨ ਵਿਦਿਆ ਅਰ ਸੁਸ਼ਿਖਛਾ ਨੂੰ ਪ੍ਰਾਪਤ ਹੋਕੇ ਮੁਟਿਆਰ ਲਿਖੀ ਪੜ੍ਹੀ, ਅਪਨੇ ਅਨੁਕੂਲ ਪਯਾਰੀ, ਅਪਨੇ ਵਾਙਣ ਇਸਤ੍ਰੀਆਂ ਦੇ ਨਾਲ ਵਿਆਹ ਕਰਦੇ ਹਨ ਉਸੇ ਤਰਾਂ ਕੁਆਰੀ ਬ੍ਰਹਮਚਰਯ ਸੇਵਨ ਕਰਕੇ ਵੇਦ ਆਦੀ ਸ਼ਾਸਤ੍ਰਾਂ ਨੂੰ ਪੜ੍ਹਕੇ ਪੂਰੀ ਵਿਦਿਆ ਅਰ ਉੱਤਮ ਸਿਖ੍ਯਾ ਨੂੰ ਪ੍ਰਾਪਤ ਮੁਟਿਆਰ ਹੋਕੇ ਪੂਰੀ ਜੁਆਨੀ ਦੀ ਅਵਸਥਾ ਵਿਚ ਅਪਨੇ ਵਾਙਣ ਪਿਆਰੇ ਵਿਦਵਾਨ, ਪੂਰੇ ਜੁਵਾਨ ਪੁਰਸ਼ ਨੂੰ ਪ੍ਰਾਪਤ ਹੋਵੇ, ਏਸ ਕਰਕੇ ਇਸਤ੍ਰੀਆਂ ਨੂੰ ਭੀ ਬ੍ਰਹਮਚਰਯ ਅਰ ਵਿਦ੍ਯਾ ਗ੍ਰਹਣ ਜਰੂਰ ਕਰਨੀ ਚਾਹੀਏ। (ਪ੍ਰਸ਼ਨ) ਇਸਤ੍ਰੀ ਲੋਗ ਭੀ ਵੇਦਾਂ ਨੂੰ ਪੜ੍ਹਨ ? (ਉੱਤਰ) ਜਰੂਰ ਵੇਖੋ ਸ੍ਰੌਤਸੂਤ੍ਰ ਆਦੀ ਵਿਚ ਲਿਖਿਆ ਹੈ ਕਿ :—

## ਇਮੰ ਮੰਤ੍ਰ ਪਤਨੀ ਪਠੇਤ।

ਅਰਥਾਤ ਇਸਤ੍ਰੀ ਯਗ ਵਿਚ ਏਸ ਮੰਤ੍ਰ ਨੂੰ ਪੜ੍ਹੇ, ਜੋ ਵੇਦ ਆਦੀਸ਼ਾਸਤ੍ਰ ਨਾ ਪੜ੍ਹੀ ਹੋਵੇ ਤਾਂ ਯੱਗ ਵਿਚ ਸੁਰ ਨਾਲ ਮੰਤ੍ਰਾਂ ਦਾ ਉੱਚਾਰਣ ਅਰ ਸੰਸਕ੍ਰਿਤ ਭਾਸ਼ਣ ਕੀਕਨ ਕਰ ਸਕੇ? ਭਾਰਤਵਰਸ਼ ਦੀਆਂ ਇਸਤ੍ਰੀਆਂ ਵਿਚਭੂਸ਼ਣ ਰੂਪੀ ਗਾਰਗੀ ਆਦੀ ਵੇਦਾਦੀ ਸ਼ਾਸਤ੍ਰਾਂ ਨੂੰ ਪੜ੍ਹਕੇ ਪੂਰਣ ਵਿਦ੍ਯਾ ਵਾਲੀ ਹੋਈ ਸੀ,ਏਹ ਸ਼ਤਪਥ ਬ੍ਰਾਹਮਣ ਵਿਚ ਸਫ਼ਾ ਲਿਖਿਆ ਹੈ। ਭਲਾ ਜੇ ਪੁਰਸ਼ਵਿਦਵਾਨ ਅਰ ਇਸਤ੍ਰੀ ਅਨਪੜ੍ਹ, ਅਰ ਇਸਤ੍ਰੀ ਵਿਦਵਾਨ ਅਰ ਪੁਰਸ਼ ਅਨਪੜ੍ਹ ਹੋਵੇ ਤਾਂ ਰੋਜ ਦਿਹਾੜੀ ਦੇਵਾਸੁਰ ਸੰਗ੍ਰਾਮ ਘਰ ਵਿਚ ਹੀ ਮਚਿਆ ਰਹੇ, ਫੇਰ ਸੁਖ ਕਿਥੇ ਏਸ ਵਾਸਤੇ ਜੇ ਇਸਤ੍ਰੀਆਂ ਨਾ ਪੜ੍ਹਨ ਤਾਂ ਕੁੜੀਆਂ ਦੀ ਪਾਠਸ਼ਾਲਾ ਵਿਚ ਪੜ੍ਹਾਨ ਵਾਲੀਆਂ ਕਿਉ ਕਰ ਹੋ ਸਕਨ, ਤਥਾ ਰਾਜ ਕਾਰਯ ਨਯਾਯਾਧੀਸ਼ਪਨ ਗ੍ਰਿਹਸਥ ਆਸ਼੍ਰਮ ਦਾ ਕਾਰਯ ਜੇਹੜਾ ਖਾਵੰਦ ਦਾ ਇਸਤ੍ਰੀ ਅਰ ਇਸਤ੍ਰੀ ਦਾ ਖਾਵੰਦ ਨੂੰ ਪ੍ਰਸੰਨ ਰਖਣਾ, ਘਰਦੇ ਸਾਰੇ ਕੰਮ ਇਸਤ੍ਰੀ ਦੇ ਅਧੀਨ ਰਹਿਨੇ, ਵਿਦ੍ਯਾ ਤੋਂ ਬਗੈਰ ਇਤਿਆਦੀ ਕੰਮ ਚੰਗੀ ਤਰਾਂ ਨਾਲ ਕਦੀ ਠੀਕ ਨਹੀਂ ਹੋਸਕਦੇ, ਵੇਖੋ ਆਰਯਾਵਰਤ ਦੇ ਰਾਜ ਪੁਰਸ਼ਾਂ ਦੀਆਂ ਇਸਤ੍ਰੀਆਂ ਧਨੁਰਵੇਦ ਅਰ ਯੁੱਧ ਦੀ ਵਿਦਿਆ ਭੀ ਚੰਗੀ ਤਰਾਂ ਜਾਣਦੀਆਂ ਸਨ, ਕਿਸ ਕਰਕੇ ਜੋ ਨਾ ਜਾਣਦੀਆਂ ਹੁੰਦੀਆਂ ਤਾਂ ਕੈਕੇਯੀ ਆਦੀ ਦਸ਼ਰਥ ਆਦੀ ਦੇ ਨਾਲ ਯੁੱਧ ਵਿੱਚ ਕੀਕਨ ਜਾ ਸਕਦੀ, ਅਰ ਯੁੱਧ ਕਰ ਸਕਦੀ, ਏਸ ਥੀਂ ਬ੍ਰਾਹਮਣੀ ਅਰ ਖਛਤ੍ਰਿਯਾ ਨੂੰ ਸਭ ਵਿਦਿਆ, ਵੈਸ਼ ਇਸਤ੍ਰੀ ਨੂੰ ਵਿਉਪਾਰ ਦੀ ਵਿਦਿਆ, ਅਰ ਸ਼ੂਦ੍ਰਾਣੀ ਨੂੰ ਰਸੋਈ ਬਨਾਨ ਆਦੀ ਸੇਵਾ ਦੀ ਵਿਦਿਆ ਜਰੂਰ ਸਿਖਨੀ ਚਾਹੀਏ, ਜੀਕਨ ਪੁਰਸ਼ਾਂ ਨੂੰ ਵ੍ਯਾਕਰਣ, ਧਰਮ ਅਰ ਅਪਨੇ ਵਿਵਹਾਰ ਦੀ ਵਿਦ੍ਯਾ ਘੱਟੋ ਘੱਟ ਜਰੂਰ ਪੜ੍ਹਨੀ ਚਾਹੀਏ, ਉਸੇ ਤਰਾਂ ਇਸਤ੍ਰੀਆਂ ਨੂੰ ਭੀ ਵ੍ਯਾਕਰਣ, ਧਰਮ, ਵੈਦਕ, ਗਣਿਤ, ਸ਼ਿਲਪ ਵਿਦ੍ਯਾ ਤਾਂ ਜਰੂਰ ਹੀ ਸਿਖਨੀ ਚਾਹੀਏ,

ਕਿਉਂਕਿ ਇਨ੍ਹਾਂ ਦੇ ਸਿੱਖੇ ਬਗੈਰ ਸਚ ਝੂਠ ਦਾ ਨਿਰਣਾ, ਪਤੀ ਆਦੀ ਦੇ ਨਾਲ ਅਨੁਕੂਲ ਵਰਤਨਾ, ਯਥਾਯੋਗ ਸੰਤਾਨ ਉਤਪੰਨ ਕਰਨੀ, ਉਨ੍ਹਾਂ ਨੂੰ ਪਾਲਨਾ, ਵੱਡਾ ਕਰਨਾ, ਸੁਸ਼ਿਖਛਾ ਦੇਨੀ ਘਰਦੇ ਸਭ ਕੰਮਾਂ ਨੂੰ ਜੇਹਾ ਚਾਹੀਏ ਉਹੋ ਜੇਹਾ ਕਰਨਾ, ਵੈਦਕ ਵਿਦਿਆ ਕਰਕੇ ਦਵਾਈ ਦੀ ਨਿਆਈਂ ਖਾਨ ਪੀਨ ਦੀਆਂ ਚੀਜ਼ਾਂ ਬਨਾਨੀਆਂ, ਅਰ ਬਨਵਾਨੀਆਂ ਨਹੀਂ ਕਰ ਸਕਦੀ, ਜਿਸ ਕਰਕੇ ਘਰ ਵਿਚ ਰੋਗ ਕਦੀ ਨਾ ਆਵੇ, ਅਰ ਸਭ ਲੋਗ ਸਦਾ ਰਾਜ਼ੀ ਖੁਸ਼ੀ ਰਹਿਨ, ਸ਼ਿਲਪ ਵਿਦਿਆ ਦੇ ਜਾਨੇ ਬਗੈਰ ਘਰਦਾ ਬਨਵਾਨਾ, ਕਪੜੇ ਗਹਿਣੇ ਆਦੀ ਦਾ ਬਨਾਨਾ ਬਨਵਾਉਨਾ, ਗਣਿਤ ਵਿਦਿਆ ਦੇ ਬਗੈਰ ਸਭ ਦਾ ਹਿਸਾਬ ਸਮਝਨਾ, ਸਮਝਾਨਾ, ਵੇਦ ਆਦੀ ਸ਼ਾਸਤ੍ਰ ਵਿਦਿਆ ਦੇ ਬਗੈਰ ਈਸ਼੍ਵਰ ਅਰ ਧਰਮ ਨੂੰ ਨਾ ਜਾਨਕੇ ਅਧਰਮ ਥੀਂ ਕਦੀ ਨਾ ਬਚ ਸਕੇ, ਏਸ ਲਈ ਉਹੋ ਹੀ ਧੰਨਵਾਦ ਦੇ ਯੋਗ, ਅਰ ਕ੍ਰਿਤ ਕ੍ਰਿਤ ਹਨ, ਜੋ ਅਪਨੀ ਸੰਤਾਨਾਂ ਨੂੰ ਬ੍ਰਹਮਚਰਯ ਉੱਤਮ ਸ਼ਿਖਛਾ, ਅਰ ਵਿਦਿਆ ਥੀਂ ਸ਼ਰੀਰ ਅਰ ਆਤਮਾ ਦੇ ਪੂਰਣ ਬਲ ਨੂੰ ਵਧਾਨ, ਜਿਸ ਕਰਕੇ ਉਹ ਸੰਤਾਨ ਮਾਂ, ਪਿਉ ਖਾਵੰਦ, ਸਸ, ਸੌਹਰਾ, ਰਾਜਾ, ਪ੍ਰਜਾ, ਗੁਆਂਢੀ, ਇਸ਼ਟ, ਮਿਤ੍ਰ, ਅਰ ਸੰਤਾਨ ਆਦੀ ਨਾਲ ਯਥਾ ਯੋਗ ਧਰਮ ਨਾਲ ਵਰਤਨ, ਏਸ ਖਜਾਨੇ ਦਾ ਖੈ ਕਦੀ ਨਹੀਂ ਹੁੰਦਾ, ਏਸ ਨੂੰ ਜਿੱਨਾ ਖਰਚ ਕਰੋ ਉੱਨਾ ਹੀ ਵਧਦਾ ਹੈ, ਹੋਰ ਸਭ ਖਜ਼ਾਨੇ ਖਰਚ ਕਰਨ ਨਾਲ ਘਟ ਜਾਂਦੇ ਹਨ, ਅਰ ਦਾਯ-ਭਾਗੀ ਭੀ ਅਪਨਾ ਭਾਗ ਲੈਂਦੇ ਹਨ, ਅਰ ਵਿਦਿਆ ਦੇ ਖਜ਼ਾਨੇ ਦਾ ਕੋਈ ਚੋਰ ਯਾ ਦਾਯਭਾਗੀ ਨਹੀਂ ਹੋ ਸਕਦਾ, ਏਸ ਖਜ਼ਾਨੇ ਦੀ ਰਖਛਾ ਅਰ ਵਾਧਾ ਕਰਨ ਵਾਲੇ ਵਿਸ਼ੇਸ਼ ਕਰਕੇ ਰਾਜਾ ਅਰ ਪ੍ਰਜਾ ਹੀ ਹੈਨ॥

**'ਕਨਜਾਨਾਂ ਸੰਪ੍ਰਦਾਨੇ ਚ ਕੁਮਾਰਾਣਾਂ ਚ ਰਖਛਣਮ'**

ਮਨੁਸਮ੍ਰਿਤੀ। ਅਧਯਾਯ ੭। ਸ਼ਲੋਕ ੧੫੨॥

ਰਾਜਾ ਨੂੰ ਯੋਗ ਹੈ ਸਭ ਮੁੰਡੇ ਅਰ ਕੁੜੀਆਂ ਨੂੰ ਉੱਪਰ ਕਹੇ ਹੋਏ ਸਮੇ ਤੋਂ ਲੈਕੇ ਪਹਲੇ ਕਹੇ ਹੋਏ ਸਮੇ ਤਕ, ਬ੍ਰਹਮਚਰਯ ਵਿਚ ਰਖਕੇ ਵਿਦਵਾਨ ਕਰਾਨਾ ਜੇ ਕੋਈ ਏਸ ਆਗਿਆ ਨੂੰ ਨਾ ਮੰਨੇ ਤਾਂ ਉਸ ਦੇ ਮਾਂ, ਪਿਉ ਨੂੰ ਦੰਡ ਦੇਨਾ ਅਰਥਾਤ ਰਾਜਾ ਦੀ ਆਗਿਆ ਤੋਂ ਅੱਠ ਵਰਹੇ ਪਿੱਛੇ ਮੁੰਡਾ ਯਾ ਕੁੜੀ ਕਿਸੇ ਦੇ ਘਰ ਵਿਚ ਨਾ ਰਹਿ ਸੱਕਨ, ਕਿੰਤੂ ਗੁਰੂਕੁਲ ਵਿਚ ਰਹਿਨ, ਜਦ ਤਕ ਸਮਾ ਵਰਤਨ ਦਾ ਸਮਾ ਨਾ ਆਵੇ ਤਦ ਤਕ ਵਿਆਹ ਨਾ ਹੋਨਾ ਪਾਵੇ॥

**ਸਰਵੇਸ਼ਾ ਮੇਵ ਦਾਨਾਨਾਂ ਬ੍ਰਹਮਦਾਨੰ ਵਿਸ਼ਿਸ਼ਜਤੇ।**
**ਵਾਰਯੰਨ ਗੋਮਹੀ ਵਾਸਸ ਤਿਲ ਕਾਂਚਨ ਸਰਪਿਸ਼ਾਮ॥**

ਮਨੁਸਮ੍ਰਿਤੀ। ਅਧਯਾਯ ੪। ਸ਼ਃ ੨੩੩॥

ਸੰਸਾਰ ਵਿਚ ਜਿੱਨੇ ਦਾਨ ਹਨ ਅਰਥਾਤ ਪਾਨੀ, ਅਨਾਜ, ਗਊ, ਜ਼ਮੀਨ, ਕਪੜੇ, ਤਿਲ, ਸੋਨਾ ਅਰ ਘਿਉ ਆਦੀ, ਇਨ੍ਹਾਂ ਸਭਨਾਂ ਦਾਨਾਂ ਤੋਂ ਵੇਦ ਵਿਦਿਆ ਦਾ ਦਾਨ ਡਾਢਾ ਚੰਗਾ ਹੈ, ਏਸ ਲਈ ਜਿੱਨਾਂ ਬਨ ਸੱਕੇ ਉੱਨਾਂ ਯਤਨ ਤਨ, ਮਨ, ਧਨ ਨਾਲ ਵਿਦਿਆ ਦੀ ਬ੍ਰਿੱਧੀ ਵਿਚ ਕੀਤਾ ਕਰਨ, ਜਿਸ ਦੇ ਵਿੱਚ ਯਥਾਯੋਗ ਬ੍ਰਹਮਚਰਯ, ਵਿਦਿਆ, ਅਰ ਵੇਦ ਵਿਚ ਕਹੇ ਹੋਏ ਧਰਮ ਦਾ ਪ੍ਰਚਾਰ ਹੁੰਦਾ ਹੈ ਉਹੋ ਦੇਸ਼ ਭਾਗਵਾਨ ਹੁੰਦਾ ਹੈ, ਇਹੋ ਬ੍ਰਹਮ ਚਰਯ ਆਸ਼੍ਰਮ ਦੀ ਸ਼ਿਖਛਾ ਸੰਖਛੇਪ ਨਾਲ ਲਿਖ ਦਿੱਤੀ, ਏਸ ਤੋਂ ਅੱਗੇ ਚੌਥੇ ਸਮੁੱਲਾਸ ਵਿਚ ਸਮਾਵਰਤਨ, ਅਤ ਗ੍ਰਿਹਸਥ ਆਸ਼੍ਰਮ ਦੀ ਸ਼ਿਖਛਾ ਲਿਖਾਂਗੇ ॥

---

ਇਤਿਸ਼੍ਰੀਮਦ੍ਦਯਾਨੰਦਸਰਸ੍ਵਤੀਸੁਆਮੀਕ੍ਰਿਤੇ ਸਤਯਾਰਥਪ੍ਰਕਾਸ਼ੇ
ਸੁਭਾਸ਼ਾਵਿਭੂਸ਼ਿਤ ਸ਼ਿਖਛਾਵਿਸ਼ਯੇ ਤ੍ਰਿਤੀਯਃ
ਸਮੁਲਾਸਃ ਸੰਪੂਰਣਃ ॥ ੨ ॥

ਸ਼੍ਰੀ ਸੁਆਮੀ ਦਯਾਨੰਦ ਸਰਸ੍ਵਤੀ ਸੁਆਮੀ ਕ੍ਰਿਤ ਸਤਯਾਰਥ ਪ੍ਰਕਾਸ਼
ਭਾਸ਼ਾ ਵਿਭੂਸ਼ਿਤ ਦੇ ਗੁਰਮੁਖੀ ਅਨੁਵਾਦ ਦਾ ਸ਼ਿਖਛਾ
ਵਿਸ਼ਯਕ ਤੀਸਰਾ ਸਮੁੱਲਾਸ ਸਮਾਪਤ ਹੋਇਆ ॥ ੨ ॥

# ਚੌਥਾ ਸਮੁੱਲਾਸ।

## ਅਥ ਸਮਾਵਰਤਨਵਿਵਾਹਗ੍ਰਿਹਾਸ਼੍ਰਮਵਿਧਿੰਵਖਛਜਾਮਃ।

**ਵੇਦਾਨਧੀਤਯ ਵੇਦੌ ਵਾ ਵੇਦੰ ਵਾਪਿ ਯਥਾਕ੍ਰਮਮਃ॥**
**ਅਵਿਪਲੁਤਬ੍ਰਹਮਚਰਯੋ ਗ੍ਰਿਹਸਥਾਸ਼੍ਰਮਮਾਵਿਸ਼ੇਤ॥**

ਮਨੁਸਮ੍ਰਿਤੀ। ਅਧਯਾਯ ੩। ਸ਼ਲੋਕ ੨॥

ਜਦ ਠੀਕ ਤਰਾਂ ਨਾਲ ਬ੍ਰਹਮਚਰਯ ਆਸ਼੍ਰਮ ਵਿਚ ਧਰਮ ਦੇ ਅਨੁਕੂਲ ਗੁਰੂ ਦੀ ਆਗਯਾ ਤੇ ਚਲਕੇ, ਚਾਰ, ਤਿੰਨ, ਦੋ ਯਾਂ ਇੱਕ ਵੇਦ ਨੂੰ ਅੰਗ, ਉਪਾਂਗ ਦੇ ਸਮੇਤ ਪੜ੍ਹ ਲਵੇ, ਤਦ ਉਹ ਪੁਰਸ਼ ਯਾਂ ਇਸਤ੍ਰੀ ਜੇਹਦਾ ਬ੍ਰਹਮ-ਚਰਯ ਖੰਡਿਤ ਨ ਹੋਇਆ ਹੋਵੇ, ਗ੍ਰਿਹਸਥ ਆਸ਼੍ਰਮ ਵਿਚ ਪ੍ਰਵੇਸ਼ ਕਰੇ॥

**ਤੰ ਪ੍ਰਤੀਤੰ ਸ੍ਵਧਰਮੇਣ ਬ੍ਰਹਮਦਾਯਹਰੰ ਪਿਤੁਃ।**
**ਸ੍ਰਗਵਿਣੰ ਤਲਪ ਆਸੀਮਮਰਹਯੇਤਪ੍ਰਥਮੰਗਵਾ॥**

ਮਨੁਸਮ੍ਰਿਤੀ। ਅਧਯਾਯ ੩। ਸ਼ਲੋਕ ੩॥

ਜੇਹੜਾ ਵਿਦਯਾਰਥੀ ਅਪਨੇ ਗੁਰੂ ਦੇ ਧਰਮ ਚੰਗੀ ਤਰਾਂ ਨਾਲ ਪੂਰੇ ਕਰ ਚੁਕਿਆ ਹੈ, ਅਪਨੀ ਰਖਛਾ ਕਰਨ ਵਾਲੇ ਪਿਤਾ ਯਾਂ ਗੁਰੂ ਤੇ ਵਿਦਿਆ ਦਾ ਧਨ ਲੈ ਚੁਕਿਆ ਹੈ, ਓਹ ਗੱਦੀ ਤੇ ਬੈਠੇ ਹੋਏ ਅਤੇ ਮਾਲਾ ਪਾਏ ਹੋਏ ਗੁਰੂ ਦਾ ਗਊ ਦਾਨ ਨਾਲ ਆਦਰ ਕਰੇ, ਅਰ ਲੜਕੀ ਦਾ ਪਿਤਾ ਭੀ ਉਹੋ ਜੇਹ ਗੁਣ ਵਾਲੇ ਵਿਦਯਾਰਥੀ ਦਾ ਗਊ ਦਾਨ ਨਾਲ ਆਦਰ ਭਾਉ ਕਰੇ॥

**ਗੁਰੁਣਾਨੁਮਤਃ ਸਨਾਤ੍ਵਾ ਸਮਾਵ੍ਰਿਤੋ ਯਥਾਵਿਧਿ।**
**ਉਦ੍ਵਹੇਤ ਦ੍ਵਿਜੋਭਾਰਯਾਂ ਸਵਰਣਾਲਖਛਣਾਨ੍ਵਿਤਾਮ।**

ਮਨੁਸਮ੍ਰਿਤੀ। ਅਧਯਾਯ ੩। ਸ਼ਲੋਕ ੪॥

ਬ੍ਰਾਹਮਣ, ਖਛਤ੍ਰੀ, ਵੈਸ਼ ਗੁਰੂ ਦੀ ਆਗਯਾ ਲੈਕੇ ਅਤੇ ਸਨਾਨ ਕਰਕੇ ਗੁਰੂਕੁਲ ਥੀਂ ਵਿਧੀ ਨਾਲ ਆਕੇ, ਅਪਨੇ ਵਰਨ ਦੇ ਅਨੁਕੂਲ ਚੰਗੀ ਗੁਣਾਂ ਵਾਲੀ ਲੜਕੀ ਨਾਲ ਵਿਆਹ ਕਰਨ॥

**ਅਸਪਿੰਡਾ ਚ ਯਾ ਮਾਤੁਰਸਗੋਤ੍ਰਾ ਚ ਯਾ ਪਿਤੁਃ।**

## ਸਾ ਪ੍ਰਸ਼ਸਤਾ ਦ੍ਵਿਜਾਤੀਨਾਂ ਦਾਰਕਰਮਣਿ ਮੈਥੁਨੇ॥

ਮਨੁਸਮ੍ਰਿਤੀ। ਅਧਯਾਯ ੩। ਸ਼ਲੋਕ ੫॥

ਜੇਹਦੀ ਕੰਨਿਆਂ ਮਾਂ ਦੇ ਕੁਲ ਦੀ ਛੀ ਪੀੜੀਆਂ ਵਿੱਚ ਨ ਹੋਵੇ, ਅਤੇ ਪਿਤਾ ਦੇ ਗੋਤ੍ਰ ਦੀ ਨ ਹੋਵੇ ਉਸ ਲੜਕੀ ਨਾਲ ਵਿਆਹ ਕਰਨਾ ਉਚਿਤ ਹੈ, ਇਹਦਾ ਸਬਬ ਏਹ ਹੈ ਕਿ :—

## ਪਰੋਖਛਾਪ੍ਰਿਯਾ ਇਵ ਹਿ ਦੇਵਾਃ ਪ੍ਰਤਖਛਦ੍ਵਿਸ਼ਾ॥

ਸ਼ਤਪਥ ਬ੍ਰਾਹਮਣ॥

ਇਹ ਪੱਕੀ ਗੱਲ ਹੈ ਕਿ ਜੇਹੀ ਉਸ ਚੀਜ ਵਿਚ ਜੇਹੜੀ ਅੱਖਾਂ ਤੋਂ ਪਰੇ ਹੋਵੇ ਪ੍ਰੀਤੀ ਹੁੰਦੀ ਹੈ, ਤੇਹੀ ਸਾਮ੍ਹਣੇ ਨਜਰ ਆਉਨ ਵਾਲੀ ਚੀਜ ਵਿਚ ਨਹੀਂ ਹੁੰਦੀ,ਜਿਸ ਤਰਾਂ ਕਿਸੇ ਨੇ ਮਿਸ਼ਰੀ ਦੇ ਗੁਣ ਸੁਣੇ ਹੋਨ, ਅਤੇ ਖਾਦੀ ਨਾ ਹੋਵੇ ਤਾਂ ਉਹਦਾ ਮਨ ਉਸੇ ਵਿਚ ਲਗਿਆ ਰਹਿੰਦਾ ਹੈ, ਜਿਸ ਤਰਾਂ ਕਿਸੇ ਅੱਖਾਂ ਤੋਂ ਪਰੇ ਚੀਜ਼ ਦੀ ਮਹਿਮਾ ਸੁਨਕੇ ਮਿਲਨ ਨੂੰ ਡਾਢਾ ਜੀ ਚਾਹੁੰਦਾ ਹੈ, ਉਸੇ ਤਰਾਂ ਦੁਰੇਡੇ ਅਰਥਾਤ ਜੇਹੜੀ ਅਪਨੇ ਗੋਤ੍ਰ ਯਾਂ ਮਾਂ ਦੀ ਕੁਲ ਵਿਚ ਨੇੜੇ ਦੇ ਸੰਬੰਧ ਦੀ ਨ ਹੋਵੇ ਉਸੇ ਕੁੜੀ ਨਾਲ ਵਰਦਾ ਵਿਆਹ ਹੋਨਾ ਚਾਹੀਦਾ ਹੈ॥

ਨੇੜੇ ਅਤੇ ਦੂਰ ਦੇ ਵਿਆਹ ਕਰਨ ਚੇ ਫਲ ਏਹ ਹਨ :—

(੧) ਜੇਹੜੇ ਬਾਲਕ ਛੋਟੇ ਹੁੰਦਿਆਂ ਥੋਂ ਕੋਲ ਕੋਲ ਰਹਿੰਦੇ ਹਨ, ਕੱਠੇ ਖੇਲਦੇ, ਲੜਦੇ ਅਤੇ ਪ੍ਰੇਮ ਕਰਦੇ ਹਨ, ਇਕ ਦੂਜੇ ਦੇ ਗੁਣ ਦੋਸ਼, ਸੁਭਾਵ, ਯਾਂ ਬਾਲਪਣੇ ਦੇ ਖੋਟੇ ਕੰਮਾਂ ਨੂੰ ਜਾਨਦੇ ਹਨ, ਅਰ ਜੇਹੜੇ ਨੰਗੇ ਭੀ ਇਕ ਦੂਜੇ ਨੂੰ ਵੇਖਦੇ ਰਹੇ ਹਨ, ਉਨਾਂ ਦਾ ਜੇ ਇਕ ਦੂਜੇ ਨਾਲ ਵਿਆਹ ਹੋ ਜਾਏ ਤਾਂ ਪ੍ਰੇਮ ਕਦੀ ਨਹੀਂ ਹੋ ਸਕਦਾ॥

(੨) ਜਿਸਤਰਾਂ ਪਾਨੀ ਵਿਚ ਪਾਨੀ ਮਿਲਨ ਨਾਲ ਕੋਈ ਨਵਾਂ ਗੁਣ ਨਹੀਂ ਹੁੰਦਾ, ਉਸੇ ਤਰਾਂ ਇਕ ਪਿਉ ਦੇ ਇਕ ਗੋਤ੍ਰ ਯਾਂ ਮਾਂ ਦੀ ਕੁਲ ਵਿਚ ਵਿਆਹ ਹੋਨ ਨਾਲੋਂ ਧਾਤੂਆਂ ਦੇ ਅਦਲ ਬਦਲ ਨਾ ਹੋਨ ਨਾਲ ਉੱਨਤੀ ਨਹੀਂ ਹੁੰਦੀ॥

(੩) ਜਿਸਤਰਾਂ ਨਾਲ ਦੁੱਧ ਵਿੱਚ ਮਿਸ਼ਰੀ ਜਾਂ ਸੁੰਢ ਆਦੀ ਦੁਆਈਆਂ ਦੇ ਪਾਨ ਨਾਲ ਉੱਤਮਤਾ ਹੁੰਦੀ ਹੈ, ਉਸੇ ਤਰਾਂ ਵੱਖੋਵੱਖਰੇ ਗੋਤ੍ਰ ਵਾਲੇ ਮਰਦ ਤੀਮੀ ਦਾ ਜਿਨ੍ਹਾਂ ਦੇ ਮਾਂ ਪਿਉ ਵੱਖੋਵੱਖਰੇ ਕੁਲਾਂ ਦੇ ਹੋਨ ਵਿਆਹ ਹੋਨਾ ਉੱਤਮ ਹੈ॥

(੪) ਜਿਸਤਰਾਂ ਕੋਈ ਪੁਰਸ਼ ਇਕ ਦੇਸ਼ ਵਿੱਚ ਰੋਗੀ ਰਹਿੰਦਾ ਹੋਵੇ, ਉਹ ਦੂਜੇ ਦੇਸ਼ ਜਾਨ ਕਰਕੇ ਹਵਾ ਅਤੇ ਖਾਨ ਪੀਨ ਦੇ ਬਦਲ ਜਾਨ ਥੀਂ ਚੰਗਾ ਹੋ

ਜਾਂਦਾ ਹੈ, ਉਸੇ ਤਰਾਂ ਦੂਰ ਦੇਸ਼ਾਂ ਦੇ ਰਹਿਨ ਵਾਲਿਆਂ ਦੇ ਵਿਆਹ ਹੋਨ ਵਿੱਚ ਉੱਤਮਤਾ ਹੈ॥

(੫) ਨੇੜੇ ਸੰਬੰਧ ਕਰਨ ਵਿਚ ਇਕ ਦੂਜੇ ਦੇ ਨੇੜੇ ਹੋਨ ਕਰਕੇ ਸੁਖ ਦੁਖ ਦਾ ਮਲੂਮ ਹੋਨਾ ਅਤੇ ਇਕ ਦੂਜੇ ਨਾਲ ਬਖੇੜੇ ਦਾ ਹੋ ਜਾਨਾ ਭੀ ਹੋ ਸਕਦਾ ਹੈ, ਦੂਰ ਦੇਸ਼ਾਂ ਦੇ ਰਹਿਨ ਵਾਲਿਆਂ ਵਿੱਚ ਇਹ ਗੱਲ ਨਹੀਂ ਹੋ ਸਕਦੀ, ਅਰ ਦੁਰੇਡੇ ਵਿਆਹ ਹੋਨ ਵਿੱਚ ਦੂਰ ਦੂਰ ਪ੍ਰੇਮ ਦੀ ਡੋਰੀ ਲੰਬੀ ਵਧ ਜਾਂਦੀ ਹੈ ਅਰ ਨੇੜੇ ਦੇ ਵਿਆਹ ਵਿੱਚ ਨਹੀਂ॥

(੬) ਦੂਰ ਦੂਰ ਦੇਸ਼ਾਂ ਦੇ ਵਰਤਾਰੇ ਅਤੇ ਪਦਾਰਥਾਂ ਦੀ ਪ੍ਰਾਪਤੀ ਭੀ ਦੁਰੇਡੇ ਸੰਬੰਧ ਹੋਨ ਕਰਕੇ ਇਕ ਦੂਜੇ ਦੀ ਸਹਾਇਤਾ ਨਾਲ ਹੋ ਸਕਦੀ ਹੈ, ਨੇੜੇ ਵਿਆਹ ਹੋਨ ਵਿਚ ਨਹੀਂ ਏਸ ਕਰਕੇ ਹੀ ਲਿਖਯਾ ਹੈ:—

**ਦੁਹਿਤਾ ਦੁਰਹਿਤਾ ਦੂਰੇਹਿਤਾ ਦੋਗਧੇਰਵਾ॥**

ਨਿਰੁਕਤ ੩।੪॥

ਕੰਨਿਆਂ ਦਾ ਨਾਉਂ ਦੁਹਿਤਾ ਏਸ ਕਰਕੇ ਹੀ ਹੈ ਕਿ ਏਸ ਦਾ ਵਿਆਹ ਦੂਰਦੇਸ਼ ਦੇ ਵਿਚ ਕਰਨ ਨਾਲ ਹਿਤਕਾਰੀ ਹੁੰਦਾ ਹੈ, ਨੇੜੇ ਕਰਨ ਵਿੱਚ ਨਹੀਂ।

(੭) ਲੜਕੀ ਦੇ ਪਿਉ ਦੇ ਘਰ ਵਿਚ ਗਰੀਬੀ ਭੀ ਹੋ ਸਕਦੀ ਹੈ,ਕਿਉਂ ਜੋ ਜਦ ਜਦ ਕੰਨਿਆਂ ਪਿਉ ਦੀ ਕੁਲ ਵਿਚ ਆਵੇਗੀ ਤਦ ਤਦ ਏਸ ਨੂੰ ਕੁਝ ਨ ਕੁਝ ਦੇਨਾ ਹੀ ਪਵੇਗਾ॥

(੮) ਨੇੜੇ ਹੋਨ ਕਰਕੇ ਇੱਕ ਦੂਜੇ ਨੂੰ ਆਪੋ ਅਪਨੇ ਪਿਉ ਦੀ ਕੁਲ ਦੀ ਸਹਾਇਤਾ ਦਾ ਘਮੰਡ ਬਨਿਆ ਰਹੇਗਾ ਅਤੇ ਜਦ ਕਦੀ ਜਰਾ ਭੀ ਦੋਨੋਂ ਮੱਥੇ ਤੇ ਵਟ ਪਾਉਨਗੇ ਤਦ ਇਸਤ੍ਰੀ ਛੇਤੀ ਨਾਲ ਪਿਉਕੇ ਚਲੀ ਜਾਵੇਗੀ ਇੱਕ ਦੂਜੇ ਦੀ ਨਿੰਦਿਆ ਵੱਡੀ ਹੋਵੇਗੀ ਅਰ ਵਿਰੋਧ ਭੀ, ਕਿਓਂ ਜੋ ਅਕਸਰ ਇਸਤ੍ਰੀਆਂ ਦਾ ਸੁਭਾਵ ਤਿੱਖਾ ਅਤੇ ਨਰਮ ਹੁੰਦਾ ਹੈ॥

ਇਨ੍ਹਾਂ ਕਾਰਨਾਂ ਕਰਕੇ ਪਿਉ ਦੇ ਇੱਕ ਗੋਤ੍ਰ, ਮਾਂ ਦੀ ਛੀ ਪੀੜੀਆਂ ਅਤੇ ਨੇੜੇ ਦੇ ਦੇਸ਼ ਵਿਚ ਵਿਆਹ ਕਰਨਾ ਅੱਛਾ ਨਹੀਂ॥

**ਮਹਾਂਤਯਪਿ ਸਮ੍ਰਿੱਧਾਨਿ ਗੋਅਜਾਵਿਧਨਧਾਨਯਤਃ।**
**ਇਸਤ੍ਰੀਸੰਬੰਧੇਦਸ਼ੈਤਾਨਿਕੁਲਾਨਿਪਰਿਵਰਜਯੇਤ॥**

ਮਨੁਃ ਅਃ ੩। ਸ਼ਲੋਕ ੬॥

ਭਾਵੇਂ ਕਿੱਨੇ ਧਨ, ਧਾਨਯ, ਗਊ, ਬੱਕਰੀ, ਹਾਥੀ, ਘੋੜੇ, ਰਾਜ, ਧਨ ਆਦੀ ਨਾਲ ਏਹ ਕੁਲਾਂ ਭਰਪੂਰ ਹੋਨ, ਤਦ ਵੀ ਵਿਆਹ, ਸੰਬੰਧ ਕਰਨ ਵਿਚ ਹੇਠਾਂ ਲਿਖੀਆਂ ਦਸ ਕੁਲਾਂ ਨੂੰ ਛੱਡ ਦੇਨ॥

**ਹੀਨਕ੍ਰਿਯੰ ਨਿਸ਼੍ਪੁਰਸ਼ਂ ਨਿਸ਼ਛੰਦੋ ਰੋਮਸ਼ਾਰਸ਼ਸਮ।**
**ਖ਼ਛੱਯਾਮਯਾਵਿਜਪ ਸਮਾਰਿਸ਼ਿਤ੍ਰੀਕੁਸ਼ਠਕੁਲ ਨਿ ਚ॥**

ਮਨੁ੦ ਅ:੩ । ਸ਼ਲੋਕ ੭ ॥

(੧) ਜੇਹੜੀ ਕੁਲ ਸਤ ਕ੍ਰਿਯਾ ਤੋਂ ਹੀਨ (੨) ਸਤ ਪੁਰਸ਼ਾਂ ਤੋਂ ਰਹਿਤ (੩) ਵੇਦ ਦੇ ਪੜ੍ਹਨ ਤੋਂ ਮੂੰਹ ਮੋੜੀ ਹੋਈ (੪) ਸ਼ਰੀਰ ਉੱਤੇ ਵਡੇ ਵਡੇ ਵਾਲ ਹੋਨ, (੫) ਅਥਵਾ ਜਿਨ੍ਹਾਂਨੂੰ ਬਵਾਸੀਰ (੬) ਤਪਦਿਕ (੭) ਦਮਾ (੮) ਢਿਡ ਦੀ ਬਿਮਾਰੀ (੯) ਮਿਰਗੀ (੧੦) ਸ਼੍ਵੇਤ ਅਤੇ ਗਲਿਤ ਕੋਹੜ ਹੋਨ, ਉਨ੍ਹਾਂ ਕੁਲਾਂ ਦੀ ਕੁੜੀ, ਯਾਂ ਮੁੰਡੇ ਦੇ ਨਾਲ ਵਿਆਹ ਹੋਨਾ ਨਹੀਂ ਚਾਹੀਦਾ, ਕਿਉਂ ਜੋ ਇਹ ਸਾਰੇ ਦੁਰਗੁਣ ਅਤੇ ਰੋਗ ਵਿਆਹ ਕਰਨ ਵਾਲੇ ਦੀ ਕੁਲ ਵਿਚ ਭੀ ਆਜਾਂਦੇ ਹਨ, ਏਸ ਕਰਕੇ ਉੱਤਮ ਕੁਲ ਦੇ ਮੁੰਡੇ ਅਰ ਕੁੜੀਆਂ ਦਾ ਆਪਸ ਵਿਚ ਵਿਆਹ ਹੋਨਾ ਚਾਹੀਦਾ ਹੈ ॥

**ਨੋਦ੍ਵਹੇਤਕਪਿਲਾਂਕਨਜਾਂ ਨ ਅਧਿਕਾਂਗੀ ਨ ਰੋਗਿਣੀਮ।**
**ਨਾਲੋਮਿਕਾਂ ਨਾਤਿਲੋਮਾਂ ਨ ਵਾਚਾਟਨ ਪਿੰਗਲਾਮ ॥**

ਮਨੁ: ਅ: ੩ ਸ਼ਲੋਕ ੮ ॥

ਉਨ੍ਹਾਂ ਕੰਨਿਆਂ ਨਾਲਵੀ ਵਿਆਹ ਨ ਕਰਨ, ਜਿਨ੍ਹਾਂ ਵਿਚ ਏਹ ਔਗੁਣ ਹੋਂਨ ਜਿਹਦਾ ਪੀਲਾ ਪਿਲੱਤਨ ਰੰਗ ਹੋਵੇ, ਜਿਹੜੀ ਅਧਿਕਾਂਗੀ ਅਰਥਾਤ ਮਰਦ ਤੋਂ ਲੰਬੀ ਚੌੜੀ ਹੋਵੇ, ਜ਼ਿਆਦਾ ਬਲ ਵਾਲੀ ਹੋਵੇ, ਬੀਮਾਰ ਹੋਵੇ, ਜਿਹਦੇ ਪਿੰਡੇ ਉੱਤੇ ਮੂਢੋਂ ਵਾਲ ਹੀ ਨ ਹੋਨ, ਜਾਂ ਜਿਹਦੇ ਪਿੰਡੇ ਉੱਤੇ ਢੇਰ ਵਾਲ ਹੋਨ, ਜੇਹੜੀ ਬਕਬਾਦ ਕਰਨ ਵਾਲੀ ਹੋਵੇ ਅਰ ਜਿਸਦੀਆਂ ਭੂਰੀਆਂ ਅੱਖਾਂ ਹੋਨ ॥

**ਨਰਖ਼ਛਬ੍ਰਿਖ਼ਛਨਦੀਨਾਮਨੀਂ ਨਾਂਤਜਪਰਵਤਨਾਮਿਕਾ।**
**ਨਪਖ਼ਛਜਰਿਪ੍ਰੇਸ਼ਜਨਾਮਨੀਂ ਨ ਚ ਭੀਸ਼ਣਨਾਮਿਕਾਮ॥**

ਮਨੁਸਮ੍ਰਿਤੀ ਅ: ੩। ਸ਼: ੯॥

ਰਿਕਸ਼ ਅਰਥਾਤ ਅਸ਼੍ਵਨੀ, ਭਰਣੀ, ਰੋਹਣੀਦੇਈ, ਰੇਵਤੀਬਾਈ, ਚਿੱਤ੍ਰੀ ਆਦੀ ਤਾਰਿਆਂ ਦੇ ਨਾਉਂ ਵਾਲੀ, ਤੁਲਸਿਆ, ਗੇਂਦਾ, ਗੁਲਾਬੀ, ਚੰਬਾ, ਚੰਬੇਲੀ ਆਦੀ ਬੂਟਿਆਂ ਦੇ ਨਾਉਂ ਵਾਲੀ, ਗੰਗਾ, ਯਮੁਨਾ ਆਦੀ ਨਦੀਆਂ ਦੇ ਨਾਉਂ ਵਾਲੀ, ਚੰਡਾਲੀ ਆਦੀ ਨੀਚ ਨਾਉਂ ਵਾਲੀ, ਬਿੰਧਿਆ ਹਿਮਾਲਿਆ, ਪਾਰਵਤੀ ਆਦੀ, ਪਰਵਤ ਦੇ ਨਾਉਂ ਵਾਲੀ ਕੋਕਿਲਾ, ਮੈਨਾ, ਆਦੀ ਪੰਛੀਆਂ

ਦੇ ਨਾਉਂ ਵਾਲੀ, ਨਾਗੀ, ਭੁਜੰਗਾ ਆਦੀ ਸੱਪ ਦੇ ਨਾਉਂ ਵਾਲੀ, ਮਾਧੋਦਾਸੀ, ਮੀਰਾਂਦਾਸੀ ਆਦੀ ਟਹਿਲਨਾਂ ਦੇ ਨਾਉਂ ਵਾਲੀ, ਅਰ ਭੀਮਕੁਮਾਰੀ, ਚੰਡਿਕਾ, ਕਾਲੀ ਆਦੀ ਡਰਾਉਣੇ ਨਾਉਂ ਵਾਲੀ ਕੁੜੀਆਂ ਦੇ ਨਾਲ ਵਿਆਹ ਨਹੀਂ ਕਰਨਾ* ਚਾਹੀਏ, ਕਿਉਂ ਜੋ ਇਹ ਨਾਉਂ ਭੈੜੇ ਅਤੇ ਹੋਰ ਪਦਾਰਥਾਂ ਦੇ ਭੀ ਹਨ॥

**ਅਵ੍ਯੰਗਾਂਗੀ ਸੌਮ੍ਯਨਾਮਨੀਂ ਹੰਸਵਾਰਣਗਾਮਿਨੀਮ।**
**ਤਨੁਲੋਮਕੇਸ਼ ਦਸ਼ਨਾਂ ਮ੍ਰਿਦ੍ਵੰਗੀਮੁਦ੍ਵਹੇਤਇਸਤ੍ਰੀਯਮ॥**

ਮਨੁਸਮ੍ਰਿਤੀ ਅ: ੩ ਸ਼: ੧੦॥

ਜਿਹਦੇ ਸਰਲ ਸਿੱਧੇ ਅੰਗ ਹੋਨ ਚੰਗਾ ਅਤੇ ਉੱਤਮ ਜਿਹਦਾ ਨਾਉਂ ਹੋਵੇ ਅਰਥਾਤ ਯਸ਼ੋਦਾ, ਸੁਖਦਾ ਆਦੀ ਹੰਸ ਅਤੇ ਹਥਨੀ ਦੇ ਤੁੱਲ ਜਿਸਦੀ ਚਾਲ ਹੋਵੇ, ਬਰੀਕ ਜਿਸਦੇ ਵਾਲ, ਸਿਰਦੇ ਕੇਸ਼ ਅਤੇ ਦੰਦ ਜਿਸਦੇ ਝੜੇ ਹੋਏ ਨ ਹੋਨ, ਅਰ ਜਿਸਦੇ ਸਭ ਅੰਗ ਕੋਮਲ ਹੋਨ, ਅਜੇਹੀ ਇਸਤ੍ਰੀ ਦੇ ਨਾਲ ਵਿਆਹ ਕਰਨਾ ਚਾਹੀਦਾ ਹੈ।

(ਪ੍ਰਸ਼ਨ) ਵਿਆਹ ਕਿਸ ਉਮਰ ਵਿਚ ਅਤੇ ਕਿਸਤਰਾਂ ਨਾਲ ਹੋਨਾ ਅੱਛਾ ਹੈ॥

(ਉੱਤਰ) ਸੋਲ੍ਹਵੇਂ ਵਰ੍ਹੇ ਤੋਂ ਲੈਕੇ ਚਵੀਵੇਂ ਵਰ੍ਹੇ ਤਕ ਕੰਨਿਆਂ, ਅਰ ਪੰਜੀਵੇਂ ਵਰ੍ਹੇ ਤੋਂ ਲੈਕੇ ੪੮ (ਅਠਤਾਲੀਵੇਂ) ਵਰ੍ਹੇ ਤਕ ਪੁਰਸ਼ ਦੇ ਵਿਆਹ ਹੋਨ ਦਾ ਸਮਾ ਉੱਤਮ ਹੈ, ਇਨ੍ਹਾਂ ਵਿਚੋਂ ਜੇਹੜੀ ਸੋਲਾਂ ਵਰ੍ਹਿਆਂ ਦੀ ਕੰਨਿਆਂ, ਅਤੇ ਪੰਜੀਆਂ ਵਰ੍ਹਿਆਂ ਦਾ ਪੁਰਸ਼ ਵਿਆਹ ਕਰੇ ਉਹ ਨਿਕ੍ਰਿਸ਼ਟ, ਅਠਾਰਾਂ ਯਾਂ ਵੀਹਾਂ ਵਰ੍ਹਿਆਂ ਦੀ ਇਸਤ੍ਰੀ, ਅਤੇ ਤੀਹ, ਪੈਂਤੀ, ਯਾਂ ਚਾਲੀਆਂ ਵਰ੍ਹਿਆਂ ਦੇ ਪੁਰਸ਼ ਦਾ ਵਿਆਹ ਮੱਧਮ, ਅਰ ਚੌਬੀਆਂ ਵਰ੍ਹਿਆਂ ਦੀ ਇਸਤ੍ਰੀ ਅਤੇ ਅਠਤਾਲੀਆਂ ਵਰ੍ਹਿਆਂ ਦੇ ਪੁਰਸ਼ ਦਾ ਵਿਆਹ ਹੋਨਾ ਉੱਤਮ ਹੈ॥

ਜੇਹੜੇ ਦੇਸ਼ ਵਿਚ ਏਸ ਪ੍ਰਕਾਰ ਵਿਆਹ ਦੀ ਵਿਧੀ ਚੰਗੀ ਹੈ, ਅਰ ਬ੍ਰਹਮਚਰਯ ਵਿਦ੍ਯਾ ਦਾ ਅਭਿਆਸ ਅਧਿਕ ਹੁੰਦਾ ਹੈ, ਉਹੋ ਦੇਸ਼ ਸੁਖੀ, ਅਰ ਜੇਹੜਾ ਦੇਸ਼ ਬ੍ਰਹਮਚਰਯ ਅਤੇ ਵਿਦ੍ਯਾ ਗ੍ਰਹਣ ਤੋਂ ਰਹਿਤ ਹੁੰਦਾ, ਅਰ ਜਿੱਥੇ ਛੋਟੀ ਉਮਰ ਦੇ ਵਿਚ ਵਿਆਹ ਦੇ ਅਯੋਗ ਲੋਕਾਂ ਦਾ ਵਿਆਹ ਹੁੰਦਾ ਹੈ, ਉਹ

---

*ਨੋਟ—ਅਰਥਾਤ ਜਦ ਤੀਕਨ ਭੈੜਾ ਨਾਉਂ ਵਟਾ ਨ ਲਵੇ ਤਦ ਤੀਕਨ ਵਿਆਹ ਨ ਕਰੇ ਮਨੂੰ ਜੀ ਮਹਾਰਾਜ ਦੀ ਆਗਿਆ ਦਾ ਏਹ ਤਾਤਪਰਯ ਮਲੂਮ ਹੁੰਦਾ ਹੈ, ਕਿ ਮਾਂ ਪਿਉ ਅਜੇਹੇ ਖੋਟੇ ਨਾਉਂ ਅਪਨੀਆਂ ਕੁੜੀਆਂ ਦੇ ਨ ਰਖ੍ਯਾ ਕਰਨ। (ਅਨੁਵਾਦ ਕਰਤਾ)।

ਦੇਸ਼ ਦੁਖ ਵਿਚ ਡੁੱਬ ਜਾਂਦਾ ਹੈ, ਕਿਉਂ ਜੋ ਬ੍ਰਹਮਚਰਯ ਵਿਦਯਾ ਪੜ੍ਹਲੈਣ ਤੋਂ ਪਿੱਛੋਂ ਭੀ ਵਿਆਹ ਦਾ ਕਰਨਾ ਸਭਗੱਲਾਂ ਦਾ ਸੁਧਾਰ ਹੈ, ਅਤੇ ਉਹਦੇ ਬਿਗੜਨ ਨਾਲ ਹੀ ਸਭ ਬਾਤਾਂ ਬਿਗੜ ਜਾਂਦੀਆਂ ਹਨ। (ਪ੍ਰਸ਼ਨ) :-

**ਅਸ਼ਟਵਰਸ਼ਾ ਭਵੇਤ ਗੌਰੀ ਨਵਵਰਸ਼ਾ ਚ ਰੋਹਣੀ।**
**ਦਸਵਰਸ਼ਾ ਭਵੇਤਕਨਯਾ ਤਤਊਰਧੰ ਰਜਸ੍ਵਲਾ ॥੧॥**
**ਮਾਤਾ ਚੈਵ ਪਿਤਾ ਤਸਯ ਜਯੇਸ਼ਟੋ ਭ੍ਰਾਤਾ ਤਥੈਵ ਚ।**
**ਤ੍ਰਯਸਤੇਨਰਕੰ ਯਾਂਤਿ ਦ੍ਰਿਸ਼ਟਵਾ ਕਨਯਾਂ ਰਜਸ੍ਵਲਾਮ॥**

ਏਹ ਸ਼ਲੋਕ ਪਰਾਸ਼ਰੀ ਅਰ ਸ਼ੀਘ੍ਰਬੋਧ ਵਿਚ ਲਿਖੇ ਹੋਏ ਹਨ, ਅਰਥ ਏਹ ਹੈ ਕਿ ਕੰਨਯਾ ਦਾ ਅਠਵੇਂ ਵਰਹੇ ਗੌਰੀ, ਨੌਵੇਂ ਵਰ੍ਹੇ ਰੋਹਣੀ, ਦਸਵੇਂ ਵਰ੍ਹੇ ਅਰ ਉਸਤੋਂ ਪਿਛੇ ਰਜਸ੍ਵਲਾ ਨਾਮ ਹੁੰਦਾ ਹੈ ਦਸਵੇਂ ਵਰ੍ਹੇ ਤਕ ਵਿਆਹੁਨ ਕਰਕੇ ਰਜਸ੍ਵਲਾ ਕੰਨਿਆ ਨੂੰ ਦੇਖਕੇ ਉਸ ਦੇ ਮਾਂ ਪਿਉ ਅਤੇ ਉਸਦਾ ਵਡਾ ਭਰਾ ਇਹ ਤਿੰਨੋਂ ਨਰਕ ਵਿੱਚ ਪੈਂਦੇ ਹਨ ॥ (ਬ੍ਰਹਮੋਵਾਚ)

**ਏਕਖਛਣਾਭਵੇਦ ਗੌਰੀ ਦ੍ਵਿਖਛਣੇਯੰਤੂ ਰੋਹਿਣੀ।**
**ਤ੍ਰਿਖਛਣਾ ਸਾ ਭਵੇਤਕਨਯਾਹਯਤਊਰਧੰਰਜਸ੍ਵਲਾ॥੧**
**ਮਾਤਾ ਪਿਤਾ ਤਥਾ ਭ੍ਰਾਤਾ ਮਾਤੁਲੋ ਭਗਿਨੀ ਸ੍ਵਕਾ।**
**ਸਰਵੇ ਤੇ ਨਰਕੰ ਯਾਂਤਿ ਦ੍ਰਿਸ਼ਟ੍ਵਾ ਕਨਯਾਂ ਰਜਸ੍ਵਲਾਮ।੨**

ਏਹ ਇੱਸੇ ਸਮੇਂ ਦੇ ਬਨਾਏ ਹੋਏ ਬ੍ਰਹਮਪੁਰਾਣ ਦਾ ਵਚਨ ਹੈ। (ਅਰਥ) ਜਿੱਨੇ ਸਮੇ ਵਿਚ ਪ੍ਰਮਾਣੂ ਇਕ ਪਲਟਾ ਖਾਵੇ ਉੱਨੇ ਸਮੇ ਨੂੰ ਖਛਣ ਕਹਿੰਦੇ ਹਨ, ਜਦ ਕੰਨਯਾ ਜੰਮੇਤਦ ਇੱਕ ਖਛਣਵਿੱਚ ਗੌਰੀ, ਦੂਜੇ ਵਿਚਰੋਹਣੀ ਤੀਜੇ ਵਿਚ ਕੰਨਯਾ ਅਰ ਚੌਥੇ ਵਿਚ ਰਜਸ੍ਵਲਾ ਹੋ ਜਾਂਦੀ ਹੈ, ਉਸ ਰਜਸ੍ਵਲਾ ਨੂੰ ਵੇਖਕੇ ਓਹਦੇ ਮਾਂ ਪਿਉ ਭਰਾ, ਮਾਂਮਾਂ ਅਤੇ ਭੈਣ ਸਭ ਨਰਕ ਨੂੰ ਜਾਂਦੇ ਹਨ ॥

(ਪ੍ਰਸ਼ਨ) ਇਹ ਸ਼ਲੋਕ ਪ੍ਰਮਾਣ ਅਰਥਾਤ ਮੰਨਨ ਦੇ ਯੋਗ ਨਹੀਂ ॥

(ਉੱਤਰ) ਕਿਉਂ ਮੰਨਨਵਾਲੇ ਨਹੀਂ ? ਭਲਾ ਜੇ ਬ੍ਰਹਮਾਜੀ ਦੇ ਸ਼ਲੋਕ ਮੰਨਨ ਵਾਲੇ ਨਹੀਂ ਤਾਂ ਤੁਹਾਡੇ ਭੀ ਮੰਨਨ ਵਾਲੇ ਨਹੀਂ ਹੋ ਸਕਦੇ॥

(ਪ੍ਰਸ਼ਨ) ਵਾਹਵਾਹ ਪ੍ਰਾਸ਼ਰ ਅਤੇ ਕਾਸ਼ੀਨਾਥਦਾ ਭੀ ਪ੍ਰਮਾਣ ਨਹੀਂਕਰਦੇ॥

(ਉੱਤਰ) ਵਾਹ ਜੀ ਵਾਹ, ਕੀ ਤੁਸੀਂ ਬ੍ਰਹਮਾਜੀਦਾ ਵਚਨਨਹੀਂ ਮੰਨਦੇ? ਪਰਾਸ਼ਰ, ਕਾਸ਼ੀਨਾਥ ਤੋਂ ਬ੍ਰਹਮਾ ਜੀ ਵਡੇ ਨਹੀਂ ਹਨ ? ਜੇ ਤੁਸੀਂ ਬ੍ਰਹਮਾਜੀ ਦੇ

ਸ਼ਲੋਕਾਂ ਨੂੰ ਨਹੀਂ ਮੰਨਦੇ ਤਾਂ ਅਸੀਂ ਭੀ ਪਰਾਸ਼ਰ, ਕਾਸ਼ੀਨਾਥ ਦੇ ਸਲੋਕਾਂ ਨੂੰ ਨਹੀਂ ਮੰਨਦੇ॥

(ਪ੍ਰਸ਼ਨ) ਤੁਹਾਡੇ ਸ਼ਲੋਕ ਅਸੰਭਵ ਹੋਨ ਥੀਂ ਪ੍ਰਮਾਣ ਨਹੀਂ, ਕਿਉਂ ਜੋ ਹਜ਼ਾਰ ਖਛਣ ਤਾਂ ਜੰਮਨ ਵੇਲੇ ਹੀ ਬੀਤ ਜਾਂਦੇ ਹਨ, ਤਾ ਫਿਰ ਵਿਆਹ ਕਿਸ ਤਰਾਂ ਨਾਲ ਹੋ ਸਕਦਾ ਹੈ, ਉਸ ਸਮੇ ਵਿਆਹ ਕਰਨ ਦਾ ਕੁਝ ਫਲ ਭੀ ਨਜ਼ਰ ਨਹੀਂ ਆਉਂਦਾ॥

(ਉੱਤਰ) ਜੇ ਸਾਡੇ ਸ਼ਲੋਕ ਅਸੰਭਵ ਹਨ ਤਾਂ ਤੁਹਾਡੇ ਭੀ ਅਸੰਭਵ ਹੀ ਹਨ ਕਿਉਂ ਜੋ ਅੱਠਾਂ ਨਵਾਂ ਅਤੇ ਦਸਾਂ ਵਰੇਹਾਂ ਵਿਚ ਭੀ ਵਿਆਹ ਕਰਨਾ ਨਿਸ਼ਫਲ ਹੈ, ਕਿਉਂ ਜੋ ਜਦ ਸੋਲਵੇਂ ਵਰੇ ਦੇ ਪਿੱਛੋਂ ਚੌਬੀਵੇਂ ਵਰ੍ਹੇ ਤਕ ਵਿਆਹ ਹੋਨ ਥੀਂ ਪੁਰਸ਼ ਦਾ ਵੀਰਯ ਪੱਕਾ, ਸ਼ਰੀਰ ਬਲਵਾਨ ਇਸਤ੍ਰੀ ਦਾ ਗਰਭ ਆਸ਼ਾ ਪੂਰਾ, ਅਰ ਸ਼ਰੀਰ ਵੀ ਬਲਵਾਨ ਹੋਨ ਥੀਂ *ਸੰਤਾਨਾਂ ਉੱਤਮ ਹੁੰਦੀਆਂ

* ਉਚਿਤ ਸਮੇ ਤੋਂ ਘਟ ਉਮਰ ਵਾਲੇ ਇਸਤ੍ਰੀ ਪੁਰਸ਼ ਨੂੰ ਗਰਭਾਧਾਨ ਕਰਨ ਥੀਂ ਮੁਨੀਵਰ ਧਨਵੰਤ੍ਰੀ ਜੀ ਸੁਸ਼੍ਰੂਤ (ਗ੍ਰੰਥ) ਵਿਚ ਵਰਜਦੇ ਹਨ॥

**ਊਨਸ਼ੋਡਸ਼ਵਰਸ਼ਾਯਾਮਪ੍ਰਾਪਤः ਪੰਚਵਿੰਸ਼ਤਿਮ ॥**
**ਯਦ੍ਯਾਧੱਤੇਪੁਮਾਨਗਰਭੰ ਕੁੱਖਛਿਸਥः ਸ ਵਿਪਦਯਤੇ॥੧**
**ਜਾਤੋਵਾਨ ਚਿਰੰਜੀਵੇਤਜੀਵੇਦ੍ਵਾ ਦੁਰਬਲੇਂਦ੍ਰਿਯः॥ਤਸ-**
**ਮਾਦਤਯੰਤਬਾਲਾਯਾਂਗਰਭਾਧਾਨੰ ਨ ਕਾਰਯੇਤ ॥ ੨ ॥**

ਸੁਸ਼੍ਰੂਤ ਸ਼ਾਰੀਰਸਥਾਨੇ ਅਧਯਾਯ ੧੦। ਸ਼ਲੋਕ ੪੭–੪੮॥

(ਅਰਥ) ਸੋਲਾਂ ਵਰ੍ਹਿਆਂ ਤੋਂ ਘਟ ਉਮਰ ਵਾਲੀ ਇਸਤ੍ਰੀ ਵਿਚ ਪੰਜੀਆਂ ਵਰ੍ਹਿਆਂ ਥੀਂ ਘਟ ਉਮਰ ਵਾਲਾ ਪੁਰਸ਼ ਜੇ ਗਰਭ ਦਾ ਅਸਥਾਪਨ ਕਰੇ ਤਾਂ ਓਹ ਗਰਭ ਛਿਨ ਜਾਂਦਾ ਹੈ, ਅਰਥਾਤ ਪੂਰੇਸਮੇ ਤਕ ਗਰਭ ਆਸ਼ੇ ਵਿਚ ਰਹਿਕੇ ਜੇ ਜਮ ਵੀ ਪਏ ਤਾਂ ਚਿਰ ਕਾਲ ਤਕ ਨਹੀਂ ਜੀਉਂਦਾ, ਜੇ ਜੀਉਂਦਾ ਵੀ ਰਹੇ ਤਾਂ ਦੁਰਬਲ ਇੰਦ੍ਰੀਆਂ ਵਾਲਾ ਹੁੰਦਾ ਹੈ ਏਸ ਕਰਕੇ ਬਹੁਤ ਛੋਟੀ ਉਮਰ ਵਾਲੀ ਇਸਤ੍ਰੀ ਵਿਚ ਗਰਭ ਦਾ ਸਥਾਪਨ ਨਾ ਕਰਨ॥

ਅਜੇਹੇ ਅਜੇਹੇ ਸ਼ਾਸਤ੍ਰਾਂ ਦੇ ਨਿਯਮ ਅਤੇ ਸਰਿਸ਼ਟਿ ਕ੍ਰਮ ਨੂੰ ਵੇਖਨ ਨਾਲ ਅਤਿ ਬੁੱਧ ਦੇ ਵਿਚਾਰ ਨਾਲ ਇਹੀ ਸਿੱਧ ਹੁੰਦਾ ਹੈ, ਕਿ ਸੋਲਾਂ ਵਰ੍ਹਿਆਂ ਥੋਂ ਘਟ ਉਮਰ ਦੀ ਇਸਤ੍ਰੀ ਅਤੇ ਪੰਜੀਆਂ ਵਰ੍ਹਿਆਂ ਥੋਂ ਘਟ ਉਮਰ ਵਾਲਾ ਮਰਦ ਕਦੇ ਗਰਭਾਧਾਨ ਕਰਨ ਦੇ ਯੋਗ ਨਹੀਂ ਹੁੰਦਾ, ਇਨਾਂ ਨਿਯਮਾਂ ਥੀਂ ਉਲਟ ਜੋਹੜੇ ਕਰਦੇ ਹਨ ਓਹ ਦੁਖ ਪਾਂਦੇ ਹਨ॥

ਹਨ, ਜਿਸ ਤਰਾਂ ਨਾਲ ਅੱਠਾਂ ਵਰ੍ਹਿਆਂ ਦੀ ਲੜਕੀ ਦਾ ਬੱਚਾ ਜਮਨਾ ਅਕਲ ਵਿਚ ਨਹੀਂ ਆਉਂਦਾ, ਉਸੇ ਤਰਾਂ ਗੌਰੀ, ਰੋਹਣੀ ਨਾਮ ਰਖਨਾ ਵੀ ਠੀਕ ਨਹੀਂ ਹੈ, ਜੇਕਰ ਕੰਨਿਆਂ ਗੋਰੀ ਅਰਥਾਤ ਚਿੱਟੇ ਰੰਗ ਦੀ ਨ ਹੋਵੇ ਕਿੰਤੂ ਕਾਲੀ ਹੋਵੇ ਤਾਂ ਉਸਦਾ ਨਾਮ ਗੌਰੀ ਰਖਨਾ ਵਿਅਰਥ ਹੈ, ਅਰ ਗੌਰੀ ਮਹਾਂਦੇਵ ਦੀ ਇਸਤ੍ਰੀ, ਰੋਹਣੀ ਵਸੁਦੇਵ ਦੀ ਇਸਤ੍ਰੀ ਸੀ, ਉਸ ਨੂੰ ਤੁਸੀਂ ਪੁਰਾਣਕ ਲੋਗ ਮਾਤਾ ਦੇ ਤੁਲ ਮੰਨਿਦੇ ਹੋ, ਜਦ ਹੋਰ ਇਕ ਕੰਨਿਆਂ ਵਿਚ ਗੌਰੀ ਆਦੀ ਦੀ ਭਾਵਨਾ ਕਰਦੇ ਹੋ ਤਾਂ ਫੇਰ ਉਸ ਨਾਲ ਵਿਆਹ ਕਰਨਾ ਅਕਲ ਵਿਚ ਕਿਸ ਤਰਾਂ ਆ ਸਕਦਾ ਅਤੇ ਧਰਮ ਦਾ ਕੰਮ ਹੋ ਸਕਦਾ ਹੈ, ਇਸ ਲਈ ਤੁਹਾਡੇ ਅਰ ਸਾਡੇ ਦੋਨੋਂ ਸ਼ਲੋਕ ਮਿਥਿਆ ਹੀ ਹਨ, ਕਿਉਂ ਜੋ ਜਿਸ ਤਰਾਂ ਅਸਾਂ ਨੇ ਬ੍ਰਹਮੋਵਾਚ ਕਰਕੇ ਸ਼ਲੋਕ ਬਨਾ ਲੀਤੇ ਹਨ, ਇਸੇ ਤਰਾਂ ਲੋਕਾਂ ਨੇ ਵੀ ਪਰਾਸ਼ਰ ਆਦੀ ਦਾ ਨਾਮ ਰਖਕੇ ਬਨਾ ਲੀਤੇ ਹਨ, ਇਸ ਲਈ ਇਨਾਂ ਸਭਨਾ ਦਾ ਪ੍ਰਮਾਣ ਛਡਕੇ ਵੇਦਾਂ ਦੇ ਪ੍ਰਮਾਣ ਨਾਲ ਸਭ ਕੰਮ ਕੀਤਾ ਕਰੋ ਦੇਖੋ ਮਨੂ ਵਿਚ ਲਿਖਿਆ ਹੈ ॥

**ਤ੍ਰੀਣਿਵਰਸ਼ਾਣਯੁਦੀਖਛੇਤਦੀ ਕੁਮਾਰਯ੍ਰਿਤੁਮਤੀ ਸਤੀ।**
**ਊਰਧ੍ਵੰ ਤੁ ਕਾਲਾਦੇਤਸਮਾਦ੍ਵਿੰਦੇਤ ਸਦ੍ਰਿਸ਼ੰਪਤਿਮ ॥**

ਮਨੁਸਮ੍ਰਿਤੀ । ਅਧਯਾਯ ੯ । ਸ਼ਲੋਕ ੯੦ ॥

ਰਜਸ੍ਵਲਾ ਹੋਨ ਤੋਂ ਤਿੰਨ ਵਰ੍ਹੇ ਪਿੱਛੇ ਲੜਕੀ ਪਤੀ ਨੂੰ ਭਾਲੇ, ਅਰ ਜੇਹੜਾ ਪਤੀ ਅਪਨੇ ਤੁਲ ਹੋਵੇ ਉਹਦੇ ਨਾਲ ਵਿਆਹ ਕਰੇ, ਜਦ ਹਰ ਮਹੀਨੇ ਰਜਸ੍ਵਲਾ ਹੁੰਦੀ ਹੈ ਤਾਂ ਤਿੰਨਾਂ ਵਰ੍ਹਿਆਂ ਵਿਚ ੩੬ ਵੇਰੀ ਰਜਸ੍ਵਲਾ ਹੋ ਲੈਨ ਤੋਂ ਪਿਛੋਂ ਵਿਆਹ ਕਰਨਾ ਚਾਹੀਦਾ ਹੈ, ਇਸ ਤੋਂ ਪਹਿਲੇ ਨਹੀਂ ॥

**ਕਾਮਮਾਮਰਣਾਤ ਤਿਸ਼੍ਠੇਦ ਗ੍ਰਿਹੇ ਕੰਨਯਰਤੁਮਤਯਪਿ।**
**ਨ ਚੈਵੈਨਾਂ ਪ੍ਰਯੱਛੇਤੁ ਗੁਣਹੀਨਾਯਕਰਹਿਚਿਤ ॥**

ਮਨੁਸਮ੍ਰਿਤੀ ਅਧਯਾਯ ੯ । ਸ਼ਲੋਕ ੮੯ ॥

ਭਾਵੇਂ ਲੜਕਾ ਲੜਕੀ ਮਰਨ ਤੀਕ ਕੁਆਰੇ ਰਹਿਨ ਪਰੰਤੂ ਅਸਦ੍ਰਿਸ਼ ਅਰਥਾਤ ਜਿਨਾਂ ਦੇ ਗੁਣ, ਕਰਮ, ਸੁਭਾਵ ਇਕ ਦੂਜੇ ਨਾਲ ਨਾ ਮਿਲਨ ਉਨਾਂ ਦਾ ਵਿਆਹ ਕਦੇ ਨਹੀਂ ਹੋਨਾ ਚਾਹੀਦਾ ॥

ਇਸ ਥੋਂ ਸਿਧ ਹੋਇਆ ਕਿ ਉਪਰ ਲਿਖੇ ਹੋਏ ਸਮੇ ਤੋਂ ਪਹਿਲੇ ਯਾਂ ਅਸਦ੍ਰਿਸ਼ ਦਾ ਵਿਆਹ ਹੋਨਾ ਠੀਕ ਨਹੀਂ ਹੈ ॥

(ਪ੍ਰਸ਼ਨ) ਵਿਆਹ ਮਾਤਾ ਪਿਤਾ ਦੇ ਅਧੀਨ ਹੋਨਾ ਚਾਹੀਦਾ ਹੈ ਯਾਂ ਮੁੰਡੇ ਕੁੜੀ ਦੇ ਅਧੀਨ ॥

(ਉੱਤਰ) ਮੁੰਡੇ ਕੁੜੀ ਦੇ ਅਧੀਨ ਵਿਆਹ ਹੋਣਾ ਉੱਤਮ ਹੈ, ਜੇ ਕਦੀ ਮਾਤਾ ਪਿਤਾ ਵਿਆਹ ਕਰਨ ਦਾ ਵਿਚਾਰ ਕਰਨ ਤਾਂ ਵੀ ਮੁੰਡੇ ਕੁੜੀ ਦੀ ਮਰਜ਼ੀ ਬਗੈਰ ਨਹੀਂ ਹੋਣਾ ਚਾਹੀਦਾ, ਕਿਉਂ ਜੋ ਇਕ ਦੂਜੇ ਦੀ ਮਰਜ਼ੀ ਨਾਲ ਵਿਆਹ ਹੋਣ ਵਿਚ ਵਿਰੋਧ ਬਹੁਤ ਘਟ ਹੁੰਦਾ ਹੈ, ਅਰ ਸੰਤਾਨ ਵੀ ਉੱਤਮ ਹੁੰਦੀ ਹੈ, ਬਗੈਰ ਮਰਜ਼ੀ ਦੇ ਵਿਆਹ ਕੀਤੇ ਹੋਇਆਂ ਸਦਾ ਦਾ ਕਲੇਸ਼ ਹੀ ਬਣਿਆ ਰਹਿੰਦਾ ਹੈ, ਵਿਆਹ ਕਰਨ ਵਿਚ ਵਡਾ ਪ੍ਰਯੋਜਨ ਤਾਂ ਮੁੰਡੇ ਅਤੇ ਕੰਨਿਆਂ ਦਾ ਹੈ ਮਾਤਾ ਪਿਤਾ ਦਾ ਨਹੀਂ, ਕਿਉਂਕਿ ਉਨ੍ਹਾਂ ਵਿਚ ਪ੍ਰਸੰਨਤਾ ਰਹੇ ਤਾਂ ਉਨ੍ਹਾਂ ਨੂੰ ਹੀ ਸੁਖ ਅਤੇ ਝਗੜੇ ਵਿਚ ਉਨ੍ਹਾਂ ਨੂੰ ਹੀ ਦੁਖ ਹੁੰਦਾ ਹੈ ॥

**ਸੰਤੁਸ਼ਟੋ ਭਾਰਯਯਾ ਭਰਤਾ ਭਰਤ੍ਰਾ ਭਾਰਯਾ ਤਥੈਵਚ।**
**ਯਸਮਿੰਨੇਵ ਕੁਲੇ ਨਿਤਯੰ ਕਲਯਾਣੰ ਤਤ੍ਰ ਵੈ ਧ੍ਰੁਵਮ ॥**

ਮਨੁਸਮ੍ਰਿਤੀ। ਅਧਯਾਯ ੩। ਸ਼ਲੋਕ ੬੦ ॥

ਜੇਹੜੀ ਕੁਲ ਵਿਚ ਇਸਤ੍ਰੀ ਤੋਂ ਪੁਰੁਸ਼, ਅਰ ਪੁਰੁਸ਼ ਤੋਂ ਇਸਤ੍ਰੀ ਸਦਾ ਪ੍ਰਸੰਨ ਰਹਿੰਦੀ ਹੈ, ਉਸੇ ਕੁਲ ਵਿਚ ਆਨੰਦ, ਧਨ, ਅਰ ਯਸ਼ ਠਹਿਰਦਾ ਹੈ, ਅਰ ਜਿੱਥੇ ਝਗੜਾ ਲੜਾਈ ਹੁੰਦੀ ਹੈ ਉੱਥੇ ਦੁਖ, ਗਰੀਬੀ, ਅਰ ਨਿੰਦਿਆ ਡੇਰਾ ਲਾਉਂਦੀ ਹੈ, ਇਸ ਲਈ ਜੇਹੀ ਸ੍ਵਯੰਬਰ ਦੀ ਰੀਤ ਆਰਯਾਵਰਤ ਵਿਚ ਪਰੰਪਰਾ ਥੀਂ ਚਲੀ ਆਉਂਦੀ ਹੈ, ਉਸ ਰੀਤ ਨਾਲ ਵਿਆਹ ਕਰਨਾ ਹੀ ਉੱਤਮ ਹੈ ॥

ਜਦ ਇਸਤ੍ਰੀ ਪੁਰੁਸ਼ ਵਿਆਹ ਕਰਨਾ ਚਾਹੁਨ, ਤਦ ਵਿੱਦਯਾ, ਨਰਮ ਸੁਭਾਵ, ਰੂਪ, ਉਮਰ, ਬਲ, ਕੁਲ ਅਤੇ ਸ਼ਰੀਰ ਦਾ ਅੰਦਾਜ਼ ਠੀਕ ਠੀਕ ਹੋਣਾ ਚਾਹੀਦਾ ਹੈ। ਜਦ ਤੀਕ ਇਨ੍ਹਾਂ ਕੁਲਾਂ ਦਾ ਮੇਲ ਨਹੀਂ ਹੁੰਦਾ ਤਦ ਤੀਕ ਵਿਆਹ ਕਰਨ ਵਿਚ ਕੁਝ ਵੀ ਸੁਖ ਨਹੀਂ ਹੁੰਦਾ, ਅਰ ਨਾ ਹੀ ਬਾਲ ਅਵਸਥਾ ਵਿਚ ਵਿਆਹ ਕਰਨ ਥੀਂ ਸੁਖ ਹੁੰਦਾ ਹੈ ॥

**ਯੁਵਾ ਸੁਵਾਸਾਃ ਪਰਿਵੀਤ ਆਗਾਤ ਸਉ ਸ਼੍ਰੇਯਾਂਭਵਤਿ ਜਾਯਮਾਨਃ। ਤੰ ਧੀਰਾਸਃ ਕਵਯ ਉੰਨਯੰਤਿ ਸਾਧਯੋ ੜ ਮਨਸਾ ਦੇਵਯੰਤਃ ॥ ੧ ॥**

ਰਿਗ:। ਮੰਡਲ ੩। ਸੂਕਤ ੮। ਮੰਤ੍ਰ ੪ ॥

**ਆਧੇਨਵੋ ਧੁਨਯੰਤਾਮਸ਼ਿਸ਼੍ਵੀਃ ਸ਼ਬਰਦੁਘਾਃ ਸ਼ਸ਼ਯਾ ਅਪ੍ਰਦੁਗਧਾਃ। ਨਵ੍ਯਾਨਵ੍ਯਾ ਯੁਵਤਯੋ ਭਵੰਤੀਰਮੱਹ-**

ਦੇਵਾਨਾਮਸੁਰਤ੍ਵਮੇਕਮ ।੨। ਰਿਗ: । ਮੰ: ੩ । ਸੂਕਤ ੫੫। ਮੰਤ੍ਰ ੧੯

ਪੂਰਵੀਰਹੰ ਸ਼ਰਦ: ਸ਼ਸ਼੍ਰਮਾਣਾ ਦੋਸ਼ਾਵਸ੍ਤੋਰੁਸ਼ਸੋ ਜਰਯੰਤੀ: ਮਿਨਾਤਿਸ਼੍ਰਿਯੰ ਜਰਿਮਾਤਨੂਨਾਮਪਯੂਨੁ ਪਤਨੀਰ ਬ੍ਰਿ-ਸ਼ਣੋ ਜਗਮਯੁ: ॥ ੩ ॥ ਰਿਗ: ਮੰਡਲ ੧। ਸੂਕਤ ੧੭੯ ।ਮੰਤ੍ਰ ੧।

ਜੇਹੜੇ ਪੁਰੁਸ਼ ਨੇ ਚੰਗੀ ਤਰਾਂ ਨਾਲਜੰਵੂ ਅਰਥਾਤ ਬ੍ਰਹਚਰਯ ਦਾ ਸੇਵਨ ਕਰਕੇ ਉੱਤਮ ਸ਼ਿਖਛਾ ਅਤੇ ਵਿਦਯਾ ਪਾਈ ਹੋਵੇ,ਸੋਹਣੇ ਕਪੜੇ ਪਾਏ ਹੋਨ ਅਰ ਪੂਰਾ ਜੁਆਨ ਹੋਕੇ ਵਿਦਯਾ ਪਾਕਰ ਗ੍ਰਿਹਸਥ ਆਸ਼੍ਰਮ ਵਿਚ ਆਉਂਦਾ ਹੈ, ਓਹ ਦੂਜਾ ਵਿਦਯਾ ਦਾ ਜਨਮ ਪਾਇਆ ਹੋਇਆ ਬਹੁਤ ਕਰਕੇ ਸ਼ੋਭਾ ਵਾਲਾ ਅਤੇ ਮੰਗਲ ਦੇ ਕਰਨ ਵਾਲਾ ਹੁੰਦਾ ਹੈ, ਉਸ ਨੂੰ ਅਛੀ ਤਰਾਂ ਦੇ ਨਾਲ ਸੋਚ ਵਿਚਾਰ ਕਰਨ ਵਾਲੇ,ਅਤੇ ਮਨ ਕਰਕੇ ਵਿੱਦਯਾ ਦਾ ਵਾਧਾ ਚਾਹੁਨ ਵਾਲੇ ਅਤੇ ਧੀਰਯ-ਵਾਲੇ ਵਿਦਵਾਨ ਲੋਗ ਉਸਨੂੰ ਉੱਨਤੀ ਸ਼ੀਲ ਕਰਕੇ ਮਾਨ ਕਰਦੇ ਹਨ। ਅਰ ਜੇਹੜੇ ਬ੍ਰਹਮਚਰਯ ਅਤੇ ਵਿੱਦਯਾ, ਉਤਮ ਸ਼ਿਖਛਾ ਦੇ ਧਾਰਣ ਕੀਤੇ ਬਿਨਾ ਅਥਵਾ ਬਾਲ ਅਵਸਥਾ ਵਿਚ ਵਿਆਹ ਕਰਦੇ ਹਨ ਓਹ ਇਸਤ੍ਰੀ ਪੁਰੁਸ਼ ਨਸ਼ਟ ਹੋਕੇ ਵਿਦਵਾਨਾਂ ਵਿਚ ਮਾਨ ਨੂੰ ਨਹੀਂ ਪਾਉਂਦੇ॥ ੧ ॥

ਜੇਹੜੀ ਗਊ ਕਿਸੇ ਨੇ ਨਹੀਂ ਚੋਈ ਉਨਾਂ ਵਰਗੀ ਅਰਥਾਤ ਕੁਆਰੀ ਬਾਲ ਅਵਸਥਾ ਤੋਂ ਰਹਤ, ਸਾਰੇ ਤਰਾਂ ਦੇ ਉਤਮ ਵਿਹਾਰਾਂ ਨੂੰ ਪੂਰਾਕਰਨਵਾਲੀ ਕੁਮਾਰ ਅਵਸਥਾ ਲੰਘੀ ਹੋਈ ਨਵੀਂ ਸ਼ਿਖਛਾ ਪਾਈ ਹੋਈ ਅਤੇ ਭਰ ਜੁਆਨ ਮੁਟਿਆਰ ਇਸਤ੍ਰੀਆਂ ਉਨ੍ਹਾਂ ਵਿਦਵਾਨਾਂਵਾਗੂੰ ਜਿਨ੍ਹਾਂ ਨੇ ਨਿਯਮ ਪੂਰਵਕ ਪੂਰਾ ਬ੍ਰਹਮਚਰਯ ਕੀਤਾ ਹੈ, ਅਦੁਤੀ ਗਿਆਨਵਾਨ ਜਿਨ੍ਹਾਂ ਦੀ ਬੁਧ ਉੱਜਲ ਹੋਵੇ, ਜੁਆਨ ਪਤੀਆਂ ਨੂੰ ਪ੍ਰਾਪਤ ਕਰਕੇ ਗਰਭ ਧਾਰਣ ਕਰਨ। ਕਦੇ ਭੁਲ ਕੇਵੀ ਬਾਲ ਅਵਸਥਾਵਿੱਚ ਪੁਰਸ਼ ਦਾ ਮਨ ਕਰਕੇ ਵੀ ਧਿਆਨ ਨ ਕਰਨ, ਕਿਉਂ ਕਿ ਏਹੋ ਕਰਮ ਏਸ ਲੋਕ ਅਤੇ ਪਰਲੋਕ ਦੇ ਸੁਖ ਦਾ ਸਾਧਨ ਹੈ, ਬਾਲ ਅਵਸਥਾ ਦੇ ਵਿਆਹ ਨਾਲ ਜਿੱਨਾਂ ਪੁਰਸ਼ਾਂ ਦਾ ਨਾਸ਼ ਹੁੰਦਾ ਹੈ ਉਸ ਤੋਂ ਵਧੀਕ ਇਸਤ੍ਰੀ ਦਾ ਨਾਸ਼ ਹੁੰਦਾ ਹੈ॥ ੨ ॥

ਜਿਸ ਤਰਾਂ ਫੁਰਤੀ ਨਾਲ ਅਤਯੰਤ ਕੰਮ ਕਾਜ ਕਰਨ ਵਾਲੇ ਅਤੇ ਵੀਰਯ ਸਿੰਚਨ ਦੇ ਸਮਰਥ ਭਰ ਜੁਆਨ ਪੁਰਸ਼ ਉਨਾਂ ਇਸਤ੍ਰੀਆਂ ਨੂੰ ਜਿਹੜੀਆਂ ਜੁਆਨਾਂ ਨੂੰ ਪਿਆਰੀਆਂ ਹਨ ਪ੍ਰਾਪਤ ਕਰਕੇ ਪੂਰੇ ਸੌ ਵਰਹੇ ਦੀ ਯਾ ਉਸਥੋਂ ਵਧਉਮਰ ਨੂੰ ਆਨੰਦ ਨਾਲ ਭੋਗਦੇ ਅਰ ਪੁਤ੍ਰ ਪੋਤ੍ਰੇ ਆਦੀ ਦੇ ਨਾਲ ਰਲੇ ਮਿਲੇ ਰਹਿੰਦੇ ਹਨ ਉਸੇ ਤਰਾਂ ਇਸਤ੍ਰੀਪੁਰੁਸ਼ ਸਦਾ ਵਰਤਿਆ ਕਰਨ। ਜਿਸਤਰਾਂ

ਸਰਦੀਦੀ ਰੁੱਤਾਂ ਜੇਹੜੀਆਂ ਪਹਲੋਂ ਲੰਘ ਚੁਕੀਆਂ ਹਨ ਬੁਢੇਪੇ ਨੂੰ ਲਿਆਉਨ ਵਾਲੇ ਹੁੰਦੇ ਹਨ, ਪ੍ਰਾਤਾਕਾਲ ਦੇ ਵੇਲਿਆਂ ਨੂੰ ਰਾਤ ਅਤੇ ਦਿਨ ਅਰ ਸ਼ਰੀਰ ਦੀ ਸ਼ੋਭਾਨੂੰ ਬਹੁਤ ਬੁਢੇਪਾ ਦੂਰ ਕਰਦਿੰਦਾ ਹੈ. ਉਸੇਤਰਾਂ ਮੈਂ ਇਸਤ੍ਰੀ ਯਾ ਪੁਰੁਸ਼ ਚੰਗੀ ਤਰਾਂ ਬ੍ਰਹਮਚਰਯ ਕਰਕੇ ਵਿੱਦ੍ਯਾ, ਸ਼ਿਖ੍ਛਾ, ਅਰ ਸ਼ਰੀਰ ਅਤੇ ਆਤਮਾ ਦੇ ਬਲ ਅਰ ਜੁਆਨੀ ਨੂੰ ਪਾਕੇ ਵਿਆਹ ਕਰਾਂ। ਏਸ ਤੋਂ ਵਿਰੁੱਧ ਕਰਨਾ ਵੇਦ ਦੇ ਵਿਰੁੱਧ ਹੈ, ਅਰ ਕਦੀ ਵੀ ਸੁਖ ਦੇਨਵਾਲਾ ਵਿਆਹ ਨਹੀਂ ਹੁੰਦਾ ॥ ੩ ॥

ਜਦ ਤਕ ਏਸ ਤਰਾਂ ਨਾਲ ਸਬ ਰਿਸ਼ੀ, ਮੁਨੀ, ਰਾਜਾ, ਮਹਾਰਾਜਾ ਆਰਯ ਲੋਗ ਬ੍ਰਹਮਚਰਯ ਦੁਆਰਾ ਵਿਦ੍ਯਾ ਪੜ੍ਹਕੇ ਹੀ ਸ੍ਵਯੰਬਰ ਕਰਦੇ ਸਨ, ਤਦ ਤਕ ਏਸ ਦੇਸ਼ ਦੀ ਸਦਾ ਉੱਨਤੀ ਹੁੰਦੀ ਸੀ, ਜਦ ਥੀਂ ਬ੍ਰਹਮਚਰਯ ਦਾ ਨਾ ਕਰਨਾ ਅਤੇ ਵਿੱਦ੍ਯਾ ਦੇ ਨਾ ਪੜ੍ਹਨ ਨਾਲ ਛੋਟੀ ਉਮਰ ਵਿੱਚ ਪਰਾਧੀਨ ਅਰਥਾਤ ਮਾਂ ਪਿਉ ਦੇ ਅਧੀਨ ਵਿਆਹ ਹੋਨ ਲੱਗਾ ਤਦ ਥੀਂ ਧੀਰੇ ਧੀਰੇ ਆਰਯਾਵਰਤ ਦੇਸ਼ ਦੀ ਹਾਨੀ ਹੁੰਦੀ ਆਈ ਹੈ, ਏਸ ਕਰਕੇ ਏਸ ਦੁਸ਼ਟ ਕੰਮ ਨੂੰ ਛੱਡਕੇ ਸੱਜਨ ਲੋਗਉੱਪਰ ਲਿਖੀ ਰੀਤਨਾਲ ਸ੍ਵਯੰਬਰਵਿਆਹਕੀਤਾਕਰਨ ॥

ਸੋ ਵਿਆਹ ਅਪਨੇ ਅਪਨੇ ਵਰਣ ਦੇ ਅਨੁਕੂਲ ਕਰਨ, ਅਰ ਵਰਣ ਵਿਵਸਥਾ ਵੀ ਗੁਣ, ਕਰਮ ਸੁਭਾਉ ਦੇ ਅਨੁਸਾਰ ਹੋਨੀ ਚਾਹੀਦੀ ਹੈ ॥

(ਪ੍ਰਸ਼ਨ) ਕੀ ਜੇਹਦੀ ਮਾਂ ਬ੍ਰਾਹਮਣੀ ਪਿਉ ਬ੍ਰਾਹਮਣ ਹੋਵੇ ਓਹ ਬ੍ਰਾਹਮਣ ਹੁੰਦਾ ਹੈ, ਯਾ ਜਿਸਦੇ ਮਾਂ ਪਿਉ ਦੂਜੇ ਵਰਣ ਦੇ ਹੋਨ ਕੀ ਉਨਾਂ ਦੀ ਸੰਤਾਨ ਕਦੀ ਬ੍ਰਾਹਮਣ ਹੋ ਸਕਦੀ ਹੈ ?

(ਉੱਤਰ) ਹਾਂ ਢੇਰ ਸਾਰੇ ਹੁੰਦੇ ਹੀ ਰਹੇ ਹਨ, ਹੁਨ ਵੀ ਅਰ ਅੱਗੇ ਨੂੰ ਵੀ ਹੋਨਗੇ ਜਿਸਤਰਾਂ ਛਾਂਦੋਗ ਉਪਨਿਸ਼ਦ ਵਿਚ ਜਾਵਾਲ ਰਿਸ਼ੀ ਅਗਿਆਤ ਕੁਲ, ਮਹਾਂਭਾਰਤ ਵਿਚ ਵਿਸ਼੍ਵਾਮਿਤ੍ਰ ਖਛਤ੍ਰੀ ਵਰਣ ਅਰ ਮਾਤੰਗਰਿਸ਼ੀ ਚੰਡਾਲ ਕੁਲ ਥੀਂ ਬ੍ਰਾਹਮਣ ਹੋਏ ਸਨ ਹੁਨ ਵੀ ਜੇਹੜਾ ਉੱਤਮ ਵਿੱਦ੍ਯਾ ਅਤੇ ਉੱਤਮ ਸੁਭਾਉ ਵਾਲਾ ਹੈ ਓਹ ਬ੍ਰਾਹਮਣ ਹੋਨ ਦੇ ਯੋਗ, ਮੂਰਖ ਸ਼ੂਦ੍ਰ ਹੋਨ ਦੇ ਯੋਗ ਹੁੰਦਾ ਹੈ, ਅਰ ਉਸੇ ਤਰਾਂ ਨਾਲ ਅੱਗੇ ਵੀ ਹੋਵੇਗਾ ॥

(ਪ੍ਰਸ਼ਨ) ਭਲਾ ਜੇਹੜਾ ਰਜ ਵੀਰਯ ਥੀਂ ਸ਼ਰੀਰ ਬਨਿਆ ਹੈ ਓਹ ਵਟਕੇ ਦੂਜੇ ਵਰਣ ਦੇ ਯੋਗ ਕੀਕਨ ਹੋ ਸਕਦਾ ਹੈ ?

(ਉਤਰ) ਰਜ ਵੀਰਯ ਦੇ ਯੋਗ ਥੀਂ ਬ੍ਰਾਹਮਣਦਾ ਸ਼ਰੀਰ ਨਹੀਂ ਹੁੰਦਾਕਿੰਤੂ।

**ਸ੍ਵਾਧ੍ਯਾਯੇਨ ਜਪੈਰਹੋਮੈਸਤ੍ਰੈਵਿਦ੍ਯੇਨੇਜ੍ਯਯਾ ਸੁਤੈਃ।**
**ਮਹਾਯਜ੍ਞੈਸ਼੍ਚ ਯਜ੍ਞੈਸ਼੍ਚ ਬ੍ਰਾਹਮੀਯੰ ਕ੍ਰਿਯਤੇ ਤਨੁਃ।**

ਮਨੁਸਮ੍ਰਿਤੀ ਅਧ੍ਯਾਯ ੨। ਸ਼ਲੋਕ ੨੮।

ਇਸ ਦਾ ਅਰਥ ਪਹਲੋਂ ਵੀ ਕਰ ਆਏ ਹਾਂ, ਹੁਨ ਐਥੇ ਵੀ ਸੰਖਛੇਪ ਨਾਲ ਕਰਨੇ ਹਾਂ, ਪੜ੍ਹਨੇ ਪੜ੍ਹਾਨੇ, ਵਿਚਾਰ ਕਰਨੇ, ਕਰਾਨੇ, ਨਾਨਾ ਵਿਧ ਹੋਮ ਦਾ ਕਰਨਾ, ਸੰਪੂਰਣ ਵੇਦਾਂ ਨੂੰ ਸ਼ਬਦਾਰਥ, ਸੰਬੰਧ ਅਤੇ ਸੁਰਾਂ ਦੇ ਉੱਚਾਰਣ ਕਰਕੇ ਪੜ੍ਹਨ, ਪੜ੍ਹਾਨ ਨਾਲ, ਪੂਰਣਮਾਸੀ ਇਸ਼ਟੀ ਆਦੀ ਜਿਨ੍ਹਾਂ ਦਾ ਵਰਣਨ ਪਹਲੋਂ ਕੀਤਾ ਗਿਆ ਹੈ ਉਨ੍ਹਾਂ ਦੇ ਕਰਨੇ, ਧਰਮ ਦੇ ਅਨੁਸਾਰ ਸੰਤਾਨ ਉਤਪੰਨ ਕਰਨਾ ਬ੍ਰਹਮਯੱਗ, ਦੇਵਯੱਗ, ਪਿਤ੍ਰੀਯੱਗ, ਵੈਸ਼੍ਵਦੇਵ ਯੱਗ, ਅਰ ਅਤਿਥੀ ਯੱਗ ਜਿਨ੍ਹਾਂ ਦਾ ਵਰਣਨ ਪਹਲੋਂ ਆ ਚੁਕਿਆ ਹੈ, ਅਗਨਿਸ਼ਟੋਮ ਆਦੀ ਯੱਗ, ਵਿਦਵਾਨਾਂ ਦਾ ਸੰਗ, ਸਤਕਾਰ, ਸੱਚ ਬੋਲਨਾ ਪਰਉਪਕਾਰ ਆਦੀ ਸਤ ਕਰਮ, ਅਤੇ ਸੰਪੂਰਣ* ਸ਼ਿਲਪ ਵਿੱਦਯਾ ਆਦੀ ਪੜ੍ਹਕੇ ਦੁਸ਼੍ਟਾਚਾਰ ਛੱਡਕੇ ਸ੍ਰੇਸ਼੍ਟਾਚਾਰ ਦੇ ਕਰਨ ਨਾਲ ਏਹ ਸ਼ਰੀਰ ਬ੍ਰਾਹਮਣ ਦਾ ਬਨਦਾ ਹੈ ॥

ਕੀ ਇਸ ਸ਼ਲੋਕ ਨੂੰ ਤੁਸੀਂ ਨਹੀਂ ਮੰਨਦੇ ? ਮੰਨਦੇ ਹਾਂ। ਫੇਰ ਕਿਉਂ ਰਜ ਵੀਰਯ ਦੇ ਯੋਗ ਥੀਂ ਵਰਣ ਵਿਵਸਥਾ ਨੂੰ ਮੰਨਦੇ ਹੋ ? ਮੈਂ ਅਕੱਲਾ ਤਾਂ ਨਹੀਂ ਮੰਨਦਾ ਕਿੰਤੂ ਬਹੁਤੇ ਲੋਗ ਪਰੰਪਰਾ ਥੀਂ ਅਜੇਹਾ ਹੀ ਮੰਨਦੇ ਹਨ॥

(ਪ੍ਰਸ਼ਨ) ਕੀ ਤੁਸੀਂ ਪਰੰਪਰਾ ਦਾ ਵੀ ਖੰਡਨ ਕਰੋਗੇ ?

(ਉੱਤਰ) ਨਹੀਂ, ਪਰੰਤੂ ਤੁਹਾਡੀ ਉਲਟੀ ਸਮਝ ਨੂੰ ਨਹੀਂ ਮੰਨਦੇ ਅਤੇ ਉਸਦਾ ਖੰਡਨ ਵੀ ਕਰਦੇ ਹਾਂ॥

(ਪ੍ਰਸ਼ਨ) ਸਾਡੀ ਉਲਟੀ ਅਤੇ ਤੁਹਾਡੀ ਸਿੱਧੀ ਸਮਝ ਹੈ, ਇਸ ਵਿਚ ਕੀ ਪ੍ਰਮਾਣ ਹੈ ?

(ਉੱਤਰ) ਏਹੋ ਪ੍ਰਮਾਣ ਹੈ ਕਿ ਜੇਹੜੀ ਤੁਸੀਂ ਪੰਜਾਂ ਸਤਾਂ ਪੀੜ੍ਹੀਆਂ ਦੀਆਂ ਰੀਤਾਂ ਨੂੰ ਸਨਾਤਨ ਵਿਹਾਰ ਮੰਨਦੇ ਹੋ, ਅਰ ਅਸੀਂ ਵੇਦ ਤਥਾ ਸ੍ਰਿਸ਼ਟੀ ਦੇ ਮੁੱਢ ਥੀਂ ਹੁਨ ਤੀਕਨ ਨੂੰ ਪਰੰਪਰਾ ਮੰਨਦੇ ਹਾਂ, ਵੇਖੋ ਜੇਹੜਾ ਪਿਉ ਚੰਗਾ ਉਸਦਾ ਪੁਤ ਮੰਦਾ, ਅਰ ਜੇਹੜਾ ਪੁਤ ਚੰਗਾ ਉਸਦਾ ਪਿਉ ਮੰਦਾ ਤਥਾ ਕਦੇ ਦੋਨੋਂ ਹੀ ਚੰਗੇ ਯਾਂ ਮੰਦੇ ਵੇਖਨ ਵਿੱਚ ਆਉਂਦੇ ਹਨ, ਇਸ ਕਰਕੇ ਤੁਸੀਂ ਲੋਗ ਭ੍ਰਮ ਜਾਲ ਵਿਚ ਪਏ ਹੋਏ ਹੋ। ਵੇਖੋ ਮਨੂ ਮਹਾਰਾਜ ਨੇ ਕੀ ਕਿਹਾ ਹੈ :—

**ਯੇਨਾਸਯ ਪਿਤਰੋ ਯਾਤਾ ਯੇਨ ਯਾਤਾਃ ਪਿਤਾਮਹਾਃ।**
**ਤੇਨ ਯਾਯਾਤਸਤਾਂ ਮਾਰਗੰ ਤੇਨ ਗੱਛਨ ਰਿਸ਼ਯਤੇ ॥**

ਮਨੁਸਮ੍ਰਿਤੀ। ਅਧਯਾਯ ੪। ਸ਼ਲੋਕ ੧੭੮ ॥

ਜਿਸ ਰਾਹ ਥੋਂ ਇਹਦੇ ਪਿਉ ਦਾਦੇ ਚੱਲੇ ਹੋਨ ਉਸੇ ਰਾਹ ਵਿਚ ਸੰਤਾਨ

*ਤਰਾਂ ਤਰਾਂ ਦੇ ਕਾਰੀਗਰੀ ਦੇ ਕੰਮ, ਅਤੇ ਕਲਾ ਦਾ ਬਨਾਨਾ, ਅਰ ਉਨ੍ਹਾਂ ਥੀਂ ਕੰਮ ਲੈਨਾ॥

ਵੀ ਚਲਨ ਪਰੰਤੂ ਸਿੱਧੇ ਰਾਹ ਤੇ ਚੱਲਨ ਵਾਲੇ ਪਿਉ ਦਾਦੇ ਦੇ ਹੋਨ ਤਾਂ ਉਨ੍ਹਾਂ ਦੇ ਰਾਹ ਤੇ ਚੱਲੇ, ਅਰ ਜੇ ਪਿਉ ਦਾਦਾ ਦੁਸ਼ਟ ਹੋਨ ਤਾਂ ਉਨ੍ਹਾਂ ਦੇ ਰਾਹ ਵਿੱਚ ਕਦੇ ਨ ਚੱਲਨ, ਕਿਉਂਕਿ ਉੱਤਮ ਧਰਮਾਤਮਾ ਪੁਰੁਸ਼ਾਂ ਦੇ ਰਾਹ ਵਿੱਚ ਚੱਲਨ ਥੀਂ ਦੁਖ ਕਦੇ ਨਹੀਂ ਹੁੰਦਾ, ॥

ਇਸਨੂੰ ਤੁਸੀਂ ਮੰਨਦੇ ਹੋ ਯਾ ਨਹੀਂ ? ਹਾਂ ਹਾਂ ਮੰਨਦੇ ਹਾਂ, ਅਰ ਵੇਖੋ ਜੋਹੜੀ ਪਰਮੇਸ਼ੂਰ ਦੀ ਪ੍ਰਕਾਸ਼ ਕੀਤੀ ਹੋਈ ਵੇਦ ਦੀ ਬਾਤ ਹੈ ਓਹ ਸਨਾਤਨ, ਅਰ ਜੇਹੜੀ ਉਸ ਤੋਂ ਵਿਰੁਧ ਹੈ ਉਹ ਸਨਾਤਨ ਕਦੀ ਨਹੀਂ ਹੋ ਸਕਦੀ, ਇਸੇ ਤਰਾਂ ਨਾਲ ਸਭ ਲੋਕਾਂ ਨੂੰ ਮੰਨਨਾ ਚਾਹੀਦਾ ਹੈ ਯਾ ਨਹੀਂ ? ਜਰੂਰ ਚਾਹੀਦਾ ਹੈ, ਜੇ ਕੋਈ ਇਹ ਨਾ ਮੰਨੇ ਤਾਂ ਉਹਨੂੰ ਪੁਛਨਾ ਚਾਹੀਦਾ ਹੈ ਕਿ ਕਿਸੇ ਦਾ ਪਿਉ ਗਰੀਬ ਹੋਵੇ ਅਰ ਉਸ ਦਾ ਪੁਤ ਦੌਲਤ ਵਾਲਾ ਹੋਵੇ ਤਾਂ ਕੀ ਓਹ ਅਪਨੇ ਪਿਉ ਦੀ ਗਰੀਬੀ ਦੇ ਕਾਰਨ ਰੁਪਏ ਨੇ ਸੁਟ ਦੇਵੇ,ਕੀ ਜੇਹਦਾ ਪਿਉ ਅੱਨ੍ਹਾ ਹੋਵੇ ਓਹਦਾ ਪੁਤ ਵੀ ਅਪਨੀਆਂ ਅੱਖਾਂ ਨੂੰ ਫੋੜ ਸੁਟੇ, ਜੇਹਦਾ ਪਿਉ ਕੁਕਰਮੀ ਹੋਵੇ ਕੀ ਉਹਦਾ ਪੁਤ ਵੀ ਕੁਕਰਮ ਹੀ ਕਰੇ ? ਨਹੀਂ ਨਹੀਂ ਕਿੰਤੂ ਜੇਹੜੇ ਜੇਹੜੇ ਪੁਰਸ਼ਾਂ ਦੇ ਉੱਤਮ ਕਰਮ ਹੋਨ ਉਨ੍ਹਾਂ ਦਾ ਕਰਨਾ, ਅਤੇ ਖੋਟੇ ਕਰਮਾਂ ਦਾ ਤਿਆਗ ਕਰ ਦੇਨਾ ਸਾਰਿਆਂ ਨੂੰ ਬੜਾ ਜ਼ਰੂਰੀ ਹੈ ॥

ਜੇਹੜਾ ਰਜ ਵੀਰਜ ਦੇ ਯੋਗ ਥੀਂ ਵਰਨ ਆਸ਼੍ਰਮ ਵਿਵਸਥਾ ਮੰਨੇ ਅਤੇ ਗੁਣ ਕਰਮਾਂ ਦੇ ਯੋਗ ਥੀਂ ਨਾ ਮੰਨੇ ਤਾਂ ਉਸਨੂੰ ਪੁੱਛਨਾ ਚਾਹੀਦਾ ਹੈ, ਕਿ ਜੇਹੜਾ ਅਪਨੇ ਵਰਨ ਨੂੰ ਛੱਡਕੇ ਨੀਚ ਚੰਡਾਲ ਅਥਵਾ ਕਿਰਾਨੀ, ਮੁਸਲਮਾਨ ਹੋਗਿਆ ਹੋਵੇ ਤਾਂ ਓਸਨੂੰ ਬ੍ਰਾਹਮਣ ਕਿਉਂ ਨਹੀਂ ਮੰਨਦੇ ਹੋ ? ਐਥੇ ਇਹੋ ਹੀ ਕਹੋਗੇ ਕਿ ਉਸਨੇ ਬ੍ਰਾਹਮਣ ਦੇ ਕੰਮ ਛਡ ਦਿਤੇ ਏਸ ਕਰਕੇ ਓਹ ਬ੍ਰਾਹਮਣ ਨਹੀਂ ਹੈ, ਏਸ ਥੋਂ ਏਹ ਵੀ ਸਿਧ ਹੁੰਦਾ ਹੈ ਕਿ ਜੇਹੜੇ ਬ੍ਰਾਹਮਣ ਆਦੀ ਉੱਤਮ ਕਰਮ ਕਰਦੇ ਹਨ ਉਹ ਹੀ ਬ੍ਰਾਹਮਣ ਆਦੀ, ਅਰ ਜੇਹੜਾ ਨੀਚ ਵੀ ਉੱਤਮ ਵਰਨ ਦੇ ਗੁਣ, ਕਰਮ, ਸੁਭਾਉ ਵਾਲਾ ਹੋਵੇ ਤਾਂ ਉਸਨੂੰ ਵੀ ਉੱਤਮ ਵਰਨ ਵਿਚ, ਅਤੇ ਜੇਹੜਾ ਉੱਤਮ ਵਰਨ ਵਾਲਾ ਹੋਕੇ ਨੀਚ ਕੰਮ ਕਰੇ ਤਾਂ ਉਸਨੂੰ ਨੀਚ ਵਰਨ ਵਿਚ ਜਰੂਰ ਗਿਨਨਾ ਚਾਹੀਦਾ ਹੈ । (ਪ੍ਰਸ਼ਨ) :—

**ਬ੍ਰਾਹਮਣੋਸਯ ਮੁਖਮਾਸੀਦਬਾਹੂ ਰਾਜਨਯਃ ਕ੍ਰਿਤਃ ।**
**ਊਰੂ ਤਦਸਯ ਯਦ੍ਵੈਸ਼ਯਃ ਪਦਭ੍ਯਾਗੁਂ ਸ਼ੂਦ੍ਰੋ ਅਜਾਯਤ ॥**

ਯਜੁਰਵੇਦ ਅਧਯਾਯ ੩੧ ਮੰਤ੍ਰ ੧੧

ਇਸ ਦਾ ਅਰਥ ਏਹ ਹੈ ਬ੍ਰਾਹਮਣ ਈਸ਼੍ਵਰ ਦੇ ਮੂੰਹ ਥੀਂ, ਖੱਤ੍ਰੀ ਬਾਹਾਂ ਥੀਂ, ਵੈਸ਼ ਪੱਟਾਂ ਥੀਂ ਅਤੇ ਸ਼ੂਦ੍ਰ ਪੈਰਾਂ ਥੀਂ ਉਤਪੰਨ ਹੋਏ ਹਨ, ਏਸ ਕਰਕੇ ਜਿਸ ਤਰਾਂ ਨਾਲ ਮੂੰਹ ਬਾਹਾਂ ਨਹੀਂ ਹੁੰਦਾ ਅਤੇ, ਬਾਹਾਂ ਮੂੰਹ ਨਹੀਂ ਹੁੰਦੀਆਂ,

ਉਸੇ ਤਰਾਂ ਬ੍ਰਾਹਮਣ ਖੱਛਤ੍ਰੀ ਨਹੀਂ ਅਤੇ ਖੱਛਤ੍ਰੀ ਆਦੀ ਬ੍ਰਾਹਮਣ ਨਹੀਂ ਹੋਸਕਦੇ ਹਨ ॥

(ਉੱਤਰ) ਏਸ ਮੰਤ੍ਰ ਦਾ ਅਰਥ ਜੇਹੜਾ ਤੁਸਾਂ ਕੀਤਾ ਓਹ ਠੀਕ ਨਹੀਂ, ਕਿਉਂਕਿਐਥੇ ਪੁਰੁਸ਼ ਅਰਥਾਤ ਨਿਰਾਕਾਰ, ਵਿਆਪਕ ਪਰਮਾਤਮਾ ਦੀ * ਅਨੁ-ਵ੍ਰਿਤੀ ਹੈ, ਜਦ ਓਹ ਨਿਰਾਕਾਰ ਹੈ ਤਾਂ ਉਸਦੇ ਮੂਹ ਆਦੀ ਅੰਗ ਨਹੀਂ ਹੋਸਕਦੇ, ਜੇ ਮੂਹ ਆਦੀ ਅੰਗਾਂ ਵਾਲਾ ਹੋਵੇ ਤਾਂ ਉਹ ਪੁਰੁਸ਼ ਅਰਥਾਤ ਵਿਆਪਕ ਨਹੀਂ ਅਰ ਜੇਹੜਾ ਵਿਆਪਕ ਨਹੀਂ ਉਹ ਸਰਵਸ਼ਕਤੀਮਾਨ ਜਗਤ ਦੇਬਨਾਨ ਪਾਲਨ ਅਤੇ ਪ੍ਰਲੈ ਕਰਨ ਵਾਲਾ ਜੀਵਾਂ ਦੇ ਪੁਨ ਪਾਪਾਂ ਦੀ ਵਿਵਸਥਾ ਕਰਨੇ ਵਾਲਾ, ਸਰਵੱਗ ਆਤਮਾ ਮਰਨ ਤੋਂ ਰਹਿਤਆਦੀ ਵਿਸ਼ੇਸ਼ਣਾਂ ਵਾਲਾ ਨਹੀਂ ਹੋ ਸਕਦਾ, ਏਸ ਲਈ ਏਸਦਾ ਏਹ ਅਰਥ ਹੈ ਕਿ ਜੇਹੜੇ ਪੂਰਣ ਵਯਾਪਕ ਪਰਮਾ-ਤਮਾ ਦੀ ਸ੍ਰਿਸ਼ਟੀ ਵਿਚ ਮੂਹ ਵਾਂਗਣ ਸਭ ਦੇ ਵਿਚ ਮੁਖ (ਉੱਤਮ) ਹਨ ਓਹ ਬ੍ਰਾਹਮਣ, ਸ਼ਤਪਥ ਬ੍ਰਾਹਮਣ ਗ੍ਰੰਥਦੇ ਲੇਖ 'ਬਾਹੁਰ ਵੈ ਬਲੰ ਬਾਹੁਰ ਵੈਵੀਰਯਮ' ਅਨੁਸਾਰ ਬਲ, ਵੀਰਯ ਦਾ ਨਾਮ ਬਾਹੁ ਹੈ, ਓਹ ਜੇਹਦੇ ਵਿਚ ਵਧੀਕ ਹੋਵੇ ਸੋ ਖੱਛਤ੍ਰੀ, ਲਕ ਦੇ ਹੇਠਲੇ ਅਤੇ ਗੋਡਿਆਂਦੇ ਉਪਰਲੇਭਾਗਦਾ ਨਾਮ ਉਰੂਹੈ, ਜੇਹੜਾ ਸਭ ਪਦਾਰਥਾਂ ਅਤੇ ਸਾਰੇਦੇਸ਼ਾਂ ਵਿਚ ਉਰੂਦੇ ਬਲਨਾਲ ਜਾਵੇ ਆਵੇ ਯਾਤ੍ਰਾ ਕਰੇ ਉਹ ਵੈਸ਼ਯ ਅਰ ਜੇਹੜਾ ਪੈਰ ਦੇ ਅਰਥਾਤ ਹੇਠਲੇ ਅੰਗ ਵਾਂਗੂ ਮੂਰਖਤਾ ਗੁਣ ਵਾਲਾਹੋਵੇ ਉਹ ਸ਼ੂਦ੍ਰ ਹੈ, ਇਕ ਹੋਰ ਜਗਾ ਵੀ ਸ਼ਤਪਥ ਬ੍ਰਾਹਮਣ ਆਦੀ ਗ੍ਰੰਥਾਂ ਵਿਚ ਇਸੇ ਮੰਤ੍ਰ ਦਾ ਏਹੀ ਅਰਥ ਕੀਤਾ ਹੈ। ਜੀਕਨ :—'ਯਸਮਾਦੇਤੇ ਮੁਖਯਾ-ਸਤਸਮਾਨਮੁਖਤੋਹਯਸ੍ਰਿਜਯੰਤ ਇਤਯਾਦੀ'। ਜਿਸ ਕਰਕੇ ਇਹ ਮੁੱਖ (ਸਰਦਾਰ) ਹਨ ਏਸ ਲਈ ਮੁਖ ਥੋਂ ਉਤਪੰਨ ਹੋਏ। ਇਹ ਗਲ ਤਾਂ ਬਰਾਬਰ ਘਟਦੀ ਹੈ, ਅਰਥਾਤ ਜਿਸ ਤਰਾਂ ਮੂਹ ਸਭ ਅੰਗਾਂ ਵਿਚ ਸ੍ਰੇਸ਼ਟ ਹੈ। ਉਸ ਤਰਾਂ ਪੂਰੀ ਵਿਦਯਾ ਅਤੇ ਉੱਤਮ ਗੁਣ, ਕਰਮ, ਸੁਭਾਉ ਦੇ ਰੱਖਨ ਕਰਕੇ ਮਨੁਸ਼ ਜਾਤੀ ਵਿਚ ਜੇਹੜਾ ਉਤਮ ਹੈ ਓਹ ਬ੍ਰਾਹਮਣ ਕਹਾਉਂਦਾ ਹੈ, ਜਦ ਪਰਮੇਸ਼ੁਰ ਦੇ ਨਿਰਾਕਾਰ ਹੋਨ ਕਰਕੇ ਮੂਹ ਆਦੀ ਅੰਗ ਹੀ ਨਹੀਂ ਹਨ ਤਾਂ ਮੂਹ ਥੋਂ ਉਤਪੰਨ ਹੋਨਾ ਹੋ ਨਹੀਂ ਸਕਦਾ, ਜਿਸ ਤਰਾਂ ਕਿ ਸੇਢ ਇਸਤ੍ਰੀ ਆਦੀ ਦੇ ਪੁਤ੍ਰ ਦਾ ਵਿਅਹ ਹੋਨਾ, ਅਰ ਜੇ ਮੂਹ ਆਦੀ ਅੰਗਾਂ ਥੀਂ ਬ੍ਰਾਹਮਣ ਆਦੀ ਉਤਪੰਨ ਹੁੰਦੇ ਤਾਂ ਉਪਾਦਾਨ ਕਾਰਣ ਵਾਂਗੂ ਬ੍ਰਾਹਮਣ ਆਦੀ ਦੀ ਸ਼ਕਲ ਜਰੂਰ ਹੁੰਦੀ, ਜਿਸ ਤਰਾਂ ਮੂਹ ਦੀ ਸ਼ਕਲ ਗੋਲਮੋਲ ਹੈ, ਉਸੇ ਤਰਾਂ ਉਨਾਂ ਦੇ ਸ਼ਰੀਰ ਦੀ ਸ਼ਕਲ ਵੀ ਮੂਹ ਵਰਗੀ ਗੋਲਮੋਲ ਹੋਨੀ ਚਾਹੀਦੀ ਹੈ, ਖਛਤ੍ਰੀਆਂ ਦੇ ਸ਼ਰੀਰ ਬਾਹਾਂ ਵਰਗੇ, ਵੈਸ਼ਾਂ ਦੇ ਪੱਟ ਵਰਗੇ, ਅਰ ਸ਼ੂਦ੍ਰਾਂ ਦੇ ਸ਼ਰੀਰ ਪੈਰ ਦੀ ਸ਼ਕਲ

* ਓਹਦਾ ਵਰਣਨ ਪਿਛੋਂ ਤੋਂ ਚਲਿਆ ਆਉਂਦਾ ਹੈ ।

ਵਰਗੇ ਹੋਣੇ ਚਾਹੀਦੇ ਹਨ। ਪਰ ਇਸ ਤਰਾਂ ਨਹੀਂ ਹੁੰਦਾ, ਅਰ ਜੇ ਕੋਈ ਤੁਹਾਨੂੰ ਪੁਛੇ ਕਿ ਜੇਹੜੇ ਜੇਹੜੇ ਮੂੰਹ ਆਦੀ ਥੀਂ ਉਤਪੰਨ ਹੋਏ ਸਨ ਉਨਾਂ ਦਾ ਨਾਮ ਬ੍ਰਾਹਮਣ ਆਦੀ ਹੋਨ ਦਿਓ, ਪਰੰਤੂ ਤੁਹਾਡਾ ਨਹੀਂ, ਕਿਉਂ ਕਿ ਜਿਸ ਤਰਾਂ ਸਬ ਲੋਕ ਗਰਭਾਸ਼ੇ ਥੀਂ ਉਤਪੰਨ ਹੁੰਦੇ ਹਨ, ਉਸੇ ਤਰਾਂ ਤੁਸੀਂ ਵੀ ਹੁੰਦੇ ਹੋ, ਤੁਸੀਂ ਮੂੰਹ ਆਦੀ ਵਿਚੋਂ ਉਤਪੰਨ ਨ ਹੋਏ, ਫੇਰ ਬ੍ਰਾਹਮਣ ਆਦੀ ਨਾਮ ਦਾ ਘਮੰਡ ਕਿਉਂ ਕਰਦੇ ਹੋ, ਇਸ ਲਈ ਤੁਹਾਡਾ ਕਹਿਆ ਹੋਇਆ ਅਰਥ ਵਿਅਰਥ ਹੈ, ਅਰ ਜੋ ਅਸਾਂ ਨੇ ਅਰਥ ਕੀਤਾ ਹੈ ਉਹ ਸੱਚਾ ਹੈ, ਇਸੇ ਤਰਾਂ ਹੋਰ ਜਗਾ ਵੀ ਕਹਿਆ ਹੈ। ਜੀਕਨ:—

**ਸ਼ੂਦ੍ਰੋ ਬ੍ਰਾਹਮਣਤਾਮੇਤਿ ਬ੍ਰਾਹਮਣਸ਼ਚੈਤਿਸ਼ੂਦ੍ਰਤਾਮ।**
**ਖਛਤ੍ਰਿਯਾੱਜਾਤਮੇਵੰ ਤੁ ਵਿਦਯਾਦ੍ਵੈਸ਼੍ਯਾੱਤਥੈਵ ਚ ॥**

ਮਨੁਸਮ੍ਰਿਤੀ। ਅਧਯਾਯ ੧੦। ਸ਼ਲੋਕ ੬੫॥

ਸ਼ੂਦ੍ਰ ਕੁਲ ਵਿਚ ਜਨਮ ਲੈਕੇ ਬ੍ਰਾਹਮਣ, ਖਛਤ੍ਰੀ, ਅਤੇ ਵੈਸ਼ ਵਾਂਗੂ ਗੁਣ, ਕਰਮ, ਸੁਭਾਉ ਵਾਲਾ ਹੋਵੇ ਤਾਂ ਓਹ ਸ਼ੂਦ੍ਰ ਬ੍ਰਾਹਮਣ, ਖਛਤ੍ਰੀ ਅਰ ਵੈਸ਼ ਬਨ ਜਾਂਦਾ ਹੈ, ਇਸੇ ਤਰਾਂ ਜੇਹੜਾ ਬ੍ਰਾਹਮਣ ਖਛਤ੍ਰੀ ਅਤੇ ਵੈਸ਼ ਕੁਲ ਵਿਚ ਜਨਮਿਆ ਹੋਵੇ ਅਰ ਉਸਦੇ ਗੁਣ ਕਰਮ ਸੁਭਾਉ, ਸ਼ੂਦ੍ਰ ਦੀ ਨਿਆਈਂ ਹੋਨ ਤਾਂ ਓਹ ਸ਼ੂਦ੍ਰ ਬਨ ਜਾਂਦਾ ਹੈ, ਇਸੇ ਤਰਾਂ ਜੇਹੜਾ ਖਛਤ੍ਰੀ ਵੈਸ਼ ਦੀ ਕੁਲ ਵਿਚ ਜਨਮ ਲੈਕੇ ਬ੍ਰਾਹਮਣ ਵਾ ਸ਼ੂਦ੍ਰ ਦੀ ਨਿਆਈਂ ਹੋਵੇ ਓਹ ਬ੍ਰਾਹਮਣ ਵਾ ਸ਼ੂਦ੍ਰ ਵੀ ਹੋ ਜਾਂਦਾ ਹੈ, ਅਰਥਾਤ ਚੌਹਾਂ ਵਰਣਾਂ ਵਿਚ ਜੇਹੜੇ ਵਰਣ ਵਰਗੇ ਜੇਹੜੇ ਜੇਹੜੇ ਪੁਰਸ਼ ਯਾ ਇਸਤ੍ਰੀ ਹੋਨ ਓਹ ਉਸੇ ਵਰਣ ਵਿਚ ਗਿਨੇ ਜਾਨ॥

**ਧਰਮਚਰਯਯਾ ਜਘਨਯੋ ਵਰਣ: ਪੂਰਵੰ ਪੂਰਵੰ ਵਰਣਮਾਪਦਯਤੇ ਜਾਤਿਪਰਿਵ੍ਰਿਤੌ ॥ ੧ ॥**
**ਅਧਰਮਚਰਯਯਾਵੇ ਪੂਰ ਵਰਣੋ ਜਘਨਯੰ ਜਘਨਯੰ ਵਰਣਮਾਪਦਯਤੇ ਜਾਤਿਪਰਿਵ੍ਰਿੱਤੌ॥੨॥**

ਏਹ ਆਪਸਤੰਬ ਦੇ ਸੂਤ੍ਰ ਹਨ, ਧਰਮ ਉਪਰ ਚਲਨ ਨਾਲ ਨਿਚਲਾ ਵਰਣ ਅਪਨੇ ਤੋਂ ਉੱਤਮ ਉੱਤਮ ਵਰਣ ਨੂੰ ਪ੍ਰਾਪਤ ਹੁੰਦਾ ਹੈ, ਅਰ ਉਹ ਉਸ ਵਰਣ ਵਿਚ ਜਾਵੇ ਜੇਹੜੇ ਜੇਹੜੇ ਵਰਣ ਦੇ ਯੋਗ ਹੋਵੇ ॥ ੧ ॥

ਇਸੇ ਤਰਾਂ ਨਾਲ ਅਧਰਮ ਉੱਤੇ ਚਲਨ ਨਾਲ ਉੱਚੇ ਵਰਣ ਵਾਲਾ

ਮਨੁਸ਼ ਅਪਨੇ ਤੋਂ ਹੇਠਲੇ ਵਰਨ ਨੂੰ ਪ੍ਰਾਪਤ ਹੁੰਦਾ ਹੈ, ਅਰ ਉਸ ਵਰਨ ਵਿੱਚ ਗਿਨਿਆ ਜਾਵੇ ॥ ੧ ॥

ਜੀਕਨ ਪੁਰੁਸ਼ ਜੇਹੜੇ ਜੇਹੜੇ ਵਰਨ ਦੇ ਜੋਗ ਹੁੰਦਾ ਹੈ ਉਸੇ ਤਰਾਂ ਇਸਤ੍ਰੀਆਂ ਦੀ ਭੀ ਵਿਵਸਥਾ ਸਮਝਨੀ ਚਾਹੀਏ, ਏਸ ਥੋਂ ਕੀ ਸਿੱਧ ਹੋਇਆ ਕਿ ਏਸ ਪ੍ਰਕਾਰ ਹੋਨ ਨਾਲ ਸਾਰੇ ਵਰਨ ਆਪੋ ਅਪਨੇ ਗੁਨ, ਕਰਮ, ਸੁਭਾਉ ਰਖਦੇ ਹੋਏ ਸ਼ੁਧ ਬਨੇ ਰਹਿੰਦੇ ਹਨ, ਅਰਥਾਤ ਬ੍ਰਾਹਮਣ ਕੁਲ ਵਿਚ ਕੋਈ ਖਛਤ੍ਰੀ ਵੈਸ਼, ਅਤੇ ਸ਼ੂਦ੍ਰ ਵਰਗਾ ਨ ਰਹੇ, ਅਰ ਖਛਤ੍ਰੀ, ਵੈਸ਼ ਤਥਾ ਸ਼ੂਦ੍ਰ ਵਰਨ ਭੀ ਸ਼ੁਧ ਰਹਿੰਦੇ ਹਨ, ਅਰਥਾਤ ਵਰਨ ਸ਼ੰਕਰ ਨਹੀਂ ਹੁੰਦੇ, ਏਸ ਨਾਲ ਕਿਸੇ ਵਰਨ ਦੀ ਨਿੰਦਿਆ ਯਾਂ ਅਯੋਗਤਾ ਭੀ ਨਹੀਂ ਹੋਵੇਗੀ।

(ਪ੍ਰਸ਼ਨ) ਜੇ ਕਿਸੇ ਦਾ ਇੱਕੋ ਹੀ ਮੁੰਡਾ ਯਾ ਕੁੜੀ ਹੋਵੇ ਅਰ ਓਹ ਦੂਜੇ ਵਰਨ ਵਿਚ ਜਾ ਮਿਲੇ ਤਾਂ ਉਸਦੇ ਮਾਂ, ਪਿਉ ਦੀ ਸੇਵਾ ਕੌਨ ਕਰੇਗਾ, ਅਤੇ ਵੰਸ਼ ਛੇਦ ਭੀ ਹੋ ਜਾਵੇਗਾ ਏਸ ਦੀ ਕੀ ਵਿਵਸਥਾ ਹੋਨੀ ਚਾਹੀਦੀ ਹੈ।

(ਉੱਤਰ) ਨ ਕਿਸੇ ਦੀ ਸੇਵਾ ਦਾ ਭੰਗ, ਅਤੇ ਨ ਵੰਸ਼ ਛੇਦਨ ਹੋਵੇਗਾ, ਕਿਉਂ ਕਿ ਉਨ੍ਹਾਂ ਨੂੰ ਅਪਨੇ ਮੁੰਡੇ ਕੁੜੀਆਂ ਦੇ ਬਦਲੇ ਅਪਨੇ ਵਰਨ ਦੇ ਯੋਗ ਦੂਜੇ ਮੁੰਡੇ ਕੁੜੀਆਂ, ਵਿਦਯਾਸਭਾ ਅਤੇ ਰਾਜਸਭਾ ਦੀ ਵਿਵਸਥਾ ਥੀਂ ਮਿਲਨ ਗੇ ਏਸ ਲਈ ਕੁਝ ਭੀ ਗੜਬੜ ਨ ਹੋਵੇਗੀ।

ਏਹ ਗੁਨਾਂ ਕਰਮਾਂ ਦੇ ਅਨੁਸਾਰ ਵਰਨਾਂ ਦੀ ਵਿਵਸਥਾ ਕੁੜੀਆਂ ਦੀ ਸੋਲਵੇਂ ਅਤੇ ਪੁਰੁਸ਼ਾਂ ਦੀ ਪੰਜੀਵੇਂ ਵਰੇ ਦੀ ਪਰੀਖਛਾ ਵਿਚ ਨਿਯਤ ਕਰਨੀ ਚਾਹੀਦੀ ਹੈ। ਅਰ ਇਸੇ ਕ੍ਰਮ ਨਾਲ ਅਰਥਾਤ ਬ੍ਰਾਹਮਣ ਵਰਨ ਦਾ ਬ੍ਰਾਹਮਣੀ, ਛਖਤ੍ਰੀ ਵਰਨ ਦਾ ਖਛਤ੍ਰਾਣੀ, ਵੈਸ਼ ਵਰਨ ਦਾ ਵੈਸ਼ ਇਸਤ੍ਰੀ ਅਤੇ ਸ਼ੂਦ੍ਰ ਵਰਨ ਦਾ ਸ਼ੂਦ੍ਰ ਇਸਤ੍ਰੀ ਦੇ ਨਾਲ ਵਿਆਹ ਹੋਨਾ ਚਾਹੀਦਾ ਹੈ, ਤਦੇ ਹੀ ਅਪਨੇ ਅਪਨੇ ਵਰਨਾਂ ਦੇ ਕਰਮ ਅਤੇ ਇਕ ਦੂਜੇ ਨਾਲ ਪ੍ਰੀਤੀ ਭੀ ਠੀਕ ਠੀਕ ਰਹੇਗੀ। ਇਨਾਂ ਚੌਹਾਂ ਵਰਨਾਂ ਦੇ ਕਰਤੱਵ ਅਤੇ ਗੁਨ ਏਹ ਹਨ :—

**ਅਧਯਾਪਨਮਧਯਯਨੰ ਯਜਨੰ ਯਾਜਨੰ ਤਥਾ।**
**ਦਾਨੰ ਪ੍ਰਤਿਗ੍ਰਹਸ਼ਚੈਵ ਬ੍ਰਾਹਮਣਾਨਾਮਕਲਪਯਤ॥**

ਮਨੁਸਮ੍ਰਿਤੀ ਅਧਯਾਯ ੧। ਸ਼ਲੋਕ ੮੮।

**ਸ਼ਮੋ ਦਮਸਤਪਃ ਸ਼ੌਚੰ ਖਛਾਂਤਿਰਾਰਜਵਮੇਵ ਚ। ਜ੍ਞਾਨੰ ਵਿਜ੍ਞਾਨਮਾਸਤਿਕਯੰ ਬ੍ਰਹਮਕਰਮ ਸੁਭਾਵਜਮ ॥੨॥**

ਭਗਵਤ ਗੀਤਾ ਅਧਯਾਯ ੧੮। ਸ਼ਲੋਕ ੪੨।

ਬ੍ਰਾਹਮਣ ਦੇ ਪੜ੍ਹਨਾ ਪੜ੍ਹਾਨਾ, ਯੱਗ ਕਰਨਾ, ਯੱਗ ਕਰਾਨਾ, ਦਾਨ ਦੇਨਾ, ਦਾਨ ਲੈਨਾ, ਇਹ ਛੀ ਕਰਮ ਹਨ, ਪਰੰਤੂ ਮਨੂਜੀ ਦੇ ਵਰਨ ਅਨੁਸਾਰ ਲੈਨਾ ਨੀਚ ਕਰਮ ਹੈ।

ਮਨ ਨਾਲ ਬੁਰੇ ਕੰਮ ਦੀ ਇਛਿਆ ਕਦੇ ਨ ਕਰਨੀ, ਅਰ ਉਸਨੂੰ ਅਧਰਮ ਵਿਚ ਕਦੇ ਨ ਜਾਨ ਦੇਨਾ, ਕੰਨਾਂ ਅਤੇ ਅੱਖਾਂ ਆਦੀ ਇੰਦ੍ਰੀਆਂ ਨੂੰ ਖੋਟੇ ਕੰਮਾਂ ਥੀਂ ਰੋਕ ਕੇ ਧਰਮ ਵਿਚ ਲਗਾਉਨਾ, ਸਦਾ ਬ੍ਰਹਮਚਾਰੀ, ਜਿਤੇਂਦ੍ਰੀ ਹੋਕੇ ਧਰਮ ਦੇ ਕੰਮ ਕਰਦੇ ਰਹਨਾ, ਸ਼ੌਚ ਅਰਥਾਤ

**ਅਦਭਿਰਗਾਤ੍ਰਾਨੀ ਸੁਧਜੰਤਿ ਮਨਃ ਸਤਜੇਨ ਸ਼ੁਧਜਤਿ।**
**ਵਿਦਜਾਤਪੋਭਜਾਂਭੂਤਾਤਮਾ ਬੁੱਧਿਰਜਵਾਨੇਨ ਸ਼ੁਧਜਤਿ।**

ਮਨੁਸਿਮ੍ਰਿਤੀ ਅਧਜਾਯ ੫। ਸ਼ਲੋਕ ੧੦੯।

ਪਾਨੀ ਨਾਲ ਬਾਹਰ ਦੇ ਅੰਗ, ਸੱਚ ਉਪਰ ਚਲਨ ਨਾਲ ਮਨ, ਵਿਦਜਾ ਅਤੇ ਧਰਮ ਦੇ ਕੰਮ ਕਰਨ ਨਾਲ ਆਤਮਾ, ਅਤੇ ਗਿਆਨ ਨਾਲ ਬੁਧੀਪਵਿਤ੍ਰ ਹੁੰਦੀ ਹੈ, ਅੰਦਰਦੇ ਰਾਗ ਦ੍ਵੇਸ਼ ਆਦੀ ਦੋਸ਼, ਅਤੇ ਬਾਹਰ ਦੇ ਮੈਲਾਂ ਨੂੰ ਦੂਰਕਰਕੇ ਸ਼ੁਧ ਰਖਨਾ ਅਰਥਾਤ ਸਚ ਝੂਠ ਦੇ ਵਿਵੇਕ ਨਾਲ, ਸੱਚ ਦੇ ਗ੍ਰਹਨ ਅਰ ਝੂਠਦੇ ਤਿਆਗਨ ਨਾਲ ਨਿਸ਼ਚਾ ਪਵਿਤ੍ਰ ਹੁੰਦਾ ਹੈ, ਨਿੰਦਿਆ, ਉਸਤਤੀ, ਸੁਖ, ਦੁਖ, ਸਰਦੀ, ਗਰਮੀ, ਭੁਖ, ਤੇਹ, ਹਾਨੀ, ਲਾਭ, ਮਾਨ, ਅਪਮਾਨ ਆਦੀ ਵਿਚ ਖੁਸ਼ੀ ਗਮੀ ਛਡਕੇ ਧਰਮ ਵਿਚ ਦ੍ਰਿੜ੍ਹ ਨਿਸ਼ਚਾ ਰਖਨਾ, ਨਰਮੀ, ਨਿਰਅਭਿਮਾਨ, ਨਿਸ਼ਕਪਟਤਾ, ਸਰਲ ਸੁਭਾਵ ਰਖਨਾ ਕੁਟਿਲਤਾ ਆਦੀ ਦੋਸ਼ ਛਡ ਦੇਨੇ, ਸਭ ਵੇਦ ਆਦੀ ਸ਼ਾਸਤ੍ਰਾਂ ਨੂੰ ਅੰਗ ਉਪਾਂਗ ਦੇ ਸਮੇਤ ਪੜ੍ਹਕੇ ਪੜ੍ਹਾਉਨ ਦਾ ਸਮ-ਰਥ, ਵਿਵੇਕ ਸਚ ਦਾ ਨਿਰਣੇ, ਜਿਹੜੀ ਚੀਜ਼ ਜਹੀ ਹੋਵੇ ਅਰਥਾਤ ਜੜ ਨੂੰ ਜੜ ਚੇਤਨ ਨੂੰ ਚੇਤਨ ਜਾਨਨਾ, ਅਤੇ ਮੰਨਨਾ, ਪ੍ਰਿਥਵੀ ਤੋਂ ਲੈਕੇ ਪਰਮੇਸ਼੍ਵਰ ਤੀਕ ਪਦਾਰਥਾਂ ਨੂੰ ਚੰਗੀ ਤਰਾਂ ਨਾਲ ਜਾਨਕੇ ਉਨ੍ਹਾਂ ਤੋਂ ਜਿਹਾ ਚਾਹੀਏ ਤੇਹਾ ਲਾਭ ਉਠਾਉਨਾ, ਕਦੀ ਵੇਦ, ਈਸ਼੍ਵਰ, ਮੁਕਤੀ, ਪਿਛਲਾ ਅਗਲਾ ਜਨਮ, ਧਰਮ, ਵਿਦਜਾ, ਸਤਸੰਗ, ਮਾਂ ਪਿਉ, ਆਚਾਰਯ, ਅਤੇ ਅਤਿਥੀਆਂ ਦੀ ਸੇਵਾ ਨੂੰ ਨ ਛੱਡਨਾ, ਅਰ ਨਿੰਦਿਆ ਕਦੀ ਨ ਕਰਨੀ, ਏਹ ਪੰਦ੍ਰਹ ਕਰਮ ਅਤੇ ਗੁਣ ਬ੍ਰਾਹਮਣ ਵਰਣ ਦੇ ਮਨੁਸ਼ਾਂ ਵਿਚ ਜਰੂਰ ਹੋਨੇ ਚਾਹੀਦੇ ਹਨ॥ ਖਤ੍ਰੀ:—

**ਪ੍ਰਜਾਨਾਂ ਰਖਛਣੰ ਦਾਨਮਿਜਜਾਧਜਯਨਮੇਵ ਚ।**
**ਵਿਸ਼ਯੇਸ਼੍ਵਪ੍ਰਸਕਤਿਸ਼ਚ ਖਛਤ੍ਰਿਯਸਜ ਸਮਾਸਤਃ॥੧॥**

ਮਨੁਸਮ੍ਰਿਤੀ ਅਧਜਾਯ ੧ ਸ਼ਲੋਕ ੮੯।

**ਸ਼ੌਰਯੰ ਤੇਜੋ ਧ੍ਰਿਤਿਰਦਾਕਸ਼੍ਯੰਯੁੱਧੇ ਚਾਪ੍ਯਪਲਾਯਨਮ।**
**ਦਾਨਮੀਸ਼੍ਵਰਭਾਵਸ਼ਚ ਕਸ਼ਾਤ੍ਰੰ ਕਰਮ ਸ੍ਵਭਾਵਜਮ ॥੨॥**

ਭਗਵਤਗੀਤਾ ਅਧਯਾਯ ੧੮ ਸ਼ਲੋਕ ੪੩ ॥

ਨਿਆਯ ਨਾਲ ਪ੍ਰਜਾਦੀ ਰਖਛਾ ਅਰਥਾਤ ਪਖਛਪਾਤ ਛਡ ਕੇ ਸ੍ਰੇਸ਼੍ਟਾਂ ਦਾ ਆਦਰ, ਅਤੇ ਦੁਸ਼ਟਾਂ ਦੀ ਨਿਰਾਦਰੀ ਕਰਨਾ, ਸਬ ਤਰਾਂ ਨਾਲ ਸਬ ਦਾ ਪਾਲਨ, ਦਾਨ ਅਰਥਾਤ ਵਿਦਯਾ, ਧਰਮ ਦੇ ਪ੍ਰਚਾਰ ਅਤੇ ਸੁਪਾਤ੍ਰਾਂ ਦੀ ਸੇਵਾ ਕਰਨ ਲਈ ਧਨ ਆਦੀ ਪਦਾਰਥਾਂ ਨੂੰ ਖਰਚ ਕਰਨਾ, ਅਗਨੀਹੋਤ੍ਰ ਆਦੀ ਯੱਗ ਕਰਨੇ, ਵੇਦ ਆਦੀ ਸ਼ਾਸਤ੍ਰਾਂ ਦਾ ਪੜ੍ਹਨਾ ਅਤੇ ਵਿਸ਼ਿਆਂ ਵਿਚ ਨ ਫਸਕੇ ਜਿਤੇਂਦ੍ਰੀ ਰਹਕੇ ਸਦਾ ਸ਼ਰੀਰ ਅਤੇ ਆਤਮਾਥੀਂ ਬਲਵਾਨ ਰਹਨਾ, ਸੈਂਕੜਿਆਂ ਹਜਾਰਾਂ ਨਾਲ ਭੀ ਯੁੱਧ ਕਰਨ ਵੇਲੇ ਅਕੱਲੇ ਨੂੰ ਭੈ ਦਾ ਨ ਹੋਨਾ, ਸਦਾ ਤੇਜਸ੍ਵੀ ਅਰਥਾਤ ਦੀਨਤਾ ਰਹਿਤ, ਬਹਾਦਰ ਅਤੇ ਦ੍ਰਿੜ੍ਹ ਰਹਨਾ, ਧੀਰਯਵ ਨ ਹੋਨਾ, ਰਾਜ ਅਤੇ ਪ੍ਰਜਾ ਸੰਬੰਧੀ ਵਿਹਾਰ ਅਤੇ ਸਬ ਸ਼ਾਸਤ੍ਰਾਂ ਵਿਚ ਅਤੀਚਤੁਰ ਹੋਨਾ ਯੁੱਧ ਵਿਚ ਭੀ ਦ੍ਰਿੜ੍ਹ ਨਿਃਸ਼ੰਕ ਰਹਕੇ ਉਸਤੋਂ ਕਦੇ ਨ ਹਟਨਾ, ਨਾ ਨਠਨਾ ਅਰਥਾਤ ਏਸ ਤਰਾਂ ਨਾਲ ਲੜਨਾ ਕਿ ਜਿਸਥੋਂ ਜ਼ਰੂਰ ਹੀ ਜਿੱਤ ਹੋਵੇ, ਆਪ ਬਚੇ। ਜੇ ਭੱਜਨ ਥੀਂ ਯਾ ਵੈਰੀਆਂ ਨਾਲ ਦਾਉਖੇਡਨ ਨਾਲ ਜਿੱਤ ਹੁੰਦੀ ਹੋਵੇ ਤਾਂ ਓਹੋ ਜਿਹਾ ਕੰਮ ਕਰਨਾ, ਦਾਨ ਕਰਨ ਦਾ ਸੁਭਾਵ ਰਖਨਾ, ਪਖਛਪਾਤ ਨੂੰ ਛਡਕੇ ਸਬ ਨਾਲ ਯਥਾਯੋਗ ਵਰਤਨਾ, ਵਿਚਾਰ ਕਰਕੇ ਦੇਨਾ, ਪ੍ਰਤਿਗਯਾ ਪੂਰੀ ਕਰਨੀ, ਉਹਨੂੰ ਕਦੇ ਭੰਗ ਨ ਹੋਨਦੇਨਾ, ਏਹ ਯਾਰਾਂ ਖਛੱਤ੍ਰੀ ਵਰਣ ਦੇ ਕਰਮ ਅਤੇ ਗੁਣ ਹਨ ॥ ਵੈਸ਼ਯ:—

**ਪਸ਼ੂਨਾਂ ਰਖਛਨੰ ਦਾਨਮਿਜਯਾਧ੍ਯਯਨਮੇਵ ਚ।**
**ਵਣਿਕਪਥੰ ਕੁਸੀਦੰ ਚ ਵੈਸ਼੍ਯਸਯ ਕ੍ਰਿਸ਼ਿਮੇਵ ਚ ॥**

ਮਨੁਸਿਮ੍ਰਿਤੀ ਅਧਯਾਯ ੧। ਸ਼ਲੋਕ ੯੦ ॥

(੧) ਗਊ ਆਦੀ ਪਸ਼ੂਆਂ ਦਾ ਪਾਲਨਾ ਅਤੇ ਵਾਧਾ ਕਰਨਾ (੨) ਵਿਦਯਾ ਧਰਮ ਦੇ ਵਾਧਾ ਕਰਨ ਕਰਾਨ ਲਈ ਧਨ ਆਦੀ ਖਰਚ ਕਰਨਾ (੩) ਅਗਨੀ ਹੋਤ੍ਰ ਆਦੀ ਯੱਗਾਂ ਦਾ ਕਰਨਾ (੪) ਵੇਦ ਆਦੀ ਸ਼ਾਸਤ੍ਰਾਂ ਦਾ ਪੜ੍ਹਨਾ (੫) ਸਬ ਪ੍ਰਕਾਰ ਦੇ ਵਯਾਪਾਰਾਂ ਦਾ ਕਰਨਾ (੬) ਸੌ ਰੁਪਏ ਪਿਛੇ ਚਾਰ, ਛੀ, ਅੱਠ, ਬਾਰਾਂ, ਸੋਲਾਂ ਯਾ ਵੀਹ ਆਨੇ ਤੋੜੀ ਵਿਆਜ ਦਾ ਲੈਨਾ, ਅਰ ਮੂਲ ਥੀਂ ਦੂਨਾ ਅਰਥਾਤ ਇਕ ਰੁਪੈਯਾ ਦਿੱਤਾ ਹੋਵੇ ਤਾਂ ਸੌ ਵਰਹੇ ਵਿੱਚ ਭੀ ਦੋ ਰੁਪੱਏ ਥੋਂ ਵਧੀਕ ਨਾ ਲੈਨਾ ਨ ਦੇਨਾ (੭) ਖੇਤੀ ਕਰਨੀ, ਏਹ ਵੈਸ਼ ਦੇ ਗੁਣ ਕਰਮ ਹਨ ॥ ਸੂਦ੍ਰ:—

ਏਕਮੇਵ ਤੁ ਸ਼ੂਦ੍ਰਸਯ ਪ੍ਰਭੁਃ ਕਰਮ ਸਮਾਦਿਸ਼ਤ।
ਏਤੇਸ਼ਾਮੇਵ ਵਰਣਾਨਾਂ ਸ਼ੁਸ਼੍ਰੂਸ਼ਾਮਨਸੂਯਯਾ॥ਮਨੁਃ੧।੯੧॥

ਸ਼ੂਦ੍ਰ ਨੂੰ ਚਾਹੀਏ ਕਿ ਨਿੰਦਿਆ,=ਈਰਸ਼ਾ, ਘਮੰਡ ਆਦੀ ਦੋਸ਼ਾਂ ਨੂੰ ਛਡਕੇ ਬ੍ਰਾਹਮਣ, ਖਛਤ੍ਰੀ ਅਤੇ ਵੈਸ਼ਾਂ ਦੀ ਸੇਵਾ ਯਥਾਵਤ ਕਰੇ, ਉਸਥੋਂ ਹੀ ਅਪਨਾ ਜੀਵਨ ਕਰੇ ਇਹੋ ਇਕ ਸ਼ੂਦ੍ਰ ਦਾ ਗੁਣ ਕਰਮ ਹੈ॥

ਏਹ ਸੰਖਛੇਪ ਨਾਲ ਵਰਣਾਂ ਦੇ ਗੁਣ ਅਤੇ ਕਰਮ ਲਿਖੇ, ਜਿਹੜੇ ਪੁਰੁਸ਼ ਵਿਚ ਜੇਹੜੇ ਜੇਹੜੇ ਵਰਣ ਦੇ ਗੁਣ ਕਰਮ ਹੋਨ ਓਸਨੂੰ ਉਸ ਉਸ ਵਰਣ ਦਾ ਅਧਿਕਾਰ ਦੇਨਾ, ਅਜੇਹੀ ਵਿਵਸਥਾ ਰਖਨ ਨਾਲ ਸਾਰੇ ਮਨੁਸ਼ਾਂ ਨੂੰ ਉੱਨਤੀ ਕਰਨ ਵਿਚ ਰੁਚੀ ਬਨੀ ਰਹਿੰਦੀ ਹੈ, ਕਿਉਂਜੋ ਉੱਤਮ ਵਰਣਾਂ ਨੂੰ ਡਰ ਹੋਵੇਗਾ ਕਿ ਜੇ ਸਾਡੀ ਸੰਤਾਨ ਮੂਰਖਤਾ ਆਦੀ ਦੋਸ਼ਾਂਵਾਲੀ ਹੋਵੇਗੀ ਤਾਂ ਸ਼ੂਦ੍ਰ ਹੋਜਾਵੇਗੀ ਅਤੇ ਸੰਤਾਨ ਭੀ ਡਰਦੇ ਰਹਨਗੇ ਕਿ ਜੇ ਉਕਤ ਚਾਲ ਚਲਨ ਵਾਲੇ ਅਤੇ ਵਿਦਵਾਨ ਨ ਹੋਵਾਂਗੇ ਤਾਂ ਸ਼ੂਦ੍ਰ ਬਨਨਾ ਪਵੇਗਾ, ਅਰ ਨੀਚ ਵਰਣਾਂ ਦਾ ਉੱਤਮ ਵਰਣ ਵਿਚ ਹੋਨ ਵਾਸਤੇ ਉਤਸਾਹ ਵਧੇਗਾ॥

ਵਿਦਯਾ ਅਤੇ ਧਰਮ ਦੇ ਪ੍ਰਚਾਰ ਦਾ ਕੰਮ ਬ੍ਰਾਹਮਣਾਂ ਨੂੰ ਦੇਨਾ ਚਾਹੀਏ ਕਿਉਂਕਿ ਓਹ ਪੂਰੇ ਵਿਦਵਾਨ ਅਤੇ ਧਾਰਮਿਕ ਹੋਨ ਕਰਕੇ ਉਸ ਕੰਮ ਨੂੰ ਚੰਗੀ ਤਰਾਂ ਨਾਲ ਕਰ ਸਕਦੇ ਹਨ, ਖਛਤ੍ਰੀਆਂ ਨੂੰ ਰਾਜ ਦੇ ਅਧਿਕਾਰ ਦੇਨ ਨਾਲ ਕਦੇ ਰਾਜ ਦੀ ਹਾਨੀ ਯਾਂ ਵਿਘਨ ਨਹੀਂ ਪੈਂਦਾ,ਪਸ਼ੂਆਂ ਦੇ ਪਾਲਨੇ ਆਦੀ ਦਾ ਕੰਮ ਵੈਸ਼ਾਂ ਨੂੰ ਹੀ ਦੇਨਾ ਚਾਹੀਦਾ ਹੈ ਕਿਉਂਕਿ ਓਹ ਏਸ ਕੰਮ ਨੂੰ ਅੱਛੀ ਤਰਾਂ ਨਾਲ ਕਰ ਸਕਦੇ ਹਨ, ਸ਼ੂਦ੍ਰਾਂ ਨੂੰ ਸੇਵਾ ਕਰਨ ਦਾ ਅਧਿਕਾਰ ਏਸ ਵਾਸਤੇ ਹੈ ਕਿ ਓਹ ਵਿਦਯਾ ਤੋਂ ਰਹਿਤ ਅਤੇ ਮੂਰਖ ਹੁੰਦੇ ਹਨ, ਸੋਚ ਵਿਚਾਰ ਦੇ ਕੰਮ ਕੁਝ ਭੀ ਨਹੀਂ ਕਰ ਸਕਦੇ ਕਿੰਤੂ ਸ਼ਰੀਰ ਦੇ ਕੰਮ ਸਬ ਕਰ ਸਕਦੇ ਹਨ, ਏਸ ਪ੍ਰਕਾਰ ਵਰਣਾਂ ਨੂੰ ਆਪੋ ਅਪਨੇ ਕੰਮਾਂ ਵਿਚ ਲਗਾ ਰਖਨਾ ਰਾਜਾ ਆਦੀ ਸਭਯ* ਜਨਾਂ ਦਾ ਕੰਮ ਹੈ॥

## ਵਿਆਹ ਦੇ ਲਖਛਣ।

ਬ੍ਰਾਹਮੋ ਦੈਵਸਤਥੈਵਾਰਸ਼ਃ ਪ੍ਰਾਜਾਪਤਯਸਤਥਾਸੁਰਃ।
ਗਾਂਧਰਵੋ ਰਾਖਛਸਸ਼ਚੈਵ ਪੈਸ਼ਾਚਸ਼੍ਚਾਸ਼ਟਮੋਅਧਮਃ॥
ਮਨੁਸਮ੍ਰਿਤੀ ਅਧ੍ਯਾਯ ੩ ਸ਼ਲੋਕ ੨੧॥

*ਸਭਯਜਨ ਅਰਥਾਤ ਵਿਦਯਾਸਭਾ ਅਤੇ ਰਾਜਸਭਾ ਦੇ ਸਭਾਸਦ।

ਵਿਆਹ ਅੱਠਪ੍ਰਕਾਰ ਦਾ ਹੁੰਦਾ ਹੈ, ਇਕ ਬ੍ਰਾਹਮ, ਦੂਜਾ ਦੈਵ, ਤੀਜਾ ਆਰਸ਼, ਚੌਥਾ ਪ੍ਰਾਜਾਪਤਯ,ਪੰਜਵਾਂ ਆਸੁਰ, ਛੇਵਾਂ ਗਾਂਧਰਵ, ਸਤਵਾਂ ਰਾਖਛਸ, ਅਠਵਾਂ ਪਿਸ਼ਾਚ ॥

ਇਨ੍ਹਾਂ ਵਿਆਹਾਂ ਦੀ ਏਹ ਵਿਵਸਥਾ ਹੈ ਕਿ (੧) ਵਰ ਕੰਨਿਆਂ ਦੋਏ ਯਥਾਵਤ ਬ੍ਰਹਮਚਰਯ ਕਰਕੇ ਪੂਰੇ ਵਿਦਵਾਨ, ਧਾਰਮਿਕ ਅਤੇ ਸੁਸ਼ੀਲ ਹੋਨਉਨ੍ਹਾਂ ਦਾ ਇਕ ਦੂਜੇ ਦੀ ਪ੍ਰਸੰਨਤਾ ਨਾਲ ਵਿਆਹ ਹੋਨਾ ਬ੍ਰਾਹਮ ਕਹਾਉਂਦਾ ਹੈ (੨) ਵੱਡਾ ਯਗ ਕਰਕੇ ਯੱਗ ਦਾ ਕੰਮ ਕਰਦਿਆਂ ਜੁਆਈ ਨੂੰ ਗਹਨੇ ਪਾਈ ਹੋਈ ਧੀ ਦਾ ਦੇਨਾ ਦੈਵ (੩) ਵਰ ਥੋਂ ਕੁਝ ਲੈਕੇ ਵਿਆਹ ਹੋਨਾ ਆਰਸ਼,† (੪)ਦੋਹਾਂ ਦਾ ਵਿਆਹ ਧਰਮ ਦੇ ਵਾਧੇ ਵਾਸਤੇ ਹੋਨਾ ਪ੍ਰਾਜਾਪਤਯ (੫) ਵਰ ਅਤੇ ਕੰਨਿਆਂ ਨੂੰ ਕੁਝ ਦੇਕੇ ਵਿਆਹ ਹੋਨਾ ਆਸੁਰ (੬) ਨਿਯਮ ਅਤੇ ਸਮੇ ਤੋਂ ਰਹਿਤ ਕਿਸ ਕਾਰਣ ਥੀਂ ਵਰ ਕੰਨਿਆਂ ਦੀ ਇਛਿਆ ਪੂਰਵਕ ਇਕ ਦੂਜੇ ਨਾਲ ਸੰਜੋਗ ਹੋਨਾ ਗਾਂਧਰਵ (੭) ਲੜਾਈ ਕਰਕੇ ਜ਼ਬਰਦਸਤੀ ਅਰਥਾਤ ਖੋਹਕੇ ਯਾ ਕਪਟ ਨਾਲ ਕੰਨਿਆਂ ਨੂੰ ਗ੍ਰਹਣ ਕਰਨਾ ਰਾਖਛਸ(੮)ਸੁਤੀ ਹੋਈ ਯਾ ਸ਼ਰਾਬ ਪੀਤੀ ਹੋਈ ਪਾਗਲ ਕੁੜੀ ਨਾਲ ਜ਼ਬਰਦਸਤੀ ਸੰਜੋਗ ਕਰਨਾ ਪਿਸ਼ਾਚ ਵਿਆਹ ਕਹਾਉਂਦਾ ਹੈ ॥

ਇਨ੍ਹਾਂ ਸਭਨਾਂ ਵਿਆਹਾਂ ਵਿੱਚੋਂ ਬ੍ਰਾਹਮ ਵਿਆਹ ਸਭ ਤੋਂ ਉੱਤਮ, ਦੈਵ, ਆਰਸ਼ ਅਤੇ ਪ੍ਰਾਜਾਪਤਯ ਮੱਧਮ, ਆਸੁਰ ਅਰ ਗਾਂਧਰਵ ਨਿਕ੍ਰਿਸ਼੍ਟ, ਰਾਖਛਸ ਅਧਮ ਅਤੇ ਪਿਸ਼ਾਚ ਮਹਾਭ੍ਰਸ਼੍ਟ ਹੈ ॥

ਇਸ ਕਰਕੇ ਏਹੋ ਨਿਸ਼ਚਾ ਰਖਨਾਚਾਹੀਦਾ ਹੈ ਕਿ ਕੁੜੀ ਅਤੇ ਮੁੰਡੇ ਦੇ ਵਿਆਹ ਤੋਂ ਪਹਲੇ ਇਕੱਲੀ ਜਗਾ ਮੇਲ ਨ ਹੋਵੇ, ਕਿੰਉਕਿ ਜੁਆਨੀ ਦੀ ਅਵਸਥਾ ਵਿਚ ਇਸਤ੍ਰੀ ਪੁਰੁਸ਼ ਦਾ ਇਕੱਲੀ ਜਗਾ ਵਿੱਚ ਰਹਨਾ ਦੋਸ਼ ਦਾ ਕਾਰਣ ਹੈ, ਪਰੰਤੂ ਜਦ ਕੰਨਿਆਂ ਯਾ ਵਰ ਦੇ ਵਿਆਹ ਦਾ ਸਮਾ ਹੋਵੇ, ਅਰਥਾਤ ਜਦ ਇਕ ਵਰਹਾ ਯਾਂ ਛੀ ਮਹੀਨੇ ਬ੍ਰਹਮਚਰਯ ਆਸ਼੍ਰਮ ਅਤੇ ਵਿਦਯਾ ਪੂਰੀ ਹੋਨ ਵਿਚ ਬਾਕੀ ਰਹਿੰਦੇ ਹੋਨ ਤਦ ਉਨ੍ਹਾਂ ਕੰਨਿਆਂ ਅਤੇ ਕੁਆਰਿਆਂ ਦਾ ਪ੍ਰਤਿਬਿੰਬ ਅਰਥਾਤ ਜਿਹਨੂੰ ਫੋਟੋ ਆਖਦੇ ਹਨ, ਅਥਵਾ ਤਸਵੀਰ ਉਤਾਰ

---

†ਸੰਸਕਾਰ ਵਿਧੀ ਦੇ ੧੧੧ ਪਤ੍ਰੇ ਤੇ ਸੁਆਮੀਜੀ ਮਹਾਰਾਜ ਏਸ ਦੇ ਸੰਬੰਧ ਵਿਚ ਏਹ ਗੱਲ ਲਿਖਦੇ ਹਨ ਕਿ ਇਹ ਗੱਲ ਝੂਠੀ ਹੈ ਕਿਉਂਕਿ ਅੱਗੇ ਮਨੁਸਮ੍ਰਿਤੀ ਵਿੱਚ ਨਿਸ਼ੇਧ ਕੀਤਾ ਹੈ, ਅਤੇ ਯੁਕਤੀ ਤੋਂ ਵਿਰੁੱਧ ਭੀ ਹੈ ਏਸਲਈ ਕੁਝ ਭੀ ਨ ਦੇਕੇ ਦੋਹਾਂ ਦੀ ਮਰਜੀ ਨਾਲ ਵਿਆਹ ਹੋਨਾ ਆਰਸ਼ ਵਿਆਹ ਹੈ, ਏਸ ਤੋਂ ਮਲੂਮ ਹੁੰਦਾ ਹੈ ਕਿ ਐਥੇ ਅਸਲ ਲੇਖ ਵਿੱਚ 'ਨਾ' ਦਾ ਸ਼ਬਦ ਰਹ ਗਿਆ ਹੈ ॥ (ਅਨੁਵਾਦ ਕਰਤਾ)

ਕੇ ਕੁੜੀਆਂ ਦੀ ਪੜ੍ਹਾਨ ਵਾਲੀਆਂ ਦੇ ਪਾਸ ਕੁਆਰੇ ਮੁੰਡਿਆਂ ਦੀ, ਲੜਕਿਆਂ ਦੇ ਪੜ੍ਹਾਨ ਵਾਲਿਆਂ ਦੇ ਪਾਸ ਲੜਕੀਆਂ ਦੀ ਤਸਵੀਰ ਭੇਜ ਦੇਣ, ਜਿਹਦੀ ਜਿਹਦੀ ਸ਼ਕਲ ਮਿਲ ਜਾਵੇ ਓਸ ਓਸ ਦੇ ਇਤਿਹਾਸ ਅਰਥਾਤ ਜਨਮ ਤੋਂ ਲੈਕੇ ਉਸ ਦਿਨ ਤਕ ਜੀਵਨ ਚਰਿੱਤ੍ਰ ਦਾ ਜਿਹੜਾ ਗ੍ਰੰਥ ਹੋਵੇ ਉਸਨੂੰ ਪੜ੍ਹਾਨ ਵਾਲੇ ਮੰਗਾ ਕੇ ਵੇਖਣ, ਜਦ ਦੁਹਾਂ ਦੇ ਗੁਣ, ਕਰਮ ਸੁਭਾਵ ਮਿਲ ਜਾਨ, ਤਦ ਜਿਹਦਾ ਜਿਹਦਾ ਵਿਆਹ ਹੋਣਾ ਉਚਿਤ ਸਮਝਣ ਉਸ ਉਸ ਪੁਰਸ਼ ਅਤੇ ਕੰਨਿਆਂ ਦਾ ਪ੍ਰਤਿਬਿੰਬ ਅਤੇ ਇਤਿਹਾਸ ਕੰਨਿਆਂ ਅਤੇ ਵਰ ਦੇ ਹੱਥ ਵਿਚ ਦੇਣ ਅਰ ਕਹਿ ਦੇਣ ਕਿ ਇਸ ਵਿਚ ਜੋ ਤੁਹਾਡੀ ਸਲਾਹ ਹੋਵੇ ਸੋ ਸਾਨੂੰ ਦਸ ਦੇਣਾ ਜਦ ਉਨ੍ਹਾਂ ਦੋਹਾਂ ਦਾ ਨਿਸ਼ਚਾ ਇਕ ਦੂਜੇ ਨਾਲ ਵਿਆਹ ਕਰਨ ਦਾ ਹੋ ਜਾਵੇ, ਤਦ ਉਨ੍ਹਾਂ ਦੋਹਾਂ ਦਾ *ਸਮਾਵਰਤਨ ਇਕ ਹੀ ਸਮੇਂ ਵਿੱਚ ਹੋ ਜਾਵੇ, ਜੇ ਓਹ ਦੋਨੋਂ ਪੜ੍ਹਾਨ ਵਾਲਿਆਂ ਦੇ ਸਾਮਣੇ ਵਿਆਹ ਕਰਨਾ ਚਾਹੁਨ ਤਾਂ ਉਥੇ, ਨਹੀਂ ਤਾਂ ਕੰਨਿਆਂ ਦੇ ਮਾਂ, ਪਿਉ ਦੇ ਘਰ ਵਿਚ ਵਿਆਹ ਹੋਣਾ ਚਾਹੀਏ, ਜਦ ਓਹ ਸਾਮ੍ਹਣੇ ਹੋਣ ਤਦ ਉਨ੍ਹਾਂ ਪੜ੍ਹਾਨ ਵਾਲਿਆਂ ਯਾ ਕੰਨਿਆਂ ਦੇ ਮਾਂ, ਪਿਉ ਆਦੀ ਭਲੇ ਲੋਕਾਂ ਦੇ ਸਾਮਣੇ ਉਨ੍ਹਾਂ ਦੋਹਾਂ ਦੀ ਆਪਸ ਵਿੱਚ ਬਾਤ ਚੀਤ ਸ਼ਾਸਤ੍ਰਾਰਥ ਕਰਾਨ, ਅਤੇ ਜੋ ਕੁਛ ਗੁਪਤ ਗਲ ਪੁੱਛਨ ਸੋ ਭੀ ਸਭਾ ਵਿੱਚ ਲਿਖਕੇ ਇਕ ਦੂਜੇ ਦੇ ਹੱਥ ਵਿੱਚ ਦੇਕੇ ਪ੍ਰਸ਼੍ਨੋਤਰ ਕਰ ਲੈਨ, ਜਦ ਦੋਹਾਂ ਦਾ ਪੱਕਾ ਪ੍ਰੇਮ ਵਿਆਹ ਕਰਨ ਵਿਚ ਹੋਜਾਵੇ ਤਦ ਤੋਂ ਉਨ੍ਹਾਂ ਦੇ ਖਾਨ ਪੀਨ ਦਾ ਉੱਤਮ ਪ੍ਰਬੰਧ ਹੋਣਾ ਚਾਹੀਦਾ ਹੈ, ਕਿ ਜਿਸ ਕਰਕੇ ਉਨ੍ਹਾਂ ਦਾ ਸ਼ਰੀਰ ਜਿਹੜਾ ਪਹਲੇ ਬ੍ਰਹਮਚਰਯ ਅਤੇ ਵਿਦਯਾ ਦੇ ਪੜ੍ਹਨ ਰੂਪੀ ਤਪ ਅਤੇ ਕਸ਼੍ਟ ਨਾਲ ਲਿੱਸਾ ਹੋਗਿਆ ਹੈ ਓਹ ਚੰਦ੍ਰਮਾ ਦੀ ਕਲਾ ਵਾਕਣ ਥੋੜੇ ਹੀ ਦਿਨਾਂ ਵਿਚ ਭਰਕੇ ਪੁਸ਼੍ਟ ਹੋ ਜਾਵੇ, ਫੇਰ ਜਿਹੜੇ ਦਿਨ ਕੰਨਿਆਂ ਰਜ-ਸ੍ਵਲਾ ਹੋਕੇ ਜਦ ਨ੍ਹਾਪੇ ਲਵੇ ਤਦ ਵੇਦੀ ਅਤੇ ਮੰਡਪ ਰਚਕੇ ਅਨੇਕ ਸੁਗੰਧੀ ਆਦੀ ਪਦਾਰਥ, ਅਤੇ ਘਿਉ ਆਦੀ ਦਾ ਹੋਮ, ਤਥਾ ਵਿਦ੍ਵਾਨ ਪੁਰੁਸ਼ ਅਤੇ ਇਸ-ਤ੍ਰੀਆਂ ਦਾ ਯਥਾਯੋਗ ਸਤਕਾਰ ਕਰਨ ਫੇਰ ਜਿਹੜੇ ਦਿਨ ਰਿਤੂਦਾਨ ਦੇਣਾ ਯੋਗ ਸਮਝਨ ਉਸੇ ਦਿਨ 'ਸੰਸਕਾਰਵਿਧੀ, ਗ੍ਰੰਥ ਵਿੱਚ ਲਿਖੀ ਹੋਈ ਵਿਧਿ ਦੇ ਅਨੁਸਾਰ ਅੱਧੀ ਰਾਤ ਨੂੰ ਯਾ ਦਸ ਬਜੇ ਵਡੀ ਪ੍ਰਸੰਨਤਾ ਨਾਲ ਸਭਨਾਂ ਦੇ ਸਾਮਣੇ ਹਥਲੇਵਾ ਅਤੇ ਵਿਆਹਵਿਧੀ ਨੂੰ ਪੂਰਾ ਕਰਕੇ ਅਕੱਲੀ ਜਗਾ ਵਿੱਚ ਚਲੇ ਜਾਨ, ਪੁਰਸ਼ ਵੀਰਯ ਸਥਾਪਨ, ਅਤੇ ਇਸਤ੍ਰੀ ਵੀਰਯ ਦੇ ਖਿੱਚਨ ਦੀ ਜਿਹੜੀ ਵਿਧੀ ਹੈ ਉਸੇ ਦੇ ਅਨੁਸਾਰ ਦੋਵੇਂ ਕਰਨ, ਜਿੱਥੋਂ ਤਕ ਹੋਵੇ ਬ੍ਰਹਮਚਰਯ ਦੇ ਵੀਰਯ ਨੂੰ ਵਿਅਰਥ ਨ ਗਵਾਨ, ਕਿਉਂ ਜੋ ਉਸ ਵੀਰਯ ਦਾ ਰਜ ਥੀਂ ਜਿਹੜਾ ਸਰੀਰ ਬਨਦਾ ਹੈ ਉਹ ਅਪੂਰਵ ਉੱਤਮ ਸੰਤਾਨ ਹੁੰਦਾ ਹੈ ਜਦ ਵੀਰਯ ਦੇ ਗਰਭਾਸ਼ੇ

*ਗੁਰੂਕੁਲ ਥੀਂ ਮੁੜਕੇ ਘਰ ਆਉਣ ਦਾ ਸੰਸਕਾਰ ॥

ਵਿੱਚ ਡਿਗਨਦਾ ਸਮਾ ਹੋਵੇ ਉਸ ਵੇਲੇ ਇਸਤ੍ਰੀ ਪੁਰੁਸ਼ ਦੋਵੇਂ ਹਿੱਲਨ ਜੁੱਲਨ ਨਾ, ਅਰ ਨੱਕ ਦੇ ਸਾਮਨੇ ਨੱਕ, ਅੱਖਦੇ ਸਾਮਨੇ ਅੱਖ ਅਰਥਾਤ ਸਿੱਧਾ ਸ਼ਰੀਰ ਰੱਖਨ, ਅਤੇ ਅਤਯੰਤ ਪ੍ਰਸੰਨ ਚਿੱਤ ਰਹਨ ਹਿਲਨ ਨਾ, ਪੁਰੁਸ਼ ਅਪਨੇ ਸ਼ਰੀਰ ਨੂੰ ਢਿੱਲਾ ਛੱਡੇ, ਅਤੇ ਇਸਤ੍ਰੀ ਵੀਰਯ ਖਿੱਚਨ ਦੇ ਸਮੇ ਅਪਾਨ ਵਾਯੂ ਨੂੰ ਉਤਾਹਾਂ ਖਿੱਚੇ, ਯੋਨੀ ਨੂੰ ਉੱਪਰ ਵਲ ਸਕੋੜਕੇ ਵੀਰਯ ਨੂੰ ਉੱਪਰ ਵਲ ਗਰਭਾਸ਼ੇ ਵਿੱਚ ਠਹਰਾਵੇ, ਫੇਰ ਦੋਵੇਂ ਸਾਫ਼ ਪਾਨੀ ਨਾਲ ਸਨਾਨ ਕਰਨ * ਗਰਭ ਠਹਰ ਜਾਨ ਦਾ ਪੂਰਾ ਗਿਆਨ ਸੂਝ ਵਾਲੀ ਇਸਤ੍ਰੀ ਨੂੰ ਤਾਂ ਉਸੇ ਵੇਲੇ ਹੋ ਜਾਂਦਾ ਹੈ। ਪਰੰਤੂ ਏਸ ਦਾ ਨਿਸ਼ਚਾ ਇਕ ਮਹੀਨੇ ਤੋਂ ਪਿਛੋਂ †ਰਜਸ੍ਵਲਾ ਨ ਹੋਨ ਤੇ ਸਭ ਨੂੰ ਹੋਜਾਂਦਾਹੈ ਸੁੰਢ,ਕੇਸਰ,ਅਸਗੰਧ,ਛੋਟੀਇਲਾਯਚੀ,ਅਤੇ ਸਾਲਬਮਿਸਰੀ ਪਾਕੇ ਗਰਮ ਕਰਕੇ ਜੇਹੜਾ ਪਹਲੇ ਤੋਂ ਹੀ ਰਖਿਆ ਹੋਇਆ ਠੰਢਾ ਦੁਧ ਹੋਵੇ ਉਸ ਨੂੰ ਜਿੰਨਾ ਰੁਚੀ ਹੋਵੇ ਦੋਵੇਂ ਪੀਕੇ ਵੱਖੋ ਵਖਰੇ ਆਪੋ ਅਪਨੇ ਮੰਜਿਆਂ ਤੇ ਜਾਕੇ ਸੌਂ ਰਹਨ,ਏਹੋ ਵਿਧੀ ਜਦ ਜਦਗਰਭਾਧਾਨ ਕੀਤਾ ਕਰਨ ਤਦਤਦਕਰਨੀ ਉਚਿਤ ਹੈ,ਜਦ ਮਹੀਨੇ ਭਰਵਿਚ ਰਜਸ੍ਵਲਾ ਨ ਹੋਨਥੀਂ ਗਰਭਦੇ ਠਹਰਨਦਾ ਨਿਸ਼ਚਾ ਹੋਜਾਵੇ ਤਦਤੋਂ ਇਕ ਵਰਹੇ ਤਕ ਇਸਤ੍ਰੀ ਪੁਰੁਸ਼ਦਾ ਸਮਾਗਮਕਦੀ ਹੋਨਾ ਨਹੀਂ ਚਾਹੀਦਾਕਿਉਂ ਜੋ ਇਹ ਕੰਮ ਨ ਹੋਨ ਨਾਲ ਸੰਤਾਨ ਉੱਤਮ ਅਤੇ ਦੂਜੀ ਸੰਤਾਨ ਭੀ ਓਹੋਜੇਹੀ ਹੁੰਦੀਹੈ ਏਸਦੇ ਉਲਟ ਕਰਨ ਨਾਲ ਵੀਰਯ ਵਯਰਥ ਜਾਂਦਾ, ਦੋਹਾਂ ਦੀਉਮਰ ਘਟ ਜਾਂਦੀ,ਅਤੇ ਕਈਤਰਾਂ ਦੀਆਂ ਬਿਮਾਰੀਆਂਹੁੰਦੀਆਂ ਹਨ, ਪਰੰਤੂ ਉਪਰੋਂ ਬੋਲਨਾ ਚਾਲਨਾ ਪ੍ਰੇਮ ਨਾਲ ਵਰਤਨਾ ਦੋਹਾਂ ਨੂੰ ਜ਼ਰੂਰ ਕਰਨਾ ਚਾਹੀਏ, ਪੁਰੁਸ਼ ਵੀਰਯ ਦਾ ਰੋਕਨਾ, ਅਤੇ ਇਸਤ੍ਰੀ ਗਰਭ ਦੀ ਰਖਛਾ ਅਰ ਭੋਜਨ ਛਾਦਨ ਏਸ ਪ੍ਰਕਾਰ ਦਾ ਕਰੇ ਕਿ ਜਿਸ ਨਾਲ ਪੁਰੁਸ਼ ਦਾ ਵੀਰਯ ਸੁਫਨੇ ਵਿੱਚ ਭੀ ਨਸ਼੍ਟ ਨ ਹੋਵੇ, ਅਤੇ ਗਰਭ ਵਿਚ ਬਾਲਕ ਦਾ ਸ਼ਰੀਰ ਬਹੁਤ ਉੱਤਮ ਰੂਪ ਵਾਲਾ, ਸੋਹਨਾ, ਪੁਸ਼ਟੀ, ਬਲ ਅਤੇ ਪਰਾਕ੍ਰਮ ਵਾਲਾਹੋਕੇ ਦਸਵੇਂ ਮਹੀਨੇ ਵਿੱਚ ਜਨਮ ਲਵੇ, ਵਿਸ਼ੇਸ਼ ਉਸਦੀ ਰਖਛਾ ਚੌਥੇ ਮਹੀਨੇ ਤੋਂ, ਅਰ ਅਤੀ ਵਿਸ਼ੇਸ਼ ਅਠਵੇਂ ਮਹੀਨੇ ਤੋ ਅੱਗੇ ਕਰਨੀ ਚਾਹੀਏ, ਕਦੀ ਗਰਭਵਤੀ ਇਸਤ੍ਰੀ ਦਸਤਾਂ ਦੇ ਲਿਆਉਨ ਵਾਲੇ, ਖੁਸ਼ਕੀ ਦੇ ਕਰਨ ਵਾਲੇ, ਨਸ਼ੇ ਦੇ ਦੇਨ ਵਾਲੇ, ਬੁੱਧੀ ਅਤੇ ਬਲ ਦੇ ਨਸ਼ਟ ਕਰਨ ਵਾਲੇ ਪਦਾਰਥਾਂ ਨੂੰ ਨ ਖਾਵੇ ਪੀਵੇ, ਕਿੰਤੂ ਘਿਉ, ਦੁੱਧ, ਚੰਗੇ ਚੌਲ, ਕਨਕ, ਮੂੰਗੀ, ਮਾਂਹ ਆਦੀ ਅਨਾਜਾਂ ਦਾ ਖਾਨਾ ਅਤੇ ਦੇਸ਼ ਕਾਲ ਦਾ ਖਿਆਲ ਬੁੱਧੀ ਨਾਲ ਕਰਨਾ॥

---

*ਇਹ ਗਲ ਰਹਸ੍ਯ ਦੀ ਹੈ ਏਸ ਲਈ ਇੱਨੇ ਤੋਂਹੀ ਸਾਰੀਆਂ ਬਾਤਾਂ ਸਮਝ ਲੈਨੀਆਂ ਚਾਹੀਦੀਆਂ ਹਨ ਬਹੁਤ ਲਿਖਨਾ ਉਚਿਤ ਨਹੀਂ।

†ਮਹੀਨੇ ਪਿਛੋਂ ਜਨਾਨੀ ਦੇ ਭਿਟ ਜਾਨ ਨੂੰ ਰਜਸ੍ਵਲਾ ਕਹਿੰਦੇ ਹਨ।

ਗਰਭ ਦੇ ਦਿਨਾਂ ਵਿਚ ਦੋ ਸੰਸਕਾਰ, ਇਕ ਚੌਥੇ ਮਹੀਨੇ ਵਿਚ ਪੁੰਸਵਨ, ਅਤੇ ਦੂਜਾ ਅੱਠਵੇਂ ਮਹੀਨੇ ਵਿਚ ਸੀਮੰਤੋਨੈਨ ਵਿਧੀ ਨਾਲ ਕਰੇ, ਜਦ ਸੰਤਾਨ ਦਾ ਜਨਮ ਹੋਵੇ ਤਦ ਇਸਤ੍ਰੀ ਅਤੇ ਮੁੰਡੇ ਦੇ ਸ਼ਰੀਰ ਦੀ ਰੱਖਛਾ ਬੜੀ ਹੁਸ਼ਿਆਰੀ ਨਾਲ ਕਰੇ ਅਰਥਾਤ ਸੁੰਠੀਪਾਕ, ਅਥਵਾ ਸੁਭਾਗ ਸੁੰਠੀ ਪਾਕ, ਪਹਲੇ ਹੀ ਬਨਵਾ ਰੱਖੇ, ਉਸ ਵੇਲੇ ਸੁਗੰਧੀ ਵਾਲਾ ਗਰਮ ਪਾਨੀ ਜੇਹੜਾ ਥੋੜਾ ਜਿਹਾ ਤੱਤਾ ਰਹ ਗਿਆ ਹੋਵੇ ਉਸ ਨਾਲ ਇਸਤ੍ਰੀ ਸਨਾਨ ਕਰੇ ਅਰ ਬੱਚੇ ਨੂੰ ਵੀ ਸਨਾਨ ਕਰਾਨ, ਫੇਰ ਨਾੜੂ ਕੱਟਨ, ਬੱਚੇ ਦੀ ਧੁੰਨੀ ਦੀ ਜੜ ਵਿਚ ਨਰਮ ਸੂਤ੍ਰ ਬਨ੍ਹਕੇ ਚਾਰ ਉਂਗਲ ਛਡਕੇ ਉਪਰੋਂ ਕੱਟ ਸੁਟੇ, ਉਸਨੂੰ ਅਜੇਹਾ ਬਨ੍ਹੇ ਕਿ ਜਿਸ ਨਾਲ ਸ਼ਰੀਰ ਦੇ ਲਹੂ ਦੀ ਇਕ ਬੂੰਦ ਭੀ ਨ ਵੱਗੇ, ਫੇਰ ਉਸ ਸਥਾਨ ਨੂੰ ਸਫਾ ਕਰਕੇ ਉਸਦੇ ਦਰਵਾਜ਼ੇ ਅੰਦਰ ਸੁਗੰਧੀਨਾਲ ਮਿਲੇ ਹੋਏ ਘਿਉ ਆਦੀਦਾ ਹੋਮਕਰੇ, ਫੇਰ ਬੱਚੇ ਦੇ ਕੰਨ ਵਿਚ ਪਿਉ ਵੇਦੋਸੀਤੀ, ਅਰਥਾਤ ਤੇਰਾਨਾਉਂ ਵੇਦ ਹੈ ਸੁਨਾਕੇ ਘਿਉਅਤੇ ਸ਼ਹਦ ਨੂੰ ਲੈਕੇ ਸੋਨੇਦੀ ਸਲਾਈ ਨਾਲ ਜ਼ਬਾਨ ਦੇ ਉਪਰ 'ਓ੩ਮ੍' (ਓਮ) ਲਿਖਕੇ ਸ਼ਹਦ ਅਤੇ ਘਿਉ ਨੂੰ ਉਸੇ ਸਲਾਈ ਨਾਲ ਚਟਾਵੇ, ਫੇਰ ਬੱਚਾ ਉਸਦੀ ਮਾਂ ਨੂੰ ਦੇਵੇ, ਜੇ ਦੁੱਧ ਪੀਨਾਚਾਹੇਤਾਂ ਉਸਦੀ ਮਾਂ ਪਿਲਾਵੇ, ਜੇ ਉਸਦੀ ਮਾਂ ਦਾ ਦੁੱਧ ਨ ਹੋਵੇ ਤਾਂ ਕਿਸੇ ਇਸਤ੍ਰੀ ਦੀ ਪਰੀਖਛਾ ਕਰਕੇ ਉਸਦਾ ਦੁਧ ਪਿਲਾਵੇ, ਫੇਰ ਦੂਜੀ ਸਫਾ ਕੋਠੜੀ ਯਾ ਜਿੱਥੋਂ ਦੀ ਹਵਾ ਸ਼ੁੱਧ ਹੋਵੇ ਓਥੇ ਸੁਗੰਧੀ ਵਾਲੇ ਘਿਉ ਦਾ ਹੋਮ ਸਵੇਰੇ ਅਤੇ ਸੰਧਯਾ ਵੇਲੇ ਕੀਤਾ ਕਰੇ ਅਰ ਉਸੇ ਵਿਚ ਪ੍ਰਸੂਤਾ ਇਸਤ੍ਰੀ ਤਥਾ ਬਾਲਕ ਨੂੰ ਰਖੇ, ਬੱਚਾ ਛੀ ਦਿਨ ਤਕ ਮਾਂ ਦਾ ਦੁਧ ਪੀਵੇ ਅਰ ਇਸਤ੍ਰੀ ਭੀ ਅਪਨੇ ਸ਼ਰੀਰ ਦੀ ਪੁਸ਼ਟੀ ਦੇ ਵਾਸਤੇ ਅਨੇਕ ਪ੍ਰਕਾਰ ਦੇ ਉੱਤਮ ਭੋਜਨ ਖਾਵੇ, ਅਰ ਯੋਨੀ ਸੰਕੋਚ ਆਦੀ ਭੀ ਕਰੇ, ਛੀਵੇਂ ਦਿਨ ਇਸਤ੍ਰੀ ਬਾਹਰ ਨਿਕਲੇ ਅਰ ਬੱਚੇ ਦੇ ਦੁੱਧ ਪੀਨ ਵਾਸਤੇ ਕੋਈ ਦਾਈ ਰੱਖੇ, ਓਸਨੂੰ ਚੰਗੀ ਤਰਾਂ ਨਾਲ ਖੁਆਨ ਪਿਲਾਨ ਓਹ ਬੱਚੇ ਨੂੰ ਦੁੱਧ ਪਿਲਾਵੇ, ਅਤੇ ਪਾਲੇ ਭੀ ਪਰੰਤੂ ਉਸਦੀ ਮਾਂਬੱਚੇਦਾ ਪੂਰਾ ਖਿਆਲ ਰਖੇ ਕਿਸੇ ਤਰਾਂ ਦਾ ਬੇਮੁਨਾਸਬ ਵਿਹਾਰ ਉਸਦੇ ਪਾਲਨ ਵਿੱਚ ਨ ਹੋਵੇ, ਇਸਤ੍ਰੀ ਦੁੱਧ ਬੰਦ ਕਰਨ ਦੇ ਵਾਸਤੇ ਥਨਦੇ ਮੂੰਹ ਤੇ ਅਜੇਹਾ ਲੇਪ ਕਰੇ ਕਿ ਜਿਹਦੇ ਕਰਕੇ ਦੁੱਧ ਨ ਚੋਵੇ, ਉਸੇ ਪ੍ਰਕਾਰ ਖਾਨ ਪੀਨ ਦਾ ਬੰਦੋਬਸਤ ਭੀ ਠੀਕ ਠੀਕ ਰੱਖੇ, ਫੇਰ ਨਾਮਕਰਣ ਆਦੀ 'ਸੰਸਕਾਰ' ਸੰਸਕਾਰ ਵਿਧੀ ਦੀ ਰੀਤੀ ਨਾਲ ਆਪੋ ਅਪਨੇ ਵੇਲੇ ਤੇ ਕਰਦਾ ਜਾਵੇ, ਜਦ ਇਸਤ੍ਰੀ ਫੇਰਰਜਸੁਲਾ ਹੋਵੇ ਤਦ ਨ੍ਹਾਨ ਧੋਨ ਥੀਂ ਪਿੱਛੋਂ ਉਸੇ ਤਰਾਂ ਰਿਤੂ ਦਾਨ ਦੇਵੇ॥

**ਰਿਤੁਕਾਲਾਭਿਗਾਮੀਸਜਾਤਸ੍ਵਦਾਰਨਿਰਤਃਸਦਾਪਰਵ-ਵਰਜੰ ਬ੍ਰਜੇਂਚੈਨਾਂ ਤਦਵ੍ਰਤੋ ਰਤਿਕਾਮਜ਼ਯਾ॥** ਮਨੁਃ ੩।੪੫॥

ਨਿੰਦ੍ਯਾਸੁਸ਼੍ਟਾਸੁ ਸਤ੍ਰਿਯੋ ਰਾਤ੍ਰਿਸ਼ੁ ਵਰਜਯਨ।
ਬ੍ਰਹਮਚਾਰ੍ਯੇਵ ਭਵਤਿ ਯਤ੍ਰ ਤਤ੍ਰਾਸ਼੍ਰਮੇ ਵਸਨ॥ ਮਨੁ੩।੫੦।

ਜਿਹੜਾ ਅਪਨੀ ਇਸਤ੍ਰੀ ਤੋਂ ਪ੍ਰਸੰਨ ਅਤੇ ਨਿਸ਼ੇਧ ਕੀਤੀ ਹੋਈ ਰਾਤਾਂ ਵਿੱਚ ਅਪਨੀ ਇਸਤ੍ਰੀ ਤੋਂ ਪਰੇ ਰਹਿੰਦਾ ਅਰ ਰਿਤੂਗਾਮੀ ਹੁੰਦਾ ਹੈ, ਓਹ ਗ੍ਰਿਹਸਥੀ ਭੀ ਬ੍ਰਹਮਚਾਰੀ ਵਰਗਾ ਹੈ॥

ਸੰਤੁਸ਼੍ਟੋ ਭਾਰਯਯਾ ਭਰਤਾ ਭਰਤ੍ਰਾ ਭਾਰਯਾ ਤਥੈਵ ਚ।
ਯਸਮਿੰਨੇਵ ਕੁਲੇ ਨਿਤ੍ਯੰ ਕਲ੍ਯਾਣੰ ਤਤ੍ਰ ਵੈ ਧ੍ਰੁਵਮ॥੧॥
ਯਦਿ ਹਿ ਸਤ੍ਰਿ ਨ ਰੋਚੇਤ ਪੁਮਾਂਸੰਨ ਪ੍ਰਮੋਦਯੇਤ।
ਅਪ੍ਰਮੋਦਾਤ ਪੁਨਃ ਪੁੰਸਃ ਪ੍ਰਜਨੰ ਨ ਪ੍ਰਵਰਤਤੇ॥ ੨ ॥
ਸਤ੍ਰਿਯਾਂ ਤੁ ਰੋਚਮਾਨਾਯਾਂ ਸਰਵੰ ਤਦ੍ਰੋਚਤੇ ਕੁਲਮ।
ਤਸ੍ਯਾਂ ਤ੍ਵਰੋਚਮਾਨਾਯਾਂ ਸਰਵਮੇਵ ਨ ਰੋਚਤੇ॥ ੩ ॥

ਮਨੁਸਮ੍ਰਿਤੀ ਅਧ੍ਯਾਯ ੩। ਸ਼ਲੋਕ ੬੦–੬੧–੬੨॥

ਜਿਹੜੀ ਕੁਲ ਵਿਚ ਇਸਤ੍ਰੀ ਤੋਂ ਖਾਂਵਦ, ਅਤੇ ਖਾਂਵਦ ਤੋਂ ਇਸਤ੍ਰੀ ਚੰਗੀਤਰਾਂ ਨਾਲ ਪ੍ਰਸੰਨ ਰਹਿੰਦੀਹੈ ਉਸੇ ਕੁਲ ਵਿਚ ਸੁਭਾਗ ਅਤੇ ਧਨਨਹਰਦੇ ਹਨ, ਜਿਥੇ ਝਗੜਾ, ਦੁਖ ਰਹਿੰਦਾਹੈ ਓਥੇਮੰਦੇ ਭਾਗ ਅਤੇ ਗਰੀਬੀ ਆਕੇ ਡੇਰੇ ਜਮਾਂਦੀ ਹੈ, ਜੇਹੜੀ ਇਸਤ੍ਰੀ ਖਾਂਵਦ ਨਾਲ ਪ੍ਰੇਮ ਅਤੇ ਖਾਂਵਦ ਨੂੰਪ੍ਰਸੰਨ ਨਹੀਂ ਕਰਦੀ ਖਾਂਵਦ ਦੇ ਅਪ੍ਰਸੰਨ ਰਹਨ ਨਾਲ ਉਸ ਵਿਚ ਔਲਾਦ ਦੀ ਇਛਿਆ ਉਤਪੰਨ ਨਹੀਂ ਹੁੰਦੀ, ਇਸਤ੍ਰੀਦੇ ਪ੍ਰਸੰਨ ਰਹਨਥੀਂ ਸਥ ਕੁਲ ਪ੍ਰਸੰਨ ਰਹਿੰਦੀ, ਉਸਦੀ ਅਪ੍ਰਸੰਨਤਾ ਕਰਕੇ ਸਭ ਅਪ੍ਰਸੰਨ ਰਹਿੰਦੇ ਹਨ ਆਰਥਾਤ ਦੁਖ ਪਾਉਂਦੇ ਹਨ।

ਪਿਤ੍ਰਿਭਿਰਭ੍ਰਾਤ੍ਰਿਭਿਸ਼ਚੈਤਾਃ ਪਤਿਭਿਰਦੇਵਰੈਸਤਥਾ।
ਪੂਜ੍ਯਾ ਭੂਸ਼ਯਿਤਵ੍ਯਾਸ਼ਚਬਹੁਕਲ੍ਯਾਣਮੀਪਸੁਭਿਃ॥੧॥
ਯਤ੍ਰ ਨਾਰ੍ਯਸਤੁ ਪੂਜ੍ਯੰਤੇ ਰਮੰਤੇ ਤਤ੍ਰ ਦੇਵਤਾਃ।
ਯਤ੍ਰੈਤਾਸਤੁ ਨ ਪੂਜ੍ਯੰਤੇ ਸਰਵਾਸ੍ਤਤ੍ਰਾਫਲਾਃ ਕ੍ਰਿਯਾਃ॥੨॥

**ਸ਼ੋਚੰਤਿ ਜਾਮਯੋ ਯਤ੍ਰ ਵਿਨਸ਼੍ਯਤਯਾਸ਼ੁ ਤਤਕੁਲਮ।**
**ਨ ਸ਼ੋਚੰਤਿ ਤੁ ਯਤ੍ਰੈਤਾ ਵਰਧਤੇ ਤੱਧਿ ਸਰਵਦਾ ॥ ੩ ॥**
**ਤਸਮਾਦੇਤਾ:ਸਦਾ ਪੂਜ੍ਯਾ ਭੂਸ਼ਣੱਛਾਦਨਾਸ਼ਨੈ:।**
**ਭੂਤਿਕਾਮੈਰਨਰੈਰਨਿਤ੍ਯੰ ਸਤਕਾਰੇਸ਼ੂਤਸਵੇਸ਼ੁਹ ॥ ੪ ॥**

ਮਨੁਸਮ੍ਰਿਤੀ ਅਧ੍ਯਾਯ ੩। ਸ਼ਲੋਕ ੫੫।੫੬।੫੭।੫੯॥

ਪਿਉ, ਭਰਾ, ਖਾਵੰਦ, ਅਤੇ ਦੇਉਰ ਇਨ੍ਹਾਂ ਦਾ ਆਦਰ ਕਰਨ ਅਤੇ ਗਹਨੇ ਆਦੀ ਨਾਲ ਪ੍ਰਸੰਨ ਰੱਖਨ, ਜਿਨ੍ਹਾਂ ਨੂੰ ਵਡੇ ਕਲਿਆਣ ਦੀ ਇਛਾ ਹੋਵੇ ਓਹ ਅਜੇਹਾ ਕਰਨ, ਜਿਹੜੇ ਘਰ ਵਿਚ ਇਸਤ੍ਰੀਆਂ ਦਾ ਆਦਰ ਹੁੰਦਾ ਹੈ ਉਸ ਵਿਚ ਮਨੁਸ਼ ਵਿਦਵਾਨ ਹੋਕੇ ਦੇਵ ਨਾਉਂ ਰਖਾਕੇ ਆਨੰਦ ਨਾਲ ਰਹਿੰਦੇ ਹਨ, ਅਰ ਜਿਹੜੇ ਘਰ ਵਿਚਇਸਤ੍ਰੀਆਂਦਾ ਆਦਰ ਨਹੀਂ ਹੁੰਦਾ ਓਥੇ ਸਭਕੰਮ ਵਿਗੜ ਜਾਂਦੇ ਹਨ, ਜੇਹੜੇ ਘਰ ਯਾਂ ਕੁਲਵਿੱਚ ਇਸਤ੍ਰੀਆਂ ਚਿੰਤਾ ਵਿਚ ਡੁਬਕੇ ਦੁਖ ਪਾਉਂਦੀਆਂ ਹਨ ਓਹ ਕੁਲ ਝਟ ਪਟ ਹੀ ਨਸ਼੍ਟ ਭ੍ਰਸ਼੍ਟ ਹੋ ਜਾਂਦੀ ਹੈ, ਅਰ ਜੇਹੜੇ ਘਰ ਯਾਂ ਕੁਲ ਵਿਚ ਇਸਤ੍ਰੀਆਂ ਆਨੰਦ, ਉਤਸਾਹ ਅਤੇ ਪ੍ਰਸੰਨਤਾ ਵਿਚ ਭਰੀਆਂ ਹੋਈਆਂ ਰਹਿੰਦੀਆਂ ਹਨ ਓਹ ਕੁਲ ਸਦਾ ਵਧਦਾਹੈ,ਏਸਵਾਸਤੇ ਧਨਦੀ ਇਛ੍ਯਾ ਕਰਨ ਵਾਲੇ ਮਨੁਸ਼ਾਂ ਨੂੰ ਚਾਹੀਦਾ ਹੈ ਕਿਆਦਰ ਭਾਉ ਅਤੇ ਦਿਨ ਦਿਹਾੜੇ ਦੇ ਸਮੇ ਗਹਨੇ ਕਪੜੇ ਅਤੇ ਭੋਜਨ ਆਦੀ ਨਾਲ ਇਸਤ੍ਰੀਆਂ ਦਾ ਸਦਾ ਮਾਨ ਕਰਨ, ਏਹ ਗੱਲ ਸਦਾ ਧਿਆਨ ਵਿੱਚ ਰਖਨੀ ਚਾਹੀਦੀ ਹੈ ਕਿ 'ਪੂਜਾ' ਸ਼ਬਦ ਦਾ ਅਰਥ ਆਦਰ ਭਾਉ ਹੈ, ਅਰ ਦਿਨ ਰਾਤ ਵਿੱਚ ਜਦ ਜਦ ਪਹਲੋਂ ਮਿਲਨ, ਯਾਂ ਵੱਖਰੇ ਹੋਨ ਤਦ ਤਦ ਪ੍ਰੇਮ ਨਾਲ 'ਨਮਸਤੇ' ਇੱਕ ਦੂਜੇ ਨੂੰਕਰਨ ॥

**ਸਦਾਪ੍ਰਹ੍ਰਿਸ਼ਟਯਾ ਭਾਵ੍ਯੰ ਗ੍ਰਿਹਕਰਯੇਸ਼ੁ ਦਖ਼ਛਯਾ।**
**ਸੁਸੰਸਕ੍ਰਿਤੋਪਸਕਰਯਾ ਵ੍ਯਯੇ ਚਾਮੁਕਤਹਸਤਯਾ ॥**

ਮਨੁਸਮ੍ਰਿਤੀ ਅਧ੍ਯਾਯ ੫ ਸ਼ਲੋਕ ॥ ੧੫੦ ॥

ਇਸਤ੍ਰੀ ਨੂੰ ਚਾਹੀਦਾ ਹੈ ਕਿ ਬੜੀ ਪ੍ਰਸੰਨਤਾ ਨਾਲ ਘਰਦੇ ਕੰਮਾਂ ਵਿੱਚ ਚਤੁਰਾਈ ਨਾਲ ਵਰਤੇ,ਸਾਰੀਆਂ ਚੀਜ਼ਾਂ ਨੂੰ ਚੰਗੀ ਤਰਾਂ ਨਾਲ ਬਨਾਵੇ, ਘਰ ਦੀ ਸਫਾਈ ਰੱਖੇ, ਅਤੇ ਅੰਨ੍ਹੇ ਵਾਹ ਖਰਚ ਨ ਕਰੇ ਅਰਥਾਤ ਯਥਾਯੋਗ ਖਰਚ ਕਰੇ, ਸਭ ਚੀਜ਼ਾਂ ਪਵਿਤ੍ਰ ਰੱਖੇ, ਅਰ ਭੋਜਨ ਅਜੇਹੀ ਤਰਾਂ ਨਾਲ ਬਨਾਵੇ ਕਿ ਜਿਹੜਾ ਔਸ਼ਧ ਰੂਪ ਬਨਕੇ ਸ਼ਰੀਰ ਅਤੇ ਆਤਮਾ ਵਿੱਚ ਰੋਗ ਨੂੰ

ਨ ਆਉਨ ਦੇਵੇ, ਜਿਹੜਾ ਜਿਹੜਾ ਖਰਚ ਹੋਵੇ ਉਸਦਾ ਲੇਖਾ ਠੀਕ ਠੀਕ ਰੱਖਕੇ ਖਾਉਂਦ ਆਦੀ ਨੂੰ ਸੁਨਾ ਦਿੱਤਾ ਕਰੇ, ਘਰ ਦੇ ਨੌਕਰ ਚਾਕਰਾਂ ਤੋਂ ਯਥਾਯੋਗ ਕੰਮ ਲਵੇ, ਘਰ ਦੇ ਕਿਸੇ ਕੰਮ ਨੂੰ ਵਿਗੜਨ ਨ ਦੇਵੇ ॥

**ਸਤ੍ਰਿਯੋ ਰਤਨਾਨਜਥੋ ਵਿਦ੍ਯਾ ਸਤ੍ਯੰ ਸ਼ੌਚੰ ਸੁਭਾਸ਼ਿਤਮ।**
**ਵਿਵਿਧਾਨਿ ਚ ਸ਼ਿਲਪਾਨਿ ਸਮਾਦੇਯਾਨਿ ਸਰਵਤਃ ॥**

ਮਨੁਸਮ੍ਰਿਤੀ ਅਧਯਾਯ ੨ । ਸ਼ਲੋਕ ੨੪੦ ॥

ਉੱਤਮ ਇਸਤ੍ਰੀ, ਤਰਾਂ ਤਰਾਂ ਦੇ ਰਤਨ, ਵਿਦਯਾ, ਸੱਚ, ਪਵਿਤ੍ਰਤਾ, ਚੰਗਾ ਬੋਲਨਾ ਅਤੇ ਤਰਾਂ ਤਰਾਂ ਦੀ ਸ਼ਿਲਪਵਿਦਯਾ ਅਰਥਾਤ ਕਾਰੀਗਰੀ, ਸਭਨਾਂ ਦੇਸ਼ਾਂ ਤਥਾ ਸਭਨਾਂ ਮਨੁੱਸ਼ਾਂ ਤੋਂ ਲੈ ਲਵੇ ।

**ਸਤ੍ਯੰ ਬ੍ਰੂਯਾਤ ਪ੍ਰਿਯੰ ਬ੍ਰੂਯਾਨ ਬ੍ਰੂਯਾਤ ਸਤ੍ਯਮਪ੍ਰਿਯਮ ।**
**ਪ੍ਰਿਯੰ ਚੰ ਨਾਨ੍ਰਿਤੰ ਬ੍ਰੂਯਾਦੇਸ਼ਧਰੰਮਃ ਸਨਾਤਨਃ ॥ ੧॥**
**ਭਦ੍ਰੰ ਭਦ੍ਰਮਿਤਿ ਬ੍ਰੂਯਾਂਦ ਭਦ੍ਰਮਿਤ੍ਯੇਵ ਵਾ ਵਦੇਤ ।**
**ਸ਼ੁਸ਼ਕਵੈਰੰ ਵਿਵਾਦੰ ਚ ਨ ਕੁਰਯਾਤਕੇਨਚਿਤਸਹਾ।**

ਮਨੁਸਮ੍ਰਿਤੀ ਅਧਯਾਯ ੪ । ਸ਼ਲੋਕ ੧੩੮–੧੩੯ ॥

ਸਦਾ ਮਿੱਠਾ ਸੱਚ ਦੂਜੇ ਦਾ ਹਿਤਕਾਰੀ ਬੋਲੇ, ਕੌੜਾ ਸੱਚ ਅਰਥਾਤ ਕਾਣੇ ਨੂੰ ਕਾਨਾ ਨਾ ਬੋਲੇ, ਝੂਠ ਦੂਜੇ ਨੂੰ ਪ੍ਰਸੰਨ ਕਰਨ ਲਈ ਨ ਬੋਲੇ ॥ ੧ ॥ ਸਦਾਭੱਦ੍ਰ ਅਰਥਾਤ ਸਭ ਦੇ ਹਿਤਕਾਰੀ ਵਚਨ ਬੋਲਿਆ ਕਰੇ, ਸੁੱਕੀ ਦੁਸ਼ਮਨੀ ਅਰਥਾਤ ਬਗੈਰ ਅਪਰਾਧ ਭੀ ਕਿਸੇ ਦੇ ਨਾਲ ਵਿਰੋਧ ਯਾ ਝਗੜਾ ਨ ਕਰੇ ॥੨॥

ਜੇਹੜੀ ਗੱਲ ਦੂਜੇ ਦੀ ਹਿਤਕਾਰੀ ਹੋਵੇ ਭਾਵੇਂ ਉਹਨੂੰ ਬੁਰੀ ਭੀ ਲੱਗੇ ਤਾਂ ਭੀ ਕਹੇ ਬਗੈਰ ਨ ਰਹੇ ॥

**ਪੁਰੁਸ਼ਾ ਬਹਵੋ ਰਾਜਨ ਸਤਤੰ ਪ੍ਰਿਯਵਾਦਿਨਃ ।**
**ਅਪ੍ਰਿਯਸਯ ਤੁ ਪਥ੍ਯਸਯ ਵਕਤਾ ਸ਼ੋਤਾ ਚ ਦੁਰਲਭਃ ॥**

ਉਦਯੋਗਪਰਵ ਵਿਦੁਰਨੀਤਿ੦ ॥

ਹੇ ਧ੍ਰਿਤਰਾਸ਼ਟ੍ਰ ਏਸ ਸੰਸਾਰ ਵਿੱਚ ਦੂਜੇ ਨੂੰ ਸਦਾ ਪ੍ਰਸੰਨ ਕਰਨ ਲਈ ਮਿੱਠਾ ਬੋਲਨ ਨਾਲ ਵਡਿਆਈ ਕਰਨ ਵਾਲੇ ਬਹੁਤ ਹਨ, ਪਰੰਤੂ ਸੁਨਨ ਵਿੱਚ ਕੌੜਾ ਮਲੂਮ ਹੋਵੇ ਅਤੇ ਵਿੱਚੋਂ ਕਲਿਆਨ ਦੇ ਕਰਨ ਵਾਲਾ ਵਚਨ ਹੋਵੇ ਓਸਨੂੰ ਕਹਨੇ ਅਰ ਸੁਨਨੇ ਵਾਲਾ ਪੁਰੁਸ਼ ਦੁਰਲੱਭ ਹੈ, ਕਿਉਂ ਜੋ ਭਲੇ ਪੁਰੁਸ਼ ਇਸੇ

ਨੂੰ ਚੰਗਾ ਸਮਝਦੇ ਹਨ, ਕਿ ਮੂੰਹ ਸਾਮਨੇ ਦੂਜੇ ਦਾ ਦੋਸ਼ ਕਹਨਾ ਅਤੇ ਅਪਨਾ ਦੋਸ਼ ਸੁਨਨਾ, ਪਿਛੇ ਦੂਜੇ ਦਾ ਗੁਣ ਸਦਾ ਕਹਨਾ ਅਰ ਦੁਸ਼੍ਟਾਂ ਦੀ ਏਹੋ ਰੀਤ ਹੈ ਕਿ ਮੂੰਹ ਸਾਮਨੇ ਗੁਣ ਕਹਨੇ ਅਤੇ ਪਿੱਛੋਂ ਦੋਸ਼ਾਂ ਨੂੰ ਪ੍ਰਗਟ ਕਰਨਾ, ਜਦ ਤਕ ਮਨੁਸ਼ ਦੂਜੇ ਨੂੰ ਅਪਨੇ ਦੋਸ਼ ਨਹੀਂ ਕਹਿੰਦਾ ਤਦ ਤਕ ਮਨੁੱਸ਼ ਦੋਸ਼ਾਂ ਤੋਂ ਛੁਟ ਕੇ ਗੁਣਵਾਨ ਨਹੀਂ ਹੋਸਕਦਾ। ਕਦੇ ਕਿਸੇ ਦੀ ਨਿੰਦਿਆ ਨ ਕਰੇ। ਜਿਹਾਕੁ

" ਗੁਣੇਸ਼ੁ ਦੋਸ਼ਾਰੋਪਣਮਸੂਯਾ " ਅਰਥਾਤ " ਦੋਸ਼ੇਸ਼ੁ ਗੁਣਾਰੋਪਣਮਪ੍ਯਸੂਯਾ" " ਗੁਣੇਸ਼ੁ ਗੁਣਾਰੋਪਣੰ ਦੋਸ਼ੇਸ਼ੁ ਦੋਸ਼ਾਰੋਪਣੰ ਚ ਸਤੁਤਿਃ "।

ਜਿਹੜਾ ਗੁਣਾਂ ਵਿੱਚ ਦੋਸ਼, ਦੋਸ਼ਾਂ ਵਿਚ ਗੁਣ ਲਗਾਨਾ, ਉਹ ਨਿੰਦਿਆ ਅਤੇ ਗੁਣਾਂ ਵਿਚ ਗੁਣ, ਦੋਸ਼ਾਂ ਵਿੱਚ ਦੋਸ਼ ਦਾ ਕਥਨ ਕਰਨਾ ਉਸਤਤੀ ਕਹਾਉਂਦੀ ਹੈ, ਅਰਥਾਤ ਝੂਠ ਬੋਲਨ ਦਾ ਨਾਉਂ ਨਿੰਦਿਆ ਅਤੇ ਸੱਚ ਬੋਲਨ ਦਾ ਨਾਉਂ ਉਸਤਤੀ ਹੈ।

**ਬੁੱਧਿਵ੍ਰਿੱਧਿਕਰਾਣ੍ਯਾਸ਼ੁਧਨ੍ਯਾਨਿਚਹਿਤਾਨਿ ਚਾਨਿਤ੍ਯੰ**
**ਸ਼ਾਸਤ੍ਰਾਣ੍ਯਵੇਖਛੇਤ ਨਿਗਮਾਂਸ਼ਚੈਵ ਵੈਦਿਕਾਨ ॥ ੧॥**
**ਯਥਾਯਥਾਹਿ ਪੁਰੁਸ਼ਃ ਸ਼ਾਸਤ੍ਰੰਸਮਧਿਗੱਛਤਿ। ਤਥਾ ਤਥਾ**
**ਵਿਜਾਨਾਤਿਵਿਜਵਾਨੰਚਾਸ੍ਯਰੋਚਤੇ॥੨॥** ਮਨੁਃ ੪। ੧੯-੨੦

ਜਿਹੜੇ ਛੇਤੀ ਬੁੱਧੀ ਧਨ ਅਤੇ ਹਿਤ ਦਾ ਵਾਧਾ ਕਰਨੇ ਵਾਲੇ ਸ਼ਾਸਤ੍ਰ ਅਤੇ ਵੇਦ ਹਨ, ਉਨ੍ਹਾਂ ਨੂੰ ਸਦਾ ਸੁਨਨ ਅਤੇ ਸੁਨਾਉਨ, ਬ੍ਰਹਮਚਰਯ ਆਸ਼੍ਰਮ ਵਿੱਚ ਜੋ ਪੜ੍ਹੇ ਹੋਣ ਓਸਨੂੰ ਇਸਤ੍ਰੀ ਪੁਰੁਸ਼ ਸਦਾ ਬਿਚਾਰਿਆ ਅਤੇ ਪੜ੍ਹਿਆ ਕਰਨ॥ ੧੯॥ ਕਿਉਂ ਜੋ ਜਿਉਂ ਜਿਉਂ ਮਨੁਸ਼ ਸ਼ਾਸਤ੍ਰਾਂ ਨੂੰ ਠੀਕ ਠੀਕ ਜਾਨਦਾ ਹੈ ਤਿਉਂ ਤਿਉਂ ਉਸ ਵਿਦ੍ਯਾ ਦਾ ਵਿਗ੍ਯਾਨ ਜਾਂਦਾ ਹੈ ਅਤੇ ਉਸ ਵਿਚ ਰੁਚੀ ਵਧਦੀ ਰਹਿੰਦੀ ਹੈ॥ ੨੦॥

**ਰਿਸ਼ਿਯਜ੍ਞੰ ਦੇਵਯਜ੍ਞੰ ਭੂਤਯਜ੍ਞੰ ਚ ਸਰਵਦਾ॥**
**ਨ੍ਰਿਯਜ੍ਞੰ ਪਿਤ੍ਰਿਯਜ੍ਞੰ ਚ ਯਥਾਸ਼ਕਤਿ ਨ ਹਾਪਯੇਤ॥**

ਮਨੁਸਮ੍ਰਿਤੀ ਅਧ੍ਯਾਯ ੪। ਸ਼ਲੋਕ ੨੧।

**ਅਧ੍ਯਾਪਨੰ ਬ੍ਰਹਮਯਜ੍ਞਃ ਪਿਤ੍ਰਿਯਜ੍ਞਸ਼ਤਰੱਪਣਮ॥**
**ਹੋਮੋ ਦੈਵੋ ਬਲਿਰਭੌਤੋ ਨ੍ਰਿਯਜ੍ਞੋਅਤਿਥਿਪੂਜਨਮ॥੨॥**

ਮਨੁਸਮਿਤੀ ਅਧ੍ਯਾਯ ੩। ਸ਼ਲੋਕ ੭੦॥

ਸ੍ਵਾਧ੍ਯਾਯੇਨਾਰਚਯੇਤਰਸ਼ੀਨ ਹੋਮੈਰ ਦੇਵਾਨ ਯਥਾਵਿਧਿ ।
ਪਿਤ੍ਰੀਨ ਸ਼੍ਰਾਧੈਰਨ੍ਰੀਨੱਨੈਰਭੂਤਾਨਿ ਬਲਿਕਰਮਣਾ॥੩॥

ਮਨੁਸਮ੍ਰਿਤੀ ਅਧ੍ਯਾਯ ੩ । ਸ਼ਲੋਕ ੮੧ ।

ਦੋ ਯੱਗ ਬ੍ਰਹਮਚਰਯ ਵਿਚ ਲਿਖੇ ਹਨ, ਇਨਾਂ ਵਿਚ ਸਬ ਤੋਂ ਪਹਲੇ ਬ੍ਰਹਮਯਗ, ਅਰਥਾਤ ਵੇਦ ਆਦੀ ਸ਼ਾਸਤ੍ਰਾਂ ਦਾ ਪੜ੍ਹਨਾ ਪੜ੍ਹਾਨਾ, ਸੰਧਿਆ ਉਪਾਸਨਾ, ਯੋਗਾਭਿਆਸ ਕਰਨਾ, ਦੂਜਾ ਦੇਵਯੱਗ ਵਿਦਵਾਨਾਂ ਦਾ ਸੰਗ ਅਤੇ ਸੇਵਾ, ਪਵਿਤ੍ਰਤਾ, ਦਿੱਵ ਗੁਣਾਂ ਦਾ ਰਖਨਾ, ਦਾਨ, ਵਿਦ੍ਯਾ ਦਾ ਵਾਧਾ ਕਰਨਾ ਏਹ ਦੋਨੋਂ ਯਗ ਤ੍ਰਕਾਲਾਂ ਵੇਲੇ ਅਤੇ ਸਵੇਰੇ ਕਰਨੇ ਚਾਹੀਦੇ ਹਨ ।

ਸਾਯੰਸਾਯੰ ਗ੍ਰਿਹਪਤਿਰਨੋ ਅਗਨਿਃ ਪ੍ਰਾਤਃ ਪ੍ਰਾਤਃਸੌਮਨ ਸਸ੍ਯ ਦਾਤਾ ॥੧॥ ਪ੍ਰਾਤਃਪ੍ਰਾਤਰਗ੍ਰਿਹਪਤਿਰਨੋ ਅਗਨਿਃ ਸ ਯਸਾਯੰ ਸੌਮਨਸਸ੍ਯ ਦਾਤਾ ॥ ੨ ॥

ਅਥਰਵਵੇਦ ਕਾਂਡ ੧੯ ਅਨੁਵਾਕ ੭ ਮੰਤ੍ਰ ੩–੪ ॥

ਤਸਮਾਦਹੋਰਾਤ੍ਰਸ੍ਯਸੰਯੋਗੇ ਬ੍ਰਾਹਮਣਃਸੰਧ੍ਯਾਮੁਪਾਸੀਤ।
ਉਦੰਤੰਤਮਸਤੰ ਯਾਂਤਮਾਦਿਤ੍ਯਮਭਿਧ੍ਯਾਯਨ॥ ੩ ॥

ਸ਼ਡਵਿੰਸ਼ਬ੍ਰਾਹਮਣ । ਪ੍ਰਪਾਠਕ ੪ । ਖੰਡ ੫ ॥

ਨ ਤਿਸ਼ਠਤਿਤੁ ਯਃ ਪੂਰਵਾਂਨੋਪਾਸਤੇ ਯਸਤੁਪਸ਼ਚਿਮਾਮ ।
ਸ ਸ਼ੂਦ੍ਰਵਦ੍ਬਹਿਸ਼ਕਾਰਯਃ ਸਰਵਸਮਾਦ ਦ੍ਵਿਜਕਰਮਣਃ।

ਮਨੁਸਮ੍ਰਿਤੀ ਅਧ੍ਯਾਯ ੨ । ਸ਼ਲੋਕ ੧੦੩ ॥

ਜੇਹੜਾ ਤ੍ਰਕਾਲਾਂ ਵੇਲੇ ਹੋਮ ਕੀਤਾ ਜਾਂਦਾਹੈ ਓਹ ਹੋਮ ਕੀਤੀਆਂ ਗਈਆਂ ਚੀਜ਼ਾਂ ਸਵੇਰ ਤਕ ਵਾਯੁ ਨੂੰ ਸ਼ੁਧ ਕਰਕੇ ਸੁਖ ਪਹੁੰਚਾਂਦੀਆਂ ਹਨ ਅਰ ਜਿਹੜਾ ਹੋਮ ਸਵੇਰਦੇ ਵੇਲੇ ਅੱਗ ਵਿੱਚ ਕੀਤਾ ਜਾਂਦਾਹੈ ਓਹ ਹੋਮ ਦੀਆਂਚੀਜ਼ਾਂਤ੍ਰਕਾਲਾਂ ਵੇਲੇ ਤਕ ਵਾਯੁ ਨੂੰ ਸ਼ੁਧ ਰੱਖਨ ਨਾਲ ਬਲ, ਬੁੱਧੀ ਅਤੇ ਅਰੋਗਤਾ ਦੇ ਦੇਨ ਵਾਲੀਆਂ ਹੁੰਦੀਆਂ ਹਨ, ਏਸੇ ਵਾਸਤੇ ਦਿਨ ਅਤੇ ਰਾਤ ਦੇ ਮਿਲਨ ਵੇਲੇ ਅਰਥਾਤ ਸੂਰਯ ਦੇ ਚੜ੍ਹਨ ਅਤੇ ਡੁੱਬਣ ਵੇਲੇ ਪਰਮੇਸ਼੍ਵਰ ਦਾ ਧਿਆਨ ਅਰ ਅਗਨੀਹੋਤ੍ਰ (ਹੋਮ) ਜ਼ਰੂਰ ਕਰਨਾ ਚਾਹੀਦਾ ਹੈ, ਅਰ ਜਿਹੜਾ ਇਹ ਦੋਵੇਂ ਕੰਮ ਤ੍ਰਕਾਲਾਂ ਅਤੇ

ਸਵੇਰ ਵੇਲੇ ਨਾ ਕਰੇ ਉਸ ਨੂੰ ਸੱਜਨ ਲੋਗ ਦ੍ਵਿਜਾਂ ਦੇ ਸਭ ਕੰਮਾਂ ਥੀਂ ਬਾਹਰ ਕਢ ਦੇਨ ਅਰਥਾਤ ਉਸਨੂੰ ਸ਼ੂਦ੍ਰ ਵਰਗਾ ਸਮਝਨ।

(ਪ੍ਰਸ਼ਨ) ਤਿੰਨ ਵੇਲੇ ਸੰਧਿਆ ਕਿਉਂ ਨਹੀਂ ਕਰਨੀ?

(ਉਤਰ)ਤਿਨ ਵੇਲੇ*ਸੰਧੀ ਨਹੀਂ ਹੁੰਦੀ ਚਾਨਨ ਅਤੇ ਅਨ੍ਹੇਰੇ ਦੀ ਸੰਧੀ ਭੀ ਚੁਕਾਲਾਂ ਅਤੇ ਸਵੇਰੇ ਦੋ ਹੀ ਵੇਲੇ ਹੁੰਦੀ ਹੈ, ਜਿਹੜਾ ਏਸ ਨੂੰ ਨਾ ਮੰਨ ਕੇ ਦੁਪਹਰ ਵੇਲੇ ਦੀ ਤੀਜੀ ਸੰਧਿਆ ਮੰਨੇ ਉਹ ਅੱਧੀ ਰਾਤ ਵੇਲੇ ਭੀ ਸੰਧਿਆ ਉਪਾਸਨਾ ਕਿਉਂ ਨਾ ਕਰੇ? ਜਿਹੜਾ ਅੱਧੀ ਰਾਤ ਵਿੱਚ ਭੀ ਕਰਨਾ ਚਾਹੇ ਤਾਂ ਪਹਰ ਪਹਰ ਘੜੀ ਘੜੀ ਪਲ ਪਲ ਅਤੇ ਛਿਨ ਛਿਨ ਦੀ ਭੀ ਸੰਧੀਆਂ ਹੁੰਦੀਆਂ ਹਨ, ਉਨਾਂ ਵਿਚ ਭੀ ਸੰਧਿਆ ਉਪਾਸਨਾ ਕੀਤਾ ਕਰੇ, ਜੇ ਅਜੇਹਾ ਭੀ ਕਰਨਾ ਚਾਹੇ ਤਾਂ ਇਹ ਗੱਲ ਹੋਹੀ ਨਹੀਂ ਸਕਦੀ, ਅਰ ਦੁਪਹਰ ਦੀ ਸੰਧਿਆ ਦਾ ਪ੍ਰਮਾਣ ਕਿਸੇ ਸ਼ਾਸਤ੍ਰ ਵਿਚ ਭੀ ਨਹੀਂ, ਏਸ ਲਈ ਦੁਹਾਂ ਵੇਲਿਆਂ ਵਿੱਚ ਸੰਧਿਆ ਅਤੇ ਹੋਮ ਕਰਨਾ ਯੋਗ ਹੈ ਤੀਜੇ ਵੇਲੇ ਨਹੀਂ, ਅਰ ਜਿਹੜੇ ਤਿੰਨ ਕਾਲ ਹੁੰਦੇ ਹਨ ਓਹ ਭੂਤ, ਭਵਿੱਸ਼ਤ, ਅਤੇ ਵਰਤਮਾਨ ਦੇ ਭੇਦ ਕਰਕੇ ਹਨ, ਸੰਧਿਆ ਉਪਾਸਨਾ ਦੇ ਭੇਦ ਕਰਕੇ ਨਹੀਂ।

ਤੀਜਾ 'ਪਿਤ੍ਰੀਯੱਗ' ਹੈ ਅਰਥਾਤ ਵਿਦਵਾਨ, ਰਿਸ਼ੀ, ਪੜ੍ਹਨੇ ਪੜ੍ਹਾਨੇ ਵਾਲੇ, ਵੱਡੇ ਵਡੇਰੇ ਮਾਂ, ਪਿਉ ਆਦੀ, ਬੁੱਢੇ ਅਤੇ ਗਿਆਨੀ, ਅਰ ਪਰਮਯੋਗੀ ਆਦੀ ਦੀ ਸੇਵਾ ਕਰਨੀ, ਪਿਤ੍ਰੀਯੱਗ ਦੇ ਦੋ ਭੇਦ ਹਨ ਇੱਕ ਸ਼੍ਰਾਧ ਅਤੇ ਦੂਜਾ ਤਰਪਣ, ਸ਼੍ਰੱਧਾ ਅਰਥਾਤ ਸੱਤ ਸੱਚ ਦਾ ਨਾਉਂ ਹੈ। "ਸ਼੍ਰਤਸਤਯੰ ਦਧਾਤਿ ਯਯਾ ਕ੍ਰਿਯਯਾਸਾ ਸ਼੍ਰੱਧਾ ਸ਼੍ਰੱਧਯਾ ਯਤ ਕ੍ਰਿਯਤੇ ਤੱਛ੍ਰਾਧਮ" ਜਿਹੜੀ ਕ੍ਰਿਯਾ ਨਾਲ ਸਚਾਈ ਨੂੰ ਗ੍ਰਹਣ ਕੀਤਾ ਜਾਵੇ ਉਸ ਨੂੰ ਸ਼੍ਰੱਧਾ ਅਤੇ ਜੇਹੜਾ ਸ਼੍ਰੱਧਾ ਨਾਲ ਕੰਮ ਕੀਤਾ ਜਾਵੇ ਉਸਦਾ ਨਾਮ ਸ਼੍ਰਾਧ ਹੈ, ਅਰ "ਤ੍ਰਿਪਯੰਤਿ ਤਰਪਯੰਤਿ ਯੇਨ ਪਿਤ੍ਰੀਨ ਤੱਤਰਪਣਮ" ਜਿਹੜੇ ਜਿਹੜੇ ਕੰਮ ਨਾਲ ਤ੍ਰਿਪਤ ਅਰਥਾਤ ਜੀਂਉਦੇ ਮਾਂ ਪਿਉ ਆਦੀ ਵੱਡੇ ਵਡੇਰੇ ਪ੍ਰਸੰਨ ਹੋਨ ਅਰ ਪ੍ਰਸੰਨ ਕੀਤੇ ਜਾਨ ਉਸਦਾ ਨਾਉਂ ਤਰਪਣ ਹੈ, ਪਰੰਤੂ ਇਹ ਜੀਉਂਦਿਆਂ ਦੇ ਵਾਸਤੇ ਹੈ, ਮੋਏ ਹੋਇਆਂ ਦੇ ਵਾਸਤੇ ਨਹੀਂ॥

**ਓਂ ਬ੍ਰਹਮਾਦਯੋਦੇਵਾਸਤ੍ਰਿਪਯੰਤਾਮ। ਬ੍ਰਹਮਾਦਿਦੇਵਪਤ੍ਨਯਸਤ੍ਰਿਪਯੰਤਾਮ। ਬ੍ਰਹਮਾਦਿ ਦੇਵ ਸੁਤਾਸਤ੍ਰਿਪਯੰਤਾਮ। ਬ੍ਰਹਮਾਦਿਦੇਵ ਗਣਾਸਤ੍ਰਿਪਯੰਤਾਮ।** ਇਤਿ ਦੇਵਤਰਪਣਮ।

"ਵਿਦਾਂਸੋ ਹਿ ਦੇਵਾ:" ਇਹ ਸ਼ਤਪਥ ਬ੍ਰਾਹਮਣ ਦਾ ਵਚਨ ਹੈ,

*ਸੰਧੀ ਮੇਲ ਦਾ ਨਾਉਂ ਹੈ॥

ਜਿਹੜੇ ਵਿਦਵਾਨ ਹਨ ਉਨ੍ਹਾਂ ਨੂੰ ਹੀ ਵੇਦ ਕਹਿੰਦੇ ਹਨ, ਜੋਹੜੇ ਅੰਗਾਂ ਅਤੇ ਉਪਾਂਗਾਂ ਦੇ ਨਾਲ ਚਹੁੰ ਵੇਦਾਂ ਦੇ ਜਾਨਣ ਵਾਲੇ ਹਨ ਉਨ੍ਹਾਂ ਦਾ ਨਾਉਂ ਬ੍ਰਹਮਾ ਹੈ, ਅਰ ਜਿਹੜੇ ਉਨ੍ਹਾਂ ਤੋਂ ਘੱਟ ਹੋਨ ਉਨਾਂ ਦਾ ਨਾਉ ਦੇਵ ਅਰਥਾਤ ਵਿਦਵਾਨ ਹੈ, ਉਨ੍ਹਾਂ ਵਰਗੀ ਉਨ੍ਹਾਂ ਦੀ ਪੜ੍ਹੀ ਹੋਈ ਇਸਤ੍ਰੀ ਬ੍ਰਾਹਮਣੀ ਦੇਵੀ, ਅਰ ਉਨ੍ਹਾਂ ਵਰਗੇ ਜਿਹੜੇ ਮੁੰਡੇ ਅਤੇ ਸ਼ਿਸ਼ਯ ਹਨ ਅਰ ਉਨ੍ਹਾਂ ਦੇ ਨੌਕਰ ਉਨ੍ਹਾਂ ਸਭਨਾਂ ਦੀ ਸੇਵਾ ਕਰਨਾ ਏਸਦਾ ਨਾਉਂ ਸ਼੍ਰਾਧ ਅਤੇ ਤਰਪਣ ਹੈ ॥

## ਅਥ ਰਿਸ਼ੀ ਤਰਪਣਮ ।

ਓਂ ਮਰੀਚਯਾਦਯ ਰਿਸ਼ਯਸਤ੍ਰਿਪ੍ਯੰਤਾਮ। ਮਰੀਚਯਾਦਯ ਰਿਸ਼ਿਪਤਨਯਸ ਤ੍ਰਿਪ੍ਯੰਤਾਮ। ਮਰੀਚਯਾਦਯਰਸ਼ਿ-ਸੁਤਾਸਤ੍ਰਿਪ੍ਯੰਤਾਮ। ਮਰੀਚਯਾਦਯਰਿਸ਼ਿਗਣਾਸਤ੍ਰਿਪ੍ਯੰਤਾਮ। ਇਤਿ ਰਿਸ਼ਿ ਤਰਪਣਮ।

ਜਹੜੇ ਬ੍ਰਹਮਾ ਦੇ ਪੜਪੋਤੇ ਮਰੀਚੀ ਵਰਗੇ ਵਿਦਵਾਨ ਹੋਕੇ ਪੜਨ ਅਰ ਜੋਹੜੇ ਉਨ੍ਹਾਂ ਵਰਗੇ ਵਿਦ੍ਵਾਨ ਹੋਨ, ਅਰ ਉਨ੍ਹਾਂ ਦੀਆਂ ਇਸਤ੍ਰੀਆਂ, ਕੁੜੀਆਂ ਨੂੰ ਵਿਦਿਆ ਦਾਨ ਦੇਨ, ਜਿਹੜੇ ਉਨ੍ਹਾਂ ਵਰਗੇ ਮੁੰਡੇ ਅਤੇ ਸ਼ਿਸ਼ਯ ਤਥਾ ਉਨ੍ਹਾਂ ਦੇ ਨੌਕਰ ਹੋਨ, ਉਨ੍ਹਾਂ ਦੀ ਸੇਵਾ ਅਤੇ ਆਦਰ ਭਾਉ ਕਰਨਾ ਰਿਸ਼ੀ ਤਰਪਣ ਹੈ॥

## ਅਥ ਪਿਤ੍ਰੀ ਤਰਪਣਮ।

ਓਂ ਸੋਮਸਦਃ ਪਿਤਰਸਤ੍ਰਿਪ੍ਯੰਤਾਮ। ਅਗਨਿਸ਼੍ਵਾਤਾਃ ਪਿਤਰਸਤ੍ਰਿਪ੍ਯੰਤਾਮ। ਵਰਹਿਸ਼ਦਃ ਪਿਤਰਸਤ੍ਰਿਪ੍ਯੰ-ਤਾਮ। ਸੋਮਪਾਃ ਪਿਤਰਸਤ੍ਰਿਪ੍ਯੰਤਾਮ। ਹਵਿਰਭੁਜਃ ਪਿਤਰਸਤ੍ਰਿਪ੍ਯੰਤਾਮ। ਆਜ੍ਯਪਾਃ ਪਿਤਰਸਤ੍ਰਿਪ੍ਯੰਤਾਮ। ਸੁਕਾਲਿਨਃ ਪਿਤਰਸਤ੍ਰਿਪ੍ਯੰਤਾਮ। ਯਮਾਦਿਭ੍ਯੋ ਨਮਃ ਯਮਾਦੀਂਸਤਰਪਯਾਮਿ। ਪਿਤ੍ਰੇ ਸ੍ਵਧਾ ਨਮਃ ਪਿਤਰੰ ਤਰ-ਪਯਾਮਿ। ਪਿਤਾਮਹਾਯ ਸ੍ਵਧਾ ਨਮਃ ਪਿਤਾਮਹੰ ਤਰਪ-

ਯਾਮਿ।ਪ੍ਰਪਿਤਾਮਹਾਯ ਸ੍ਵਧਾ ਨਮ: ਪ੍ਰਪਿਤਾਮਹੰਤਰਪ-ਯਾਮਿ।ਮਾਤ੍ਰੇਸ੍ਵਧਾ ਨਮੋ ਮਾਤਰੰਤਰਪਯਾਮਿ।ਪਿਤਾਮਹਜੈ ਸ੍ਵਧਾ ਨਮ: ਪਿਤਾਮਹੀਂ ਤਰਪਯਾਮਿ । ਪ੍ਰਪਿਤਾਮਹਜੈ ਸ੍ਵਧਾ ਨਮ:ਪ੍ਰਪਿਤਾਮਹੀਂ ਤਰਪਯਾਮਿ। ਸ੍ਵਪਤਨਜੈਸ੍ਵਧਾ ਨਮ: ਸ੍ਵਪਤਨੀਂ ਤਰਪਯਾਮਿ।ਸੰਬੰਧਿਭਜ: ਸ੍ਵਧਾ ਨਮ: ਸੰਬੰਧਿਨਸਤਰਪਯਾਮਿ । ਸਗੋਤ੍ਰੇਭਜ: ਸ੍ਵਧਾ ਨਮ: ਸਗੋਤ੍ਰਾਂਸਤਰਪਯਾਮਿ॥ ਇਤਿ ਪਿਤ੍ਰਿਤਰਪਣਮ॥

"ਯੇ ਸੋਮੇ ਜਗਦੀਸ਼੍ਵਰੇ ਪਦਾਰਥਵਿਦਜਾਯਾਂ ਚ ਸੀਦੰਤਿ ਤੇ ਸੋਮਸਦ:" ਜਿਹੜੇ ਪਰਮੇਸ਼੍ਵਰ ਦੀ ਵਿਦਜਾ ਅਤੇ ਪਦਾਰਥ ਵਿਦਜਾਵਿੱਚ ਪੂਰੇ ਹੋਨਓਹ ਸੋਮਸਦਾ

"ਯੈਰਗਨਿਰਵਿਦ੍ਯੁਤੋ ਵਿਦਜਾਗ੍ਰਿਹੀਤਾ ਤੇ ਅਗਨਿਸ਼੍ਵਾਤਾ:" ਜਿਹੜੇ ਅਗਨੀ ਅਰਥਾਤ ਬਿਜਲੀ ਆਦੀ ਪਦਾਰਥਾਂ ਦੇ ਜਾਨਨ ਵਾਲੇ ਹੋਨ ਓਹ ਅਗਨੀਸ਼੍ਵਾਤ॥

"ਯੇਬਰਹਿਸ਼ਿਉੱਤਮੇਵਜਵਹਾਰੇ ਸੀਦੰਤਿ ਤੇ ਬਰਹਿਸ਼ਦ:"ਜੇਹੜੇ ਉੱਤਮ ਕੰਮ ਅਰਥਾਤ ਵਿਦਜਾ ਦੇ ਪ੍ਰਚਾਰ ਵਿਚ ਲੱਗੇ ਹੋਏ ਹੋਨ ਓਹ ਬਰਹਿਸ਼ਦ॥

"ਯੇ ਸੋਮਮੈਸ਼੍ਵਰੱਯਮੋਸ਼ਧੀਰਸੰ ਵਾ ਪਾਂਤਿ ਪਿਵੰਤਿ ਵਾ ਤੇ ਸੋਮਪਾ:" ਜਿਹੜੇ ਅਪਨੇ ਧਨ ਦੌਲਤ ਦੀ ਰਖਛਾ ਕਰਨ ਵਾਲੇ, ਅਤੇ ਵਡੀ ਚੰਗੀਆਂ ਬੂਟੀਆਂ ਦੇ ਰਸ ਪੀਨ ਕਰਕੇ ਅਰੋਗਜਹਨ ਅਤੇ ਦੂਜੇ ਲੋਕਾਂ ਦੇ ਧਨ ਦੌਲਤ ਦੀ ਰਖਛਾ ਕਰਨ, ਦੁਆਵਾਂ ਦੇ ਦੇਨ ਨਾਲ ਰੋਗ ਦਾਨਾਸ਼ ਕਰਨ,ਓਹਸੋਮਪਾ॥

"ਯੇ ਹਵਿਰਹੋਤੁਮੱਤੁਮਰਹੇ ਭੁੰਜਤੇ ਭੋਜਯੰਤਿ ਵਾ ਤੇ ਹਵਿਰਭੁਜ:" ਜੇਹੜੇ ਨਸ਼ੇ ਅਤੇ ਦੁਖ ਦੇਨ ਨਾਲ ਪ੍ਰਾਪਤ ਹੋਨ ਵਾਲੀਆਂ ਚੀਜਾਂ ਨੂੰ ਛਡਕੇ ਭੋਜਨ ਕਰਨ ਵਾਲੇ ਹੋਨ ਓਹ ਹਵਿਰਭੁਜ॥

"ਯਆਜਨੰ ਜਞਾਤੁੰਪ੍ਰਾਪਤੁੰ ਵਾ ਯੋਗਜੰਰਖੰਤਿਵਾਪਿਵੰਤਿ ਤੇ ਆਜਜ-ਪਾ:"।ਜਿਹੜੇਜਾਨਨ ਯੋਗ ਚੀਜ ਦੀ ਰਖਛਾ ਕਰਨਵਾਲੇ ਅਤੇ ਘਿਉ ਦੁੱਧ ਆਦੀ ਖਾਨ ਪੀਨ ਵਾਲੇ ਹੋਨ ਓਹ ਆਜਜਪਾ:।

"ਸ਼ੋਭਨ: ਕਾਲੋ ਵਿਦਜਤੇ ਯੇਸ਼ਾਂ ਤੇ ਸੁਕਾਲਿਨ:" ਜਿਨ੍ਹਾਂ ਦਾ ਸਮਾ ਚੰਗੇਅਰਥਾਤ ਧਰਮ ਦੇ ਕਰਨੇ, ਅਤੇ ਸੁਖ ਦੇ ਦੇਨ ਵਿੱਚ ਲੰਘਦਾ ਹੋਵੇ ਓਹ ਸੁਕਲਿਨ ਹਨ।

"ਯੇਦੁਸ਼ਟਾਨਯੱਛੰਤਿ ਨਿਗ੍ਰਿਹੰਤਿ ਤੇ ਯਮਾਯਾ ਯਾਧੀਸ਼ਾ:" ਜਿਹੜੇ ਦੁਸ਼ਟਾਂ ਨੂੰ ਦੰਡ ਅਤੇ ਸ੍ਰੇਸ਼ਟਾਂ ਦਾ ਪਾਲਨ ਕਰਨੇ ਵਾਲੇ, ਨਿਆਂਯ ਦੇ ਕਰਨ ਵਾਲੇ ਹੋਨ ਓਹ ਯਮ ਹਨ ।

"ਯ: ਪਾਤਿ ਸਪਿਤਾ" ਜਿਹੜਾ ਉਲਾਦ ਨੂੰ ਪੈਦਾ ਕਰਦਾ, ਯਾ ਅੰਨ ਦੇ ਦੇਨੇ ਅਤੇ ਆਦਰ ਭਾਉ ਦੇ ਕਰਨ ਨਾਲ ਉਨ੍ਹਾਂ ਦੀ ਰਖਛਾ ਕਰਦਾ ਹੈ ਓਹ ਪਿਤਾ ।

'ਪਿਤੁ: ਪਿਤਾ ਪਿਤਾਮਹ: ਪਿਤਾਮਹਸਯ ਪਿਤਾ ਪ੍ਰਪਿਤਾਮਹ:" ਜੇਹੜਾ ਪਿਉ ਦਾ ਪਿਉ ਹੋਵੇ ਓਹ ਪਿਤਾਮਹਾ ਅਰ ਜਿਹੜਾ ਪਿਤਾਮਹਾ ਦਾ ਪਿਉ ਹੋਵੇ ਓਹ ਪਰਪਿਤਮਹਾ ॥

"ਯਾ ਮਾਨਯਤਿ ਸਾ ਮਾਤਾ" ਜੇਹੜੀ ਭੋਜਨ ਅਤੇ ਪ੍ਰੇਮ ਨਾਲ ਬਚਿਆਂ ਦੀ ਸੇਵਾ ਕਰੇ ਓਹ ਮਾਤਾ ॥

"ਯਾ ਪਿਤੁਰਮਾਤਾ ਸਾ ਪਿਤਾਮਹੀ ਪਿਤਾਮਹਸਯ ਮਾਤਾ ਪ੍ਰਪਿਤਾਮਹੀ" ਜੇਹੜੀ ਪਿਉ ਦੀ ਮਾਂ ਹੋਵੇ ਓਹ ਪਿਤਾਮਹੀ, ਅਰ ਦਾਦੇ ਦੀ ਮਾਂ ਹੋਵੇ ਉਹ ਪ੍ਰਪਿਤਾਮਹੀ। ਅਪਨੀ ਤੀਮੀ ਤਥਾ ਭੈਣ, ਸੰਬੰਧੀ ਅਤੇ ਇਕ ਗੋਤ੍ਰ ਦੇ ਦੂਜੇ ਜੇਹੜੇ ਭਲੇ ਮਨੁੱਸ਼ ਯਾਂ ਵੱਡੇ ਹੋਨ, ਉਨ੍ਹਾਂ ਸਭਨਾਂ ਨੂੰ ਬੜੀ ਸ਼੍ਰਧਾ ਨਾਲ ਉੱਤਮ ਭੋਜਨ, ਕਪੜੇ, ਸਜੀ ਹੋਈ ਸੁਆਰੀ ਆਦੀ ਦੇਕੇ ਚੰਗੀ ਤਰਾਂ ਜਿਹੜਾ ਤ੍ਰਿਪਤ ਕਰਨਾ ਹੈ ਅਰਥਾਤ ਜੇਹੜੇ ਜੇਹੜੇ ਕੰਮ ਕਰਕੇ ਉਨਾਂ ਦਾ ਆਤਮਾ ਤ੍ਰਿਪਤ ਅਤੇ ਸ਼ਰੀਰ ਅਰੋਗ ਰਹੇ ਓਸ ਕੰਮ ਕਰਕੇ ਪ੍ਰੇਮ ਦੇ ਨਾਲ ਉਨ੍ਹਾਂ ਦੀ ਸੇਵਾ ਕਰਨੀ ਓਹ ਸ਼੍ਰਾਧ ਅਤੇ ਤਰਪਣ ਕਹਾਉਂਦਾ ਹੈ ॥

ਚੌਥਾ "ਵਿਸਵੈਸ਼੍ਰ ਯਗ" ਹੈ ਅਰਥਾਤ ਜਦ ਖਾਨਾ ਤਿਆਰ ਹੋਵੇ ਤਦ ਜੋ ਕੁਝ ਖਾਨ ਲਈ ਬਨੇ ਉਹਦੇ ਵਿਚੋਂ ਖਟਿਆਈ, ਲੂਨ ਵਾਲਾ, ਅਤੇ ਖਾਰੀ ਨੂੰ ਛਡਕੇ ਘਿਉ, ਮਿੱਠੇ ਵਾਲਾ ਅੰਨ ਲੈਕੇ ਚੁਲ੍ਹੇ ਤੋਂ ਅੱਗ ਵਖਰੀ ਧਰਕੇ ਹੇਠਾਂ ਲਿਖੇ ਹੋਏ ਮੰਤ੍ਰਾਂ ਨਾਲ ਆਹੁਤੀ ਦੇਵੇ ਅਤੇ ਵਖਰੇ ਭਾਗ ਕਰਕੇ ਰਖੇ॥

**ਵੈਸ਼੍ਵਦੇਵਸਯਸਿੱਧਸਯ ਗ੍ਰਿਹਯੇਅਗਨੋਵਿਧਿਪੂਰਵਕਮ ।**
**ਆਭਯ: ਕੁਰੱਯਾਦੇਵਤਾਭਯੋ ਬ੍ਰਾਹਮਣੋ ਹੋਮਮਨ੍ਵਹਮ ॥**

ਮਨੁਸਮ੍ਰਿਤੀ ਅਧਯਾਯ ੩ । ਸ਼ਲੋਕ ੮੪ ॥

ਜੋ ਕੁਝ ਚੌਕੇ ਵਿਚ ਖਾਨ ਦੇ ਲਈ ਬਨੇ ਓਸਦਾ ਦਿਵਯ ਗੁਣਾਂ ਦੀ ਪ੍ਰਾਪਤੀ ਲਈ ਉਸੇ ਚੁਲ੍ਹੇ ਦੀ ਅੱਗ ਵਿਚ ਹੇਠਾਂ ਲਿਖੇ ਹੋਏ ਮੰਤ੍ਰਾਂ ਅਤੇ ਵਿਧੀ ਨਾਲ ਹੋਮ ਸਦਾ ਕੀਤਾ ਕਰਨ :—

ਓਂ ਅਗਨਯੇ ਸ੍ਵਾਹਾ। ਸੋਮਾਯ ਸ੍ਵਾਹਾ। ਅਗਨੀ ਸ਼ੋਮਾਭ੍ਯਾਂ ਸ੍ਵਾਹਾ। ਵਿਸ਼੍ਵੇਭ੍ਯੋ ਦੇਵੇਭ੍ਯਃ ਸ੍ਵਾਹਾ। ਧਨ੍ਵੰਤਰਯੇ ਸ੍ਵਾਹਾ। ਕੁਹਵੈ ਸ੍ਵਾਹਾ। ਅਨੁਮਤਯੈ ਸ੍ਵਾਹਾ। ਪ੍ਰਜਾਪਤਯੇ ਸ੍ਵਾਹਾ। ਸਹ ਦਯਾਵਾਪ੍ਰਿਥਿਵੀਭ੍ਯਾਂ ਸ੍ਵਾਹਾ। ਸ੍ਵਿਸ਼੍ਟ੍ਕ੍ਰਿਤੇਸ੍ਵਾਹਾ।

ਇਨ੍ਹਾਂ ਵਿਚੋਂ ਇਕਇਕ ਮੰਤ੍ਰ ਨਾਲ ਇਕ ਇਕ ਵਾਰੀ ਅਹੁਤੀ ਬਲਦੀ ਹੋਈ ਅੱਗ ਵਿਚ ਪਾਵੇ, ਫਿਰ ਥਾਲੀ ਅਥਵਾ ਜ਼ਮੀਨ ਉੱਤੇ ਪਤ੍ਰ ਨੂੰ ਰਖਕੇ ਪੂਰਵ ਆਦੀ ਦਿਸ਼ਾ ਵਿਚ ਇਨ੍ਹਾਂ ਮੰਤ੍ਰਾਂ ਕਰਕੇ ਭਾਗ ਰਖੇ ॥

ਓਮ ਸਾਨੁਗਾਯੇਂਦ੍ਰਾਯ ਨਮਃ । ਸਾਨੁਗਾਯਯਮਾਯ ਨਮਃ। ਸਾਨੁਗਾਯਵਰੁਣਾਯਨਮਃ। ਸਾਨੁਗਾਯ ਸੋਮਾਯ ਨਮਃ। ਮਰੁਦਭ੍ਯੋ ਨਮਃ ।ਅਦਭ੍ਯੋਨਮਃ।ਵਨਸਪਤਿਭ੍ਯੋ ਨਮਃ। ਸ਼੍ਰਿਯੈ ਨਮਃ। ਭਦ੍ਰਕਾਲ੍ਯੈਨਮਃ। ਬ੍ਰਹਮਪਤਯੇ ਨਮਃ। ਵਾਸਤੁਪਤਯੇ ਨਮਃ। ਵਿਸ਼੍ਵੇਭ੍ਯੋ ਦੇਵੇਭ੍ਯੋ ਨਮਃ। ਦਿਵਾਚਰੇਭ੍ਯੋ ਭੂਤੇਭ੍ਯੋ ਨਮਃ ।ਨਕਤੰਚਾਰਿਭ੍ਯੋ ਭੂਤੇਭ੍ਯੋ ਨਮਃ। ਸਰਵਾਤਮਭੂਤਯੇ ਨਮਃ ॥

ਇਨ੍ਹਾਂ ਭਾਗਾਂ ਨੂੰ ਜੇ ਕੋਈ ਅਤਿਥੀ ਆਵੇ ਤਾਂ ਉਹਨੂੰ ਖਵਾ ਦੇਵੇ ਅਥਵਾ ਅੱਗ ਵਿਚ ਛੱਡ ਦੇਵੇ, ਏਸ ਤੋਂ ਪਿਛੋਂ ਲੂਣ ਵਾਲੀਆਂ ਚੀਜ਼ਾਂ ਅਰਥਾਤ ਦਾਲ, ਖਿਚੜੀ, ਸਾਗ, ਰੋਟੀ ਆਦੀ ਲੈਕੇ ਛੀ ਭਾਗ ਕਰਕੇ ਜ਼ਮੀਨ ਤੇ ਰੱਖੇ, ਏਸ ਵਿੱਚ ਏਹ ਪ੍ਰਮਾਣ ਹੈ ॥

ਸ਼ੁਨਾਂ ਚ ਪਤਿਤਾਨਾਂ ਚ ਸ਼੍ਵਪਚਾਂਪਾਪਾਰੋਗਿਣਾਮ ।
ਵਾਯਸਾਨਾਂ ਕ੍ਰਿਮੀਣਾਂ ਚ ਸ਼ਨਕੈਰਨਿਰਵਪੇਦਭੁਵਿ ॥

ਮਨੁਸਮ੍ਰਿਤੀ ਅਧਯਾਯ ੩। ਸ਼ਲੋਕ ੯੨।

ਈਕਨ "ਸ਼੍ਵਭ੍ਯੋ ਨਮਃ ਪਤਿਤੇਭ੍ਯੋ ਨਮਃ, ਸ਼੍ਵਪਗਭ੍ਯੋ ਨਮਃ, ਪਾਪ-ਰੋਗਿਭ੍ਯੋ ਨਮਃ, ਵਾਯਸੇਭ੍ਯੋ ਨਮਃ, ਕ੍ਰਿਮਿਭ੍ਯੋ ਨਮਃ" ਰਖਕੇ ਫੇਰ ਕਿਸੇ ਦੁਖੀ,

ਭੁੱਖੇ ਮਨੁੱਸ਼, ਯਾਂ ਕੁੱਤੇ ਯਾਂ ਕਾਂ ਆਦੀ ਨੂੰ ਦੇ ਦੇਵੇ, ਐਥੇ ਨਮਃ ਸ਼ਬਦ ਦਾ ਅਰਥ ਅੱਨ ਹੈ, ਅਰਥਾਤ ਕੁੱਤੇ, ਪਾਪੀ, ਚੰਡਾਲ, ਵਡੇ ਬੀਮਾਰ, ਕਾਂ ਅਤੇ ਕ੍ਰਿਮੀ ਅਰਥਾਤ ਕੀੜੇ ਆਦੀ ਨੂੰ ਅੱਨ ਦੇਨਾ ਇਹ ਮਨੁਸਿਮ੍ਰਤੀ ਆਦੀ ਦੀ ਆਗਯਾ ਹੈ ॥

ਹੋਮ ਕਰਨ ਦਾ ਪ੍ਰਯੋਜਨ ਇਹ ਹੈ ਕਿ ਚੌਕੇ ਦੀ ਹਵਾ ਸ਼ੁਧ ਹੋ ਜਾਵੇ, ਅਰ ਜਿਹੜੀ ਅਗਯਾਤ, ਅਦ੍ਰਿਸ਼ਟ ਜੀਵਾਂ ਦੀ ਹੱਤਿਆ ਹੁੰਦੀ ਹੈ ਉਸਦੇ ਬਦਲੇ ਭਲਾ ਕਰ ਦੇਨਾ ॥

## ਪੰਜਵੀਂ ਅਤਿਥੀ ਸੇਵਾ।

ਅਤਿਥੀ ਉਸਨੂੰ ਕਹਿੰਦੇ ਹਨ ਕਿ ਜਿਹਦੇ ਆਉਨ ਦੀ ਕੋਈ ਤਿੱਥ ਪੱਕੀ ਤਰਾਂ ਨਾਲ ਮਲੂੰਮ ਨ ਹੋਵੇ, ਅਰਥਾਤ ਧਰਮ ਉੱਤੇ ਚਲਨ ਵਾਲਾ, ਸੱਚਾ ਉਪਦੇਸ਼ਕ, ਸਭ ਦੇ ਭਲੇ ਵਾਸਤੇ ਸਭ ਜਗਾ ਫਿਰਨ ਵਾਲਾ, ਪੂਰਾ ਵਿਦਵਾਨ, ਪਰਮਯੋਗੀ, ਸੰਨਯਾਸੀ, ਗ੍ਰਿਹਸਥੀ ਦੇ ਘਰ ਅਚਨਚੇਤ ਆਜਾਵੇ ਤਾਂ ਉਸਨੂੰ ਪਹਲੋਂ ਪੈਰ, ਹਥ ਦੇ ਧੋਨ ਅਤੇ ਆਚਮਨ ਕਰਨ ਵਾਸਤੇ ਤਿੰਨ ਪ੍ਰਕਾਰ ਦਾ ਜਲ ਦੇਵੇ , ਫਿਰ ਆਸਨ ਦੇ ਉੱਤੇ ਆਦਰ ਭਾ ਨਾਲ ਬਠਾਕੇ ਖਾਨ ਪੀਨ ਦੀਆਂ ਚੰਗੀਆਂ ਚੰਗੀਆਂ ਚੀਜ਼ਾਂ ਨਾਲ ਟਹਿਲ ਸੇਵਾ ਕਰਕੇ ਉਨਾਂ ਨੂੰ ਪ੍ਰਸੰਨ ਕਰੇ ਫੇਰ ਸਤਸੰਗ ਕਰਕੇ ਉਨਾਂ ਤੋਂ ਗਿਆਨ ਵਿਗਯਾਨ ਆਦੀ ਦੀ ਪ੍ਰਾਪਤੀ ਕਰਨ, ਜਿਸ ਕਰਕੇ ਧਰਮ, ਅਰਥ, ਕਾਮ ਅਤੇ ਮੋਖਛ ਦੀ ਪ੍ਰਾਪਤੀ ਹੋਵੇ, ਅਜੇਹੇ ਅਜੇਹੇ ਉਪਦੇਸ਼ਾਂ ਨੂੰ ਸੁਨ,ਅਰ ਅਪਨੇ ਚਾਲ ਚਲਨ ਭੀ ਉਨ੍ਹਾਂਦੇ ਸੱਚੇ ਉਪਦਸ਼ ਦੇ ਅਨੁਸਾਰ ਬਨਾਨ, ਸਮਾਂ ਪਾਕੇ ਗ੍ਰਿਹਸਥੀ ਅਤੇ ਰਾਜਾ ਆਦੀ ਭੀ ਅਤਿਥੀ ਦੀ ਨਿਆਈਂ ਆਦਰ ਭਾਉ ਕਰਨੇ ਯੋਗਯ ਹਨ ॥

**ਪਾਸ਼ੰਡਿਨੋ ਵਿਕਰਮਸਥਾਨ ਵੈਡਾਲਵ੍ਰਿਤਿਕਾਨ ਸ਼ਠਾਨ ।**
**ਹੈਤੁਕਾਨ ਵਕਵ੍ਰਿਤੀਂਸ਼੍ਚ ਵਾਙਮਾਤ੍ਰੇਣਾਪਿ ਨਾਰਚਯੇਤ ॥**

ਮਨੁਸਮ੍ਰਿਤੀ ਅਧਯਾਯ ੪ । ਸ਼ਲੋਕ ੩੦ ।

ਪਖੰਡੀ ਅਰਥਾਤ ਵੇਦ ਦੀ ਨਿੰਦਿਆ ਅਤੇ ਵੇਦ ਦੇ ਵਿਰੁੱਧ ਦੇ ਆਚ-ਰਣ ਕਰਨ ਵਾਲਾ,ਵਿਕਰਮਸਥ ਜਿਹੜਾ ਵੇਦ ਦੇ ਵਿਰੁੱਧ ਕੰਮ ਕਰਨ ਵਾਲਾ, ਝੂਠ ਬੋਲਨ ਆਦੀ ਨਾਲ ਭਰਿਆ ਹੋਇਆ, ਜਿਸਤਰਾਂ ਬਿੱਲਾ ਲੁਕ ਕੇ ਅਤੇ ਜਮਕੇ ਤਾੜੀ ਲਾ ਲਾ ਕੇ ਝੱਟ ਦਿੱਤੀ ਚੂਹੇ ਆਦੀ ਜਨੌਰਾਂ ਨੂੰ ਮਾਰਕੇ ਅਪਨਾ ਢਿੱਡ ਭਰ ਲੈਂਦਾ ਹੈ, ਉਸ ਵਰਗੇ ਮਨੁਸ਼ਾਂ ਦਾ ਨਾਉਂ ਵੈਡਾਲਬ੍ਰਤਕ ਹੈ, (ਸ਼ਠ)

ਅਰਥਾਤ ਹਠ ਅਤੇ ਜ਼ਿਦ ਕਰਨ ਵਾਲਾ ਘਮੰਡੀ, ਆਪਨੂੰ ਤਾਂਕੁਝਆਉਂਦਾਨਾਹੋਵੇ ਹੋਰਨਾਂ ਦਾ ਕਹਿਆ ਮੰਨੇ ਨਾ (ਹੈਤੁਕ) ਖੋਟੀਆਂ ਦਲੀਲਾਂ ਕਰਨ ਵਾਲੇ, ਵਰਥ ਬਕਨ ਵਾਲੇ, ਜਿਹੋ ਜੇਹਾ ਅੱਜ ਕੱਲ ਦੇ ਵੇਦਾਂਤੀ ਕਹਿੰਦੇ ਹਨ ਕਿ ਅਸੀਂ ਬ੍ਰਹਮ ਹਾਂ ਅਤੇ ਜਗਤ ਝੂਠਾ ਹੈ, ਵੇਦ ਆਦੀ ਸ਼ਾਸਤ੍ਰ ਅਤੇ ਈਸ਼੍ਵਰ ਭੀ ਕਲਪਿਤ ਹੈ ਏਹੋ ਜੇਹੀਆਂ ਗੱਪਾਂ ਠੋਕਨ ਵਾਲੇ, ( ਬਕਬ੍ਰਿੱਤੀ ) ਜਿਸਤਰਾਂ ਬਗੁਲਾ ਇਕ ਪੈਰ ਉਠਾਕੇ ਤਾੜੀ ਲਾਨ ਵਾਲੇ ਵਾਕਨ ਹੋਕੇ ਝੱਟ ਮੱਛੀ ਦੀ ਜਾਨ ਮਾਰਕੇ ਅਪਨਾ ਸ੍ਵਾਰਥ ਸਿੱਧ ਕਰ ਲੈਂਦਾ ਹੈ, ਉਸੇ ਤਰਾਂ ਅਜ ਕੱਲ ਦੇ ਬੈਰਾਗੀ ਅਤੇ ਖ਼ਾਕੀ ਆਦੀ ਹਠ ਅਤੇ ਜ਼ਿਦ ਦੇ ਕਰਨ ਵਾਲੇ ਵੇਦ ਵਿਰੋਧੀ ਹਨ, ਅਜੇਹੇ ਲੋਕਾਂ ਦਾ ਆਦਰ ਭਾਉ ਤਾਂ ਬਾਨੀ ਕਰਕੇ ਭੀਨਹੀਂ ਕਰਨਾ ਚਾਹੀਦਾ, ਕਿਉਂਕਿ ਇਨ੍ਹਾਂਦੇ ਆ-ਦਰ ਭਾਉ ਕਰਨ ਨਾਲ ਇਨ੍ਹਾਂ ਦਾ ਵਾਧਾ ਹੁੰਦਾ ਹੈ, ਅਰ ਏਹ ਲੋਕ ਸੰਸਾਰ ਨੂੰ ਅਧਰਮ ਵਾਲਾ ਕਰਦੇ ਹਨ, ਆਪ ਤਾਂ ਡਿੱਗਨ ਦੇ ਕੰਮ ਕਰਦੇ ਹਨ, ਪਰੰਤੂ ਨਾਲ ਸੇਵਕ ਨੂੰ ਭੀ ਅਵਿਦ੍ਯਾ ਰੂਪੀ ਮਹਾਸਾਗਰ ਵਿਚ ਡੁਬਾਦਿੰਦੇ ਹਨ ॥

ਇਨ੍ਹਾਂ ਪੰਜਾਂ ਮਹਾ ਯੱਗਾਂ ਦੇ ਫਲ ਏਹ ਹਨ (੧) ਬ੍ਰਹਮਯੱਗ ਦੇ ਕਰਨ ਨਾਲ ਵਿਦ੍ਯਾ, ਸ਼ਿਖਛਾ, ਧਰਮ, ਭਲਮਨਸਊ ਆਦੀ ਸ਼ੁਭ ਗੁਣਾਂ ਦਾਵਾਧਾ (੨) ਹੋਮ ਦੇ ਕਰਨ ਨਾਲ, ਹਵਾ, ਵਰਸ਼ਾ, ਪਾਨੀ ਦੀ ਸ਼ੁੱਧੀ ਹੋਕੇ ਵਰਸ਼ਾ ਦੁਆਰਾ ਸੰਸਾਰ ਨੂੰ ਸੁਖ ਪ੍ਰਾਪਤ ਹੁੰਦਾਹੈ, ਅਰ ਸ਼ੁਧ ਹਵਾ ਦੇ ਦਮ ਲੈਨ ਅਤੇ ਛੂਹਨ ਨਾਲ ਅਰ ਖਾਨ ਪੀਨ ਕਰਕੇ ਅਰੋਗਤਾ, ਬੁਧੀ, ਬਲ, ਪਰਾਕ੍ਰਮ ਦੇ ਵਧਨ ਨਾਲਧਰਮ, ਅਰਥ, ਕਾਮ ਅਤੇ ਮੋਖਛਦੇ ਸਾਧਨ ਪ੍ਰਾਪਤ ਹੁੰਦੇ ਹਨ, ਏਸ ਲਈ ਏਸ ਨੂੰ ਦੇਵ ਯੱਗ ਕਹਿੰਦੇ ਹਨ ਕਿਇਹ ਹਵਾ ਆਦੀ ਪਦਾਰਥਾਂ ਨੂੰ ਸ਼ੁੱਧ ਕਰ ਦਿੰਦਾ ਹੈ ॥

(੩) ਪਿਤ੍ਰੀਯੱਗ ਕਰਕੇ ਜਦ ਮਾਂ, ਪਿਉ ਅਤੇ ਗਿਆਨੀ ਮਹਾਤਮਾ ਲੋਕਾਂ ਦੀ ਸੇਵਾ ਕਰੇਗਾ ਤਦ ਉਸਦਾ ਗਿਆਨ ਵਧੇਗਾ, ਉਸ ਨਾਲ ਸੱਚ ਝੂਠ ਦਾ ਨਿਰਣੇ ਕਰਕੇ ਸੱਚ ਦਾ ਗ੍ਰਹਣ, ਅਤੇ ਅਸੱਤ ਦਾ ਤ੍ਯਾਗ ਕਰਕੇ ਸੁਖੀ ਰਹੇਗਾ। ਦੂਜੀ ਕ੍ਰਿਤੱਗਤਾ ਅਰਥਾਤ ਜੇਹੀ ਸੇਵਾ ਮਾਂ, ਪਿਉ ਅਤੇ ਗੁਰੂ ਨੇ ਸੰਤਾਨ ਸ਼ਿਸ਼ਾਂ ਦੀ ਕੀਤੀ ਹੈ ਉਸਦਾ ਬਦਲਾ ਦੇਨਾ ਉਚਿਤ ਹੈ ॥

(੪) ਬਲੀਵੈਸ਼੍ਵਦੇਵ ਦਾ ਫਲ ਭੀ ਜਿਹੜਾਪਹਲੇ ਕਹ ਆਏ ਉਹੋ ਹੀ ਹੈ॥

(੫) ਜਦ ਤਕ ਉੱਤਮ ਅਤਿਥੀ ਜਗਤ ਵਿਚ ਨਹੀਂ ਹੁੰਦੇ, ਤਦ ਤਕ ਉੱਨਤੀ ਭੀ ਨਹੀਂ ਹੁੰਦੀ ਉਨ੍ਹਾਂ ਦੇ ਸਭਨਾਂ ਦੇਸ਼ਾਂ ਵਿਚ ਫਿਰਨ ਅਤੇ ਸੱਚਾ ਉਪ-ਦੇਸ਼ ਕਰਨ ਕਰਕੇ ਪਾਖੰਡ ਦਾ ਵਾਧਾ ਨਹੀਂ ਹੁੰਦਾ ਅਰ ਸਭਥਾਂ ਗ੍ਰਹਸਥੀਆਂ ਨੂੰ ਸਹਜ ਨਾਲ ਸੱਚੇ ਵਿਗ੍ਯਾਨ ਦੀ ਪ੍ਰਾਪਤੀ ਹੁੰਦੀ ਰਹਿੰਦੀ ਹੈ, ਅਤੇ ਮਨੁਸ਼ ਮਾਤ੍ਰ ਵਿੱਚ ਇਕੋ ਧਰਮ ਸਥਿਰ ਰਹਿੰਦਾ ਹੈ, ਉਪਦੇਸ਼ਕਾਂ ਬਿਨਾ ਸੰਸ਼ੇ ਦੀ ਨਿਵ੍ਰਿਤੀ ਨਹੀਂ ਹੁੰਦੀ ਸੰਸ਼ੇ ਦੇ ਨਿਵ੍ਰਿਤ ਹੋਏ ਬਿਨਾ ਪੱਕਾ ਨਿਸ਼ਚਾ ਭੀ ਨਹੀਂ ਹੁੰਦਾ, ਨਿਸ਼ਚੇ ਬਿਨਾ ਸੁਖ ਕਿੱਥੋਂ ॥

**ਬ੍ਰਾਹਮੇਮੁਹੂਰਤੇ ਬੁਧਯੇਤ ਧਰਮਾਰਥੌ ਚਾਨੁਚਿੰਤਯੇਤ।**
**ਕਾਯਕਲੇਸ਼ਾਂਸ਼੍ਚ ਤਨਮੂਲਾਨ ਵੇਦਤਤ੍ਵਾਰਥਮੇਵ ਚ॥**

ਮਨੁਸਮ੍ਰਿਤੀ ਅਧਯਾਯ ੪। ਸ਼ਲੋਕ ੯੨।

ਰਾਤ ਦੇ ਚੌਥੇ ਪਹਰ ਅਥਵਾ ਚਾਰ ਘੜੀ ਰਾਤ ਨਾਲ ਉੱਠੇ, ਜ਼ਰੂਰੀ ਕੰਮ ਕਰਕੇ ਧਰਮ ਅਤੇ ਅਰਥ ਅਰ ਸ਼ਰੀਰ ਦੇ ਰੋਗਾਂ ਦੇ ਕਾਰਣ ਸੋਚੇ, ਅਤੇ ਪਰਮੇਸ਼੍ਵਰ ਦਾ ਧਿਆਨ ਕਰੇ, ਕਦੀ ਅਧਰਮ ਦਾ ਕੰਮ ਨਾ ਕਰੇ, ਕਿਉਂ ਜੋ:—

**ਨਾਧਰਮਸ਼੍ਚਰਿਤੋ ਲੋਕੇ ਸਦ੍ਯਃ ਫਲਤਿ ਗੌਰਿਵ।**
**ਸ਼ਨੈਰਾਵਰ੍ਤਮਾਨਸਤੁ ਕਰ੍ਤੁਰਮੂਲਾਨਿ ਕ੍ਰਿੰਤਤਿ॥**

ਮਨੁਸਮ੍ਰਿਤੀ ਅਧਯਾਯ ੪। ਸ਼ਲੋਕ ੧੭੨।

ਕੀਤਾ ਹੋਇਆ ਅਧਰਮ ਅਫਲ ਨਹੀਂ ਜਾਂਦਾ, ਪਰੰਤੂ ਜਿਸ ਵੇਲੇ ਅਧ-ਰਮ ਕਰਦਾ ਹੈ ਉਸੇ ਵੇਲੇ ਫਲ ਭੀ ਨਹੀਂ ਹੁੰਦਾ, ਇਸ ਲਈ ਅਗਯਾਨੀ ਮਨੁੱਸ਼ ਅਧਰਮ ਥੀਂ ਨਹੀਂ ਡਰਦੇ ਤਾਂ ਭੀ ਨਿਸ਼ਚੇ ਕਰਕੇ ਜਾਣੋਂ ਕਿ ਉਹ ਅਧਰਮਦਾ ਕੰਮ ਹੌਲੀ ਹੌਲੀ ਤੁਹਾਡੇ ਸੁਖ ਦੀਆਂ ਜੜ੍ਹਾਂ ਨੂੰ ਪੁਟਦਾ ਜਾਂਦਾ ਹੈ ਇਸ ਤਰਾਂ ਨਾਲ:—

**ਅਧਰਮੇਣੈਧਤੇ ਤਾਵੱਤਤੋ ਭਦ੍ਰਾਣਿ ਪਸ਼੍ਯਤਿ।**
**ਤਤਃ ਸਪਤਨਾਂਜਯਤਿ ਸਮੂਲਸਤੁ ਵਿਨਸ਼੍ਯਤਿ॥**

ਮਨੁਸਮ੍ਰਿਤੀ ਅਧਯਾਯ ੪। ਸ਼ਲੋਕ ੧੭੪॥

ਪਾਪੀ ਮਨੁਸ਼ ਧਰਮ ਦੀ ਮਰਯਾਦਾ ਨੂੰ ਛੱਡਕੇ (ਜਿਸਤਰਾਂ ਤਲਾ ਦੇ ਬੰਨ੍ਹ ਨੂੰ ਤੋੜਕੇ ਪਾਨੀ ਚਹੁੰ ਪਾਸਿਓਂ ਵਗ ਜਾਂਦਾ ਹੈ ਉੱਸੇ ਤਰਾਂ) ਝੂਠ ਬੋਲਨਾ, ਕਪਟ, ਪਾਖੰਡ ਅਰਥਾਤ ਰਖ੍ਯਾ ਕਰਨ ਵਾਲੇ ਵੇਦਾਂ ਦਾ ਖੰਡਨ ਅਤੇ ਵਿਸ਼੍ਵਾਸ ਘਾਤ ਆਦੀ ਕੰਮਾਂ ਨਾਲ ਬਗਾਨੇ ਮਾਲ ਨੂੰ ਲੈਕੇ ਪਹਲੋਂ ਵਧਦਾ ਹੈ, ਫੇਰ ਦੌਲਤ ਆਦੀ ਮਾਲ ਦੇ ਦ੍ਵਾਰਾ ਖਾਨ, ਪੀਨ, ਕਪੜੇ, ਗਹਨੇ, ਸੁਆਰੀ, ਮਕਾਨ, ਮਾਨ ਆਦਰ ਭਾਉਨੂੰ ਪ੍ਰਾਪਤ ਕਰਦਾ ਹੈ, ਇਨ੍ਹਾਂ ਨਾਲ ਵੈਰੀਆਂ ਨੂੰ ਭੀ ਜਿਤ ਲੈਂਦਾ ਹੈ, ਅੰਤ ਨੂੰ ਝਟ ਪਟ ਨਸ਼ਟ ਹੋਜਾਂਦਾ ਹੈ, ਜਿਸਤਰਾਂ ਜੜ੍ਹ ਤੋਂ ਕਟਿਆ ਹੋਇਆ ਦ੍ਰਿਖਤ ਨਸ਼ਟ ਹੋ ਜਾਂਦਾ ਹੈ, ਉਸੇ ਤਰਾਂ ਅਧਰਮੀ ਨਸ਼ਟ ਹੋਜਾਂਦਾ ਹੈ॥

**ਸਤ੍ਯਧਰਮਾਰਯਵ੍ਰਿੱਤੇਸ਼ੁ ਸ਼ੌਚੇ ਚੈਵਾਰਮੇਤ ਸਦਾ।**
**ਸ਼ਿਸ਼੍ਯਾਂਸ਼੍ਚ ਸ਼ਿਸ਼੍ਯਾੱਧਰਮੇਣ ਵਾਗਬਾਹੂਦਰਸੰਯਤਃ॥**

ਮਨੁਸਮ੍ਰਿਤੀ ਅਧਯਾਯ ੪। ਸ਼ਲੋਕ ੧੭੫।

ਵਿਦਵਾਨ ਲੋਕ ਵੇਦਾਂ ਵਿਚ ਕਹੇ ਹੋਏ ਸੱਚੇ ਧਰਮ ਅਰਥਾਤ ਪਖਛਪਾਤ ਥੀਂ ਰਹਿਤ ਹੋਕੇ ਸੱਚ ਨੂੰ ਗ੍ਰਹਣ ਕਰਨ, ਅਤੇ ਝੂਠ ਨੂੰ ਛੱਡ ਦੇਨ, ਅਜੇਹੇ ਨਿਆਯ ਦੇ ਰੂਪ ਵੇਦਾਂ ਦੇ ਧਰਮ ਉੱਤੇ ਚਲਦੇ ਹੋਏ ਆਰਯਾਂ ਵਾਂਙਨ ਸ਼ਿ. ਾਂ ਨੂੰ ਸਿਖਛਾ ਕੀਤਾ ਕਰਨ ॥

**ਰਿਤ੍ਵਿਕ ਪੁਰੋਹਿਤਾਚਾਰੱਯੈਰਮਾਤੁਲਾਤਿਥਿਸੰਸ਼੍ਰਿਤੈਃ।**
**ਬਾਲਵ੍ਰਿੱਧਾਤੁਰੈਰਵੈਦ੍ਯੈਰਜਞਾਤਿਸੰਬੰਧਿਬਾਂਧਵੈਃ॥੧॥**
**ਮਾਤਾਪਿਤ੍ਰਿਭ੍ਯਾਂ ਯਾਮੀਭਿਰਭ੍ਰਾਤ੍ਰਾ ਪੁਤ੍ਰੇਣ ਭਾਰਯਯਾ।**
**ਦੁਹਿਤ੍ਰਾ ਦਾਸਵਰਗੇਣ ਵਿਵਾਦੰ ਨ ਸਮਾਚਰੇਤ॥੨॥**

ਮਨੁਸਮ੍ਰਿਤੀ ਅਧ੍ਯਾਯ ੪। ਸ਼ਲੋਕ ੧੭੯–੧੮੦।

(ਰਿਤ੍ਵਿਕ) ਯੱਗ ਦਾ ਕਰਨ ਵਾਲਾ, (ਪਰੋਹਿਤ) ਸਦਾ ਉੱਤਮ ਚਾਲ ਚਲਨ ਦੀ ਸ਼ਿਖਛਾ ਕਰਨ ਵਾਲਾ, (ਆਚਾਰਯ) ਵਿਦਿਆ ਪੜ੍ਹਾਨ ਵਾਲਾ, (ਮਾਤੁਲ) ਮਾਮਾ, (ਅਤਿਥੀ) ਅਰਥਾਤ ਜਿਹਦੀ ਕੋਈ ਆਉਨ ਜਾਨ ਦੀ ਨਿਸ਼ਚਿਤ ਤਿਥਿ ਨ ਹੋਵੇ, ਜਿਹਦਾ ਗੁਜ਼ਾਰਾ ਅਪਨੇ ਉੱਤੇ ਹੋਵੇ ਅਰਥਾਤ ਬਾਲ ਬੱਚੇ ਬੁਢੇ ਆਤੁਰ ਦੁਖ ਵਿੱਚ ਪਏ ਹੋਏ, (ਵੈਦ) ਆਯੁਰਵੇਦ ਦਾ ਜਾਨਨ ਵਾਲਾ, (ਜਾਤੀ) ਅਪਨੇ ਗੋਤ੍ਰ ਯਾਂ ਅਪਨੇ ਵਰਣ ਵਾਲਾ (ਸੰਬੰਧੀ) ਸੌਹਰਾ ਆਦੀ, ਮਿਤ੍ਰ, ਮਾਂ, ਪਿਉ, ਭੈਨ, ਭਰਾ, ਇਸਤ੍ਰੀ, ਲੜਕੀ ਅਤੇ ਨੌਕਰਾਂ ਨਾਲ ਵਿਵਾਦ ਅਰਥਾਤ ਅਨੁਚਿਤ ਲੜਾਈ ਬਖੇੜਾ ਕਦੀ ਨ ਕਰੇ ॥

**ਅਤਪਾਸਤ੍ਵਨਧੀਯਾਨਃ ਪ੍ਰਤਿਗ੍ਰਹਰੁਚਿਰਦ੍ਵਿਜਃ।**
**ਅੰਭਸ੍ਯਸ਼ਮਪਲਵੇਨੇਵ ਸਹਤੇਨੈਵ ਮੱਜਤਿ॥** ਮਨੁ:੪।੧੯੦।

ਇੱਕ (ਅਤਪਾ) ਬ੍ਰਹਮਚਰਯ, ਸਚ ਬੋਲਨ ਆਦੀ ਤਪ ਥੀਂ ਰਹਿਤ, ਦੂਜਾ (ਅਨਧੀਯਾਨ) ਯਾਂ ਜਿਹੜਾ ਪੜ੍ਹਿਆ ਹੋਇਆ ਨ ਹੋਵੇ, ਤੀਜਾ (ਪ੍ਰਤਿਗ੍ਰਹਰੁਚੀ) ਅਤਯੰਤ ਧਰਮ ਦੇ ਨਾਉਂ ਉੱਤੇ ਦੂਜਿਆਂ ਕੋਲੋਂ ਦਾਨ ਲੈਨ ਵਾਲਾ, ਇਹ ਤਿੰਨੇਂ ਪੱਥਰ ਦੀ ਬੇੜੀ ਵਿੱਚ ਬਹਕੇ ਸਮੁਦ੍ਰ ਤੇ ਪਾਰ ਹੋਨ ਦੀ ਤਰਾਂ ਹਨ, ਅਪਨੇ ਦੁਸ਼੍ਟ ਕਰਮਾਂ ਦੇ ਨਾਲ ਦੁਖ ਦੇ ਸਮੁਦ੍ਰ ਵਿਚ ਡੁਬਦੇ ਹਨ, ਓਹ ਤਾਂ ਡੁੱਬਦੇ ਹੀ ਹਨ, ਪਰੰਤੂ ਦਾਨ ਦੇਨ ਵਾਲਿਆਂ ਨੂੰ ਭੀ ਨਾਲ ਹੀ ਲੈ ਡੁਬਦੇ ਹਨ:—

**ਤ੍ਰਿਸ਼੍ਵਪ੍ਯੇਤੇਸ਼ੁ ਦੱਤੰ ਹਿ ਵਿਧਿਨਾਪ੍ਯਰਜਿਤੰ ਧਨਮ।**
**ਦਾਤੁਰਭਵਤ੍ਯਨਰਥਾਯ ਪਰਤ੍ਰਾਦਾਤੁਰੇਵ ਚ॥** ਮਨੁ੪.੧੯੩।

ਜਿਹੜਾ ਧਰਮ ਨਾਲ ਕਮਾਏ ਹੋਏ ਧਨ ਦਾ ਉਪਰ ਲਿਖੇ ਤਿਨਾਂ ਨੂੰ ਦਾਨ ਦੇਨਾ ਹੈ, ਓਹ ਦਾਨ ਦਾਤਾ ਦਾ ਨਾਸ਼ ਇਸੇ ਜਨਮ ਵਿੱਚ, ਅਤੇ ਲੈਨ ਵਾਲੇ ਦਾ ਨਾਸ਼ ਅਗਲੇ ਜਨਮ ਵਿੱਚ ਕਰਦਾ ਹੈ, ਜੇ ਓਹ ਅਜੇਹੇ ਹੋਨ ਤਾਂ ਕੀਹੁੰਦਾ ਹੈ:—

**ਯਥਾ ਪਲਵੇਨੋਪਲੇਨ ਨਿਮੱਜਤਯੁਦਕੇ ਤਰਨ ।**
**ਤਥਾ ਨਿਮੱਜਤੋਧਸਤਾਦਜਞੌ ਦਾਤ੍ਰਿਪ੍ਰਤੀੱਛਕੌ ॥**

ਮਨੁਸਮ੍ਰਿਤੀ ਅਧਯਾਯ ੪ । ਸ਼ਲੋਕ ੧੯੪ ।

ਜਿਸਤਰਾਂ ਪੱਥਰ ਦੀ ਬੇੜੀ ਵਿੱਚ ਬੈਠਕੇ ਪਾਨੀ ਵਿੱਚ ਤਰਨ ਵਾਲ ਡੁੱਬ ਜਾਂਦਾ ਹੈ, ਉਸੇ ਤਰਾਂ ਅਗਯਾਨੀ ਦਾਤਾ, ਅਤੇ ਲੈਨ ਵਾਲਾ ਦੋਨੋਂ ਅਧੋਗਤੀ ਅਰਥਾਤ ਦੁਖ ਨੂੰ ਪ੍ਰਾਪਤ ਹੁੰਦੇ ਹਨ ॥

# ਪਾਖੰਡੀਆਂ ਦੇ ਲਖਛਣ ।

**ਧਰਮਧ੍ਵਜੀ ਸਦਾਲੁਬਧਸ਼ਛਾਦਮਿਕੋ ਲੋਕਦੰਭਕ: ।**
**ਵੈਡਾਲਵ੍ਰਿਤਿਕੋ ਜਞੇਯੋਹਿੰਸ੍ਰ: ਸਰਵਾਭਿਸੰਧਕ: ॥ ੧ ॥**
**ਅਧੋਦ੍ਰਿਸ਼ਟਿਰਨੈਸ਼ਕ੍ਰਿਤਿਕ: ਸ੍ਵਾਰਥਸਾਧਨਤਤਪਰ: ।**
**ਸ਼ਠੋ ਮਿਥਯਾਵਿਨੀਤਸ਼੍ਚ ਵਕਵ੍ਰਤਚਰੋ ਦ੍ਵਿਜ: ॥ ੨ ॥**

ਮਨੁਸਮ੍ਰਿਤੀ ਅਧਯਾਯ ੪ । ਸ਼ਲੋਕ ੧੯੫–੧੯੬ ।

(ਧਰਮਧ੍ਵਜੀ) ਧਰਮ ਕੁਝ ਭੀ ਨ ਕਰੇ ਪਰੰਤੂ ਧਰਮ ਦਾ ਨਾਉਂ ਲੈਕੇ ਲੋਕਾਂ ਨੂੰ ਠੱਗੇ । (ਸਦਾਲੁਭਧ) ਸਦਾ ਲੋਭ ਨਾਲ ਭਰਿਆ ਹੋਇਆ । (ਛਾਦਮਿਕ) ਕਪਟੀ (ਲੋਕਦੰਭਕ:) ਸੰਸਾਰੀ ਮਨੁਸ਼ ਦੇ ਅੱਗੇ ਅਪਨੀ ਵਡਿਆਈ ਦੀਆਂ ਗੱਪਾਂ ਮਾਰਿਆ ਕਰੇ (ਹਿੰਸ੍ਰ) ਪ੍ਰਾਣੀਆਂ ਦੇ ਘਾਤ ਕਰਨ ਵਾਲਾ, ਦੂਜੇ ਮਨੁੱਸ਼ਾਂ ਨਾਲ ਵੈਰ ਰੱਖੇ । (ਸਰਵਾਭਿਸੰਧਕ:) ਭਲੇ ਅਰ ਬੁਰੇ, ਸਭਨਾਂ ਨਾਲ ਮੇਲ ਰੱਖੇ ਉਸਨੂੰ ਵੈਡਾਲ ਬ੍ਰਤਕ ਅਰਥਾਤ ਬਿੱਲੇ ਵਾਕਣ ਛਲੀ ਅਤੇ ਨੀਚ ਸਮਝੋ (ਅਧੋਦ੍ਰਿਸ੍ਟੀ) ਕੀਰਤੀ ਲਈ ਹੇਠਾਂ ਅੱਖਾਂ ਰੱਖੇ । (ਨੈਸ਼ਕ੍ਰਿਤਕਹ) ਈਰਸ਼ਾ ਦੇ ਕਰਨ ਵਾਲਾ, ਕਿਸੇ ਨੇ ਉਸਦਾ ਪੈਸਾ ਭਰ ਕਸੂਰ ਕੀਤਾ ਹੋਵੇ ਤਾਂ ਉਸਦੇ ਬਦਲੇ ਪ੍ਰਾਣ ਤਕ ਲੈਨ ਨੂੰ ਤਿਆਰ ਰਹੇ (ਸ੍ਵਾਰਥਸਾਧਨ) ਭਾਵੇਂ

ਕਪਟ, ਅਧਰਮ, ਵਿਸ਼੍ਵਾਸਘਾਤ ਕਿਉਂ ਨ ਹੋਵੇ ਪਰ ਅਪਨੇ ਪ੍ਰਯੋਜਨ ਦੇ ਪੂਰਾ ਕਰਨ ਵਿੱਚ ਚਤੁਰ ਰਹੇ ( ਸ਼ਠ ) ਭਾਵੇਂ ਅਪਨੀ ਗੱਲ ਝੂਠੀ ਕਿਉਂ ਨ ਹੋਵੇ ਪਰੰਤੂ ਹਠ ਕਦੀ ਨ ਛੱਡੇ (ਮਿਥਿਆਵਿਨੀਤ) ਝੂਠ ਮੂਠ ਉਪਰੋਂ ਚੰਗਾ ਸੁਭਾਉ, ਸੰਤੋਸ਼ ਅਤੇ ਸਾਧੂਪਨਾ ਦਿਖਾਵੇ, ਉਸਨੂੰ (ਵਕਬ੍ਰਤ) ਬਗਲੇ ਦੇ ਸਮਾਨ ਨੀਚ ਸਮਝੋ॥

ਅਜੇਹੇ ਅਜੇਹੇ ਲਖਛਣਾਂ ਵਾਲੇ ਪਾਖੰਡੀ ਹੁੰਦੇ ਹਨ, ਉਨ੍ਹਾਂ ਦਾ ਵਿਸ਼੍ਵਾਸ ਯਾ ਸੇਵਾ ਕਦੀ ਨ ਕਰੇ ॥

**ਧਰਮੰ ਸ਼ਨੈਃ ਸੰਚਿਨੁਯਾਦ੍ਵਲਮੀਕਮਿਵ ਪੁੱਤਿਕਾਃ ।**
**ਪਰਲੋਕਸਹਾਯਾਰਥੰ ਸਰਵਭੂਤਾਨਯਪੀੜਯਨ ॥ ੧ ॥**
**ਨਾਮੁਤ੍ਰ ਹਿ ਸਹਾਯਾਰਥੰ ਪਿਤਾ ਮਾਤਾ ਚ ਤਿਸ਼ਠਤਃ ।**
**ਨਾ ਪੁਤ੍ਰਦਾਰੰ ਨ ਜਵਾਤਿਰਧਰਮਸਤਿਸ਼੍ਠਤਿ ਕੇਵਲਃ॥੨॥**
**ਏਕਃ ਪ੍ਰਜਾਯਤੇ ਜੰਤੁਰੇਕ ਏਵ ਪ੍ਰਲੀਯਤੇ।**
**ਏਕੋਨੁਭੁੰਕਤੇ ਸੁਕ੍ਰਿਤਮੇਕ ਏਵ ਚ ਦੁਸ਼੍ਕ੍ਰਿਤਮ ॥ ੩ ॥**

ਮਨੁਸਮ੍ਰਿਤੀ ਅਧਯਾਯ ੪। ਸ਼ਲੋਕ ੨੩੮-੨੩੯-੨੪੦ ।

**ਏਕਃ ਪਾਪਾਨਿ ਕੁਰੁਤੇ ਫਲੰ ਭੁੰਕਤੇ ਮਹਾਜਨਃ ।**
**ਭੋਕਤਾਰੋ ਵਿਪ੍ਰਮੁਚਯੰਤੇ ਕਰਤਾ ਦੋਸ਼ੇਣ ਲਿਪਯਤੇ ॥੪॥**

ਮਹਾਭਾਰਤ। ਉਦਯੋਗਪਰਵ ਪ੍ਰਜਾਗਰਪਰਣ ।ਅਧਯਾਯ ੩੨।

**ਮ੍ਰਿਤੰ ਸ਼ਰੀਰਮੁਤਸ੍ਰਿਜਯ ਕਾਸ਼੍ਠਲੋਸ਼੍ਟਸਮੰ ਖਿਤੌ ।**
**ਵਿਮੁਖਾ ਬਾਂਧਵਾ ਯਾਂਤਿ ਧਰਮਸਤਮਨੁਗੱਛਤਿ ॥ ੫ ॥**

ਮਨੁਸਮ੍ਰਿਤੀ ਅਧਯਾਯ ੪। ਸ਼ਲੋਕ ੨੪੧ ।

ਇਸਤ੍ਰੀ ਅਤੇ ਪੁਰਸ਼ ਨੂੰ ਚਾਹੀਦਾ ਹੈ ਕਿ ਜੀਕਨ ਪੁੱਤਿਕਾ ਅਰਥਾਤ ਦੀਮਕ ਖੁੱਡ ਨੂੰ ਬਨਾਂਦੀ ਹੈ, ਉਸੇ ਤਰਾਂ ਸਭ ਪ੍ਰਾਣੀਆਂ ਨੂੰ ਪੀੜਾ ਨ ਦੇਕੇ ਪਰਲੋਕ ਅਰਥਾਤ ਅਗਲੇ ਜਨਮ ਦੇ ਵਾਸਤੇ ਹੌਲੀ ਹੌਲੀ ਧਰਮ ਨੂੰ ਜੋੜੀ ਜਾਵੇ ॥ ੧ ॥ ਕਿਉਂ ਜੋ ਪਰਲੋਕ ਵਿੱਚ ਨਾ ਪਿਉ, ਨ ਮਾਂ, ਨ ਪੁਤ੍ਰ, ਨ ਇਸਤ੍ਰੀ, ਨਾ ਅਪਨੇ ਗੋਤ੍ਰ ਵਾਲੇ ਸਹਾਇਤਾ ਕਰ ਸਕਦੇ ਹਨ, ਕਿੰਤੂ ਇਕ ਧਰਮ ਹੀ ਸਹਾਇਤਾ ਕਰਨ ਵਾਲਾ ਹੁੰਦਾ ਹੈ ॥ ੨ ॥ ਦੇਖ ਲਓ ! ਇਕੱਲਾ ਹੀ ਜੀਵ ਜੰਮਦਾ ਅਤੇ ਮਰਦਾ ਹੈ, ਇੱਕ ਧਰਮ ਦਾ ਫਲ ਜਿਹੜਾ ਸੁਖ ਅਤੇ ਅਧਰਮ ਦਾ ਫਲ

ਜਿਹੜਾ ਦੁਖ ਹੈ ਓਸਨੂੰ ਭੋਗਦਾ ਹੈ ॥ ੨ ॥ ਇਹ ਭੀ ਸਮਝ ਲਓ ਕਿ ਕੁਟੰਬ ਵਿੱਚ ਇਕ ਪੁਰੁਸ਼ ਪਾਪ ਕਰਕੇ ਪਦਾਰਥ ਲਿਆਉਂਦਾ ਹੈ ਅਰ ਮਹਾਜਨ ਅਰ-ਥਾਤ ਸਾਰਾ ਕੁਟੰਬ ਓਸਨੂੰ ਭੋਗਦਾ ਹੈ, ਭੋਗਨ ਵਾਲੇ ਦੋਸ਼ ਦੇ ਭਾਗੀ ਨਹੀਂ ਹੁੰਦੇ ਕਿੰਤੂ ਅਧਰਮ ਦੇ ਕਰਨੇ ਵਾਲਾ ਹੀ ਪਾਪੀ ਹੁੰਦਾ ਹੈ ॥ ੪॥ ਜਦ ਕੋਈ ਕਿਸੇ ਦਾ ਸੰਬੰਧੀ ਮਰ ਜਾਂਦਾ ਹੈ ਉਸਨੂੰ ਮਿੱਟੀ ਦੀ ਢੀਮ ਵਾਙਣ ਜਮੀਨ ਉਪਰ ਛਡਕੇ ਪਿਠ ਵਿਖਾਕੇ ਭਰਾ, ਭਾਈ ਮੂੰਹ ਮੋੜਕੇ ਚਲੇ ਜਾਂਦੇ ਹਨ ਕੋਈ ਉਸਦੇ ਨਾਲ ਜਾਨ ਵਾਲਾ ਨਹੀਂ ਹੁੰਦਾ ਕਿੰਤੂ ਇੱਕ ਧਰਮ ਹੀ ਉਸਦਾ ਸੰਗੀ ਹੁੰਦਾ ਹੈ ॥ ੫ ॥

**ਤਸਮੱਧਰਮੰ ਸਹਾਯਾਰਥੰ ਨਿਤ੍ਯੰ ਸੰਚਿਨੁਯਾੱਛਨੈਃ ।**
**ਧਰਮੇਣ ਹਿ ਸਹਾਯੇਨ ਤਮਸਤਰਤਿ ਦੁਸਤਰਮ ॥ ੧ ॥**
**ਧਰਮਪ੍ਰਧਾਨੰ ਪੁਰੁਸ਼ੰ ਤਪਸਾ ਹਤਕਿਲ੍ਬਿਸ਼ਮ ।**
**ਪਰਲੋਕੰ ਨਯਤ੍ਯਾਸ਼ੁ ਭਾਸ੍ਵੰਤੰ ਖਸ਼ਰੀਰਿਣਮ ॥ ੨ ॥**

ਮਨੁਸਮ੍ਰਿਤੀ ਅਧ੍ਯਾਯ ੪ । ਸ਼ਲੋਕ ੨੪੨–੨੪੩ ।

ਏਸ ਕਰਕੇ ਪਰਲੋਕ ਅਰਥਾਤ ਅਗਲੇ ਜਨਮ ਵਿਚ ਸੁਖ ਅਰ ਏਸ ਜਨਮ ਦੀ ਸਹਾਇਤਾ ਲਈ ਸਦਾ ਧਰਮ ਨੂ ਹੌਲੀ ਹੌਲੀ ਕੱਠਾ ਕਰਦਾ ਜਾਵੇ, ਕਿਉਂ ਜੋ ਧਰਮ ਦੀ ਸਹਾਇਤਾ ਨਾਲ ਹੀ ਵੱਡੇ ਕਠਨ ਦੁੱਖ ਦੇ ਸਮੁਦ੍ਰ ਨੂੰ ਜੀਵ ਤਰ ਸਕਦਾ ਹੈ ॥ ੧ ॥ ਜਿਹੜਾ ਪੁਰੁਸ਼ ਧਰਮ ਨੂੰ ਹੀ ਪ੍ਰਧਾਨ ਸਮਝਦਾ, ਜਿਸ ਦਾ ਧਰਮ ਦੇ ਕਰਨ ਨਾਲ ਪਾਪ ਦੂਰ ਹੋਗਿਆ ਉਸਨੂੰ ਪ੍ਰਕਾਸ਼ ਸਰੂਪ, ਅਰ ਆਕਾਸ਼ ਜਿਸਦੇ ਸ਼ਰੀਰ ਦੀ ਨਿਆਈਂ ਹੈ ਉਸ ਪਰਲੋਕ ਅਰਥਾਤ ਪਰਮ ਦਰਸ਼ਨੀਯ ਪਰਮੇਸ਼੍ਵਰ ਦੇ ਪਾਸ ਧਰਮ ਹੀ ਛੇਤੀ ਪੁਚਾਂਦਾ ਹੈ ॥੨ ॥

**ਦ੍ਰਿੜ੍ਹਕਾਰੀ ਮ੍ਰਿਦੁਰਦਾਂਤਃ ਕ੍ਰੂਰਾਚਾਰੈਰਸੰਵਸਨ।**
**ਅਹਿੰਸ੍ਰੋ ਦਮਦਾਨਾਭ੍ਯਾਂ ਜਯੇੱਤ ਸ੍ਵਰਗੰ ਤਥਾਬ੍ਰਤਃ ॥ ੧॥**
**ਵਾਚ੍ਯਰਥਾ ਨਿਯਤਾਃਸਰਵੇ ਵਾਙਮੂਲਾ ਵਾਗ੍ਵਿਨਿਃਸ੍ਰਿਤਾਃ।**
**ਤਾਂਤੁ ਯਃ ਸਤੇਨਯੇਦ੍ਵਾਚੰ ਸ ਸਰਵਸਤੇਯਕ੍ਰਿੱਨਰਃ ॥੨॥**
**ਆਚਾਰੱਲਭਤੇ ਹ੍ਯਾਯੁਰਾਚਾਰਾਦੀਪਸਿਤਾਃ ਪ੍ਰਜਾਃ ।**
**ਆਚਾਰਾਦਧਨਮਖੱਛੱਯਮਾਚਾਰੋ ਹੰਤ੍ਯਲਖਛਣਮ ॥੩॥**

ਮਨੁਸਮ੍ਰਿਤੀ ਅਧ੍ਯਾਯ ੪ । ਸ਼ਲੋਕ ੨੪੬–੨੫੬–੧੫੬ ।

ਸਦਾ ਦ੍ਰਿੜ੍ਹਤਾ ਨਾਲ ਕੰਮ ਕਰਨ ਵਾਲਾ, ਕੋਮਲ ਸੁਭਾਉ ਵਾਲਾ, ਅਪਨੀਆਂ ਇੰਦ੍ਰੀਆਂ ਨੂੰ ਜਿੱਤਨ ਵਾਲਾ, ਹਿੰਸਾ ਦੇ ਕਰਨ ਵਾਲੇ, ਕ੍ਰੂਰ, ਦੁਸ਼੍ਟਾਚਾਰੀ ਪੁਰੁਸ਼ਾਂ ਤੋਂ ਪਰੇ ਰਹਨ ਵਾਲੇ ਧਰਮਾਤਮਾ ਨੂੰ ਚਾਹੀਏ ਕਿ ਮਨ ਨੂੰ ਜਿੱਤੇ ਅਰ ਵਿਦ੍ਯਾ ਆਦੀ ਦੇ ਦਾਨ ਕਰਨ ਨਾਲ ਸੁਖ ਨੂੰ ਪ੍ਰਾਪਤ ਹੋਵੇ, ਪਰੰਤੂ ਏਹ ਭੀ ਧਿਆਨ ਰੱਖੇ ਕਿ ਜਿਸ ਬਾਨੀ ਕਰਕੇ ਅਰਥ ਅਰਥਾਤ ਵਿਹਾਰਾਂ ਦਾ ਨਿਸ਼ਚਾ ਹੁੰਦਾ ਹੈ ਉਹ ਬਾਨੀ ਹੀ ਉਨ੍ਹਾਂ ਦਾ ਮੂਲ ਹੈ, ਅਤੇ ਬਾਨੀ ਨਾਲ ਹੀ ਸਭ ਵਿਹਾਰ ਸਿੱਧ ਹੁੰਦੇ ਹਨ, ਉਸ ਬਾਨੀ ਨੂੰ ਜਿਹੜਾ ਚੁਰਾਂਦਾ ਅਰਥਾਤ ਝੂਠ ਬੋਲਦਾ ਹੈ ਓਹ ਸਭ ਚੋਰੀ ਆਦੀ ਪਾਪਾਂ ਦੇ ਕਰਨ ਵਾਲਾ ਹੈ, ਏਸ ਲਈ ਮਿਥਿਆ ਭਾਸ਼ਣ ਆਦੀ ਅਧਰਮ ਨੂੰ ਛੱਡਕੇ ਜਿਹੜਾ ਧਰਮਾਚਾਰ ਅਰਥਾਤ ਬ੍ਰਹਮਚਰਯ ਅਤੇ ਜਿਤੇਂਦ੍ਰੀ ਰਹਨ ਕਰਕੇ ਪੂਰੀ ਉਮਰ ਅਰ ਜਿਸ ਧਰਮਾਚਾਰ ਥੀਂ ਉੱਤਮ ਸੰਤਾਨ ਤਥਾ ਅਖੁੱਟ ਧਨ ਦੀ ਪ੍ਰਾਪਤੀ ਹੁੰਦੀ ਹੈ, ਅਰ ਜਿਸ ਧਰਮਾਚਾਰ ਕਰਕੇ ਦੁਸ਼੍ਟ ਗੁਣਾਂ ਦਾ ਨਾਸ਼ ਹੁੰਦਾ ਹੈ ਉਸ ਦੇ ਆਚਰਣ ਨੂੰ ਸਦਾ ਕੀਤਾ ਕਰੇ ਕਿਉਂਜੋ:–

**ਦੁਰਾਚਾਰੋ ਹਿ ਪੁਰੁਸ਼ੋ ਲੋਕੇ ਭਵਤਿ ਨਿੰਦਿਤਃ ।**
**ਦੁਃਖਭਾਗੀ ਚ ਸਤਤੰ ਵ੍ਯਾਧਿਤੋ ਅਲਪਾਯੁਰੇਵ ਚ ॥**

ਮਨੁਸਮ੍ਰਿਤੀ ਅਧ੍ਯਾਯ ੪ । ਸ਼ਲੋਕ ੧੫੭ ॥

ਜਿਹੜਾ ਦੁਸ਼੍ਟਾਚਾਰੀ ਪੁਰੁਸ਼ ਹੈ ਓਹ ਸੰਸਾਰ ਵਿਖੇ ਸੱਜਨ ਲੋਕਾਂ ਵਿੱਚ ਨਿੰਦਿਆ ਨੂੰ ਪ੍ਰਾਪਤ ਹੁੰਦਾ ਹੈ, ਦੁਖ ਦਾ ਭਾਗੀ ਅਤੇ ਸਦਾ ਬਿਮਾਰ ਰਹਕੇ ਘੱਟ ਉਮਰ ਦੇ ਭੋਗਨ ਵਾਲਾ ਹੁੰਦਾ ਹੈ, ਏਸ ਕਰਕੇ ਅਜੇਹਾ ਯਤਨ ਕਰੇ ॥

**ਯਦ੍ਯਤਪਰਵਸ਼ੰ ਕਰਮ ਤੱਤਦ੍ਯਤਨੇਨ ਵਰਜਯੇਤ ।**
**ਯਦ੍ਯਦਾਤਮਵਸ਼ੰ ਤੁ ਸ੍ਯਾੱਤੱਤਸੇਵੇਤ ਯਤਨਤਃ ॥ ੧ ॥**
**ਸਰਵੰ ਪਰਵਸ਼ੰ ਦੁਃਖੰ ਸਰਵਮਾਤਮਵਸ਼ੰ ਸੁਖਮ ।**
**ਏਤਦ੍ਵਿਦ੍ਯਾਤਸਮਾਸੇਨ ਲਖਣੰ ਸੁਖਦੁਃਖਯੋਃ ॥ ੨ ॥**

ਮਨੁਸਮ੍ਰਿਤੀ ਅਧ੍ਯਾਯ ੪ । ਸ਼ਲੋਕ ੫੯–੬੦ ॥

ਜਿਹੜੇ ਜਿਹੜੇ ਪਰਾਧੀਨ ਕੰਮ ਹੋਨ ਉਨ੍ਹਾਂ ਉਨ੍ਹਾਂ ਦਾ ਯਤਨ ਨਾਲ ਤਿਆਗ, ਅਤੇ ਜਿਹੜੇ ਜਿਹੜੇ ਸ੍ਵਾਧੀਨ ਕੰਮ ਹੋਨ ਉਨ੍ਹਾਂ ਉਨ੍ਹਾਂ ਨੂੰ ਯਤਨ ਕਰਕੇ ਪੂਰਾ ਕਰੇ । ਕਿੰਤੂ ਜੋ ਜੇਹੜੀ ਜੇਹੜੀ ਪਰਾਧੀਨਤਾ ਹੈ, ਓਹ ਓਹ ਸਭ ਦੁਖ, ਅਰ ਜੇਹੜੀ ਜੇਹੜੀ ਸ੍ਵਾਧੀਨਤਾ ਹੈ ਓਹ ਓਹ ਸਭ ਸੁਖ ਹੈ, ਏਹੋ ਹੀ ਸੰਖੇਪ ਕਰਕੇ ਸੁਖ ਅਤੇ ਦੁਖ ਦਾ ਲਖਣ ਜਾਨਨਾ ਚਾਹੀਏ, ਪਰੰਤੂ ਜਿਹੜਾ ਇਕ ਦੂਜੇ ਦੇ

ਅਧੀਨ ਕੰਮ ਹੈ ਓਹ ਓਹ ਅਧੀਨਤਾ ਨਾਲ ਹੀ ਕਰਨਾ ਚਾਹੀਦਾ ਹੈ, ਜੀਕਨ ਕਿ ਇਸਤ੍ਰੀ ਅਰ ਪੁਰੁਸ਼ ਦਾ ਇਕ ਦੂਜੇ ਦੇ ਅਧੀਨ ਕੰਮ ਹੈ ਅਰਥਾਤ ਇਸਤ੍ਰੀ ਪੁਰੁਸ਼ ਦਾ ਅਤੇ ਪੁਰੁਸ਼ ਇਸਤ੍ਰੀ ਦਾ ਇਕ ਦੂਜੇ ਨਾਲ ਚੰਗਾ ਵਰਤਾਉ ਕਰਨਾ, ਇਕ ਦੂਜੇ ਦੇ ਅਨੁਕੂਲ ਰਹਨਾ, ਵ੍ਯਭਿਚਾਰ ਯਾ ਵੈਰ ਕਦੀ ਨ ਕਰਨਾ, ਪੁਰੁਸ਼ ਦੀ ਆਗਿਆ ਦੇ ਅਨੁਕੂਲ ਘਰ ਦੇ ਕੰਮ ਧੰਦੇ ਇਸਤ੍ਰੀ, ਅਤੇ ਬਾਹਰ ਦੇ ਕੰਮ ਧੰਦੇ ਪੁਰੁਸ਼ ਦੇ ਅਧੀਨ ਰਹਨੇ, ਖੋਟੇ ਵਿਅਸਨਾਂ ਵਿਚ ਫਸਨ ਤੋਂ ਇਕ ਦੂਜੇ ਨੂੰ ਰੋਕਨਾ, ਮੁਕਦੀ ਗੱਲ ਇਹ ਹੈ ਕਿ ਏਸ ਨੂੰ ਨਿਸ਼ਚਾ ਕਰਕੇ ਜਾਨੇ ਕਿ ਜਦ ਵਿਆਹ ਹੁੰਦਾ ਹੈ ਤਦ ਇਸਤ੍ਰੀ ਦੇ ਨਾਲ ਪੁਰੁਸ਼ ਅਤੇ ਪੁਰੁਸ਼ਦੇ ਨਾਲ ਇਸਤ੍ਰੀ ਵਿਕ ਜਾਂਦੀ ਹੈ ਅਰਥਾਤ ਇਸਤ੍ਰੀ ਅਤੇ ਪੁਰੁਸ਼ ਦਾ ਸਭ ਕੁਝ ਨਹੁੰ ਤੋਂ ਲੈਕੇ ਸਿਰ ਦੇ ਵਾਲਾਂ ਤਕ ਜੋ ਕੁਝ ਓਹ ਵੀਰਯ ਆਦੀ ਇਕ ਦੂਜੇ ਦੇ ਅਧੀਨ ਹੋ ਜਾਂਦੇ ਹਨ, ਇਸਤ੍ਰੀ ਯਾ ਪੁਰੁਸ਼ ਇਕ ਦੂਜੇ ਦੀ ਪ੍ਰਸੰਨਤਾ ਬਗੈਰ ਕੋਈ ਭੀ ਵਿਹਾਰ ਨ ਕਰਨ ਜਿਨ੍ਹਾਂ ਵਿਚ ਵਡੇ ਵੈਰ ਦੇ ਕਰਾਨ ਵਾਲੇ ਵ੍ਯਭਿਚਾਰ ਅਰਥਾਤ ਰੰਡੀਬਾਜ਼ੀ ਅਤੇ ਦੂਜੇ ਮਰਦ ਨਾਲ ਖੋਟਾ ਕੰਮ ਕਰਨਾ ਆਦੀ ਕੰਮ ਹਨ ਇਨ੍ਹਾਂ ਨੂੰ ਛਡਕੇ ਅਪਨੇ ਖਾਉਂਦ ਦੇ ਨਾਲ ਇਸਤ੍ਰੀ ਅਤੇ ਇਸਤ੍ਰੀ ਦੇ ਨਾਲ ਖਾਉਂਦ ਸਦਾ ਪ੍ਰਸੰਨ ਰਹਨ, ਜੋ ਬ੍ਰਾਹਮਣ ਵਰਣ ਦੇ ਹੋਨ ਤਾਂ ਪੁਰੁਸ਼ ਮੁੰਡਿਆਂ ਨੂੰ ਪੜ੍ਹਾਵੇ ਤਥਾ ਸ਼ਿਖਛਾਵਾਨ ਇਸਤ੍ਰੀ ਕੁੜੀਆਂ ਨੂੰ ਪੜ੍ਹਾਵੇ, ਤਰਾਂ ਤਰਾਂ ਦੇ ਉਪਦੇਸ਼ ਅਤੇ ਵਿਆਖਿਆਨ ਕਰਕੇ ਉਨ੍ਹਾਂ ਨੂੰ ਵਿਦਵਾਨ ਬਨਾਉਂਨਾ। ਇਸਤ੍ਰੀਦਾ ਆਦਰ ਭਾਵਕਰਨ ਦੇ ਯੋਗ ਦੇਵਤਾ ਖਾਉਂਦ, ਅਤੇ ਪੁਰੁਸ਼ ਦੀ ਆਦਰ ਭਾਵਕਰਨ ਦੇ ਯੋਗ ਦੇਵੀ ਇਸਤ੍ਰੀ ਹੈ ॥

ਜਦ ਤਕ ਗੁਰੂਕੁਲ ਵਿੱਚ ਰਹਨ ਤਦ ਤਕ ਸ਼ਿਸ਼ ਪੜ੍ਹਾਨ ਵਾਲਿਆਂ ਨੂੰ ਮਾਂ ਪਿਉ ਵਰਗੇ ਸਮਝਨ, ਅਤੇ ਪੜ੍ਹਾਨ ਵਾਲੇ ਸ਼ਿਸ਼ਾਂ ਨੂੰ ਉਲਾਦ ਵਾਙਨ ਸਮਝਨ ॥

ਪੜ੍ਹਾਨ ਵਾਲੇ ਅਧਯਾਪਕ ਅਤੇ ਪੜ੍ਹਾਨ ਵਾਲੀ ਅਧਯਾਪਕਾ ਕੇਹੋ ਜੇਹੇ ਹੋਨੇ ਚਾਹੀਏ:—

ਆਤਮਜ੍ਞਾਨੰ ਸਮਾਰੰਭਸਤਿਤਿਖਛਾ ਧਰਮਨਿਤ੍ਯਤਾ । ਯਮਰਥਾ ਨਾਪਕਰਸ਼ੰਤਿ ਸ ਵੈ ਪੰਡਿਤ ਉਚ੍ਯਤੇ ॥ ੧ ॥ ਨਿਸ਼ੇਵਤੇ ਪ੍ਰਸ਼ਸਤਾਨਿ ਨਿੰਦਿਤਾਨਿ ਨ ਸੇਵਤੇ । ਅਨਾਸਤਿਕ: ਸ਼੍ਰੱਦਧਾਨ ਏਤਤ ਪੰਡਿਤ ਲਖਛਣਮ ॥ ੨ ॥ ਛਿਪ੍ਰੰ ਵਿਜਾਨਾਤਿ ਚਿਰੰ ਸ਼੍ਰਿਣੋਤਿ, ਵਿਜ੍ਞਾਯ ਚਾਰਥੰ ਭਜਤੇ ਨ ਕਾਮਾਤ । ਨਾਸੰਪ੍ਰਿਸ਼ਟੋਹਯੁਪਯੁੰਕਤੇ ਪਰਾਰਥੇ ਤਤ ਪ੍ਰਜ੍ਞਾਨੰ ਪ੍ਰਥਮੰ ਪੰਡਿਤਸ੍ਯ ॥ ੩ ॥ ਨਾਪ੍ਰਾਪ੍ਯਮਭਿਵਾਂਛੰਤਿ ਨਸ਼ਟੰ ਨੇੱਛੰਤੇ ਸ਼ੋਚਿਤੁਮ । ਆਪਤਸੁ ਚ ਨ ਮੁਹ੍ਯੰਤਿ ਨਰਾ: ਪੰਡਿਤਬੁੱਧਯ: ॥੪॥ ਪ੍ਰਵ੍ਰਿਤਵਾਕ ਚਿਤ੍ਰਕਥ ਊਹਵਾਨ ਪ੍ਰਤਿਭਾਨਵਾਨ । ਆਸ਼ੁ ਗ੍ਰੰਥਸ੍ਯ ਵਕਤਾ ਚ ਯ: ਸ ਪੰਡਿਤ ਉਚ੍ਯਤੇ ॥ ੫ ॥ ਸ਼੍ਰੁਤੰ ਪ੍ਰਜ੍ਞਾਨੁਗੰ ਯਸ੍ਯ

ਪ੍ਰਜਣ ਚੌਰ ਸੁਸ਼੍ਰਾਨੁਜਾ । ਅਸੰਭਿੰਨਾਰਯਮਰਯਾਦ: ਪੰਡਿਤਾਖਯਾਂ
ਲਭੇਤ ਸ: ॥੬॥ ਮਹਾਭਾਰਤ ਉਦਯੋਗਪਰਵ ਵਿਦੁਰਪ੍ਰਜਾਗਰ ਅਧਯਾਯ੩੨।

(ਅਰਥ) ਜਿਹਨੂੰ ਚੰਗੀ ਤਰਾਂ ਨਾਲ ਆਤਮਗਿਆਨ ਹੋਵੇ, ਆਰੰਭ ਅਰਥਾਤ ਜਿਹੜਾ ਨਿਕੰਮਾ ਆਲਸੀ ਕਦੇ ਨ ਰਹੇ, ਸੁਖ, ਦੁਖ, ਹਾਨੀ, ਲਾਭ, ਮਾਨ, ਅਪਮਾਨ, ਨਿੰਦਿਆ, ਉਸਤਤੀ ਵਿਚ ਹਰਸ਼ ਚਿੰਤਾ ਕਦੀ ਨ ਕਰੇ, ਧਰਮ ਵਿਚ ਜੇਹਦਾ ਦ੍ਰਿੜ੍ਹ ਨਿਸ਼ਚਾ ਰਹੇ, ਜੇਹਦੇ ਮਨ ਨੂੰ ਚੰਗੀਆਂ ਚੰਗੀਆਂ ਚੀਜ਼ਾਂ ਅਰਥਾਤ ਵਿਸ਼ੇ ਖਿੱਚ ਨਾ ਸਕਨ, ਓਹੋ ਹੀ ਪੰਡਿਤ ਅਖਾਉਂਦਾ ਹੈ ॥ ੧ ॥ ਸਦਾ ਧਰਮ ਦੇ ਕੰਮਾਂ ਦਾ ਕਰਨ ਵਾਲਾ, ਅਤੇ ਅਧਰਮ ਦੇ ਕੰਮਾਂ ਨੂੰ ਤਿਆਗਨ ਵਾਲਾ, ਪਰਮੇਸ਼੍ਵਰ, ਵੇਦ, ਸਦਾਚਾਰ ਦੀ ਨਿੰਦਿਆ ਨਾ ਕਰਨ ਵਾਲਾ, ਈਸ਼੍ਵਰ ਆਦੀ ਵਿਚ ਪੂਰੀ ਪੂਰੀ ਸ਼੍ਰਧਾ ਰਖਨ ਵਾਲਾ ਹੋਵੇ, ਏਹ ਪੰਡਿਤ ਦੇ ਕਰਨੇ ਅਤੇ ਨ ਕਰਨੇ ਦੇ ਜੋਗ ਕਰਮ ਹਨ ॥੨॥ ਜਿਹੜਾ ਔਖੀ ਵਿੱਦਯਾ ਦੀ ਗੱਲ ਨੂੰ ਭੀ ਛੇਤੀ ਜਾਨ ਸੱਕੇ ਚਿਰ ਕਾਲ ਤਕ ਸ਼ਾਸਤ੍ਰਾਂ ਨੂੰ ਪੜ੍ਹੇ ਸੁਨੇ ਅਰ ਵਿਚਾਰ ਕਰੇ, ਜੋ ਕੁਝ ਜਾਨੇ ਉਸਨੂੰ ਪਰਉਪਕਾਰ ਲਈ ਲਾਵੇ, ਅਪਨੇ ਸ੍ਵਾਰਥ ਲਈ ਕੋਈ ਕੰਮ ਨ ਕਰੇ, ਬਿਨਾ ਪੁਛੇ ਯਾ ਬਿਨਾ ਉਚਿਤ ਵੇਲੇ ਤੋਂ ਦੂਜੇ ਦੀ ਗੱਲਬਾਤ ਵਿੱਚ ਸਲਾਹ ਨ ਦੇਵੇ ਪੰਡਿਤ ਦੀ ਏਹੋ ਪਹਲੀ ਪਛਾਨ ਸਮਝਨੀ ਚਾਹੀਦੀ ਹੈ ॥ ੩ ॥ ਜਿਹੜਾ ਪ੍ਰਾਪਤ ਨ ਹੋਨ ਵਾਲੀ ਚੀਜ਼ ਦੀ ਇਛਿਆ ਕਦੀ ਨ ਕਰੇ, ਨਸ਼ਟ ਹੋਏ ਪਦਾਰਥਾਂ ਦੀ ਚਿੰਤਾ ਨ ਕਰੇ, ਦੁਖ ਦੇ ਵੇਲੇ ਮੋਹ ਵਿਚ ਨ ਪਵੇ ਅਰਥਾਤ ਵਿਆਕੁਲ ਨ ਹੋਵੇ ਓਹੋ ਬੁਧਵਾਨ ਪੰਡਿਤ ਹੈ ॥੪॥ ਜਿਸਦੀ ਬਾਣੀ ਸਭਨਾਂ ਵਿੱਦਿਆ ਅਤੇ ਪ੍ਰਸ਼ਨਾਂ ਦੇ ਉੱਤਰ ਦੇਨ ਵਿਚ ਪੂਰੀ, ਜਿਹੜਾ ਵਿਚਿਤ੍ਰ ਸ਼ਾਸਤ੍ਰਾਂ ਦੇ ਪ੍ਰਕਰਣਾਂ ਦਾ ਕਹਨ ਵਾਲਾ, ਠੀਕ ਠੀਕ ਯੁਕਤੀ ਅਤੇ ਸਿਮ੍ਰਿਤੀ ਵਾਲਾ ਹੋਵੇ ਅਰ ਗ੍ਰੰਥਾਂ ਦੇ ਸੱਚੇ ਅਰਥਾਂ ਨੂੰ ਛੇਤੀ ਨਾਲ ਦੱਸਨ ਵਾਲਾ ਹੋਵੇ ਓਹੋ ਪੰਡਿਤ ਕਹਾਉਂਦਾ ਹੈ ॥ ੫ ॥ ਜਿਹਦੀ ਚੰਗੀ ਬੁਧੀ ਸੁਨੇ ਹੋਏ ਸੱਚੇ ਅਰਥ ਦੇ ਅਨੁਕੂਲ, ਅਤੇ ਜਿਸਦਾ ਸੁਨਣ ਬੁਧੀ ਦੇ ਅਨੁਸਾਰ ਹੋਵੇ, ਜੇਹੜਾ ਕਦੀ ਆਰਯ ਅਰਥਾਤ ਭਲੇ ਧਰਮ ਤੇ ਚਲਨ ਵਾਲੇ ਪੁਰੁਸ਼ਾਂ ਦੀ ਮਰਯਾਦਾ ਦਾ ਛੇਦਨ ਨ ਕਰੇ ਓਹੋ ਪੰਡਿਤ ਨਾਉਂ ਧਰਾਵੇ, ਜਿੱਥੇ ਏਹੋ ਜਿਹੇ ਇਸਤ੍ਰੀ ਪੁਰੁਸ਼ ਪੜ੍ਹਾਨ ਵਾਲੇ ਹੁੰਦੇ ਹਨ ਓਥੇ ਵਿਦਯਾ, ਧਰਮ ਅਤੇ ਉੱਤਮ ਆਚਾਰ ਦਾ ਵਾਧਾ ਹੋਕੇ ਦਿਨ ਪਰ ਦਿਨ ਆਨੰਦ ਹੀ ਵਧਦਾ ਰਹਿੰਦਾ ਹੈ ॥ ੬ ॥

ਪੜ੍ਹਾਉਨ ਦੇ ਅਜੋਗ ਅਤੇ ਮੂਰਖ ਦੇ ਲਖਛਣ —

ਅਸ਼੍ਰੁਤਸ਼ਚ ਸਮੁੰਨੱਧੋ ਦਰਿਦ੍ਰਸ਼ਚ ਮਹਾਮਨਾ: । ਅਰਥਾਂਸ਼ਚਾਕਰਮਣਾ
ਪ੍ਰੇਪਸੁਰਮੂਢ ਇਤਯੁਚਯਤੇ ਬੁਧੈ: ॥੧॥ ਅਨਾਹੂਤ: ਪ੍ਰਵਿਸ਼ਤਿ ਪ੍ਰਿਸ਼ਟੋ
ਬਹੁਭਾਸ਼ਤੇ । ਅਵਿਸ਼੍ਵਸਤੇ ਵਿਸ਼੍ਵਸਿਤਿ ਮੂਢਚੇਤਾ ਨਰਾਧਮ: ॥੨ ॥
ਮਹਾਭਾਰਤ ਉਦਯੋਗਪਰਵ ਵਿਦੁਰਪ੍ਰਜਾਗਰ ਅਧਯਾਯ ੩੨ ॥

(ਅਰਥ) ਜਿਸਨੇ ਕੋਈ ਸ਼ਾਸਤ੍ਰ ਨ ਪੜ੍ਹਿਆ ਨ ਸੁਨਿਆ ਪਰੰਤੂ ਬੜਾ ਘਮੰਡੀ, ਕੰਗਾਲ ਹੋਵੇ ਫੇਰ ਵਡੇ ਵਡੇ ਮਨੋਰਥ ਕਰੇ, ਬਿਨਾ ਕੰਮ ਕੀਤੇ ਪਦਾਰਥਾਂ ਦੀ ਪ੍ਰਾਪਤੀ ਦੀ ਇਛਿਆ ਕਰੇ, ਉਸੇ ਨੂੰ ਬੁਧਵਾਨਲੋਕ ਮੂੜ੍ਹ ਕਹਿੰਦੇਹਨ ॥੧॥ ਜਿਹੜਾ ਬਿਨਾ ਬੁਲਾਏ ਸਭਾ ਯਾ ਕਿਸੇ ਦੇ ਘਰ ਵਿੱਚ ਚਲਿਆ ਜਾਵੇ ਉੱਚੇ ਆਸਨ ਉਪਰ ਬੈਠਨਾ ਚਾਹੇ, ਬਗੈਰ ਪੁਛੇ ਸਭਾ ਵਿੱਚ ਬਹੁਤ ਬਕੇ, ਵਿਸ਼੍ਵਾਸ ਦੇ ਅਯੋਗ ਵਸਤੂ ਯਾ ਮਨੁਸ਼ ਉੱਤੇ ਵਿਸ਼੍ਵਾਸ ਕਰੇ ਓਹੋ ਮੂੜ੍ਹ ਅਤੇ ਸਭ ਮਨੁਸ਼ਾਂ ਵਿਚ ਨੀਚ ਮਨੁੱਸ਼ ਕਹਾਉਂਦਾ ਹੈ, ਜਿੱਥੇ ਅਜੇਹੇ ਪੁਰੁਸ਼ ਪੜ੍ਹਾਨ ਵਾਲੇ, ਉਪਦੇਸ਼ਕ, ਗੁਰੂ ਅਤੇ ਮਾਨ ਦੇ ਯੋਗ ਹੁੰਦੇ ਹਨ ਉਥੇਅਵਿਦਯਾ, ਅਧਰਮ, ਅਸਭਯਤਾ ਕਲ੍ਹਾ ਵੈਰ ਅਤੇ ਫੁਟ ਵਧ ਕੇ ਦੁਖ ਹੀ ਵਧ ਜਾਂਦਾ ਹੈ ॥

ਹੁਨ ਵਿਦਿਆਰਥੀਆਂ ਦੇ ਲਖਛਣ ਲਿਖਦੇ ਹਾਂ ॥

ਆਲਸਮ੍ਹ ਮਦਮੋਹੋ ਚ ਚਾਪਲਮ੍ਹੰਗੋਸ਼੍ਟਿਰੇਵ ਚ । ਸਤਬਧਤਾ ਚਾਭਿਮਾਨਿਤ੍ਵੰ ਤਥਾ ਅਤਯਾਗਿਤ੍ਵਮੇਵ ਚ । ਏਤੇ ਵੈ ਸਪਤਦੋਸ਼ਾ ਸਦਾ:ਸਦਾ ਵਿਦਯਾਰਥਿਨਾਂ ਮਤਾ: ॥ ੧ ॥ ਸੁਖਾਰਥਿਨ: ਕੁਤੋ ਵਿਦਯਾ ਕੁਤੋ ਵਿਦਯਾਰਥਿਨ: ਸੁਖਮ। ਸੁਖਾਰਥੀ ਵਾ ਤਯਜੇਦ੍ਵਿਦਯਾਂ ਵਿਦਯਾਰਥੀ ਵਾ ਤਯਜੇਤ ਸੁਖਮ ॥ ੨ ॥ ਮਹਾਭਾਰਤ ਵਿਦੁਰਪ੍ਰਜਾਗਰ ਅਧਯਾਯ ੩੯ ॥

(ਆਲਸ) ਸ਼ਰੀਰ ਅਤੇ ਬੁੱਧੀ ਵਿੱਚ ਜੜ੍ਹਤਾ, ਨਸ਼ਾ, ਮੋਹ ਅਰਥਾਤ ਕਿਸੇ ਵਸਤੂ ਵਿੱਚ ਫਸਾਵਟ, ਚੰਚਲ ਹੋਨਾ, ਅਤੇ ਇਧਰ ਉਧਰ ਦੀਆਂ ਵਿਅਰਥ ਗੱਲਾਂ ਕਰਨੀਆਂ ਸੁਨਨੀਆਂ, ਪੜ੍ਹਦੇ ਪੜ੍ਹਾਂਦੇ ਰੁਕ ਜਾਨਾ, ਘਮੰਡ ਕਰਨਾ, ਅਤਿਆਗੀ ਹੋਨਾ, ਇਹ ਸਭ ਦੋਸ਼ ਵਿਦਯਾਰਥੀਆਂ ਵਿੱਚ ਹੁੰਦੇ ਹਨ ॥ ੧ ॥ ਜਿਹੜੇ ਏਹੋ ਜਿਹੇ ਹੋਨ ਉਨ੍ਹਾਂਨੂੰ ਵਿਦਯਾ ਭੀ ਨਹੀਂ ਆਉਂਦੀ, ਆਰਾਮ ਤਲਬੀ ਦੀ ਇਛਿਆ ਕਰਨ ਵਾਲੇ ਨੂੰ ਵਿਦਯਾ ਕਿੱਥੇ? ਅਤੇ ਵਿਦਯਾ ਪੜ੍ਹਨ ਵਾਲੇ ਨੂੰ ਸੁਖ ਕਿੱਥੋਂ ? ਕਿਉਂ ਜੋ ਵਿਸ਼ਿਆਂ ਦਾ ਸੁਖ ਚਾਹੁਨ ਵਾਲਾ ਵਿਦਯਾ ਨੂੰ ਅਤੇ ਵਿਦਯਾਰਥੀ ਵਿਸ਼ਯ ਸੁਖ ਨੂੰ ਛਡ ਦੇਵੇ ॥ ੨ ॥

ਅਜੇਹਾ ਕੀਤੇ ਬਗੈਰ ਵਿਦਯਾ ਕਦੇ ਪ੍ਰਾਪਤ ਨਹੀਂ ਹੁੰਦੀ, ਅਤੇ ਅਜੇਹੇ ਮਨੁੱਸ਼ ਨੂੰ ਵਿਦਯਾ ਪ੍ਰਾਪਤ ਹੁੰਦੀ ਹੈ:—

"ਸਤਯੇ ਰਤਾਂਨਾਂ ਸਤਤੰ ਦਾਂਤਾਨਾਮੂਰਧਰੇਤਸਾਮ ।
ਬ੍ਰਹਮਚਰਯੰ ਦਹੇਦ੍ਰਾਜਨ ਸਰਵਪਾਪਾਨ੍ਯੁਪਾਸਿਤਮ" ॥

ਜਿਹੜੇ ਸਦਾਚਾਰ ਰੱਖਨ ਵਾਲੇ, ਜਿਤੇਂਦ੍ਰੀ, ਅਤੇ ਜਿਨ੍ਹਾਂ ਦਾ ਵੀਰਯ ਕਦੇਨਹੀ ਗਿਰਦਾ, ਉਨਾਂ ਦਾ ਬ੍ਰਹਮਚਰਯ ਸੱਚਾ ਅਤੇ ਓਹੋ ਹੀ ਵਿਦਵਾਨ ਹੁੰਦੇ ਹਨ ॥

ਏਸ ਵਾਸਤੇ ਅਧਯਾਪਕ ਅਤੇ ਵਿਦਯਾਰਥੀਆਂ ਨੂੰ ਸੁਭ ਲਖਛਣ ਵਾਲਾ ਹੋਨਾ ਚਾਹੀਦਾ ਹੈ, ਅਧਯਾਪਕ ਅਜੇਹਾ ਯਤਨ ਕੀਤਾ ਕਰਨ ਜਿਸ ਕਰਕੇ

ਵਿਦਯਾਰਥੀ ਸੱਤਵਾਦੀ, ਸੰਜਮਾਨੀ, ਸੱਤਕਰਮੀ, ਜਿਤੇਂਦ੍ਰਤਾ, ਸੁਸ਼ੀਲਤਾ ਆਦੀ ਸ਼ੁਭ ਲਖਛਣ ਵਾਲੇ ਸ਼ਰੀਰ ਅਤੇ ਆਤਮਾ ਦਾ ਪੂਰਾ ਬਲ ਵਧਾਕੇ ਸਾਰੇ ਵੇਦ ਆਦੀ ਸ਼ਾਸਤ੍ਰਾਂ ਦੇ ਜਾਨਣ ਵਾਲੇ ਹੋਨ, ਸਦਾ ਉਨ੍ਹਾਂਦੀ ਕੁਚੇਸ਼੍ਟਾ ਦੇ ਛੁਡਾਨ ਅਤੇ ਵਿਦਯਾ ਦੇ ਪੜ੍ਹਾਨ ਵਿੱਚ ਚੇਸ਼੍ਟਾ ਕੀਤਾ ਕਰਨ, ਅਰ ਵਿਦਯਾਰਥੀ ਸਦਾ ਜਿਤੇਂ-ਦ੍ਰੀ ਸ਼ਾਂਤ, ਪੜ੍ਹਾਨ ਵਾਲਿਆਂ ਨਾਲ ਪ੍ਰੇਮ ਕਰਨ ਵਾਲੇ, ਸੋਚਨ ਦੇ ਸੁਭਾਉ ਵਾਲੇ, ਮੇਹਨਤੀ ਹੋਕੇ ਅਜੇਹਾ ਪੁਰੁਸ਼ਾਰਥ ਕਰਨ ਕਿ ਜਿਸ ਕਰਕੇ ਪੂਰੀ ਵਿਦਯਾ, ਪੂਰੀ ਉਮਰ, ਪੂਰਾ ਧਰਮ ਅਤੇ ਪੁਰੁਸ਼ਾਰਥ ਕਰਨਾ ਆਜਾਵੇ, ਇਹ ਸਬ ਬ੍ਰਾਹਮਣ ਵਰਣਾਂ ਦੇ ਕੰਮ ਹਨ ॥

ਖਛਤ੍ਰੀਆਂ ਦੇ ਕਰਮ ਰਾਜਧਰਮ ਵਿਚ ਕਹਾਂਗੇ ॥

ਵੈਸ਼ਾਂ ਦੇ ਕਰਮ ਇਹ ਹਨ ਕਿ ਦੇਸ਼ਾਂ ਦੇਸ਼ਾਂ ਦੀਆਂ ਭਾਸ਼ਾ ਸਿਖਨੀਆਂ, ਕਈ ਤਰਾਂ ਦੇ ਵਯਾਪਾਰਾਂਦੀ ਰੀਤੀ, ਉਨਾਂ ਦੇ ਭਾਵ ਜਾਨਨੇ, ਵੇਚਨਾ, ਖਰੀਦਨਾ, ਦੇਸ਼ਾਂ ਦਸੌਰਾਂ ਵਿੱਚ ਜਾਨਾ ਆਉਨਾ, ਲਾਭਦੇ ਵਾਸਤੇ ਕੰਮ ਦਾ ਆਰੰਭ ਕਰਨਾ, ਪਸ਼ੂ ਪਾਲਨੇ ਅਤੇ ਖੇਤੀ ਦਾ ਵਾਧਾ ਚਤੁਰਾਈ ਨਾਲ ਕਰਨਾ ਕਰਾਨਾ, ਧਨ ਨੂੰ ਵਧਾਉਨਾ, ਵਿੱਦਯਾ ਅਤੇ ਧਰਮ ਦੇ ਵਾਧਾ ਕਰਨ ਵਿੱਚ ਖਰਚ ਕਰਨਾ, ਸੱਤਵਾਦੀ, ਨਿਸ਼ਕਪਟੀ ਹੋਕੇ ਸਚ ਨਾਲ ਸਬ ਵਯਾਪਾਰ ਕਰਨੇ, ਸੱਭ ਚੀਜ਼ਾਂ ਦੀ ਰਖਛਾ ਅਜੇਹੀ ਕਰਨੀ ਜਿਸ ਕਰਕੇ ਕੋਈ ਚੀਜ਼ ਨਸ਼੍ਟ ਨ ਹੋਵੇ ॥

ਸ਼ੂਦ੍ਰ ਸਾਰੀਆਂ ਸੇਵਾ ਕਰਨ ਵਿੱਚ ਚਤੁਰ ਚਾਹੀਏ, ਭੋਜਨ ਪਕਾਉਨ ਦੀ ਵਿਦਯਾ ਵਿੱਚ ਪੂਰਾ ਪੂਰਾ ਕਾਰੀਗਰ, ਅਤੀ ਪ੍ਰੇਮ ਨਾਲ ਦੂਜੇ ਦੀ ਸੇਵਾ ਕਰ, ਅਰ ਉਨਾਂ ਤੋਂ ਹੀ ਅਪਨੀ ਆਜੀਵਿਕਾ ਕਰੇ, ਅਰ ਦੁਜਾਤੀ ਲੋਗ ਇਸਦੇ ਖਾਨ, ਪੀਨ, ਕਪੜੇ ਮਕਾਨ, ਵਿਆਹ ਆਦੀ ਵਿਚ ਜੋ ਕੁਝ ਲੱਗੇ ਸਬ ਕੁਝ ਦੇਨ, ਅਥਵਾ ਮਹੀਨਾ ਲਾ ਦੇਨ, ਚੌਹਾਂ ਵਰਣਾਂ ਨੂੰ ਇੱਕ ਦੂਜੇ ਨਾਲ ਪ੍ਰੀਤੀ, ਉਪਕਾਰ, ਸੱਜਨਤਾ, ਸੁਖ, ਦੁਖ, ਹਾਨੀ ਲਾਭ ਵਿਚ ਇਕਮਤੀ ਹੋਕੇ ਰਾਜ ਅਤੇ ਪ੍ਰਜਾ ਦੇ ਵਾਧੇ ਵਿੱਚ ਤਨ, ਮਨ, ਧਨ ਨੂੰ ਲਗਾਂਦੇ ਰਹਨਾ ਚਾਹੀਦਾ ਹੈ ॥

ਇਸਤ੍ਰੀ ਅਤੇ ਪੁਰੁਸ਼ ਦਾ ਵਿਛੋੜਾ ਕਦੀ ਨਹੀਂ ਹੋਨਾ ਚਾਹੀਦਾ ਕਿਉਂ ਜੋ—

**ਪਾਨੰ ਦੁਰਜਨਸੰਸਰਗਃ ਪਤ੍ਯਾ ਚ ਵਿਰਹੋਅਟਨਮ ।**
**ਸ੍ਵਪਨੋਨ੍ਯਗੇਹਵਾਸਸ਼੍ਚ ਨਾਰੀਸੰਦੂਸ਼ਣਾਨਿ ਸ਼ਟ ॥**

ਮਨੁਸਮ੍ਰਿਤੀ ਅਧਯਾਯ ੯ ਸ਼ਲੋਕ ੧੩ ॥

ਸ਼ਰਾਬ, ਮਾਂਸ ਆਦੀ ਨਸ਼ੇਵਾਲੀਚੀਜ਼ਾਂ ਦਾ ਪੀਨਾ, ਦੁਸ਼੍ਟ ਪੁਰੁਸ਼ਾਂਦਾ ਸੰਗ, ਖਾਉਂਦ ਤੋਂ ਵਖਰੇ ਅਕੱਲਿਆਂ ਫਿਰਦੇ ਤੀਰਥ ਵਿਅਰਥ ਪਾਖੰਡੀ ਆਦੀ ਦੇ ਵੇਖਨ ਦੇ ਬਹਾਨੇ ਫਿਰਦਿਆਂ ਰਹਨਾ, ਅਤੇ ਪਰਾਏ ਘਰ ਵਿੱਚ ਜਾਕੇ ਸੌਨਾ ਜਾ ਰਹਨਾ,

ਇਹ ਭੀ ਦੁਰਗੁਣ ਇਸਤ੍ਰੀ ਨੂੰ ਦੋਸ਼ ਲਗਾਨ ਵਾਲੇ ਹਨ, ਅਤੇ ਏਹੋ ਹੀ ਪੁਰਸ਼ਾਂ ਦੇ ਭੀ ਹਨ, ਖਾਂਉਦ ਦਾ ਅਤੇ ਇਸਤ੍ਰੀ ਦਾ ਵਿਛੋੜਾ ਦੋ ਤਰਾਂ ਦਾ ਹੁੰਦਾ ਹੈ ਇਕ ਕਿਦੇ ਕੰਮ ਦੇ ਵਾਸਤੇ ਦਸਾਵਰ ਵਿੱਚ ਜਾਨਾ, ਅਤੇ ਦੂਜਾ ਮੌਤ ਕਰਕੇ ਵਿਯੋਗ ਹੋ ਜਾਨਾ, ਇਨਾਂ ਵਿਚੋਂ ਪਹਲੇ ਦਾ ਉਪਾਵ ਏਹੋ ਹੈ ਕਿ ਦੁਰੇਡੇ ਦੇਸ਼ ਵਿੱਚ ਯਾਤ੍ਰਾ ਵਾਸਤੇ ਜਾਵੇ ਤਾਂ ਇਸਤ੍ਰੀਨੂੰ ਭੀ ਨਾਲ ਰੱਖੇ, ਏਸਦਾ ਪ੍ਰਯੋਜਨ ਇਹ ਹੈ ਕਿ ਬਹੁਤ ਕਾਲ ਤੱਕ ਵਿਯੋਗ ਨਹੀਂ ਰਹਨਾ ਚਾਹੀਦਾ॥

(ਪ੍ਰਸ਼ਨ) ਇਸਤ੍ਰੀ ਅਰ ਪੁਰੁਸ਼ ਦੇ ਬਹੁਤੇ ਵਿਆਹ ਹੋਨੇ ਉਚਿਤ ਹਨ ਕਿ ਨਹੀਂ?

(ਉੱਤਰ) ਯੁਗਪਦ ਅਰਥਾਤ ਇਕ ਸਮੇ ਵਿੱਚ ਨਹੀਂ॥

(ਪ੍ਰਸ਼ਨ) ਕੀ ਹੋਰ ਸਮਿਆਂ ਵਿਚ ਬਹੁਤੇ ਵਿਆਹ ਹੋਨੇ ਚਾਹੀਦੇ ਹਨ?

(ਉੱਤਰ) ਹਾਂ ਜੈਕਨ:—

**ਸਾ ਚੇਦਖਛਤਯੋਨਿ: ਸਯਾਦਗਤਪ੍ਰਤਯਾਗਤਾਪਿ ਵਾ।**
**ਪੌਨਰਭਵੇਨ ਭਰਤ੍ਰਾ ਸਾ ਪੁਨ: ਸੰਸਕਾਰਮਰਹਤਿ॥**

ਮਨੁਸਮ੍ਰਿਤੀ ਅਧਯਾਯ ੯। ਸ਼ਲੋਕ ੧੭੬॥

ਜਿਹੜੇ ਇਸਤ੍ਰੀ ਯਾ ਪੁਰੁਸ਼ ਦਾ ਹਥਲੇਵਾ ਮਾਤ੍ਰ ਸੰਸਕਾਰ ਹੋਇਆ ਅਰ ਸੰਯੋਗ ਨਾ ਹੋਇਆ ਹੋਵੇ ਅਰਥਾਤ ਜਿਹੜੀ ਅਖਛਤ ਯੋਨੀ ਇਸਤ੍ਰੀ ਅਤੇ ਅਖਛਤ ਵੀਰਯ ਪੁਰੁਸ਼ ਹੋਵੇ ਉਨ੍ਹਾਂ ਦਾ ਦੂਜੀ ਇਸਤ੍ਰੀ ਯਾ ਪੁਰੁਸ਼ਦੇ ਨਾਲ ਫੇਰ ਵਿਆਹ ਹੋਨਾ ਚਾਹੀਦਾ ਹੈ, ਕਿੰਤੂ ਬ੍ਰਾਹਮਣ, ਖਛਤ੍ਰੀ ਅਤੇ ਵੈਸ਼ ਵਰਣਾਂ ਵਿਚ *ਖਛਤਯੋਨੀਇਸਤ੍ਰੀ †ਖਛਤਵੀਰਯ ਪੁਰੁਸ਼ਦਾ ਪੁਨਰਵਿਆਹ ਨ ਹੋਨਾ ਚਾਹੀਏ

(ਪ੍ਰਸ਼ਨ) ਪੁਨਰਵਿਆਹ ਵਿਚ ਕੀ ਦੋਸ਼ ਹੈ?

(ਉੱਤਰ) (ਪਹਲਾ) ਇਸਤ੍ਰੀ ਪੁਰੁਸ਼ ਵਿਚ ਪ੍ਰੇਮ ਦਾ ਘਟ ਹੋਨਾ, ਕਿਉਂ ਜੋ ਜਦ ਚਾਹੇ ਤਦ ਪੁਰੁਸ਼ਨੂੰ ਇਸਤ੍ਰੀ ਅਤੇ ਇਸਤ੍ਰੀਨੂੰ ਪੁਰੁਸ਼ ਛਡਕੇ ਦੂਜੇ ਨਾਲ ਸੰਬੰਧ ਕਰ ਲਵੇ॥

(ਦੂਜਾ) ਜਦ ਇਸਤ੍ਰੀ ਆਪਨੇ ਖਾਉਂਦ ਦੇ ਮਰਨ ਪਿੱਛੋਂ ਯਾਂ ਮਰਦ ਅਪਨੀ ਇਸਤ੍ਰੀ ਦੇ ਮਰਨਪਿੱਛੋਂ ਦੂਜਾ ਵਿਆਹ ਕਰਨਾ ਚਾਹੁਨ ਤਦ ਪਹਲਾਂ ਇਸਤ੍ਰੀ ਦੇ ਪਹਲੇ ਖਾਉਂਦ ਦੇ ਪਦਾਰਥਾਂ ਨੂੰ ਉਠਾ ਲੈ ਜਾਨਾ ਅਰ ਉਨ੍ਹਾਂ ਦੇ ਟੱਬਰ ਵਾਲਿਆਂ ਦਾ ਉਨ੍ਹਾਂ ਦੇ ਨਾਲ ਝਗੜਾ ਕਰਨਾ॥

---

*ਓਹ ਇਸਤ੍ਰੀ ਜਿਸਦਾ ਖਾਉਂਦ ਨਾਲ ਮੇਲ ਹੋ ਚੁਕਿਆ ਹੋਵੇ।

†ਓਹ ਮਰਦ ਜਿਸਦਾ ਵਹੁਟੀ ਨਾਲ ਮੇਲ ਹੋ ਚੁਕਿਆ ਹੋਵੇ॥

(ਤੀਜਾ) ਬਥੇਰੀਆਂ ਚੌਰੀਆਂ ਕੁਲਾਂ ਦਾ ਨਾਉਂ ਯਾ ਨਿਸ਼ਾਨ ਭੀ ਨਾ ਰਹਕੇ ਉਸਦੇ ਪਦਾਰਥ ਦਾ ਇਦੇ ਉੱਦੇ ਨਸ਼ਟ ਹੋ ਜਾਨਾ॥

(ਚੌਥਾ) *ਪਤੀਬ੍ਰਤ ਅਤੇ ਇਸਤ੍ਰੀਬ੍ਰਤ ਧਰਮਾਂ ਦਾ ਨਸ਼੍ਰ ਹੋਨਾ, ਐਹੋ ਜੇਹੇ ਦੋਸ਼ਾਂ ਕਰਕੇ ਦੁਜਾਤੀਆਂ ਵਿੱਚ ਪੁਨਰਵਿਵਾਹ ਵਾ ਅਨੇਕ ਵਿਵਾਹ ਕਦੀ ਨਹੀਂ ਹੋਨੇ ਚਾਹੀਦੇ॥

(ਪ੍ਰਸ਼ਨ) ਜਦ ਬੰਸ ਨ ਵਧੇ ਤਦ ਭੀ ਉਸ ਦਾ ਕੁਲ ਨਸ਼੍ਰ ਹੋ ਜਾਵੇਗਾ ਅਤੇ ਇਸਤ੍ਰੀ ਪੁਰੁਸ਼ ਵਯਭਿਚਾਰ ਆਦੀ ਵਿਚ ਲਗਕੇ ਗਰਭ ਡੇਗਨ ਆਦੀ ਬੜੇ ਦੁਸ਼੍ਰ ਕੰਮ ਕਰਨਗੇ ਏਸ ਲਈ ਪੁਨਰਵਿਵਾਹ ਹੋਨਾ ਅੱਛਾ ਹੈ॥

(ਉੱਤਰ)ਨਾ ੀਂ ਨਹੀਂ ਕਿਉਂਕਿ ਜੇ ਇਸਤ੍ਰੀ ਪੁਰੁਸ਼ ਬ੍ਰਹਮਚਰਯ ਕਰਨਾ ਚਾਹੁਨ ਤਾਂ ਕੋਈ ਭੀ ਉਪਦ੍ਰਵ ਨਹੀਂ ਹੋਵੇਗਾ ਅਤੇ ਕੁਲ ਦੀ ਪਰੰਮਪਰਾ ਰੱਖਨ ਲਈ ਕਿਸੇ ਅਪਨੀ ਜਾਤ ਵਾਲੇ ਦਾ ਪੁਤ੍ਰ ਗੋਦੀ ਲੈ ਲੈਨਗੇ ਉਸਤੋਂ ਕੁਲ ਚੱਲੇਗਾ, ਅਤੇ ਵਯਕਿਭਚਾਰ ਭੀ ਨਹੀਂ ਹੋਵੇਗਾ, ਅਰ ਜੇ ਬ੍ਰਹਮਚਰਯ ਨਾ ਰੱਖ ਸੱਕਨ ਤਾਂ ਨਿਯੋਗ ਕਰਕੇ ਸੰਤਾਨ ਦੀ ਉਤਪੱਤੀ ਕਰ ਲੈਨ॥

(ਪ੍ਰਸ਼ਨ) ਪੁਨਰਵਿਆਹ ਅਤੇ ਨਿਯੋਗ ਵਿੱਚ ਕੀ ਭੇਦ ਹੈ ?

(ਉੱਤਰ) (ਪਹਲਾ) ਵਿਆਹ ਕਰਨ ਵਿੱਚ ਕੰਨਿਆਂ ਅਪਨੇ ਪਿਉ ਦਾ ਘਰ ਛਡਕੇ ਖਾਉਂਦ ਦੇ ਘਰ ਜਾਂਦੀ ਹੈ,ਅਤੇ ਪਿਉ ਨਾਲ ਵਿਸ਼ੇਸ਼ ਸੰਬੰਧ ਨਹੀਂ ਰਹਿੰਦਾ, ਪਰੰਤੂ ਵਿਧਵਾ ਇਸਤ੍ਰੀ ਉੱਸੇ ਵਿਆਹਤਾ ਖਾਉਂਦ ਦੇ ਘਰ ਵਿਚ ਰਹਿੰਦੀ ਹੈ, (ਦੂਜਾ) ਉਸੇ ਵਿਆਹਤਾ ਇਸਤ੍ਰੀ ਦੇ ਪੁਤ੍ਰ ਉੱਸੇ ਵਿਆਹਤਾ ਖਾਉਂਦ ਦੇ ਦਾਯਭਾਗੀ (ਵਾਰਸ) ਹੁੰਦੇ ਹਨ, ਪਰੰਤੂ ਨਿਯੋਗ ਵਾਲੀ ਇਸਤ੍ਰੀ ਦੇ ਪੁਤ੍ਰ ਵੀਰਯਦਾਤਾ ਦੇ ਨ ਪੁਤ੍ਰ ਕਹਾਉਂਦੇ ਹਨ, ਨ ਉਸਦਾ ਗੋਤ੍ਰ ਹੁੰਦਾ ਹੈ, ਅਰ ਨਾ ਉਸਦਾ ਅਖਤਿਆਰ ਉਨਹਾਂ ਮੁੰਡਿਆਂ ਉੱਤੇ ਰਹਿੰਦਾ ਹੈ ਕਿੰਤੂ ਓਹ ਮੋਏ ਹੋਏ ਖਾਉਂਦ ਦੇ ਪੁਤ੍ਰ ਕਹਾਉਂਦੇ, ਉੱਸੇ ਦਾ ਗੋਤ੍ਰ ਰਹਿੰਦਾ ਅਤੇ ਉੱਸੇ ਦੇ ਪਦਾਰਥ ਦੇ ਦਾਯਭਾਗੀ ਹੋਕੇ ਉੱਸੇ ਘਰਵਿਚ ਰਹਿੰਦੇ ਹਨ।(ਤੀਜਾ)ਵਿਆਹਤਾ ਇਸਤ੍ਰੀ ਪੁਰੁਸ਼ ਨੂੰ ਕੱਠਿਆਂ ਮਿਲਕੇ ਸੇਵਾ ਅਤੇ ਪਾਲਨ ਕਰਨਾ ਜ਼ਰੂਰੀ ਹੈ, ਪਰੰਤੁ ਨਿਯੋਗ ਵਾਲੇ ਇਸਤ੍ਰੀ ਪੁਰੁਸ਼ ਦਾ ਏਸ ਪ੍ਰਕਾਰ ਦਾ ਕੋਈ ਸੰਬੰਧ ਨਹੀਂ ਰਹਿੰਦਾ। (ਚੌਥਾ) ਵਿਆਹਤਾ ਇਸਤ੍ਰੀ ਪੁਰੁਸ਼ ਦਾ ਸੰਬੰਧ ਦੋਹਾਂ ਦੇ ਮਰਨ ਤਕ

---

*ਪਤੀਬ੍ਰਤ ਥੀਂ ਖਾਉਂਦ ਦੀ ਪ੍ਰਤਿਗਯਾ,ਅਤੇ ਇਸਤ੍ਰੀਬ੍ਰਤ ਥੀਂ ਇਸਤ੍ਰੀ ਦੀ ਪ੍ਰਤਿਗਯਾ ਜਾਨਨੀ ਚਾਹੀਦੀ ਹੈ, ਪੁਨਰਵਿਵਾਹ ਕਰਨ ਨਾਲ ਏਹ ਪ੍ਰਤਿਗਯਾ ਟੁੱਟ ਜਾਂਦੀ ਹੈ ਕਿਉਂ ਜੋ ਦੋਹਾਂ ਨੇ ਵਿਆਹ ਦੇ ਵੇਲੇ ਪਰਮੇਸ਼੍ਵਰ ਨੂੰ ਹਾਜ਼ਰ ਨਾਜ਼ਰ ਜਾਨਕੇ ਸੱਚੀ ਪ੍ਰਤਿਗਯਾ ਕੀਤੀ ਸੀ ਕਿ ਜਦ ਤਕ ਜੀਉਂਦੇ ਰਹਾਂਗੇ ਤਦ ਤਕ ਦੂਜੇ ਦੇ ਨਾਲ ਵਿਆਹ ਨਹੀਂ ਕਰਾਂਗੇ (ਅਨੁਵਾਦਕਰਤਾ)

ਰਹਿੰਦਾ ਹੈ ਪਰੰਤੂ ਨਿਯੋਗ ਵਾਲੀ ਇਸਤ੍ਰੀ ਪੁਰੁਸ਼ਦਾ ਸੰਬੰਧ ਕਾਰਯ ਤੋਂ ਪਿਛੋਂ ਨਹੀਂ ਰਹਿੰਦਾ। (ਪੰਜਵਾਂ) ਵਿਆਹਤਾ ਇਸਤ੍ਰੀ ਪੁਰੁਸ਼ ਰਲ ਕੇ ਘਰ ਦੇ ਕੰਮਾਂ ਨੂੰ ਪੂਰਾ ਕਰਨ ਵਾਸਤੇ ਯਤਨ ਕਰਦੇ ਹਨ, ਅਰ ਨਿਯੋਗ ਵਾਲੇ ਇਸਤ੍ਰੀ ਪੁਰੁਸ਼ ਆਪ ਅਪਨੇ ਘਰ ਦੇ ਕੰਮ ਕਰਦੇ ਰਹਿੰਦੇ ਹਨ। (ਪ੍ਰਸ਼ਨ) ਵਿਆਹ ਅਤੇ ਨਿਯੋਗ ਦੇ ਨਿਯਮ ਇੱਕੋ ਜਿਹੇ ਹਨ ਯਾ ਭਿੰਨਭਿੰਨ? (ਉੱਤਰ) ਕੁਛ ਥੋੜਾ ਜਿਹਾ ਭੇਦ ਹੈ ਜਿੰਨੇ ਉੱਪਰ ਕਹੇ ਓਸਤੋਂ ਵਧੀਕ ਇਹ ਹਨ। ਵਿਆਹਤਾ ਇਸਤ੍ਰੀ ਪੁਰੁਸ਼ ਇਕ ਖਾਉਂਦ ਅਤੇ ਇਕ ਹੀ ਇਸਤ੍ਰੀ ਮਿਲਕੇ ਦਸ ਸੰਤਾਨ ਉਤਪੰਨ ਕਰ ਸਕਦੇ ਹਨ, ਪਰੰਤੂ ਨਿਯੋਗ ਵਾਲੇ ਇਸਤ੍ਰੀ ਪੁਰੁਸ਼ ਦੋ ਯਾ ਚਾਰ ਤੋਂ ਵਧੀਕ ਸੰਤਾਨ ਉਤਪੰਨ ਨਹੀਂ ਕਰ ਸਕਦੇ ਅਰਥਾਤ ਜਿਸਤਰਾ ਕੁਆਰੇ ਕੁਆਰੀ ਦਾ ਹੀ ਵਿਆਹ ਹੁੰਦਾ ਹੈ ਉਸਤਰਾਂ ਜਿਸਦੀ ਇਸਤ੍ਰੀ ਯਾ ਪੁਰੁਸ਼ ਮਰ ਜਾਂਦਾ ਹੈ ਉਨ੍ਹਾਂ ਦਾ ਹੀ ਨਿਯੋਗ ਹੁੰਦਾ ਹੈ ਕੁਆਰੇ ਕੁਆਰੀ ਦਾ ਨਹੀਂ। ਜਿਸਤਰਾਂ ਵਿਆਹਤਾ ਇਸਤ੍ਰੀ ਪੁਰੁਸ਼ ਸਦਾ ਇਕੱਠੇ ਰਹਿੰਦੇ ਹਨ ਓਸ ਤਰਾਂ ਨਿਯੋਗ ਵਾਲੇ ਇਸਤ੍ਰੀ ਪੁਰੁਸ਼ ਦਾ ਵਿਹਾਰ ਨਹੀਂ, ਕਿੰਤੂ *ਰਿਤੂ ਦਾਨ ਦੇ ਸਮੇ ਤੋਂ ਬਗੈਰ ਕੱਠੇ ਨ ਹੋਨ, ਜੋ ਇਸਤ੍ਰੀ ਅਪਨੇ ਲਈ ਨਿਯੋਗ ਕਰੇ ਤਾਂ ਜਦ ਦੂਜਾ ਗਰਭ ਠਹਰ ਜਾਵੇ ਤਾਂ ਉੱਸੇ ਦਿਨ ਥੀਂ ਇਸਤ੍ਰੀ ਪੁਰੁਸ਼ ਦਾ ਸੰਬੰਧ ਨਹੀਂ ਰਹਿੰਦਾ, ਅਰ ਜੋ ਪੁਰੁਸ਼ ਅਪਨੇ ਲਈ ਕਰੇ ਤਾਂ ਭੀ ਦੂਜੇ ਗਰਭ ਦੇ ਠਹਰਨ ਥੀਂ ਸੰਬੰਧ ਨਹੀਂ ਰਹਿੰਦਾ, ਪਰੰਤੂ ਓਹੋ ਨਿਯੋਗ ਵਾਲੀ ਇਸਤ੍ਰੀ ਦੋ ਤਿੰਨ ਵਰ੍ਹਿਆਂ ਤਕ ਉਨ੍ਹਾਂ ਬੱਚਿਆਂਦੀ ਪਾਲਨਾਂ ਕਰਕੇ ਨਿਯੋਗ ਵਾਲੇ ਪੁਰੁਸ਼ ਨੂੰ ਦੇ ਦੇਵੇ। ਏਸ ਤਰਾਂ ਇਕ ਵਿਧਵਾ ਇਸਤ੍ਰੀ ਦੋ ਬੱਚੇ ਅਪਨੇ ਲਈ, ਅਰ ਦੋ ਦੋ ਹੋਰ ਚਾਰ ਨਿਯੋਗ ਵਾਲੇ ਪੁਰੁਸ਼ਾਂ ਵਾਸਤੇ ਉਤਪੰਨ ਕਰ ਸਕਦੀ ਹੈ, ਅਰ ਇੱਕ ਰੰਡਾ ਪੁਰੁਸ਼ ਭੀ ਦੋ ਬੱਚੇ ਅਪਨੇ ਵਾਸਤੇ ਅਤੇ ਦੋ ਦੋ ਹੋਰ ਚਾਰ ਵਿਧਵਾ ਇਸਤ੍ਰੀਆਂ ਦੇ ਵਾਸਤੇ ਉਤਪੰਨ ਕਰ ਸਕਦਾ ਹੈ, ਏਕਨ ਮਿਲਕੇ ਦਸ ਦਸ ਸੰਤਾਨ ਉਤਪੰਨ ਕਰਨ ਦੀ ਆਗਿਆ ਵੇਦ ਵਿਚ ਹੈ—

**ਇਮਾਂ ਤ੍ਵਮਿੰਦ੍ਰਮੀਢ੍ਵਃ ਸੁਪੁਤ੍ਰਾਂ ਸੁਭਗਾਂ ਕ੍ਰਿਣੁ।**
**ਦਸ਼ਾਸਯਾਂ ਪੁਤ੍ਰਾਨਾਧੇਹਿ ਪਤਿਮੇਕਾਦਸ਼ੰ ਕ੍ਰਿਧਿ॥**

ਰਿਗਵੇਦ ਮੰਡਲ ੧੦ ਸੂਕਤ ੮੫ ਮੰਤ੍ਰ ੪੫॥

ਹੇ ਵੀਰਯ ਸਿੰਚਣ ਵਿੱਚ ਸਮਰਥ, ਐਸ਼੍ਵਰਯਵਾਨ ਪੁਰੁਸ਼ ਤੂੰ ਏਕਨ

---

*ਰਿਤੂ ਦਾਨ ਯਾ ਗਰਭਾਧਾਨ ਓਹ ਕ੍ਰਿਯਾ ਹੈ ਜਿਹੜਾ ਕੇਵਲ ਸੰਤਾਨ ਉਤਪੱਤੀ ਦੇ ਵਾਸਤੇ ਉੱਸੇ ਵੇਲੇ ਕੀਤੀ ਜਾਂਦੀ ਹੈ ਜਦ ਇਸਤ੍ਰੀ ਮਹੀਨੇ ਪਿੱਛੋਂ ਨ੍ਹਾ ਧੋ ਕੇ ਸ਼ੁੱਧ ਹੋ ਜਾਂਦੀ ਹੈ। (ਅਨੁਵਾਦਕਰਤਾ)

ਵਿਆਹਤਾ ਇਸਤ੍ਰੀ ਯਾ ਵਿਧਵਾ ਇਸਤ੍ਰੀਆਂ ਨੂੰ ਸ੍ਰੇਸ਼੍ਟ ਸੰਤਾਨ ਵਾਲੀ ਅਤੇ ਸੁਭਾਗ ਵਾਲੀ ਕਰ, ਏਸ ਵਿਆਹਤਾ ਇਸਤ੍ਰੀ ਵਿਚ ਦਸ ਬੱਚੇ ਉਤਪੰਨ ਕਰ ਅਤੇ ਯਾਹਰਵੀਂ ਇਸਤ੍ਰੀ ਨੂੰ ਮੰਨ। ਹੇ ਇਸਤ੍ਰੀ! ਤੂੰ ਭੀ ਵਿਆਹਤਾ ਪੁਰੁਸ਼ ਯਾ ਨਿਯੋਗ ਵਾਲੇ ਪੁਰੁਸ਼ਾਂ ਥੀਂ ਦਸ ਬੱਚੇ ਉਤਪੰਨ ਕਰ ਅਤੇ ਯਾਰਵੇਂ ਖਾਉਂਦ ਨੂੰ ਜਾਨ।

ਇਸ ਵੇਦ ਦੀ ਆਗਿਆ ਨਾਲ ਬ੍ਰਾਹਮਣ, ਖਛਤ੍ਰੀ, ਅਤੇ ਵੈਸ਼ ਵਰਣ ਵਾਲੀ ਇਸਤ੍ਰੀ ਅਤੇ ਪੁਰੁਸ਼ ਦਸ ਦਸ ਸੰਤਾਨ ਥੀਂ ਵਧੀਕ ਉਤਪੰਨ, ਨ ਕਰਨ ਕਿਉਂਕਿ ਵਧੀਕ ਉਤਪੰਨਕਰਨ ਨਾਲ ਸੰਤਾਨ ਨਿਰਬਲ, ਨਿਰਬੁੱਧ, ਅਤੇ ਘੱਟ ਉਮਰ ਵਾਲੇ ਹੁੰਦੇਹਨ, ਅਰ ਇਸਤ੍ਰੀ ਤਥਾ ਪੁਰੁਸ਼ ਭੀ ਨਿਰਬਲ, ਘਟ ਉਮਰ ਵਾਲੇ ਅਤੇ ਰੋਗੀ ਹੋਕੇ ਬੁਢਾਪੇ ਵਿਚ ਬਹੁਤੇ ਦੁਖ ਪਾਉਂਦੇ ਹਨ ॥

(ਪ੍ਰਸ਼ਨ) ਇਹ ਨਿਯੋਗ ਦੀ ਬਾਤ ਵਯਭਿਚਾਰ ਦੇ ਸਮਾਨ ਨਜ਼ਰ ਆਉਂਦੀ ਹੈ। (ਉੱਤਰ) ਜਿਸਤਰਾਂ ਬਿਨਾਂ ਵਿਆਹ ਥੋਂ ਪੁਰੁਸ਼ ਇਸਤ੍ਰੀ ਦਾ ਸਮਾਗਮ ਵਯਭਿਚਾਰ ਹੁੰਦਾ ਹੈ, ਉਸੇ ਤਰਾਂ ਬਿਨਾ ਨਿਯੋਗ ਥੋਂ ਪੁਰੁਸ਼ ਇਸਤ੍ਰੀ ਦਾ ਸਮਾਗਮ ਵਯਭਿਚਾਰ ਕਹਾਉਂਦਾ ਹੈ, ਏਸਤੋਂ ਇਹਸਿੱਧ ਹੋਇਆ ਕਿ ਜਿਸਤ੍ਰਰ ਨਿਯਮਨਾਲ ਵਿਆਹ ਦੇ ਹੋਨਤੇ ਵਯਭਿਚਾਰ ਨਹੀਂ ਕਹਾਉਂਦਾ ਤਾਂ ਨਿਯਮ ਪੂਰਵਕ ਨਿਯੋਗ ਹੋਨ ਤੇ ਵਯਭਿਚਾਰ ਨਹੀਂ ਕਿਹਾ ਜਾਵੇਗਾ। ਜਿਸ ਤਰਾਂ ਇਕ ਦੀ ਧੀ ਦਾ ਦੂਜੇ ਦੇ ਕੁਆਰੇ ਪੁਤ੍ਰ ਨਾਲ ਸ਼ਾਸਤ੍ਰ ਦੀ ਦੱਸੀ ਹੋਈ ਵਿਧੀ ਅਨੁਸਾਰ ਵਿਆਹ ਹੋਨ ਤੇ ਸਮਾਗਮ ਕਰਨ ਵਿਚ ਵਯਭਿਚਾਰ ਯਾ ਪਾਪ ਯਾ ਲਜਿਆ ਨਹੀਂ ਹੁੰਦੀ ਉੱਸੇ ਤਰਾਂ ਵੇਦ ਸ਼ਾਸਤ੍ਰ ਦੇ ਪ੍ਰਮਾਣ ਅਨੁਕੂਲ ਨਿਯੋਗ ਕਰਨ ਵਿਚ ਇਹ ਵਯਭਿਚਾਰ, ਪਾਪ ਅਤੇ ਲਜਿਆ ਨਹੀਂ ਮੰਨਨੀ ਚਾਹੀਦੀ ॥

(ਪ੍ਰਸ਼ਨ) ਹੈ ਤਾਂ ਠੀਕ ਪਰੰਤੂ ਇਹ ਵੇਸ਼ਿਆ ਦੇ ਸਦ੍ਰਿਸ਼ ਕਰਮ ਨਜ਼ਰ ਆਉਂਦਾ ਹੈ। (ਉੱਤਰ) ਨਹੀਂ, ਕਿਉਂਕਿ ਵੇਸ਼ਿਆ ਦੇ ਸਮਾਗਮ ਕਰਨ ਵਿਚ ਕੋਈ ਨਿਸ਼ਚਿਤ ਪੁਰੁਸ਼ ਯਾ ਕੋਈ ਨਿਯਮ ਨਹੀਂ ਹੈ, ਅਰ ਨਿਯੋਗ ਵਿਚ ਵਿਆਹ ਦੇ ਸਮਾਨ ਨਿਯਮ ਹਨ, ਜਿਸ ਤਰਾਂ ਦੂਜੇ ਨੂੰ ਕੰਨਿਆ ਦੇਕੇ ਅਤੇ ਵਿਆਹ ਦੇ ਪਿਛੋਂ ਦੂਜੇ ਦੇ ਨਾਲ ਸਮਾਗਮ ਕਰਨ ਵਿਚ ਲਜਿਆ ਨਹੀਂ ਆਉਂਦੀ, ਉਸੇ ਤਰਾਂ ਨਿਯੋਗ ਵਿਚ ਭੀ ਨਹੀਂ ਹੋਨੀ ਚਾਹੀਦੀ, ਕੀ ਜੇਹੜੇ ਵਯਭਿਚਾਰੀ ਪੁਰੁਸ਼ ਯਾ ਇਸਤ੍ਰੀ ਹੁੰਦੇਹਨ, ਓਹ ਵਿਆਹ ਹੋਨ ਤੇ ਭੀ ਕੁਕਰਮ ਥੀਂ ਬਚਦੇ ਹਨ?

(ਪ੍ਰਸ਼ਨ) ਸਾਨੂੰ ਨਿਯੋਗ ਦੀ ਬਾਤ ਵਿਚ ਪਾਪ ਮਲੂਮ ਹੁੰਦਾ ਹੈ। (ਉੱਤਰ) ਜੇ ਨਿਯੋਗ ਦੀ ਬਾਤ ਵਿਚ ਪਾਪ ਮੰਨਦੇ ਹੋ ਤਾਂ ਵਿਆਹ ਵਿਚ ਪਾਪ ਕਿਉਂ ਨਹੀਂ ਮੰਨਦੇ? ਪਾਪ ਤਾਂ ਨਿਯੋਗ ਦੇ ਰੋਕਨ ਵਿਚ ਹੈ ਕਿਉਂਕਿ ਈਸ਼੍ਵਰ ਦੇ ਸ੍ਰਿਸ਼ਟੀਕ੍ਰਮ ਅਨੁਕੂਲ ਇਸਤ੍ਰੀ ਪੁਰੁਸ਼ ਦਾ ਸੁਭਾਵਕ ਵਿਹਾਰ ਬਿਨਾ ਵਿਰਾਗਵਾਨ ਪੂਰਣ ਵਿਦਵਾਨ ਯੋਗੀਆਂ ਤੋਂ ਰੁਕ ਨਹੀਂ ਸਕਦਾ, ਕੀ ਗਰਭ

ਪਾਤਨ ਰੂਪ ਬੱਚਿਆਂ ਦਾ ਮਾਰਨਾ ਅਰ ਵਿਧਵਾ ਇਸਤ੍ਰੀ ਅਤੇ ਰੰਡੇ ਪੁਰਸ਼ਾਂ ਦੇ ਮਹਾਸੰਤਾਪ ਨੂੰ ਪਾਪ ਨਹੀਂ ਗਿਣਦੇ ਹੋ ? ਕਿਉਂਕਿ ਜਦ ਤਕ ਓਹ ਜੁਆਨੀ ਦੀ ਅਵਸਥਾ ਵਿਚ ਹਨ, ਮਨ ਵਿਚ ਸੰਤਾਨ ਉਤਪੱਤੀ ਅਤੇ ਵਿਸ਼ੇ ਦੀ ਚਾਹੁਨਾ ਹੋਨ ਉੱਤੇ ਕਿਸੇ ਰਾਜਵਿਹਾਰ ਅਤੇ ਜਾਤੀਵਿਹਾਰ ਦੀ ਰੋਕ ਹੋਨ ਕਰਕੇ ਲੁਕ ਛਿਪਕੇ ਕੁਕਰਮ ਕੁਚਾਲ ਨਾਲ ਹੁੰਦੇ ਹੀ ਰਹਿੰਦੇ ਹਨ, ਇਸ ਵਯਭਿਚਾਰ ਅਤੇ ਕੁਕਰਮ ਦੇ ਰੋਕਨ ਦਾ ਇਕ ਏਹੋਹੀ ਸ੍ਰੇਸ਼ਟ ਉਪਾਯਹੈ ਕਿ ਜੋ ਇੰਦ੍ਰੀਆਂ ਨੂੰ ਜਿੱਤ ਸੱਕਨ ਤਾਂ ਵਿਆਹ ਅਤੇ ਨਿਯੋਗ ਭੀ ਨ ਕਰਨ ਇਹ ਚੰਗਾ ਹੈ, ਪਰੰਤੂ ਜਿਹੜੇ ਅਜੇਹੇ ਨਾ ਹੋਨ ਉਨ੍ਹਾਂ ਦਾ ਵਿਆਹ ਅਰ ਆਪਤਕਾਲ ਅਰਥਾਤ ਲਾਚਾਰੀ ਦੇ ਵੇਲੇ ਨਿਯੋਗ ਜ਼ਰੂਰ ਹੋਨਾ ਚਾਹੀਦਾ ਹੈ, ਇਸ ਨਾਲ ਵਯਭਿਚਾਰ ਦਾ ਘਟ ਹੋਨਾ ਪ੍ਰੇਮ ਨਾਲ ਉੱਤਮ ਸੰਤਾਨ ਦੇ ਹੋਨ ਕਰਕੇ ਮਨੁੱਸ਼ਾਂ ਦਾ ਵਾਧਾ ਹੋਨਾ ਸੰਭਵ ਹੈ,ਅਰ ਗਰਭਹਤਿਆਦਾ ਹੋਨਾ ਸਰਵਥਾ ਬੰਦ ਹੋ ਜਾਂਦਾ ਹੈ, ਨੀਚਪੁਰੁਸ਼ਾਂ ਨਾਲ ਉੱਤਮ ਇਸਤ੍ਰੀਅਰ ਵੇਸ਼ਿਆ ਆਦੀਨੀਚ ਇਸਤ੍ਰੀਆਂ ਨਾਲ ਉੱਤਮ ਪੁਰੁਸ਼ਾਂਦਾ ਵਯਭਿਚਾਰਰੂਪੀ ਕੁਕਰਮ,ਉੱਤਮ ਕੁਲਾਂ ਵਿੱਚ ਕਲੰਕ, ਬੰਸ ਦਾ ਰੁਕ ਜਾਨਾ, ਇਸਤ੍ਰੀ ਪੁਰੁਸ਼ਾਂ ਦਾ ਸੰਤਾਪ, ਅਰ ਗਰਭਹਤਿਆ ਆਦੀ ਕੁਕਰਮ ਵਿਆਹ ਅਤੇ ਨਿਯੋਗ ਥੀਂ ਨਿਵ੍ਰਿਤ ਹੁੰਦੇ ਹਨ, ਇਸ ਕਰਕੇ ਨਿਯੋਗ ਕਰਨਾ ਚਾਹੀਏ ॥

(ਪ੍ਰਸ਼ਨ) ਨਿਯੋਗ ਵਿਚ ਕੀ ਕੀ ਬਾਤ ਹੋਨੀ ਚਾਹੀਏ ?

(ਉੱਤਰ) ਜਿਸਤਰਾਂ ਪ੍ਰਸਿੱਧੀ ਨਾਲ ਵਿਆਹ, ਉੱਸੇ ਤਰਾਂ ਪ੍ਰਸਿੱਧੀ ਨਾਲ ਨਿਯੋਗ, ਜਿਸਤਰਾਂ ਵਿਆਹ ਵਿੱਚ ਭਲੇ ਲੋਕਾਂ ਦੀ ਸਲਾਹ ਅਤੇ ਕੰਨਿਆਂ ਵਰ ਦੀ ਪ੍ਰਸੰਨਤਾ ਹੁੰਦੀ ਹੈ ਉੱਸੇ ਤਰਾਂ ਨਿਯੋਗ ਵਿੱਚ ਭੀ ਹੋਨੀ ਚਾਹੀਏ, ਅਰ-ਥਾਤ ਜਦ ਜਦਇਸਤ੍ਰੀ ਪੁਰੁਸ਼ਾਂ ਦਾ ਨਿਯੋਗ ਹੋਨਾ ਹੋਵੇ ਤਦ ਅਪਨੇ ਕੁਟੰਬ ਵਿੱਚ ਪੁਰੁਸ਼ ਇਸਤ੍ਰੀਆਂ ਦੇ ਸਾਮਨੇ ਪ੍ਰਗਟ ਕਰਨ ਕਿ ਅਸੀਂ ਦੋਨੋਂ ਸੰਤਾਨ ਉਤਪੱਤੀ ਲਈ ਨਿਯੋਗ ਕਰਨੇ ਹਾਂ, ਜਦ ਜਦ ਨਿਯੋਗ ਦਾ ਪ੍ਰਯੋਜਨ ਪੂਰਾ ਹੋ ਜਾਵੇਗਾ ਤਦ ਸਾਡਾ ਸੰਬੰਧ ਨਹੀਂ ਰਹੇਗਾ, ਜੇ ਏਸਥੀਂ ਉਲਟ ਕਰੀਏ ਤਾਂਪਾਪੀ ਅਤੇ ਜਾਤਯਾ ਰਾਜ ਦੇ ਦੰਡ ਦੇ ਭਾਗੀ ਹੋਵਾਂਗੇ, ਮਹੀਨੇ ਵਿੱਚ ਇੱਕ ਵੇਰ ਗਰਭਾਧਾਨ ਦਾ ਕੰਮ ਕਰਾਂਗੇ, ਗਰਭ ਠਹਰਨ ਤੋਂ ਪਿੱਛੇ ਇਕ ਵਰ੍ਹਾ ਤੱਕ ਵਖਰੇ ਰਹਾਂਗੇ ॥

(ਪ੍ਰਸ਼ਨ) ਨਿਯੋਗ ਅਪਨੇ ਵਰਣ ਵਿੱਚ ਹੋਨਾ ਚਾਹੀਏ ਯਾ ਦੂਜੇ ਵਰਣਾਂ ਦੇ ਨਾਲ ਭੀ? (ਉੱਤਰ) ਅਪਨੇਵਰਣਵਿੱਚ ਯਾ ਅਪਨੇ ਤੋਂ ਉੱਤਮ ਵਰਣਵਾਲੇ ਪੁਰੁਸ਼ਦੇ ਨਾਲ ਅਰਥਾਤ ਵੈਸ਼ਇਸਤ੍ਰੀ ਵੈਸ਼,ਖੱਤ੍ਰੀ ਅਤੇ ਬ੍ਰਾਹਮਣ ਮਰਦਦੇਨਾਲ, ਖਤ੍ਰਾਣੀ ਖਤ੍ਰੀ ਅਤੇ ਬ੍ਰਾਹਮਣਦੇ ਨਾਲ,ਬ੍ਰਾਹਮਣੀ ਬ੍ਰਾਹਮਣਦੇ ਨਾਲਨਿਯੋਗ ਕਰ ਸਕਦੀ ਹੈ। ਇਸਦਾ ਤਾਤਪਰਯ ਏਹ ਹੈ ਕਿ ਵੀਰਯ ਸਮਾਨ ਯਾ ਉੱਤਮ

ਵਰਣ ਦਾ ਚਾਹੀਏ, ਅਪਨੇ ਤੋਂ ਨੀਚ ਵਰਣ ਦਾ ਨਹੀਂ। ਇਸਤ੍ਰੀ ਅਤੇ ਪੁਰੁਸ਼ ਦੀ ਸ੍ਰਿਸ਼ਟੀ ਦਾ ਏਹੋ ਪ੍ਰਯੋਜਨ ਹੈ ਕਿ ਧਰਮ ਨਾਲ ਅਰਥਾਤ ਵੇਦ ਦੀ ਕਹੀ ਹੋਈ ਰੀਤ ਨਾਲ ਵਿਆਹ ਯਾ ਨਿਯੋਗ ਕਰਕੇ ਸੰਤਾਨ ਦੀ ਉਤਪੱਤੀ ਕਰਨ॥

(ਪ੍ਰਸ਼ਨ) ਪੁਰੁਸ਼ ਨੂੰ ਨਿਯੋਗ ਕਰਨ ਦੀ ਕੀ ਜ਼ਰੂਰਤ ਹੈ ਕਿਉਂਕਿ ਓਹ ਦੂਜਾ ਵਿਆਹ ਕਰ ਲਵੇਗਾ (ਉੱਤਰ) ਅਸੀਂ ਲਿਖ ਆਏ ਹਾਂ ਕਿ ਦ੍ਵਿਜਾਂ ਵਿਚ ਇਸਤ੍ਰੀ ਅਤੇਪੁਰੁਸ਼ਦਾ ਇੱਕ ਹੀ ਵਾਰ ਵਿਆਹ ਹੋਨਾ ਵੇਦ ਆਦੀ ਸ਼ਾਸਤ੍ਰਾਂ ਵਿਚ ਲਿਖਯਾਹੈ ਦੂਜੀ ਵਾਰ ਨਹੀਂ, ਕੁਆਰੇ ਮਰਦ ਅਤੇ ਕੁਆਰੀ ਇਸਤ੍ਰੀ ਦੇ ਨਾਲ ਵਿਆਹ ਹੋਨ ਵਿਚ ਨਿਆਯ ਅਰ ਵਿਧਵਾ ਇਸਤ੍ਰੀ ਦੇ ਨਾਲ ਕੁਆਰੇ ਪੁਰੁਸ਼ ਦਾ ਅਰ ਕੁਆਰੀ ਇਸਤ੍ਰੀ ਦੇ ਨਾਲ ਰੰਡੇ ਮਰਦ ਦਾ ਵਿਆਹ ਹੋਨ ਵਿੱਚ ਅਨਿਆਯ ਅਰਥਾਤ ਅਧਰਮ ਹੈ, ਜਿਹਾਕਿ ਵਿਧਵਾ ਇਸਤ੍ਰੀ ਦੇ ਨਾਲ ਪੁਰੁਸ਼ ਵਿਆਹ ਕਰਨਾ ਨਹੀਂਚਾਹੁੰਦਾ ਉੱਸੇ ਤਰ੍ਹਾਂ ਹੀ ਵਿਆਹ ਹੋਏ ਅਰਥਾਤ ਇਸਤ੍ਰੀ ਨਾਲ ਸਮਾਗਮ ਕੀਤੇ ਹੋਏ ਪੁਰੁਸ਼ ਦੇ ਨਾਲਕੁਆਰੀ ਭੀ ਵਿਆਹ ਕਰਨ ਦੀ ਇਛਿਆ ਨਹੀਂ ਕਰੇਗੀ, ਜਦ ਵਿਆਹ ਕੀਤੇ ਹੋਏ ਮਰਦਨੂੰ ਕੋਈ ਕੁਆਰੀ ਕੰਨਿਆਂ ਅਰ ਵਿਧਵਾ ਇਸਤ੍ਰੀ ਨੂੰ ਕੋਈ ਕੁਆਰਾ ਪੁਰੁਸ਼ ਗ੍ਰਹਣ ਨ ਕਰੇਗਾ ਤਦ ਪੁਰੁਸ਼ ਅਤੇ ਇਸਤ੍ਰੀ ਨੂੰ ਨਿਯੋਗ ਕਰਨ ਦੀ ਜ਼ਰੂਰਤ ਹੋਵੇਗੀ, ਅਰ ਏਹੀ ਧਰਮ ਹੈ ਕਿ ਜੈਹੇ ਨਾਲ ਤੈਹੇ ਦਾ ਸੰਬੰਧ ਹੋਵੇ

(ਪ੍ਰਸ਼ਨ) ਜਿਸਤਰਾਂ ਵਿਆਹ ਦੇ ਵਾਸਤੇ ਵੇਦ ਆਦੀ ਸ਼ਾਸਤ੍ਰਾਂ ਦ ਪ੍ਰਮਾਣ ਹੈ ਉੱਸੇ ਤਰਾਂ ਨਿਯੋਗ ਵਿਚ ਪ੍ਰਮਾਣ ਹੈ ਕਿ ਨਹੀਂ ?

(ਉੱਤਰ) ਏਸ ਵਿਸ਼ੇ ਵਿਚ ਬਥੇਰੇ ਪ੍ਰਮਾਣ ਹਨ ਵੇਖੋ ਅਤੇ ਸੁਨੋ:—

**ਕੁਹਸ੍ਵਿੱਦੋਸ਼ਾ ਕੁਹਵਸਤੋਰਸ਼੍ਵਿਨਾ ਕੁਹਾਭਿਪਤ੍ਵੰ ਕਰਤ: ਕੁਹੋਸ਼ਤੁ:। ਕੋ ਵਾਂ ਸ਼ਯੁਤ੍ਰਾ ਵਿਧਵੇਵ ਦੇਵਰੰ ਮਰਯੰ ਨ ਯੋਸ਼ਾ ਕ੍ਰਿਣੁਤੇ ਸਧਸਥਆ ॥** ਰਿਗ: ਮੰਡਲ ੧੦ ਸੂ:੪੦ ।ਮੰਤ੍ਰ ੨॥

**ਉਦੀਰਸ਼੍ਵ ਨਾਰਯਭਿਜੀਵਲੋਕੰ ਗਤਾਸੁਮੇਤਮੁਪਸ਼ੇਸ਼ ਏਹਿ। ਹਸਤਗ੍ਰਾਭਸਯ ਦਿਧਿਸ਼ੋਸਤਵੇਦੰ ਪਤ੍ਯੁਰਜ-ਨਿਤ੍ਵਮਭਿਸੰਬਭੂਥ ॥** ਰਿਗਵੇਦ ਮੰਡਲ ੧੦। ਸੂਕਤ ੧੮।ਮੰਤ੍ਰ ੮॥

ਹੇ (ਅਸ਼੍ਵਿਨਾ)ਇਸਤ੍ਰੀ ਪੁਰੁਸ਼ੋ ਜਿਸ ਤਰਾਂ (ਦੇਵਰੰ ਵਿਧਵੇਵ) ਦੇਵਰ ਦੇ ਨਾਲ ਵਿਧਵਾ ਅਤੇ (ਯੋਸ਼ਾ ਮਰਯੰਨ) ਵਿਆਹੀ ਹੋਈ ਇਸਤ੍ਰੀ ਅਪਨੇ ਆਉਂਦ ਦੇ ਨਾਲ (ਸਧਸਥੇ) [illegible]

ਹੋਕੇ ਸੰਤਾਨ ਉਤਪੱਤੀ ਨੂੰ (ਆਕ੍ਰਿਣੁਤੇ) ਸਭ ਪ੍ਰਕਾਰ ਨਾਲ ਉਤਪੰਨ ਕਰਦੀ ਹੈ, ਉਸੇ ਤਰਾਂ ਤੁਸੀਂ ਦੋਨੋਂ ਵਿਆਹਤਾ ਇਸਤ੍ਰੀ ਪੁਰੁਸ਼ (ਕੁਹਸ੍ਵਿੱਦੋਸ਼ਾ) ਕਿੱਥੇ ਰਾਤ ਅਤੇ (ਕੁਹਸਤੋ) ਕਿਥੇ ਦਿਨ ਨੂੰ ਰਹੇਸੀ ? (ਕੁਹਾਭਿਪਿਤ੍ਵੰ) ਕਿਥੇ ਪਦਾਰਥਾਂ ਦੀ ਪ੍ਰਾਪਤੀ (ਕਰਤ:) ਕੀਤੀ ਅਰ (ਕੁਹੋਸ਼ਤੁ) ਕੇਹੜੇ ਵੇਲੇ ਕਿਥੇ ਰਹਿੰਦੇ ਸਾਓ ? (ਕੋਵਾ ਸ਼ਯੁਤ੍ਰ:) ਤੁਹਾਡੀ ਸੌਨ ਦੀ ਜਗਾ ਕਿਥੇ ਹੈ, ਤਥਾ ਕੌਨ ਹੋ ਯਾ ਕੇਹੜੇ ਦੇਸ਼ ਦੇ ਰਹਨ ਵਾਲੇ ਹੋ ? ਏਸ ਤੋਂ ਸਿੱਧ ਹੋਇਆ ਕਿ ਦੇਸ਼ ਪ੍ਰਦੇਸ਼ ਵਿੱਚ ਵਿਆਹਤਾ ਇਸਤ੍ਰੀ ਪੁਰੁਸ਼ ਇਕੱਠੇ ਹੀ ਰਹਨ ਅਰ ਵਿਆਹਤਾ ਖਾਉਂਦ ਦੇ ਸਮਾਨ ਨਿਯੋਗ ਵਾਲੇ ਖਾਉਂਦ ਨੂੰ ਗ੍ਰਹਣ ਕਰਕੇ ਵਿਧਵਾ ਇਸਤ੍ਰੀ ਭੀ ਸੰਤਾਨ ਉਤਪੱਤੀ ਕਰ ਲਵੇ ॥

(ਪ੍ਰਸ਼ਨ) ਜੇ ਕਿਸੇ ਦਾ ਛੋਟਾ ਭਰਾ ਹੀ ਨ ਹੋਵੇ ਤਾਂ ਵਿਧਵਾ ਨਿਯੋਗ ਕਿਸ ਦੇ ਨਾਲ ਕਰੇ? (ਉੱਤਰ) ਦੇਵਰ ਦੇ ਨਾਲ, ਪਰੰਤੂ ਦੇਵਰ ਸ਼ਬਦ ਦਾ ਅਰਥ ਓਹ ਨਹੀਂ ਜਿਹੜਾ ਤੁਸੀਂ ਸਮਝਦੇ ਹੋ ਦੇਖੋ ਨਿਰੁਕਤ (ਗ੍ਰੰਥ) ਵਿੱਚ ਇਹ ਲਿਖਿਆ ਹੈ:—

**ਦੇਵਰ: ਕਸਮਾਦ ਦ੍ਵਿਤੀਯੋ ਵਰ ਉਚਯਤੇ॥** ਨਿ ਰੁ: ਅ ੩ ਖੰ: ੧੫

ਦੇਵਰ ਉਸਨੂੰ ਕਹਿੰਦੇ ਹਨ ਹਨ ਕਿ ਜਿਹੜਾ ਵਿਧਵਾ ਦਾ ਦੂਜਾ ਖਾਉਂਦ ਹੁੰਦਾ ਹੈ, ਭਾਵੇਂ (ਖਉਂਦ ਦਾ) ਛੋਟਾ ਭਰਾ, ਭਾਵੇਂ ਵੱਡਾ ਭਰਾ ਹੋਵੇ ਅਥਵਾ ਅਪਨੇ ਵਰਨ ਯਾ ਅਪਨੇ ਤੋਂ ਉੱਤਮ ਵਰਨ ਵਾਲਾ ਹੋਵੇ ਜਿਸ ਨਾਲ ਨਿਯੋਗ ਕਰੇ ਉੱਸੇ ਦਾ ਨਾਉਂ ਦੇਵਰ ਹੈ ॥

ਹੇ (ਨਾਰੀ) ਵਿਧਵਾ ਇਸਤ੍ਰੀ ਤੂੰ (ਏਤੰ ਗਤਾਸੁੰ) ਏਸ ਮੋਏ ਹੋਏ ਖਾਉਂਦ ਦੀ ਆਸ਼ਾ ਛਡਕੇ (ਸ਼ੇਸ਼ੇ) ਬਾਕੀ ਪੁਰੁਸ਼ਾਂ ਵਿੱਚੋਂ (ਅਭਿਜੀਵਲੋਕਮ) ਦੂਜੇ ਜੀਉਂਦੇ ਖਾਉਂਦ ਨੂੰ (ਉਪੈਹਿ) ਪ੍ਰਾਪਤ ਹੋ, ਅਰ (ਉਦੀਰਸ਼੍ਵ) ਏਸ ਬਾਤ ਦਾ ਵਿਚਾਰ ਅਤੇ ਨਿਸ਼ਚਾ ਰੱਖ ਕਿ ਜੋ (ਹਸਤਗ੍ਰਾਭਸਯ ਦਿਧਿਸ਼ੋ:) ਤੇਰੇ ਵਿਧਵਾ ਦੇ ਦੂਜੀ ਵਾਰ ਹਥਲੇਵਾ ਲੈਨ ਵਾਲੇ ਨਿਯੋਗ ਕਰਨ ਵਾਲੇ ਖਾਉਂਦ ਦੇ ਸੰਬੰਧ ਦੇ ਲਈ ਨਿਯੋਗ ਹੋਵੇਗਾ ਤਾਂ (ਇਦਮ) ਏਹ (ਜਨਿਤ੍ਵਮ) ਜਨਿਆ ਹੋਇਆ ਬਾਲਕ ਉਸੇ ਨਿਯੋਗ ਕਰਨ ਵਾਲੇ (ਪਤਯ:) ਖਉਂਦ ਦਾ ਹੋਵੇਗਾ, ਅਰ ਜੇ ਤੂੰ ਅਪਨੇ ਲਈ ਨਿਯੋਗ ਕਰੇਗੀ ਤਾਂ ਇਹ ਸੰਤਾਨ (ਤਵ) ਤੇਰੀ ਹੋਵੇਗੀ, ਈਕਨ ਨਿਸ਼ਚਾ ਯੁਕਤ (ਅਭਿਸੰਬਭੂਥ) ਅਰ ਨਿਯੋਗ ਕਰਨ ਵਾਲਾ ਪੁਰੁਸ਼ ਭੀ ਈਕਨ ਨਿਯਮ ਦਾ ਪਾਲਨ ਕਰੇ ॥

**ਅਦੇਵ੍ਰਿਘਨਯਪਤਿਘ੍ਨੀ ਹੈਧਿ ਸ਼ਿਵਾ ਪਸ਼ੁਭ੍ਯ:**

**ਸੁਯਮਾ: ਸੁਵਰਚਾ:। ਪ੍ਰਜਾਵਤੀ ਵੀਰਸੂਰਦੇਵ੍ਰਿਕਾਮਾ**

**ਸਯੋਨੇਮਮਗਨਿੰ ਗਾਰੱਹਪਤਜੰ ਸਪਰਯ ॥**

ਅਥਰਵਵੇਦ। ਕਾਂਡ ੧੪। ਅਨੁਵਾਕ ੨। ਮੰਤ੍ਰ ੧੮ ॥

ਹੇ (ਅਪਤਿਘਨਜ ਦੇ ਵ੍ਰਿਘ੍ਰੂ) ਪਤੀ (ਖਉਂਦ) ਅਤੇ ਦੇਵਰ ਨੂੰ ਦੁਖ ਨ ਦੇਨ ਵਾਲੀ ਇਸਤ੍ਰੀ, ਤੂੰ (ਇਹ) ਏਸ ਗ੍ਰਿਹਸਥ ਆਸ਼੍ਰਮ ਵਿੱਚ (ਪਸ਼ੁਭ੍ਯਃ) ਪਸ਼ੂਆਂ ਦੇ ਨਾਲ (ਸ਼ਿਵਾ) ਭਲਾਈ ਕਰਨਵਾਲੀ (ਸੁਯਮਃ) ਚੰਗੀ ਤਰਾਂ ਧਰਮ ਦੇ ਨਿਯਮ ਤੇ ਚੱਲਨ ਵਾਲੀ (ਸੁਵਰਚਾਃ) ਰੂਪਵਤੀ ਅਤੇ ਸਾਰੇ ਸ਼ਾਸਤ੍ਰਾਂ ਦੀ ਵਿੱਦਜਾ ਵਾਲੀ(ਪ੍ਰਜਾਵਤੀ)ਉੱਤਮ ਪੁਤ੍ਰ ਪੋਤਰੇਆਂ ਦੇ(ਵੀਰਸੂਃ) ਨਾਲਸ਼ੂਰਵੀਰ ਪੁਤ੍ਰਾਂ ਦੇ ਜਨਨ ਵਾਲੀ (ਦੇਵ੍ਰਿਕਾਮਾ)ਦੇਵਰਦੀਕਾਮਨਾ ਕਰਨ ਵਾਲੀ(ਸਯੋਨਾ) ਸੁਖ ਦੇ ਦੇਨਵਾਲੀ, ਪਤੀ ਯਾ ਦੇਵਰ ਨੂੰ (ਏਧਿ) ਪ੍ਰਾਪਤ ਹੋਕੇ (ਇਮਮ) ਇਸ (ਗਾਰਹਪਤਜੰ)ਗ੍ਰਿਹਸਥ ਸੰਬੰਧੀ(ਅਗਨਿੰ)ਅਗਨੀ ਹੋਤ੍ਰਨੂੰ ਸੇਵਨਕੀਤਾ ਕਰ॥

**ਤਾਮਨੇਨ ਵਿਧਾਨੇਨ ਨਿਜੋ ਵਿੰਦੇਤ ਦੇਵਰਃ॥** ਮਨੁ ੯। ੬੯॥

ਜੋ ਅਖਛਤ ਯੋਨੀ ਇਸਤ੍ਰੀ ਵਿਧਵਾ ਹੋ ਜਾਵੇ ਤਾਂ ਪਤੀ ਦਾ ਸੱਕਾ ਛੋਟਾ ਭਾਈ ਭੀ ਉਸ ਨਾਲ ਵਿਆਹ ਕਰ ਸਕਦਾ ਹੈ ॥

(ਪ੍ਰਸ਼ਨ) ਇਕ ਇਸਤ੍ਰੀ ਵਾ ਪੁਰੁਸ਼ ਕਿੰਨੇ ਨਿਯੋਗ ਕਰ ਸਕਦੇ ਹਨ, ਅਤੇ ਵਿਆਹਤਾ ਅਤੇ ਨਿਯੋਗ ਵਾਲੇ ਪਤੀਆਂਦੇ ਨਾਉਂ ਕੀ ਹੁੰਦੇ ਹਨ।ਉੱਤਰਃ

**ਸੋਮਃ ਪ੍ਰਥਮੋ ਵਿਵਿਦੇ ਗੰਧਰਵੋ ਵਿਵਿਦ ਉੱਤਰਃ।**
**ਤ੍ਰਿਤੀਯੋ ਅਗਨਿਸ਼ਟੇ ਪਤਿਸਤੁਰੀਯਸਤੇ ਮਨੁਸ਼ਜਜਾਃ॥**

ਰਿਗਵੇਦ ਮੰਡਲ ੧੦। ਸੂਕਤ ੮੫। ਮੰਤ੍ਰ ੪੦ ॥

ਹੇ ਇਸਤ੍ਰੀ ਜੇਹੜਾ (ਤੇ) ਤੇਰਾ (ਪ੍ਰਥਮਃ) ਪਹਿਲਾ ਵਿਆਹਤਾ (ਪਤਿਃ) ਪਤੀ ਤੈਨੂੰ (ਵਿਵਿਦੇ) ਪ੍ਰਾਪਤ ਹੁੰਦਾ ਹੈ ਉਸਦਾ ਨਾਉਂ (ਸੋਮਃ) ਸੁਕੁਮਾਰਤਾ ਆਦੀ ਗੁਣਾਂ ਕਰਕੇ ਸੋਮ, ਜੇਹੜਾ ਦੂਜਾ ਨਿਯੋਗ ਥੀਂ (ਵਿਵਿਦੇ) ਪ੍ਰਾਪਤ ਹੁੰਦਾ ਹੈ ਓਹ (ਗੰਧਰਵਃ) ਇਕ ਇਸਤ੍ਰੀ ਨਾਲ਼ ਭੋਗ ਕਰ ਲੈਨ ਕਰਕੇ ਗੰਧਰਵ, ਜੇਹੜਾ (ਤ੍ਰਿਤੀਯ ਉੱਤਰਃ) ਦੂਹਾਂ ਦੇ ਪਿਛੋਂ ਤੀਜਾ ਖਉਂਦ ਹੁੰਦਾ ਹੈ ਓਹ (ਅਗਨਿ) ਅਤੀ ਉਸ਼ਣਤਾ ਵਾਲਾ ਹੋਨ ਕਰਕੇ ਅਗਨੀ ਨਾਉਂ ਵਾਲਾ, ਅਰ ਜੇਹੜੇ (ਤੇ) ਤੇਰੇ (ਤੁਰੀਯਃ) ਚੌਥੇ ਤੋਂ ਲੈਕੇ ਯਾਹਰਵੇਂ ਤਕ ਨਿਯੋਗ ਦੇ ਪਤੀ ਹੁੰਦੇ ਹਨ ਓਹ (ਮਨੁਸ਼ਜਜਾਃ) ਮਨੁੱਸ਼ ਨਾਉਂ ਥੀਂ ਪ੍ਰਸਿੱਧ ਹੁੰਦੇ ਹਨ। ਜੀਕਨ (ਇਮਾਂਤ੍ਵਮਿੰਦ੍ਰ) ਏਸ ਮੰਤ੍ਰ ਅਨੁਸਾਰ ਯਾਹਰਵੇਂ ਪੁਰੁਸ਼ ਤਕ ਇਸਤ੍ਰੀ ਨਿਯੋਗ ਕਰਸਕਦੀ ਹੈ,। ਊਕਨ ਮਰਦ ਭੀ ਯਾਹਰਵੀਂ ਇਸਤ੍ਰੀ ਤਕ ਨਿਯੋਗ ਕਰ ਸਕਦਾ ਹੈ ॥

(ਪ੍ਰਸ਼ਨ) ਏਕਾਦਸ਼ ਸ਼ਬਦ ਥੀਂ ਦਸ ਸੰਤਾਨ ਅਤੇ ਯਾਹਰਵੇਂ ਖਾਉਂਦਨੂੰ ਕਿਉਂ ਨ ਗਿਨੀਏ । (ਉੱਤਰ) ਜੇ ਅਜੇਹਾ ਅਰਥ ਕਰੋਗੇ ਤਾਂ:—"ਵਿਧਵੇਵ ਦੇਵਰਮ" 'ਦੇਵਰ: ਕਸਮਾਦ ਦ੍ਵਿਤੀਯੋ ਵਰ ਉਚ੍ਯਤੇ" "ਅਦੇਵ੍ਰਿਘ੍ਨਿ"ਅਰ "ਗੰਧਰਵੋ ਵਿਵਿਦ ਉੱਤਰ:" ਇਤਿਆਦੀਵੇਦ ਪ੍ਰਮਾਣਾਂ ਥੀਂ ਉਲਟਾ ਅਰਥ ਹੋਵੇਗਾ. ਕਿਉਂ ਜੋ ਤੁਹਾਡੇ ਅਰਥ ਦੇ ਅਨੁਕੂਲ ਦੂਜਾ ਭੀ ਖਾਉਂਦ ਪ੍ਰਾਪਤ ਨਹੀਂ ਹੋ ਸਕਦਾ ॥

**ਦੇਵਰਾਦ੍ਵਾ ਸਪਿੰਡਾਦ੍ਵਾ ਸਤ੍ਰਿਯਾ ਸਮਯਕ ਨਿਯੁਕ ਤਯਾ।**
**ਪ੍ਰਜੇਪਸਿਤਾਧਿਗੰਤਵ੍ਯਾ ਸੰਤਾਨਸਯ ਪਰਿਖ੍ਛਯੇ॥ ੧ ॥**
**ਜ੍ਯੇਸ਼ਠੋ ਯਵੀਯਸੋ ਭਾਰਯਾਂ ਯਵੀਯਾਨ੍ਵਾਗ੍ਰਜਸਤ੍ਰਿਯਮ।**
**ਪਤਿਤੌ ਭਵਤੋ ਗਤ੍ਵਾ ਨਿਯੁਕਤਾਵਪ੍ਯਨਾਪਦਿ॥ ੨ ॥**
**ਔਰਸਾ ਖਛੇਤ੍ਰਜਸ਼ਚੈਵ ॥੩॥** ਮਨੁ: ਅ:੯।ਸ਼ਲੋਕ੫੯,੫੮,੧੫੯॥

ਇਤਿਆਦੀ ਮਨੁ ਜੀ ਨੇ ਲਿਖਿਆ ਹੈ ਕਿ(ਸਪਿੰਡ) ਅਰਥਾਤ ਖਾਉਂਦ ਦੀ ਛੀ ਪੀੜ੍ਹਿਆਂ ਵਿਚ ਖਾਉਂਦ ਦੇ ਛੋਟੇ ਯਾ ਵਡੇ ਭਰਾ ਅਥਵਾ ਸਜਾਤੀ ਤਥਾ ਅਪਨੇ ਤੋਂ ਉੱਤਮਜਾਤੀਵਾਲੇ ਪੁਰੁਸ਼ ਨਾਲ ਵਿਧਵਾ ਇਸਤ੍ਰੀ ਦਾ ਨਿਯੋਗਹੋਨਾ ਚਾਹੀਏ ਪਰੰਤੂ ਜੇ ਓਹ ਰੰਡਾ ਪੁਰਸ਼ ਅਤੇ ਵਿਧਵਾ ਇਸਤ੍ਰੀ ਸੰਤਾਨ ਉਤਪੱਤੀ ਦੀ ਇਛਿਆ ਕਰਦੀ ਹੋਵੇ ਤਾਂ ਨਿਯੋਗ ਹੋਨਾ ਉਚਿਤ ਹੈ, ਅਤੇ ਜਦ ਸੰਤਾਨ ਦਾ ਸਰਵਥਾ ਨਾਸ਼ ਹੋ ਤਾਂ ਨਿਯੋਗ ਹੋਵੇ, ਜੇ ਆਪਤ ਕਾਲ ਬਗੈਰ ਅਰਥਾਤ ਸੰਤਾਨ ਦੇ ਹੋਨਦੀ ਇਛਿਆ ਨ ਹੋਨ ਉੱਤੇ ਵਡੇ ਭਰਾ ਦੀ ਇਸਤ੍ਰੀ ਨਾਲ ਛੋਟੇ ਦਾ ਅਰ ਛੋਟੇ ਦੀ ਇਸਤ੍ਰੀ ਨਾਲ ਵਡੇ ਭਰਾ ਦਾ ਨਿਯੋਗ ਹੋਕੇ ਸੰਤਾਨ ਉਤਪੱਤੀ ਹੋ ਜਾਨ ਤੇ ਭੀ ਦੂਜੀ ਵੇਰ ਓਹ ਨਿਯੋਗ ਕਰਨ ਵਾਲੇ ਆਪਸ ਵਿਚ ਸਮਾਗਮ ਕਰਨ ਤਾਂ ਓਹ ਅਪਨੇ ਧਰਮ ਥੀਂ ਪਤਿਤ ਸਮਝੇ ਜਾਨ, ਤਾਤਪਰਯ ਇਹ ਹੈ ਕਿ ਇਕ ਨਿਯੋਗ ਵਿਚ ਦੂਜੇ ਬੱਚੇ ਦੇ ਗਰਭ ਰਹਨ ਤਕ ਨਿਯੋਗਦੀ ਅਵਧੀ ਹੈ ਏਸਤੋਂ ਪਿਛੋਂ ਸਮਾਗਮਨਾ ਕਰਨ ਜੇ ਦੋਹਾਂ ਦੇਵਾਸਤੇ ਨਿਯੋਗ ਹੋਵੇ ਤਾਂ ਚੌਥੇ ਗਰਭ ਤੱਕ, ਮੁਕਦੀ ਗੱਲ ਇਹ ਹੈ ਕਿ ਉੱਪਰ ਲਿਖੀ ਹੋਈ ਰੀਤ ਨਾਲ ਦਸ ਸੰਤਾਨ ਤਕ ਹੋ ਸਕਦੇ ਹਨ, ਏਸ ਤੋਂ ਪਿਛੇ ਵਿਸ਼ੇਯਾ-ਸਕਤੀ ਗਿਨੀ ਜਾਂਦੀ ਹੈ, ਅਤੇ ਇਸੇ ਕਰਕੇ ਓਹ ਪਤਿਤ ਗਿਨੇ ਜਾਂਦੇ ਹਨ, ਅਰ ਜੇ ਵਿਆਹਤਾ ਇਸਤ੍ਰੀ ਪੁਰੁਸ਼ ਭੀ ਦਸਵੇਂ ਗਰਭ ਥੀਂ ਵਧੀਕ ਸਮਾਗਮ ਕਰਨ ਤਾਂ ਕਾਮੀ ਅਤੇ ਨਿੰਦਿਤ ਹੁੰਦੇ ਹਨ, ਅਰਥਾਤ ਵਿਆਹ ਅਤੇ ਨਿਯੋਗ

ਸੰਤਾਨ ਦੇ ਵਾਸਤੇ ਹੀ ਕੀਤੇ ਜਾਂਦੇ ਹਨ, ਪਸ਼ੂਆਂ ਦੀ ਨਿਆਈ ਕਾਮ ਕ੍ਰੀੜਾ ਲਈ ਨਹੀਂ।

(ਪ੍ਰਸ਼ਨ) ਨਿਯੋਗ ਮਰਨ ਤੋਂ ਪਿਛੋਂ ਹੀ ਹੁੰਦਾ ਹੈ ਯਾ ਖਾਉਂਦ ਦੇ ਜੀਉਂਦਿਆਂ ਭੀ?

(ਉੱਤਰ) ਜੀਉਂਦਿਆ ਭੀ ਹੁੰਦਾਂ ਹੈ :—

**ਅਨਯਮਿੱਛਸ੍ਵ ਸੁਭਗੇਪਤਿੰ ਮਤ ॥** ਰਿ: ਮੰ:੧੦ ਸੂ:੧੦। ਮੰਤ੍ਰ੧੦॥

ਜਦ ਖਾਉਂਦ ਸੰਤਾਨ ਉਤਪੱਤੀ ਵਿਚ ਸਮਰਥ ਨ ਹੋਵੇ ਤਦ ਅਪਨੀ ਇਸਤ੍ਰੀ ਨੂੰ ਆਗਿਆ ਦੇਵੇ ਕਿ ਹੇ ਭਾਗਵਾਨ ਸੰਤਾਨ ਦੀ ਇਛਿਆ ਕਰਨ ਵਾਲੀ ਇਸਤ੍ਰੀ ਤੂੰ ਮੇਰੇ ਤੋਂ ਦੂਜੇ ਖਾਉਂਦ ਦੀ ਇਛਿਆ ਕਰ, ਕਿਉਂ ਜੋ ਹੁਨ ਮੇਰੇ ਤੋਂ ਸੰਤਾਨ ਉਤਪੱਤੀ ਨਹੀਂ ਹੋ ਸਕੇਗੀ, ਤਦ ਇਸਤ੍ਰੀ ਦੂਜੇ ਦੇ ਨਾਲ ਨਿਯੋਗ ਕਰਕੇ ਸੰਤਾਨ ਉਤਪੰਨ ਕਰ ਲਵੇ ਪਰੰਤੂ ਉਸ ਵਿਆਹੇ ਮਹਾਸ਼ਯ ਖਾਉਂਦ ਦੀ ਸੇਵਾ ਵਿਚ ਤਤਪਰ ਰਹੇ, ਇਸੇ ਤਰਾਂ ਇਸਤ੍ਰੀ ਭੀ ਜਦ ਰੋਗ ਆਦੀ ਦੋਸ਼ਾਂ ਕਰਕੇ ਸੰਤਾਨ ਉਤਪੱਤੀ ਵਿਚ ਅਸਮਰਥ ਹੋਵੇ ਤਦ ਆਪ ਨੇ ਖਾਉਂਦ ਨੂੰ ਆਗਿਆ ਦੇਵੇ ਕਿ ਹੇ ਸ੍ਵਾਮੀ ਤੁਸੀਂ ਸੰਤਾਨ ਉਤਪੱਤੀ ਦੀ ਇਛਿਆ ਮੇਰੇ ਤੋਂ ਛਡਕੇ ਦੂਜੀ ਵਿਧਵਾ ਇਸਤ੍ਰੀ ਨਾਲ ਨਿਯੋਗ ਕਰਕੇ ਸੰਤਾਨ ਉਤਪੱਤੀ ਕਰ ਲਵੋ, ਜੀਕਨ ਕਿ ਪਾਂਡੂ ਰਾਜਾ ਦੀ ਇਸਤ੍ਰੀ ਕੁੰਤੀ ਅਤੇ ਮਾਦਰੀ ਆਦੀ ਨੇ ਕੀਤਾ, ਅਰ ਜੀਕਨ ਵਿਆਸ ਜੀ ਨੇ ਚਿਤ੍ਰਾਂਗਦ ਅਰ ਵਿਚਿਤ੍ਰਵੀਰਯ ਦੇ ਮਰਜਾਨ ਤੋਂ ਪਿਛੋਂ ਉਨਾਂ ਅਪਨੇ ਭਰਾਵਾਂ ਦੀਆਂ ਇਸਤ੍ਰੀਆਂ ਨਾਲ ਨਿਯੋਗ ਕਰਕੇ ਅੰਬਿਕਾ (ਅੰਬਾ) ਥੀਂ ਧ੍ਰਿਤਰਾਸ਼ਟ੍ਰ ਅਤੇ ਅੰਬਾਲਿਕਾ ਥੀਂ ਪਾਂਡੂ ਅਤੇ ਦਾਸੀ ਥੀਂ ਵਿਦੁਰ ਨੂੰ ਉਤਪੰਨ ਕੀਤਾ, ਏਹ ਇਤਿਹਾਸ ਭੀ ਏਸ ਵਿਸ਼ੇ ਵਿਚ ਪ੍ਰਮਾਣ ਹਨ॥

**ਪ੍ਰੋਸ਼ਿਤੋਧਰਮਕਾਰਯਾਰਥੰਪ੍ਰਤੀਖ੍ਯੋਅਸ਼ਟੌਨਰ:ਸਮਾ:।**
**ਵਿਦਯਾਰਥੰਸ਼ਡਯਸ਼ੋਰਥੰਵਾਕਾਮਾਰਥੰਤ੍ਰੀਸਤੁਵਤਸ੍ਰਾਨ॥**
**ਵੰਧਯਾਸ਼ਟਮੇਅਧਿਵੇਦਯਾਬਦੇ ਦਸ਼ਮੇ ਤੁ ਮ੍ਰਿਤਪ੍ਰਜਾ ।**
**ਏਕਾਦਸ਼ੇ ਸਤ੍ਰੀ ਜੰਨਨੀ ਸਦਯਸਤ੍ਵਪ੍ਰਿਯਵਾਦਿਨੀ ॥ ੨॥**

ਮਨੁਸਮ੍ਰਿਤੀ ਅਧਯਾਯ ੯ । ਸ਼ਲੋਕ ੭੬ ॥

ਜੇ ਵਿਆਹਤਾ ਖਾਉਂਦ ਧਰਮ ਦੇ ਵਾਸਤੇ ਪ੍ਰਦੇਸ਼ ਗਿਆ ਹੋਵੇ ਤਾਂ ਵਿਆਹੀ ਇਸਤ੍ਰੀ ਅਠ ਬਰਸ, ਅਰ ਜੇ ਵਿਦਯਾ ਅਤੇ ਕੀਰਤੀ ਦੇ ਵਾਸਤੇ ਗਿਆ ਹੋਵੇ ਤਾਂ ਛੀ ਵਰੇ, ਅਰ ਧਨ ਆਦੀ ਭੋਗ ਦੇ ਵਾਸਤੇ ਗਿਆ ਹੋਵੇ ਤਾਂ ਤਿੰਨ ਵਰੇ ਤਕ ਉਡੀਕ ਕੇ ਫੇਰ ਨਿਯੋਗ ਕਰਕੇ ਸੰਤਾਨ ਉਤਪੱਤੀ ਕਰ ਲਵੇ।

ਜਦ ਵਿਆਹਤਾ ਖਾਉਂਦ ਆਵੇ ਤਦ ਨਿਯੋਗ ਵਾਲਾ ਖਾਉਂਦ ਛੁਟ ਜਾਵੇ ਇਸੇ ਤਰਾਂ ਪੁਰਸ਼ ਵਾਸਤੇ ਭੀ ਨਿਯਮ ਹੈ ਕਿ ਇਸਤ੍ਰੀ ਸੰਢ ਹੋਵੇ ਤਾਂ ਅਠਵੇਂ ਵਰੇ (ਵਿਆਹ ਤੋਂ ਅਠ ਵਰੇ ਤਕ ਇਸਤ੍ਰੀ ਨੂੰ ਗਰਭ ਨ ਰਹੇ) ਸੰਤਾਨ ਹੋਕੇ ਮਰ ਜਾਂਦੀ ਹੋਵੇ ਤਾਂ ਦਸਵੇਂ ਵਰੇ ਜਦ ਜਦ ਸੰਤਾਨ ਹੋਵੇ ਤਦ ਤਦ ਕੰਨਿਆ ਹੀ ਹੋਨ ਪੁਤ੍ਰ ਨ ਹੋਨ ਤਾਂ ਯਾਹਰਵੇਂ ਵਰੇ ਤਕ ਅਰ ਜੇ ਦੁਸ਼ਟ ਵਚਨ ਬੋਲਨ ਵਾਲੀ ਹੋਵੇ ਤਾਂ ਛੇਤੀ ਹੀ ਉਸ ਇਸਤ੍ਰੀ ਨੂੰ ਛਡਕੇ ਦੂਜੀ ਇਸਤ੍ਰੀ ਨਾਲ ਨਿਯੋਗ ਕਰਕੇ ਸੰਤਾਨ ਉਤਪੱਤੀ ਕਰ ਲਵੇ, ਇਸੇ ਤਰਾਂ ਜੇ ਪੁਰਸ਼ ਅਤਯੰਤ ਦੁਖ ਦੇਨ ਵਾਲਾ ਹੋਵੇ ਤਾਂ ਇਸਤ੍ਰੀ ਨੂੰ ਉਚਿਤ ਹੈ ਕਿ ਉਸਨੂੰ ਛੋਡਕੇ ਦੂਜੇ ਪੁਰਸ਼ ਦੇ ਨਾਲ ਨਿਯੋਗ ਦੁਆਰਾ ਸੰਤਾਨ ਉਤਪੱਤੀ ਕਰਕੇ ਉਸੇ ਵਿਆਹੇ ਖਾਉਂਦ ਦੇ ਦਾਯਭਾਗੀ ਸੰਤਾਨ ਕਰ ਲਵੇ ॥

ਇਸ ਪ੍ਰਕਾਰ ਦੇ ਪ੍ਰਮਾਣ ਅਤੇ ਯੁਕਤੀਆਂ ਨਾਲ ਸ੍ਵਯੰਬਰ ਵਿਵਾਹ ਅਤੇ ਨਿਯੋਗ ਕਰਨ ਨਾਲ ਆਪੋ ਅਪਨੀ ਕੁਲ ਦਾ ਵਾਧਾ ਕਰਨਾ ਚਾਹੀਏ, ਜਿਸ ਤਰਾਂ 'ਔਰਸ' ਅਰਥਾਤ ਵਿਆਹਤੇ ਖਾਉਂਦ ਥੀਂ ਉਤਪੰਨ ਹੋਇਆ ਪੁਤ੍ਰ ਪਿਉ ਦੇ ਪਦਾਰਥਾਂ ਦਾ ਮਾਲਿਕ ਹੁੰਦਾ ਹੈ, ਉਕਨ ਹੀ 'ਖੇਤ੍ਰਜ' ਅਰਥਾਤ ਨਿਯੋਗ ਤੋਂ ਉਤਪੰਨ ਹੋਏ ਪੁਤ੍ਰ ਭੀ ਪਿਤਾ ਦੇ ਦਾਯਭਾਗੀ ਹੁੰਦੇ ਹਨ ॥

ਹੁਨ ਇਸ ਉੱਤੇ ਇਸਤ੍ਰੀ ਅਤੇ ਪੁਰਸ਼ ਨੂੰ ਧਿਆਨ ਰਖਨਾ ਚਾਹੀਦਾ ਹੈ ਕਿ ਵੀਰਯ ਅਤੇ ਰਜ ਨੂੰ ਅਮੋਲਕ ਸਮਝਨ, ਜੇਹੜਾ ਕੋਈ ਇਸ ਅਮੋਲਕ ਪਦਾਰਥ ਨੂੰ ਬਿਗਾਨੀ ਇਸਤ੍ਰੀ, ਕੰਜਰੀ, ਯਾ ਦੁਸ਼ਟ ਪੁਰੁਸ਼ਾਂ ਦੇ ਸੰਗ ਵਿਚ ਖੋਂਦੇ ਹਨ ਓਹ ਭਾਰੇ ਮੂਰਖ ਹੁੰਦੇ ਹਨ, ਕਿਉਂਕਿ ਜਿਮੀਦਾਰ ਯਾ ਮਾਲੀ ਮੂਰਖ ਹੋਨਤੇ ਭੀ ਅਪਨੇ ਖੇਤ ਯਾ ਬਾਗ ਬਗੈਰ ਹੋਰ ਜਗਾ ਬੀਜ ਨਹੀਂ ਬੋਂਦੇ, ਜਦ ਸਾਧਾਰਨ ਬੀਜ ਅਤੇ ਮੂਰਖ ਦਾ ਅਜੇਹਾ ਵਰਤਾਰਾ ਹੈ ਤਾਂ ਜੇਹੜਾ ਪੁਰੁਸ਼ ਸਭ ਤੋਂ ਉੱਤਮ ਮਨੁਸ਼ ਦੇ ਸ਼ਰੀਰ ਰੂਪੀ ਰੁੱਖ ਦੇ ਬੀ ਨੂੰ ਭੈੜੇ ਖੇਤ ਵਿਚ ਖੋਂਦਾ ਹੈ ਓਹ ਮਹਾਮੂਰਖ ਕਹਾਉਂਦਾ ਹੈ ਕਿਉਂਕਿ ਉਸਦਾ ਫਲ ਉਸ ਨੂੰ ਨਹੀਂ ਮਿਲਦਾ ਅਰ "ਆਤਮਾ ਵੈ ਜਾਯਤੇ ਪੁਤ੍ਰਃ" ਇਹ ਬ੍ਰਾਹਮਣ ਗ੍ਰੰਥ ਦਾ ਵਚਨ ਹੈ ॥

**ਅੰਗਾਦੰਗਾਤਸੰਭਵਸਿ ਹ੍ਰਿਦਯਾਦਧਿਜਾਯਸੇ ।**

**ਆਤਮਾ ਵੈ ਪੁਤ੍ਰਨਾਮਾਸਿ ਸ ਜੀਵ ਸ਼ਰਦਃ ਸ਼ਤਮ ॥**

ਨਿਰੁਕਤ ਸ਼ਾਸਤ੍ਰ ੩ । ੪ ॥

ਹੇ ਬਾਲਕ ਤੂੰ ਅੰਗ ਅੰਗ ਥੋਂ ਉਤਪੰਨ ਹੋਏ ਵੀਰਯ ਥੀਂ ਅਤੇ ਹਿਰਦੇ ਥੀਂ ਉਤਪੰਨ ਹੁੰਦਾ ਹੈ ਇਸ ਵਾਸਤੇ ਤੂੰ ਮੇਰਾ ਆਤਮਾ ਹੈ ਮੇਰੇ ਤੋਂ ਪਹਿਲੇ ਨਾ ਮਰ, ਕਿੰਤੂ ੧੦੦ ਸੌ ਵਰੇ ਤਕ ਜੀਉਂਦਾ ਰਹੁ ॥

ਜਿਸ ਵੀਰਯ ਥੀਂ ਅਜੇਹੇ ਅਜੇਹੇ ਮਹਾਤਮਾ ਅਤੇ ਮਹਾਸ਼ਯਾਂ ਦੇ ਸ਼ਰੀਰ ਉਤਪੰਨ ਹੁੰਦੇ ਹਨ, ਉਸ ਨੂੰ ਕੰਜਰੀ ਆਦੀ ਬੁਰੇ ਖੇਤ ਵਿਚ ਬੋਣਾ ਯਾ ਦੁਸ਼ਟ ਬੀਜ ਨੂੰ ਚੰਗੇ ਖੇਤ ਵਿਚ ਪਵਾਨਾ ਮਹਾਪਾਪ ਦਾ ਕੰਮ ਹੈ ॥

(ਪ੍ਰਸ਼ਨ) ਵਿਆਹ ਕਿਉਂ ਕਰਨਾ ? ਕਿਉਂਕਿ ਏਸ ਥੀਂ ਇਸਤ੍ਰੀਪੁਰੁਸ਼ ਨੂੰ ਬੰਧਨ ਵਿੱਚ ਪੈਕੇ ਬਹੁਤ ਤੰਗ ਹੋਣਾ ਅਤੇ ਦੁਖ ਭੋਗਣਾ ਪੈਂਦਾ ਹੈ, ਏਸ ਕਰਕੇ ਜੇਹਦੇ ਨਾਲ ਜਿਸਦੀ ਪ੍ਰੀਤਿ ਹੋਵੇ ਤਦ ਤਕ ਓਹ ਮਿਲਕੇ ਰਹਨ ਜਦ ਪ੍ਰੀਤਿ ਛੁਟ ਜਾਵੇ ਤਾਂ ਛੱਡ ਦੇਨ ॥

(ਉੱਤਰ) ਇਹ ਪਸ਼ੂ ਪਖਛੀ ਦਾ ਵਿਹਾਰ ਹੈ ਮਨੁੱਸ਼ਾਂ ਦਾ ਨਹੀਂ, ਜੇ ਮਨੁੱਸ਼ਾਂ ਵਿਚ ਵਿਆਹ ਦਾ ਨਿਯਮ ਨ ਰਹੇ ਤਾਂ ਸਾਰੇ ਗ੍ਰਿਹਸਥ ਆਸ਼੍ਰਮ ਦੇ ਅੱਛੇ ਅੱਛੇ ਵਿਹਾਰ ਨਸ਼ਟ ਭ੍ਰਸ਼ਟ ਹੋ ਜਾਨ, ਕੋਈ ਕਿਸੇ ਦੀ ਸੇਵਾ ਭੀ ਨ ਕਰੇ ਅਤੇ ਬਹੁਤ ਵਯਭਿਚਾਰ ਵਧ ਜੈਨ, ਨਾਲੇ ਸਾਰੇ ਰੋਗੀ ਨਿਰਬਲ ਅਤੇ ਘਟ ਉਮਰ ਵਾਲੇ ਹੋਕੇ ਝਟ ਪਟ ਮਰ ਜਾਨ, ਕੋਈ ਕਿਸੇ ਤੋਂ ਭੈ ਵਾ ਲਜਿਆ ਨ ਕਰੇਗਾ, ਬ੍ਰਿਧ ਅਵਸਥਾ ਵਿਚ ਕੋਈ ਕਿਸੇ ਦੀ ਸੇਵਾ ਭੀ ਨਾ ਕਰੇਗਾ ਅਤੇ ਬਹੁਤ ਵਯਭਿਚਾਰ ਵਧ ਜਾਏਗਾ ਜਿਸ ਕਰਕੇ ਸਭ ਰੋਗੀ,ਨਿਰਬਲ ਅਤੇ ਘਟ ਉਮਰ ਵਾਲੇ ਹੋਜਾਨਗੇ ਅਥ ਕੁਲਾਂ ਦੀਆਂ ਕੁਲਾਂ ਨਸ਼ਟ ਹੋ ਜਾਨ ਗੀਆਂ, ਕੋਈ ਕਿਸੇ ਦੇ ਪਦਾਰਥਾਂ ਦਾ ਮਾਲਿਕ ਯਾ ਦਾਯਭਾਗੀ ਭੀ ਨ ਹੋ ਸਕੇਗਾ ਅਰ ਨਾ ਕਿਸੇ ਦਾ ਕਿਸੇ ਪਦਾਰਥ ਤੇ ਚਿਰ ਕਾਲ ਅਖਤਿਆਰ ਰਹੇਗਾ, ਏਸ ਪ੍ਰਕਾਰ ਦੇ ਦੋਸ਼ਾਂ ਨੂੰ ਹਟਾਨ ਵਾਸਤੇ ਵਿਆਹ ਦਾ ਹੋਣਾ ਸਰਵਥਾ ਉਚਿਤ ਹੈ।

(ਪ੍ਰਸ਼ਨ) ਜਦ ਇਕ ਵਿਆਹ ਹੋਵੇਗਾ ਤਾਂ ਇਕ ਪੁਰੁਸ਼ਦੀ ਇਕਇਸਤ੍ਰੀ ਅਤੇ ਇਕ ਇਸਤ੍ਰੀ ਨੂੰ ਇਕ ਪੁਰੁਸ਼ ਮਿਲੇਗਾ, ਏਸ ਸਮੇ ਵਿਚ ਇਸਤ੍ਰੀ ਗਰਭਵਤੀ, ਸਥਿਰਰੋਗਿਣੀ, ਅਥਵਾ ਪੁਰੁਸ਼ ਦੀਰਘਰੋਗੀ ਹੋਵੇ ਅਤੇ ਦੋਹਾਂ ਦੀ ਜੁਆਨੀ ਦੀ ਅਵਸਥਾ ਹੋਵੇ ਅਰ ਰਹ ਨ ਸੱਕਨ ਤਾਂ ਫੇਰ ਕੀ ਕਰਨ ?

(ਉੱਤਰ) ਏਸਦਾ ਉੱਤਰ ਨਿਯੋਗ ਦੇ ਵਿਸ਼ਯ ਵਿਚ ਦੇ ਦਿਤਾ ਹੈ, ਜੇ ਗਰਭਵੰਤੀ ਇਸਤ੍ਰੀ ਨਾਲ ਇਕ ਵਾਰ ਸਮਾਗਮ ਨ ਕਰਨ ਦੇ ਦਿਨਾਂ ਵਿੱਚ ਪੁਰੁਸ਼ ਯਾ ਦੀਰਘਰੋਗੀ ਪੁਰੁਸ਼ ਦੀ ਇਸਤ੍ਰੀ ਕੋਲੋਂ ਨ ਰਹਿਆ ਜਾਵੇ ਤਾਂ ਕਿਸੇ ਨਾਲ ਨਿਯੋਗ ਕਰਕੇ ਉਹਦੇ ਵਾਸਤੇ ਸੰਤਾਨ ਉਤਪੰਨ ਕਰ ਦੇਵੇ ਪਰੰਤੂ ਵੇਸ਼ਯਾਗਮਨ (ਕੰਜਰੀ ਬਾਜੀ) ਯਾ ਵਯਭਿਚਾਰ ਕਦੀ ਨ ਕਰਨ॥

ਜਿੱਥੋਂ ਤਕ ਹੋਸਕੇ ਅਪ੍ਰਾਪਤ ਵਸਤੂ ਦੀ ਇਛਿਆ, ਪ੍ਰਾਪਤ ਵਸਤੂ ਦੀ ਰਖਛਾ ਅਤੇ ਰਖਛਾ ਕੀਤੀ ਗਈ ਦਾ ਵਾਧਾ, ਵਧੇ ਹੋਏ ਧਨ ਦਾ ਖ਼ਰਚ ਦੇਸ਼ ਦਾ ਭਲਾ ਕਰਨ ਵਿੱਚ ਕੀਤਾ ਕਰਨ। ਸਭ ਪ੍ਰਕਾਰ ਦੇ ਅਰਥਾਤ ਆਪੋ ਆਪਨੇ ਵਰਣ ਆਸ਼੍ਰਮਦੇ ਕੰਮਾਂਨੂੰ ਪੂਰਵੋਕਤ ਰੀਤੀ ਨਾਲ ਬੜੇ ਉਤਸਾਹ ਅਤੇ ਪ੍ਰਯਤਨ ਨਾਲ ਤਨ, ਮਨ, ਧਨ, ਨਾਲ ਸਦਾ ਸਭ ਦੇ ਭਲੇ ਦਾ ਖਿਆਲਕਰਕੇ ਕੀਤਾ

ਕਰਨ। ਅਪਨੇ ਮਾਂ, ਪਿਉ, ਸੱਸ, ਸੌਹਰੇ ਦੀ ਬਹੁਤ ਬਹੁਤ ਸੇਵਾ ਕਰਨ, ਮਿਤ੍ਰ ਅਤੇ ਆਂਢੀ, ਗੁਆਂਢੀ, ਰਾਜਾ, ਵਿਦਵਾਨ, ਵੈਦ ਅਰ ਸਤਪੁਰਸ਼ਾਂ ਨਾਲ ਪ੍ਰੀਤੀ ਰਖਨ, ਅਰ ਜੇਹੜੇ ਦੁਸ਼ਟ ਅਧਰਮੀ ਹੋਨ ਉਨਾਂ ਨਾਲ ਉਪੇਖਛਾ ਅਰਥਾਤ ਦ੍ਰੋਹ ਛਡਕੇ ਉਨਾਂ ਦੇ ਸੁਧਾਰਨ ਦਾ ਯਤਨ ਕੀਤਾ ਕਰਨ, ਜਿਥੋਂ ਤਕ ਬਨੇ ਉਥੋਂ ਤਕ ਪ੍ਰੇਮ ਨਾਲ ਅਪਨੇ ਬੱਚਿਆਂ ਨੂੰ ਵਿਦਵਾਨ ਅਤੇ ਸ਼ਿਖਛਾਵਾਨ ਕਰਨ ਕਰਾਨ ਵਿੱਚ ਧਨ ਆਦੀ ਪਦਾਰਥਾਂ ਦਾ ਖਰਚ ਕਰਕੇ ਉਨਾਂ ਨੂੰ ਪੂਰੇ ਵਿਦਵਾਨ ਅਤੇ ਸ਼ਿਖਛਾਵਾਨ ਕਰ ਦੇਨ, ਅਰ ਧਰਮਦੇ ਵਿਹਾਰ ਕਰਕੇ ਮੁਕਤੀ ਦਾ ਭੀ ਸਾਧਨ ਕੀਤਾ ਕਰਨ ਕਿ ਜਿਸ ਦੀ ਪ੍ਰਾਪਤੀ ਕਰਕੇ ਪਰਮਾਨੰਦ ਮਿਲੇ ਅਰ ਅਜੇਹੇ ਅਜੇਹੇ ਸ਼ਲੋਕਾਂ ਨੂੰ ਨ ਮੰਨਨ ਜਿਹਾਕਿ :—

**ਪਤਿਤੋਪਿ ਦ੍ਵਿਜਃ ਸ੍ਰੇਸ਼ਠੋ ਨ ਚ ਸ਼ੂਦ੍ਰੋ ਜਿਤੇਂਦ੍ਰਿਯਃ।**
**ਨਿਰਦੁਗਧਾਚਾਪਿ ਗੌਃ ਪੂਜਯਾ ਨ ਚ ਦੁਗਧਵਤੀ ਖਰੀ।**
**ਅਸ਼੍ਵਾਲੰਭੰ ਗਵਾਲੰਭੰ ਸੰਨਯਾਸੰ ਪਲਪੈਤ੍ਰਿਕਮ।**
**ਦੇਵਰਾੱਚ ਸੁਤੋਤਪਤਿੰ ਕਲੌ ਪੰਚ ਵਿਵਰਜਯੇਤ॥**
**ਨਸ਼ਟੇ ਮ੍ਰਿਤੇ ਪ੍ਰਵ੍ਰਜਿਤੇ ਕਲੀਵੇ ਚ ਪਤਿਤੇ ਪਤੌ।**
**ਪੰਚਸ੍ਵਾਪਤਸੁ ਨਾਰੀਣਾਂ ਪਤਿਰੰਨਯੋ ਵਿਧੀਯਤੇ॥**

ਇਹ ਮਨਘੜਤ ਪਰਾਸ਼ਰੀ ਦੇ ਸ਼ਲੋਕ* ਹਨ। ਜੇ ਖੋਟੇ ਕੰਮਾਂਦੇ ਕਰਨ ਵਾਲੇ ਦ੍ਵਿਜ ਨੂੰ ਚੰਗਾ ਅਤੇ ਚੰਗੇ ਕੰਮਾਂ ਦੇ ਕਰਨ ਵਾਲੇ ਸ਼ੂਦ੍ਰ ਨੂੰ ਨੀਚ ਮੰਨੀਏ ਤਾਂ ਏਸ ਤੋਂ ਵਧੀਕ ਪਖਛਪਾਤ, ਅਨਿਆਯ, ਅਧਰਮ ਹੋਰ ਕੀ ਹੋਵੇਗਾ ?

* ਦ੍ਵਿਜ ਭਾਵੇਂ ਪਤਿਤ ਹੋਵੇ ਉਹ ਭੀ ਚੰਗਾ ਹੈ, ਸ਼ੂਦ੍ਰ ਭਾਵੇਂ ਜਿਤੇਂਦ੍ਰੀ ਹੋਵੇ ਤਾਂ ਓਹ ਭੀ ਚੰਗਾ ਨਹੀਂ, ਜਿਸ ਤਰਾਂ ਦੁੱਧ ਨਾ ਦੇਨ ਵਾਲੀ ਗਊ ਸੇਵਾ ਦੇ ਯੋਗ ਹੈ, ਅਰ ਦੁੱਧ ਦੇਨ ਵਾਲੀ ਖੋਤੀ ਸੇਵਾ ਦੇ ਯੋਗ ਨਹੀਂ, ਘੋੜੇ ਨੂੰ ਮਾਰਕੇ ਯੱਗ ਵਿੱਚ ਪਾਉਣਾ, ਗਊ ਨੂੰ ਮਾਰਕੇ ਹੋਮ ਵਿੱਚ ਪਾਉਣਾ, ਸੰਨਯਾਸ, ਮਾਂਸ ਦਾ ਪਿੰਡ, ਦੇਵਰ ਥੀਂ ਸੰਤਾਨ ਉਤਪੰਨ ਕਰਨਾ, ਕਲਯੁਗ ਵਿਚ ਇਹ ਪੰਜੇ ਗੱਲਾਂ ਵਰਜੀਆਂ ਹੋਈਆਂ ਹਨ, ਖਾਉਂਦ ਦੇ ਨੱਠ ਜਾਨ ਤੇ, ਮਰਜਾਨਤੇ ਸੰਨਯਾਸੀ ਹੋਜਾਨ ਤੇ, ਨਾਮਰਦ ਹੋਜਾਨ ਤੇ, ਪਤਿਤ ਹੋਜਾਨ ਤੇ, ਇਸਤ੍ਰੀਆਂ ਨੂੰ ਇਨਾਂ ਪੰਜਾਂ ਔਖੇ ਵੇਲਿਆਂ ਵਿਚ ਦੂਜੇ ਖਾਉਂਦ ਕਰਨ ਦੀ ਆਗਿਆ ਹੈ। (ਅਨੁਵਾਦਕਰਤਾ)

ਕੀ ਜੀਕਨ ਦੁਧ ਦੇਨ ਵਾਲੀ ਗਊ ਗੁਆਲਿਆਂ ਦੇ ਪਾਲਨ ਦੇ ਯੋਗ ਹੁੰਦੀ ਹੈ ਉਸੇ ਤਰਾਂ ਘੁਮਿਆਰ ਆਦੀ ਖੋਤੀਨੂੰ ਨਹੀਂ ਪਾਲਦੇ, ਅਰ ਇਹ ਦ੍ਰਿਸ਼ਟਾਂਤ ਭੀ ਠੀਕ ਨਹੀਂ ਕਿਉਂਕਿ ਦ੍ਵਿਜ ਅਤੇ ਸ਼ੂਦ੍ਰ ਇਕ ਮਨੁਸ਼ ਜਾਤੀ ਹਨ ਅਰ ਗਊ ਅਤੇ ਖੋਤੀ ਭਿੰਨ ਭਿੰਨ ਜਾਤੀ ਹਨ, ਕਦਾਚਿਤ ਪਸ਼ੂ ਜਾਤੀ ਨਾਲ ਦ੍ਰਿਸ਼ਟਾਂਤ ਦਾ ਇਕ ਅੰਸ਼ ਦਾਰਸ਼ਟਾਂਤ ਵਿਚ ਮਿਲਾਇਆ ਭੀ ਜਾਵੇ ਤਾਂ ਭੀ ਏਸਦਾ ਆਸ਼ਾ ਠੀਕ ਨਹੀਂ ਏਸ ਵਾਸਤੇ ਇਹ ਸ਼ਲੋਕ ਵਿਦਵਾਨਾਂ ਦੇ ਮੰਨਨ ਯੋਗ ਕਦੀ ਨਹੀਂ ਹੋ ਸਕਦੇ ॥੧॥

ਜਦ ਅਸ਼੍ਵਾਲੰਭ ਅਰਥਾਤ ਘੋੜੇ ਨੂੰ ਮਾਰਕੇ ਅਥਵਾ ਗਵਾਲੰਭ ਗਊ ਨੂੰ ਮਾਰਕੇ ਹੋਮ ਕਰਨਾ ਹੀ ਵੇਦ ਦੀ ਆਗਿਆ ਦੇ ਅਨੁਸਾਰ ਨਹੀਂ ਹੈ, ਤਾਂ ਉਸਦਾ ਕਲਯੁਗ ਵਿੱਚ ਨਿਸ਼ੇਧ ਕਰਨਾ, ਵੇਦ ਦੇ ਵਿਰੁਧ ਕਿਉਂ ਨਹੀਂ ? ਜੇ ਕਲਯੁਗ ਵਿੱਚ ਏਸ ਨੀਚ ਕਰਮ ਦਾ ਨਿਸ਼ੇਧ ਮੰਨਿਆ ਜਾਵੇ ਤਾਂ ਤ੍ਰੇਤਾ ਆਦੀ ਵਿੱਚ ਵਿਧੀ ਹੋ ਜਾਵੇਗੀ, ਤਾਂ ਫੇਰ ਅਜੇਹੇ ਦੁਸ਼ਟ ਕੰਮਾਂ ਦਾ ਸ੍ਰੇਸ਼ਟ ਯੁਗ ਵਿਚ ਹੋਨਾ ਸਰਵਥਾ ਅਸੰਭਵ ਹੈ, ਸੰਨਯਾਸ ਦੀ ਵੇਦ ਆਦੀ ਸ਼ਾਸਤ੍ਰਾਂ ਵਿਚ ਵਿਧੀ ਹੈ ਉਸਦਾ ਨਿਸ਼ੇਧ ਕਰਨਾ ਨਿਰਮੂਲ ਹੈ, ਜਦ ਮਾਂਸ ਦਾ ਨਿਸ਼ੇਧ ਹੈ ਤਾਂ ਸਦਾ ਹੀ ਨਿਸ਼ੇਧ ਹੈ, ਜਦ ਦੇਵਰ ਕੋਲੋਂ ਸੰਤਾਨ ਉਤਪੱਤੀ ਕਰਨਾ ਵੇਦਾਂ ਵਿੱਚ ਲਿਖਿਆ ਹੈ ਤਾਂ ਏਸ ਸ਼ਲੋਕ ਦਾ ਬਨਾਉਨ ਵਾਲਾ ਕਿਉਂ ਭੌਂਕਦਾ ਹੈ? ।੨॥

ਜੇ (ਨਸ਼ਟੇ) ਅਰਥਾਤ ਖਾਉਂਦ ਕਿਸੇ ਦੇਸ ਪ੍ਰਦੇਸ ਨੂੰ ਚਲਿਆ ਗਿਆ ਹੋਵੇ, ਘਰ ਵਿਚ ਇਸਤ੍ਰੀ ਨਿਯੋਗ ਕਰ ਲਵੇ ਉੱਸੇ ਵੇਲੇ ਵਿਆਹਿਤ ਖਾਉਂਦ ਆ ਜਾਵੇ, ਤਾਂ ਓਹ ਕਿਸਦੀ ਇਸਤ੍ਰੀ ਹੋਵੇ ? ਕੋਈ ਕਹੇ ਕਿ ਵਿਆਹਿਤ ਖਾਉਂਦ ਦੀ, ਅਸਾਂ ਮੰਨਿਆਂ, ਪਰੰਤੂ ਇਹ ਵਿਵਸਥਾ ਪਾਰਾਸ਼ਰੀ ਵਿਚ ਤਾਂ ਨਹੀਂ ਲਿਖੀ। ਕੀ ਇਸਤ੍ਰੀ ਦੇ ਪੰਜ ਹੀ ਔਖੇ ਵੇਲੇ ਹਨ ਜੋ ਰੋਗੀ ਪਿਆ ਹੋਵੇ ਯਾ ਲੜ ਪਿਆ ਹੋਵੇ, ਏਹੋ ਜੇਹੇ ਔਖੇ ਵੇਲੇ ਪੰਜ ਤੋਂ ਭੀ ਵਧੀਕ ਹਨ ਏਸ ਵਾਸਤੇ ਏਹੋ ਜੇਹੇ ਸ਼ਲੋਕਾਂ ਨੂੰ ਕਦੀ ਨਹੀਂ ਮੰਨਨਾਂ ਚਾਹੀਦਾ ॥੩॥

(ਪ੍ਰਸ਼ਨ) ਕਿਉਂ ਜੀ ਤੁਸੀਂ ਪਰਾਸ਼ਰ ਮੁਨੀਦੇ ਵਚਨ ਭੀ ਨਹੀਂ ਮੰਨਦੇ?

(ਉੱਤਰ) ਭਾਵੇਂ ਕਿਸੇ ਦਾ ਵਚਨ ਹੋਵੇ ਪਰੰਤੂ ਵੇਦ ਦੇ ਵਿਰੁੱਧ ਹੋਨ ਕਰਕੇ ਨਹੀਂ ਮੰਨਦੇ, ਅਰ ਇਹ ਤਾਂ ਪਰਾਸ਼ਰ ਦਾ ਵਚਨ ਭੀ ਨਹੀਂ ਹੈ, ਕਿਉਂਕਿ ਜੀਕਨ ਬ੍ਰਹਮੋਵਾਚ (ਬ੍ਰਹਮਾ ਬੋਲਿਆ) ਵਸ਼ਿਸ਼ਟੋਵਾਚ (ਵਸ਼ਿਸ਼ਟ ਬੋਲਿਆ) ਰਾਮੋਵਾਚ (ਰਾਮ ਬੋਲਿਆ) ਸ਼ਿਵੋਵਾਚ (ਸ਼ਿਵ ਬੋਲਿਆ) ਵਿਸ਼ਨੁਰੁਵਾਚ (ਵਿਸ਼ਨੂ ਬੋਲਿਆ) ਦੇਵੀਉਵਾਚ (ਦੇਵੀ ਬੋਲੀ) ਈਕਨ ਸ੍ਰੇਸ਼ਠਾਂ ਦੇ ਨਾਉਂ ਲਿਖਕੇ ਗ੍ਰੰਥ ਏਸ ਵਾਸਤੇ ਬਨਾਂਦੇ ਹਨ ਕਿ ਸਭਨਾਂ ਦੇ ਆਦਰ ਭਾਉ ਕਰਨੇ ਯੋਗ ਮਨੁੱਸ਼ਾਂ ਦੇ ਨਾਉਂ ਕਰਕੇ ਇਨਾਂ ਗ੍ਰੰਥਾਂ ਨੂੰ ਸਾਰਾ

ਸੰਸਾਰ ਮੰਨ ਲਵੇ, ਅਤੇ ਸਾਡੀ ਪੂਰੀ ਆਜੀਵਿਕਾ ਭੀ ਹੋ ਜਾਵੇ, ਏਸਕਰਕੇ ਅਨਰਥ ਕਹਾਨੀਆਂ ਦੇ ਨਾਲ ਭਰੇ ਹੋਏ ਗ੍ਰੰਥ ਬਨਾਂਦੇ ਹਨ। ਕੁਝ ਕੁਝ ਬਨਾਉਟੀ ਸ਼ਲੋਕਾਂ ਨੂੰ ਛਡਕੇ ਮਨੁਸਮ੍ਰਿਤੀ ਹੀ ਵੇਦ ਦੇ ਅਨੁਕੂਲ ਹੈ ਹੋਰ ਕੋਈ ਸਮ੍ਰਿਤੀ ਨਹੀਂ, ਇਸੇ ਤਰਾਂ ਹੋਰ ਬਨਾਉਟੀ ਗ੍ਰੰਥਾਂ ਦਾ ਹਾਲ ਸਮਝ ਲਓ॥

(ਪ੍ਰਸ਼ਨ) ਗ੍ਰਿਹਸਥ ਆਸ਼੍ਰਮ ਸਭ ਤੋਂ ਛੋਟਾ ਯਾ ਵੱਡਾ ਹੈ ?

(ਉੱਤਰ) ਆਪੋ ਅਪਨੇ ਕਰਤਵ੍ਯ ਕਰਮਾਂ ਕਰਕੇ ਸਭ ਵੱਡੇ ਹਨ ਪਰੰਤੂ

**ਯਥਾ ਨਦੀਨਦਾਃਸਰਵੇ ਸਾਗਰੇ ਯਾਂਤਿ ਸੰਸਥਿਤਿਮ।**
**ਤਥੈਵਾਸ਼੍ਰਮਿਣਃਸਰਵੇ ਗ੍ਰਿਹਸਥੇਯਾਂਤਿ ਸੰਸਥਿਤਿਮ॥੧**

ਮਨੁਸਮ੍ਰਿਤੀ ਅਧ੍ਯਾਯ ੬। ਸ਼ਲੋਕ ੯੦॥

**ਯਥਾ ਵਾਯੁੰ ਸਮਾਸ਼੍ਰਿਤ੍ਯ ਵਰਤੰਤੇ ਸਰਵਜੰਤਵਃ।**
**ਤਥਾ ਗ੍ਰਿਹਸਥਮਾਸ਼੍ਰਿਤ੍ਯ ਵਰਤੰਤੇਸਰਵ ਆਸ਼੍ਰਮਾਃ॥੨॥**
**ਯਸਮਾੱਤ੍ਰਯੋਪ੍ਯਾਸ਼੍ਰਮਿਣੋ ਦਾਨੇਨਾੱਨੇਨ ਚਾਨ੍ਵਹਮ।**
**ਗ੍ਰਿਹਸਥੇਨੈਵ ਧਾਰ੍ਯੰਤੇ ਤਸਮਾੱਜ੍ਯੇਸ਼੍ਠਾਸ਼੍ਰਮੋਗ੍ਰਿਹੀ।੩**
**ਸ ਸੰਧਾਰ੍ਯਃ ਪ੍ਰਯਤਨੇਨ ਸ੍ਵਰਗਮਖ੍ਛਯਮਿੱਛਤਾ।**
**ਸੁਖੰਚੇਹੇੱਛਤਾ ਨਿਤ੍ਯੰ ਯੋਅਧਾਰ੍ਯੋ ਦੁਰਬਲੇਂਦ੍ਰਿਯੈਃ॥੪॥**

ਮਨੁਸਮ੍ਰਿਤੀ ਅਧ੍ਯਾਯ ੩। ਸ਼ਲੋਕ ੭੭-੭੮-੭੯।

ਜਿਸ ਤਰਾਂ ਨਦੀਆਂ ਅਤੇ ਵਡੇ ਵਡੇ ਦਰਿਆਉ ਤਦ ਤਕ ਹੀ ਡੋਲਦੇ ਰਹਿੰਦੇ ਹਨ ਜਦ ਤਕ ਕਿ ਸਮੁੰਦ੍ਰ ਨੂੰ ਪ੍ਰਾਪਤ ਨਹੀਂ ਹੁੰਦੇ, ਉੱਸੇ ਤਰਾਂ ਗ੍ਰਿਹਸਥ ਦੇ ਆਸ੍ਰੇ ਨਾਲ ਸਾਰੇ ਆਸ਼੍ਰਮ ਸਥਿਰ ਰਹਿੰਦੇ ਹਨ ਬਿਨਾਂ ਏਸ ਆਸ਼੍ਰਮ ਦੇ ਕਿਸੇ ਆਸ਼੍ਰਮ ਦਾ ਕੋਈ ਵਿਹਾਰ ਸਿੱਧ ਨਹੀਂ ਹੁੰਦਾ। ਬ੍ਰਹਮਚਾਰੀ, ਬਾਨਪ੍ਰਸਥੀ ਅਰ ਸੰਨਯਾਸੀ ਤਿੰਨਾਂ ਆਸ਼੍ਰਮਾਂ ਨੂੰ ਦਾਨ ਅਤੇ ਅੰਨ ਆਦੀ ਦੇ ਕੇ ਪ੍ਰਤੀਦਿਨ ਗ੍ਰਿਹਸਥ ਹੀ ਧਾਰਣ ਕਰਦਾ ਹੈ, ਏਸ ਕਰਕੇ ਗ੍ਰਿਹਸਥ ਜ੍ਯੇਸ਼ਠ (ਵੱਡਾ) ਆਸ਼੍ਰਮ ਹੈ ਅਰਥਾਤ ਸਭਨਾਂ ਵਿਹਾਰਾਂ ਵਿੱਚ ਧੁਰੰਧਰ ਕਹਾਉਂਦਾ ਹੈ ਏਸ ਕਰਕੇ ਜੇਹੜਾ ਮੁਕਤੀ ਅਤੇ ਸੰਸਾਰ ਦੇ ਸੁਖ ਦੀ ਇੱਛਿਆ ਕਰਦਾ ਹੋਵੇ ਓਹ ਪੂਰੇ ਯਤਨ ਨਾਲ ਗ੍ਰਿਹਸਥ ਆਸ਼੍ਰਮ ਨੂੰ ਧਾਰਣ ਕਰੇ, ਜੇਹੜਾ ਗ੍ਰਿਹਸਥ ਆਸ਼੍ਰਮ, ਦੁਰਬਲਇੰਦ੍ਰੀ ਅਰਥਾਤ ਡਰਪੋਕ ਅਰ ਨਿਰਬਲ ਪੁਰੁਸ਼ਾਂ ਦੇ ਧਾਰਣ ਕਰਨ ਦੇ ਅਯੋਗ ਹੈ ਉਸ ਨੂੰ ਚੰਗੀ ਤਰਾਂ ਨਾਲ ਧਾਰਣ ਕਰਨਾ

ਚਾਹੀਏ। ਏਸ ਲਈ ਜਿੰਨਾਂ ਵਿਹਾਰ ਸੰਸਾਰ ਵਿੱਚ ਹੈ ਉਸਦਾ ਅੱਧਾ ਗ੍ਰਿਹਸਥ ਆਸ਼੍ਰਮ ਹੈ, ਜੇ ਇਹ ਗ੍ਰਿਹਸਥ ਆਸ਼੍ਰਮ ਨਾ ਹੁੰਦਾ ਤਾਂ ਸੰਤਾਨ ਉਤਪੱਤੀ ਦੇ ਨ ਹੋਨ ਕਰਕੇ ਬ੍ਰਹਮਚਰਯ, ਬਾਨਪ੍ਰਸਥ ਅਤੇ ਸੰਨਯਾਸ ਆਸ਼੍ਰਮ ਕਿੱਥੋਂ ਹੋ ਸਕਦੇ? ਜੇਹੜਾ ਗ੍ਰਿਹਸਥ ਆਸ਼੍ਰਮ ਦੀ ਨਿੰਦਿਆ ਕਰਦਾ ਹੈ, ਓਹੋ ਹੀ ਨਿੰਦਿਆ ਦੇ ਯੋਗ ਹੈ, ਅਰ ਜੇਹੜਾ ਵਡਿਆਈ ਕਰਦਾ ਹੈ ਓਹੋ ਹੀ ਵਡਿਆਈ ਦੇ ਯੋਗ ਹੁੰਦਾ ਹੈ ਪਰੰਤੂ ਗ੍ਰਿਹਸਥ ਆਸ਼੍ਰਮ ਵਿਚ ਸੁਖ ਤਦੇ ਹੀ ਮਿਲਦਾ ਹੈ ਜਦ ਇਸਤ੍ਰੀ ਅਤੇ ਪੁਰੁਸ਼ ਦੋਏ ਇਕ ਦੂਜੇ ਤੋਂ ਪ੍ਰਸੰਨ ਵਿਦਵਾਨ, ਪੁਰੁਸ਼ਾਰਥੀ ਅਤੇ ਸਭ ਪ੍ਰਕਾਰ ਦੇ ਵਿਹਾਰਾਂ ਦੇ ਗਿਆਤਾ ਹੋਨ, ਏਸ ਵਾਸਤੇ ਗ੍ਰਿਹਸਥ ਆਸ਼੍ਰਮ ਦੇ ਸੁਖ ਦਾ ਮੁੱਖ ਕਾਰਨ ਬ੍ਰਹਮਚਰਯ ਅਰ ਉੱਪਰ ਕਹਿਆ ਹੋਇਆ ਸ੍ਵਯੰਵਰ ਵਿਆਹ ਹੈ॥

ਇਹ ਸੰਖਛੇਪ ਨਾਲ ਸਮਾਵਰਤਨ, ਵਿਆਹ, ਅਤੇ ਗ੍ਰਿਹਸਥ ਆਸ਼੍ਰਮ ਦੇ ਵਿਸ਼ੇ ਵਿੱਚ ਸ਼ਿਖਛਾ ਲਿਖ ਦਿੱਤੀ, ਇਸ ਤੋਂ ਅਗੇ ਬਾਨਪ੍ਰਸਥ ਅਤੇ ਸੰਨਯਾਸ ਦੇ ਵਿਸ਼ੇ ਵਿਚ ਲਿਖਿਆ ਜਾਵੇਗਾ॥

ਇਤਿ ਸ਼੍ਰੀਮੱਦਯਾਨੰਦਸਰਸ੍ਵਤੀਸ੍ਵਾਮੀਕ੍ਰਿਤੇ ਸਤਯਾਰਥਪ੍ਰਕਾਸ਼ੇ ਸੁਭਾਸ਼ਾਵਿਭੂਸ਼ਿਤੇ ਸਮਾਵਰਤਨ ਵਿਵਾਹਗ੍ਰਿਹਾਸ਼੍ਰਮਵਿਸ਼ਯੇ ਚਤੁਰਥਃ ਸਮੁੱਲਾਸਃ ਸੰਪੂਰਣਃ॥ ੪॥

---

ਸ਼੍ਰੀ ਸੁਆਮੀ ਦਯਾਨੰਦ ਸਰਸ੍ਵਤੀ ਸ੍ਵਾਮੀ ਕ੍ਰਿਤ ਸਤਯਾਰਥਪ੍ਰਕਾਸ਼ ਭਾਸ਼ਾਭੂਸ਼ਿਤ ਸਮਾਵਰਤਨ, ਵਿਆਹ, ਗ੍ਰਿਹਸਥ ਵਿਸ਼ਯ ਦਾ ਚੌਥਾ ਸਮੁੱਲਾਸ ਸਮਾਪਤ ਹੋਇਆ॥

---

# ਪੰਜਵਾਂ ਸਮੁੱਲਾਸ

## ਬਾਨਪ੍ਰਸਥ ਅਤੇ ਸੰਨਿਆਸ ਦੇ ਵਿਸ਼ੇ ਵਿਚ

ਬ੍ਰਹਮਚਰਯਾਸ਼੍ਰਮੰ ਸਮਾਪਯ ਗ੍ਰਿਹੀ ਭਵੇਤ ਗ੍ਰਿਹੀ
ਭੂਤ੍ਵਾ ਵਨੀ ਭਵੇਤਨੀ ਭੂਤ੍ਵਾ ਪ੍ਰਵ੍ਰਜੇਤ ॥

ਮਨੁੱਸ਼ਾਂ ਨੂ ਉਚਿਤ ਹੈ ਕਿ ਬ੍ਰਹਮਚਰਯ ਆਸ਼੍ਰਮ ਨੂੰ ਪੂਰਾ ਕਰਕੇ ਗ੍ਰਿਹਸਥੀ ਬਨਨ, ਅਤੇ ਉਸਤੋਂ ਪਿੱਛੋਂ ਬਾਨਪ੍ਰਸਥੀ ਬਨਨ, ਫੇਰ ਸੰਨਿਆਸੀ ਹੋ ਜਾਨ, ਆਸ਼੍ਰਮਾਂ ਦਾ ਕ੍ਰਮ ਈਕਨ ਵਿਧਾਨ ਕੀਤਾ ਗਿਆ ਹੈ ॥

ਏਵੰਗ੍ਰਿਹਾਸ਼੍ਰਮੇ ਸਥਿਤ੍ਵਾ ਵਿਧਿਵਤਸਨਾਤਕੋ ਦ੍ਵਿਜਃ ।
ਵਨੇ ਵਸੇੱਤੁ ਨਿਯਤੋ ਯਥਾਵਦ੍ਵਿਜਿਤੇਂਦ੍ਰਿਯਃ ॥੧॥
ਗ੍ਰਿਹਸਥਸਤੁ ਯਦਾ ਪਸ਼ਯੇਦ੍ਵਲੀਪਲਿਤਮਾਤਮਨਃ ।
ਅਪਤ੍ਯਸਯੈਵ ਚਾਪਤ੍ਯੰ ਤਦਾਰਣ੍ਯੰ ਸਮਾਸ਼੍ਰਯੇਤ ॥੨॥
ਸੰਤ੍ਯਜ੍ਯ ਗ੍ਰਾਮ੍ਯਮਾਹਾਰੰ ਸਰਵੰ ਚੈਵ ਪਰਿੱਛਦਮ ।
ਪੁਤ੍ਰੇਸ਼ੁ ਭਾਰਯਾਂ ਨਿਃਖਿਪ੍ਯ ਬਨੰ ਗੱਛੇਤ ਸਹੈਵ ਵਾ॥੩॥
ਅਗਨਿਹੋਤ੍ਰੰ ਸਮਾਦਾਯ ਗ੍ਰਿਹ੍ਯੰ ਚਾਗਨਿਪਰਿੱਛਦਮ ।
ਗ੍ਰਾਮਾਦਰਣ੍ਯੰ ਨਿਃਸ੍ਰਿਤ੍ਯ ਨਿਵਸੇੱ ਨਿਯਤੇਂਦ੍ਰਿਯਃ॥੪॥
ਮੁਨ੍ਯੱਨੈਰ ਵਿਵਿਧੈਰਮੇਧ੍ਯੈਃ ਸ਼ਾਕਮੂਲਫਲੇਨ ਵਾ ।
ਏਤਾਨੇਵ ਮਹਾਯਜ੍ਞਾਂਨਿਰਵਪੇਦ੍ਵਿਧਿਪੂਰਵਕਮ ॥੫॥

ਮਨੁਸਮ੍ਰਿਤੀ ਅਧਯਾਯ ੬ । ਸ਼ਲੋਕ ੧–੨–੩–੪–੫ ॥

ਏਸ ਤਰਾਂ ਨਾਲ਼ 'ਸਨਾਤਕ' ਅਰਥਾਤ ਓਹ ਪੁਰੁਸ਼ ਜਿਸਨੇ ਬ੍ਰਹਮ-

ਚਰਯ ਆਸ਼੍ਰਮ ਪੂਰਾ ਕਰ ਲੀਤਾ ਹੋਵੇ, ਗ੍ਰਿਹਸਥ ਆਸ਼੍ਰਮ ਵਿਚ ਆਵੇ, ਅਰ ਦ੍ਵਿਜ ਅਰਥਾਤ ਬ੍ਰਾਹਮਣ ਖਛਤ੍ਰੀ ਅਤੇ ਵੈਸ਼ ਏਸਤਰ੍ਹਾਂ ਨਾਲ ਗ੍ਰਿਹਸਥ ਆਸ਼੍ਰਮ ਵਿੱਚ ਰਹਕੇ ਅਪਨੇ ਆਤਮਾ ਵਿੱਚ ਦ੍ਰਿੜ੍ਹ ਸੰਕਲਪ ਕਰਕੇ ਅਰ ਇੰਦ੍ਰੀਆਂ ਨੂੰ ਯਥਾਵਤ ਜਿੱਤਕੇ ਬਨ ਵਿੱਚ ਜਾਕੇ ਰਹਨ ॥ ੧ ॥ ਪਰੰਤੂ ਜਦ ਗ੍ਰਿਹਸਥੀ ਦੇ ਸਿਰ ਦੇ ਵਾਲ ਚਿੱਟੇ ਅਰ ਸ਼ਰੀਰ ਦੀ ਖਲੜੀ ਢਿੱਲੀ ਪੈ ਜਾਵੇ ਅਤੇ ਪੁੱਤ੍ਰ ਦੇ ਘਰ ਸੰਤਾਨ ਭੀ ਹੋਗਈ ਹੋਵੇ ਤਦ ਬਨ ਵਿੱਚ ਜਾਕੇ ਵੱਸੇ ॥ ੨ ॥ ਪਿੰਡ ਦੀਆਂ ਸਾਰੀਆਂ ਖਾਨਦੀਆਂ ਚੀਜ਼ਾਂ ਅਤੇ ਕਪੜੇ ਆਦੀ ਸਭ ਚੰਗੇ ਚੰਗੇ ਪਦਾਰਥਾਂ ਨੂੰ ਛਡਕੇ ਬੱਚਿਆਂ ਦੇ ਕੋਲ ਇਸਤ੍ਰੀ ਨੂੰ ਰੱਖਕੇ ਯਾ ਅਪਨੇ ਨਾਲ ਲੈਕੇ ਬਨ ਵਿੱਚ ਜਾਕੇ ਰਹੇ ॥ ੩ ॥ ਹੋਮ ਕਰਨ ਦੀ ਸਾਰੀ ਸਮੱਗ੍ਰੀ ਅਤੇ ਭਾਂਡੇ ਨਾਲ ਲੈਕੇ ਪਿੰਡ ਤੋਂ ਬਾਹਰ ਜਾਕੇ ਇੰਦ੍ਰੀਆਂ ਨੂੰ ਜਿੱਤਦਾ ਹੋਇਆ ਬਨ ਵਿੱਚ ਜਾਕੇ ਵੱਸੇ ॥ ੪ ॥ ਨਾਨਾ ਪ੍ਰਕਾਰ ਦੇ ਸੁਆਂਕ ਆਦੀ ਅੰਨ ਚੰਗੇ ਚੰਗੇ ਸਾਗ, ਮੂਲ, ਫਲ, ਕੰਦ ਆਦੀ ਨਾਲ ਜਿਹੜੇ ਪਹਲੋਂ ਕਹ ਚੁਕੇ ਹਾਂ ਉਨ੍ਹਾਂ ਪੰਜਾਂ ਵਡੇ ਯੱਗਾਂ ਨੂੰ ਕਰੇ ਅਰ ਉੱਸੇ ਨਾਲ ਅਤਿਥੀ ਦੀ ਸੇਵਾ ਅਤੇ ਆਪ ਭੀ ਨਿਰਵਾਹ ਕਰੇ ॥ ੫ ॥

**ਸ੍ਵਾਧ੍ਯਾਯੇ ਨਿਤ੍ਯਯੁਕਤਃ ਸ੍ਯਾਤਦਾਂਤੋ ਮੈਤ੍ਰਃ ਸਮਾਹਿਤਃ**
**ਦਾਤਾ ਨਿਤ੍ਯਮਨਾਦਾਤਾ ਸਰਵਭੂਤਾਨੁਕੰਪਕਃ ॥੧॥**
**ਅਪ੍ਰਯਤਨਃ ਸੁਖਾਰਥੇਸ਼ੁ ਬ੍ਰਹਮਚਾਰੀ ਧਰਾਸ਼੍ਯਃ ।**
**ਸ਼ਰਣੇਸ਼੍ਵਮਮਸ਼੍ਚੈਵ ਬ੍ਰਿਖਛਮੂਲਨਿਕੇਤਨਃ ॥ ੨ ॥**

ਮਨੁਸਮ੍ਰਿਤੀ ਅਧ੍ਯਾਯ ੬ । ਸ਼ਲੋਕ ੮ । ੨੬ ॥

'ਸ੍ਵਾਧ੍ਯਾਯ' ਅਰਥਾਤ ਪੜ੍ਹਨ ਪੜ੍ਹਾਨ ਵਿੱਚ ਸਦਾ ਲੱਗਾ ਰਹੇ, ਅਪਨੇ ਆਤਮਾ ਨੂੰ ਵਸ਼ ਵਿੱਚ ਰੱਖੇ, ਅਰ ਸਭਦਾ ਮਿੱਤ੍ਰ, ਇੰਦ੍ਰੀਆਂ ਨੂੰ ਦਮਨ ਕਰਨ ਦਾ ਸੁਭਾਵ ਰੱਖਨ ਵਾਲ਼ਾ, ਵਿਦ੍ਯਾ ਆਦੀ ਦਾਨ ਦੇਨ ਵਾਲਾ, ਅਤੇ ਸਭ ਤੇ ਦਯਾ ਕਰਨ ਵਾਲਾ, ਕਿਸੇ ਕੋਲੋਂ ਕੁਝਭੀ ਪਦਾਰਥ ਨ ਲਵੇ, ਅਰ ਸਦਾ ਅਜੇਹਾ ਹੀ ਵਰਤਾਰਾ ਰੱਖੇ ॥ ੧ ॥ ਸ਼ਰੀਰ ਦੇ ਲਈ ਮਰਯਾਦਾ ਤੋਂ ਵਧੀਕ ਯਤਨ ਨਾ ਕਰੇ ਕਿੰਤੂ ਬ੍ਰਹਮਚਾਰੀ ਬਨਕੇ ਰਹੇ ਅਰਥਾਤ ਅਪਨੀ ਇਸਤ੍ਰੀ ਕੋਲ ਭੀ ਹੋਵੇ ਤਾਂ ਭੀ ਓਹਦੇ ਨਾਲ ਵਿਸ਼ੇ ਦਾ ਕੰਮ ਕੁਝ ਭੀ ਨ ਕਰੇ, ਜ਼ਮੀਨ ਉੱਤੇ ਸਵੇਂ, ਅਪਨੇ ਕੋਲ ਰਹਨ ਵਾਲਿਆਂ ਵਿੱਚ ਯਾ ਅਪਨੀਆਂ ਚੀਜ਼ਾਂ ਵਿੱਚ ਮਮਤਾ ਨਾ ਕਰੇ, ਰੁੱਖ ਦੀ ਜੜ੍ਹ ਪਾਸ ਰਹੇ ॥ ੨ ॥

**ਤਪਃ ਸ਼੍ਰੱਧੇ ਯੇ ਹਯੁਪਵਸੰਤਯਰਣਯੇ ਸ਼ਾਂਤਾ ਵਿਦ੍ਵਾਂਸੋ ਭੈਖਛਚਰਯਾਂ ਚਰੰਤਃ। ਸੂਰਯਦ੍ਵਾਰੇਣ ਤੇ ਵਿਰਜਾਃ ਪ੍ਰਯਾਂਤਿ ਯਤ੍ਰਾਮ੍ਰਿਤਃ ਸ ਪੁਰੁਸ਼ੋ ਹਯਵਯਯਾਤਮਾ॥**

ਮੁੰਡਕ ਉਪਨਿਸ਼ਦ। ਖੰ੦ ੨। ਮੰਤ੍ਰ ੧੧॥

ਜਿਹੜੇ ਸ਼ਾਂਤ ਸੁਭਾਉ ਵਿਦਵਾਨ ਲੋਗ ਬਨ ਵਿੱਚ ਤਪ, ਧਰਮ ਦਾ ਅਨੁਸ਼ਠਾਨ ਅਤੇ ਸਬ ਵਿੱਚ ਸ਼੍ਰਧਾ ਰਖਦੇ ਹੋਏ ਅਤੇ ਜੋ ਥੋੜ੍ਹਾ ਭਿਖਛਾ (ਖਾਨ ਦੀ ਚੀਜ਼) ਦੇ ਜਾਵੇ ਉਸ ਨਾਲ ਨਿਰਵਾਹ ਕਰਦੇ ਹੋਏ ਜੰਗਲ ਵਿਚ ਵਸਦੇ ਹਨ, ਓਹ ਨਾਸ਼ ਤੋਂ ਰਹਿਤ ਸਰਵਵਯਾਪੀ, ਹਾਨੀ ਲਾਭ ਤੋਂ ਰਹਿਤ ਪਰਮੇਸ਼੍ਵਰ ਨੂੰ ਨਿਰਮਲ ਹੋਕੇ ਪ੍ਰਾਣ ਦੁਆਰ ਨਾਲ ਪ੍ਰਾਪਤ ਹੋਕੇ ਆਨੰਦਿਤ ਹੋਜਾਂਦੇ ਹਨ।

**ਅਭਯਾਦਧਾਮਿ ਸਮਿਧਮਗਨੇ ਵ੍ਰਤਪਤੇ ਤ੍ਵਯਿ। ਵ੍ਰਤੰਚ ਸ਼੍ਰੱਧਾਂ ਚੋਪੈਮੀਂਧੇ ਤ੍ਵਾ ਦੀਖਛਿਤੋ ਅਹਮ॥**

ਯਜੁਰਵੇਦ ਅਧਯਾਯ ੨੦। ਮੰਤ੍ਰ ੨੪॥

ਬਾਨਪ੍ਰਸਥੀ ਨੂੰ ਉਚਿਤ ਹੈ ਕਿ ਇਹ ਇਛਿਆਂ ਕਰਕੇ ਕਿ ਮੈਂ ਅੱਗ ਵਿੱਚ ਹੋਮ ਕਰਕੇ ਅਤੇ * ਦੀਖਛਾ ਪਾਕੇ ਬ੍ਰਤ ਅਰਥਾਤ ਸੱਚ ਉੱਤੇ ਚੱਲਾਂ, ਅਤੇ ਸ਼੍ਰਧਾ ਨੂੰ ਪ੍ਰਾਪਤ ਹੋਵਾਂ, ਬਾਨਪ੍ਰਸਥ ਕਰੇ, ਕਈ ਤਰਾਂ ਦੀ ਤਪਸਯਾ, ਸਤਸੰਗ, ਯੋਗਾਭਯਾਸ ਅਰ ਸੱਚੇ ਵਿਚਾਰ ਕਰਕੇ ਗਿਆਨ ਅਤੇ ਪਵਿਤ੍ਰਤਾ ਪ੍ਰਾਪਤ ਕਰੇ, ਏਸ ਤੋਂ ਪਿਛੋਂ ਜਦ ਸੰਨਯਾਸ ਲੈਨ ਦੀ ਇਛਿਆ ਹੋਵੇ ਤਦ ਇਸਤ੍ਰੀ ਨੂੰ ਬੱਚਿਆਂ ਦੇ ਪਾਸ ਭੇਜ ਦੇਵੇ ਅਤੇ ਫੇਰ ਸੰਨਯਾਸ ਲਵੇ॥

ਇਤਿ ਸੰਖਛੇਪੇਣ ਬਾਨਪ੍ਰਸਥ ਵਿਧਿਃ।

## ਇਹ ਸੰਖਛੇਪ ਨਾਲ ਬਾਨਪ੍ਰਸਥਦੀ ਵਿਧੀ ਲਿਖੀਗਈ॥

# ਸੰਨਯਾਸ ਦੀ ਵਿਧੀ।

**ਬਨੇਸ਼ੁ ਚ ਵਿਹ੍ਰਿਤਯੈਵੰ ਤ੍ਰਿਤੀਯੰ ਭਾਗਮਾਯੁਸ਼ਃ। ਚਤੁਰਥਮਾਯੁਸ਼ੋ ਭਾਗੰ ਤਯਕਤ੍ਵਾ ਸੰਗਾਨ ਪਰਿਬ੍ਰਜੇਤ।**

ਮਨੁਸਮ੍ਰਿਤੀ ਅਧਯਾਯ ੬। ਸ਼ਲੋਕ ੩੩॥

---

*(ਦੀਖਛਾ) ਸਨਦ ਦਾ ਨਾਉਂ ਹੈ, ਪਹਲੇ ਜ਼ਮਾਨੇ ਵਿਚ ਕਿਸੇ ਆਸ਼੍ਰਮ ਵਿਚ ਪ੍ਰਵੇਸ਼ ਹੋਨਦੀ ਯੋਗਯਤਾ ਦੀ ਪਰੀਖਛਾ ਕਰਕੇ ਦੀਖਛਾ ਦਿਤ੍ਤੀ ਜਾਂਦੀਸੀ।

ਏਸ ਤਰਾਂ ਨਾਲ ਬਨ ਵਿਚ ਉਮਰ ਦਾ ਤੀਜਾ ਹਿੱਸਾ ਅਰਥਾਤ ਪੰਜਾਹਵੇਂ ਵਰ੍ਹੇ ਥੀਂ ਪੰਝੱਤ੍ਰਵੇਂ ਵਰ੍ਹੇ ਤਕ ਬਾਨਪ੍ਰਸਥੀ ਰਹਕੇ ਉਮਰ ਦੇ ਚੌਥੇ ਭਾਗ ਵਿਚ ਸੰਗ ਨੂੰ ਛੱਡਕੇ ਪਰੀਬ੍ਰਾਟ ਅਰਥਾਤ ਸੰਨਯਾਸੀ ਹੋ ਜਾਵੇ॥

(ਪ੍ਰਸ਼ਨ) ਜੇ ਕੋਈ ਗ੍ਰਿਹਸਥ ਆਸ਼੍ਰਮ ਅਤੇ ਬਾਨਪ੍ਰਸਥ ਆਸ਼੍ਰਮ ਨ ਕਰਕੇ ਸੰਨਯਾਸ ਆਸ਼੍ਰਮ ਕਰ ਲਵੇ ਤਾਂ ਉਸਨੂੰ ਪਾਪ ਹੁੰਦਾ ਹੈ, ਯਾ ਨਹੀਂ ?

(ਉੱਤਰ) ਹੁੰਦਾ ਹੈ ਪਰ ਨਹੀਂ ਭੀ ਹੁੰਦਾ॥

(ਪ੍ਰਸ਼ਨ) ਇਹ ਦੋ ਪ੍ਰਕਾਰ ਦੀ ਗੱਲ ਕਿਉਂ ਕਹਿੰਦੇ ਹੋ ?

(ਉੱਤਰ) ਦੋ ਪ੍ਰਕਾਰ ਦੀ ਨਹੀਂ ਕਿਉਂ ਕਿ ਜੇਹੜਾ ਬਾਲ ਅਵਸਥਾ ਵਿਚ ਵੈਰਾਗੀ ਹੋਕੇ ਫੇਰ ਵਿਸ਼ਯਾਂ ਵਿਚ ਫਸੇ ਤਾਂ ਓਹ ਮਹਾਪਾਪੀ ਅਤੇ ਜੇਹੜਾ ਨ ਫਸੇ ਓਹ ਮਹਾਪੁੰਨਆਤਮਾ ਸਤਪੁਰੁਸ਼ ਹੈ॥

**ਯਦਹਰੇਵ ਵਿਰਜੇੱਤਦਹਰੇਵ ਪ੍ਰਬ੍ਰਜੇਤਬਨਾਦ੍ਵਾਗ੍ਰਿਹਾਦ੍ਵਾ ਬ੍ਰਹਮਚਰਯਾਵੇਦ ਪ੍ਰਬ੍ਰਜੇਤ॥** ਜਾਵਾਲੋਪਨਿਸ਼ਦ ਅਧਯਾਯ ੪॥

ਇਹ ਬ੍ਰਾਹਮਣ ਗ੍ਰੰਥ ਦਾ ਵਚਨ ਹੈ, ਜਿਸ ਦਿਨ ਵੈਰਾਗ ਹੋ ਜਾਵੇ ਉਸੇ ਦਿਨ ਗ੍ਰਿਹਸਥ ਯਾ ਬਾਨਪ੍ਰਸਥ ਆਸ਼੍ਰਮ ਥੀਂ ਸੰਨਯਾਸ ਗ੍ਰਹਣਕਰ ਲਵੇ॥

ਸੰਨਯਾਸ ਦੀ ਵਿਧੀ ਕ੍ਰਮ ਨਾਲ ਪਹਲੇ ਲਿਖ ਦਿੱਤੀ ਹੈ। ਹੁਨ ਐਥੇ ਵਿਕਲਪ ਲਿਖਦੇ ਹਾਂ, ਅਰਥਾਤ ਬਾਨਪ੍ਰਸਥ ਆਸ਼੍ਰਮ ਤੋਂ ਸੰਨਯਾਸ ਲੈ ਲਵੇ ਯਾ ਗ੍ਰਿਹਸਥ ਆਸ਼੍ਰਮ ਤੋਂ ਹੀ, ਅਰ ਤੀਜਾ ਪਖਸ਼ ਇਹ ਹੈ ਕਿ ਜੇਹੜਾ ਪੂਰਾ ਵਿਦਵਾਨ ਜਿਤੇਂਦ੍ਰੀ ਵਿਸ਼ਯ ਭੋਗ ਦੀ ਕਾਮਨਾ ਤੋਂ ਰਹਿਤ ਪਰਉਪਕਾਰ ਕਰਨ ਦੀ ਇੱਛਿਆ ਰਖਦਾ ਹੋਵੇ ਓਹ ਬ੍ਰਹਮਚਰਯ ਆਸ਼੍ਰਮ ਹੀ ਤੋਂ ਸੰਨਯਾਸ ਲੈ ਲਵੇ, ਅਰ ਵੇਦਾਂ ਵਿਚ "ਯਤਯਃ ਬ੍ਰਾਹਮਣਸਯ ਵਿਜਾਨਤ." ਇਨਾਂ ਪਦਾਂ ਕਰਕੇ ਸੰਨਯਾਸ ਦੀ ਆਗਿਆ ਪਾਈ ਜਾਂਦੀ ਹੈ॥

**ਨਾਵਿਰਤੋ ਦੁਸ਼ਚਰਿਤੱਨਾਸ਼ਾਂਤੋ ਨਾਸਮਾਹਿਤਃ।**
**ਨਾਸ਼ਾਂਤਮਾਨਸੋ ਵਾਪਿ ਪ੍ਰਜ੍ਞਾਨੇਨੈਨਮਾਪਨੁਯਾਤ॥**

ਕਠਉਪਨਿਸ਼ਦ ਬਲੀ ੨।ਮੰਤ੍ਰ੨੩।

ਜਿਸ ਨੇ ਦੁਰਾਚਾਰ ਨਹੀਂ ਛਡਿਆ, ਜਿਸਨੂੰ ਸ਼ਾਂਤੀ ਨਹੀਂ, ਜਿਸਦਾ ਆਤਮਾ ਯੋਗ ਵਿਚ ਨਹੀਂ ਲਗਦਾ, ਅਰ ਜਿਸਦਾ ਮਨ ਸ਼ਾਂਤ ਨਹੀਂ ਹੈ, ਓਹ ਸਨਯਾਸ ਲੈਕੇ ਭੀ ਵਿਗਯਾਨ ਨਾਲ ਪਰਮੇਸ਼੍ਵਰ ਨੂੰ ਪ੍ਰਾਪਤ ਨਹੀਂ ਹੁੰਦਾ, ਏਸ ਲਈ :—

**ਯੱਛੇਦਵਾਙਮਨਸੀ ਪ੍ਰਾਜ੍ਞਸਤਦਜੱਛੇਦ ਜ੍ਞਾਨ ਆ-**

ਤਮਨਿ । ਜਞਾਨਮਾਤਮਨਿਮਹਤਿ ਨਿਯੱਛੇੱਤਦਯੱਛੇ-
ਤਸ਼ਾਂਤ ਆਤਮਨਿ ॥ ਕਠਃ ਬਲੀ ੩। ਮੰਤ੍ਰ ੧੩॥

ਬੁਧਵਾਨ ਸੰਨਯਾਸੀ ਬਾਣੀ ਅਤੇ ਮਨ ਨੂੰ ਅਧਰਮ ਥੀਂ ਰੋਕ ਕੇ ਉਨਾਂ ਨੂੰ ਵਿਗਯਾਨ ਅਰ ਆਤਮਾ ਦੇ ਗਯਾਨ ਵਿਚ ਲਗਾਵੇ ਅਤੇ ਉਸ ਵਿਗਯਾਨ ਅਤੇ ਅਪਨੇ ਆਤਮਾ ਨੂੰ ਪਰਮੇਸ਼ੂਰ ਵਿਚ ਲਗਾਵੇ, ਅਰ ਉਸ ਵਿਗਯਾਨ ਨੂੰ ਸ਼ਾਂਤ ਸਰੂਪ ਆਤਮਾ ਵਿਚ ਸਥਿਰ ਕਰੇ ॥

ਪਰੀਖਛਯ ਲੋਕਾਨ ਕਰਮਚਿਤਾਨ ਬ੍ਰਾਹਮਣੋ ਨਿਰਵੇਦ ਮਾਯਾਨਨਾਸਤਯਕ੍ਰਿਤਃ ਕ੍ਰਿਤੇਮ। ਤਦ੍ਵਿਗਯਾਨਾਰਥੰ ਸ ਗੁਰੂਮੇਵਾਭਿਗੱਛੇਤ ਸਮਿਤਪਾਣਿਃ ਸ਼੍ਰੋਤ੍ਰਿਯੰ ਬ੍ਰਹਮ-ਨਿਸ਼ਠਮ ॥ ਮੁੰਡਕਉਪਨਿਸ਼ਦ। ਖੰਡ ੨। ਮੰਤ੍ਰ ੧੨॥

ਇਹ ਵੇਖਕੇ ਕਿ ਸਾਰੇ ਸੰਸਾਰ ਦੇ ਭੋਗ ਕ੍ਰਮ ਕਰਕੇ ਕੱਠੇ ਹੁੰਦੇ ਹਨ, ਬ੍ਰਾਹਮਣ ਅਰਥਾਤ ਸੰਨਯਾਸੀ ਵੈਰਾਗ ਨੂੰ ਪ੍ਰਾਪਤ ਹੋਵੇ, ਕਿਉਂਕਿ ਅਕ੍ਰਿਤ ਅਰਥਾਤ ਨ ਕੀਤਾ ਹੋਇਆ ਪਰਮੇਸ਼ੂਰ, ਕ੍ਰਿਤ ਅਰਥਾਤ ਨਿਰੇ ਕਰਮ ਕਰਕੇ ਪ੍ਰਾਪਤ ਨਹੀਂ ਹੁੰਦਾ, ਇਸ ਵਾਸਤੇ ਅਰਪਣ ਦੇ ਅਰਥ ਕੁਝ ਹੱਥ ਵਿਚ ਲੈਕੇ ਵੇਦਵਿਤ ਅਰ ਪਰਮੇਸ਼ੂਰ ਨੂੰ ਜਾਨਣੇ ਵਾਲੇ ਗੁਰੂ ਦੇ ਪਾਸ ਵਿਗਯਾਨ ਦੇ ਵਾਸਤੇ ਜਾਵੇ, ਜਾਕੇ ਸਭ ਸੰਸ਼ਿਆਂ ਦੀ ਨਿਵਿਰਤੀ ਕਰੇ, ਪਰੰਤੂ ਸਦਾ ਇਨਾਂ ਦਾ ਸੰਗ ਛੱਡ ਦੇਵੇ। ਜਿਨਾਂ ਦੇ ਵਿਸ਼ੇ ਹੇਠਾਂ ਲਿਖਿਆ ਜਾਂਦਾ ਹੈ :—

ਅਵਿਦਯਾਯਾਮੰਤਰੇ ਵਰਤਮਾਨਾਃਸ੍ਵਯੰ ਧੀਰਾਃਪੰਡਿ-ਤੱਮਨਯਮਾਨਾਃ। ਜੰਘਨਯਮਾਨਾਃ ਪਰਿਯੰਤਿ ਮੂਢਾਂ ਅੰਧੇ ਨੈਵ ਨੀਯਮਾਨਾ ਯਥਾਂਧਾਃ ॥ ੧ ॥

ਅਵਿਦਯਾਯਾਂ ਬਹੁਧਾ ਵਰਤਮਾਨਾ ਵਯੰ ਕ੍ਰਿਤਾਰਥਾ ਇਤਯਭਿਮਨਯੰਤਿਬਾਲਾਃ। ਯਤਕਰਮਿਣੋਨ ਪ੍ਰਵੇਦਯੰ-ਤਿਰਾਗਾਤ ਤੇਨਾਤੁਰਾਃਖ਼ੀਣਲੋਕਾਸ਼ਚਯਵੰਤੇ ॥ ੨ ॥

ਮੁੰਡਕਉਪਨਿਸ਼ਦ। ਖੰਡ ੨। ਮੰਤ੍ਰ ੮-੯ ॥

ਜੇਹੜੇ ਅਵਿਦਯਾ ਦੇ ਅੰਦਰ ਖੇਡ ਰਹੇ ਹਨ ਅਰ ਅਪਨੇ ਆਪ ਨੂੰ ਧੀਰ ਅਤੇ ਪੰਡਿਤ ਮੰਨਦੇ ਹਨ ਓਹ ਨੀਚ ਗਤੀ ਨੂੰ ਜਾਨ ਜੋਗੇ ਮੂੜ੍ਹ ਏਸ ਤਰਾਂ ਨਾਲ ਦੁਖ ਪਾਉਂਦੇ ਹਨ ਜੀਕਨ ਅੰਨ੍ਹੇ ਦੇ ਪਿਛੇ ਚਲਕੇ ਅੰਨ੍ਹੇ ਦੁਰਦਸ਼ਾ ਨੂੰ ਪ੍ਰਾਪਤ ਹੁੰਦੇ ਹਨ, ਜੇਹੜੇ ਅਵਿਦਯਾ ਵਿੱਚ ਫਸੇ ਹੋਏ ਬਾਲਬੁਧ ਵਾਲੇ ਇਹ ਸਮਝਦੇ ਹਨ ਕਿ ਅਸੀਂ ਸਭਨਾਂ ਗੱਲਾਂ ਤੋਂ ਕ੍ਰਿਤਾਰਥ ਹਾਂ, ਜਿਸ ਨੂੰ ਨਿਰੇ ਕਰਮਕਾਂਡੀ ਲੋਗ ਸੰਸਾਰ ਦੇ ਮੋਹ ਵਿਚ ਫਸੇ ਹੋਏ ਗਿਆਨ ਨਹੀਂ ਪਾਉਂਦੇ ਨਾ ਦੂਜੇ ਨੂੰ ਦੇ ਸਕਦੇ ਹਨ, ਓਹ ਆਤੁਰ ਹੋਕੇ ਜਨਮ ਮਰਨ ਰੂਪੀ ਦੁਖ ਵਿਚ ਡਿੱਗੇ ਰਹਿੰਦੇ ਹਨ, ਏਸ ਕਰਕੇ :—

**ਵੇਦਾਂਤ ਵਿਜਵਾਨ ਸੁਨਿਸ਼ਚਿਤਾਰਥਾਃ ਸੰਨਯਾਸਯੋਗਾ- ਦਯਤਯਃਸ਼ੁੱਧਸਤ੍ਵਾਃ । ਤੇ ਬ੍ਰਹਮਲੋਕੇਸ਼ੁ ਪਰਾਂਤਕਾਲੇ ਪਰਾਮ੍ਰਿਤਾਃ ਪਰਿਮੁਚਯੰਤਿ ਸਰਵੇ ॥** ਮੁੰਡਕ॰ ਖੰਡ ੨। ਮੰਤ੍ਰ ੬॥

ਜੇਹੜਾ ਵੇਦਾਂਤ ਅਰਥਾਤ ਪਰਮੇਸ਼੍ਵਰ ਦੇ ਕਹੇ ਹੋਏ ਵੇਦਮੰਤ੍ਰਾਂ ਦੇ ਅਰਥ ਦੇ ਜਾਨਨੇ ਅਤੇ ਸਦਾਚਾਰ ਵਿਚ ਨਿਸ਼ਚੇ ਦੇ ਨਾਲ ਸਥਿਰ ਰਹਨ ਵਾਲੇ ਸੰਨਯਾਸ ਯੋਗ ਨਾਲ ਸ਼ੁੱਧ ਅੰਤਹਕਰਣ ਸਨਯਾਸੀ ਹੁੰਦੇ ਹਨ ਓਹ ਪਰਮੇਸ਼੍ਵਰ ਵਿਚ ਮੁਕਤੀ ਸੁਖ ਨੂੰ ਪ੍ਰਾਪਤ ਹੋਕੇ ਅਰ ਉਸ ਨੂੰ ਭੋਗਕੇ ਫੇਰ ਜਦ ਮੁਕਤੀ ਸੁਖਦੀ ਅਵਧੀ ਪੂਰੀ ਹੋ ਜਾਂਦੀ ਹੈ ਤਦ ਉਥੋਂ ਛੁਟਕੇ ਸੰਸਾਰ ਵਿੱਚ ਆਉਂਦੇ ਹਨ, ਮੁਕਤੀ ਦੇ ਬਗੈਰ ਦੁਖ ਦਾ ਨਾਸ਼ ਨਹੀਂ ਹੁੰਦਾ, ਕਿਉਂਜੋ :—

**ਨ ਵੈ ਸਸ਼ਰੀਰਸਯ ਸਤਃ ਪ੍ਰਿਯਾਪ੍ਰਿਯਯੋਰਪਹਤਿਸਤ੍ਯ ਸ਼ਰੀਰੰ ਵਾਵਸੰਤੰ ਨ ਪ੍ਰਿਯਾਪ੍ਰਿ ਸਪ੍ਰਿਸ਼ਤਃ ॥**

ਛਾਂਦੋਗਯਉਪਨਿਸ਼ਦ। ਪ੍ਰਪਾਠਕ ੮। ਖੰਡ੧੨॥

ਜੇਹੜਾ ਦੇਹਧਾਰੀ ਹੈ ਓਹ ਸੁਖਦੁਖ ਦੀ ਪ੍ਰਾਪਤੀ ਤੋਂ ਵਖਰਾ ਕਦੇ ਨਹੀਂ ਰਹ ਸਕਦਾ, ਅਰ ਜੇਹੜਾ ਸ਼ਰੀਰ ਰਹਿਤ ਜੀਵਆਤਮਾ ਮੁਕਤੀ ਵਿੱਚ ਸਰਵ ਵਿਆਪਕ ਪਰਮੇਸ਼੍ਵਰ ਦੇ ਨਾਲ ਸ਼ੁਧ ਹੋਕੇ ਰਹਿੰਦਾ ਹੈ ਤਦ ਉਸ ਨੂੰ ਸੰਸਾਰ ਦਾ ਸੁਖ ਦੁਖ ਨਹੀਂ ਪ੍ਰਾਪਤ ਹੁੰਦਾ ਏਸ ਲਈ —

**ਪੁਤ੍ਰੈਸ਼ਣਾਯਾਸ਼ਚ ਵਿੱਤੈਸ਼ਣਾਯਾਸ਼ਚ ਲੋਕੈਸ਼ਣਾਯਾਸ਼ਚ ਵਯੁੱਥਾਯਾਥ ਭਿਖਛਾਚਰਯੰ ਚਰੰਤਿ ॥**

ਸ਼ਤਪਥ ਕਾਂਡ ੧੪। ਪ੍ਰਪਾ॰ ੫। ਬ੍ਰਾ॰੨। ਕਾਂਡਿਕਾ੧॥

ਸੰਸਾਰ ਵਿਚ ਮਾਨ ਯਾ ਲਾਭ, ਧਨ ਕਰਕੇ ਭੋਗ ਯਾ ਮਾਨ ਅਰ ਬਰਿਆਂ ਆਦਿਕ ਦੇ ਮੋਹਥੀਂ ਹਟਕੇ ਸੰਨਯਾਸੀ ਲੋਗ ਭਿਖਛੂ ਹੋਕੇ ਰਾਤ ਦਿਨ ਮੁਕਤੀ ਦੇ ਸਾਧਨਾਂ ਵਿਚ ਲਗੇ ਰਹਿੰਦੇ ਹਨ॥

ਪ੍ਰਜਾਪਤਯਾਂ ਨਿਰੂਪਯੇਸ਼ਟਿੰ ਤਸਯਾਂ ਸਰਵਵੇਦਸਹੁਤ੍ਵਾ ਬ੍ਰਾਹਮਣਃ ਪ੍ਰਵ੍ਰਜੇਤ॥੧॥ ਯਜੁਰਵੇਦ ਬ੍ਰਾਹਮਣ॥

ਪ੍ਰਜਾਪਤਯਾਂਨਿਰੂਪਯੇਸ਼ਟਿੰ ਸਰਵਵੇਦਸਦਖਛਿਣਾਮ।
ਆਤਮਨਯਗ੍ਨੀ ਸਮਾਰੋਪਯਬ੍ਰਾਹਮਣਃਪ੍ਰਬ੍ਰਜੇਦਗ੍ਰਿਹਾਤ੍ਰ
ਯੋ ਦਤ੍ਵਾ ਸਰਵਭੂਤੇਭਯਃ ਪ੍ਰਬ੍ਰਜਤਯਭਯੰ ਗ੍ਰਿਹਾਤ।
ਤਸਯ ਤੇਜੋਮਯਾਲੋਕਾ ਭਵੰਤਿ ਬ੍ਰਹਮਵਾਦਿਨਃ॥੩॥

ਮਨੁਸਮ੍ਰਿਤੀ ਅਧਯਾਯ ੬। ਮੰਤ੍ਰ ੩੮—੩੯॥

ਪ੍ਰਜਾਪਤੀ ਅਰਥਾਤ ਪਰਮੇਸ਼ੁਰਦੀ ਪ੍ਰਾਪਤੀਦੇ ਅਰਥ ਇਸ਼ਟੀਅਰਥਾਤ ਯੱਗ ਕਰਕੇ ਉਸ ਵਿਚ ਜੰਞੂ ਚੋਟੀ ਆਦੀ ਨਿਸ਼ਾਨਾਂ ਨੂੰ ਛਡਕੇ ਆਹਵਨੀਯ ਆਦੀ ਪੰਜ ਪ੍ਰਕਾਰ ਦੀ ਅੱਗ ਦੀ ਜਗਾ ਪ੍ਰਾਣ, ਅਪਾਨ, ਵ੍ਯਾਨ, ਉਦਾਨ, ਅਰ ਸਮਾਨ ਇਨਾਂ ਪੰਜਾਂ ਪ੍ਰਾਣਾਂ ਵਿੱਚ ਆਰੋਪਨ ਕਰਕੇ ਬ੍ਰਾਹਮਣ, ਪਰਮੇਸ਼ੁਰ ਨੂੰ ਜਾਨਣੇ ਵਾਲਾ ਘਰ ਥੀਂ ਨਿਕਲਕੇ ਸੰਨਯਾਸੀ ਹੋ ਜਾਵੇ, ਜੇਹੜਾ ਸਭ (ਭੂਤ) ਪ੍ਰਾਣੀ ਮਾਤ੍ਰ ਨੂੰ ਅਭੈ ਦਾਨ ਦੇਕੇ ਘਰ ਤੋਂ ਨਿਕਲ ਕੇ ਸੰਨਯਾਸੀ ਹੁੰਦਾ ਹੈ, ਉਸ ਬ੍ਰਹਮਵਾਦੀ ਅਰਥਾਤ ਪਰਮੇਸ਼ੁਰ ਦੇ ਪ੍ਰਕਾਸ਼ ਕੀਤੇ ਹੋਏ ਵੇਦਾਂ ਦੇ ਅਨੁਕੂਲ ਧਰਮ ਆਦੀ ਵਿਦਯਾ ਦਾ ਉਪਦੇਸ਼ ਕਰਨ ਵਾਲੇ ਸੰਨਯਾਸੀਦੇਲਈ ਪ੍ਰਕਾਸ਼ਮਯ ਅਰਥਾਤ ਮੁਕਤੀ ਦਾ ਆਨੰਦਸਰੂਪ ਲੋਕ ਪ੍ਰਾਪਤ ਹੁੰਦਾ ਹੈ॥

(ਪ੍ਰਸ਼ਨ) ਸੰਨਯਾਸੀਆਂ ਦਾ ਕੀ ਧਰਮ ਹੈ?

(ਉੱਤਰ) ਧਰਮ ਤਾਂ ਪਖਛਪਾਤ ਰਹਿਤ ਨਿਆਇ ਦਾ ਆਚਾਰਣ ਕਰਨਾ, ਸਤ ਦਾ ਗ੍ਰਹਣ ਕਰਨਾ, ਅਸਤਯ ਦਾ ਤਿਆਗਣਾ, ਵੇਦ ਵਿਚ ਵਰਣਨ ਕੀਤੇ ਹੋਏ ਪਰਮੇਸ਼ੁਰ ਦੀ ਆਗਿਆ ਦਾ ਪਾਲਣਾ, ਪਰਉਪਕਾਰ, ਸਤ ਭਾਸ਼ਣ ਆਦੀ ਲਖਛਣ ਸੱਭੇ ਆਸ਼੍ਰਮਾਂ ਵਾਲਿਆਂਦਾ ਅਰਥਾਤ ਸਭ ਮਨੁੱਸ਼ਮਾਤ੍ਰ ਦਾ ਇਕ ਹੀ ਹੈ, ਪਰੰਤੂ ਸੰਨਯਾਸੀ ਦੇ ਵਿਸ਼ੇਸ਼ ਧਰਮ ਇਹ ਹਨ ਕਿ:—

ਦ੍ਰਿਸ਼ਟਿਪੂਤੰ ਨਯਸੇਤਪਾਦੰ ਵਸਤ੍ਰਪੂਤੰ ਜਲੰ ਪਿਵੇਤ।
ਸਤਯਪੂਤਾਂ ਵਦੇਤਵਾਚੰ ਮਨਃ ਪੂਤੰ ਸਮਾਚਰੇਤ॥੧॥
ਕ੍ਰੁੱਧਯੰਤੰ ਨ ਪ੍ਰਤਿਕ੍ਰੁਧਯੇਦਾਕ੍ਰੁਸ਼ਟਃ ਕੁਸ਼ਲੰ ਵਦੇਤ।

ਸੱਪਤਦ੍ਵਾਰਾਵਕੀਰਣਾਂ ਚ ਨ ਵਾਚਮਨ੍ਰਿਤਾਂ ਵਦੇਤ ॥ ੨ ॥
ਅਧਜਾਤਮਰਤਿਰਾਸੀਨੋ ਨਿਰਪੇਖਛੋ ਨਿਰਾਮਿਸ਼ਃ ।
ਆਤਮਨੈਵ ਸਹਾਯੇਨ ਸੁਖਾਰਥੀ ਵਿਚਰੇਦਿਹ ॥ ੩ ॥
ਕਲ੍ਰਿਪਤਕੇਸ਼ਨਖਸ਼ਮਸ਼੍ਰੁਃ ਪਾਤ੍ਰੀ ਦੰਡੀ ਕੁਸੁੰਭਵਾਨ ।
ਵਿਚਰੇਨਿਯਤੋ ਨਿਤਜੰ ਸਰਵਭੂਤਾਨਜਪੀਡਯਨ ॥ ੪ ॥
ਇੰਦ੍ਰਿਯਾਣਾਂ ਨਿਰੋਧੇਨ ਰਾਗਦ੍ਵੇਸ਼ਖਛਯੇਣ ਚ ।
ਅਹਿੰਸਯਾ ਚ ਭੂਤਾਨਾਮਮ੍ਰਿਤਤ੍ਵਾਯ ਕਲਪਤੇ ॥ ੫ ॥
ਦੂਸ਼ਿਤੋਅਪਿ ਚਰੇਦਧਰਮੰ ਯਤ੍ਰ ਤਤ੍ਰਾਸ਼੍ਰਮੇ ਰਤਃ ।
ਸਮਃ ਸਰਵੇਸ਼ੁ ਭੂਤੇਸ਼ੁ ਨ ਲਿੰਗੀ ਧਰਮਕਾਰਣਮ ॥ ੬ ॥
ਫਲੰ ਕਤਕਵ੍ਰਿਖਛਸਜ ਯਦਜਪੰਬੁਪ੍ਰਸਾਦਕਮ ।
ਨ ਨਾਮਗ੍ਰਹਣਾਦੇਵ ਤਸਜ ਵਾਰਿ ਪ੍ਰਸੀਦਤਿ ॥ ੭ ॥
ਪ੍ਰਾਣਾਯਾਮਾ ਬ੍ਰਾਹਮਣਸਜ ਤ੍ਰਯੋਪਿ ਵਿਧਿਵਤਕ੍ਰਿਤਾਃ ।
ਵਜਾਹ੍ਰਿਤਿਪ੍ਰਣਵੈਰਜੁਕਤਾ ਵਿਜਞੇਯੰ ਪਰਮੰ ਤਪਃ ॥ ੮ ॥
ਦਹਜੰਤੇ ਧਮਾਯਮਾਨਾਨਾਂ ਧਾਤੂਨਾਂ ਹਿ ਯਥਾ ਮਲਾਃ ।
ਤਥੇਂਦ੍ਰਿਯਾਣਾਂ ਦਹਜੰਤੇ ਦੋਸ਼ਾਃ ਪ੍ਰਾਣਸਜ ਨਿਗ੍ਰਹਾਤ ॥ ੯ ॥
ਪ੍ਰਾਣਾਯਾਮੈਰਦਹੇਦ੍ਦੋਸ਼ਾਨ ਧਾਰਣਾਭਿਸ਼ਚ ਕਿਲ੍ਵਿਸ਼ਮ ।
ਪ੍ਰਤਜਾਹਾਰੇਣ ਸੰਸਰਗਾਨ ਧਜਾਨੇਨਾਨੀਸ਼੍ਵਰਾਨ ਗੁਣਾਨ ॥ ੧੦ ॥
ਉੱਚਾਵਚੇਸ਼ੁ ਭੂਤੇਸ਼ੁ ਦੁਰਗਜੇਯਾਮ ਕ੍ਰਿਤਾਤਮਭਿਃ ।
ਧਜਾਨਯੋਗੇਨ ਸੰਪਸ਼ਜੇਦ ਗਤਿਮਸਜਾਂਤਰਾਤਮਨਃ ॥ ੧੧ ॥
ਅਹਿੰਸਯੇਂਦ੍ਰਿਯਾਸੰਗੈਰਵੈਦਿਕੈਸ਼ਚੈਵ ਕਰਮਭਿਃ ।
ਤਪਸਸ਼ਚਰਣੈਸ਼ਚੋਗ੍ਰੈਃ ਸਸਾਧਯੰਤੀਹ ਤਤਪਦਮ ॥ ੧੨ ॥
ਯਦਾ ਭਾਵੇਨ ਭਵਤਿ ਸਰਵਭਾਵੇਸ਼ੁ ਨਿਃਸਪ੍ਰਿਹਃ ।
ਤਦਾ ਸੁਖਮਵਾਪਨੋਤਿ ਪ੍ਰੇਤਜ ਚੇਹ ਚ ਸ਼ਾਸ਼੍ਵਤਮ ॥ ੧੩ ॥
ਚਤੁਰਭਿਰਪਿ ਚੈਵੈਤੈਰਨਿਤਜਮਾਸ਼੍ਰਮਿਭਿਰਦ੍ਵਿਜੈਃ ।
ਦਸ਼ਲਖਛਣਕੋ ਧਰਮਃ ਸੇਵਿਤਵਜਃ ਪ੍ਰਯਤਨਤਃ ॥ ੧੪ ॥
ਧ੍ਰਿਤਿਃ ਖਛਮਾ ਦਮੋ ਅਸਤੇਯੰ ਸ਼ੌਚਮਿੰਦ੍ਰਿਯਨਿਗ੍ਰਹਃ ।
ਧੀਰਵਿਦਜਾ ਸਤਜਮਕ੍ਰੋਧੋ ਦਸ਼ਕੰ ਧਰਮਲਖਛਣਮ ॥ ੧੫ ॥
ਅਨੇਨ ਵਿਧਿਨਾ ਸਰਵਾਂਸਤਜਕਤ੍ਵਾ ਸੰਗਾਨ ਸ਼ਨੈਃ ਸ਼ਨੈਃ ।
ਸਰਵਦ੍ਵੰਦ੍ਵਵਿਨਿਰਮੁਕਤੋ ਬ੍ਰਹਮਣਜੇਵਾਵਤਿਸ਼ਠਤੇ ॥ ੧੬ ॥

ਮਨੁਸਮ੍ਰਿਤੀ ਅਧਜਾਯ ੬ । ਸ਼ਲੋਕ ੪੬ । ੪੮ । ੪੯ । ੫੨ । ੬੦ । ੬੬ ।
੬੭ । ੭੦ । ੭੨ । ੭੫ । ੮੦ । ੯੧ । ੯੨ । ੮੧ ॥

ਜਦ ਸੰਨਜਾਸੀ ਰਾਹ ਵਿਚ ਚਲੇ ਤਦ ਐਧਰ ਓਧਰ ਨ ਵੇਖੇ, ਹੇਠਾਂ

ਜ਼ਮੀਨ ਵਲ ਨਜ਼ਰ ਰਖਕੇ ਚਲੇ, ਸਦਾ ਕਪੜੇ ਨਾਲ ਛਾਨ ਕੇ ਪਾਨੀ ਪੀਵੇ, ਸਦਾਹੀ ਸੱਚ ਬੋਲੇ, ਸਦਾ ਮਨ ਨਾਲ ਵਿਚਾਰਕੇ ਸਤਦਾ ਗ੍ਰਹਣ ਕਰਕੇ ਅਸਤ ਨੂੰ ਛਡ ਦੇਵੇ ॥ ੧ ॥ ਜਦ ਕਿ ਉਪਦੇਸ਼ ਯਾ ਸੰਵਾਦ ਆਦੀ ਵਿਚ ਕੋਈ ਸੰਨਯਾਸੀ ਉੱਤੇ ਕ੍ਰੋਧ ਕਰੇ ਅਥਵਾ ਉਸਦੀ ਨਿੰਦਿਆ ਕਰੇ ਤਾਂ ਸੰਨਯਾਸੀ ਨੂੰ ਉਚਿਤ ਹੈ ਕਿ ਉਸਦੇ ਉਪਰ ਆਪ ਕ੍ਰੋਧ ਨ ਕਰੇ, ਕਿੰਤੂ ਸਦਾ ਉਸਕੇ ਕਲਿਆਨ ਲਈ ਉਪਦੇਸ਼ ਹੀ ਕਰੇ, ਅਰ ਇਕ ਮੂੰਹ ਦਾ, ਦੋ ਨਾਸਾਂ ਦੇ, ਦੋ ਅੱਖਾਂ ਦੇ, ਅਰ ਦੋ ਕੰਨਾਂ ਦੇ ਛਿਦ੍ਰਾਂ ਵਿਚੋਂ ਨਿਕਲੀ ਹੋਈ ਬਾਨੀ ਨਾਲ ਕਿਸੇ ਕਾਰਣ ਕਰਕੇ ਝੂਠ ਕਦੇ ਨ ਬੋਲੇ ॥ ੨ ॥ ਅਪਨੇ ਆਤਮਾ ਅਤੇ ਪਰਮਾਤਮਾ ਵਿਚ ਸਥਿਰ, ਕਿਸੇ ਦੀ ਮੁਥਾਜੀ ਨੂੰ ਛਡਕੇ ਮਾਂਸ ਸ਼ਰਾਬ ਥੀਂ ਵਰਜਿਤ ਹੋਕੇ ਆਤਮਾ ਹੀ ਦੇ ਸਹਾਰੇ ਨਾਲ ਸੁਖ ਦਾ ਲੱਭਨ ਵਾਲਾ ਹੋਕੇ ਏਸ ਸੰਸਾਰ ਵਿਚ ਧਰਮ ਅਤੇ ਵਿਦ੍ਯਾ ਦੇ ਵਾਧੇ ਵਿਚ ਉਪਦੇਸ਼ ਦੇ ਵਾਸਤੇ ਸਦਾ ਵਿਚਰਦਾ ਰਹੇ ॥ ੩ ॥ ਸਿਰਦੇ ਵਾਲ, ਨਹੁੰ, ਦਾੜ੍ਹੀ, ਮੁਛ ਨੂੰ ਮੁਨਾ ਦੇਵੇ, ਇਕ ਚੰਗਾ ਜਿਹਾ ਬਰਤਨ ਅਤੇ ਡੰਡਾ ਲਵੇ ਅਰ ਕਸੁੰਭੇ ਆਦੀ ਨਾਲ ਰੰਗੇ ਹੋਏ ਕਪੜੇ ਪਾਕੇ ਦ੍ਰਿੜ੍ਹ ਪ੍ਰਤਿਗ੍ਯਾ ਕਰਕੇ ਕਿਸੇ ਜਨਾਉਰ ਨੂੰ ਦੁਖ ਨਾ ਦਿੰਦਾ ਹੋਇਆ ਸਭ ਜਗਾ ਵਿਚਰੇ ॥ ੪ ॥ ਇੰਦ੍ਰੀਆਂ ਨੂੰ ਅਧਰਮ ਦੇ ਆਚਰਣ ਥੀਂ ਰੋਕੇ, ਰਾਗ ਦ੍ਵੇਸ਼ ਨੂੰ ਛਡਕੇ ਸਭ ਪ੍ਰਾਨੀਆਂ ਨਾਲ ਨਿਰਵੈਰ ਵਰਤਕੇ ਮੁਕਤੀ ਦੇ ਵਾਸਤੇ ਸਾਮਰਥ ਵਧਾਇਆ ਕਰੇ । ੫॥ ਕੋਈ ਸੰਸਾਰ ਵਿਚ ਉਸ ਨੂੰ ਬੁਰਾ ਆਖੇ ਭਾਵੇਂ ਭਲਾ ਆਖੇ, ਸੰਨਯਾਸੀ ਸਭ ਆਸ਼੍ਰਮਾਂ ਵਾਲਿਆਂ ਨਾਲ ਵਰਤਦਾ ਹੋਇਆ ਸਬ ਪ੍ਰਾਨੀਆਂ ਦੇ ਵਿਚ ਪਖਛਪਾਤ ਤੋਂ ਰਹਿਤ ਹੋਕੇ ਆਪ ਧਰਮਾਤਮਾ ਅਰ ਦੂਜਿਆਂ ਨੂੰ ਧਰਮਾਤਮਾ ਕਰਨ ਦਾ ਜਤਨ ਕੀਤਾ ਕਰੇ, ਅਰ ਇਹ ਅਪਨੇ ਮਨ ਵਿਚ ਨਿਸ਼ਚੇ ਕਰਕੇ ਜਾਨ ਲਵੇ ਕਿ ਸੋਟੇ, ਕਮੰਡਲੂ, ਅਰ ਗੇਰੂ ਦੇ ਕਪੜੇ ਆਦੀ ਨਿਸ਼ਾਨੀਆਂ ਦਾ ਰਖਨਾ ਧਰਮ ਦਾ ਕਾਰਣ ਨਹੀਂ ਹੈ, ਸਬ ਮਨੁੱਸ਼ ਆਦੀ ਪ੍ਰਾਨੀਆਂ ਨੂੰ ਸਚਾ ਉਪਦੇਸ਼ ਕਰਨਾ ਅਰ ਵਿਦ੍ਯਾ ਦਾਨ ਕਰਕੇ ਉਨ੍ਹਾਂ ਦੀ ਉੱਨਤੀ ਕਰਨੀ ਸਨਯਾਸੀ ਦਾ ਮੁੱਖ ਕਰਮ ਹੈ ॥ ੬॥ ਕਿਉਂ ਕਿ ਜੱਦਪੀ ਨਿਰਮਲੀ ਦ੍ਰਿਖਤ ਦਾ ਫਲ ਪੀਹਕੇ ਗੰਧਲੇ ਪਾਨੀ ਵਿਚ ਪਾਨ ਕਰਕੇ ਪਾਨੀ ਨੂੰ ਸਫਾ ਕਰ ਦਿੰਦਾ ਹੈ, ਤਦਪੀ ਬਗੈਰ ਉਸਦੇ ਪਾਇਆਂ ਉਸਦੇ ਨਾਉਂ ਲੈਨ ਯਾ ਨਿਰੇ ਨਾਮ ਸੁਨਨ ਨਾਲ ਹੀ ਪਾਨੀ ਸ਼ੁੱਧ ਨਹੀਂ ਹੋ ਸਕਦਾ ॥ ੭ ॥ ਏਸ ਲਈ ਬ੍ਰਾਹਮਣ ਅਰਥਾਤ ਪਰਮੇਸ਼ੂਰ ਦੇ ਜਾਨਨ ਵਾਲੇ ਸੰਨਯਾਸੀ ਨੂੰ ਉਚਿਤ ਹੈ ਕਿ ਪਹਿਲਾਂ 'ਓਮ' ਅਤੇ ਉਹਦੇ ਨਾਲ ਹੀ * ਸੱਤਾਂ

* ਸਤ ਵਿਆਹ੍ਰਿਤੀਆਂ ਇਹ ਹਨ:– ਭੂ:, ਭੁਵ:, ਸ੍ਵ:, ਮਹ:, ਜਨ:, ਤਪ:, ਸਤ੍ਯਮ, ਏਹ ਸਬ ਪਰਮੇਸ਼ੂਰ ਦੇ ਨਾਮ ਹਨ (ਅਨੁਵਾਦਕਰਤਾ)

ਵਿਆਹ੍ਰਿਤੀਆਂ ਕਰਕੇ ਵਿਧੀ ਪੂਰਵਕ ਪ੍ਰਾਣਾਯਾਮ ਜਿੱਨੀ ਸ਼ਕਤੀ ਹੋਵੇ ਓੱਨੇ ਹੀ ਕਰੇ, ਪਰੰਤੂ ਛਿਨਾਂ ਤੋਂ ਘੱਟ ਪ੍ਰਾਣਾਯਾਮ ਕਦੇ ਨ ਕਰੇ, ਏਹੋ ਸੰਨਯਾਸੀਦਾ ਪਰਮਤਪ ਹੈ ॥੮॥ ਕਿਉਂਕਿ ਜੀਕਨ ਅੱਗ ਵਿੱਚ ਤਪਾਨ ਅਤੇ ਗਲਾਨ ਨਾਲ ਧਾਤਾਂ ਦੀ ਮੈਲ ਛੁੱਟ ਜਾਂਦੀ ਹੈ, ਊਕਨ ਪ੍ਰਾਣਾਂ ਦੇ ਰੋਕਨ ਨਾਲ ਮਨ ਆਦੀ ਇੰਦ੍ਰੀਆਂ ਦੇ ਦੋਸ਼ ਭਸਮ ਹੋ ਜਾਂਦੇ ਹੰਨ॥੯॥ਏਸ ਲਈ ਸੰਨਯਾਸੀ ਲੋਗ ਸਦਾ ਪ੍ਰਾਣਾਯਾਮ ਕਰਕੇ ਆਤਮਾ, ਅੰਤਹਕਰਣ ਅਰ ਇੰਦ੍ਰੀਆਂਦੇ ਦੋਸ਼ਾਂ ਨੂੰਧਾਰਨਾ ਕਰਕੇ ਪਾਪ, ਪ੍ਰਤ੍ਯਾਹਾਰ ਕਰਕੇ ਸੰਗ ਦੇ ਦੋਸ਼ਾਂ ਨੂੰ ਅਰ ਧਿਆਨ ਕਰਕੇ ਈਸ਼੍ਵਰ ਦੇ ਸੁਭਾਉ ਤੋਂ ਵਿਰੁੱਧ ਗੁਣ ਅਰਥਾਤ ਹਰਸ਼, ਸ਼ੋਕ ਅਤੇ ਅਵਿਦਿਆ ਆਦੀ ਜੀਵ ਦੇ ਦੋਸ਼ਾਂ ਨੂੰ ਭਸਮ ਕਰ ਦੇਨ ॥ ੧੦ ॥ ਇਸੇ ਧਯਾਨਯੋਗ ਦੁਆਰਾ ਜਿਸ ਨੇ ਯੋਗ ਦੇ ਨ ਜਾਨਨ ਵਾਲੇ ਕਠਿਨਤਾ ਨਾਲ ਜਾਨ ਸਕਦੇ ਹਨ, ਸਭ ਛੋਟੇ ਵੱਡੇ ਪਦਾਰਥਾਂ ਵਿਚ ਪਰਮੇਸ਼੍ਵਰ ਨੇ ਵ੍ਯਾਪਕ ਹੋਣਿਆਸਮਝੇ, ਅਤੇ ਅਪਨੇ ਆਤਮਾ ਅਰ ਅੰਤਰਯਾਮੀ ਪਰਮੇਸ਼੍ਵਰ ਦੀ ਮਹਿਮਾਨੂੰ ਵੇਖੇ॥੧੧॥ ਸਭ ਪ੍ਰਾਣੀਆਂ ਨਾਲ ਨਿਰਵੈਰ ਰਹਿਨਾ, ਇੰਦ੍ਰੀਆਂ ਦੇ ਵਿਸ਼ਯਾਂ ਦਾ ਤਿਆਗ ਕਰਨਾ, ਵੇਦ ਅਨੁਕੂਲ ਕੰਮ ਕਰਨੇ, ਅਤ ਕਠਿਨ ਤਪਸਿਆ ਕਰਕੇ ਏਸ ਸੰਸਾਰ ਵਿਚ ਮੁਕਤੀ ਨੂੰ ਪੂਰਵੋਕਤ ਸਨਯਾਸੀ ਹੀ ਸਿੱਧ ਕਰ ਅਤੇ ਕਰਾ ਸਕਦੇ ਹਨ ਹੋਰ ਨਹੀ ॥ ੧੨ ॥ ਜਦ ਸੰਨਯਾਸੀ ਸਭ ਪਦਾਰਥਾਂ ਵਿਚ ਅਪਨੇ ਸ੍ਵਾਰਥ ਅਤੇ ਕਾਮਨਾ ਤੋਂ ਰਹਿਤ ਹੋਕੇ ਸਭਨਾਂ ਬਾਹਰ ਭੀਤਰ ਦੇ ਵਿਹਾਰਾਂ ਵਿੱਚ ਭਾਉ ਕਰਕੇ ਪਵਿਤ੍ਰ ਹੁੰਦਾ ਹੈ, ਤਦੇ ਹੀ ਏਸ ਦੇਹ ਵਿੱਚ ਅਰ ਮਰਕੇ ਮੁਕਤੀ ਨੂੰ ਪ੍ਰਾਪਤ ਹੁੰਦਾ ਹੈ ॥ ੧੩ ॥ ਏਸ ਲਈ ਬ੍ਰਹਮਚਾਰੀ, ਗ੍ਰਿਹਸਥੀ, ਵਾਨਪ੍ਰਸਥੀ, ਅਰ ਸੰਨਯਾਸੀਆਂ ਨੂੰ ਯੋਗ ਹੈ ਕਿ ਯਤਨ ਕਰਕੇ ਦਸਾਂ ਲਖਛਣਾਂ ਵਾਲੇ ਹੇਠਾਂ ਲਿਖੇ ਹੋਏ ਧਰਮ ਦਾ ਸੇਵਨ ਕਰਨ ॥ ੧੪ ॥

ਪਹਿਲਾ ਲਖਛਣ (ਧ੍ਰਿਤੀ) ਸਦਾ ਧੀਰਯ ਰਖਨਾ, ਦੂਜਾ (ਖਛਮਾ) ਨਿੰਦਿਆ, ਉਸਤਤੀ, ਮਾਨ ਅਪਮਾਨ, ਹਾਨੀ ਲਾਭ ਆਦੀ ਦੁਖਾਂ ਵਿਚ ਭੀ ਸਹਨਸ਼ੀਲ ਰਹਨਾ, ਤੀਜਾ (ਦਮ) ਮਨ ਨੂੰ ਸਦਾ ਧਰਮ ਵਿਚ ਲਗਾਕੇ ਅਧਰਮ ਥੀਂ ਰੋਕ ਦੇਨਾ ਅਰਥਾਤ ਅਧਰਮ ਕਰਨ ਦੀ ਇਛਿਆ ਭੀ ਨ ਉੱਠਨ ਦੇਨੀ, ਚੌਥਾ (ਅਸਤੇਯ) ਚੋਰੀ ਤਯਾਗ ਦੇਨੀ ਅਰਥਾਤ ਬਗੈਰ ਆਗਿਆ ਯਾ ਛਲ, ਕਪਟ, ਵਿਸ਼੍ਵਾਸਘਾਤ, ਯਾ ਕਿਸੇ ਵਿਹਾਰ ਤਥਾ ਵੇਦ ਦੇ ਵਿਰੁੱਧ ਉਪਦੇਸ਼ ਕਰਕੇ ਪਰਾਇਆ ਮਾਲ ਲੈ ਲੈਣਾ ਚੋਰੀ, ਅਤੇ ਏਸ ਨੂੰ ਛਡ ਦੇਨਾ ਸ਼ਾਹੂਕਾਰੀ ਕਹਾਉਂਦੀ ਹੈ, ਪੰਜਵਾਂ (ਸ਼ੌਚ) ਰਾਗ ਦ੍ਵੇਸ਼, ਪਖਛਪਾਤ ਛੱਡਕੇ ਅੰਦਰ ਦੀ, ਅਤੇ ਪਾਨੀ ਮਿੱਟੀ ਆਦੀ ਦੇ ਮਲਨ ਨਾਲ ਬਾਹਰ ਦੀ ਪਵਿਤ੍ਰਤਾ ਰਖਨੀ, ਛੇਵਾਂ (ਇੰਦ੍ਰੀਨਿਗ੍ਰਹ) ਇੰਦ੍ਰੀਆਂ ਨੂੰ ਅਧਰਮ ਦੇ ਕੰਮਾਂ ਤੋਂ ਰੋਕ ਕੇ ਧਰਮ ਵਿਚ ਹੀ ਸਦਾ ਚਲਨਾ, ਸਤਵਾਂ (ਧੀ) ਨਸ਼ੇ ਵਾਲੀਆਂ

ਚੀਜ਼ਾਂ ਯਾ ਬੁੱਧੀ ਨੂੰ ਨਸ਼ਟ ਕਰਨ ਵਾਲੇ ਹੋਰ ਪਦਾਰਥ, ਬੁਰੇ ਮਨੁੱਸ਼ਾਂ ਦਾ ਸੰਗ, ਆਲਸ ਅਤੇ ਪ੍ਰਮਾਦ ਨੂੰ ਛਡਕੇ ਚੰਗੀਆਂ ਚੀਜ਼ਾਂ ਦਾ ਸੇਵਨ, ਭਲੇ ਪੁਰੁਸ਼ਾਂ ਦੀ ਸੰਗਤ,ਯੋਗਾਭ੍ਯਾਸ ਕਰਕੇ ਬੁਧੀ ਨੂੰ ਵਧਾਨਾ, ਅੱਠਵਾਂ (ਵਿਦਿਆ) ਪ੍ਰਿਥਿਵੀ ਤੋਂ ਲੈਕੇ ਪਰਮੇਸ਼੍ਵਰ ਤਕ ਪਦਾਰਥਾਂ ਦਾ ਯਥਾਰਥ ਗਿਆਨ ਅਰ ਉਨ੍ਹਾਂ ਥੀਂ ਯਥਾਯੋਗ ਉਪਕਾਰ ਲੈਨਾ, ਸਤ ਜੇਹਾ ਆਤਮਾ ਵਿਚ ਤੇਹਾ ਮਨ ਵਿਚ, ਜੇਹਾ ਮਨ ਵਿਚ ਤੇਹਾ ਬਾਣੀ ਵਿਚ, ਜੇਹਾ ਬਾਣੀ ਵਿਚ ਤੇਹਾ ਕਰਮ ਵਿਚ ਵਰਤਨਾ ਵਿਦਿਆ ਅਰ ਏਸਦੇ ਉਲਟ ਵਰਤਨਾ ਅਵਿਦ੍ਯਾ ਹੈ, ਨੌਵਾਂ (ਸਤ) ਜੇਹੜਾ ਪਦਾਰਥ ਜੇਹੋ ਜੇਹਾ ਹੋਵੇ ਉਸਨੂੰ ਓਹੋ ਜੇਹਾ ਸਮਝਨਾ, ਉਹੋ ਜੇਹਾ ਹੀ ਕਹਨਾ ਅਰ ਉਹੋ ਜੇਹਾ ਹੀ ਕਰਨਾ, ਦਸਵਾਂ (ਅਕ੍ਰੋਧ) ਕ੍ਰੋਧ ਆਦੀ ਦੋਸ਼ਾਂ ਨੂੰ ਛਡਕੇ ਸ਼ਾਂਤੀ ਆਦੀ ਗੁਣਾਂ ਦਾ ਗ੍ਰਹਣ ਕਰਨਾ ਧਰਮ ਦਾ ਲਖਛਣ ਹੈ, ਇਨਾਂ ਦਸਾਂ ਲਖਛਣਾਂ ਵਾਲੇ ਪਖਛਪਾਤ ਤੋਂ ਰਹਿਤ ਨਿਆਯ ਆਚਰਣ ਵਾਲੇ ਧਰਮ ਦਾ ਸੇਵਨ ਚੌਹਾਂ ਆਸ਼੍ਰਮਾਂ ਵਾਲੇ ਕਰਨ ਅਰ ਇਸੇ ਵੇਦਾਂ ਦੇ ਅਨੁਸਾਰ ਧਰਮ ਵਿਚ ਆਪ ਚਲਨਾ ਦੂਜਿਆਂ ਨੂੰ ਸਮਝਕੇ ਚਲਾਉਂਨਾ ਸੰਨਯਾਸੀਆਂ ਦਾ ਵਿਸ਼ੇਸ਼ ਧਰਮ ਹੈ ॥ ੧੫ ॥ ਏਸ ਤਰਾਂ ਹੌਲੀ ਹੌਲੀ ਸਬਸੰਗ ਦੇ ਦੋਸ਼ਾਂ ਨੂੰ ਛਡਕੇ ਹਰਸ਼ ਸ਼ੋਕ ਆਦੀ ਸਬ ਦ੍ਵੰਦਾਂ ਤੋਂ ਰਹਿਤ ਹੋਕੇ ਸੰਨਯਾਸੀ ਪਰਮੇਸ਼੍ਵਰ ਵਿਚ ਸਥਿਰ ਹੁੰਦਾ ਹੈ, ਸੰਨਯਾਸੀਆਂ ਦਾ ਮੁਖ ਕੰਮ ਏਹੋ ਹੀ ਹੈ ਕਿ ਸਾਰੇ ਗ੍ਰਿਹਸਥ ਆਦੀ ਆਸ਼੍ਰਮਾਂ ਨੂੰ ਸਬ ਪ੍ਰਕਾਰ ਦੇ ਵਿਹਾਰਾਂ ਦਾ ਸਚਾ ਨਿਸ਼ਚਾ ਕਰਾਕੇ ਅਧਰਮ ਦੇ ਵਿਹਾਰਾਂ ਤੋਂ ਛੁਡਾਕੇ ਸਾਰੇ ਸੰਸ਼ਿਆਂ ਦੀ ਨਿਵ੍ਰਿਤੀ ਕਰਕੇ ਸੱਚੇ ਧਰਮ ਦੇ ਵਿਹਾਰਾਂ ਵਿਚ ਪ੍ਰਵ੍ਰਿਤ ਕਰਾਇਆ ਕਰਨ ॥

(ਪ੍ਰਸ਼ਨ) ਸਨ੍ਯਾਸ ਲੈਨਾ ਬ੍ਰਾਹਮਣ ਦਾ ਹੀ ਧਰਮ ਹੈ ਵਾ ਖਛਤ੍ਰੀ ਆਦੀ ਦਾ ਭੀ ? (ਉੱਤਰ) ਬ੍ਰਾਹਮਣ ਦਾ ਹੀ ਅਧਿਕਾਰ ਹੈ,ਕਿਉਂਕਿ ਜੇਹੜਾ ਸਬ ਵਰਣਾਂ ਵਿਚ ਪੂਰਣ ਵਿਦਵਾਨ ਧਰਮ ਤੇ ਚਲਨ ਵਾਲਾ ਪਰਉਪਕਾਰ ਦਾ ਪਿਆਰਾ ਮਨੁਸ਼ ਹੈ ਉਸੇ ਦਾ ਬ੍ਰਾਹਮਣ ਨਾਉਂ ਹੈ, ਬਗੈਰ ਪੂਰੀ ਵਿਦਿਆ ਦੇ ਧਰਮ ਅਤੇ ਪਰਮੇਸ਼੍ਵਰ ਦਾ ਪੂਰਾ ਨਿਸ਼ਚਾ, ਅਤੇ ਬਗੈਰ ਵੈਰਾਗ ਤੋਂ ਸੰਨਯਾਸ ਲੈਨ ਵਿਚ ਸੰਸਾਰ ਦਾ ਵਿਸ਼ੇਸ਼ ਉਪਕਾਰ ਨਹੀਂ ਹੋ ਸਕਦਾ, ਇਸੇ ਕਰਕੇ ਅਖਾਉਤ ਹੈ ਕਿ ਬ੍ਰਾਹਮਣ ਨੂੰ ਸੰਨਯਾਸ ਦਾ ਅਧਿਕਾਰ ਹੈ ਹੋਰ ਨੂੰ ਨਹੀਂ, ਇਸੇ ਵਿਸ਼ੇ ਵਿਚ ਮਨੁਸਮ੍ਰਿਤੀ ਦਾ ਪ੍ਰਮਾਣ ਭੀ ਹੈ :—

**ਏਵ ਵੋ ਵੋਅਭਿਹਿਤੋਧਰਮੋਬ੍ਰਾਹਮਣਸਯਚਤੁਰਵਿਧਃ।**
**ਪੁਣ੍ਯੋਅਖਛਯਫਲਃਪ੍ਰੇਤਯ ਰਾਜਧਰਮਾਨਨਿਬੋਧਤ॥**

ਮਨੁਸਮ੍ਰਿਤੀ ਅਧ੍ਯਾਯ ੬ । ਸ਼ਲੋਕ ੯੭ ॥

ਮਨੂ ਜੀ ਮਹਾਰਾਜ ਕਹਿੰਦੇ ਹਨ, ਕਿ ਹੇ ਰਿਸ਼ੀਓ ਇਹ ਚਾਰੋਂ ਅਰਥਾਤ ਬ੍ਰਹਮਚਰਯ, ਗ੍ਰਿਹਸਥ, ਬਾਨਪ੍ਰਸਥ, ਅਤੇ ਸੰਨਯਾਸ ਆਸ਼੍ਰਮ ਬ੍ਰਾਹਮਣ ਦਾ ਧਰਮ ਹਨ, ਐਥੇ ਵਰਤਮਾਨ ਸਮੇ ਪੁੰਨ ਅਤੇ ਸ਼ਰੀਰ ਛੱਡਨ ਤੋਂ ਪਿਛੋਂ ਮੁਕਤੀ ਰੂਪੀ ਪਰਮ ਆਨੰਦ ਨੂੰ ਦੇਣ ਵਾਲਾ ਸੰਨਯਾਸ ਧਰਮ ਹੈ, ਏਸਤੋਂ ਅੱਗੇ ਰਾਜਿਆਂ ਦਾ ਧਰਮ ਮੇਰੇ ਕੋਲੋਂ ਸੁਣੋ। ਏਸ ਤੋਂ ਇਹ ਸਿੱਧ ਹੋਇਆ ਕਿ ਸੰਨਯਾਸ ਲੈਨ ਦਾ ਅਧਿਕਾਰ ਮੁੱਖ ਕਰਕੇ ਬ੍ਰਾਹਮਣ ਦਾ ਹੈ, ਅਰ ਖਛੱਤ੍ਰੀ ਆਦੀ ਦਾ ਬ੍ਰਹਮਚਰਯ ਆਸ਼੍ਰਮ ਹੈ॥

(ਪ੍ਰਸ਼ਨ) ਸੰਨਯਾਸ ਲੈਨ ਦੀ ਜ਼ਰੂਰਤ ਕੀ ਹੈ ?

(ਉੱਤਰ) ਜਿਸ ਤਰਾਂ ਸ਼ਰੀਰ ਵਿਚ ਸਿਰ ਦੀ ਜ਼ਰੂਰਤ ਹੈ ਉਸੇ ਤਰਾਂ ਹੀ ਆਸ਼੍ਰਮਾਂ ਵਿਚ ਸੰਨਯਾਸ ਆਸ਼੍ਰਮ ਦੀ ਜ਼ਰੂਰਤ ਹੈ ਕਿਉਂ ਕਿ ਏਸਦੇ ਬਗੈਰ ਵਿਦਿਆ ਧਰਮ ਕਦੇ ਨਹੀਂ ਵਧ ਸਕਦਾ, ਅਰ ਦੂਜੇ ਆਸ਼੍ਰਮਾਂ ਨੂੰ ਵਿਦਿਆ ਗ੍ਰਹਣ, ਗ੍ਰਿਹਸਥ ਦੇ ਕੰਮਾਂ ਅਰ ਤਪੱਸਿਆ ਆਦੀ ਵਿੱਚ ਲਗੇ ਰਹਨ ਕਰਕੇ ਸਮਾ ਬਹੁਤ ਘੱਟ ਮਿਲਦਾ ਹੈ, ਪਖਛਪਾਤ ਨੂੰ ਛੱਡਕੇ ਵਰਤਨਾ ਦੂਜੇ ਆਸ਼੍ਰਮਾਂ ਨੂੰ ਕਠਿਨ ਹੈ, ਜੀਕਨ ਸੰਨਯਾਸੀ ਚੌਹਾਂ ਪਾਸਿਓਂ ਵੇਹਲਾ ਹੋਕੇ ਜਗਤ ਦਾ ਉਪਕਾਰ ਕਰਦਾ ਹੈ, ਉੱਸੇ ਤਰਾਂ ਦੂਜੇ ਆਸ਼੍ਰਮਾਂ ਵਾਲੇ ਨਹੀਂ ਕਰ ਸਕਦੇ ਕਿਉਂ ਕਿ ਸੰਨਯਾਸੀ ਨੂੰ ਸਤਵਿਦਿਆ ਕਰਕੇ ਪਦਾਰਥਾਂ ਦੇ ਵਿਗਿਆਨ ਦੇ ਵਾਧਾ ਕਰਨ ਦਾ ਜਿੰਨਾ ਵੇਲਾ ਮਿਲਦਾ ਹੈ ਉੱਨਾਂ ਹੋਰ ਆਸ਼੍ਰਮਾਂ ਵਾਲੇ ਨੂੰ ਨਹੀ ਮਿਲਦਾ, ਪਰ ਜੇਹੜਾ ਬ੍ਰਹਮਚਰਯ ਤੋਂ ਸੰਨਯਾਸੀ ਹੋਕੇ ਜਗਤ ਨੂੰ ਸੱਚੀ ਸ਼ਿਖਛਾ ਦੇਨ ਕਰਕੇ ਜਿੰਨੀ ਉੱਨਤੀ ਕਰ ਸਕਦਾ ਹੈ ਉੱਨੀ ਨੂੰ ਗ੍ਰਿਹਸਥ ਵਾ ਬਾਨਪ੍ਰਸਥ ਆਸ਼੍ਰਮ ਕਰਕੇ ਸੰਨਯਾਸ ਲੈਨ ਵਾਲਾ ਨਹੀਂ ਕਰ ਸਕਦਾ ॥

(ਪ੍ਰਸ਼ਨ) ਸੰਨਯਾਸ ਲੈਨਾ ਈਸ਼੍ਵਰਦੇ ਅਭਿਪ੍ਰਾਯ ਤੋਂ ਵਿਰੁੱਧ ਹੈ ਕਿਉਂ ਕਿ ਈਸ਼੍ਵਰ ਦਾ ਅਭਿਪ੍ਰਾਯ ਮਨੁੱਸ਼ਾਂ ਦੇ ਵਾਧਾ ਕਰਨ ਵਿਚ ਹੈ, ਜਦ ਕੋਈ ਗ੍ਰਿਹਸਥ ਆਸ਼੍ਰਮ ਨਹੀਂ ਕਰੇਗਾ ਤਾਂ ਫੇਰ ਸੰਤਾਨ ਹੀ ਨ ਹੋਵੇਗੀ; ਜਦ ਸੰਨਯਾਸ ਆਸ਼੍ਰਮ ਹੀ ਮੁੱਖ ਹੈ, ਅਰ ਸਾਰੇ ਮਨੁੱਸ਼ ਕਰਨ ਲਗਨ ਤਾਂ ਮਨੁੱਸ਼ਾਂ ਦਾ ਵੰਸ਼ ਹੀ ਨ ਰਹੇਗਾ (ਉੱਤਰ) ਅੱਛਾ ਵਿਆਹ ਕਰਕੇ ਭੀ ਬਹੁਤਿਆਂ ਦੇ ਸੰਤਾਨ ਨਹੀਂ ਹੁੰਦੀ ਅਥਵਾ ਹੋਕੇ ਛੇਤੀ ਹੀ ਨਸ਼ਟ ਹੋ ਜਾਂਦੀ ਹੈ, ਫੇਰ ਓਹ ਭੀ ਈਸ਼੍ਵਰ ਦੇ ਅਭਿਪ੍ਰਾਯ ਤੋਂ ਵਿਰੁੱਧ ਕਰਨ ਵਾਲਾ ਹੋਇਆ ਕਿ ਨਹੀਂ; ਜੇ ਤੁਸੀਂ ਇਹ ਕਹੋ ਕਿ "ਯਤ੍ਨੇ ਕ੍ਰਿਤੇ ਯਦਿ ਨ ਸਿਧ੍ਯਤਿ ਕੋऽਤ੍ਰ ਦੋਸ਼ਃ" ਇਹ ਕਿਸੇ ਕਵੀ ਦਾ ਵਚਨ ਹੈ (ਅਰਥ) ਜੇ ਯਤਨ ਕਰਨ ਨਾਲ ਭੀ ਕਾਰਯ ਸਿੱਧ ਨ ਹੋਵੇ ਤਾਂ ਏਸ ਵਿਚ ਕੀ ਦੋਸ਼ ? ਅਰਥਾਤ ਕੋਈ ਭੀ ਨਹੀਂ, ਅੱਛਾ ਅਸੀਂ ਤੁਹਾਡੇ ਕੋਲੋਂ ਪੁਛਦੇ ਹਾਂ ਕਿ ਜੇ ਗ੍ਰਿਹਸਥ ਆਸ਼੍ਰਮ ਕਰਨ ਨਾਲ ਬਹੁਤ ਸੰਤਾਨ ਹੋਕੇ ਆਪਸ ਵਿਚ ਵਿਰੁੱਧ ਕੰਮ ਕਰਕੇ ਲੜ ਮਰਨ ਤਾਂ ਹਾਨੀ ਕਿੰਨੀ ਬੜੀ ਹੁੰਦੀ

ਹੈ। ਉਲਟੀਆਂ ਸਮਝਾਂ ਹੋਨ ਕਰਕੇ ਲੜਾਈ ਬਹੁਤ ਹੁੰਦੀ ਹੈ, ਜਦ ਸੰਨਯਾਸੀ ਇਕ ਵੇਦਾਂ ਵਿਚ ਕਹੇ ਹੋਏ ਧਰਮ ਦੇ ਉਪਦੇਸ਼ ਨਾਲ ਇਕ ਦੂਜੇ ਨਾਲ ਪ੍ਰੀਤੀ ਉਤਪੰਨ ਕਰਾਵੇਗਾ ਤਾਂ ਲੱਖਾਂ ਮਨੁਸ਼ਾਂ ਨੂੰ ਬਚਾ ਦੇਵੇਗਾ, ਹਜ਼ਾਰਾਂਗ੍ਰਿਹਸਥੀਆਂ ਵਾਂਙੂ ਮਨੁਸ਼ ਦਾ ਵਾਧਾ ਕਰੇਗਾ, ਹੋਰ ਇਹ ਗੱਲ ਹੈ ਕਿ ਸਾਰੇ ਮਨੁੱਸ਼ ਤਾਂ ਸੰਨਯਾਸ ਲੈਹੀ ਨਹੀਂ ਸਕਦੇ, ਕਿਉਂ ਜੋ ਸਭਨਾਂ ਦੀ ਵਿਸ਼ਯਾਸਕਤੀ ਕਦੀ ਨਹੀਂ ਛੁਟ ਸਕੇਗੀ, ਜੇਹੜੇ ਸੰਨਯਾਸੀਆਂ ਦੇ ਉਪਦੇਸ਼ਾਂ ਥੋਂ ਧਰਮ ਤੇ ਚਲਨ ਵਾਲੇ ਮਨੁੱਸ਼ ਹੋਨਗੇ ਓਹ ਸਭ ਜਾਨੋ ਸਨਯਾਸੀ ਦੇ ਸੰਤਾਨ ਵਰਗੇ ਹਨ ॥

(ਪ੍ਰਸ਼ਨ) ਸੰਨਯਾਸੀ ਲੋਗ ਕਹਿੰਦੇ ਹਨ ਕਿ ਸਾਨੂੰ ਕੁਝ ਨਹੀਂ ਕਰਨਾਂ ਚਾਹੀਏ, ਅੰਨ ਵਸਤ੍ਰ ਲੈਕੇ ਮਜ਼ੇ ਵਿੱਚ ਰਹਿਨਾ ਅਵਿਦਿਆ ਰੂਪੀ ਸੰਸਾਰ ਨਾਲ ਸਿਰ ਕਿਉਂ ਦੁਖਾਨਾ ? ਅਪਨੇ ਨੂੰ ਬ੍ਰਹਮ ਮੰਨਕੇ ਸੰਤੁਸ਼ਟ ਰਹਨਾ, ਕੋਈ ਆਨਕੇ ਪੁੱਛੇ ਤਾਂ ਉਸਨੂੰ ਭੀ ਓਹੋ ਜੇਹਾ ਉਪਦੇਸ਼ ਕਰਨਾ ਕਿ ਤੂੰ ਭੀ ਬ੍ਰਹਮ ਹੈ, ਤੈਨੂੰ ਪਾਪ ਪੁੰਨ ਨਹੀਂ ਲਗਦਾ, ਕਿਉਂਕਿ ਸਰਦੀ ਗਰਮੀ ਸ਼ਰੀਰ ਦਾ, ਭੁਖ ਪਿਆਸ ਪ੍ਰਾਨਾਂ ਦਾ, ਅਰ ਸੁਖ ਦੁਖ, ਮਨ ਦਾ ਧਰਮ ਹੈ, ਜਗਤ ਮਿਥ੍ਯਾ ਹੈ, ਅਰ ਜਗਤ ਦੇ ਵਿਹਾਰ ਭੀ ਸਭ ਕਲਪਿਤ ਅਰਥਾਤ ਝੂਠੇ ਹਨ, ਇਸ ਲਈ ਇਸ ਵਿੱਚ ਫਸਨਾ ਬੁੱਧੀਮਾਨਾਂ ਦਾ ਕੰਮ ਨਹੀਂ, ਜੋ ਕੁਝ ਪਾਪ ਪੁੰਨ ਹੁੰਦਾ ਹੈ, ਓਹ ਦੇਹ ਅਤੇ ਇੰਦ੍ਰੀਆਂ ਦਾ ਧਰਮ ਹੈ, ਆਤਮਾ ਦਾ ਨਹੀਂ, ਏਹ ਜੇਹੇ ਉਪਦੇਸ਼ ਕਰਦੇ ਹਨ, ਅਰ ਤੁਸਾਂ ਨੇ ਕੁਝ ਵਿਲਖਣ ਸੰਨਯਾਸ ਦਾ ਧਰਮ ਕਹਿਆ ਹੈ, ਹੁਨ ਅਸੀਂ ਕਿਸ ਦੀ ਬਾਤ ਸੱਚੀ ਅਤੇ ਕਿਸਦੀ ਝੂਠੀ ਮੰਨੀਏ ?

(ਉੱਤਰ) ਕੀ ਉਨਾਂ ਨੂੰ ਅੱਛੇ ਕੰਮ ਭੀ ਕਰਨੇ ਨਹੀਂ ਚਾਹੀਦੇ? ਵੇਖੋ "ਵੈਦਿਕੈਸ਼ਚੈਵ ਕਰਮਭਿਃ" ਮਨੂ ਜੀ ਨੇ ਵੈਦਿਕ ਕਰਮ ਜੇਹੜੇ ਧਰਮ ਦੇ ਸੱਚੇ ਹਨ, ਸੰਨਯਾਸੀਆਂ ਨੂੰ ਭੀ ਜ਼ਰੂਰ ਕਰਨੇ ਲਿਖੇ ਹਨ, ਖਾਨਾ, ਪਹਰਨਾ ਆਦੀ ਕੰਮ ਕੀ ਓਹ ਛੱਡ ਸੱਕਨਗੇ ? ਜੇ ਇਹ ਕੰਮ ਨਹੀਂ ਛੁਟ ਸਕਦੇ ਤਾਂ ਉੱਤਮ ਕਰਮ ਛੱਡਨ ਕਰਕੇ ਓਹ ਪਤਿਤ ਅਤਿਪਾਪੀ ਨਹੀਂ ਹੋਨਗੇ ? ਜਦ ਗ੍ਰਿਹਸ-ਥੀਆਂ ਤੋਂ ਅੰਨ ਵਸਤ੍ਰ ਆਦੀ ਲੈਂਦੇ ਹਨ ਅਰ ਉਨਾਂ ਦਾ ਉਸਦੇ ਬੱਦਲੇ ਉਪਕਾਰ ਨਹੀਂ ਕਰਦੇ ਤਾਂ ਕੀ ਓਹ ਮਹਾਪਾਪੀ ਨਹੀਂ ਹੋਨਗੇ ? ਜੀਕਨਅੱਖਾਂ ਤੋਂ ਵੇਖਿਆ ਅਤੇ ਕੰਨਾਂ ਤੋਂ ਸੁਨਿਆ ਨ ਜਾਵੇ ਤਾਂ ਅੱਖਾਂ ਅਤੇ ਕੰਨਾਂ ਦਾ ਹੋਨਾ ਵਿਅਰਥ ਹੈ, ਉਸੇ ਤਰਾਂ ਜੇਹੜੇ ਸੰਨਯਾਸੀ ਸੱਚਾ ਉਪਦੇਸ਼ ਅਤੇ ਵੇਦ ਆਦੀ ਸੱਚੇ ਸ਼ਾਸਤ੍ਰਾਂ ਦਾ ਵਿਚਾਰ ਅਤੇ ਪ੍ਰਚਾਰ ਨਹੀਂ ਕਰਦੇ, ਤਾਂ ਓਹ ਜਗਤ ਵਿਚ ਵਿਅਰਥ ਭਾਰ ਹਨ, ਅਰ ਜੇਹੜੇ ਇਹ ਲਿਖਦੇ ਅਤੇ ਕਹਿੰਦੇ ਹਨ ਕਿ ਅਵਿਦ੍ਯਾ ਰੂਪੀ ਸੰਸਾਰ ਨਾਲ ਮੱਥਾ ਪੱਚੀ ਕਿਉਂ ਕਰਨੀ, ਅਜੇਹਾ ਉਪਦੇਸ਼ ਕਰਨ ਵਾਲੇ ਹੀ ਆਪ ਝੂਠੇ ਅਤੇ ਪਾਪ ਦੇ ਵਧਾਨ ਵਾਲੇ ਪਾਪੀ ਹਨ, ਜੋ ਕੁਝ ਸ਼ਰੀਰ ਆਦੀ ਤੋਂ ਕੰਮ ਕੀਤਾ ਜਾਂਦਾ ਹੈ ਓਹ ਸਭ ਆਤਮਾ ਦਾ ਹੀ ਹੈ ਅਤੇ

ਉਸਦੇ ਫਲ ਦਾ ਭੋਗਨ ਵਾਲਾ ਭੀ ਆਤਮਾ ਹੈ, ਜਿਹੜੇ ਜੀਵ ਨੂੰ ਬ੍ਰਹਮ ਦੱਸਦੇ ਹਨ ਉਹ ਅਵਿਦਯਾ ਦੀ ਨੀਂਦਰ ਵਿੱਚ ਸੌਂਦੇ ਹਨ,ਕਿਉਂਕਿ ਜੀਵ ਤਾਂ ਅਲਪ ਅਤੇ ਅਲਪੱਗ ਹੈ, ਅਰ ਬ੍ਰਹਮ ਸਰਵਵਯਾਪਕ, ਸਰਵਗਯ, ਨਿਤ,ਸ਼ੁੱਧ, ਬੁੱਧ, ਮੁਕਤ ਸੁਭਾਵ ਵਾਲਾ ਹੈ ਅਰ ਜੀਵ ਕਦੀ ਬੰਧਨ ਵਿਚ ਅਤੇ ਕਦੀ ਮੁਕਤ ਰਹਿੰਦਾ ਹੈ, ਬ੍ਰਹਮ ਨੂੰ ਸਰਵਵਿਆਪਕ, ਸਰਵੱਗਯ ਹੋਨ ਕਰਕੇ ਭ੍ਰਮ ਵਾ ਅਵਿਦਯਾ ਕਦੀ ਨਹੀਂ ਹੋ ਸਕਦੀ, ਅਰ ਜੀਵ ਨੂੰ ਕਦੀ ਅਵਿਦਯਾ ਅਤੇ ਕਦੇ ਵਿਦਯਾ ਹੁੰਦੀਹੈ,ਬ੍ਰਹਮ ਜਨਮ,ਮਰਨਦੇ ਦੁੱਖ ਨੂੰ ਕਦੀ ਪ੍ਰਾਪਤ ਨਹੀਂ ਹੁੰਦਾ ਅਰ ਜੀਵ ਪ੍ਰਾਪਤ ਹੁੰਦਾ ਹੈ, ਇਸ ਲਈ ਉਨ੍ਹਾਂ ਦਾ ਇਹ ਉਪਦੇਸ਼ ਮਿਥਯਾ ਹੈ॥

(ਪ੍ਰਸ਼ਨ) ਸੰਨਯਾਸੀ ਸਭਨਾਂ ਕੰਮਾਂ ਤੋਂ ਛੁੱਟ ਜਾਂਦਾ ਹੈ, ਅਰ ਅੱਗ ਤਥਾ ਧਾਤ ਦਾ ਸਪਰਸ਼ ਨਹੀਂ ਕਰਦਾ ਇਹ ਬਾਤ ਸੱਚੀ ਹੈ ਵਾ ਨਹੀਂ।

(ਉੱਤਰ) ਨਹੀਂ "ਸਮਯਕ ਨਿਤ੍ਯਮਾਸਤੇ ਯਸ੍ਮਿਨ ਯਦ੍ਵਾ ਸਮਯਕ ਨਯਸਯੰਤਿ ਦੁ ਖਾਨਿ ਕਰ੍ਮਾਣਿ ਯੇਨ ਸ ਸੰਨਯਾਸਃ ਸ ਪ੍ਰਸ਼ਸਤੋ ਵਿੱਦਯ ਤੇ ਯਸਯ ਸ ਸੰਨਯਾਸੀ"॥

ਜਿਹੜਾ ਬ੍ਰਹਮ ਦਾ ਉਪਾਸਕ ਅਤੇ ਜਿਸਨੇ ਖੋਟੇ ਕੰਮਾਂ ਦਾ ਤਿਆਗ ਕੀਤਾ ਹੋਵੇ, ਏਹੋ ਜਿਹਾ ਉੱਤਮ ਸੁਭਾਵ ਜਿਹਦੇ ਵਿੱਚ ਹੋਵੇ ਉਹ ਸੰਨਯਾਸੀ ਕਹਾਉਂਦਾ ਹੈ, ਇਸ ਲਈ ਚੰਗੇ ਕੰਮਾਂ ਦਾ ਕਰਨੇ ਵਾਲਾ ਅਤੇ ਖੋਟੇ ਕੰਮਾਂ ਦਾ ਨਾਸ਼ ਕਰਨ ਵਾਲਾ ਸੰਨਯਾਸੀ ਕਹਾਉਂਦਾ ਹੈ॥

(ਪ੍ਰਸ਼ਨ) ਪੜ੍ਹਾਨ ਅਤੇ ਉਪਦੇਸ਼ ਦਾ ਕੰਮ ਗ੍ਰਿਹਸਥੀ ਕਰਦੇ ਹਨ, ਫੇਰ ਸੰਨਯਾਸੀ ਦਾ ਕੀ ਪ੍ਰਯੋਜਨ ਹੈ। (ਉੱਤਰ) ਸੱਚਾ ਉਪਦੇਸ਼ ਸਭ ਆਸ਼੍ਰਮਾਂ ਵਾਲੇ ਕਰਨ ਅਤੇ ਸੁਨਨ, ਪਰੰਤੂ ਜਿੰਨੀ ਵੇਹਲ ਅਤੇ ਨਿਰਪਖਛਤਾ ਸੰਨਯਾਸੀ ਨੂੰ ਹੁੰਦੀ ਹੈ ਉੱਨੀ ਗ੍ਰਿਹਸਥੀਆਂ ਨੂੰ ਨਹੀਂ, ਹਾਂ ਜਿਹੜੇ ਬ੍ਰਾਹਮਣ ਹਨ ਉਨਾਂ ਦਾ ਏਹੋ ਕੰਮ ਹੈ ਕਿ ਪੁਰਸ਼ ਪੁਰਸ਼ਾਂ ਨੂੰ, ਅਤੇ ਇਸਤ੍ਰੀ ਇਸਤ੍ਰੀਆਂ ਨੂੰ ਸੱਚਾ ਉਪਦੇਸ਼ ਦੇਨ ਅਤੇ ਪੜ੍ਹਾਂਦੇ ਰਹਿਨ, ਜਿੰਨਾਂ ਫਿਰਨੇ ਦਾ ਵੇਲਾ ਸੰਨਯਾਸੀ ਨੂੰ ਮਿਲਦਾ ਹੈ ਉੱਨਾਂ ਗ੍ਰਿਹਸਥੀ ਬ੍ਰਾਹਮਣ ਆਦੀ ਨੂੰ ਕਦੀ ਨਹੀਂ ਮਿਲ ਸਕਦਾ, ਜਦ ਬ੍ਰਾਹਮਣ ਵੇਦ ਤੋਂ ਵਿਰੁੱਧ ਕੰਮ ਕਰਨ ਤਦ ਉਨਾਂ ਨੂੰ ਨਿਯਮ ਵਿੱਚ ਚਲਾਨ ਵਾਲਾ ਸੰਨਯਾਸੀ ਹੁੰਦਾ ਹੈ, ਇਸ ਲਈ ਸੰਨਯਾਸੀ ਦਾ ਹੋਨਾ ਉਚਿਤ ਹੈ॥

(ਪ੍ਰਸ਼ਨ) "ਏਕਰਾਤ੍ਰਿੰ ਵਸੇਦ੍ ਗ੍ਰਾਮੇ" ਇਨ੍ਹਾਂ ਵਚਨਾਂ ਦੇ ਅਨੁਕੂਲ ਸੰਨਯਾਸੀ ਨੂੰ ਇਕ ਜਗਾ ਵਿਚ ਇੱਕੋ ਰਾਤ ਰਹਨਾ ਚਾਹੀਏ ਜ਼ਿਆਦਾਠਹਰਨਾ ਨਹੀਂ ਚਾਹੀਏ। (ਉੱਤਰ) ਇਹ ਗੱਲ ਥੋੜੇ ਅੰਸ਼ ਵਿਚ ਤਾਂ ਚੰਗੀ ਹੈ,ਕਿਉਂਕਿ

ਇਕੋ ਜਗਾ ਰਹਨ ਨਾਲ ਦੁਨੀਆਂ ਦਾ ਭਲਾ ਵਧੀਕ ਨਹੀਂ ਹੋਸਕਦਾ * ਦੂਜੀ ਜਗਾ ਜਾਨ ਦਾ ਘਮੰਡ ਹੋ ਜਾਂਦਾ ਹੈ, ਰਾਗ ਦ੍ਵੈਸ਼ ਭੀ ਵਧੀਕ ਹੁੰਦਾ ਹੈ, ਪਰੰਤੂ ਜੇ ਵਿਸ਼ੇਸ਼ ਉਪਕਾਰ ਇੱਕੋ ਜਗਾ ਰਹਨ ਕਰਕੇ ਹੁੰਦਾ ਹੋਵੇ ਤਾਂ ਰਹੇ, ਜਿਸ ਤਰਾਂ ਜਨਕ ਰਾਜੇ ਦੇ ਚਾਰਚਾਰ ਮਹੀਨੇ ਤਕ ਪੰਚਸ਼ਿਖ ਆਦੀ ਅਰ ਹੋਰ ਸੈਨਿਆਸੀ ਕਿੰਨੇਆਂ ਹੀ ਵਰ੍ਹੇਆਂ ਤਕ ਠਹਿਰਦੇ ਸਨ, ਅਰ 'ਇਕ ਜਗਾ ਵਿੱਚ ਨ ਰਹਨਾ' ਇਹ ਬਾਤ ਅੱਜ ਕੱਲ ਦੇ ਪਾਖੰਡੀ ਸੰਪ੍ਰਦਾਯ ਵਾਲਿਆਂ ਨੇ ਬਨਾਈ ਹੈ, ਕਿਉਂ ਕਿ ਜੇ ਸੈਨਯਾਸੀ ਇਕ ਜਗਾ ਵਧੀਕ ਰਹੇਗਾ ਤਾਂ ਸਾਡਾ ਪਾਖੰਡ ਟੁੱਟਕੇ ਵਧੀਕ ਨਹੀਂ ਵਧ ਸੱਕੇਗਾ। (ਪ੍ਰਸ਼ਨ)

**ਯਤੀਨਾਂ ਕਾਂਚਨੰ ਦਦਯਾੱਤਾਂਬੂਲੰ ਬ੍ਰਹਮਚਾਰਿਣਾਮ।**
**ਚੌਰਾਣਾਮਭਯੰ ਦੱਦਯਾਤਸਨਰੋ ਨਰਕੰ ਵ੍ਰਜੇਤ॥**

ਇਨਾਂ ਬਚਨਾਂ ਦਾ ਅਭਿਪ੍ਰਾਯ ਇਹ ਹੈ ਕਿ ਸੈਨਯਾਸੀਆਂ ਨੂੰ ਜਿਹੜਾ ਸੋਨਾ ਦਾਨ ਦੇਵੇ ਤਾਂ ਦਾਤਾ ਨਰਕ ਨੂੰ ਜਾਂਦਾ ਹੈ। (ਉੱਤਰ) ਇਹ ਗੱਲ ਭੀ ਵਰਣ ਆਸ਼੍ਰਮ ਦੇ ਵਿਰੁੱਧ ਹੀ ਸੰਪ੍ਰਦਾਯੀ ਅਤੇ ਸ੍ਵਾਰਥੀ ਪੁਰਾਣਕਾਂ ਦੀ ਘੜੀ ਹੋਈ ਹੈ, ਕਿਉਂਕਿ (ਉਹ ਜਾਨਦੇ ਹਨ) ਕਿ ਸੈਨਯਾਸੀਆਂ ਨੂੰ ਧਨ ਮਿਲੇਗਾ ਤਾਂ ਓਹ ਸਾਡਾ ਖੰਡਨ ਬਹੁਤ ਕਰਨਗੇ, ਅਰ ਸਾਡੀ ਹਾਨੀ ਹੋਵੇਗੀ, ਤਥਾ ਓਹ ਸਾਡੇ ਅਧੀਨ ਨ ਰਹਨਗੇ, ਅਰ ਜਦ ਭਿਖਛਾ ਆਦੀ ਵਿਹਾਰ ਸਾਡੇ ਅਧੀਨ ਰਹੇਗਾ ਤਾਂ ਓਹ ਡਰਦੇ ਰਹਨਗੇ, ਜਦ ਮੂਰਖ ਅਤੇ ਸ੍ਵਾਰਥੀਆਂ ਨੂੰ ਦਾਨ ਦੇਨ ਵਿੱਚ ਅੱਛਾ ਸਮਝਦੇ ਹਨ ਤਦ ਵਿਦਵਾਨ ਅਰ ਪਰਉਪਕਾਰੀ ਸੈਨਯਾਸੀਆਂ ਨੂੰ ਦੇਨ ਵਿੱਚ ਕੁਝ ਦੋਸ਼ ਨਹੀਂ ਹੋ ਸਕਦਾ। ਵੇਖੋ

**ਵਿਵਿਧਾਨਿ ਚ ਰਤ੍ਨਾਨਿ ਵਿਵਿਕ੍ਤੇਸ਼ੂਪਪਾਦਯੇਤ॥†**

ਨਾਨਾ ਪ੍ਰਕਾਰ ਦੇ ਰਤਨ ਸ੍ਵਰਣ ਆਦੀ ਧਨ ਵਿਵਿਕਤ ਅਰਥਾਤ ਸੰਨਯਾਸੀਆਂ ਨੂੰ ਦੇਨ, ਅਰ ਓਹ ਸ਼ਲੋਕ ਭੀ ਅਨਰਥਕ ਹੈ, ਕਿਉਂਕਿ ਜੋ

---

*ਅਰਥਾਤ ਇਹ ਘਮੰਡ ਹੋ ਜਾਂਦਾ ਹੈ ਕਿ ਅਸੀਂ ਸਾਧੂ ਹਾਂ, ਸਾਧੂ ਕਿਸੇ ਦੇ ਪਾਸ ਨਹੀਂ ਜਾਂਦੇ ਕਿੰਤੂ ਰਾਜਾ ਲੋਗ ਆਪ ਸਾਡੇ ਪਾਸ ਆਕੇ ਚਰਨਾਂ ਤੇ ਡਿੱਗਦੇ ਹਨ। (ਅਨੁਵਾਦ ਕਰਤਾ)

† ਇਹ ਮਨੁਸਮ੍ਰਿਤੀ ਅਧ੍ਯਾਯ ੧੧ ਦੇ ਇਸ ਛੀਵੇਂ ਸ਼ਲੋਕ ਦਾ ਆਸ਼ਾ ਹੈ—"ਧਨਾਨਿ ਤੁ ਯਥਾਸ਼ਕਤਿ ਵਿਪ੍ਰੇਸ਼ੂਪਪਾਦਯੇਤ। ਵੇਦਵਿਤਸੁ ਵਿਵਕਤੇਸ਼ੂ ਪ੍ਰੇਤਯ ਸ੍ਵਰਗੀ ਸਮਸ਼ਨੁਤੇ॥" (ਧਰਮਦੇਵ)

ਸੰਨਿਆਸੀ ਨੂੰ ਸੋਨਾ ਦੇਣ ਕਰਕੇ ਯਜਮਾਨ ਨਰਕ ਨੂੰ ਜਾਵੇ ਤਾਂ ਚਾਂਦੀ, ਮੋਤੀ ਹੀਰਾ ਆਦੀ ਦੇਣ ਕਰਕੇ ਓਹ ਸ੍ਵਰਗ ਨੂੰ ਜਾਏਗਾ।

(ਪ੍ਰਸ਼ਨ) ਇਹ ਪੰਡਿਤ ਜੀ ਏਸ ਦਾ ਪਾਠ ਬੋਲਦੇ ਹੋਏ ਭੁੱਲ ਗਏ, ਇਹ ਪਾਠ ਤਾਂ ਇਉਂ ਹੈ। "ਯਤਿਹਸਤੇ ਧਨੰ ਦੱਦਜਾਤ" ਅਰਥਾਤ ਜਿਹੜਾ ਸੰਨਿਆਸੀਆਂ ਦੇ ਹੱਥ ਵਿੱਚ ਧਨ ਦਿੰਦਾ ਹੈ ਓਹ ਨਰਕ ਵਿੱਚ ਜਾਂਦਾ ਹੈ। (ਉੱਤਰ) ਇਹ ਭੀ ਵਚਨ ਕਿਸੇ ਅਵਿਦਵਾਨ ਨੇ ਮਨੋ ਘੜਕੇ ਬਨਾਇਆ ਹੈ, ਕਿਉਂਕਿ ਜੇ ਹੱਥ ਵਿੱਚ ਧਨ ਦੇਣ ਕਰਕੇ ਦਾਤਾ ਨਰਕ ਨੂੰ ਜਾਵੇ ਤਾਂ ਪੈਰ ਉੱਤੇ ਰਖ ਦੇਣ ਨਾਲ ਵਾ ਗੰਢ ਬੰਨ੍ਹਕੇ ਦੇਣ ਨਾਲ ਕੀ ਓਹ ਸ੍ਵਰਗ ਨੂੰ ਜਾਵੇਗਾ? ਏਸ ਲਈ ਅਜੇਹੀ ਘੜਤ ਮੰਨਣ ਦੇ ਯੋਗ ਨਹੀਂ, ਹਾਂ ਇਹ ਗੱਲ ਤਾਂ ਠੀਕ ਹੈ ਕਿ ਜਿਹੜਾ ਸੰਨਿਆਸੀ ਜ਼ਰੂਰਤ ਤੋਂ ਵਧੀਕ ਰੱਖੇਗਾ ਤਾਂ ਚੋਰ ਆਦੀ ਦੇ ਹੱਥੋਂ ਦੁਖ ਪਾਵੇਗਾ ਅਰ ਉਸਦੇ ਮੋਹ ਵਿੱਚ ਭੀ ਫਸ ਜਾਵੇਗਾ, ਪਰੰਤੂ ਜਿਹੜਾ ਵਿਦਵਾਨ ਹੈ ਓਹ ਅਯੋਗ ਵਿਹਾਰ ਕਦੇ ਨ ਕਰੇਗਾ, ਨ ਮੋਹ ਵਿੱਚ ਫਸੇਗਾ, ਕਿਉਂਕਿ ਓਹ ਪਹਲੋਂ ਗ੍ਰਿਹਸਥ ਆਸ੍ਰਮ ਵਿੱਚ ਅਥਵਾ ਬ੍ਰਹਮਚਰਯ ਵਿੱਚ ਸਭ ਭੋਗ ਚੁੱਕਿਆ ਵਾ ਸਭ ਵੇਖ ਚੁੱਕਿਆ ਹੈ, ਅਰ ਜਿਹੜਾ ਬ੍ਰਹਮਚਰਯ ਤੋਂ ਹੀ ਸੰਨਿਆਸੀ ਹੁੰਦਾ ਹੈ, ਓਹ ਪੂਰਾ ਵੈਰਾਗੀ ਹੋਣ ਕਰਕੇ ਕਦੀ ਨਹੀਂ ਫਸਦਾ।

(ਪ੍ਰਸ਼ਨ) ਲੋਕ ਕਹਿੰਦੇ ਹਨ ਕਿ ਸ਼੍ਰਾਧ ਵਿੱਚ ਸੰਨਿਆਸੀ ਆਵੇ ਵਾ ਭੋਜਨ ਪਾਵੇ ਤਾਂ ਓਹਦੇ ਪਿਤਰ ਨੱਠ ਜਾਂਦੇ ਹਨ ਅਰ ਨਰਕ ਵਿੱਚ ਡਿਗਦੇ ਹਨ।

(ਉੱਤਰ) ਪਹਲੇ ਤਾਂ ਮੋਏ ਪਿਤਰ ਦਾ ਆਉਣਾ ਅਰ ਕੀਤਾ ਹੋਇਆ ਸ਼੍ਰਾਧ ਮੋਏ ਪਿਤਰਾਂ ਨੂੰ ਪਹੁੰਚਣਾ ਹੀ ਅਸੰਭਵ ਹੈ, ਅਰ ਵੇਦਾਂ ਅਤੇ ਯੁਕਤੀ ਤੋਂ ਵਿਰੁਧ ਹੋਣ ਕਰਕੇ ਝੂਠਾ ਹੈ, ਅਰ ਜਦ ਆਉਂਦੇ ਹੀ ਨਹੀਂ ਤਾਂ ਨੱਠ ਕੌਣ ਜਾਣਗੇ? ਜਦ ਅਪਣੇ ਪਾਪ ਪੁੰਨ ਦੇ ਅਨੁਸਾਰ ਈਸ਼੍ਵਰ ਦੀ ਵਿਵਸਥਾ ਥੀਂ ਮਰਨ ਤੋਂ ਪਿੱਛੋਂ ਜੀਵ ਜਨਮ ਲੈਂਦੇ ਹਨ, ਤਾਂ ਉਨ੍ਹਾਂ ਦਾ ਆਉਣਾ ਕੀਕਨ ਹੋ ਸਕਦਾ ਹੈ? ਏਸ ਲਈ ਇਹ ਗਲ ਭੀ ਲੋਭੀ ਪੁਰਾਣੀ ਅਤੇ ਵੈਰਾਗੀਆਂ ਦੀ ਝੂਠੀ ਘੜੀ ਹੋਈ ਹੈ, ਹਾਂ ਇਹ ਤਾਂ ਠੀਕ ਹੈ ਕਿ ਜਿੱਥੇ ਸੰਨਿਆਸੀ ਜਾਣਗੇ ਓਥੇ ਇਹ ਮੁਰਦੇ ਦਾ ਸ਼੍ਰਾਧ ਕਰਨਾ ਜਿਹੜਾ ਪਾਖੰਡ ਵੇਦ [illegible] ਸ਼ਾਸਤ੍ਰਾਂ ਥੀਂ ਵਿਰੁੱਧ ਹੈ ਦੂਰ ਨੱਠ ਜਾਵੇਗਾ।

(ਪ੍ਰਸ਼ਨ) ਜਿਹੜਾ ਬ੍ਰਹਮਚਰਯ ਤੋਂ ਸੰਨਿਆਸ ਲਵੇਗਾ ਓਹਨੂੰ ਨਿਭਾਉ-ਣਾ ਔਖਾ ਹੋਊਗਾ, ਅਰ ਕਾਮ ਦਾ ਰੋਕਣਾ ਭੀ ਬਹੁਤ ਔਖਾ ਹੈ, ਏਸ ਲਈ ਗ੍ਰਿਹਸਥੀ ਬਾਨਪ੍ਰਸਥ ਕਰਕੇ ਜਦ ਬੁੱਢਾ ਹੋ ਜਾਵੇ ਤਦੇ ਹੀ ਸੰਨਿਆਸ ਲੈਣਾ ਅੱਛਾ ਹੈ। (ਉੱਤਰ) ਜਿਹੜਾ ਨਾ ਨਿਭਾ ਸੱਕੇ, ਇੰਦ੍ਰੀਆਂ ਨੂੰ ਰੋਕ ਨ ਸੱਕੇ ਓਹ ਬ੍ਰਹਮਚਰਯ ਤੋਂ ਸੰਨਿਆਸ ਨ ਲਵੇ, ਪਰੰਤੂ ਜਿਹੜਾ ਰੋਕ ਸੱਕੇ ਓਹ ਕਿਉਂ ਨ ਲਵੇ, ਜਿਸ ਆਦਮੀ ਨੇ ਵਿਸ਼ੇ ਦੇ ਦੋਸ਼ ਅਰ ਵੀਰਯ ਦੀ ਰਖਛਾ ਕਰਨ ਦੇ ਗੁਣ

ਜਾਨ ਲੀਤੇ ਹਨ, ਓਹ ਵਿਸ਼ਯਾਸਕਤ ਕਦੀ ਨਹੀਂ ਹੁੰਦਾ ਅਰ ਉਸਦਾ ਵੀਰਜ ਵਿਚਾਰ ਰੂਪੀ ਅਗ ਦੇ ਬਾਲਨ ਦੀ ਨਿਆਈਂ ਹੋ ਜਾਂਦਾ ਹੈ ਅਰਥਾਤ ਉਸੇ ਵਿੱਚ ਖਰਚ ਹੋ ਜਾਂਦਾ ਹੈ, ਜਿਸ ਤਰਾਂ ਵੈਦ ਅਤੇ ਔਸ਼ਧੀਆਂ ਦੀ ਜ਼ਰੂਰਤ ਰੋਗੀ ਦੇ ਵਾਸਤੇ ਹੁੰਦੀ ਹੈ ਨਿਰੋਗ ਵਾਸਤੇ ਨਹੀਂ, ਏਸ ਲਈ ਜਿਸ ਪੁਰਸ਼ ਵਾ ਇਸਤ੍ਰੀ ਨੂੰ ਵਿਦਯਾ, ਧਰਮ ਦਾ ਵਾਧਾ ਅਤੇ ਸਬ ਸੰਸਾਰ ਦਾ ਉਪਕਾਰ ਕਰਨਾ ਪ੍ਰਯੋਜਨ ਹੋਵੇ ਉਹ ਵਿਆਹ ਨ ਕਰੇ, ਜਿਸ ਤਰਾਂ ਨਾਲ ਕਿ ਪੰਚਸ਼ਿਖ ਆਦੀ ਪੁਰਸ਼ ਅਤੇ ਗਾਰਗੀ ਆਦੀ ਇਸਤ੍ਰੀਆਂ ਹੋਈਆਂ ਹਨ, ਏਸ ਲਈ ਸੰਨਯਾਸੀ ਉਨ੍ਹਾਂ ਨੂੰ ਹੋਨਾ ਚਾਹੀਦਾ ਹੈ ਜੋ ਉਸ ਦੇ ਅਧਿਕਾਰੀ ਹੋਨ, ਅਰ ਜਿਹੜਾ ਅਨਅਧਿਕਾਰੀ ਸੰਨਯਾਸ ਲਵੇਗਾ ਉਹ ਆਪ ਡੁੱਬੇਗਾ ਹੋਰਨਾਂ ਨੂੰ ਭੀ ਡੁਬਾਵੇਗਾ ਜਿਸ ਤਰਾਂ 'ਸਮਰਾਟ' ਚਕ੍ਰਵਰਤੀ ਰਾਜਾ ਹੁੰਦਾ ਹੈ ਉਸੇ ਤਰਾਂ 'ਪਰੀਵਰਾਟ' ਸੰਨਯਾਸੀ ਹੁੰਦਾ ਹੈ, ਰਾਜਾ ਅਪਨੇ ਦੇਸ਼ ਵਿੱਚ ਵਾ ਅਪਨੇ ਸੰਬੰਧੀਆਂ ਵਿੱਚ ਸਤਕਾਰ ਪਾਉਂਦਾ ਹੈ ਅਰ ਸੰਨਯਾਸੀ ਸਭ ਥਾਂ ਮਾਨ ਪਾਉਂਦਾ ਹੈ।

**ਵਿਦ੍ਵੱਤ੍ਵੰ ਚ ਨ੍ਰਿਪਤ੍ਵੰ ਚ ਨੈਵ ਤੁਲ੍ਯੰ ਕਦਾਚਨ।**
**ਸ੍ਵਦੇਸ਼ੇ ਪੂਜ੍ਯਤੇ ਰਾਜਾ ਵਿਦ੍ਵਾਨ ਸਰਵਤ੍ਰ ਪੂਜ੍ਯਤੇ ॥**

ਇਹ ਚਾਨਕਯ ਨੀਤੀ ਸ਼ਾਸਤ੍ਰ ਦਾ ਸ਼ਲੋਕ ਹੈ—ਵਿਦਵਾਨ ਅਤੇ ਰਾਜਾ ਕਦੀ ਇੱਕੋ ਜਹੇ ਨਹੀਂ ਹੋ ਸਕਦੇ, ਕਿਉਂ ਜੋ ਰਾਜੇ ਦਾ ਤਾਂ ਅਪਨੇ ਰਾਜ ਵਿੱਚ ਹੀ ਮਾਨ ਅਤੇ ਸਤਕਾਰ ਹੁੰਦਾ ਹੈ ਅਰ ਵਿਦਵਾਨ ਸਭ ਥਾਂ ਮਾਨ ਅਤੇ ਪ੍ਰਤਿਸ਼ਠਾ ਨੂੰ ਪ੍ਰਾਪਤ ਹੁੰਦਾ ਹੈ।

ਇਸ ਲਈ ਵਿਦਯਾ ਪੜ੍ਹਨੇ ਸੁਸ਼ਿਖਯਾ ਲੈਨੇ, ਅਤੇ ਬਲਵਾਨ ਹੋਨੇ ਆਦੀ ਦੇ ਲਈ ਬ੍ਰਹਮਚਰਯ, ਸਬ ਪ੍ਰਕਾਰ ਦੇ ਉੱਤਮ ਵਿਹਾਰ ਸਿੱਧ ਕਰਨ ਦੇ ਵਾਸਤੇ ਗ੍ਰਿਹਸਥ, ਵਿਚਾਰ, ਧਯਾਨ ਅਤੇ ਵਿਗਯਾਨ ਦਾ ਵਾਧਾ, ਅਤੇ ਤਪੱਸਿਆ ਕਰਨ ਦੇ ਵਾਸਤੇ ਬਾਨਪ੍ਰਸਥ, ਅਤੇ ਵੇਦ ਆਦੀ ਸੱਚੇ ਸ਼ਾਸਤ੍ਰਾਂ ਦਾ ਪ੍ਰਚਾਰ, ਧਰਮ ਵਿਹਾਰ ਦਾ ਗ੍ਰਹਣ ਅਤੇ ਦੁਸ਼ਟ ਵਿਹਾਰ ਦੇ ਤਿਆਗ, ਸੱਚੇ ਉਪਦੇਸ਼ ਅਰ ਸਬ ਦੇ ਸੰਸ਼ੇ ਮਿਟਾਨ ਆਦੀ ਦੇ ਲਈ ਸੰਨਯਾਸ ਆਸ਼੍ਰਮ ਹੈ, ਪਰੰਤੂ ਜਿਹੜੇ ਏਸ ਸੰਨਯਾਸ ਦੇ ਮੁਖ੍ਯ ਧਰਮ ਸੱਚੇ ਉਪਦੇਸ਼ ਆਦੀ ਨਹੀਂ ਕਰਦੇ ਓਹ ਪਤਿਤ ਅਰ ਨਰਕਗਾਮੀ ਹਨ, ਏਸ ਲਈ ਸੰਨਿਆਸੀਆਂ ਨੂੰ ਉਚਿਤ ਹੈ ਕਿ ਸੱਚਾ ਉਪਦੇਸ਼ ਸੰਸ਼ਿਆਂ ਦੀ ਨਿਵਿਰਤੀ ਕਰਨੀ, ਵੇਦ ਆਦੀ ਸਤ ਸ਼ਾਸਤ੍ਰਾਂ ਦਾ ਪੜ੍ਹਾਨਾ, ਅਰ ਵੇਦੋਕਤ ਧਰਮ ਦਾ ਵਾਧਾ ਯਤਨ ਨਾਲ ਕਰਕੇ ਸਾਰੇ ਸੰਸਾਰ ਦੀ ਤਰੱਕੀ ਕੀਤਾ ਕਰਨ।

(ਪ੍ਰਸ਼ਨ) ਜਿਹੜੇ ਸੰਨਯਾਸੀਆਂ ਨੂੰ ਛੱਡਕੇ ਹੋਰ ਸਾਧੂ, ਵੈਰਾਗੀ, ਗੁਸਾਈਂ,

ਖਾਖੀ ਆਦੀ ਹਨ ਓਹ ਭੀ ਸੰਨਯਾਸ ਆਸ਼੍ਰਮ ਵਿੱਚ ਗਿਨੇ ਜਾਣਗੇ ਕਿ ਨਹੀਂ?

(ਉੱਤਰ) ਨਹੀਂ, ਕਿਉਂ ਜੋ ਇਨ੍ਹਾਂ ਵਿੱਚ ਸੰਨਯਾਸ ਦਾ ਇਕ ਭੀ ਲਖਛਣ ਨਹੀਂ, ਓਹ ਵੇਦ ਵਿਰੁੱਧ ਮਾਰਗ ਵਿੱਚ ਚਲਦੇ, ਅਪਨੇ ਸੰਪ੍ਰਦਾਯ ਦੇ ਆਚਾਰਯਾਂ ਦੇ ਵਚਨਾਂ ਨੂੰ ਵੇਦ ਦੀ ਥਾਂ ਮੰਨਦੇ ਅਰ ਅਪਨੇ ਹੀ ਮਤ ਦੀ ਪ੍ਰਸੰਸ਼ਾ ਕਰਦੇ ਅਰ ਮਿਥਯਾ ਪ੍ਰਪੰਚ ਵਿੱਚ ਫਸਕੇ ਸ੍ਵਾਰਥ ਦੇ ਵਾਸਤੇ ਦੂਜਿਆਂ ਨੂੰ ਆਪੋ ਅਪਨੇ ਮਤ ਵਿਚ ਫਸਾਂਦੇ ਹਨ, ਸੁਧਾਰ ਕਰਨਾ ਤਾਂ ਦੂਰ ਰਿਹਾ ਉਸਦੇ ਬੱਦਲ ਦੁਨੀਆਂ ਨੂੰ ਬਹੁਕਾ ਕੇ ਅਧੋਗਤੀ ਵਿਚ ਪਾਉਂਦੇ, ਅਰ ਅਪਨਾ ਪ੍ਰਯੋਜਨ ਸਿੱਧ ਕਰਦੇ ਹਨ, ਏਸ ਲਈ ਇਨਾਂ ਨੂੰ ਸੰਨਯਾਸਾਸ਼੍ਰਮ ਵਿੱਚ ਨਹੀਂ ਗਿਨ ਸਕਦੇ ਕਿੰਤੂ ਇਹ ਸ੍ਵਾਰਥ ਆਸ਼੍ਰਮੀ ਤਾਂ ਪੱਕੇ ਹਨ ਇਸ ਵਿਚ ਕੁਝ ਸੰਦੇਹ ਨਹੀਂ ॥

ਜੇਹੜੇ ਆਪ ਧਰਮ ਵਿੱਚ ਚਲਦੇ ਅਤੇ ਸਬ ਸੰਸਾਰ ਨੂੰ ਚਲਾਂਦੇ ਹਨ, ਜੇਹੜੇ ਇਸ ਲੋਕ ਅਰਥਾਤ ਇਸ ਜਨਮ ਵਿਚ ਅਰ ਪਰਲੋਕ ਅਰਥਾਤ ਦੂਜੇ ਜਨਮ ਵਿੱਚ ਸ੍ਵਰਗ ਅਰਥਾਤ ਸੁਖ ਦਾ ਆਪ ਭੋਗ ਕਰਦੇ ਅਤੇ ਸਬ ਦੁਨੀਆਂ ਨੂੰ ਕਰਾਂਦੇ ਹਨ ਓਹੋ ਧਰਮਾਤਮਾ ਜਨ ਸੰਨਯਾਸੀ ਅਤੇ ਮਹਾਤਮਾ ਹਨ ॥

ਏਹ ਸੰਖੇਪ ਕਰਕੇ ਸੰਨਯਾਸ ਆਸ਼੍ਰਮ ਦੀ ਸਿੱਖਯਾ ਲਿਖੀ, ਹੁਣ ਇਸ ਤੋਂ ਅੱਗੇ ਰਾਜ ਪ੍ਰਜਾ ਧਰਮ ਦਾ ਵਿਸ਼ਯ ਲਿਖਿਆ ਜਾਵੇਗਾ ॥

ਇਤਿ ਸ਼੍ਰੀਮੱਦਯਾਨੰਦਸਰਸ੍ਵਤੀਸ੍ਵਾਮੀਕ੍ਰਿਤੇ ਸਤਯਾਰਥਪ੍ਰਕਾਸ਼ੇ ਸੁਭਾਸ਼ਾਵਿਭੂਸ਼ਿਤੇ
ਸਮਾਵਰਤਨ ਵਾਨਪ੍ਰਸਥਸੰਨਯਾਸਾਸ਼੍ਰਮਵਿਸ਼ਯੇ ਚਤੁਰਥਃ ਸਮੁੱਲਾਸਃ
ਸੰਪੂਰਣਃ ॥ ੫ ॥

ਸ਼੍ਰੀ ਸੁਆਮੀ ਦਯਾਨੰਦ ਸਰਸ੍ਵਤੀ ਸ੍ਵਾਮੀ ਕ੍ਰਿਤ ਸਤਯਾਰਥਪ੍ਰਕਾਸ਼
ਭਾਸ਼ਾਭੂਸ਼ਿਤ ਦੇ ਵਾਨਪ੍ਰਸਥ, ਸੰਨਯਾਸ ਆਸ਼੍ਰਮ ਵਿਸ਼ਯ
ਦਾ ਪੰਜਵਾਂ ਸਮੁੱਲਾਸ ਸਮਾਪਤ ਹੋਇਆ ॥

# ਛੇਵਾਂ ਸਮੁੱਲਾਸ

## ਰਾਜ ਧਰਮ ਦੇ ਵਿਸ਼ੇ ਵਿਚ

**ਰਾਜਧਰਮਾਨ ਪ੍ਰਵਖਛਯਾਮਿ ਯਥਾਵ੍ਰਿੱਤੋ ਭਵੇੱ ਨ੍ਰਿਪ: ।**
**ਸੰਭਵਸ਼ਚ ਯਥਾ ਤਸਜ਼ ਸਿੱਧਿਸ਼ਚ ਪਰਮਾ ਯਥਾ ॥੧॥**
**ਬ੍ਰਾਹਮੰ ਪ੍ਰਾਪਤੇਨ ਸੰਸਕਾਰੰ ਖਛਤ੍ਰਿਯੇਣ ਯਥਾਵਿਧਿ ।**
**ਸਰਵਸਜ਼ਾਸਜ਼ਯਥਾਨਜ਼ਾਯੰ ਕਰਤਵਜ਼ੰ ਪਰਿਰੇਖਛਣਮ।**

ਮਨੁਸਮ੍ਰਿਤੀ ੧. ਅੰਧ੍ਯ ੭ । ਸ਼ਲੋਕ ੧ । ੨ ॥

ਹੁਨ ਮਨੂ ਜੀ ਮਹਾਰਾਜ ਰਿਸ਼ੀਆਂ ਨੂੰ ਕਹਿੰਦੇ ਹਨ ਕਿ ਚੌਹਾਂ ਵਰਣਾਂ ਅਰ ਚੌਹਾਂ ਆਸ਼੍ਰਮਾਂ ਦੇ ਵਿਹਾਰ ਕਥਨ ਦੇ ਪਿੱਛੇ ਰਾਜ ਦੇ ਧਰਮਾਂ ਨੂੰ ਕਹਾਂਗੇ, ਕਿਸ ਪ੍ਰਕਾਰ ਦਾ ਰਾਜਾ ਹੋਨਾ ਚਾਹੀਏ, ਅਰ ਜੀਕਨ ਏਸਦਾ ਹੋਨਾ ਸੰਭਵ ਤਥਾ ਜੀਕਨ ਇਸ ਨੂੰ ਪ੍ਰਸਿਧੀ ਪ੍ਰਾਪਤ ਹੋਵੇ ਉਸ ਨੂੰ ਸਬ ਪ੍ਰਕਾਰ ਕਹਿਨੇ ਹਾਂ, ਜੀਕਨ ਪਰਮ ਵਿਦਵਾਨ ਬ੍ਰਾਹਮਣ ਹੁੰਦਾ ਹੈ ਊਕਨ ਵਿਦਵਾਨ ਸੁਸ਼ਿਖਛਿਤ ਹੋਕੇ ਖਤ੍ਰੀ ਨੂੰ ਯੋਗ ਹੈ ਕਿ ਏਸ ਸਬ ਰਾਜ ਦੀ ਰਖਛਾ ਨਿਆਯ ਨਾਲ ਠੀਕ ਠੀਕ ਕਰੇ ਉਸ ਦਾ ਪ੍ਰਕਾਰ ਇਹ ਹੈ :—

**ਤ੍ਰੀਣਿ ਰਾਜਾਨਾ ਵਿਦਥੇ ਪੁਰੂਣਿ ਪਰਿ ਵਿਸ਼੍ਵਾਨਿ ਭੂਸ਼ਥ: ਸਦਾਂਸਿ ॥** ਰਿਗਵੇਦ ਮੰਡਲ ੩ । ਸੂਕਤ ੩੮ । ਮੰਤ੍ਰ ੬ ॥

ਈਸ਼੍ਵਰ ਉਪਦੇਸ਼ ਕਰਦਾ ਹੈ ਕਿ ਰਾਜਾ ਅਰ ਪ੍ਰਜਾ ਦੇ ਲੋਗ ਮਿਲਕੇ ਸੁਖ ਪ੍ਰਾਪਤੀ, ਅਰ ਵਿਗਿਆਨ ਵ੍ਰਿੱਧੀਕਾਰਕ ਰਾਜਾ ਪ੍ਰਜਾ ਦੇ ਸੰਬੰਧ ਰੂਪੀ ਵਿਹਾਰ ਵਿੱਚ ਤ੍ਰਿੰਨ ਸਭਾ ਅਰਥਾਤ (੧) ਵਿਦਜ਼ਾ ਆਰਯ ਸਭਾ, (੨) ਧਰਮ ਆਰਯ ਸਭਾ, (੩) ਰਾਜ ਆਰਯ ਸਭਾ ਬਨਾਕੇ ਬਹੁਤ ਪ੍ਰਕਾਰ ਦੇ ਸਾਰੇ ਪ੍ਰਜਾ ਸੰਬੰਧੀ ਮਨੁੱਸ਼ ਆਦੀ ਪ੍ਰਾਣੀਆਂ ਨੂੰ ਸਬ ਤਰਾਂ ਨਾਲ ਵਿਦਿਆ, ਸੁਤੰਤ੍ਰਤਾ ਧਰਮ, ਸੁਸ਼ਿਖਛਾ ਅਰ ਧਨ ਆਦੀ ਕਰਕੇ ਅਲੰਕ੍ਰਿਤ ਕਰਨ ॥

**ਤੇ ਸਭਾ ਚ ਸਮਿਤਿਸ਼ਚ ਸੇਨਾ ਚ ॥੧॥**

ਅਥਰਵਵੇਦ ਕਾਂਡ ੧੫। ਅਨੁਵਾਕ ੨। ਵਰਗ ੯। ਮੰਤ੍ਰ ੨॥

**ਸਭਯ ਸਭਾ ਮੇ ਪਾਹਿ ਯੇ ਚ ਸਭਯਾਃ ਸਭਾਸਦਃ ॥੨॥**

ਅਥਰਵਵੇਦ ਕਾਂਡ ੧੯। ਅਨੁਵਾਕ ੭। ਵਰਗ ੫੫। ਮੰਤ੍ਰ ੬॥

ਉਸ ਰਾਜਧਰਮ ਨੂੰ ਤਿੰਨੇ ਸਭਾ ਸੰਗ੍ਰਾਮ ਆਦੀ ਵਿਵਸਥਾ ਅਰ ਸੈਨਾਂ ਮਿਲਕੇ ਪਾਲਨ ਕਰਨ, ਸਭਾਸਦ ਅਰ ਰਾਜਾ ਨੂੰ ਯੋਗ ਹੈ ਕਿ ਰਾਜਾ ਸਭਨ ਸਭਾਸਦਾਂ ਨੂੰ ਆਗਿਆ ਦੇਵੇ ਕਿ ਹੇ ਸਭਾ ਦੇ ਯੋਗ, ਮੁਖ ਸਭਾਸਦ ਤੂੰ ਮੇਰੀ ਸਭਾ ਦੀ ਧਰਮ ਯੁਕਤ ਵਿਵਸਥਾ ਦਾ ਪਾਲਨ ਕਰ, ਅਰ ਜੋ ਸਭਾ ਦੇ ਯੋਗ ਸਭਾਸਦ ਹਨ ਓਹ ਭੀ ਸਭਾ ਦੀ ਵਿਵਸਥਾ ਦਾ ਪਾਲਨ ਕੀਤਾ ਕਰਨ, ਏਸਦਾ ਅਭਿਪ੍ਰਾਯ ਏਹ ਹੈ ਕਿ ਇਕ ਨੂੰ ਸੁਤੰਤ੍ਰ ਰਾਜ ਦਾ ਅਧਿਕਾਰ ਨਹੀਂ ਦੇਨਾ ਚਾਹੀਏ ਕਿੰਤੂ ਰਾਜਾ ਜੋ ਸਭਾਪਤੀ ਉਸਦੇ ਅਧੀਨ ਸਭਾ, ਸਭਾ ਦੇ ਅਧੀਨ ਰਾਜਾ, ਰਾਜਾ ਅਰ ਸਭਾ ਪ੍ਰਜਾ ਦੇ ਅਧੀਨ, ਅਰ ਪ੍ਰਜਾ ਰਾਜ ਸਭਾ ਦੇ ਅਧੀਨ ਰਹੇ, ਜੇਕਰ ਈਕਨ ਨਾ ਕਰੋਗੇ ਤਾਂ :—

**ਰਾਸ਼ਟ੍ਰਮੇਵ ਵਿਸ਼ਯਾਹੰਤਿ ਤਸਮਾਦ੍ਰਾਸ਼ਟ੍ਰੀ ਵਿਸ਼ੰ ਘਾਤੁਕਃ। ਵਿਸ਼ਮੇਵ ਰਾਸ਼ਟ੍ਰਾਯਾਦਯਾਂ ਕਰੋਤਿ ਤਸਮਾਦ੍ਰਾਸ਼ਟ੍ਰੀ ਵਿਸ਼ਮੱਤਿ ਨ ਪੁਸ਼ਟੰ ਪਸ਼ੁੰ ਮਨਯਤ ਇਤਿ ॥**

ਸ਼ਤਪਥ ਕਾਂਡ ੧੩। ਪ੍ਰਪਾਠਕ ੨। ਬ੍ਰਾਹਮਣ ੩। ਕੰਡਿਕਾ ੭-੮॥

ਜੇ ਪ੍ਰਜਾ ਤੋਂ ਸੁਤੰਤ੍ਰ ਸ੍ਵਾਧੀਨ ਰਾਜਵਰਗੀ ਰਹੇ ਤਾਂ ਰਾਜ ਵਿਚ ਪ੍ਰਵੇਸ਼ ਕਰਕੇ ਪ੍ਰਜਾ ਦਾ ਨਾਸ਼ ਕੀਤਾ ਕਰਨ, ਏਸ ਕਰਕੇ ਇਕੱਲਾ ਰਾਜਾ ਸ੍ਵਾਧੀਨ ਵਾ ਮਗਰੂਰ ਹੋਕੇ ਪ੍ਰਜਾ ਦਾ ਨਾਸ਼ ਕਰਨ ਵਾਲਾ ਹੁੰਦਾ ਹੈ ਅਰਥਾਤ ਓਹ ਰਾਜਾ ਪ੍ਰਜਾ ਨੂੰ ਖਾ ਜਾਂਦਾ ਹੈ, ਏਸ ਵਾਸਤੇ ਕਿਸੇ ਇਕ ਨੂੰ ਰਾਜ ਵਿਚ ਸ੍ਵਾਧੀਨ ਨਾ ਕਰਨਾ ਚਾਹੀਏ, ਜੀਕਨ ਸ਼ੇਰ, ਵਾ ਮਾਂਸਾਹਾਰੀ, ਮੋਟੇ ਤਾਜ਼ੇ ਪਸ਼ੂ ਨੂੰ ਮਾਰਕੇ ਖਾ ਲੈਂਦੇ ਹਨ ਊਕਨ ਸੁਤੰਤ੍ਰ ਰਾਜਾ ਪ੍ਰਜਾ ਦਾ ਨਾਸ਼ ਕਰਦਾ ਹੈ ਅਰਥਾਤ ਕਿਸੇ ਨੂੰ ਅਪਨੇ ਤੋਂ ਵਧੀਕ ਨਾ ਹੋਨ ਦੇਂਦਾ, ਧਨ ਵਾਲੇ ਨੂੰ ਲੁਟ ਮਾਰ ਕਰਦਾ, ਅਨਿਆਯ ਨਾਲ ਦੰਡ ਦੇਕੇ ਅਪਨਾ ਮਤਲਬ ਪੂਰਾ ਕਰੇਗਾ ॥

**ਇੰਦ੍ਰੋ ਜਯਾਤਿ ਨ ਪਰਾ ਜਯਾਤਾ ਅਧਿਰਾਜੋ ਰਾਜਸੁ ਰਾਜਯਾਤੇ। ਚਰਕ੍ਰਿਤਯ ਈਡਯੋ ਵੰਦਯਸ਼ਚੋਪਸਦਯੋ**

**ਨਮਸਯੋ ਭਵੇਹ ॥** ਅਥਰਃ। ਕਾਂਡ ੬ ।ਅਨੁਵਾਕ ੧੦। ਵ:੯੮ ।ਮੰਤ੍ਰ ੧।

ਹੇ ਮਨੁੱਸ਼ ਲੋਗੋ ਜੇਹੜਾ ਮਨੁੱਸ਼ਾਂ ਦੇ ਵਿਚ ਪਰਮ ਐਸ਼੍ਵਰਯ ਦਾ ਕਰਤਾ ਦੁਸ਼ਮਨਾਂ ਨੂੰ ਜਿਤ ਸਕੇ, ਜੇਹੜਾ ਦੁਸ਼ਮਨਾਂ ਥੀਂ ਨਾ ਹਾਰੇ, ਰਾਜਿਆਂ ਦੇ ਵਿਚ ਅਧਿਰਾਜਾ ਪ੍ਰਕਾਸ਼ਮਾਨ ਹੋਵੇ, ਸਭਾਪਤੀ ਹੋਨ ਦੇ ਅਤੀ ਯੋਗ, ਚੰਗੇ ਗੁਣ, ਕਰਮ ਸੁਭਾਵ ਵਾਲਾ, ਸਤਕਰਮਾਂ ਦਾ ਕਰਨ ਵਾਲਾ, ਸਮੀਪ ਜਾਨੇ ਅਰ ਸ਼ਰਣਾ ਲੈਨ ਦੇ ਯੋਗ, ਸਭ ਦੇ ਮਾਨ ਯੋਗ ਹੋਵੇ ਉਸਨੂੰ ਸਭਾਪਤੀ ਅਰਥਾਤ ਰਾਜਾ ਕਰੇ ॥

**ਇਮੰ ਦੇਵਾ ਅਸਪਤਨਗੁੰ ਸੁਵਧ੍ਵੰ ਮਹਤੇ ਕ੍ਸ਼ਤ੍ਰਾਯ ਮਹਤੇ ਜ੍ਯੈਸ਼ਠ੍ਯਾਯ ਮਹਤੇ ਜਾਨਰਾਜ੍ਯਾਯੇਂਦ੍ਰਸ੍ਯੇਂਦ੍ਰਿਯਾਯ ॥**

ਯਜੁਰਵੇਦ ਅਧ੍ਯਾਯ ੯। ਮੰਤ੍ਰ ੪੦।

ਹੇ ਵਿਦਵਾਨ ਰਾਜ ਪ੍ਰਜਾ ਜਨੋ, ਤੁਸੀਂ ਇਸ ਪ੍ਰਕਾਰ ਦੇ ਪੁਰਸ਼ ਨੂੰ ਬੜੇ ਚਕ੍ਰਵਰਤੀ ਰਾਜਸਭਾ ਤੋਂ ਵੱਡਾ ਹੋਨ ਵਾਲੇ ਵਡੇ ਵਡੇ ਵਿਦਵਾਨਾਂ ਥੀਂ ਯੁਕਤ ਰਾਜ ਪਾਲਨੇ, ਅਰ ਪਰਮ ਐਸ਼੍ਵਰਯ ਯੁਕਤ ਰਾਜ ਅਰ ਧਨ ਦੇ ਪਾਲਨ ਦੇ ਵਾਸਤੇ ਸੰਮਤੀ ਕਰਕੇ ਸਰਵਤ੍ਰ ਪੱਖਪਾਤ ਰਹਿਤ ਪੂਰਨ ਵਿਦਿਆ ਵਿਨਯ ਯੁਕਤ, ਸਭਦੇ ਮਿਤ੍ਰ ਸਭਾਪਤੀ ਰਾਜਾ ਨੂੰ ਸਰਵਾਧੀਸ਼ ਮੰਨ ਕੇ ਸਾਰੀ ਪ੍ਰਿਥਿਵੀ ਸ਼ਤ੍ਰੂਆਂ ਥੀਂ ਰਹਿਤ ਕਰੋ ॥

**ਸਥਿਰਾ ਵਃ ਸੰਤ੍ਵਾਯੁਧਾ ਪਰਾਣੁਦੇ ਵੀਲੂ ਉਤ ਪ੍ਰਤਿਸ਼ਕਭੇ। ਯੁਸ਼ਮਾਕਮਸਤੁ ਤਵਿਸ਼ੀ ਪਨੀਯਸੀ ਮਾ ਮਰਤ੍ਯਸ੍ਯ ਮਾਯਿਨਃ ॥** ਰਿਗਵੇਦ ਮੰਡਲ ੧। ਸੂਕਤ ੩੯। ਮੰਤ੍ਰ ੨ ॥

ਈਸ਼੍ਵਰ ਉਪਦੇਸ਼ ਕਰਦਾ ਹੈ ਕਿ ਹੇ ਰਾਜਪੁਰਸ਼ੋ, ਤੁਹਾਡੇ ਆਗਨੇਯ ਆਦੀ ਅਸਤ੍ਰ ਅਰ ਸ਼ਤਘਨੀ ( ਤੋਪ ) ਭੁਸ਼ੁੰਡੀ ( ਬੰਦੂਕ ) ਧਨੁਸ਼, ਬਾਣ ਤਲਵਾਰ ਆਦੀ ਸ਼ਸਤ੍ਰ ਸ਼ਤ੍ਰੂਆਂ ਦੇ ਪਰਾਜੈ ਕਰਨੇ ਅਰ ਰੋਕਨ ਦੇ ਵਾਸਤੇ ਉੱਤਮ ਅਰ ਦ੍ਰਿੜ੍ਹ ਹੋਨ, ਔਰ ਤੁਹਾਡੀ ਸੇਨਾ ਪ੍ਰਸ਼ੰਸਾ ਦੇ ਯੋਗ ਹੋਵੇ, ਜਿਸ ਕਰਕੇ ਤੁਸੀਂ ਸਦਾ ਜਿੱਤ ਪਾਓ, ਪਰੰਤੂ ਜੋ ਖੋਟੇ ਅਨਯਾਯ ਰੂਪੀ ਕਰਮ ਕਰਦਾ ਹੈ ਉਸਦੇ ਵਾਸਤੇ ਏਹ ਗੱਲਾਂ ਨਾਂ ਹੋਨ ਅਰਥਾਤ ਜਦ ਤਕ ਮਨੁੱਸ਼ ਧਾਰਮਿਕ ਰਹਿੰਦੇ ਹਨ ਤਦ ਤਕ ਹੀ ਰਾਜ ਵਧਦਾ ਰਹਿੰਦਾ ਹੈ, ਅਰ ਜਦ ਦੁਸ਼ਟਾਚਾਰੀ ਹੁੰਦੇ ਹਨ ਤਦ ਨਸ਼ਟ ਭ੍ਰਸ਼ਟ ਹੋਜਾਂਦਾ ਹੈ। ਮਹਾਵਿਦਵਾਨਾਂ ਨੂੰ ਵਿਦਿਆ ਸਭਾ ਦਾ ਅਧਿਕਾਰੀ, ਧਾਰਮਿਕ ਵਿਦਵਾਨਾਂ ਨੂੰ ਧਰਮਸਭਾ ਦਾ ਅਧਿਕਾਰੀ, ਪ੍ਰਸ਼ੰਸਾ

ਯੋਗ ਧਾਰਮਿਕ ਪੁਰਸ਼ਾਂ ਨੂੰ ਰਾਜਸਭਾ ਦੇ ਸਭਾਸਦ, ਅਰ ਜੋ ਉਨਾਂ ਸਭਨਾਂ ਵਿਚ ਸਰਵੋੱਤਮ ਗੁਣ, ਕਰਮ, ਸੁਭਾਵ ਵਾਲਾ ਮਹਾਪੁਰਸ਼ ਹੋਵੇ ਉਸਨੂੰ ਰਾਜ ਸਭਾ ਦਾ ਪਤੀ ਰੂਪ ਮੰਨ ਕੇ ਸਭ ਪ੍ਰਕਾਰ ਥੀਂ ਉੱਨਤੀ ਕਰਨ, ਤਿੰਨੇ ਸਭਾ ਦੀ ਸੱਮਤੀ ਲੈਕੇ ਰਾਜਨੀਤੀ ਦੇ ਉੱਤਮ ਨਿਯਮ, ਅਰ ਨਿਯਮਾਂ ਦੇ ਅਧੀਨ ਸਭ ਲੋਕ ਵਰਤਨ, ਸਭ ਦੇ ਹਿਤਕਾਰਕ ਕੰਮਾਂ ਵਿੱਚ ਸੱਮਤੀ ਕਰਨ, ਸਰਵਹਿਤ ਕਰਨ ਦੇ ਵਾਸਤੇ ਪਰਤੰਤ੍ਰ, ਅਰ ਧਰਮ ਯੁਕਤ ਕੰਮਾਂ ਵਿਚ ਅਰਥਾਤ ਜੋ ਜੋ ਨਿਜ ਦੇ ਕੰਮ ਹਨ ਉਨਾਂ ਉਨਾਂ ਵਿਚ ਸੁਤੰਤ੍ਰ ਰਹਿਨ, ਫਿਰ ਉਸ ਸਭਾਪਤੀ ਦੇ ਗੁਣ ਕਿਹੋ ਜਹੇ ਹੋਨੇ ਚਾਹੀਦੇ ਹਨ:—

ਇੰਦ੍ਰਾਅਨਿਲਯਮਾਰਕਾਣਾਮਗਨੇਸ਼ਚ ਵਰੁਣਸ੍ਯ ਚ।
ਚੰਦ੍ਰਵਿੱਤੇਸ਼ਯੋਸ਼ਚੈਵ ਮਾਤ੍ਰਾ ਨਿਰਹ੍ਰਿਤ੍ਯ ਸ਼ਾਸ਼੍ਵਤੀ: ॥ ੧ ॥
ਤਪਤ੍ਯਾਦਿਤ੍ਯਵੱਚੈਸ਼ ਚਖੂੰਸ਼ਿ ਚ ਮਨਾਂਸਿ ਚ।
ਨ ਚੈਨੰ ਭੁਵਿ ਸ਼ਕਨੋਤਿ ਕਸ਼ਚਿਦਪ੍ਯਭਿਵੀਖਛਿਤੁਮ ॥ ੨ ॥
ਸੋਅਗਨਿਰਭਵਤਿ ਵਾਯੁਸ਼ਚ ਸੋਅਰਕ: ਸੋਮ: ਸ ਧਰਮਰਾਟ।
ਸ ਕੁਵੇਰ: ਸ ਵਰੁਣ: ਸ ਮਹੇਂਦ੍ਰ: ਪ੍ਰਭਾਵਤ: ॥ ੩ ॥

ਮਨੁਸਮ੍ਰਿਤੀ ਅਧ੍ਯਾਯ ੭। ਸ਼ਲੋਕ ੪।੬।੭॥

ਉਹ ਸਭਾਪਤੀ ਰਾਜਾ ਇੰਦ੍ਰ ਅਰਥਾਤ ਬਿਜਲੀ ਦੇ ਸਮਾਨ ਸ਼ੀਘ੍ਰ ਐਸ਼੍ਵਰਯ ਕਰਤਾ, ਵਾਯੂ ਦੇ ਸਮਾਨ ਸਭ ਨੂੰ ਪ੍ਰਾਣਵਤ ਪਿਆਰਾ ਅਰ ਹਿਦੇ ਦੀ ਬਾਤ ਜਾਨਨਹਾਰਾ, (ਯਮ) ਅਰਥਾਤ ਪਖਛਪਾਤ ਰਹਿਤ, ਨਿਆਯਾਧੀਸ਼ ਦੇ ਸਮਾਨ ਵਰਤਨ ਵਾਲਾ, ਸੂਰਯ ਦੇ ਸਮਾਨ ਨਿਆਯ ਧਰਮ, ਵਿਦਿਆ ਦਾ ਪ੍ਰਕਾਸ਼ਕ, ਅੰਧਕਾਰ ਅਰਥਾਤ ਅਵਿਦਿਆ, ਅਨਿਆਯ ਦਾ ਵਿਰੋਧ ਕਰਨੇ ਵਾਲਾ, ਅਗਨੀ ਦੇ ਸਮਾਨ ਦੁਸ਼ਟਾਂ ਨੂੰ ਭਸਮ ਕਰਨੇਹਾਰਾ, ਵਰੁਣ ਅਰਥਾਤ ਬਨ੍ਹਨੇ ਵਾਲੇ ਦੇ ਸਦ੍ਰਿਸ਼ ਦੁਸ਼ਟਾਂਨੂੰ ਅਨੇਕ ਪ੍ਰਕਾਰ ਥੀਂ ਬਨ੍ਹਨੇ ਵਾਲਾ, ਚੰਦ੍ਰਮਾਂ ਦੇ ਤੁੱਲ ਚੰਗੇ ਮਨੁਸ਼ਾਂ ਨੂੰ ਆਨੰਦ ਦੇਨ ਵਾਲਾ, ਧਨਾਧ੍ਯਖਛ ਦੇ ਸਮਾਨ ਖਜ਼ਾਨਿਆਂਦਾ ਪੂਰਨ ਕਰਨ ਵਾਲਾ ਸਭਾਪਤੀ ਹੋਵੇ॥੧॥ਜੋ ਸੂਰਯਵਤ ਪ੍ਰਤਾਪੀ, ਸਭਦੇ ਬਾਹਰ ਅਰ ਅੰਦਰ ਮਨਾਂ ਨੂੰ ਅਪਨੇ ਤੇਜ ਨਾਲ ਤਪ ਨਹਾਰਾ, ਜਿਸ ਨੂੰ ਪ੍ਰਿਥਵੀ ਤੇ ਕਰੜੀ ਦ੍ਰਿਸ਼ਟੀਨਾਲ ਵੇਖਨਦਾ ਸਮਰਥ ਕਿਸੇ ਨੂੰ ਨਾ ਹੋਵੇ॥੨॥ ਅਰ ਜੋ ਅਗਨੀ, ਵਾਯੂ, ਸੂਰਯ, ਸੋਮ ਧਰਮਪ੍ਰਕਾਸ਼, ਧਨਵਰਧਕ, ਦੁਸ਼ਟਾਂ ਦਾ ਬੰਧਨ ਕਰਤਾ, ਵੱਡੇ ਐਸ਼੍ਵਰਯ ਵਾਲਾ ਹੋਵੇ ਓਹੋ ਸਭਾਧ੍ਯਖਛ ਸਭਾਪਤੀ ਹੋਨ ਦੇ ਯੋਗ੍ਯ ਹੋਵੇ ॥ ੩ ॥ ਸੱਚਾ ਰਾਜਾ ਕੌਨ ਹੈ:—

ਸ ਰਾਜਾ ਪੁਰੁਸ਼ੋ ਦੰਡ: ਸ ਨੇਤਾ ਸ਼ਾਸਿਤਾ ਚ ਸ:।
ਚਤੁਰਣਾਮਾਸ਼੍ਰਮਾਣਾਂ ਚ ਧਰਮਸ੍ਯ ਪ੍ਰਤਿਭੂ: ਸਮ੍ਰਿਤ: ॥ ੧ ॥
ਦੰਡ: ਸ਼ਾਸਤਿ ਪ੍ਰਜਾ: ਸਰਵਾ ਦੰਡ ਏਵਾਭਿਰਖਛਤਿ।

ਦੰਡਃ ਸੁਪਤੇਸ਼ੁ ਜਾਗਰਤਿ ਦੰਡੰਧਰਮੰ ਵਿਦੁਰਬੁਧਾਃ ॥ ੨ ॥
ਸਮੀਖਛਯ ਸ ਧ੍ਰਿਤਃ ਸਮਯਕ ਸਰਵਾ ਰੰਜਯਤਿ ਪ੍ਰਜਾਃ ।
ਅਸਮੀਖਛਯ ਪ੍ਰਣੀਤਸਤੁ ਵਿਨਾਸ਼ਯਤਿ ਸਰਵਤਃ ॥ ੩ ॥
ਦੁਸ਼ਯੇਯੁਃ ਸਰਵਵਰਣਾਸ਼ਚ ਭਿਦਯੇਰਨਸਰਵਸੇਤਵਃ ।
ਸਰਵਲੋਕਪ੍ਰਕੋਪਸ਼ਚ ਭਵੇਦੰਡਸਯ ਵਿਭ੍ਰਮਾਤ ॥ ੪ ॥
ਯਤ੍ਰ ਸ਼ਯਾਮੋ ਲੋਹਿਤਾਖਛੋ ਦੰਡਸ਼ਚਰਤਿ ਪਾਪਹਾ ।
ਪ੍ਰਜਾਸਤਤ੍ਰ ਨ ਮੁਹਯੰਤਿ ਨੇਤਾ ਚੇਤ ਸਾਧੁ ਪਸ਼ਯਤਿ ॥ ੫॥
ਤਸਯਾਹੁਃ ਸੰਪ੍ਰਣੇਤਾਰੰ ਰਾਜਾਨੰ ਸਤਯਵਾਦਿਨਮ ।
ਸਮੀਖਛਯਕਾਰਿਣੰਪ੍ਰਾਜ੍ਞੰ ਧਰਮਕਾਮਾਰਥਕੋਵਿਦਮ ॥ ੬ ॥
ਤੰ ਰਾਜਾ ਪ੍ਰਣਯਨਸਮਯਕ ਤ੍ਰਿਵਰਗੇਣਾਭਿਵਰਧਤੇ ।
ਕਾਮਾਤਮਾ ਵਿਸ਼ਮਃ ਖਛੁਦ੍ਰੋ ਦੰਡੇਨੈਵ ਨਿਹਨਯਤੇ ॥ ੭ ॥
ਦੰਡੋ ਹਿ ਸੁਮਹੱਤੇਜੋ ਦੁਰਧਰਸ਼ਚਾਕ੍ਰਿਤਾਤਮਭਿਃ ।
ਧਰਮਾਦ੍ਵਿਚਲਿਤੰ ਹੰਤਿ ਨ੍ਰਿਪਮੇਵ ਸਬਾਂਧਵਮ ॥ ੮ ॥
ਸੋ ਅਸਹਾਯੇਨ ਮੂਢੇਨ ਲੁਬਧੇਨਾਕ੍ਰਿਤਬੁੱਧਿਨਾ ।
ਨ ਸ਼ਕਯੋ ਨਯਾਯਤੋ ਨੇਤੁੰ ਸਕਤੇਨ ਵਿਸ਼ਯੇਸ਼ੁ ਚ ॥ ੯ ॥
ਸ਼ੁਚਿਨਾ ਸਤਯਸੰਧੇਨ ਯਥਾ ਸ਼ਾਸਤ੍ਰਾਨੁਸਾਰਿਣਾ ।
ਪ੍ਰਣੇਤੁੰ ਸ਼ਕਯਤੇ ਦੰਡਃ ਸੁਸਹਾਯੇਨ ਧੀਮਤਾ ॥ ੧੦ ॥
ਮਨੁਸਮ੍ਰਿਤੀ ਅਧਯਾਯ ੭ । ਸ਼ਲੋਕ ੧੭–੧੯ । ੨੪–੨੯ । ੩੦ । ੩੧ ॥

ਜੋ ਦੰਡ ਹੈ ਉਹੋ ਪੁਰੁਸ਼ ਰਾਜਾ, ਉਹੋ ਨਿਆਯ ਦਾ ਪ੍ਰਚਾਰ ਕਰਨ ਵਾਲਾ, ਅਰ ਸਭਦਾ ਸ਼ਾਸਨ ਕਰਨ ਵਾਲਾ, ਉਹੋ ਚਾਰ ਵਰਣ ਅਰ ਆਸ਼੍ਰਮਾਂ ਦਾ (ਪ੍ਰਤੀਭੂ) ਅਰਥਾਤ ਜ਼ਾਮਨ ਹੈ॥੧॥ ਉਹੋ ਪ੍ਰਜਾ ਦਾ ਸ਼ਾਸਨਾ ਕਰਨੇ ਵਾਲਾ, ਸਭ ਪ੍ਰਜਾ ਦੀ ਰਖਛਾ ਕਰਨ ਵਾਲਾ, ਸੁੱਤੇ ਹੋਏ ਪ੍ਰਜਾ ਦੇ ਮਨੁਸ਼ਾਂ ਵਿੱਚ ਜਾਗਦਾ ਹੈ ਏਸ ਕਰਕੇ ਬੁਧਵਾਨ ਲੋਕ ਦੰਡ ਹੀ ਨੂੰ ਧਰਮ ਕਹਿੰਦੇ ਹਨ॥੨॥ ਜੇ ਦੰਡ ਚੰਗੀ ਤਰਾਂ ਵਿਚਾਰ ਨਾਲ ਧਾਰਣ ਕੀਤਾ ਜਾਵੇ ਤਾਂ ਓਹ ਸਭ ਪ੍ਰਜਾ ਨੂੰ ਆਨੰਦ ਵਿਚ ਕਰ ਦਿੰਦਾ ਹੈ, ਅਰ ਜੇ ਬਿਨਾ ਵਿਚਾਰੇ ਵਰਤਿਆ ਜਾਵੇ ਤਾਂ ਸਭ ਤਰਾਂ ਨਾਲ ਰਾਜਾ ਦਾ ਨਾਸ਼ ਕਰ ਦਿੰਦਾਹੈ ॥੩॥ ਬਗੈਰ ਦੰਡ ਦੇ ਸਭ ਵਰਣ ਦੋਸ਼ ਵਾਲੇ, ਅਰ ਸਭ ਮਰਯਾਦਾ ਛਿੰਨ ਭਿੰਨ ਹੋ ਜਾਨ, ਦੰਡ ਦੇ ਯਥਾਵਤ ਨਾ ਹੋਨ ਕਰਕੇ ਸਭ ਲੋਕਾਂ ਦਾ ਗਦਰ ਮਚ ਜਾਵੇ॥੪॥ ਜਿੱਥੇ ਕਾਲੇ ਰੰਗ, ਲਹੂ ਦੇ ਰੰਗ ਵਾਲੀਆਂ ਅੱਖਾਂ ਅਰ ਡਰਾਵਨ ਵਾਲੇ ਪੁਰੁਸ਼ ਦੀ ਨਿਆਈਂ ਪਾਪਾਂ ਦਾ ਨਾਸ਼ ਕਰਨ ਹਾਰਾ ਦੰਡ ਵਿਚਰਦਾ ਹੈ ਉਥੇ ਪ੍ਰਜਾ ਮੋਹ ਨੂੰ ਨਾ ਪ੍ਰਾਪਤ ਹੋਕੇ ਆਨੰਦ ਪਾਂਦੀ ਹੈ, ਪਰੰਤੂ ਏਹ ਤਦ ਜਦ ਦੰਡ ਦਾ ਚਲਾਨ ਵਾਲਾ ਪਖਛਪਾਤ ਤੋਂ ਰਹਿਤ ਵਿਦਵਾਨ ਹੋਵੇ ॥੫॥ ਜੇਹੜਾ

ਉਸ ਦੰਡ ਨੂੰ ਚਲਾਨ ਵਾਲਾ, ਸਤਵਾਦੀ, ਵਿਚਾਰ ਕਰਨ ਵਾਲਾ, ਬੁਧਵਾਨ ਧਰਮ, ਅਰਥ, ਅਰ ਕਾਮ ਦੀ ਸਿੱਧੀ ਕਰਨੇ ਵਾਲਾ ਪੰਡਿਤ ਰਾਜਾ ਹੈ ਉੱਸੇ ਨੂੰ ਉਸ ਦੰਡ ਦਾ ਚਲਾਨ ਹਾਰਾ ਵਿਦਵਾਨ ਲੋਗ ਕਹਿੰਦੇ ਹਨ ॥੬॥ ਜੇਹੜਾ ਦੰਡ ਨੂੰ ਚੰਗੀ ਤਰਾਂ ਰਾਜਾ ਚਲਾਂਦਾ ਹੈ ਓਹ ਧਰਮ, ਅਰਥ, ਅਰ ਕਾਮ ਦੀ ਸਿੱਧੀ ਨੂੰ ਵਧਾਂਦਾ ਹੈ, ਅਰ ਜੇਹੜਾ ਵਿਸ਼ਯ ਵਿਚ ਲੰਪਟ, ਈਰਸ਼ਾ ਕਰਣ ਵਾਲਾ, ਚਦਰਾ, ਨੀਚ ਬੁੱਧ, ਨਿਆਯਾਧੀਸ਼ ਰਾਜਾ ਹੁੰਦਾ ਹੈ ਓਹ ਦੰਡ ਨਾਲ ਹੀ ਮਾਰਿਆ ਜਾਂਦਾ ਹੈ ॥੭॥ ਜਦ ਦੰਡ ਏਡਾ ਤੇਜ ਵਾਲਾ ਹੈ ਉਸਨੂੰ ਅਵਿਦਵਾਨ, ਅਧਰਮਾਤਮਾ ਧਾਰਣ ਨਹੀਂ ਕਰ ਸਕਦਾ ਤਦ ਓਹ ਦੰਡ ਧਰਮ ਥੀਂ ਰਹਿਤ ਰਾਜਾ ਦਾ ਹੀ ਨਾਸ਼ ਕਰ ਦਿੰਦਾ ਹੈ ॥੮॥ ਕਿਉਂ ਕਿ ਜੇਹੜਾ ਆਪਤ ਪੁਰਸ਼ਾਂ ਦੀ ਸਹਾਯਤਾ, ਵਿਦਿਆ, ਸੁਸ਼ਿਖਛਾ ਥੀਂ ਰਹਿਤ, ਵਿਸ਼ਯਾਂ ਵਿੱਚ ਆਸਕਤ ਮੂੜ੍ਹ ਹੈ ਓਹ ਨਿਆਯ ਨਾਲ ਦੰਡ ਚਲਾਨ ਵਿਚ ਸਮਰਥ ਕਦੀ ਨਹੀਂ ਹੋ ਸਕਦਾ ॥੯॥ ਅਰ ਜੇਹੜਾ ਪਵਿਤ੍ਰ ਆਤਮਾ, ਸਚ ਆਚਾਰ, ਅਰ ਸਤ ਪੁਰਸ਼ਾਂ ਦਾ ਸੰਗੀ, ਯਥਾਵਤ ਨੀਤੀ ਸ਼ਾਸਤ੍ਰ ਦੇ ਅਨੁਕੂਲ ਚਲਨਹਾਰਾ, ਭਲੇ ਪੁਰਸ਼ਾਂ ਦੀ ਸਹਾਯਤਾ ਥੀਂ ਯੁਕਤ ਬੁਧਵਾਨ ਹੈ ਓਹ ਨਿਆਯ ਰੂਪੀ ਦੰਡ ਨੂੰ ਚਲਾਨ ਵਿਚ ਸਮਰਥ ਹੁੰਦਾ ਹੈ ॥੧੦॥ ਇਸ ਲਈ:

ਸੈਨਾਪਤ੍ਯੰ ਚ ਰਾਜ੍ਯੰ ਚ ਦੰਡਨੇਤ੍ਰਿਤ੍ਵਮੇਵ ਚ ।
ਸਰ੍ਵਲੋਕਾਧਿਪਤ੍ਯੰ ਚ ਵੇਦਸ਼ਾਸਤ੍ਰਵਿਦਰ੍ਹਤਿ ॥ ੧ ॥
ਦਸ਼ਾਵਰਾ ਵਾ ਪਰਿਸ਼ਦ੍ਯੰ ਧਰਮੰ ਪਰਿਕਲ੍ਪਯੇਤ੍ ।
ਤ੍ਰ੍ਯਵਰਾ ਵਾਪਿ ਵ੍ਰਿਤਸਥਾ ਤੰ ਧਰਮੰ ਨ ਵਿਚਾਲਯੇਤ ॥ ੨ ॥
ਤ੍ਰੈਵਿਦ੍ਯੋ ਹੈਤੁਕਸਤਰਕੀ ਨੈਰੁਕਤੋ ਧਰਮਪਾਠਕਃ ।
ਤ੍ਰਯਸ਼੍ਚਾਸ਼੍ਰਮਿਣਃ ਪੂਰਵੇ ਪਰਿਸ਼ਤਸਯਾਦ੍ਦਸ਼ਾਵਰਾ ॥ ੩ ॥
ਰਿਗਵੇਦਵਿਦ੍ਯਜੁਰਵਿੱਚ ਸਾਮਵੇਦਵਿਦੇਵ ਚ ।
ਤ੍ਰ੍ਯਵਰਾ ਪਰਿਸ਼ੱਜ੍ਞੇਯਾ ਧਰਮਸੰਸ਼ਯਨਿਰਣਯੇ ॥ ੪ ॥
ਏਕੋਪਿ ਵੇਦਵਿੱਧਰਮੰ ਯੰ ਵ੍ਯਵਸ੍ਯੇਦ ਦ੍ਵਿਜੋੱਤਮਃ ।
ਸ ਵਿਜ੍ਞੇਯਃ ਪਰੋ ਧਰਮੋ ਨਾਜ੍ਞਾਨਾਮੁਦਿਤੋਯੁਤੈਃ ॥ ੫ ॥
ਅਵ੍ਰਤਾਨਾਮਮੰਤ੍ਰਾਣਾਂ ਜਾਤਿਮਾਤ੍ਰੋਪਜੀਵਿਨਾਮ ।
ਸਹਸ੍ਰਸ਼ਃ ਸਮੇਤਾਨਾਂ ਪਰਿਸ਼ੱਤ੍ਵੰ ਨ ਵਿਦ੍ਯਤੇ ॥ ੬ ॥
ਯੰ ਵਦੰਤਿ ਤਮੋਭੂਤਾ ਮੂਰਖਾ ਧਰਮਮਤਦ੍ਵਿਦਃ ।
ਤਤ੍ਪਾਪੰ ਸ਼ਤਧਾ ਭੂਤ੍ਵਾ ਤਦ੍ਵਕਤ੍ਰੀਨਨੁਗੱਛਤਿ ॥ ੭ ॥
ਮਨੁਸਮ੍ਰਿਤੀ ਅਧ੍ਯਾਯ ੧੨ । ਸ਼ਲੋਕ ੧੦੦ । ੧੧੦–੧੧੫ ॥

ਸਾਰੀ ਸੈਨਾ, ਅਰ ਸੈਨਾਪਤੀਆਂ ਦੇ ਉੱਤੇ ਰਾਜ ਅਧਿਕਾਰ, ਦੰਡ ਦੇਣੇ ਦੀ ਵਿਵਸਥਾ ਦੇ ਸਭ ਕਾਰਯਾਂ ਦਾ ਅਧਿਪਤੀ, ਅਰ ਸਭਦੇ ਉੱਪਰ ਵਰਤਮਾਨ

ਸਰਵਾਧੀਸ਼ ਰਾਜ ਅਧਿਕਾਰ, ਇਨਾਂ ਚੌਹਾਂ ਅਧਿਕਾਰਾਂ ਵਿਚ ਸੰਪੂਰਣ ਵੇਦ ਸ਼ਾਸਤ੍ਰਾਂ ਵਿਚ ਪ੍ਰਵੀਨ, ਪੂਰੀ ਵਿਦਿਆ ਵਾਲੇ ਧਰਮਾਤਮਾ, ਜਿਤੇਂਦ੍ਰੀ, ਸੁਸ਼ੀਲ ਰਾਜਾ ਨੂੰ ਸਥਾਪਨ ਕਰਨਾ ਚਾਹੀਏ ਅਰਥਾਤ ਮੁੱਖ ਸੈਨਾਪਤੀ, ਮੁਖਰਾਜ ਅਧਿ-ਕਾਰੀ, ਮੁੱਖ ਨਿਆਯਾਧੀਸ਼ ਪ੍ਰਧਾਨ ਅਰ ਰਾਜਾ ਏਹ ਚਾਰ ਸਬ ਵਿਦਿਆ ਵਿਚ ਪੂਰਣ ਵਿਦਵਾਨ ਹੋਨੇ ਚਾਹੀਏ ॥੧॥ ਘੱਟ ਤੋਂ ਘੱਟ ਦਸ ਵਿਦਵਾਨਾਂਦੀ ਅਥਵਾ ਬਹੁਤ ਹੀ ਘੱਟ ਹੋਨ ਤਾਂ ਤਿੰਨ ਵਿਦਵਾਨਾਂ ਦੀ ਸਭਾ ਜੈਹੋ ਜੈਹੀ ਵਿਵਸਥਾ ਕਰੇ ਉਸ ਧਰਮ ਅਰਥਾਤ ਵਿਵਸਥਾ ਦਾ ਉਲੰਘਨ ਕੋਈ ਭੀ ਨਾ ਕਰੇ ॥ ੨ ॥ ਏਸ ਸਭਾ ਵਿਚ ਚਾਰੇ ਵੇਦ, ਨਿਆਯ ਸ਼ਾਸਤ੍ਰ, ਨਿਰੁਕਤ, ਧਰਮ ਸ਼ਾਸਤ੍ਰ ਆਦੀ ਦੇ ਜਾਨਨ ਵਾਲੇ ਵਿਦਵਾਨ ਸਭਾਸਦ ਹੋਨ ਪਰੰਤੂ ਓਹ ਬ੍ਰਹਮਚਾਰੀ, ਗ੍ਰਿਹਸਥੀ, ਅਰ ਬਾਨਪ੍ਰਸਥੀ ਹੋਨ ਤਦ ਓਹ ਸਭਾ ਹੋਵੇ ਕਿ ਜਿਸਦੇ ਵਿਚ ਦਸ ਵਿਦਵਾਨਾਂ ਥੀਂ ਘੱਟ ਨਾ ਹੋਨੇ ਚਾਹੀਏ॥੩॥ ਅਰ ਜਿਸ ਸਭਾ ਵਿਚ ਰਿਗਵੇਦ, ਯਜੁਰਵੇਦ, ਸਾਮਵੇਦ ਦੇ ਜਾਨਨ ਵਾਲੇ ਤਿੰਨ ਸਭਾਸਦ ਹੋਕੇ ਵਿਵਸਥਾ ਕਰਨ ਉਸ ਸਭਾ ਦੀ ਕੀਤੀ ਹੋਈ ਵਿਵਸਥਾ ਦਾ ਕੋਈ ਭੀ ਉਲੰਘਨ ਨਾ ਕਰੇ॥੪॥ ਜੇ ਇਕ ਇਕੱਲਾ, ਸਬ ਵੇਦਾਂ ਦੇ ਜਾਨਨ ਵਾਲਾ ਦ੍ਵਿਜਾਂ ਵਿਚ ਉੱਤਮ ਸੰਨਯਾਸੀ ਜਿਸ ਧਰਮ ਦੀ ਵਿਵਸਥਾ ਕਰੇ ਉਹੋ ਹੀ ਉੱਤਮ ਧਰਮ ਹੈ, ਕਿਉਂਕਿ ਅਗਿਆਨੀ ਹਜ਼ਾਰਾਂ ਲੱਖਾਂ ਕ੍ਰੋੜਾਂ ਮਿਲਕੇ ਜੋ ਕੁਛ ਵਿਵਸਥਾ ਕਰਨ ਉਸਨੂੰ ਕਦੀ ਨਾ ਮੰਨਨਾ ਚਾਹੀਏ ॥੫॥ ਜੇਹੜੇ ਬ੍ਰਹਮਚਰਯ, ਸੱਤਭਾਸ਼ਣ ਆਦੀ ਬ੍ਰਤ, ਵੇਦ ਵਿਦਿਆ ਦੇ ਵਿਚਾਰ ਥੀਂ ਰਹਿਤ ਜਨਮਮਾਤ੍ਰ ਕਰਕੇ ਸ਼ੂਦ੍ਰ ਦੀ ਨਿਆਈਂ ਬਨੇ ਹੋਏ ਹਨ ਉਨ੍ਹਾਂ ਹਜ਼ਾਰਾਂ ਮਨੁੱਸ਼ਾਂ ਦੇ ਮਿਲਨ ਕਰਕੇ ਭੀ ਸਭਾ ਨਹੀਂ ਕਹਾਂਵਦੀ॥੬॥ ਜੇਹੜੇ ਅਵਿਦਿਆ ਯੁਕਤ ਮੂਰਖ ਵੇਦਾਂ ਦੇ ਨਾ ਜਾਨਨ ਵਾਲੇ ਮਨੁਸ਼ ਜਿਸ ਧਰਮ ਨੂੰ ਕਹਿੰਦੇ ਹਨ ਉਸ ਧਰਮ ਨੂੰ ਕਦੀ ਨਹੀਂ ਮੰਨਨਾ ਚਾਹੀਏ, ਕਿਉਂਕਿ ਜੇਹੜੇ ਮੂਰਖਾਂ ਦੇ ਕਹੇ ਹੋਏ ਧਰਮ ਦੇ ਅਨੁਸਾਰ ਚੱਲਦੇ ਹਨ ਉਨ੍ਹਾਂ ਦੇ ਪਿੱਛੇ ਸੈਂਕੜੇ ਪ੍ਰਕਾਰ ਦੇ ਪਾਪ ਲੱਗ ਜਾਂਦੇ ਹਨ ॥੭॥ ਏਸ ਵਾਸਤੇ ਤਿੰਨੇ ਅਰਥਾਤ ਵਿਦਿਆ ਸਭਾ, ਧਰਮਸਭਾ, ਅਰ ਰਾਜਸਭਾ ਵਿੱਚ ਮੂਰਖਾਂ ਨੂੰ ਕਦੀ ਭਰਤੀ ਨਾ ਕਰੇ ਕਿੰਤੂ ਸਦਾ ਵਿਦਵਾਨ, ਅਰ ਧਰਮਾਤਮਾ ਪੁਰੁਸ਼ਾਂ ਨੂੰ ਸਥਾਪਨ ਕਰੇ ਹੋਰ ਸਬ ਲੋਕ ਥੀਕਨ :—

ਤ੍ਰੈਵਿਦ੍ਯੇਭ੍ਯਸਤ੍ਰਯੀਂ ਵਿਦ੍ਯਾਂ ਦੰਡਨੀਤਿੰ ਚ ਸ਼ਾਸ਼੍ਵਤੀਮ੍ ।
ਆਨ੍ਵੀਕ੍ਸ਼ਿਕੀਂ ਚਾਤਮਵਿਦ੍ਯਾਂ ਵਾਰ੍ਤਾਰੰਭਾਂਸ਼੍ਚ ਲੋਕਤਃ ॥ ੧ ॥
ਇੰਦ੍ਰਿਯਾਣਾਂ ਜਯੇ ਯੋਗੀ ਸਮਾਤਿਸ਼ਠੇੱਦਿਵਾਨਿਸ਼ਮ੍ ।
ਜਿਤੇਂਦ੍ਰਿਯੋ ਹਿ ਸ਼ਕ੍ਨੋਤਿ ਵਸ਼ੇ ਸਥਾਪਯਿਤੁੰ ਪ੍ਰਜਾਃ ॥ ੨ ॥
ਦਸ਼ ਕਾਮਸਮੁੱਥਾਨਿ ਤਥਾਸ਼੍ਟੌ ਕ੍ਰੋਧਜਾਨਿ ਚ ।
ਵ੍ਯਸਨਾਨਿ ਦੁਰੰਤਾਨਿ ਪ੍ਰਯਤ੍ਨੇਨ ਵਿਵਰ੍ਜਯੇਤ ॥ ੩ ॥

ਕਾਮਜੇਸ਼ੁ ਪ੍ਰਸਕਤੋ ਹਿ ਵ੍ਯਸਨੇਸ਼ੁ ਮਹੀਪਤਿਃ ।
ਵਿਯੁਜ੍ਯਤੇ ਅਰਥਧਰਮਾਭ੍ਯਾਂ ਕ੍ਰੋਧਜੇਸ਼੍ਵਾਤਮਨੈਵ ਤੁ ॥ ੪ ॥
ਮ੍ਰਿਗਯਾਕ੍ਸ਼ੋ ਦਿਵਾਸ੍ਵਪਨਃ ਪਰੀਵਾਦਃ ਸਤ੍ਰਿਯੋਮਦਃ ।
ਤੌਰੱਯਤ੍ਰਿਕੰ ਵ੍ਰਿਥਾਟ੍ਯਾ ਚ ਕਾਮਜੋ ਦਸ਼ਕੋ ਗਣਃ ॥ ੫॥
ਪੈਸ਼ੁਨ੍ਯੰ ਸਾਹਸੰ ਦ੍ਰੋਹ ਈਰਸ਼੍ਯਾਸੂਯਾਰਥਦੂਸ਼ਣਮ ।
ਵਾਗਦੰਡਜੰ ਚ ਪਾਰੁਸ਼੍ਯੰ ਕ੍ਰੋਧਜੋ ਅਪਿ ਗਣੋਅਸ਼ਟਕਃ ॥੬ ॥
ਦ੍ਵਯੋਰਪ੍ਯੇਤਯੋਰਮੂਲੰ ਯੰ ਸਰਵੇ ਕਵਯੋ ਵਿਦੁਃ ।
ਤੰ ਯਤਨੇਨ ਜਯੇੱਲੋਭੰ ਤੱਜਾਵੇਤਾਵੁਭੌ ਗਣੌ ॥ ੭ ॥
ਪਾਨਮਕ੍ਸ਼ਾਃ ਸਤ੍ਰਿਯਸ਼ਚੈਵ ਮ੍ਰਿਗਯਾ ਚ ਯਥਾਕ੍ਰਮਮ ।
ਏਤਤਕਸ਼ਟਤਮੰ ਵਿਦ੍ਯਾਚ੍ਚਤੁਸ਼ਕੰ ਕਾਮਜੇ ਗਣੇ ॥ ੮ ॥
ਦੰਡਸ੍ਯ ਪਾਤਨੰ ਚੈਵ ਵਾਕਪਾਰੁਸ਼੍ਯਾਰਥਦੂਸ਼ਣੇ ।
ਕ੍ਰੋਧਜੇ ਅਪਿ ਗਣੇ ਵਿਦ੍ਯਾਤ ਕਸ਼ਟਮੇਤਤ੍ਰਿਕੰ ਸਦਾ ॥ ੯ ॥
ਸਪਤਕਸ੍ਯਾਸ੍ਯ ਵਰਗਸ੍ਯ ਸਰਵਤ੍ਰੈਵਾਨੁਸ਼ੰਗਿਣਃ ।
ਪੂਰਵੰ ਪੂਰਵੰ ਗੁਰੁਤਰੰ ਵਿਦ੍ਯਾਦ੍ਵ੍ਯਸਨਮਾਤਮਵਾਨ ॥ ੧੦ ॥
ਵ੍ਯਸਨਸ੍ਯ ਚ ਮ੍ਰਿਤ੍ਯੋਸ਼ਚ ਵ੍ਯਸਨੰ ਕਸ਼ਟਮੁਚ੍ਯਤੇ ।
ਵ੍ਯਸਨ੍ਯਧੋਅਧੋ ਵ੍ਰਜਤਿ ਸ੍ਵਰਯਾਤ੍ਯਵ੍ਯਸਨੀ ਮ੍ਰਿਤਃ ॥ ੧੧ ॥

ਮਨੁਸਮ੍ਰਿਤੀ ਅਧ੍ਯਾਯ ੭। ਸ਼ਲੋਕ ੪੩–੫੩ ॥

ਰਾਜਾ ਅਰ ਰਾਜਸਭਾ ਦੇ ਸਭਾਸਦ ਤਦ ਹੋ ਸਕਦੇ ਹਨ ਕਿ ਜਦ ਓਹ ਚੌਹਾਂ ਵੇਦਾਂ ਦੀ ਕਰਮ ਉਪਾਸਨਾ, ਗਿਆਨ ਵਿਦਿਆਓਂ ਦੇ ਜਾਨਨ ਵਾਲਿਆਂ ਕੋਲੋਂ ਤਿੰਨੇ ਵਿਦਿਆ ਸਨਾਤਨ ਦੰਡਨੀਤੀ, ਨਿਆਯ ਵਿਦਿਆ, ਆਤਮ ਵਿਦਿਆ ਅਰਥਾਤ ਪਰਮਾਤਮਾ ਦੇ ਗੁਣ, ਕਰਮ, ਸੁਭਾਵ ਰੂਪ ਨੂੰ ਜਾਨਨ ਵਾਲੀ ਬ੍ਰਹਮਵਿਦਿਆ, ਅਰ ਲੋਕਾਂ ਨਾਲ ਗੱਲ ਬਾਤ ਕਰਨੀ ਸਿਖ ਕੇ ਸਭਾ-ਸਦ, ਵਾ ਸਭਾਪਤੀ ਹੋ ਸਕਨ ॥੧॥ ਸਬ ਸਭਾਸਦ, ਅਰ ਸਭਾਪਤੀ ਇੰਦ੍ਰੀਆਂ ਨੂੰ ਜਿੱਤਕੇ ਅਪਨੇ ਵੱਸ ਵਿਚ ਰਖਕੇ ਸਦਾ ਧਰਮ ਵਿਚ ਵਰਤਨ,ਅਰਅਧਰਮ ਥੀਂ ਹਟੇ ਹਟਾਏ ਰਹਿਨ। ਏਸ ਕਰਕੇ ਰਾਤ ਦਿਨ ਨਿਯਤ ਸਮੇ ਵਿਚ ਯੋਗਾ-ਭਿਆਸ ਭੀ ਕਰਦੇ ਰਹਿਨ ਕਿਉਂ ਕਿ ਜੇਹੜਾ ਜਿਤੇਂਦ੍ਰੀ ਹੋਵੇ ਅਪਨੀ ਇੰਦ੍ਰੀਆਂ ਜੇਹੜੀ ਮਨ, ਪ੍ਰਾਣ, ਅਰ ਸ਼ਰੀਰ ਪ੍ਰਜਾ ਹੈ ਏਸਨੂੰ ਜਿਤੇ ਬਗੈਰ ਬਾਹਿਰ ਦੀ ਪ੍ਰਜਾ ਨੂੰ ਅਪਨੇ ਵੱਸ਼ ਵਿਚ ਕਰਨ ਨੂੰ ਸਮਰਥ ਕਦੀ ਨਹੀਂ ਹੋ ਸਕਦਾ ॥ ੨ ॥ ਡਾਢਾ ਚਾਹਵਾਲਾ ਹੋਕੇ ਜੇਹੜੇ ਕਾਮ ਦੇ ੧੦ ਦਸ਼ ਅਰ ਕ੍ਰੋਧ ਦੇ ਅੱਠ ੮ ਬੁਰੇ ਠਰਕ ਹਨ ਕਿ ਜਿਨਾਂ ਵਿਚਫਸਿਆ ਹੋਇਆ ਮਨੁੱਸ਼ ਔਖਾ ਨਿਕਲ ਸਕੇ ਉਨਾਂ ਨੂੰ ਯਤਨ ਕਰਕੇ ਛੱਡ ਅਰ ਛੁਡਾ ਦੇਵੇ।੩॥ਕਿਉਂਕਿ ਜੇਹੜਾ ਰਾਜਾ ਕਾਮ ਥੀਂ ਉਤਪੰਨ-ਹੋਏ ੧੦ ਦਸਾਂ ਖੋਟਿਆਂ ਠਰਕਾਂ ਵਿਚ ਫਸਦਾ ਹੈ ਓਹ ਅਰਥ

ਅਰਥਾਤ ਰਾਜ ਧਨ ਆਦੀ ਅਰ ਧਰਮ ਥੀਂ ਰਹਿਤ ਹੋ ਜਾਂਦਾ ਹੈ, ਅਰ ਜੋ ਹੜਾਂ ਕ੍ਰੋਧ ਥੀਂ ਉਤਪੰਨ ਹੋਏ ਅੱਠ ੮ ਮੰਦੇ ਠਰਕਾਂ ਵਿਚ ਫਸਦਾ ਹੈ ਓਹ ਸ਼ਰੀਰ ਥੀਂ ਭੀ ਰਹਿਤ ਹੋ ਜਾਂਦਾ ਹੈ ॥ ੪॥ ਕਾਮ ਤੋਂ ਉਤਪੰਨ ਹੋਏ ਠਰਕ ਗਿਣਦੇ ਹਾਂ, ਵੇਖੋ ਸ਼ਿਕਾਰ ਖੇਡਨਾ, ਚੌਪਟ, ਜੂਆ ਖੇਡਨਾਂ ਆਦੀ, ਦਿਨ ਵਿਚ ਸੌਣਾ, ਕਾਮ ਕਥਾ ਵਾ ਦੂਸਰੇ ਦੀ ਨਿੰਦਿਆ ਕਰਨੀ, ਇਸਤ੍ਰੀਆਂ ਦੀ ਅਤੀ ਸੰਗਤ ਕਰਨੀ, ਮਾਦਕ ਦ੍ਰਵ੍ਯ ਅਰਥਾਤ ਸ਼ਰਾਬ ਅਫ਼ੀਮ, ਭੰਗ, ਗਾਂਜਾ, ਚਰਸ ਆਦੀ ਦਾ ਪੀਨਾ, ਗਾਨਾ, ਨਚਨਾ ਵਾ ਨਾਚ ਕਰਾਨਾ, ਸੁਨਨਾ, ਅਰ ਵੇਖਨਾ ਐਵੇਂ ਏਧਰ ਓਧਰ ਟੱਕਰਾਂ ਮਾਰਨੀਆਂ, ਏਹ ੧੦ ਕਾਮ ਥੀਂ ਉਤਪੰਨ ਹੋਏ ਠਰਕ ਹਨ ॥ ੫ ॥ ਕ੍ਰੋਧ ਥੀਂ ਉਤਪੰਨ ਹੋਏ ਠਰਕਾਂ ਨੂੰ ਗਿਨਨੇ ਹਾਂ ਚੁਗਲੀ ਕਰਨਾ, ਬਗੈਰ ਵਿਚਾਰ ਦੇ ਬਦੋਬਦੀ ਕਿਸੇ ਦੀ ਇਸਤ੍ਰੀ ਨਾਲ ਬੁਰਾ ਕੰਮ ਕਰਨਾ, ਵਿਰੋਧ ਰਖਨਾ, ਈਰਸ਼ਾ ਅਰਥਾਤ ਦੂਜੇ ਦੀ ਵਡਿਆਈ ਵਾ ਉੱਨਤੀ ਵੇਖਕੇ ਸੜ ਜਾਨਾ, ਦੋਸ਼ਾਂ ਵਿਚ ਗੁਣ, ਗੁਣਾਂ ਵਿਚ ਦੋਸ਼ ਲਗਾਨੇ, ਅਧਰਮ ਯੁਕਤ ਬੁਰੇ ਕੰਮਾਂ ਵਿਚ ਧਨ ਆਦੀ ਦਾ ਖਰਚ ਕਰਨਾ, ਕਠੋਰ ਵਚਨ ਬੋਲਨਾ ਅਰ ਬਿਨਾ ਅਪਰਾਧ ਦੇ ਕੌੜਾ ਵਚਨ ਕਹਿਨਾ ਵਾ ਵਿਸ਼ੇਸ਼ ਦੰਡ ਦੇਨਾ, ਏਹ ੮ ਅੱਠ ਦੁਰਗੁਣ ਕ੍ਰੋਧ ਥੀਂ ਉਤਪੰਨ ਹੁੰਦੇ ਹਨ॥੬॥ ਸਭ ਵਿਦਵਾਨ ਲੋਗ ਕਾਮਜ ਅਰ ਕ੍ਰੋਧਜ ਦਾ ਮੂਲ ਜਾਨਦੇ ਹਨ ਕਿ ਜਿਸ ਕਰਕੇ ਏਹ ਸਭ ਦੁਰਗੁਣ ਮਨੁੱਸ਼ ਨੂੰ ਪ੍ਰਾਪਤ ਹੁੰਦੇ ਹਨ ਉਸ ਲੋਭ ਨੂੰ ਪ੍ਰਯਤਨ ਕਰਕੇ ਛੱਡ ਦੇਵੇ॥੭॥ ਕਾਮ ਦੇ ਠਰਕਾਂ ਵਿਚ ਵਡੇ ਦੁਰਗੁਣ, ਇਕ ਮਦ ਆਦੀ ਅਰਥਾਤ ਨਸ਼ੇ ਵਾਲੀਆਂ ਚੀਜ਼ਾਂ ਦਾ ਖਾਨਾ, ਪੀਨਾ, ਦੂਜਾ ਪਾਸਿਆਂ ਨਾਲ ਜੂਆ ਖੇਡਨਾ, ਤੀਜਾ ਇਸਤ੍ਰੀਆਂ ਦਾ ਵਿਸ਼ੇਸ਼ ਸੰਗ, ਚੌਥਾ ਸ਼ਿਕਾਰ ਖੇਡਨਾ, ਏਹ ਚਾਰ ਮਹਾਂਦੁਸ਼ਟ ਠਰਕ ਹਨ ॥੮ ॥ ਅਰ ਕ੍ਰੋਧਜਾਂ ਵਿਚੋਂ ਬਗੈਰ ਅਪਰਾਧ ਦੇ ਦੰਡ ਦੇਨਾ, ਕਠੋਰ ਵਚਨ ਬੋਲਨਾ, ਅਰ ਧਨ ਆਦੀ ਦਾ ਅਨਿਆਯ ਵਿਚ ਖ਼ਰਚ ਕਰਨਾ, ਏਹ ਤਿੰਨ ਕ੍ਰੋਧ ਥੀਂ ਉਤਪੰਨ ਹੋਏ ਵਡੇ ਦੁਖਦਾਯਕ ਦੋਸ਼ ਹਨ ॥੯॥ ਜੋ ਏਹ ੭ ਸੱਤ ਦੁਰਗੁਣ ਦੋਨੋਂ ਕਾਮਜ ਅਰ ਕ੍ਰੋਧਜ ਦੋਸ਼ਾਂ ਵਿਚ ਗਿਣੇ ਹਨ-ਇਨ੍ਹਾਂ ਵਿਚੋਂ ਪਹਿਲੇ ਪਹਿਲੇ ਅਰਥਾਤ ਵਿਅਰਥ ਖਰਚ ਤੋਂ ਕਠੋਰ ਵਚਨ, ਕਠੋਰ ਵਚਨ ਤੋਂ ਅਨਿਆਯ, ਅਨਿਆਯ ਤੋਂ ਦੰਡ ਦੇਨਾ, ਏਸ ਤੋਂ ਸ਼ਿਕਾਰ ਖੇਡਨਾ, ਏਸ ਤੋਂ ਇਸਤ੍ਰੀਆਂ ਦਾ ਅਤੀ ਸੰਗ, ਏਸ ਤੋਂ ਜੂਆ ਖੇਡਨਾ ਅਰ ਏਸ ਤੋਂ ਭੀ ਸ਼ਰਾਬ ਆਦੀ ਦਾ ਪੀਨਾਂ ਵਡਾ ਖੋਟਾ ਠਰਕ ਹੈ ॥੧੦॥ ਇਸ ਵਿੱਚ ਏਹ ਨਿਸ਼ਚੇ ਹੈ ਕਿ ਖੋਟੇ ਠਰਕਾਂ ਵਿਚ ਫਸਨ ਤੋਂ ਮਰ ਜਾਨਾ ਚੰਗਾ ਹੈ ਕਿਉਂਕਿ ਜੋ ਹਜ਼ਾ ਦੁਸ਼ਟਾਚਾਰੀ ਪੁਰੁਸ਼ ਹੈ ਓਹ ਜ਼ਿਆਦਾ ਜੀਵੇਗਾ ਤਾਂ ਜ਼ਿਆਦਾ ਜ਼ਿਆਦਾ ਪਾਪ ਕਰਕੇ ਨੀਚ ਨੀਚ ਗਤੀ ਅਰਥਾਤ ਜ਼ਿਆਦਾ ਜ਼ਿਆਦਾ ਦੁਖ ਨੂੰ ਪ੍ਰਾਪਤ ਹੁੰਦਾ ਜਾਵੇਗਾ, ਅਰ ਜੇਹੜਾ ਕਿਸੇ ਠਰਕ ਵਿਚ ਨਹੀਂ ਫਸਿਆ ਓਹ ਮਰ ਭੀ ਜਾਵੇਗਾ ਤਾਂ ਭੀ ਸੁਖ ਨੂੰ ਪ੍ਰਾਪਤ ਹੁੰਦਾ ਜਾਵੇਗਾ, ਏਸ ਕਰਕੇ ਵਿਸ਼ੇਸ਼ ਰਾਜਾ ਅਰ ਸਭ

ਮਨੁੱਸ਼ਾਂ ਨੂੰ ਉਚਿਤ ਹੈ ਕਿ ਕਦੀ ਸ਼ਿਕਾਰ ਅਰ ਸ਼ਰਾਬ ਪੀਵਨ ਆਦੀ ਦੁਸ਼ਟ ਕੰਮਾਂ ਵਿਚ ਨਾ ਫਸਨ, ਅਰ ਖੋਟੇ ਠਰਕਾਂ ਤੋਂ ਹਟਕੇ ਧਰਮ ਯੁਕਤ ਗੁਣ, ਕਰਮ, ਸੁਭਾਵ ਵਿਚ ਸਦਾ ਵਰਤ ਕੇ ਅੱਛੇ ਕੰਮ ਕੀਤਾ ਕਰਨ ॥ ੧੧॥ ਰਾਜ ਸਭਾਸਦ ਅਰ ਮੰਤ੍ਰੀ ਕੇਹੋ ਜੇਹੇ ਹੋਨੇ ਚਾਹੀਏ :—

ਮੌਲਾਨ ਸ਼ਾਸਤ੍ਰਵਿਦ: ਸ਼ੂਰਾਂਲਬਧਲਖਛਾਨ ਕੁਲੋਦਗਤਾਨ ।
ਸਚਿਵਾਨਸਪਤ ਚਾਸ਼ਟੌ ਵਾ ਪ੍ਰਕੁਰਵੀਤ ਪਰੀਖਛਿਤਾਨ ॥ ੧ ॥
ਅਪਿ ਯਤਸੁਕਰੰ ਕਰਮ ਤਦਪਯੇਕੇਨ ਦੁਸ਼ਕਰਮ ।
ਵਿਸ਼ੇਸ਼ਤੋਅਸਹਾਯੇਨਕਿੰਚੁ ਰਾਜਯੰ ਮਹੋਦਯਮ ॥ ੨ ॥
ਤੈ: ਸਾਰਧੰ ਚਿੰਤਯੇਤਨਿਤਯੰ ਸਾਮਾਨਯੰ ਸੰਧਿਵਿਗ੍ਰਹਮ ।
ਸਥਾਨੰ ਸਮੁਦਯੰ ਗੁਪਤਿੰ ਲਬਧਪ੍ਰਸ਼ਮਨਾਨਿ ਚ ॥ ੩ ॥
ਤੇਸ਼ਾਂ ਸ੍ਵੰ ਸ੍ਵਮਭਿਪ੍ਰਾਯਮੁਪਲਭਯ ਪ੍ਰਿਥਕ ਪ੍ਰਿਥਕ ।
ਸਮਸਤਾਨਾਂਚ ਕਾਰਯੇਸ਼ੁ ਵਿਦਧਯਾਤਹਿਤਮਾਤਮਨ: ॥ ੪ ॥
ਅਨਯਾਨਪਿ ਪ੍ਰਕੁਰਵੀਤ ਸ਼ੁਚੀਨ ਪ੍ਰਾਗਯਾਨਵਸਥਿਤਾਨ ।
ਸਮਯਗਰਥਸਮਾਹਰਤ੍ਰੀਨਮਾਤਯਾਨਸੁਪਰੀਖਛਿਤਾਨ ॥ ੫ ॥
ਨਿਵਰਤੇਤਾਸਯ ਯਾਵਦਭਿਰਿਤਿਕਰਤਵਯਤਾ ਨ੍ਰਿਭਿ: ।
ਤਾਵਤੋਅਤੰਦ੍ਰਿਤਾਨ ਦਖਛਾਨ ਪ੍ਰਕੁਰਵੀਤ ਵਿਚਖਣਾਨ ॥ ੬ ॥
ਤੇਸ਼ਾਮਰਥੇ ਨਿਯੁੰਜੀਤ ਸ਼ੂਰਾਨ ਦਖਛਾਨ ਕੁਲੋਦਗਤਾਨ ।
ਸ਼ੁਚੀਨਾਕਰਕਰਮਾਂਤੇ ਭੀਰੂਨੰਤਰਨਿਵੇਸ਼ਨੇ ॥ ੭ ॥
ਦੂਤੰ ਚੈਵ ਪ੍ਰਕੁਰਵੀਤ ਸਰਵਸ਼ਾਸਤ੍ਰਵਿਸ਼ਾਰਦਮ ।
ਇੰਗਤਾਕਾਰਚੇਸ਼ਟਗਯੰ ਸ਼ੁਚਿੰ ਦਖਛੰ ਕੁਲੋਦਗਤਮ ॥ ੮ ॥
ਅਨੁਰਕਤ: ਸ਼ੁਚਿਰਦਖਛ:ਸਮ੍ਰਿਤਿਮਾਨ ਦੇਸ਼ਕਾਲਵਿਤ ।
ਵਪੁਸ਼ਮਾਨਵੀਤਭੀਰਵਾਗਮੀ ਦੂਤੋ ਰਾਗਯ: ਪ੍ਰਸ਼ਸਯਤੇ ॥ ੯ ॥

ਮਨੁਸਮ੍ਰਿਤੀ ਅਧਯਾਯ ੭ । ਸ਼ਲੋਕ ੫੪—੫੭ । ੬੦—੬੪ ॥

ਅਪਨੇ ਰਾਜ ਅਪਨੇ ਦੇਸ਼ ਵਿਚ ਉਤਪੰਨ ਹੋਏ ਵੇਦ ਆਦੀ ਸ਼ਾਸਤ੍ਰਾਂ ਦੇ ਜਾਨਨ ਵਾਲੇ, ਸ਼ੂਰਬੀਰ, ਜਿਨ੍ਹਾਂ ਦਾ ਵਿਚਾਰ ਨਿਸ਼ਫਲ ਨਾ ਹੋਵੇ, ਅਰ ਕੁਲੀਨ ਚੰਗੀ ਤਰਾਂ ਪਰੀਖਛਾ ਕੀਤੇ ਹੋਏ, ਸਤ ਵਾ ਅੱਠ ਉੱਤਮ ਧਾਰਿਮਕ ਚਤੁਰ ਮੰਤ੍ਰੀ ਕਰੇ ॥ ੧ ॥ ਕਿਉਂਕਿ ਵਿਸ਼ੇਸ਼ ਸਹਾਯਤਾ ਤੋਂ ਬਗੈਰ ਜੇਹੜਾ ਸੁਖਾਲਾ ਕੰਮ ਹੈ ਓਹ ਭੀ ਇੱਕ ਦੇ ਕਰਨ ਵਿੱਚ ਕਠਿਨ ਹੋ ਜਾਂਦਾ ਹੈ, ਜਦ ਏਹ ਗੱਲ ਹੈ ਤਾਂ ਮਹਾਨ ਰਾਜ ਕਰਮ ਇਕ ਕੋਲੋਂ ਕੀਕਨ ਹੋ ਸਕਦਾ ਹੈ ਏਸ ਲਈ ਇਕ ਨੂੰ ਰਾਜਾ ਅਰ ਇਕ ਦੀ ਬੁੱਧੀ ਉੱਤੇ ਰਾਜ ਦੇ ਕਾਰਯ ਦਾ ਭਰੋਸਾ ਰੱਖਨਾ ਬਹੁਤ ਹੀ ਬੁਰਾ ਕੰਮ ਹੈ ॥ ੨ ॥ ਏਸ ਕਰਕੇ ਸਭਾਪਤੀ ਨੂੰ ਉਚਿਤ ਹੈ ਕਿ ਨਿੱਤ ਪ੍ਰਤੀ ਇਨ੍ਹਾਂ ਰਾਜ ਦੇ ਕਰਮਾਂ ਵਿਚ ਪੂਰੇ ਵਿਦਵਾਨ ਮੰਤ੍ਰੀਆਂ ਦੇ ਨਾਲ ਸਾਮਾਨਯ ਕਰਕੇ

ਕਿਸੇ ਨਾਲ ਮਿਤ੍ਰਤਾ, ਕਿਸੇ ਨਾਲ ਵਿਰੋਧ, ਇਸਥਿਤੀ ਸਮੇਂ ਨੂੰ ਵੇਖਕੇ ਚੁੱਪ ਚਾਪ ਰਹਨਾ, ਅਪਨੇ ਰਾਜ ਦੀ ਰਖਛਾ ਕਰਕੇ ਬੈਠ ਰਹਨਾ, ਜਦ ਅਪਨਾ ਉਦੇ ਅਰਥਾਤ ਬ੍ਰਿਧੀ ਹੋਵੇ ਤਦ ਦੁਸ਼ਟ ਵੈਰੀਉੱਤੇ ਚੜ੍ਹਾਈ ਕਰਨਾ, ਮੂਲ, ਰਾਜ ਸੈਨਾ, ਖਜ਼ਾਨੇ ਆਦੀ ਦੀ ਰਖਛਾ, ਜੇਹੜੇ ਜੇਹੜੇ ਦੇਸ਼ ਪ੍ਰਾਪਤ ਹੋਨ ਉਨਾਂ ਉਨ੍ਹਾਂ ਵਿਚ ਸ਼ਾਂਤੀ ਸਥਾਪਨ, ਉਪਦ੍ਰਵ ਰਹਿਤ ਕਰਨਾ, ਇਨਾਂ ਛੀਆਂ ਗੁਣਾਂ ਦਾ ਵਿਚਾਰ ਨਿਤਪ੍ਰਤੀ ਕੀਤਾ ਕਰੇ ॥ ੩ ॥ ਵਿਚਾਰ ਨਾਲ ਕਰਨਾ, ਉਨ੍ਹਾਂ ਸਭਾਸਦਾਂ ਦਾ ਵਖੋ ਵੱਖਰਾ ਅਪਨਾ ਅਪਨਾ ਵਿਚਾਰ ਅਰ ਮਤਲਬ ਨੂੰ ਸੁਨਕੇ ਬਹੁਪਖਛ ਅਨੁਸਾਰ ਕਾਰਯਾਂ ਵਿਚ ਜੇਹੜਾਕਾਰਯ ਅਪਨਾ ਅਰ ਦੂਜੇਦਾ ਹਿਤਕਾਰਕ ਹੋਵੇ ਓਹ ਕਰਨੇ ਲਗਨਾ॥੪॥ ਹੋਰ ਭੀ ਪਵਿਤ੍ਰ ਆਤਮਾ, ਬੁੱਧੀਮਾਨ, ਦ੍ਰਿੜ ਵਿਚਾਰ ਵਾਲੇ, ਪਦਾਰਥਾਂ ਨੂੰ ਇਕੱਠੇ ਕਰਨ ਵਿਚ ਅਤੀਚਤੁਰ ਪਰੀਖਛਾ ਕੀਤੇ ਹੋਏ ਮੰਤ੍ਰੀ ਕਰੇ ॥੫॥ ਜਿੰਨੇ ਮਨੁਸ਼ਾਂਕੋਲੋਂ ਕਾਰਯ ਸਿੱਧ ਹੋਸਕੇ ਉੱਨੇ ਆਲਸ ਰਹਿਤ ਬਲਵਾਨ ਅਰ ਬੜੇ ਬੜੇ ਚਤੁਰ ਪ੍ਰਧਾਨ ਪੁਰੁਸ਼ਾਂ ਨੂੰ ਅਧਿਕਾਰੀ ਅਰਥਾਤ ਨੌਕਰ ਰੱਖੇ ॥੬॥ ਏਸਦੇ ਅਧੀਨ ਸੂਰਵੀਰ, ਬਲਵਾਨ ਕੁਲ ਵਿਚ ਉਤਪੰਨ ਹੋਏ ਪਵਿਤ੍ਰ ਨੌਕਰਾਂ ਨੂੰ ਵਡੇ ਵਡੇ ਕੰਮਾਂ ਵਿਚ ਅਰ ਡਰਨ ਵਾਲਿਆਂ ਨੂੰ ਅੰਦਰ ਦੇ ਕੰਮਾਂ ਵਿਚ ਲਾਵੇ॥੭॥ ਜੇਹੜਾ ਚੰਗੇ ਕੁਲ ਵਿਚ ਉਤਪੰਨ, ਚਤੁਰ, ਪਵਿਤ੍ਰ, ਹਾਉ ਭਾਉ ਅਰ ਚੇਸ਼ਟਾ ਥੀਂ ਅੰਦਰ ਦੀ ਹ੍ਰਿਦੇ ਅਰ ਭਵਿਸ਼ੱਤ ਵਿਚ ਹੋਨ ਵਾਲੀ ਬਾਤ ਨੂੰ ਜਾਨਨ ਹਾਰਾ, ਸਭਨਾਂ ਸ਼ਾਸਤ੍ਰਾਂ ਵਿਚ ( ਵਿਸ਼ਾਰਦ ) ਚਤੁਰ ਹੈ ਉਸ ਦੂਤ ਨੂੰ ਭੀ ਰੱਖੇ॥੮॥ ਓਹ ਅਜੇਹਾ ਹੋਵੇ ਕਿ ਰਾਜ ਦੇ ਕੰਮ ਵਿਚ ਡਾਢੇ 'ਰਾ' ਅਤ ਪ੍ਰੀਤੀ ਵਾਲਾ, ਨਿਸ਼ਕਪਟੀ, ਪਵਿਤ੍ਰ ਆਤਮਾ, ਚਤੁਰ, ਬਹੁਤ ਸਮਯ ਦੀ ਬਾਤ ਨੂੰ ਭੀ ਨਾ ਭੁਲਨ ਵਾਲਾ, ਦੇਸ਼ ਅਰ ਕਾਲ ਦੇ ਅਨੁਕੂਲ ਵਰਤਨ ਵਾਲਾ, ਸੁੰਦਰ ਰੂਪ ਵਾਲਾ, ਨਿਰਭੈ ਅਰ ਵੱਡਾ ਵ੍ਯਾਖਿ-ਆਨ ਕਰਨ ਵਾਲਾ ਹੋਵੇ ਓਹੋ ਰਾਜਾ ਦਾ ਦੂਤ ਹੋਨਾ ਚੰਗਾ ਹੈ ॥ ੯ ॥ ਕਿਸ ਕਿਸ ਨੂੰ ਕੀ ਕੀ ਅਧਿਕਾਰ ਦੇਨਾ ਯੋਗ ਹੈ :—

ਅਮਾਤ੍ਯੇ ਦੰਡ ਆਯੱਤੋ ਦੰਡੇ ਵੈਨਯਿਕੀ ਕ੍ਰਿਯਾ ।
ਨ੍ਰਿਪਤੌ ਕੋਸ਼ਰਾਸ਼ਟ੍ਰੇ ਚ ਦੂਤੇ ਸੰਧਿਵਿਪਰਯਯੌ ॥ ੧ ॥
ਦੂਤ ਏਵ ਹਿ ਸੰਧੱਤੇ ਭਿਨੱਤ੍ਯੇਵ ਚ ਸੰਹਤਾਨ ।
ਦੂਤਸਤਤਕੁਰੁਤੇ ਕਰਮ ਭਿਦ੍ਯੰਤੇ ਯੇਨ ਵਾ ਨ ਵਾ ॥ ੨ ॥
ਬੁੱਧ੍ਵਾ ਚ ਸਰਵੰਤੱਤ੍ਵੇਨ ਪਰਰਾਜਚਿਕੀਰਸ਼ਿਤਮ ।
ਤਥਾ ਪ੍ਰਯਤਨਮਾਤਿਸ਼ਠੇਦ੍ਯਥਾਤਮਾਨੰ ਨ ਪੀਡਯੇਤ ॥ ੩ ॥
ਧਨੁਰਦੁਰਗੀ ਮਹੀਦੁਰਗਮਬਦੁਰਗੀ ਵਾਰਖਛਮੇਵਵਾ
ਨ੍ਰਿਦੁਰਗੰਗਿਰਿਦੁਰਗੀ ਵਾ ਸਮਾਸ਼੍ਰਿਤ੍ਯ ਵਸੇਤਪੁਰਮ ॥ ੪ ॥
ਏਕਃ ਸ਼ਤੰ ਯੋਧਯਤਿ ਪ੍ਰਾਕਾਰਸਥੋ ਧਨੁਰਧਰਃ ।

ਸ਼ਤੇ ਦਸ਼ ਸਹਸ੍ਰਾਣਿ ਤਸਮੱਾਦੁਰਗੀ ਵਿਧੀਯਤੇ ॥ ੫ ॥
ਤਤਸਜਾਦਾਯੁਧਸੰਪੰਨੰ ਧਨਧਾਨਯੇਨ ਵਾਹਨੈਃ ।
ਬ੍ਰਾਹਮਣੈਃ ਸ਼ਿਲਪਿਭਿਰਯੰਤ੍ਰੈਰਯਵਸੇਨੋਦਕੇਨ ਚ ॥ ੬ ॥
ਤਸਜ ਮਧਜੇ ਸੁਪਰਯਾਪਤੰ ਕਾਰਯੇਦਗ੍ਰਿਹਮਾਤਮਨਃ ।
ਗੁਪਤੰ ਸਰਵਰਤੁਕੰ ਸ਼ੁਭ੍ਰੰ ਜਲਬ੍ਰਿਖਛਸਮਨ੍ਵਿਤਮ ॥ ੭ ॥
ਤਦਧਜਾਸਜੋਦ੍ਵਹੇਦਭਾਰਯਾਂ ਸਵਰ੍ਣਾਂ ਲਖਛਣਾਨ੍ਵਿਤਾਮ ।
ਕੁਲੇ ਮਹਤਿ ਸੰਭੂਤਾਂ ਹ੍ਰਿਦਜਾਂ ਰੂਪਗੁਣਾਨ੍ਵਿਤਾਮ ॥ ੮॥
ਪੁਰੋਹਿਤੰ ਪ੍ਰਕੁਰਵੀਤ ਵ੍ਰਿਣੁਯਾਦੇਵ ਚਰਤ੍ਵਿਜਮ ।
ਤੇ ਅਸਜ ਗ੍ਰਿਹਜਾਣਿ ਕਰਮਾਣਿ ਕੁਰਯੁਰਵੈ ਤਾਨਿ ਕਾਨਿ ਚ ॥ ੯ ॥
ਮਨੁਸਮ੍ਰਿਤੀ ਅਧਜਾਯ ੭। ਸ਼ਲੋਕ ੬੫। ੬੬। ੬੮। ੭੦। ੭੪-੭੮ ॥

ਅਮਾਤਜ ਨੂੰ ਦੰਡ ਅਧਿਕਾਰ, ਦੰਡ ਵਿਚ ਵਿਨੈ ਕ੍ਰਿਆ ਅਰਥਾਤ ਜਿਸ ਕਰਕੇ ਅਨਿਆਯ ਰੂਪ ਦੰਡ ਨਾ ਹੋਨੇ ਪਾਵੇ, ਰਾਜਾ ਦੇ ਅਧੀਨ ਖ਼ਜ਼ਾਨਾ ਅਰ ਰਾਜਕਾਰਯ, ਤਥਾ ਸਭਾ ਦੇ ਅਧੀਨ ਸਬ ਕਾਰਯ ਅਰ ਦੂਤ ਦੇ ਅਧੀਨ ਕਿਸੇ ਨਾਲ ਮੇਲ ਵਾ ਵਿਰੋਧ ਦੇ ਕਰਨ ਦਾ ਅਧਿਕਾਰ ਦੇਵੇ। ੧॥ ਦੂਤ ਉਸਨੂੰ ਕਹਿੰਦੇ ਹਨ ਜੇਹੜਾ ਫੁੱਟ ਵਿੱਚ ਮੇਲ ਕਰ ਮਿਲੇ ਹੋਏ ਦੁਸ਼ਟਾਂ ਨੂੰ ਫੋੜ ਤੋੜ ਦੇਵੇ, ਦੂਤ ਓਹ ਕਰਮ ਕਰੇ ਜਿਸ ਕਰਕੇ ਸ਼ਤ੍ਰੂਆਂ ਵਿਚ ਫੁਟ ਪਵੇ॥੨॥ ਓਹ ਸਭਾਪਤੀ ਅਰ ਸਭਾਸਦ ਦਾ ਦੂਤ ਆਦੀ ਯਥਾਰਥ ਕਰਕੇ ਦੂਜੇ ਵਿਰੋਧੀ ਰਾਜੇ ਦਾ ਮਤਲਬ ਜਾਨਕੇ ਅਜੇਹਾ ਯਤਨ ਕਰੇ ਕਿ ਜਿਸ ਕਰਕੇ ਅਪਨੇ ਨੂੰ ਪੀੜਾ ਨ ਹੋਵੇ ॥ ੩ ॥ ਸੁੰਦਰ ਜੰਗਲ, ਧਨ, ਧਾਨਜ ਵਾਲੇ ਦੇਸ਼ ਵਿਚ ਧਨੁਰਧਾਰੀ ਪੁਰਸ਼ਾਂ ਥੀਂ ਭਰਪੂਰ, ਮਿੱਟੀ ਦਾ ਬਨਿਆ ਹੋਇਆ, ਜਲ ਕਰਕੇ ਵਲਿਆ ਹੋਇਆ, ਅਰ ਚੌਹਾਂ ਪਾਸੇ ਬਨ, ਚੌਹਾਂ ਪਾਸੇ ਸੈਨਾ ਰਹੇ, ਚੌਹਾਂ ਪਾਸੇ ਪਹਾੜਾਂ ਦੇ ਵਿਚ ਕੋਟ ਬਨਾਕੇ ਉਸਦੇ ਮੱਧ ਵਿਚ ਨਗਰ ਬਨਾਵੇ ॥੪॥ ਅਰ ਨਗਰ ਦੇ ਚੌਹਾਂ ਪਾਸੇ ਪ੍ਰਕੋਟ ਬਨਾਵੇ, ਕਿਉਂਕਿ ਉਸ ਵਿਚ ਸਥਿਤ ਹੋਇਆ ਇਕ ਬੀਰ ਧਨੁਰਧਾਰੀ ਸ਼ਸਤ੍ਰ ਵਾਲਾ ਪੁਰੁਸ਼ ੧੦੦ ਸੌਦੇ ਨਾਲ, ਅਰ ਸੌ ੧੦੦੦ ਇਕਹਜ਼ਾਰ ਦੇਨਾਲ ਯੁੱਧ ਕਰ ਸਕਦੇ ਹਨ, ਏਸ ਕਰਕੇ ਜ਼ਰੂਰ ਦੁਰਗ ( ਕਿਲੇ ) ਦਾ ਬਨਵਾਨਾ ਉਚਿਤ ਹੈ ॥੫॥ ਓਹ ਦੁਰਗ ਸ਼ਸਤ੍ਰ ਅਸਤ੍ਰ ਧਨ, ਧਾਨਜ, ਵਾਹਨ(ਗੱਡੀ ਆਦੀ) ਬ੍ਰਾਹਮਣ ਜੇਹੜੇ ਪੜ੍ਹਾਨ ਅਰ ਉਪਦੇਸ਼ ਕਰਨ ਹਾਰੇ ਹੋਨ, ਸ਼ਿਲਪੀ ਅਰਥਾਤ ਕਾਰੀਗਰ, ਯੰਤ੍ਰ ਨਾਨਾਪ੍ਰਕਾਰ ਦੀਆਂ ਕਲਾਂ, ਚਾਰਾ, ਘਾਹ ਅਰ ਪਾਨੀ ਆਦੀ ਥੀਂ ਪਰੀਪੂਰਣ ਹੋਵੇ ॥੬॥ ਓਹਦੇ ਮੱਧ ਵਿੱਚ ਪਾਨੀ ਰੁੱਖ, ਫੁਲ ਆਦਿਕ ਸਬ ਪ੍ਰਕਾਰ ਨਾਲ ਰਖਛਾ ਕੀਤੇ ਹੋਏ ਸਬ ਰੁੱਤਾਂ ਵਿਚ ਸੁਖ ਦੇ ਦੇਨ ਵਾਲੇ, ਚਿੱਟੇ ਰੰਗ ਦਾ ਅਪਨੇ ਵਾਸਤੇ ਘਰ ਜਿਸ ਵਿਚ ਸਬ ਰਾਜ ਕਾਰਯ ਦਾ ਨਿਰਵਾਹ ਹੋਵੇ ਓਹੋ ਜੇਹਾ ਬਨਾਵੇ ॥੭॥ ਇੰਨਾਂ ਅਰਥਾਤ ਬ੍ਰਹਮਚਰਯ ਥੀਂ

ਵਿਦਿਆ ਪੜ੍ਹਕੇ ਇੱਥੋਂ ਤਕ ਰਾਜ ਕੰਮ ਕਰਕੇ ਫਿਰ ਸੁੰਦਰ ਰੂਪ ਗੁਣ ਵਾਲੀ ਹ੍ਰਿਦੇ ਨੂੰ ਅਤੀ ਪਿਆਰੀ ਵੱਡੇ ਉੱਤਮ ਕੁਲ ਵਿਚ ਉਤਪੰਨ ਹੋਈ ਸੁੰਦਰ ਲਖਛਣਾਂ ਵਾਲੀ ਅਪਨੇ ਖਛਤ੍ਰੀ ਕੁਲ ਦੀ ਕੰਨਿਆ ਜੇਹੜੀ ਅਪਨੇ ਵਰਗੀ ਵਿਦਿਆ ਆਦੀ ਗੁਣ, ਕਰਮ, ਸੁਭਾਵ ਵਿਚ ਹੋਵੇ ਉਸ ਇੱਕੋ ਹੀ ਇਸਤ੍ਰੀ ਨਾਲ ਵਿਆਹ ਕਰੇ, ਦੂਜੀ ਇਸਤ੍ਰੀਆਂ ਨੂੰ ਅਗਮਯ ਸਮਝਕੇ ਅੱਖ ਨਾਲ ਭੀ ਨਾ ਵੇਖੇ ॥੮॥ ਪੁਰੋਹਿਤ ਅਰ ਰਿਤ੍ਵਜ ਦਾ ਸ੍ਵੀਕਾਰ ਏਸ ਲਈ ਕਰੇ ਕਿ ਓਹ ਅਗਨੀਹੋਤ੍ਰ ਅਰ ਪਖਛੇਸ਼ਟੀ ਯੱਗ ਆਦੀ ਸਬ ਰਾਜ ਘਰ ਦੇ ਕੰਮ ਕੀਤਾ ਕਰਨ, ਅਰ ਆਪ ਸਰਵਦਾ ਰਾਜ ਦੇ ਕੰਮ ਵਿਚ ਲਗਿਆ ਰਹੇ ਅਰਥਾਤਏਹੋ ਹੀ ਰਾਜਾ ਦਾ ਸੰਧਿਆ ਉਪਾਸਨ ਆਦੀ ਕਰਮ ਹੈ ਜੇਹੜਾ ਰਾਤ ਦਿਨ ਕਾਰਯ ਵਿਚ ਲਗੇ ਰਹਿਨਾ ਅਰ ਕੋਈ ਰਾਜ ਦਾ ਕੰਮ ਵਿਗੜਨ ਨ ਦੇਨਾ ॥੯॥

ਸਾਂਵਤ੍ਸਰਿਕਮਾਪ੍ਤੈਸ਼ਚ ਰਾਸ਼ਟ੍ਰਾਦਾਹਾਰਯੇਦ੍ਬਲਿਮ ।
ਸ੍ਯਾੱਚਾਮਨਾਯਪਰੋ ਲੋਕੇ ਵਰਤੇਤ ਪਿਤ੍ਰਿਵਨ੍ਨ੍ਰਿਸ਼ੁ ॥ ੧ ॥
ਅਧ੍ਯਖਛਾਨ ਵਿਵਿਧਾਨ ਕੁਰਯਾਤ ਤਤ੍ਰ ਤਤ੍ਰ ਵਿਪਸ਼ਚਿਤਃ ।
ਤੇ ਅਸਯ ਸਰਵਾਣ੍ਯਵੇਖਛੇਰਨ੍ਨ੍ਰਿਣਾਂ ਕਾਰਯਾਣਿ ਕੁਰਵਤਾਮ ॥ ੨ ॥
ਆਵ੍ਰਿੱਤਾਨਾਂ ਗੁਰੁਕੁਲਾਦ੍ਵਿਪ੍ਰਾਣਾਂ ਪੂਜਕੋ ਭਵੇਤ ।
ਨ੍ਰਿਪਾਣਾਮਖਛਯੋ ਹ੍ਯੇਸ਼ ਨਿਧਿਰਬ੍ਰਾਹਮੋ ਵਿਧੀਯਤੇ ॥ ੩ ॥
ਸਮੋੱਤਮਾਧਮੈਃ ਰਾਜਾ ਤ੍ਵਾਹੂਤਃ ਪਾਲਯਨ ਪ੍ਰਜਾਃ ।
ਨ ਨਿਵਰਤੇਤ ਸੰਗ੍ਰਾਮਾਤ ਖਛਾਤ੍ਰੰ ਧਰਮਮਨੁਸਮਰਨ ॥ ੪ ॥
ਆਹਵੇਸ਼ੁ ਮਿਥੋਅਨ੍ਯੋਅਨ੍ਯੰ ਜਿਘਾਂਸੰਤੋ ਮਹੀਖਛਿਤਃ ।
ਯੁਧ੍ਯਮਾਨਾਃ ਪਰੰ ਸ਼ਕਤ੍ਯਾ ਸ੍ਵਰਗੰ ਯਾਂਤ੍ਯਪਰਾਙ੍ਮੁਖਾਃ ॥ ੫ ॥
ਨ ਚ ਹਨ੍ਯਾਤ ਸਥਾਲਾਰੂਢੰ ਨ ਕਲੀਵੰ ਨ ਕ੍ਰਿਤਾਂਜਲਿਮ ।
ਨ ਮੁਕਤਕੇਸ਼ੰ ਨਾਸੀਨੰ ਨ ਤਵਾਸਮੀਤਿਵਾਦਿਨਮ ॥ ੬ ॥
ਨ ਸੁਪਤੰ ਨ ਵਿਸੱਨਾਹੰ ਨ ਨਗਨੰ ਨ ਨਿਰਾਯੁਧਮ ।
ਨਾ ਯੁਧ੍ਯਮਾਨੰ ਪਸ਼ਯੰਤੰ ਨ ਪਰੇਣ ਸਮਾਗਤਮ ॥ ੭ ॥
ਨਾਯੁਧਵ੍ਯਸਨੰ ਪ੍ਰਾਪਤੰ ਨਾਰਤੰ ਨਾਤਿਪਰਿਖਛਤਮ ।
ਨ ਭੀਤੰ ਨ ਪਰਾਵ੍ਰਿਤੰ ਸਤਾਂ ਧਰਮਮਨੁਸਮਰਨ ॥ ੮ ॥
ਯਸਤੁ ਭੀਤਃ ਪਰਾਵ੍ਰਿੱਤਃ ਸੰਗ੍ਰਾਮੇ ਹਨ੍ਯਤੇ ਪਰੈਃ ।
ਭਰਤੁਰਯੱਦੁਸ਼ਕ੍ਰਿਤੰ ਕਿੰਚਿੱਤਤਸਰਵੰ ਪ੍ਰਤਿਪਦ੍ਯਤੇ ॥ ੯ ॥
ਯੱਚਾਸਯ ਸੁਕ੍ਰਿਤੰ ਕਿੰਚਿਦਮੁਤ੍ਰਾਰਥਮੁਪਾਰਜਿਤਮ ।
ਭਰਤਾ ਤਤਸਰਵਮਾਦੱਤੇ ਪਰਾਵ੍ਰਿਤਹਤਸਯ ਤੁ ॥ ੧੦ ॥
ਰਥਾਸ਼੍ਵੰ ਹਸਤਿਨੰ ਛਤ੍ਰੰ ਧਨੰ ਧਾਨ੍ਯੰ ਪਸ਼ੂਨ ਸਤ੍ਰਿਯਃ ।

ਸਰਵਦ੍ਰਵ੍ਯਾਣਿ ਕੁਪ੍ਯੰ ਚ ਯੋ ਯੱਜਯਤਿ ਤਸ੍ਯ ਤਤ ॥ ੧੧ ॥
ਰਾਜ੍ਞਸ਼ਚ ਦਦ੍ਯੁਰੁੱਧਾਰਮਿਤ੍ਯੇਸ਼ਾ ਵੈਦਿਕੀ ਸ਼੍ਰੁਤਿਃ ।
ਰਾਜ੍ਞਾ ਚ ਸਰ੍ਵਯੋਧੇਭ੍ਯੋ ਦਾਤਵ੍ਯਮਪ੍ਰਿਥਗ੍ਜਿਤਮ ॥ ੧੨ ॥

ਮਨੁਸਮ੍ਰਿਤੀ ਅਧ੍ਯਾਯ ੭ । ਸ਼ਲੋਕ ੮੦–੮੨ । ੮੭ । ੮੯ । ੯੧–੯੭ ॥

ਵਰ੍ਹੇ ਦਾ 'ਕਰ' (ਟਿਕਸ) ਆਪਤ ਪੁਰੁਸ਼ਾਂ ਦੇ ਦ੍ਵਾਰਾ ਗ੍ਰਹਣ ਕਰੇ, ਅਰ ਜਿਹੜੇ ਸਭਾਪਤੀ ਰੂਪ ਰਾਜਾ ਆਦੀ ਪ੍ਰਧਾਨ ਪੁਰੁਸ਼ ਹਨ ਓਹ ਸਭ ਸਭਾ ਵੇਦ ਅਨੁਕੂਲ ਹੋਕੇ ਪ੍ਰਜਾ ਦੇ ਨਾਲ ਪਿਤਾ ਦੀ ਨਿਆਈਂ ਵਰਤਨ ॥ ੧ ॥ ਉਸ ਰਾਜ ਕਾਰਯ ਵਿਚ ਤਰਾਂ ਤਰਾਂ ਦੇ ਅਧ੍ਯਖਛਾਂ ਨੂੰ ਸਭਾ ਨਿਯਤ ਕਰੇ, ਇਨ੍ਹਾਂ ਦਾ ਏਹੋ ਕੰਮ ਹੈ ਜਿੰਨੇ ਜਿਸ ਜਿਸ ਕੰਮ ਵਿਚ ਰਾਜ ਪੁਰੁਸ਼ ਹੋਨ ਓਹ ਨਿਯਮ ਅਨੁਸਾਰ ਵਰਤ ਕੇ ਯਥਾਵਤ ਕੰਮ ਕਰਦੇ ਹਨ ਯਾ ਨਹੀਂ, ਜੇ ਯਥਾਵਤ ਕਰਨ ਤਾਂ ਉਨ੍ਹਾਂ ਦਾ ਸਤਕਾਰ, ਅਰ ਜੇ ਵਿਰੁੱਧ ਕਰਨ ਤਾਂ ਉਨ੍ਹਾਂ ਨੂੰ ਯਥਾਵਤ ਦੰਡ ਦਿੱਤਾ ਕਰੇ ॥ ੨ ॥ ਸਦਾ ਜੇਹੜਾ ਰਾਜਿਆਂ ਦਾ ਵੇਦ ਪ੍ਰਚਾਰ ਰੂਪ ਅਖਛੇ ਖ਼ਜ਼ਾਨਾ ਹੈ ਏਸ ਦੇ ਪ੍ਰਚਾਰ ਦੇ ਵਾਸਤੇ ਕੋਈ ਯਥਾਵਤ ਬ੍ਰਹਮਚਰਯ ਕਰਕੇ ਵੇਦ ਆਦੀ ਸ਼ਾਸਤ੍ਰਾਂ ਨੂੰ ਪੜ੍ਹਕੇ ਗੁਰੂਕੁਲ ਤੋਂ ਆਵੇ ਉਸਦਾ ਸਤਕਾਰ ਰਾਜਾ ਅਰ ਸਭਾ ਯਥਾਵਤ ਕਰਨ, ਤਥਾ ਉਨ੍ਹਾਂ ਦਾ ਭੀ ਜਿਨ੍ਹਾਂ ਦੇ ਪੜ੍ਹਾਏ ਹੋਏ ਵਿਦਵਾਨ ਹੋਨ ॥ ੩ ॥ ਏਸ ਬਾਤ ਦੇ ਕਰਨ ਨਾਲ ਰਾਜ ਵਿਚ ਵਿਦਿਆ ਦਾ ਵਾਧਾ ਹੋਕੇ ਬਹੁਤ ਉੱਨਤੀ ਹੁੰਦੀ ਹੈ। ਜਦ ਕਦੀ ਪ੍ਰਜਾ ਦੇ ਪਾਲਨ ਕਰਨ ਵਾਲੇ ਰਾਜਾ ਨੂੰ ਕੋਈ ਅਪਨੇ ਤੋਂ ਛੋਟਾ, ਤੁੱਲ, ਅਰ ਉੱਤਮ ਸੰਗ੍ਰਾਮ ਵਿਚ ਬੁਲਾਵੇ ਤਾਂ ਖਛਤ੍ਰੀਆਂ ਦੇ ਧਰਮ ਦਾ ਸਮਰਣ ਕਰਕੇ ਸੰਗ੍ਰਾਮ ਵਿਚ ਜਾਨ ਤੋਂ ਕਦੀ ਨ ਹਟੇ ਅਰਥਾਤ ਵਡੀ ਚਤੁਰਾਈ ਦੇ ਨਾਲ ਉਨ੍ਹਾਂ ਦੇ ਨਾਲ ਯੁੱਧ ਕਰੇ ਜਿਸ ਕਰਕੇ ਅਪਨੀ ਹੀ ਜਿੱਤ ਹੋਵੇ ॥੪॥ ਜੇਹੜੇ ਸੰਗ੍ਰਾਮਾਂ ਵਿਚ ਇਕ ਦੂਜੇ ਦੇ ਮਾਰਨ ਦੀ ਇਛਿਆ ਕਰਦੇ ਹੋਏ ਰਾਜਾ ਲੋਗ ਅਪਨੀ ਸਾਮਰਥ ਦੇ ਅਨੁਕੂਲ ਬਗੈਰ ਡਰਨ ਦੇ ਪਿੱਠ ਨਾ ਵਿਖਾਕੇ ਯੁੱਧ ਕਰਦੇ ਹਨ ਓਹ ਸੁਖ ਨੂੰ ਪ੍ਰਾਪਤ ਹੁੰਦੇ ਹਨ, ਏਸ ਤੋਂ ਕਦੀ ਨਾ ਮੂੰਹ ਮੋੜੇ ਕਿੰਤੂ ਕਦੀ ਕਦੀ ਸ਼ਤ੍ਰੂ ਦੇ ਜਿੱਤਨ ਦੇ ਵਾਸਤੇ ਉਨ੍ਹਾਂ ਦੇ ਸਾਮਨੇ ਤੋਂ ਲੁਕ ਜਾਨਾ ਉਚਿਤ ਹੈ, ਕਿਉਂਕਿ ਜਿਸ ਤਰਾਂ ਦੇ ਨਾਲ ਸ਼ਤ੍ਰੂ ਨੂੰ ਜਿੱਤ ਸਕੇ ਓਹੋ ਜੇਹੇ ਕੰਮ ਕਰਨ, ਜੀਕਨ ਸ਼ੇਰ ਕ੍ਰੋਧ ਦਾ ਮਾਰਿਆ ਸਾਮ੍ਹਨੇ ਆਕੇ ਸ਼ਸਤ੍ਰ ਦੀ ਅੱਗ ਵਿਚ ਝਟ ਪਟ ਭਸਮ ਹੋ ਜਾਂਦਾ ਹੈ ਉਸੇ ਤਰਾਂ ਮੂਰਖਤਾ ਨਾਲ ਨਸ਼ਟ ਭ੍ਰਸ਼ਟ ਨਾ ਹੋ ਜਾਨ ॥ ੫ ॥ ਯੁੱਧ ਸਮੇ ਵਿਚ ਨਾ ਏਧਰ ਓਧਰ ਖਲੋਤੇ, ਨ ਨਪੁੰਸਕ (ਹਿਜੜੇ) ਨਾ ਹਥ ਜੋੜੇ ਹੋਏ ਨਾ ਜਿਸਦੇ ਸਿਰਦੇ ਵਾਲ ਖੁਲ ਗਏ ਹੋਨ, ਨਾ ਬੈਠੇ ਹੋਏ, ਨਾ ਮੈਂ ਤੇਰੀ ਸ਼ਰਣ ਹਾਂ, ਅਜੇਹੇ ਆਦਮੀ ਨੂੰ ॥੬॥ ਨਾ ਸੁਤੇ ਹੋਏ, ਨਾ ਮੂਰਛਾ ਨੂੰ ਪ੍ਰਾਪਤ ਹੋਏ, ਨਾ ਨੰਗੇ, ਨਾ ਸ਼ਸਤ੍ਰ ਤੋਂ ਰਹਿਤ, ਨਾ

ਯੁੱਧ ਕਰਦੇ ਹੋਏ ਵੇਖਨ ਵਾਲੇ, ਨਾ ਸ਼ਤ੍ਰੂ ਦੇ ਸਾਥੀ ॥੭॥ ਨਾ ਸ਼ਸਤ੍ਰ ਦੇ ਮਾਰਨ ਨਾਲ ਪੀੜਾ ਨੂੰ ਪ੍ਰਾਪਤ ਹੋਏ, ਨਾ ਦੁਖੀ, ਨਾ ਅਤਯੰਤ ਘਾਇਲ, ਨਾ ਡਰੇ ਹੋਏ ਅਰ ਨਾ ਦੌੜਦੇ ਹੋਏ ਪੁਰੁਸ਼ ਨੂੰ ਸਤ ਪੁਰੁਸ਼ਾਂ ਦੇ ਧਰਮ ਦਾ ਸਮਰਣ ਕਰਦੇ ਹੋਏ ਯੋੱਧਾ ਲੋਗ ਕਦੀ ਮਾਰਨ, ਕਿੰਤੂ ਉਨ੍ਹਾਂ ਨੂੰ ਪਕੜਕੇ ਜੇਹੜੇ ਚੰਗੇ ਹੋਨ ਬੰਦੀਗ੍ਰਹ ਵਿਚ ਰਖ ਦੇਵੇ ਅਰ ਭੋਜਨ ਵਸਤ੍ਰ ਯਥਾਵਤ ਦੇਵੇ, ਅਰ ਜੇਹੜੇ ਘਾਇਲ ਹੋਏ ਹੋਨ ਉਨ੍ਹਾਂ ਦਾ ਦਵਾਦਾਰੂ ਵਿਧਿਪੂਰਵਕ ਕਰਨ, ਉਨ੍ਹਾਂ ਨੂੰ ਨਾ ਚਿੜਾਵੇ ਨਾ ਦੁਖ ਦੇਵੇ, ਜੋ ਉਨ੍ਹਾਂ ਦੇ ਯੋਗਯ ਕੰਮ ਹੋਵੇ ਕਰਾਵੇ, ਵਿਸ਼ੇਸ਼ ਏਸ ਤੇ ਧਿਆਨ ਰੱਖੇ ਕਿ ਇਸਤ੍ਰੀ ਬਾਲਕ, ਬ੍ਰਿਧ, ਅਰ ਆਤੁਰ, ਤਥਾ ਸੋਗ ਵਾਲੇ ਪੁਰੁਸ਼ਾਂ ਉੱਤੇ ਸ਼ਸਤ੍ਰ ਕਦੀ ਨਾ ਚਲਾਵੇ ਉਨ੍ਹਾਂ ਦੇ ਲੜਕਿਆਂ ਬਾਲਿਆਂ ਨੂੰ ਅਪਨੀ ਸੰਤਾਨ ਵਾਂਙਣ ਪਾਲੇ, ਅਰ ਇਸਤ੍ਰੀਆਂ ਨੂੰ ਭੀ ਪਾਲੇ ਉਨ੍ਹਾਂ ਨੂੰ ਅਪਨੀ ਭੈਨ ਅਰ ਕੰਨਿਆਂ ਦੇ ਸਮਾਨ ਸਮਝੇ ਕਦੀ ਖੋਟੀ ਦ੍ਰਿਸ਼ਟੀ ਨਾਲ ਭੀ ਨਾ ਤੱਕੇ, ਜਦ ਰਾਜ ਚੰਗੀ ਤਰਾਂ ਨਾਲ ਜੰਮ ਜਾਵੇ ਅਰ ਜਿਨਾਂ ਨਾਲ ਮੁੜ ਮੁੜ ਯੁੱਧ ਕਰਨ ਦੀ ਸ਼ੰਕਾ ਨ ਹੋਵੇ ਉਨਾਂ ਨੂੰ ਸਤਕਾਰ ਦੇ ਨਾਲ ਛੱਡਕੇ ਅਪਨੇ ਅਪਨੇ ਘਰ ਯਾ ਦੇਸ਼ ਨੂੰ ਭੇਜ ਦੇਵੇ ਅਰ ਜਿਨਾਂ ਥੀਂ ਕੱਲ ਕਲੋਤਰ ਨੂੰ ਵਿਘਨ ਦਾ ਸੰਭਵ ਹੋਵੇ ਉਨ੍ਹਾਂ ਨੂੰ ਸਦਾ ਕਾਰਾਗਾਰ ( ਕੈਦਖ਼ਾਨੇ ) ਵਿਚ ਰੱਖੇ ॥ ੮ ॥ ਅਰ ਜੇਹੜਾ ਪਲਾਯਨ ਅਰਥਾਤ ਨੱਸ ਜਾਵੇ ਅਰ ਡਰਿਆ ਹੋਇਆ ਨੌਕਰ ਵੈਰੀਆਂ ਥੀਂ ਮਾਰਿਆ ਜਾਵੇ ਓਹ ਉਸ ਸ੍ਵਾਮੀ ਦੇ ਅਪਰਾਧ ਨੂੰ ਪ੍ਰਾਪਤ ਹੋਕੇ ਦੰਡ ਦੇ ਯੋਗਯ ਹੋਵੇ ॥੯॥ ਅਰ ਜੇਹੜੀ ਪ੍ਰਤਿਸ਼ਠਾ ਹੈ ਜਿਸ ਕਰਕੇ ਇਸਲੋਕ ਅਰ ਪਰਲੋਕ ਵਿਚ ਸੁਖ ਹੋਨ ਵਾਲਾ ਸੀ ਉਸਦਾ ਸ੍ਵਾਮੀ ਲੈ ਲੈਂਦਾ ਹੈ ਜੇਹੜਾ ਨੱਸਦਾ ਹੋਇਆ ਮਾਰਿਆ ਜਾਵੇ ਉਸਨੂੰ ਕੁਝ ਭੀ ਸੁਖ ਨਹੀਂ ਹੁੰਦਾ ਉਸਦਾ ਪੁੰਨ ਫਲ ਸਬ ਨਸ਼ਟ ਹੋਜਾਂਦਾ ਅਰ ਉਸ ਪ੍ਰਤਿਸ਼ਠਾ ਨੂੰ ਓਹ ਪ੍ਰਾਪਤ ਹੋਵੇ ਜਿਸਨੇ ਧਰਮ ਦੇ ਨਾਲ ਯਥਾਵਤ ਯੁੱਧ ਕੀਤਾ ਹੋਵੇ ॥ ੧੦ ॥ ਏਸ ਵਿਵਸਥਾ ਨੂੰ ਕਦੀ ਨਾ ਤੋੜੇ ਕਿ ਜੋ ਜੋ ਲੜਾਈ ਦੇ ਵਿਚ ਜਿਸ ਜਿਸ ਸਿਪਾਹੀ ਵਾ ਅਧ੍ਯਖਛ ਨੇ ਰਥ, ਘੋੜੇ, ਹਾਥੀ, ਛਤ੍ਰ, ਧਨ, ਧਾਨਯ ਗਊ ਆਦੀ ਪਸ਼ੂ ਅਰ ਇਸਤ੍ਰੀਆਂ ਤਥਾ ਹੋਰ ਤਰਾਂ ਦੇ ਸਬ ਪਦਾਰਥ, ਅਰ ਘਿਉ ਤੇਲ ਆਦੀ ਦੇ ਕੁੱਪੇ ਜਿੱਨੇ ਹੋਨ ਉਹੋ ਹੀ ਉਸ ਉਸਦਾ ਗ੍ਰਹਣ ਕਰੇ ਪਰੰਤੂ ਫੌਜੀ ਲੋਗ ਭੀ ਉਨਾਂ ਜਿੱਤੇ ਹੋਏ ਪਦਾਰਥਾਂ ਵਿਚੋਂ ਸੋਲਵਾਂ ਹਿੱਸਾ ਰਾਜਾ ਨੂੰ ਦੇਨ ਅਰ ਰਾਜਾ ਭੀ ਸੈਨਾ ਦੇ ਲੜਨ ਵਾਲਿਆਂ ਨੂੰ ਉਸ ਧਨ ਵਿਚੋਂ ਜੋ ਸਬ ਨੇ ਮਿਲਕੇ ਜਿਤਿਆ ਹੈ ਸੋਲਵਾਂ ਹਿੱਸਾ ਦੇਵੇ ਅਰ ਜੇਹੜਾ ਯੁੱਧ ਵਿਚ ਮਰਗਿਆ ਹੋਵੇ ਉਸਦੀ ਇਸਤ੍ਰੀ ਅਰ ਸੰਤਾਨ ਨੂੰ ਉਸਦਾ ਭਾਗ ਦੇਵੇ ਅਰ ਉਸਦੀ ਇਸਤ੍ਰੀ ਤਥਾ ਅਸਮਰਥ ਲੜਕਿਆਂ ਦਾ ਯਥਾਵਤ ਪਾਲਨ ਕਰੇ, ਜਦ ਉਸਦੇ ਲੜਕੇ ਸਮਰਥ ਹੋ ਜਾਨ ਤਦ ਉਨ੍ਹਾਂ ਨੂੰ ਯਥਾਯੋਗ ਅਧਿਕਾਰ ਦੇਵੇ, ਜੇਹੜਾ ਅਪਨੇ ਰਾਜ ਦੀ ਬ੍ਰਿੱਧੀ, ਪ੍ਰਤਿਸ਼ਠਾ, ਜੈ, ਅਰ

ਆਨੰਦ ਬ੍ਰਿੱਧੀ ਦੀ ਇਛਿਆ ਰਖਦਾ ਹੋਵੇ ਓਹ ਏਸ ਮਰਯਾਦਾ ਦਾ ਉਲੰਘਨ ਕਦੀ ਨ ਕਰੇ :—

ਅਲਬਧੰ ਚੈਵ ਲਿਪਸੇਤ ਲਬਧੰ ਰਖਛੇਤ ਪ੍ਰਯਤੱਨਤਃ ।
ਰਖਛਿਤੰ ਵਰਧਯੇਤਚੈਵ ਵ੍ਰਿੱਧੰ ਪਾਤ੍ਰੇਸ਼ੁ ਨਿਃਖਛਿਪੇਤ ॥ ੧ ॥
ਅਲਬਧਮਿੱਛੇਤਦੰਡੇਨ ਲਬਧੰ ਰਖਛੇਦਵੇਖਛਯਾ ।
ਰਖਛਿਤੰ ਵਰਧਯੇਦ ਵ੍ਰਿੱਧਯਾ ਵ੍ਰਿੱਧੰ ਦਾਨੇਨ ਨਿਃਖਛਿਪੇਤ ॥ ੨ ॥
ਅਮਾਯਯੈਵ ਵਰਤੇਤ ਨ ਕਥੰਚਨ ਮਾਯਯਾ ।
ਬੁਧਯੇਤਾਰਿਪ੍ਰਯੁਕਤਾਂ ਚ ਮਾਯਾਨਨਿਤਯੰ ਸ੍ਵਸੰਵ੍ਰਿਤਃ ॥ ੩ ॥
ਨਾਸਯ ਛਿਦ੍ਰੰ ਪਰੋ ਵਿਦਯਾਤ ਛਿਦ੍ਰੰ ਵਿਦਯਾਤਪਰਸਯ ਤੁ ।
ਗੂਹੇਤ ਕੂਰਮ ਇਵਾਂਗਾਨਿ ਰਖਛੇਦ੍ਵਿਵਰਮਾਤਮਨਃ ॥ ੪ ॥
ਵਕਵੱਚਿੰਤਯੇਦਰਥਾਨ ਸਿੰਹਵੱਚ ਪਰਾਕ੍ਰਮੇਤ ।
ਬ੍ਰਿਕਵੱਚਾਵਲੁੰਪੇਤ ਸ਼ਸ਼ਵੱਚ ਵਿਨਿਸ਼ਪਤੇਤ ॥ ੫ ॥
ਏਵੰ ਵਿਜਯਮਾਨਸਯ ਯੇ ਅਸਯ ਸਯੁਃ ਪਰਿਪੰਥਿਨਃ ।
ਤਾਨਾਨਯੇਦ੍ਵਸ਼ੰ ਸਰਵਾਨ ਸਾਮਾਦਿਭਿਰੁਪਕ੍ਰਮੈਃ ॥੬ ॥
ਯਥੋੱਧਰਤਿ ਨਿਰਦਾਤਾ ਕਖਛੰ ਧਾਨਯੰ ਚ ਰਖਛਤਿ ।
ਤਥਾ ਰਖਛੇਤਨ੍ਰਿਪੋ ਰਾਸ਼ਟ੍ਰੰ ਹਨਯਾੱਚ ਪਰਿਪੰਥਿਨਃ ॥ ੭ ॥
ਮੋਹਾਦ੍ਰਾਜਾ ਸ੍ਵਰਾਸ਼ਟ੍ਰੰ ਯਃ ਕਰਸ਼ਯਤਯਨਵੇਖਛਯਾ ।
ਸੋਅਚਿਰਾਦ ਭ੍ਰਸ਼ਯਤੇ ਰਾਜਯਾੱਤਜੀਵਿਤਾੱਚ ਸਬਾਂਧਵਃ ॥ ੮ ॥
ਸ਼ਰੀਰਕਰਸ਼ਣਾਤਪ੍ਰਾਣਾਃ ਖਛੀਯੰਤੇ ਪ੍ਰਾਣਿਨਾਂ ਯਥਾ ।
ਤਥਾਰਾਜਵਾਮਪਿ ਪ੍ਰਾਣਾਃ ਖਛੀਯੰਤੇ ਰਾਸ਼ਟ੍ਰਕਰਸ਼ਣਾਤ ॥ ੯ ॥
ਰਾਸ਼ਟ੍ਰਸਯ ਸੰਗ੍ਰਹੇ ਨਿਤਯੰ ਵਿਧਾਨਮਿਦਮਾਚਰੇਤ ।
ਸੁਸੰਗ੍ਰਿਹੀਤਰਾਸ਼ਟ੍ਰੋ ਹਿ ਪਾਰਥਿਵਃ ਸੁਖਮੇਧਤੇ ॥ ੧੦ ॥
ਦ੍ਵਯੋਸਤ੍ਰਯਾਣਾਂ ਪੰਚਾਨਾਂ ਮਧਯੇ ਗੁਲਮਮਧਿਸ਼ਠਿਤਮ ।
ਤਥਾ ਗ੍ਰਾਮਸ਼ਤਾਨਾਂ ਚ ਕੁਰਯਾਦ੍ਰਾਸ਼ਟ੍ਰਸਯ ਸੰਗ੍ਰਹਮ ॥ ੧੧ ॥
ਗ੍ਰਾਮਸਯਾਧਿਪਤਿੰ ਕੁਰਯਾਤਦਸ਼ਗ੍ਰਾਮਪਤਿੰ ਤਥਾ ।
ਵਿੰਸ਼ਤੀਸ਼ੰ ਸ਼ਤੇਸ਼ੰ ਚ ਸਹਸ੍ਰਪਤਿਮੇਵ ਚ ॥ ੧੨ ॥
ਗ੍ਰਾਮੇ ਦੋਸ਼ਾਨਸਮੁਤਪੰਨਾਨ ਗ੍ਰਾਮਿਕਃ ਸ਼ਨਕੈਃ ਸ੍ਵਯੰ ।
ਸ਼ੰਸੇਦ ਗ੍ਰਾਮਦਸ਼ੇਸ਼ਾਯ ਦਸ਼ੇਸ਼ੋ ਵਿੰਸ਼ਤੀਸ਼ਿਨਮ ॥ ੧੩ ॥
ਵਿੰਸ਼ਤੀਸ਼ਸਤੁ ਤਤ ਸਰਵੰ ਸ਼ਤੇਸ਼ਾਯ ਨਿਵੇਦਯੇਤ ।
ਸ਼ੰਸੇਦ ਗ੍ਰਾਮਸ਼ਤੇਸ਼ਸਤੁ ਸਹਸ੍ਰਪਤਯੇ ਸ੍ਵਯੰ ॥ ੧੪ ॥
ਤੇਸ਼ਾਂ ਗ੍ਰਾਮਯਾਣਿ ਕਾਰਯਾਣਿ ਪ੍ਰਿਥਕਕਾਰਯਾਣਿ ਚੈਵ ਹਿ ।
ਰਾਜਵੋਅਨਯਃ ਸਚਿਵਃ ਸਨਿਗਧਸਤਾਨਿ ਪਸ਼ਯੇਦਤੰਦ੍ਰਿਤਃ ॥ ੧੫ ॥

ਨਗਰੇ ਨਗਰੇ ਚੈਕੰ ਕੁਰਯਾਤ ਸਰਵਾਰਥਚਿੰਤਕਮ।
ਉੱਚੈ:ਸਥਾਨੰ ਘੋਰਰੂਪੰ ਨਖਛਤ੍ਰਾਣਾਮਿਵ ਗ੍ਰਹਮ ॥ ੧੬ ॥
ਸ ਤਾਨਨੁਪਰਿਕ੍ਰਾਮੰਤ ਸਰਵਾਨੇਵ ਸਦਾ ਸ੍ਵਯਮ।
ਤੇਸ਼ਾਂ ਵ੍ਰਿੱਤੰ ਪਰਿਣਯੇਤ ਸਮਯਗ੍ਰਾਸ਼ਟ੍ਰੇਸ਼ੁ ਤੱਚਰੈ: ॥ ੧੭ ॥
ਰਾਜਞੋ ਹਿ ਰਖਛਾਧਿਕ੍ਰਿਤਾ: ਪਰਸ੍ਵਾਦਾਯਿਨ: ਸ਼ਠਾ:।
ਭ੍ਰਿਤਯਾ ਭਵੰਤਿ ਪ੍ਰਾਯੇਣ ਤੇਭਯੋ ਰਖਛੇਦਿਮਾ: ਪ੍ਰਜਾ: ॥ ੧੮ ॥
ਯੇ ਕਾਰਯਿਕੇਭਯੋਅਰਥਮੇਵ ਗ੍ਰਿਹਣੀਯੁ: ਪਾਪਚੇਤਸ:।
ਤੇਸ਼ਾਂ ਸਰਵਸ੍ਵਮਾਦਾਯ ਰਾਜਾ ਕੁਰਯਾਤਪ੍ਰਵਾਸਨਮ ॥ ੧੯ ॥

ਮਨੁ ਅ: ੭ ਸ਼ਲੋਕ ੯੯।੧੦੧।੧੦੪-੧੦੭।੧੧੦-੧੧੭।੧੨੦-੧੨੪

ਰਾਜਾ ਅਰ ਰਾਜਸਭਾ ਅਲਬਧ ਵਸਤੂ ਦੀ ਪ੍ਰਾਪਤੀ ਦੀ ਇੱਛਿਆ, ਪ੍ਰਾਪਤ ਵਸਤੂ ਦੀ ਯਤਨ ਨਾਲ ਰਖਛਾ, ਰਖਛਿਤ ਵਸਤੂ ਨੂੰ ਵਧਾਨ, ਅਰ ਵਧਾਏ ਹੋਏ ਧਨ ਨੂੰ ਵੇਦ ਵਿਦਿਆ, ਧਰਮ ਦੇ ਪ੍ਰਚਾਰ, ਵਿਦਯਾਰਥੀ, ਵੇਦ ਮਾਰਗ ਦਾ ਉਪਦੇਸ਼ ਕਰਨ ਵਾਲੇ ਤਥਾ ਅਸਮਰਥ ਅਨਾਥਾਂ ਦੇ ਪਾਲਨ ਵਿਚ ਲਗਾਵੇ ॥ ੧ ॥ ਏਸ ਚਾਰ ਪ੍ਰਕਾਰ ਦੇ ਪੁਰੁਸ਼ਾਰਥ ਦੇ ਮਤਲਬ ਨੂੰ ਜਾਨਕੇ ਆਲਸ ਛੱਡਕੇ ਇਸ ਦਾ ਭਲੀ ਭਾਂਤੀ ਨਿਤ ਅਨੁਸ਼ਠਾਨ ਕਰੇ, ਦੰਡ ਥੀਂ ਅਪ੍ਰਾਪਤ ਦੀ ਪ੍ਰਾਪਤੀ ਦੀ ਇੱਛਿਆ, ਨਿਤ ਵੇਖਨ ਕਰਕੇ ਪ੍ਰਾਪਤ ਦੀ ਰਖਛਾ ਰਖਛਿਤ ਦੀ ਬ੍ਰਿਧੀ ਅਰਥਾਤ ਵਿਆਜ ਆਦੀ ਥੀਂ ਵਧਾਵੇ, ਅਰ ਵਧੇ ਹੋਏ ਧਨ ਨੂੰ ਉਪਰਲੇ ਮਾਰਗ ਵਿਚ ਨਿੱਤ ਖ਼ਰਚ ਕਰੇ ॥ ੨ ॥ ਕਦੀ ਭੀ ਕਿਸੇ ਦੇ ਨਾਲ ਛਲ ਨਾਲ ਨ ਵਰਤੇ, ਕਿੰਤੂ ਨਿਸ਼ਕਪਟ ਹੋਕੇ ਸਬ ਨਾਲ ਵਰਤੇ ਅਰ ਨਿੱਤਪ੍ਰਤੀ ਅਪਨੀ ਰਖਛਾ ਕਰਕੇ ਸ਼ਤ੍ਰੂ ਦੇ ਕੀਤੇ ਹੋਏ ਛਲ ਨੂੰ ਜਾਨਕੇ ਦੂਰ ਕਰੇ ॥ ੩ ॥ ਕੋਈ ਵੈਰੀ ਅਪਨੇ ਛਿੱਦ੍ਰ ਅਰਥਾਤ ਨਿਰਬਲਤਾ ਨੂੰ ਜਾਨ ਨ ਸੱਕੇ, ਅਰ ਆਪ ਵੈਰੀ ਦੇ ਛਿਦ੍ਰਾਂ ਨੂੰ ਜਾਨਦਾ ਰਹੇ, ਜਿਸ ਤਰਾਂ ਕੱਛੂ ਕੱਮਾਂ ਅਪਨੇ ਅੰਗਾਂ ਨੂੰ ਗੁਪਤ ਰਖਦਾ ਹੈ ਊਕਨ ਸ਼ਤ੍ਰੂ ਦੇ ਪ੍ਰਵੇਸ਼ ਕਰਨ ਦੇ ਛਿੱਦ੍ਰ ਨੂੰ ਲੁਕਾ ਰੱਖੇ ॥ ੪ ॥ ਜੀਕਨ ਬਗਲਾ ਤਾੜੀ ਲਾਕੇ ਮੱਛੀ ਪਕੜਨ ਨੂੰ ਤੱਕਦਾ ਹੈ ਊਕਨ ਧਨ ਦੇ ਇਕੱਠਾ ਕਰਨ ਦਾ ਵਿਚਾਰ ਕੀਤਾ ਕਰੇ, ਧਨ ਆਦੀ ਪਦਾਰਥ ਅਰ ਬਲ ਦਾ ਵਾਧਾ ਕਰਕੇ ਵੈਰੀ ਨੂੰ ਜਿੱਤਨ ਦੇ ਵਾਸਤੇ ਸ਼ੇਰ ਦੀ ਨਿਆਈਂ ਜ਼ੋਰ ਕਰੇ, ਚਿਤ੍ਰੇ ਦੀ ਨਿਆਈਂ ਲੁਕ ਛਿਪਕੇ ਸ਼ਤ੍ਰੂਆਂ ਨੂੰ ਪਕੜੇ ਅਰ ਕੋਲ ਆਏ ਬਲਵਾਨ ਵੈਰੀਆਂ ਥੀਂ ਸਹੇ ਦੀ ਨਿਆਈਂ ਦੂਰ ਦੌੜ ਜਾਵੇ ਅਰ ਪਸ਼ਚਾਤ ਉਨ੍ਹਾਂ ਨੂੰ ਛਲ ਕਰਕੇ ਪਕੜੇ ॥ ੫ ॥ ਏਸ ਪ੍ਰਕਾਰ ਯਤਨ ਵਾਲੇ ਸਭਾਪਤੀ ਦੇ ਰਾਜ ਵਿਚ ਜੇਹੜੇ ਪਰੀਪੰਥੀ ਅਰਥਾਤ ਡਾਕੂ ਲੁਟੇਰੇ ਹੋਨ ਉਨ੍ਹਾਂ ਨੂੰ (ਸਾਮ) ਮਿਲਾ ਲੈਨਾ (ਦਾਮ) ਕੁਛ ਦੇਣੇ (ਭੇਦ) ਫੋੜ ਤੋੜ ਕੇ ਵਸ਼ ਵਿਚ ਕਰੇ ਅਰ ਜੋ ਇਨ੍ਹਾਂ ਕਰਕੇ ਵਸ਼ ਵਿਚ ਨ ਹੋਨ ਤਾਂ ਅਤਿ

ਕਠਿਨ ਦੰਡ ਦੇਕੇ ਵਸ਼ ਵਿਚ ਕਰੇ ॥ ੬ ॥ ਜੀਕਨ ਧਾਨ ਦਾ ਕੱਢਨ ਵਾਲਾ ਛਿਲੜਾਂ ਨੂੰ ਵਖਰਾ ਕਰਕੇ ਧਾਨ ਦੀ ਰਖਛਾ ਕਰਦਾ ਅਰਥਾਤ ਟੁੱਟਨ ਨਹੀਂ ਦੇਂਦਾ ਹੈ ਉਸੇ ਤਰਾਂ ਰਾਜਾ ਡਾਕੂ ਚੋਰਾਂ ਨੂੰ ਮਾਰੇ ਅਰ ਰਾਜ ਦੀ ਰਖਛਾ ਕਰੇ ॥ ੭ ॥ ਜੇਹੜਾ ਰਾਜਾ ਮੋਹ ਕਰਕੇ ਅਥਵਾ ਬਿਨਾ ਵਿਚਾਰੇ ਅਪਨੇ ਰਾਜ ਨੂੰ ਦੁਰਬਲ ਕਰਦਾ ਹੈ ਓਹ ਰਾਜਾ ਅਰ ਅਪਨੇ ਬੰਧੂ ਸਮੇਤ ਮਰਨ ਤੋਂ ਪਹਿਲੇ ਹੀ ਝੱਟ ਪਟ ਨਸ਼ਟ ਭ੍ਰਸ਼ਟ ਹੋ ਜਾਂਦਾ ਹੈ ॥ ੮ ॥ ਜੀਕਨ ਪ੍ਰਾਣੀਆਂ ਦੇ ਪ੍ਰਾਨ ਸ਼ਰੀਰਾਂ ਨੂੰ ਪਤਲੇ ਕਰਨ ਨਾਲ ਖਛੀਣ ਹੋ ਜਾਂਦੇ ਹਨ ਉਸੇ ਤਰਾਂ ਪ੍ਰਜਾ ਨੂੰ ਦੁਰਬਲ ਕਰਨ ਨਾਲ ਰਾਜਿਆਂ ਦੇ ਪ੍ਰਾਨ ਅਰਥਾਤ ਬਲ ਆਦੀ ਬੰਧੂ ਸਮੇਤ ਨਸ਼ਟ ਹੋ ਜਾਂਦੇ ਹਨ ॥ ੯ ॥ ਏਸ ਲਇਆ ਰਾਜਾ ਅਰ ਰਾਜਸਭਾ ਰਾਜਕਾਰਯ ਦੀ ਸਿੱਧੀ ਦੇ ਵਾਸਤੇ ਅਜੇਹਾ ਯਤਨ ਕਰਨ ਕਿ ਜਿਸ ਕਰਕੇ ਰਾਜ ਕਾਰਯ ਯਥਾਵਤ ਸਿੱਧ ਹੋਨ । ਜੇਹੜਾ ਰਾਜਾ ਰਾਜ ਪਾਲਨ ਵਿਚ ਸਬ ਤਰਾਂ ਨਾਲ ਤਤਪਰ ਰਹਿੰਦਾ ਹੈ, ਉਸਦਾ ਸੁਖ ਸਦਾ ਵਧਦਾ ਹੈ ॥ ੧੦ ॥ ਏਸ ਲਈ ਦੋ, ਤਿੰਨ, ਪੰਜ, ਅਰ ਸੌ ਪਿੰਡਾਂ ਵਿਚ ਇਕ ਰਾਜਸਥਾਨ ਰੱਖਕੇ ਜਿਸ ਵਿਚ ਯਥਾਯੋਗ ਭ੍ਰਿਤ੍ਯ ਅਰਥਾਤ ਕਾਮਦਾਰ ਆਦੀ ਰਾਜ ਪੁਰੁਸ਼ਾਂ ਨੂੰ ਰੱਖਕੇ ਸਬ ਰਾਜ ਦੇ ਕਾਰਯਾਂ ਨੂੰ ਪੂਰਾ ਕਰੇ ॥ ੧੧ ॥ ਇਕ ਇਕ ਪਿੰਡ ਵਿਚ ਇਕ ਇਕ ਪ੍ਰਧਾਨ ਪੁਰੁਸ਼ ਨੂੰ ਰੱਖੇ ਉਨ੍ਹਾਂ ਹੀ ਦਸਾਂ ਪਿੰਡਾਂ ਉੱਤੇ ਦੂਜਾ, ਉਨ੍ਹਾਂ ਹੀ ਵੀਹਾਂ ਪਿੰਡਾਂ ਉੱਤੇ ਤੀਜਾ, ਉਨ੍ਹਾਂ ਹੀ ਸੌਆਂ ਪਿੰਡਾਂ ਦੇ ਉੱਤੇ ਚੌਥਾ, ਅਰ ਉਨ੍ਹਾਂ ਹੀ ਹਜ਼ਾਰ ਪਿੰਡਾਂ ਦੇ ਉੱਤੇ ਪੰਜਵਾਂ ਪੁਰੁਸ਼ ਰਖੇ ਅਰਥਾਤ ਜੀਕਨ ਅਜ ਕਲ ਇਕ ਪਿੰਡ ਵਿਚ ਇਕ ਪਟਵਾਰੀ, ਉਨ੍ਹਾਂ ਦਸਾਂ ਪਿੰਡਾਂ ਵਿਚ ਇਕ ਥਾਨਾ, ਅਰ ਦੋ ਥਾਨਿਆਂ ਉੱਤੇ ਇਕ ਵਡਾ ਥਾਨਾ ਅਰ ਉਨ੍ਹਾਂ ਪੰਜਾਂ ਥਾਨਿਆਂ, ਉੱਤੇ ਇਕ ਤਸੀਲ, ਅਰ ਦਸਾਂ ਤਸੀਲਾਂ ਉਤੇ ਇਕ ਜ਼ਿਲਾ ਨਿਯਤ ਕੀਤਾ ਹੈ। ਏਹ ਉਹੋ ਅਪਨੇ ਮਨੂੰ ਆਦੀ ਧਰਮ ਸ਼ਾਸਤ੍ਰ ਥੀਂ ਰਾਜ ਨੀਤੀ ਦਾ ਪ੍ਰਕਾਰ ਲੀਤਾ ਹੈ ॥ ੧੨ ॥ ਈਕਨ ਪ੍ਰਬੰਧ ਕਰੇ ਅਰ ਆਗਿਆ ਦੇਵੇ ਕਿ ਓਹ ਇਕ ਇਕ ਪਿੰਡਾਂ ਦਾ ਪਤੀ ਪਿੰਡਾਂ ਵਿਚ ਨਿਤਪ੍ਰਤੀ ਜੇਹੜੇ ਦੋਸ਼ ਉਤਪੰਨ ਹੋਨ ਉਨਾਂ ਉਨਾਂ ਨੂੰ ਗੁਪਤ ਰੀਤੀ ਨਾਲ ਦਸਾਂ ਪਿੰਡਾਂ ਦੇ ਪਤੀ ਨੂੰ ਜ਼ਾਹਿਰ ਕਰ ਦੇਵੇ ਅਰ ਓਹ ਦਸਾਂ ਪਿੰਡਾਂ ਦਾ ਪਤੀ ਉਕਨ ਹੀ ਵੀਹਾਂ ਪਿੰਡਾਂ ਦੇ ਸ੍ਵਾਮੀ ਨੂੰ ਦਸਾਂ ਪਿੰਡਾਂ ਦਾ ਹਾਲ ਨਿਤਪ੍ਰਤੀ ਜਨਾ ਦੇਵੇ ॥ ੧੩ ॥ ਅਰ ਵੀਹਾਂ ਪਿੰਡਾਂ ਦਾ ਅਧਿਪਤੀ ਵੀਹਾਂ ਪਿੰਡਾਂ ਦੇ ਹਾਲ ਨੂੰ ਸੌ ਪਿੰਡਾਂ ਦੇ ਅਧਿਪਤੀ ਨੂੰ ਨਿਤਪ੍ਰਤੀ ਨਿਵੇਦਨ ਕਰੇ, ਈਕਨ ਹੀ ਸੌ ਸੌ ਪਿੰਡਾਂ ਦੇ ਪਤੀ ਆਪ ਸਹਸ੍ਰਾਧੀਪਤੀ ਅਰਥਾਤ ਹਜ਼ਾਰ ਪਿੰਡਾਂ ਦੇ ਸ੍ਵਾਮੀ ਨੂੰ ਸੌ ਸੌ ਪਿੰਡਾਂ ਦੇ ਬ੍ਰਿਤਾਂਤ ਨੂੰ ਰੋਜ਼ ਰੋਜ਼ ਦਸਿਆ ਕਰਨ ਅਰ ਵੀਹ ਵੀਹ ਪਿੰਡਾਂ ਦੇ ਪੰਜ ਅਧੀਪਤੀ ਸੌ ਸੌ ਪਿੰਡਾਂ ਦੇ ਅਧ੍ਯਖਛ ਨੂੰ ਅਰ ਓਹ ਹਜ਼ਾਰ ਹਜ਼ਾਰ ਦੇ ਦਸ ਅਧੀਪਤੀ ਦਸ

ਹਜ਼ਾਰ ਦੇ ਅਧੀਪਤੀ ਨੂੰ ਅਰ ਲੱਖ ਗ੍ਰਾਮਾਂ (ਪਿੰਡਾਂ) ਦੀ ਰਾਜਸਭਾ ਨੂੰ ਰੋਜ਼ ਰੋਜ਼ ਦਾ ਬ੍ਰਿਤਾਂਤ ਦਸਿਆ ਕਰਨ, ਅਰ ਓਹ ਸਬ ਰਾਜਸਭਾ, ਮਹਾਰਾਜਸਭਾ, ਅਰਥਾਤ ਸਬ ਦੇਸ਼ਾਂ ਦੀ ਚਕ੍ਰਵਰਤੀ ਮਹਾਰਾਜਸਭਾ ਵਿਚ ਸਾਰੀ ਪ੍ਰਿਥਿਵੀ ਦਾ ਬ੍ਰਿੱਤਾਂਤ ਜਨਾਇਆ ਕਰਨ ॥ ੧੪ ॥ ਅਰ ਇਕ ਇਕ ਦਸ ਦਸ ਹਜ਼ਾਰ ਪਿੰਡਾਂ ਉੱਤੇ ਦੋ ਸਭਾਪਤੀ ਰੱਖਨ ਜਿਨ੍ਹਾਂ ਵਿਚੋਂ ਇਕ ਰਾਜਸਭਾ ਵਿਚ ਅਰ ਦੂਜਾ ਅਧਯਖਸ਼ ਆਲਸ ਛੱਡਕੇ ਸਾਰੇ ਨਿਆਯਾਧੀਸ਼ ਆਦੀ ਰਾਜਪੁਰੁਸ਼ਾਂ ਦੇ ਕੰਮਾਂ ਨੂੰ ਸਦਾ ਦੌਰਾ ਕਰਕੇ ਵੇਖਦੇ ਰਹਿਨ॥੧੫॥ਵਡੇ ਵਡੇ ਨਗਰਾਂ ਵਿਚ ਇਕ ਇਕ ਵਿਚਾਰ ਕਰਨ ਵਾਲੀ ਸਭਾ ਦਾ ਸੁੰਦਰ ਉੱਚਾ ਅਰ ਚੌੜਾ ਜੀਕਨ ਕਿ ਚੰਦ੍ਰਮਾ ਹੈ ਉਕਨ ਇਕ ਇਕ ਘਰ ਬਨਾਉਨ ਉਸ ਵਿਚ ਵਡੇ ਵਡੇ ਵਿਦਿਆ ਬ੍ਰਿਧ ਕਿ ਜਿਨ੍ਹਾਂ ਨੇ ਵਿਦਿਆ ਥੀਂ ਸਬ ਪ੍ਰਕਾਰ ਦੀ ਪਰੀਖਛਾ ਕੀਤੀ ਹੋਵੇ ਓਹ ਬੈਠਕੇ ਵਿਚਾਰ ਕੀਤਾ ਕਰਨ, ਜਿਨ੍ਹਾਂ ਨਿਯਮਾਂ ਕਰਕੇ ਰਾਜਾ ਅਰ ਪ੍ਰਜਾ ਦੀ ਉੱਨਤੀ ਹੋਵੇ ਅਜੇਹੇ ਨਿਯਮ ਅਰ ਵਿਦਿਆ ਦਾ ਪ੍ਰਕਾਸ਼ ਕੀਤਾ ਕਰਨ ॥ ੧੬ ॥ ਜੇਹੜਾ ਨਿੱਤ ਦੌਰਾ ਕਰਨ ਵਾਲਾ ਸਭਾਪਤੀ ਹੋਵੇ ਉਸਦੇ ਅਧੀਨ ਸਬ ਗੁਪਤਚਰ ਅਰਥਾਤ ਦੂਤਾਂ ਨੂੰ ਰੱਖੇ, ਜੇਹੜੇ ਰਾਜਪੁਰੁਸ਼ ਅਰ ਭਿੰਨ ਭਿੰਨ ਜਾਤਿ ਦੇ ਰਹਿਨ ਉਨਾਂ ਥੀਂ ਸਬ ਰਾਜ, ਅਰ ਪ੍ਰਜਾ ਪੁਰੁਸ਼ਾਂ ਦੇ ਸਬ ਦੋਸ਼, ਅਰ ਗੁਣ ਗੁਪਤ ਰੀਤੀ ਨਾਲ ਜਾਨਿਆ ਕਰਨ, ਜਿਨਾਂ ਦਾ ਅਪਰਾਧ ਹੋਵੇ ਉਨਾਂ ਨੂੰ ਦੰਡ ਅਰ ਜਿਨਾਂ ਦਾ ਗੁਣ ਹੋਵੇ ਉਨਾਂ ਦੀ ਪ੍ਰਤਿਸ਼ਠਾ ਸਦਾ ਕੀਤਾ ਕਰਨ ॥ ੧੭ ॥ ਰਾਜਾ ਜਿਨਾਂ ਨੂੰ ਪ੍ਰਜਾ ਦੀ ਰਖਛਾ ਦਾ ਅਧਿਕਾਰ ਦੇਵੇ ਓਹ ਧਰਮ ਉੱਤੇ ਚਲਨ ਵਾਲੇ ਚੰਗੇ ਪ੍ਰਕਾਰ ਪਰੀਖਛਾ ਕੀਤੇ ਹੋਏ ਵਿਦਵਾਨ ਕੁਲੀਨ ਹੋਨ ਉਨਾਂ ਦੇ ਅਧੀਨ ਪ੍ਰਾਯਃ ਸ਼ਠ (ਜ਼ਿੱਦੀ) ਅਰ ਦੂਜੇ ਦਾ ਮਾਲ ਖੋਨ ਵਾਲੇ ਚੋਰ ਡਾਕੂਆਂ ਨੂੰ ਭੀ ਨੌਕਰ ਰੱਖਕੇ ਉਨਾਂ ਨੂੰ ਖੋਟੇ ਕਰਮ ਥੀਂ ਬਚਾਵਨ ਦੇ ਲਈ ਰਾਜਾ ਦੇ ਨੌਕਰ ਕਰਕੇ ਉਨਾਂ ਦੀ ਰਖਛਾ ਕਰਨ ਵਾਲੇ ਵਿਦਵਾਨ ਦੇ ਅਧੀਨ ਕਰਕੇ ਉਨਾਂ ਥੀਂ ਏਸ ਪ੍ਰਜਾ ਦੀ ਰਖਛਾ ਯਥਾਵਤ ਕਰੇ ॥ ੧੮ ॥ ਜੋ ਰਾਜਪੁਰੁਸ਼ ਅਨਿਆਯ ਕਰਕੇ ਵਾਦੀ ਪ੍ਰਤੀਵਾਦੀ ਕੋਲੋਂ ਗੁਪਤ ਧਨ ਲੈਕੇ ਪਖਛਪਾਤ ਕਰਕੇ ਅਨਿਆਯ ਕਰੇ ਉਸਦਾ ਮਾਲ ਖੋਹਕੇ ਯਥਾਯੋਗ ਦੰਡ ਦੇਕੇ ਏਹੋ ਜੇਹੇ ਦੇਸ਼ ਵਿਚ ਰੱਖੇ ਕਿ ਜਿਥੋਂ ਫੇਰ ਮੁੜਕੇ ਨਾ ਆ ਸੱਕੇ ਕਿਉਂਕਿ ਜੇ ਉਸਨੂੰ ਦੰਡ ਨਾ ਦਿੱਤਾ ਜਾਵੇ ਤਾਂ ਉਸਨੂੰ ਵੇਖਕੇ ਹੋਰ ਰਾਜਪੁਰੁਸ਼ ਭੀ ਏਹੋ ਜੇਹੇ ਖੋਟੇ ਕਰਮ ਕਰਨਗੇ, ਅਰ ਦੰਡ ਦਿੱਤਾ ਜਾਵੇ ਤਾਂ ਬਚੇ ਰਹਿਨਗੇ, ਪਰੰਤੂ ਜਿੰਨੇ ਨਾਲ ਉਨ੍ਹਾਂ ਰਾਜਪੁਰੁਸ਼ਾਂ ਦਾ ਗੁਜ਼ਾਰਾ ਚੰਗੀ ਤਰਾਂ ਨਾਲ ਹੋਵੇ ਓਹ ਭਲੀ ਭਾਂਤੀ ਧਨ ਵਾਲੇ ਭੀ ਹੋਜਾਨ ਉਨਾ ਧਨ ਵਾ ਜ਼ਮੀਨ ਰਾਜਾ ਵੱਲੋਂ ਮਹੀਨੇ ਪਿਛੋਂ ਯਾਂ ਵਰ੍ਹੇ ਪਿਛੋਂ ਅਥਵਾ ਇਕ ਵਾਰੀ ਮਿਲਿਆ ਕਰੇ, ਅਰ ਜੇਹੜੇ ਬੁੱਢੇ ਹੋਨ ਉਨਾਂ ਨੂੰ ਭੀ ਅੱਧਾ ਮਿਲਿਆ ਕਰੇ,

ਪਰੰਤੂ ਏਹ ਧਿਆਨ ਵਿਚ ਰੱਖੇ ਕਿ ਜਦ ਤਕ ਓਹ ਜੀਵਨ ਤਦ ਤਕ ਓਹ ਜੀਵਿਕਾ ਬਨੀ ਰਹੇ ਪਿਛੋਂ ਨਹੀਂ ਪਰੰਤੂ ਇਨਾਂ ਦੀ ਸੰਤਾਨਾਂ ਦਾ ਸਤਕਾਰ ਯਾ ਨੌਕਰੀ ਉਨਾਂ ਦੇ ਗੁਣ ਅਨੁਸਾਰ ਜ਼ਰੂਰ ਦੇਵੇ ਅਰ ਜਿਸਦੇ ਬਾਲਕ ਜਦ ਤਕ ਸਮਰਥ ਹੋਨ ਅਰ ਉਨਾਂ ਦੀ ਇਸਤ੍ਰੀ ਜੀਉਂਦੀ ਹੋਵੇ ਤਾਂ ਉਨਾਂ ਸਭਨਾਂ ਦੇ ਨਿਰਵਾਹ ਦੇ ਵਾਸਤੇ ਰਾਜ ਵਲੋਂ ਯਥਾਯੋਗ ਧਨ ਮਿਲਿਆ ਕਰੇ, ਪਰੰਤੂ ਜੇ ਉਸਦੀ ਇਸਤ੍ਰੀ ਯਾ ਪੁਤ੍ਰ ਕੁਕਰਮੀ ਹੋ ਜਾਨ ਤਾਂ ਕੁਛ ਭੀ ਨਾ ਮਿਲੇ ਅਜੇਹੀ ਨੀਤੀ ਰਾਜਾ ਬਰਾਬਰ ਰੱਖੇ ॥੧੯॥

ਯਥਾ ਫਲੇਨ ਯੁਜਯੇਤ ਰਾਜਾ ਕਰਤਾ ਚ ਕਰਮਣਾਮ।
ਤਥਾਵੇਖਛਯ ਨ੍ਰਿਪੋ ਰਾਸ਼ਟ੍ਰੇ ਕਲਪਯੇਤ ਸਤਤੰ ਕਰਾਨ ॥ ੧ ॥
ਯਥਾਲਪਾਲਪਮਦੰਤਯਾਆਦਯੰ ਵਾਰਯੋਕਜੋਵਤਸਸ਼ਟਪਦਾਃ।
ਤਥਾਲਪਾਲਪੋ ਗ੍ਰਹੀਤਵਯੋਰਾਸ਼ਟ੍ਰਾਦ੍ਰਾਜਵਾਬਦਿਕਃ ਕਰਃ ॥ ੨ ॥
ਨੋੱਛਿੰਦਯਾਦਾਤਮਨੋ ਮੂਲੰ ਪਰੇਸ਼ਾਂ ਚਾਤਿਤ੍ਰਿਸ਼ਣਯਾ।
ਉੱਛਿੰਦਨਹਯਾਤਮਨੋ ਮੂਲਮਾਤਮਾਨੰ ਤਾਂਸ਼ਚ ਪੀੜਯੇਤ ॥ ੩ ॥
ਤੀਖਛਣਸ਼ਚੈਵ ਮ੍ਰਿਦੁਸ਼ਚ ਸਯਾਤਕਾਰਯੰ ਵੀਖਛਯ ਮਹੀਪਤਿਃ।
ਤੀਖਛਣਸ਼ਚੈਵ ਮ੍ਰਿਦੁਸ਼ਚੈਵ ਰਾਜਾ ਭਵਤਿ ਸੰਮਤਃ ॥ ੪ ॥
ਏਵੰ ਸਰਵੰ ਵਿਧਾਯੇਦਮਿਤਿਕਰਤਵਯਮਾਤਮਨਃ।
ਯੁਕਤਸ਼ਚੈਵਾਪ੍ਰਮੱਤਸ਼ਚ ਪਰਿਰਖਛੇਦਿਮਾਃ ਪ੍ਰਜਾਃ ॥ ੫ ॥
ਵਿਕ੍ਰੋਸ਼ੰਤਯੋ ਯਸਯ ਰਾਸ਼ਟ੍ਰਾਦ੍ਧ੍ਰਿਯੰਤੇ ਦਸਯੁਭਿਃ ਪ੍ਰਜਾਃ।
ਸੰਪਸ਼ਯਤਃ ਸਭ੍ਰਿਤਯਸਯ ਮ੍ਰਿਤਃ ਸ ਨ ਤੁ ਜੀਵਤਿ ॥ ੬ ॥
ਖਛਤ੍ਰਿਯਸਯ ਪਰੋ ਧਰਮਃ ਪ੍ਰਜਾਨਾਮੇਵ ਪਾਲਨਮ।
ਨਿਰਦਿਸ਼ਟਫਲਭੋਕਤਾ ਹਿ ਰਾਜਾ ਧਰਮੇਣ ਯੁਜਯਤੇ ॥ ੭ ॥

ਮਨੁਸਮ੍ਰਿਤੀ ਅਧਯਾਯ ੭। ਸ਼ਲੋਕ ੧੨੮।੧੨੯।੧੩੯।੧੪੦।੧੪੨–੧੪੪।

ਜੀਕਨ ਰਾਜਾ ਅਰ ਕਰਮਾਂ ਦਾ ਕਰਤਾ ਰਾਜਪੁਰੁਸ਼ ਵਾ ਪ੍ਰਜਾਜਨਸੁਖ ਰੂਪੀ ਫਲ ਕਰਕੇ ਯੁਕਤ ਹੋਨ ਉਕਨ ਵਿਚਾਰ ਕਰਕੇ ਰਾਜਾ ਤਥਾ ਰਾਜਸਭਾ ਰਾਜ ਵਿਚ 'ਕਰ' ਅਰਥਾਤ (ਟਿਕਸ) ਰਥਾ ਨ ਕਰੇ ॥੧॥ ਜੀਕਨ ਜੋਕ, ਵੱਛਾ ਅਰ ਭੌਰਾ ਥੋੜਾ ਥੋੜਾ ਭੋਗ ਪਦਾਰਥਾਂ ਨੂੰ ਗ੍ਰਹਣ ਕਰਦੇ ਹਨ ਉਕਨ ਰਾਜਾ ਪ੍ਰਜਾ ਕੋਲੋਂ ਥੋੜਾ ਥੋੜਾ ਵਰ੍ਹੇ ਪਿਛੋਂ 'ਕਰ' ਲਵੇ ॥ ੨ ॥ ਅਤਿ ਲੋਭ ਦੇ ਮਾਰੇ ਅਪਨੇ ਅਰ ਦੂਜਿਆਂ ਦੇ ਸੁਖ ਦੇ ਮੂਲ ਨੂੰ ਨਸ਼ਟ ਕਦੀ ਭੀ ਨ ਕਰੇ, ਕਿਉਂਕਿ ਜੇਹੜਾ ਵਿਹਾਰ ਅਰ ਸੁਖ ਦੇ ਮੂਲ ਨੂੰ ਕੱਟਦਾ ਹੈ ਓਹ ਅਪਨੇ ਆਪ ਅਰ ਉਨਾਂ ਨੂੰ ਪੀੜਾ ਹੀ ਦੇਂਦਾ ਹੈ ॥ ੩ ॥ ਜੇਹੜਾ ਰਾਜਾ ਕਾਰਯ ਨੂੰ ਵੇਖਕੇ ਤਿੱਖਾ ਅਰ ਕੋਮਲ ਭੀ ਹੋਵੇ ਓਹ ਦੁਸ਼ਟਾਂ ਉੱਤੇ ਤਿੱਖਾ ਅਰ ਭਲੇ ਲੋਕਾਂ ਉੱਪਰ ਕੋਮਲ ਰਹਨ ਕਰਕੇ ਰਾਜਾ ਅਤੀ ਮਾਨ

ਦੇ ਯੋਗ ਹੁੰਦਾ ਹੈ ॥ ੪ ॥ ਇਸ ਪ੍ਰਕਾਰ ਸਬ ਰਾਜ ਦਾ ਪ੍ਰਬੰਧ ਕਰਕੇ ਸਦਾ
ਇਸ ਵਿਚ ਯੁਕਤ ਅਰ ਆਲਸ ਰਹਿਤ ਹੋਕੇ ਅਪਨੀ ਪ੍ਰਜਾ ਦੀ
ਪਾਲਨਾ ਨਿੱਤ ਕਰੇ ॥ ੫ ॥ ਜੇਹੜੇ ਨੌਕਰਾਂ ਦੇ ਸਮੇਤ ਵੇਖਦੇ ਹੋਏ ਰਾਜਾ
ਦੇ ਰਾਜ ਵਿਚੋਂ ਡਾਕੂ ਲੋਗ ਰੋਂਦੀ ਪਿੱਟਦੀ ਪ੍ਰਜਾ ਦੇ ਪਦਾਰਥ ਅਰ ਪ੍ਰਾਣਾਂ
ਨੂੰ ਲੁੱਟਦੇ ਰਹਿੰਦੇ ਹਨ ਓਹ ਜਾਨੋ ਨੌਕਰਾਂ ਅਤੇ ਰੰਡ ਦੀ ਜਕੜੀ ਸਮੇਤ
ਮੋਇਆ ਹੋਇਆ ਹੈ ਜੀਉਂਦਾ ਨਹੀਂ ਅਰ ਮਹਾਦੁਖ ਦਾ ਪਾਨ ਵਾਲਾ ਹੈ ॥ ੬ ॥
ਇਸ ਲਈ ਰਾਜਿਆਂ ਦਾ ਪ੍ਰਜਾ ਪਾਲਨ ਕਰਨਾ ਹੀ ਪਰਮ ਧਰਮ ਹੈ ਅਰ
ਜੇਹੜਾ ਮਨੂਸਮ੍ਰਿਤੀ ਦੇ ਸਤਵੇਂ ਅਧਯਾਯ ਵਿਚ 'ਕਰ' ਲੈਨਾ ਲਿਖਿਆ ਹੈ
ਅਰ ਜੀਕਨ ਸਭਾ ਨਿਯਤ ਕਰੇ ਉਸਦਾ ਭੋਗਨ ਵਾਲਾ ਰਾਜ ਧਰਮ
ਥੀਂ ਯੁਕਤ ਹੋਕੇ ਸੁਖ ਪਾਂਦਾ ਹੈ, ਏਸ ਤੋਂ ਉਲਟਾ ਚਲਨੇ ਵਾਲਾ ਦੁੱਖ
ਨੂੰ ਪ੍ਰਾਪਤ ਹੁੰਦਾ ਹੈ ॥ ੭ ॥

ਉੱਥਾਯ ਪਸ਼ਚਿਮੇ ਯਾਮੇ ਕ੍ਰਿਤਸ਼ੌਚ:ਸਮਾਹਿਤ: ।
ਹੁਤਾਗਨਿਰਬ੍ਰਾਹਮਣਾਂਸ਼ਚਾਰਚਯ ਪ੍ਰਵਿਸ਼ੇਤ ਸ ਸ਼ੁਭਾਂ ਸਭਾਮ ॥ ੧ ॥
ਤਤ੍ਰ ਸਥਿਤਾ: ਪ੍ਰਜਾ: ਸਰਵਾ: ਪ੍ਰਤਿਨੰਦਯ ਵਿਸਰਜਯੇਤ ।
ਵਿਸ੍ਰਿਜਯ ਚ ਪ੍ਰਜਾ: ਸਰਵਾ ਮੰਤ੍ਰਯੇਤ ਸਹ ਮੰਤ੍ਰਿਭਿ: ॥ ੨ ॥
ਗਿਰਿਪ੍ਰਿਸ਼ਠੰ ਸਮਾਰੁਹਯ ਪ੍ਰਾਸਾਦੰ ਵਾ ਰਹੋਗਤ: ।
ਅਰਣਯੇ ਨਿ:ਸ਼ਲਾਕੇ ਵਾ ਮੰਤ੍ਰਯੇਦਵਿਭਾਵਿਤ: ॥ ੩ ॥
ਯਸਯ ਮੰਤ੍ਰੰ ਨ ਜਾਨੰਤਿ ਸਮਾਗਮਯ ਪ੍ਰਿਥਗਜਨਾ: ।
ਸ ਕ੍ਰਿਤਸਨਾਂ ਪ੍ਰਿਥਿਵੀਂ ਭੁੰਕਤੇ ਕੋਸ਼ਹੀਨੋਅਪਿ ਪਾਰਥਿਵ: ॥ ੪ ॥
ਮਨੂਸਮ੍ਰਿਤੀ ਅਧਯਾਯ ੭ । ਸ਼ਲੋਕ ੧੪੫–੧੪੯ ॥

ਜਦ ਪਿਛਲੇ ਪਹਿਰ ਰਾਤ ਰਹੇ ਤਦ ਉਠਕੇ ਸ਼ੌਚ ਕਰੇ ਅਰ ਸਾਵਧਾਨ
ਹੋਕੇ ਪਰਮੇਸ਼੍ਵਰ ਦਾ ਧਿਆਨ, ਅਗਨਿਹੋਤ੍ਰ, ਧਾਰਮਿਕ ਵਿਦਵਾਨਾਂ ਦਾ
ਸਤਕਾਰ, ਅਰ ਭੋਜਨ ਕਰਕੇ ਅੰਦਰ ਸਭਾ ਵਿਚ ਜਾਵੇ ॥ ੧ ॥ ਉਥੇ
ਖਲੋਕੇ ਜੇਹੜੇ ਪ੍ਰਜਾ ਦੇ ਲੋਗ ਹਾਜ਼ਰ ਹੋਨ ਉਨ੍ਹਾਂ ਦਾ ਮਾਨ ਕਰੇ ਅਰ
ਉਨਾਂ ਨੂੰ ਛਡਕੇ ਮੁੱਖ ਮੰਤ੍ਰੀ ਦੇ ਨਾਲ ਵਿਵਸਥਾ ਦਾ ਵਿਚਾਰ ਕਰੇ ॥ ੨ ॥
ਪਿਛੋਂ ਉਸ ਦੇ ਨਾਲ ਫਿਰਨ ਨੂੰ ਚਲਿਆ ਜਾਵੇ ਪਰਬਤ ਦੇ ਸ਼ਿਖਰ ਅਥਵਾ
ਇਕੱਲੇ ਮਕਾਨ ਯਾ ਜੰਗਲ ਵਿਚ ਜਿਸ ਵਿਚ ਇਕ ਸ਼ਲਾਕਾ ਭੀ ਨਾ
ਹੋਵੇ ਅਜੇਹੀ ਏਕਾਂਤ ਜਗਹ ਵਿਚ ਬੈਠਕੇ ਵਿਰੋਧ ਭਾਵਨਾ ਨੂੰ ਛੱਡਕੇ ਮੰਤ੍ਰੀ
ਦੇ ਨਾਲ ਵਿਚਾਰ ਕਰੇ ॥ ੩ ॥ ਜਿਸ ਰਾਜਾ ਦੇ ਗੂੜ੍ਹ ਵਿਚਾਰ ਨੂੰ ਹੋਰ ਪੁਰਸ਼
ਮਿਲਕੇ ਨਹੀਂ ਜਾਨ ਸਕਦੇ ਅਰਥਾਤ ਜਿਸਦਾ ਵਿਚਾਰ ਗੰਭੀਰ, ਸ਼ੁੱਧ, ਪਰਉ-
ਕਾਰ ਦੇ ਅਰਥ ਸਦਾ ਲੁਕਿਆ ਰਹੇ ਓਹ ਧਨ ਹੀਨ ਭੀ ਰਾਜਾ ਸਬ ਪ੍ਰਿਥਿਵੀ
ਦੇ ਰਾਜ ਕਰਨ ਵਿਚ ਸਮਰਥ ਹੁੰਦਾ ਹੈ, ਇਸ ਲਈ ਅਪਨੇ ਮਨੋ ਇਕ ਭੀ

ਕੰਮ ਨਾ ਕਰੇ ਕਿ ਜਦ ਤਕ ਸਭਾਸਦਾਂ ਦੀ ਸਲਾਹ ਨ ਹੋਵੇ ॥ ੪ ॥

ਆਸਨੰ ਚੈਵ ਯਾਨੰ ਚ ਸੰਧਿੰ ਵਿਗ੍ਰਹਮੇਵ ਚ ।
ਕਾਰਯੰ ਵੀਖਛਜ ਪ੍ਰਯੁੰਜੀਤ ਦ੍ਵੈਧੰ ਸੰਸ਼੍ਰਯਮੇਵ ਚ ॥ ੧ ॥
ਸੰਧਿੰ ਤੁ ਦ੍ਵਿਵਿਧੰ ਵਿਦਜਾਦ੍ਰਾਜਾ ਵਿਗ੍ਰਹਮੇਵ ਚ ।
ਉਭੇ ਯਾਨਾਸਨੇ ਚੈਵ ਦ੍ਵਿਵਿਧਃ ਸੰਸ਼੍ਰਯਃ ਸਮ੍ਰਿਤਃ ॥ ੨ ॥
ਸਮਾਨਯਾਨਕਰਮਾ ਚ ਵਿਪਰੀਤਸਤਥੈਵ ਚ ।
ਤਥਾ ਤ੍ਵਾਯਤਿ ਸੰਯੁਕਤਃ ਸੰਧਿਰਜਞੇਯੋ ਦ੍ਵਿਲਖਛਣਃ ॥ ੩ ॥
ਸ੍ਵਯੰਕ੍ਰਿਤਸ਼ਚ ਕਾਰਯਾਰਥਮਕਾਲੇ ਕਾਲ ਏਵ ਵਾ ।
ਮਿਤ੍ਰਸਜ ਚੈਵਾਪਕ੍ਰਿਤੇ ਦ੍ਵਿਵਿਧੋ ਵਿਗ੍ਰਹਃ ਸਮ੍ਰਿਤਃ ॥ ੪ ॥
ਏਕਾਕਿਨਸ਼ਚਾਤਜਯਿਕੇ ਕਾਰਯੇ ਪ੍ਰਾਪਤੇ ਯਦ੍ਰਿਛਯਾ ।
ਸੰਹਤਸਜ ਚ ਮਿਤ੍ਰੇਣ ਦ੍ਵਿਵਿਧੰ ਯਾਨਮੁਚਜਤੇ ॥ ੫ ॥
ਖਛੀਣਸਜ ਚੈਵ ਕ੍ਰਮਸ਼ੋ ਦੈਵਾਤਪੂਰਵਕ੍ਰਿਤੇਨ ਵਾ ।
ਮਿਤ੍ਰਸਜ ਚਾਨੁਰੋਧੇਨ ਦ੍ਵਿਵਿਧੰ ਸਮ੍ਰਿਤਮਾਸਨਮ ॥ ੬ ॥
ਬਲਸਜ ਸ੍ਵਾਮਿਨਸ਼ਚੈਵ ਸਥਿਤਿਃ ਕਾਰਯਾਰਥਸਿੱਧਯੇ ।
ਦ੍ਵਿਵਿਧੰ ਕੀਰਤਜਤੇ ਦ੍ਵੈਧੰ ਸ਼ਾਡਗੁਣਜਗੁਣਵੇਦਿਭਿਃ ॥ ੭ ॥
ਅਰਥਸੰਪਾਦਨਾਰਥੰ ਚ ਪੀਡਜਮਾਨਃ ਸ ਸ਼ਤ੍ਰੁਭਿਃ ।
ਸਾਧੁਸ਼ੁ ਵਜਪਦੇਸ਼ਾਰਥੰ ਦ੍ਵਿਵਿਧਃ ਸੰਸ਼੍ਰਯਃ ਸਮ੍ਰਿਤਃ ॥ ੮॥
ਯਦਾਵਗੱਛੇਦਾਯਤਜਾਮਾਧਿਕਜੰ ਧ੍ਰੁਵਮਾਤਮਨਃ ।
ਤਦਾਤ੍ਵੇ ਚਾਲਪਿਕਾਂ ਪੀਡਾਂ ਤਦਾ ਸੰਧਿੰ ਸਮਾਸ਼੍ਰਯੇਤ ॥ ੯ ॥
ਯਦਾ ਪ੍ਰਹ੍ਰਿਸ਼ਟਾ ਮਨਜੇਤ ਸਰਵਾਸਤੁ ਪ੍ਰਕ੍ਰਿਤੀਰਭ੍ਰਿਸ਼ਮ ।
ਅਤਜੁੱਛ੍ਰਿਤੰ ਤਥਾਤਮਾਨੰ ਤਦਾ ਕੁਰਵੀਤ ਵਿਗ੍ਰਹਮ ॥ ੧੦ ॥
ਯਦਾ ਮਨਜੇਤ ਭਾਵੇਨ ਹ੍ਰਿਸ਼ਟੰ ਪੁਸ਼ਟੰ ਬਲੰ ਸ੍ਵਕਮ ।
ਪਰਸਜ ਵਿਪਰੀਤੰ ਚ ਤਦਾ ਯਾਯਾਦ੍ਰਿਪੁੰ ਪ੍ਰਤਿ ॥ ੧੧ ॥
ਯਦਾ ਤੁ ਸਜਾਤੑਪਰਿਖਛੀਣੋ ਵਾਹਨੇਨ ਬਲੇਨ ਚ ।
ਤਦਾਸੀਤ ਪ੍ਰਯਤਨੇਨ ਸ਼ਨਕੈਃ ਸਾਂਤ੍ਵਯੰਨਰੀਨ ॥ ੧੨ ॥
ਮਨਜੇਤਾਰਿੰ ਯਦਾ ਰਾਜਾ ਸਰਵਥਾ ਬਲਵੱਤਰਮ ।
ਤਦਾ ਦ੍ਵਿਧਾ ਬਲੰ ਕ੍ਰਿਤ੍ਵਾ ਸਾਧਯੇਤ ਕਾਰਯਮਾਤਮਨਃ ॥ ੧੨ ॥
ਯਦਾ ਪਰਬਲਾਨਾਂ ਤੁ ਗਮਨੀਯਤਮੋ ਭਵੇਤ ।
ਤਦਾ ਤੁ ਸੰਸ਼੍ਰਯੇਤ ਖਛਿਪ੍ਰੰ ਧਾਰਮਿਕੰ ਬਲਿਨੰ ਨ੍ਰਿਪਮ ॥ ੧੪ ॥
ਨਿਗ੍ਰਹੇ ਪ੍ਰਕ੍ਰਿਤੀਨਾਂ ਚ ਕੁਰਯਾਦਜੋਰਿਬਲਸਜ ਚ ।
ਉਪਸੇਵੇਤ ਤੰ ਨਿਤਜੰ ਸਰਵਯਤਨੈਰਗੁਰੁੰ ਯਥਾ ॥ ੧੫ ॥
ਯਦਿ ਤਤ੍ਰਾਪਿ ਸੰਪਸ਼ਜੇਦਦੋਸ਼ੰ ਸੰਸ਼੍ਰਯਕਾਰਿਤਮ ।

ਸੁਯੁੱਧਮੇਵ ਤਤ੍ਰਾਪਿਨਿਰਵਿਸ਼ੰਕ: ਸਮਾਚਰੇਤ॥ ੧੬ ॥

ਮਨੁਸਮ੍ਰਿਤੀ ਅਧਯਾਯ ੭। ਸ਼ਲੋਕ੧੬੧–੧੭੬॥

ਸਬ ਰਾਜਾ ਆਦੀ ਰਾਜਪੁਰੁਸ਼ਾਂ ਨੂੰ ਇਹ ਬਾਤ ਧਿਆਨ ਰਖਨੀ ਚਾਹੀਏ ਕਿ (ਆਸਨ) ਸਥਿਰਤਾ (ਯਾਨ) ਸ਼ਤ੍ਰੂ ਨਾਲ ਲੜਨ ਦੇ ਵਾਸਤੇ ਜਾਨਾ (ਸੰਧੀ) ਉਨਾਂ ਨਾਲ ਮੇਲ ਕਰਲੈਨਾ (ਵਿਗ੍ਰਹ) ਦੁਸ਼ਟ ਵੈਰੀਆਂ ਨਾਲ ਲੜਾਈ ਕਰਨਾ, (ਦ੍ਵੈਵ) ਦੋ ਪ੍ਰਕਾਰ ਦੀ ਸੈਨਾ ਕਰਕੇ ਅਪਨੀ ਜਿਤ ਕਰ ਲੈਨੀ, ਅਰ (ਸੰਸ਼੍ਰਯ) ਨਿਰਬਲਤਾ ਵਿਚ ਦੂਜੇ ਪ੍ਰਬਲ ਰਾਜਾ ਦਾ ਆਸ਼੍ਰਯ ਲੈਨਾ, ਏਹ ਛੇ ਪ੍ਰਕਾਰ ਦੇ ਕਰਮ ਯਥਾਯੋਗ ਕਾਰਯ ਨੂੰ ਵਿਚਾਰ ਕਰਕੇ ਕਰਨੇ ਚਾਹੀਏ ॥ ੧ ॥ ਰਾਜਾ ਜੋ ਸੰਧੀ, ਵਿਗ੍ਰਹ, ਯਾਨ, ਆਸਨ, ਦ੍ਵੈਧੀਭਾਵ, ਅਰ ਸੰਸ਼੍ਰਯ ਦੋ ਦੋ ਪ੍ਰਕਾਰ ਦੇ ਹੁੰਦੇ ਹਨ ਉਨਾਂ ਨੂੰ ਯਥਾਵਤ ਜਾਨੇ ॥ ੨ ॥ (ਸੰਧੀ) ਵੈਰੀ ਨਾਲ ਮੇਲ ਅਥਵਾ ਉਸ ਨਾਲ ਉਲਟ ਕਰੇ ਪਰੰਤੂ ਏਸ ਵੇਲੇ ਦੇ ਅਰ ਅੱਗੇ ਕਰਨ ਦੇ ਕੰਮ ਬਰਾਬਰ ਕਰਦਾ ਜਾਵੇ, ਏਹ ਦੋ ਪ੍ਰਕਾਰ ਦਾ 'ਮੇਲ' ਕਹਾਂਦਾ ਹੈ ॥ ੩ ॥ ( ਵਿਗ੍ਰਹ ) ਕਾਰਯਸਿੱਧੀ ਦੇ ਵਾਸਤੇ ਉਚਿਤ ਸਮੇ ਵਾ ਅਨੁਚਿਤ ਸਮੇ ਵਿਚ ਆਪ ਕੀਤਾ ਵਾ ਮਿਤ੍ਰ ਦੇ ਅਪਰਾਧ ਕਰਨ ਵਾਲੇ ਵੈਰੀ ਦੇ ਨਾਲ ਵਿਰੋਧ ਦੋ ਪ੍ਰਕਾਰ ਨਾਲ ਕਰਨਾ ਚਾਹੀਏ ॥ ੪ ॥ (ਯਾਨ) ਅਚਨਚੇਤੀ ਕੋਈ ਕਾਰਯ ਪ੍ਰਾਪਤ ਹੋ ਜਾਨ ਤੇ ਇਕੱਲੇ ਵਾ ਮਿਤ੍ਰ ਦੇ ਨਾਲ ਮਿਲਕੇ ਵੈਰੀ ਵਲ ਜਾਨਾ ਏਹ ਦੋ ਪ੍ਰਕਾਰ ਦਾ 'ਗਮਨ' ਕਹਾਂਦਾ ਹੈ ॥ ੫ ॥ ਆਪ ਕਿਸੇ ਤਰਾਂ ਹੌਲੀ ਹੌਲੀ ਖਛੀਣ ਹੋ ਜਾਵੇ ਅਰਥਾਤ ਨਿਰਬਲ ਹੋ ਜਾਵੇ ਅਥਵਾ ਮਿਤ੍ਰ ਦੇ ਰੋਕਨ ਨਾਲ ਅਪਨੇ ਸਥਾਨ ਵਿਚ ਬੈਠ ਰਹਨਾ ਏਹ ਦੋ ਪ੍ਰਕਾਰ ਦਾ 'ਆਸਨ' ਕਹਾਂਦਾ ਹੈ ॥ ੬ ॥ ਕਾਰਯ ਸਿੱਧੀ ਦੇ ਲਈ ਸੈਨਾਪਤੀ ਅਰ ਸੈਨਾ ਦੇ ਦੋ ਭਾਗ ਕਰਕੇ ਜਿੱਤਨਾ ਦੋ ਪ੍ਰਕਾਰ ਦਾ 'ਦ੍ਵੈਧ' ਕਹਾਂਦਾ ਹੈ ॥ ੭ ॥ ਇਕ ਕਿਸੇ ਅਰਥ ਦੀ ਸਿੱਧੀ ਦੇ ਲਈ ਕਿਸੇ ਬਲਵਾਨ ਰਾਜਾ ਵਾ ਕਿਸੇ ਮਹਾਤਮਾ ਦੀ ਸ਼ਰਣ ਲੈਨਾ ਜਿਸ ਕਰਕੇ ਵੈਰੀ ਥੀਂ ਪੀੜਾ ਨਾ ਪਹੁੰਚੇ ਦੋ ਪ੍ਰਕਾਰ ਦਾ ਆਸ਼੍ਰਯ ਲੈਨਾ ਕਹਾਂਦਾ ਹੈ ॥ ੮ ॥ ਜਦ ਇਹ ਜਾਨ ਲਥੇ ਕਿ ਏਸ ਵੇਲੇ ਯੁੱਧ ਕਰਨੇ ਨਾਲ ਥੋੜੀ ਪੀੜਾ ਪਹੁੰਚੇਗੀ ਅਰ ਪਿਛੋਂ ਕਰਨ ਨਾਲ ਅਪਨੀ ਬ੍ਰਿੱਧੀ ਅਰ ਜਿੱਤ ਜਰੂਰ ਹੋਵੇਗੀ ਤਦ ਵੈਰੀ ਨਾਲ ਮੇਲ ਕਰਕੇ ਉਚਿਤ ਸਮੇ ਤਕ ਧੀਰਯਕਰੇ ॥ ੯ ॥ ਜਦ ਅਪਨੀ ਸਬ ਪ੍ਰਜਾ ਵਾ ਸੈਨਾ ਅਤਯੰਤ ਪ੍ਰਸੰਨ, ਉੱਨਤੀਸ਼ੀਲ, ਅਰ ਸ੍ਰੇਸ਼ਠ ਜਾਨੇ ਉਕਨ ਅਪਨੇ ਨੂੰ ਭੀ ਸਮਝੇ ਤਦੇ ਵੈਰੀ ਨਾਲ ਵਿਗ੍ਰਹ ਯੁੱਧ ਕਰ ਲਵੇ॥੧੦॥ ਜਦ ਅਪਨੇ ਬਲ ਅਰਥਾਤ ਸੈਨਾ ਨੂੰ ਖੁਸ਼ ਅਰ ਪੁਸ਼ਟ, ਪ੍ਰਸੰਨ ਭਾਵ ਵਾਲੀ ਜਾਨੇ ਅਰ ਵੈਰੀ ਦਾ ਬਲ ਅਪਨੇ ਤੋਂ ਉਲਟਾ ਨਿਰਬਲ ਹੋ ਜਾਵੇ ਤਦ ਵੈਰੀ ਦੀ ਵੱਲ ਯੁੱਧ ਕਰਨ ਨੂੰ ਜਾਵੇ ॥ ੧੧ ॥ ਜਦ ਸੈਨਾ, ਬਲ, ਵਾਹਨ, ਤੋਂ ਖਛੀਣ

ਹੋ ਜਾਵੇ ਤਦ ਵੈਰੀਆਂ ਨੂੰ ਧੀਰੇ ਧੀਰੇ ਯਤਨ ਨਾਲ ਜਾਂਚ ਕਰਦਾ ਹੋਇਆ ਅਪਨੇ ਸਥਾਨ ਵਿਚ ਬੈਠਾ ਰਹੇ ॥ ੧੨ ॥ ਜਦ ਰਾਜਾ ਵੈਰੀ ਨੂੰ ਅਤਯੰਤ ਬਲਵਾਨ ਜਾਨੇ ਤਦ ਦੂਨਾ ਵਾ ਦੋ ਪ੍ਰਕਾਰ ਦੀ ਸੈਨਾ ਕਰਕੇ ਅਪਨਾ ਕਾਰਜ ਸਿੱਧ ਕਰੇ ॥ ੧੩ ॥ ਜਦ ਆਪ ਸਮਝ ਲਵੇ ਕਿ ਹੁਨ ਸ਼ਤਾਬੀ ਵੈਰੀਆਂ ਦੀ ਚੜ੍ਹਾਈ ਮੇਰੇ ਉੱਤੇ ਹੋਵੇਗੀ ਤਦ ਹੀ ਕਿਸੇ ਧਰਮ ਵਾਲੇ ਬਲਵਾਨ ਰਾਜਾ ਦਾ ਆਸ਼੍ਰਯ ਛੇਤੀ ਲੈ ਲਵੇ ॥ ੧੪ ॥ ਜੇਹੜਾ ਪ੍ਰਜਾ ਅਰ ਅਪਨੀ ਸੈਨਾ ਅਰ ਵੈਰੀ ਦੇ ਬਲ ਦਾ ਨਿਗ੍ਰਹ ਕਰੇ ਅਰਥਾਤ ਰੋਕੇ ਉਸਦੀ ਸੇਵਾ ਸਭ ਯਤਨਾਂ ਨਾਲ ਗੁਰੂ ਵਾਂਗੀ ਨਿੱਤ ਕੀਤਾ ਕਰੇ ॥ ੧੫ ॥ ਜੇਹਦਾ ਆਸ਼੍ਰਯ ਲਵੇ ਉਸ ਪੁਰਸ਼ ਦੇ ਕੰਮਾਂ ਵਿਚ ਦੋਸ਼ ਵੇਖੇ ਤਾਂ ਉਥੇ ਭੀ ਚੰਗੀ ਤਰਾਂ ਯੁੱਧ ਨੂੰ ਨਿਸ਼ੰਗ ਹੋਕੇ ਕਰੇ ॥ ੧੬ ॥ ਜੇਹੜਾ ਧਰਮ ਤੇ ਚੱਲਨ ਵਾਲਾ ਰਾਜਾ ਹੋਵੇ ਉਸ ਨਾਲ ਵਿਰੋਧ ਕਦੀ ਨਾ ਕਰੇ ਕਿੰਤੂ ਉਸ ਨਾਲ ਸਦਾ ਮੇਲ ਰਖੇ ਅਰ ਜੋ ਦੁਸ਼ਟ ਪ੍ਰਬਲ ਹੋਵੇ ਤਾਂ ਉਸਦੇ ਜਿੱਤਨ ਲਈ ਉਪਰ ਕਹੇ ਹੋਏ ਪ੍ਰਯੋਗ ਕਰਨੇ ਉਚਿਤ ਹਨ ॥

ਸਰਵੋਪਾਯੈਸਤਥਾ ਕੁਰਯਾਤਨੀਤਿਜ੍ਞਃ ਪ੍ਰਿਥਿਵੀਪਤਿਃ।
ਯਥਾ ਸਯਾਭਯਧਿਕਾ ਨ ਸ੍ਯੁਰਮਿਤ੍ਰੋਦਾਸੀਨਸ਼ਤ੍ਰਵਃ ॥ ੧ ॥
ਆਯਤਿੰ ਸਰਵਕਾਰਯਾਣਾਂ ਤਦਾਤ੍ਵੰ ਚ ਵਿਚਾਰਯੇਤ।
ਅਤੀਤਾਨਾਂ ਸਰਵੇਸ਼ਾਂ ਗੁਣਦੋਸ਼ੌ ਚ ਤੱਤ੍ਵਤਃ ॥ ੨ ॥
ਆਯਤ੍ਯਾਂ ਚ ਗੁਣਦੋਸ਼ਜ੍ਞਸਤਦਾਤ੍ਵੇ ਖਿਪ੍ਰਨਿਸ਼ਚਯਃ।
ਅਤੀਤੇ ਕਾਰਯਸ਼ੇਸ਼ਜ੍ਞਃ ਸ਼ਤ੍ਰੁਭਿਰਨਾਭਿਭੂਯਤੇ ॥ ੩ ॥
ਯਥੈਨੰ ਨਾਭਿਸੰਦਧਯੁਰਮਿਤ੍ਰੋਦਾਸੀਨਸ਼ਤ੍ਰਵਃ।
ਤਥਾ ਸਰਵੰ ਸੰਵਿਦਧਯਾਦੇਸ਼ ਸਾਮਾਸਿਕੋ ਨਯਃ ॥ ੪ ॥

ਮਨੁਸਮ੍ਰਿਤੀ ਅਧਯਾਯ ੭। ਸ਼ਲੋਕ ੧੭੭–੧੮੦ ॥

ਨੀਤੀ ਦਾ ਜਾਨਨ ਵਾਲਾ ਪ੍ਰਿਥਿਵੀਪਤੀ ਰਾਜਾ ਜਿਸ ਪ੍ਰਕਾਰ ਏਸ ਦੇ ਮਿਤ੍ਰ, ਉਦਾਸੀਨ ਅਰ ਵੈਰੀ ਬਹੁਤ ਨਾ ਹੋਨ ਏਹੋ ਜੇਹੇ ਸਭ ਉਪਾਵਾਂ ਨਾਲ ਵਰਤੇ ॥੧॥ ਸਭ ਕੰਮਾਂ ਦਾ ਵਰਤਮਾਨ ਸਮਯ ਵਿਚ ਕਰਤਵ੍ਯ ਅਰ ਭਵਿੱਖਤ ਵਿਚ ਜੋ ਜੋ ਕਰਨਾ ਚਾਹਿਯੇ ਅਰ ਜੋ ਜੋ ਕੰਮ ਕਰ ਚੁਕੇ ਉਨ੍ਹਾਂ ਸਭਨਾਂ ਦੇਯਥਾਰਥਤਾ ਨਾਲ ਗੁਣ ਦੋਸ਼ਾਂ ਦਾ ਵਿਚਾਰ ਕਰੇ ॥੨॥ ਪਸ਼ਚਾਤ ਦੋਸ਼ਾਂ ਦੇ ਨਿਵਾਰਣ ਅਰ ਗੁਣਾਂ ਦੀ ਸਥਿਰਤਾ ਵਿਚ ਯਤਨ ਕਰੇ, ਜੇਹੜਾ ਰਾਜਾ ਅਗੇ ਕਰਨ ਵਾਲੇ ਕੰਮਾਂ ਵਿੱਚ ਗੁਣ ਦੋਸ਼ਾਂ ਦਾ ਗਿਆਤਾ, ਵਰਤਮਾਨ ਵਿਚ ਤੁਰਤ ਨਿਸ਼ਚੇ ਦਾ ਕਰਨ ਵਾਲਾ ਅਰ ਕੀਤੇ ਹੋਏ ਕੰਮਾਂ ਵਿਚ ਬਾਕੀ ਕਰਨੇ ਯੋਗ ਨੂੰ ਜਾਨਦਾ ਹੈ ਓਹ ਵੈਰੀਆਂ ਥੀਂ ਹਾਰਦਾ ਕਦੀ ਨਹੀਂ ॥ ੩ ॥ ਸਭ ਪ੍ਰਕਾਰ ਥੀਂ ਰਾਜਪੁਰੁਸ਼, ਵਿਸ਼ੇਸ਼ ਸਭਾਪਤੀ ਰਾਜਾ ਅਜੇਹਾ ਯਤਨ ਕਰੇ

ਕਿ ਜਿਸ ਪ੍ਰਕਾਰ ਰਾਜਾ ਆਦੀ ਦੇ ਮਿਤ੍ਰ, ਉਦਾਸੀਨ ਅਰ ਸ਼ਤ੍ਰੂ ਨੂੰ ਵਸ਼ ਵਿਚ ਕਰਕੇ ਹੋਰਦਾ ਹੋਰ ਨਾ ਕਰ ਬੈਠਨ ਅਜੇਹੇ ਮੋਹ ਵਿਚ ਕਦੀ ਨਾ ਫਸੇ, ਏਹ ਸੰਖਛੇਪ ਕਰਕੇ 'ਵਿਨਯ' ਅਰਥਾਤ ਰਾਜਨੀਤੀ ਕਹਾਉਂਦੀ ਹੈ ॥ ੪ ॥

ਕ੍ਰਿਤ੍ਵਾ ਵਿਧਾਨੰ ਮੂਲੇ ਤੁ ਯਾਤ੍ਰਿਕੰ ਚ ਯਥਾਵਿਧਿ।
ਉਪਗ੍ਰਿਹਯਾਸਪਦੰ ਚੈਵ ਚਾਰਾਨ ਸੰਮਯਗਵਿਧਾਯ ਚ ॥ ੧ ॥
ਸੰਸ਼ੋਧਯ ਤ੍ਰਿਵਿਧੰ ਮਾਰਗੰ ਸ਼ਡਵਿਧੰ ਚ ਬਲੰ ਸ੍ਵਕੰ।
ਸਾਂਪਰਾਯਿਕਕਲਪੇਨ ਯਾਯਾਦਰਿਪੁਰੰ ਸ਼ਨੈਃ ॥ ੨ ॥
ਸ਼ਤ੍ਰੁਸੇਵਿਨਿ ਮਿਤ੍ਰੇ ਚ ਗੂਢੇ ਯੁਕਤਤਰੋ ਭਵੇਤ।
ਗਤਪ੍ਰਤ੍ਯਾਗਤੇ ਚੈਵ ਸਹਿ ਕਸ਼੍ਟਤਰੋ ਰਿਪੁਃ ॥ ੩ ॥
ਦੰਡਵ੍ਯੂਹੇਨ ਤਨਮਾਰਗੰ ਯਾਯੱਤੁ ਸ਼ਕਟੇਨ ਵਾ।
ਵਰਾਹਮਕਰਾਭ੍ਯਾਂ ਵਾ ਸੂਚ੍ਯਾ ਵਾ ਗਰੁੜੇਨ ਵਾ ॥ ੪ ॥
ਯਤਸ਼੍ਚ ਭਯਮਾਸ਼ੰਕੇਤਤਤੋ ਵਿਸ੍ਤਾਰਯੇਦਬਲਮ।
ਪਦ੍ਮੇਨ ਚੈਵ ਵ੍ਯੂਹੇਨ ਨਿਵਿਸ਼ੇਤ ਸਦਾ ਸ੍ਵਯੰ ॥ ੫ ॥
ਸੇਨਾਪਤਿਬਲਾਧ੍ਯਖਛੌ ਸਰਵਦਿਖ਼ਛੁ ਨਿਵੇਸ਼ਯੇਤ।
ਯਤਸ਼੍ਚ ਭਯਮਾਸ਼ੰਕੇਤ ਪ੍ਰਾਚੀਂ ਤਾਂ ਕਲਪਯੇਦਦਿਸ਼ਮ ॥ ੬ ॥
ਗੁਲਮਾਂਸ਼੍ਚ ਸਥਾਪਯੇਦਾਪ੍ਤਾਨ ਕ੍ਰਿਤਸੰਜਵਾਨ ਸਮੰਤਤਃ।
ਸਥਾਨੇ ਯੁਧੇ ਚ ਕੁਸ਼ਲਾਨਭੀਰੂਨਵਿਕਾਰਿਣਃ ॥ ੭ ॥
ਸੰਹਤਾਨ ਯੋਧਯੇਦਲਪਾਨ ਕਾਮੰ ਵਿਸਤਾਰਯੇਦ ਬਹੂਨ।
ਸੂਚ੍ਯਾਵਜ੍ਰੇਣ ਚੈਵੈਤਾਨ ਵ੍ਯੂਹੇਨ ਵ੍ਯੂਹਯ ਯੋਧਯੇਤ ॥ ੮ ॥
ਸ੍ਯੰਦਨਾਸ਼੍ਵੈਃ ਸਮੇ ਯੁੱਧਯੇਦਨੂਪੇ ਨੌਦ੍ਵਿਪੈਸਤਥਾ।
ਵ੍ਰਿਖਛਗੁਲਮਾਵ੍ਰਿਤੇ ਚਾਪੈਰਸਿਚਰਮਾਯੁਧੈਃ ਸਥਲੇ ॥ ੯ ॥
ਪ੍ਰਹਰਸ਼ਯੇਦਬਲੰ ਵ੍ਯੂਹਯ ਤਾਂਸ਼ਚ ਸੰਮਯਕ ਪਰੀਖਛਯੇਤ।
ਚੇਸ਼੍ਟਾਸ਼ਚੈਵ ਵਿਜਾਨੀਯਾਦਰੀਨ ਯੋਧਯਤਾਮਪਿ ॥ ੧੦ ॥
ਉਪਰੁਧ੍ਯਾਰਿਮਾਸੀਤ ਰਾਸ਼ਟ੍ਰੰ ਚਾਸ੍ਯੋਪਪੀੜਯੇਤ।
ਦੂਸ਼ਯੇਤਚਾਸ੍ਯ ਸਤਤੰ ਯਵਸਾਨੋਦਕੇਂਧਨਮ ॥ ੧੧ ॥
ਭਿੰਦ੍ਯੱਚੈਵ ਤੜਾਗਾਨਿ ਪ੍ਰਾਕਾਰਪਰਿਖਾਸਤਥਾ।
ਸਮਵਸਕੰਦਯੇਤਚੈਨੰ ਰਾਤ੍ਰੌ ਵਿਤ੍ਰਾਸਯੇਤਥਾ ॥ ੧੨ ॥
ਪ੍ਰਮਾਣਾਨਿ ਚ ਕੁਰਵੀਤ ਤੇਸ਼ਾਂ ਧਰਮਯਾਨਯਥੋਦਿਤਾਨ।
ਰਤ੍ਨੈਸ਼ਚ ਪੂਜਯੇਦੇਨੰ ਪ੍ਰਧਾਨਪੁਰੁਸ਼ੈਃ ਸਹ ॥ ੧੩ ॥
ਆਦਾਨਮਪ੍ਰਿਯਕਰੰ ਦਾਨੰ ਚ ਪ੍ਰਿਯਕਾਰਕਮ।
ਅਭੀਪਸਿਤਾਨਾਮਰਥਾਨਾਂ ਕਾਲੇ ਯੁਕਤੰ ਪ੍ਰਸ਼ਸ੍ਯਤੇ ॥ ੧੪ ॥
ਮਨੁ੦ ੭ ॥ ੧੮੪–੧੯੨ । ੧੯੪–੧੯੬ । ੨੦੩ । ੨੦੪ ॥

ਜਦ ਰਾਜਾ ਵੈਰੀਆਂ ਦੇ ਨਾਲ ਯੁੱਧ ਕਰਨ ਨੂੰ ਜਾਵੇ ਤਦ ਅਪਨੇ ਰਾਜ ਦੀ ਰਖਛਾ ਦਾ ਪ੍ਰਬੰਧ ਅਰ ਯਾਤ੍ਰਾ ਦੀ ਸਬ ਸਾਮਗ੍ਰੀ ਯਥਾਵਿਧੀ ਕਰਕੇ ਸਾਰੀ ਸੈਨਾ, ਯਾਨੇ ਵਾਹਨ, ਸ਼ਸਤ੍ਰ ਆਦੀ ਪੂਰੇ ਲੈਕੇ ਸਬ ਜਗਾਹ ਦੂਤਾਂ ਅਰਥਾਤ ਚਹੁ ਪਾਸਿਆਂ ਦੀ ਖ਼ਬਰਾਂ ਨੂੰ ਦੇਨ ਵਾਲੇ ਪੁਰੁਸ਼ਾਂ ਨੂੰ ਗੁਪਤ ਰਖਕੇ ਵੈਰੀਆਂ ਵੱਲ ਯੁੱਧ ਕਰਨ ਨੂੰ ਜਾਵੇ ॥ ੧ ॥ ਤਿੰਨ ਪ੍ਰਕਾਰ ਦੇ ਮਾਰਗ ਅਰਥਾਤ ਸਥਲ (ਜ਼ਮੀਨ) ਉੱਤੇ, ਦੂਜਾ ਜਲ (ਸਮੁਦ੍ਰ ਵਾ ਨਦੀਆਂ) ਵਿੱਚ, ਤੀਜਾ ਆਕਾਸ਼ ਮਾਰਗਾਂ ਨੂੰ ਸ਼ੁੱਧ ਬਨਾਕੇ, ਭੂਮੀ ਮਾਰਗ ਵਿੱਚ ਰਥ, ਘੋੜੇ, ਹਾਥੀ, ਜਲ ਵਿੱਚ ਜਹਾਜ਼, ਅਰ ਆਕਾਸ਼ ਵਿੱਚ ਵਿਮਾਨ ਆਦੀ ਯਾਨਾਂ ਦੇ ਦੁਆਰਾ ਜਾਵੇ ਅਰ ਪੈਦਲ, ਰਥ, ਹਾਥੀ, ਘੋੜੇ, ਸ਼ਸਤ੍ਰ ਅਰ ਅਸਤ੍ਰ, ਖਾਨ, ਪਾਨ ਆਦੀ ਸਾਮਗ੍ਰੀ ਨੂੰ ਯਥਾਵਤ ਨਾਲ ਲੈਕੇ ਬਲ ਕਰਕੇ ਯੁਕਤ ਪੂਰਣ ਕਰਕੇ ਕਿਸੇ ਨਿਮਿੱਤ ਨੂੰ ਪ੍ਰਸਿੱਧ ਕਰਕੇ ਵੈਰੀ ਦੇ ਨਗਰ ਦੇ ਕੋਲ ਹੌਲੀ ਹੌਲੀ ਜਾਵੇ ॥ ੨ ॥ ਜੇਹੜਾ ਅੰਦਰੋਂ ਵੈਰੀ ਨਾਲ ਮਿਲਿਆ ਹੋਇਆ ਹੋਵੇ, ਅਰ ਅਪਨੇ ਨਾਲ ਭੀ ਉਪਰੋਂ ਮਿਤ੍ਰਤਾ ਰੱਖੇ, ਅੰਦਰੋ ਅੰਦਰ ਵੈਰੀ ਨੂੰ ਭੇਤ ਦੇਵੇ ਉਸਦੇ ਆਉਨ ਜਾਨ ਵਿੱਚ ਉਸਦੇ ਬਾਤ ਕਰਨ ਵਿੱਚ ਅਤੀਤ ਖ਼ਬਰਦਾਰੀ ਰੱਖੇ, ਕਿਉਂਕਿ ਅੰਦਰ ਦੇ ਦੁਸ਼ਮਨ, ਉੱਪਰ ਦੇ ਮਿਤ੍ਰ ਪੁਰੁਸ਼ ਨੂੰ ਵੱਡਾ ਵੈਰੀ ਸਮਝਨਾ ਚਾਹੀਏ ॥ ੩ ॥ ਸਬ ਰਾਜ ਪੁਰੁਸ਼ਾਂ ਨੂੰ ਯੁੱਧ ਕਰਨ ਦੀ ਵਿਦਿਆ ਸਿਖਾਵੇ ਅਰ ਆਪ ਸਿੱਖੇ, ਤਥਾ ਹੋਰ ਪ੍ਰਜਾ ਦੇ ਮਨੁਸ਼ਾਂ ਨੂੰ ਭੀ ਸਿਖਾਵੇ, ਜਿਹੜੇ ਪਹਿਲੇ ਤੋਂ ਹੀ ਸਿੱਖੇ ਹੋਏ ਯੋਧਾ ਹੁੰਦੇ ਹਨ ਉਹੋ ਹੀ ਚੰਗੀ ਤਰਾਂ ਲੜਨਾ ਲੜਾਨਾ ਜਾਨਦੇ ਹਨ । ਜਦ ਸ਼ਿਖਛਾ ਕਰੇ ਤਦ (ਦੰਡਵ੍ਯੂਹ) ਡੰਡੇਵਾਂਗਨ ਸੈਨਾ ਨੂੰ ਚਲਾਵੇ (ਸ਼ਕਟਵ੍ਯੂਹ) ਜੀਕਨ ਸ਼ਕਟ ਚਲਦਾ ਹੈ ਅਰਥਾਤ ਗੱਡੀ ਵਾਂਗਨ (ਵਰਾਹਵ੍ਯੂਹ) ਜੀਕਨ ਸੂਰ ਇਕ ਦੂਜੇ ਦੇ ਪਿੱਛੇ ਦੌੜਦੇ ਜਾਂਦੇ ਹਨ ਅਰ ਕਦੀ ਕਦੀ ਸਾਰੇ ਮਿਲਕੇ ਝੁੰਡ ਹੋ ਜਾਂਦੇ ਹਨ ਉੱਸੇ ਤਰਾਂ (ਮਕਰਵ੍ਯੂਹ) ਜੀਕਨ ਮਗਰਮੱਛ ਪਾਨੀ ਵਿੱਚ ਚੱਲਦੇ ਹਨ ਊਕਨ ਸੈਨਾ ਨੂੰ ਬਨਾਵੇ (ਸੂਚੀਵ੍ਯੂਹ) ਜਿਸ ਤਰਾਂ ਸੂਈ ਦਾ ਅਗਲਾ ਭਾਗ ਮਹੀਨ ਪਿਛਲਾ ਮੋਟਾ ਅਰ ਉਸ ਥੀਂ ਸੂਤ੍ਰ ਸਥੂਲ ਹੁੰਦਾ ਹੈ ਊਕਨ ਸ਼ਿਖਛਾ ਕਰਕੇ ਸੈਨਾ ਨੂੰ ਬਨਾਵੇ । (ਨੀਲਕੰਠਵ੍ਯੂਹ) ਜੀਕਨ ਗਰੁੜ ਉਪਰ ਹੇਠਾਂ ਝਪਟਾਂ ਮਾਰਦਾ ਹੈ ਇਸ ਪ੍ਰਕਾਰ ਸੈਨਾ ਨੂੰ ਬਨਾਕੇ ਲੜਾਵੇ ॥ ੪ ॥ ਜਿਸ ਪਾਸੇ ਭੈ ਨਜ਼ਰ ਆਵੇ ਉੱਸੇ ਪਾਸੇ ਸੈਨਾ ਨੂੰ ਖਿੰਡਾਵੇ, ਸਾਰੀ ਸੈਨਾ ਦੇ ਸ੍ਵਾਮੀਆਂ ਨੂੰ ਚਹੁ ਪਾਸੇ ਰੱਖਕੇ (ਪਦਮਵ੍ਯੂਹ) ਅਰਥਾਤ ਪਦਮ ਦੇ ਰੂਪ ਵਾਂਙਨ ਚਹੁ ਪਾਸੇ ਸੈਨਾ ਨੂੰ ਰਖਕੇ ਮੱਧ ਵਿੱਚ ਆਪ ਰਹੇ ॥ ੫ ॥ ਸੈਨਾਪਤੀ ਅਰ ਬਲਾ-ਧ੍ਯਕਸ਼ ਅਰਥਾਤ ਆਗਿਆ ਦੇ ਦੇਨ ਅਤੇ ਸੈਨਾ ਦੇ ਨਾਲ ਲੜਨ ਲੜਾਨ ਵਾਲੇ ਵੀਰਾਂ ਨੂੰ ਅੱਠਾਂ ਪਾਸਿਆਂ ਵਿੱਚ ਰੱਖੇ, ਜਿਸ ਪਾਸੇ ਲੜਾਈ ਹੁੰਦੀ ਹੋਵੇ ਉਸੇ ਪਾਸੇ ਸਾਰੀ ਸੈਨਾ ਦਾ ਮੂਹ ਰੱਖੇ ਪਰੰਤੂ ਦੂਜੇ ਪਾਸੇ ਭੀ ਪੱਕਾ ਪ੍ਰਬੰਧ ਰੱਖੇ

ਨਹੀਂ ਤਾਂ ਪਿਛਲੇ ਪਾਸਿਓਂ ਵੱਖੀ ਵੱਲੋਂ ਵੈਰੀਦੇ ਦਾਉ ਦਾ ਲਗਨਾ ਸੰਭਵ ਹੁੰਦਾ ਹੈ ॥੬॥ ਜੇਹੜੇ ਗੁਲਮ ਅਰਥਾਤ ਗੱਡੇ ਹੋਏ ਥੰਮਾਂ ਵਾਂਙਨ ਯੁਧ ਵਿਦਿਆ ਦੀ ਸ਼ਿਖਛਾ ਪਾਏ ਹੋਏ ਧਾਰਮਿਕ, ਟਿਕਨਵਾਲੇ ਅਰ ਯੁੱਧ ਕਰਨਵਿੱਚਚਤੁਰ, ਭੈਤੋਂ ਰਹਿਤ ਅਰ ਜਿਨ੍ਹਾਂ ਦੇ ਮਨ ਵਿਚ ਕਿਸੇ ਤਰਾਂ ਦਾ ਵਿਕਾਰ ਨਾ ਹੋਵੇ ਉਨ੍ਹਾਂ ਨੂੰ ਚੌਹ ਪਾਸੇ ਸੈਨਾਂ ਦੇ ਰਖੇ ॥ ੭ ॥ ਜੇ ਥੋੜੇ ਪੁਰੁਸ਼ ਹੋਨ ਅਤੇ ਬਹੁਤਿਆਂ ਨਾਲ ਯੁੱਧ ਕਰਨਾ ਹੋਵੇ ਤਾਂ ਮਿਲਕੇ ਲੜਾਵੇ, ਕੰਮ ਪਵੇ ਤਾਂ ਝੱਟ ਉਨ੍ਹਾਂ ਨੂੰ ਖਿੰਡਾ ਦੇਵੇ, ਜਦ ਨਗਰ ਦੁਰਗ ਯਾਂ ਵੈਰੀ ਦੀ ਸੈਨਾਂ ਵਿੱਚ ਵੜਕੇ ਯੁੱਧ ਕਰਨਾਹੋਵੇ ਤਦ (ਸੂਚੀਵਯੂਹ)ਅਥਵਾ(ਬਜ੍ਰਵਯੂਹ)ਜੀਕਨ ਦੋ ਧਾਰੀ ਤਲਵਾਰ ਦੋਨੋਂ ਪਾਸੇ ਕਾਟ ਕਰਦੀ ਹੈ ਉਕਨ ਯੁੱਧ ਕਰਦੇ ਜਾਨ ਅਰ ਖੁੰਦੇ ਚਲੇ ਜਾਨ, ਈਕਨ ਅਨੇਕ ਪ੍ਰਕਾਰ ਦੇ (ਵਯੂਹ) ਅਰਥਾਤ ਸੈਨਾ ਨੂੰ ਬਨਾਕੇ ਲੜਾਨ, ਜੇ ਸਾਮਨੇ ਸ਼ਤਘ੍ਨੀ (ਤੋਪ) ਵਾ ਭੁਸ਼ੁੰਡੀ (ਬੰਦੂਕ) ਛੁੱਟ ਰਹੀ ਹੋਵੇ ਤਾਂ (ਸਰਪਵਯੂਹ) ਅਰਥਾਤ ਸਪ ਦੀ ਨਿਆਈਂ ਸਉਂਦੇ ਸਉਂਦੇ ਚਲੇ ਜਾਨ, ਜਦ ਤੋਪਾਂ ਦੇ ਪਾਸ ਪਹੁੰਚਨ ਤਦ ਉਨ੍ਹਾਂ ਨੂੰ ਮਾਰ ਵਾ ਪਕੜ ਤੋਪਾਂ ਦਾ ਮੂੰਹ ਵੈਰੀ ਦੇ ਵਲ ਮੋੜ ਉਨ੍ਹਾਂ ਤੋਪਾਂ ਦੇ ਮੂੰਹ ਦੇ ਸਾਮਨੇ ਘੋੜਿਆਂ ਉੱਪਰ ਸਵਾਰ ਕਰਾ ਦੁੜਾਨ ਅਰ ਮਾਚਨ ਵਿਚ ਤਕੜੇ ਤਕੜੇ ਸਵਾਰ ਰਹਿਨ, ਇਕ ਵੇਰੀ ਧਾਵਾ ਕਰਕੇ ਵੈਰੀ ਦੀ ਸੈਨਾ ਨੂੰ ਤਿਤਰ ਬਿਤਰ ਕਰ ਪਕੜ ਲੈਂਨ ਅਥਵਾ ਨਠਾ ਦੇਨ ॥੮ ॥ ਜੇ ਚੌਰਸ ਜ਼ਮੀਨ ਉੱਤੇ ਯੁੱਧ ਕਰਨਾ ਹੋਵੇ ਤਾਂ ਰਥ, ਘੋੜੇ, ਅਰ ਪਿਆਦਿਆਂ ਨਾਲ, ਅਰ ਜੇ ਸਮੁੰਦ੍ਰ ਵਿਚ ਯੁਧ ਕਰਨਾ ਹੋਵੇ ਤਾਂ ਜਹਾਜ਼ ਅਰ ਥੋੜੇ ਜਲ ਵਿਚ ਹਾਥੀਆਂ ਤੇ, ਦ੍ਰਖਤਾਂ ਅਰ ਝਾੜੀਆਂ ਵਿਚ ਬਾਨਾਂ ਨਾਲ ਤਥਾ ਮੋਟੀ ਰੇਤ ਵਿਚ ਤਲਵਾਰ ਅਰ ਢਾਲ ਨਾਲ ਯੁੱਧ ਕਰਨ ਅਰ ਕਰਾਨ ॥ ੯ ॥ ਜਿਸ ਵੇਲੇ ਯੁੱਧ ਹੁੰਦਾ ਹੋਵੇ ਉਸ ਵੇਲੇ ਲੜਨ ਵਾਲਿਆਂ ਨੂੰ ਹੌਸਲਾ ਦੇਨ ਅਰ ਪ੍ਰਸੰਨ ਕਰਨ, ਜਦ ਯੁੱਧ ਬੰਦ ਹੋ ਜਾਵੇ ਤਦ ਜਿੰਨੀ ਵੀਰਤਾ ਅਰ ਯੁੱਧ ਵਿਚ ਉਤਸਾਹ ਵਿਖਾਇਆ ਹੋਵੇ ਓਹੋ ਜੇਹੀ ਵਕਤ੍ਰਿਤਾ ਕਰਕੇ ਸਭ ਦੇ ਚਿੱਤ ਨੂੰ ਖਾਨ, ਪਾਨ, ਅਸਤ੍ਰ ਸ਼ਸਤ੍ਰ, ਸਹਾਇਤਾ, ਦਵਾ ਦਾਰੂ ਕਰਕੇ ਪ੍ਰਸੰਨ ਰੱਖਨ, ਵਯੂਹ (ਕਵਾਇਦ) ਦੇ ਬਗੈਰ ਲੜਾਈ ਨਾ ਕਰੇ ਨਾ ਕਰਾਵੇ, ਲੜਦੀ ਹੋਈ ਅਪਨੀ ਸੈਨਾ ਦੀ ਚੇਸ਼ਟਾ ਨੂੰ ਵੇਖਿਆ ਕਰੇ ਕਿ ਠੀਕ ਠੀਕ ਲੜਦੀ ਹੈ ਯਾ ਕਪਟ ਰਖਦੀ ਹੈ ॥ ੧੦ ॥ ਕਿਸੇ ਵੇਲੇ ਉਚਿਤ ਸਮਝੇ ਤਾਂ ਵੈਰੀ ਨੂੰ ਚਹੁੰ ਪਾਸਿਆਂ ਤੋਂ ਘੇਰਾ ਪਾਕੇ ਰੋਕ ਰੱਖੇ ਅਰ ਉਸਦੇ ਰਾਜ ਨੂੰ ਪੀੜਾ ਦੇਕੇ ਵੈਰੀ ਦੇ ਚਾਰਾ, ਅੰਨ, ਜਲ ਅਰ ਈਂਧਨ ਨੂੰ ਨਸ਼ਟ ਖਰਾਬ ਕਰ ਦੇਵੇ ॥ ੧੧ ॥ ਵੈਰੀ ਦੇ ਤਲਾਬ, ਨਗਰ ਦੇ ਪ੍ਰਕੋਟ ( ਫਸੀਲ ) ਅਰ ਖਾਈ ਨੂੰ ਤੋੜ ਫੋੜ ਦੇਵੇ, ਰਾਤ ਵੇਲੇ ਉਨਾਂ ਨੂੰ (ਤ੍ਰਾਸ) ਡਰ ਦੇਵੇ, ਅਰ ਜਿੱਤਨ ਦਾ ਉਪਾਯ ਕਰੇ ॥ ੧੨ ॥ ਜਿੱਤਕੇ ਉਨਾਂ ਕੋਲੋਂ ਪ੍ਰਮਾਨ ਅਰਥਾਤ ਪ੍ਰਤਗਿਆ ਆਦੀ ਲਿਖਾ ਲਵੇ ਅਰ ਜੇ ਉਚਿਤ

ਸਮਾ ਸਮਝੇ ਤਾਂ ਉਸਦੇ ਵੰਸ ਵਿਚੋਂ ਕਿਸੇ ਧਾਰਮਿਕ ਪੁਰੁਸ਼ ਨੂੰ ਰਾਜਾ ਕਰ ਦੇਵੇ ਅਰ ਉਸ ਕੋਲੋਂ ਲਿਖਵਾ ਲਵੇ ਕਿ ਤੁਹਾਨੂੰ ਸਾਡੀ ਆਗਿਆ ਦੇ ਅਨੁਕੂਲ ਅਰਥਾਤ ਜਿਸ ਤਰਾਂ ਦੀ ਧਰਮ ਵਾਲੀ ਰਾਜਨੀਤੀ ਹੈ ਉਸਦੇ ਅਨੁਸਾਰ ਚਲਕੇ ਨਿਆਯ ਦੇ ਨਾਲ ਪ੍ਰਜਾ ਦਾ ਪਾਲਨ ਕਰਨਾ ਹੋਵੇਗਾ, ਏਸ ਤਰਾਂ ਦੇ ਉਪਦੇਸ਼ ਦੇਵੇ ਅਜੇਹੇ ਪੁਰੁਸ਼ ਉਨਾਂ ਦੇ ਪਾਸ ਰਖੇ ਕਿ ਜਿਸ ਕਰਕੇ ਫੇਰ ਉਪਦ੍ਰਵ ਨ ਹੋਵੇ ਅਰ ਜੇਹੜਾ ਹਾਰ ਜਾਵੇ ਉਸਦਾ ਆਦਰ ਪ੍ਰਧਾਨ ਪੁਰੁਸ਼ਾਂ ਦੇ ਨਾਲ ਮਿਲਕੇ ਰਤਨ ਆਦੀ ਉੱਤਮ ਪਦਾਰਥ ਦੇਕੇ ਕਰੇ ਅਰ ਅਜੇਹਾ ਨਾ ਕਰੇ ਕਿ ਜਿਸ ਕਰਕੇ ਉਸਦਾ ਗੁਜ਼ਾਰਾ ਭੀ ਨਾ ਹੋਵੇ ਜੇ ਉਸਨੂੰ ਕੈਦ ਖਾਨੇ ਵਿਚ ਰੱਖੇ ਤਾਂ ਭੀ ਉਸਦਾ ਆਦਰ ਯਥਾਯੋਗ ਰੱਖੇ ਜਿਸ ਕਰਕੇ ਓਹ ਹਾਰ ਜਾਨਦੇ ਸ਼ੋਕ ਨੂੰ ਭੁਲਕੇ ਆਨੰਦ ਵਿਚ ਰਹੇ ॥ ੧੩ ॥ ਕਿਉਂਕਿ ਸੰਸਾਰ ਵਿਚ ਦੂਜੇ ਦਾ ਪਦਾਰਥ ਗ੍ਰਹਣ ਕਰਨਾ ਅਪ੍ਰੀਤੀ ਅਰ ਦੇਣਾ ਪ੍ਰੀਤੀ ਦਾ ਕਾਰਣ ਹੈ ਅਰ ਵਿਸ਼ੇਸ਼ ਕਰਕੇ ਸਮੇ ਪਰ ਉਚਿਤ ਕੀਤਾ ਕਰੇ ਅਰ ਉਸ ਹਾਰੇ ਹੋਏ ਨੂੰ ਮਨ ਭਾਉਨੇ ਪਦਾਰਥਾਂ ਦਾ ਦੇਣਾ ਬਹੁਤ ਉੱਤਮ ਹੈ ਅਰ ਕਦੀ ਉਸਨੂੰ ਚਿੜਾਵੇ ਨਹੀਂ, ਨਾ ਹਾਸਾ ਠੱਠਾ ਕਰੇ, ਨਾ ਉਸਦੇ ਸਾਮਣੇ ਤੈਨੂੰ ਜਿੱਤਿਆ ਹੈ ਅਜੇਹਾ ਕਹੇ ਕਿੰਤੂ ਤੁਸੀਂ ਸਾਡੇ ਭਰਾ ਹੋ ਇਤਿਆਦੀ ਮਾਨ ਪ੍ਰਤਿਸ਼ਠਾ ਸਦਾ ਕੀਤਾ ਕਰੇ ॥ ੧੪ ॥

ਹਿਰਣਜਭੂਮਿਸੰਪ੍ਰਾਪਤਜਾ ਪਾਰਥਿਵੋ ਨ ਤਥੈਧਤੇ ।
ਯਥਾ ਮਿਤ੍ਰੰ ਧ੍ਰੁਵੰ ਲਬਧ੍ਵਾ ਕ੍ਰਿਸ਼ਮਪਜਾਯਤਿਖਛਮਮ ॥ ੧ ॥
ਧਰਮਜ੍ਞੰ ਚ ਕ੍ਰਿਤਜ੍ਞੰ ਚ ਤੁਸ਼ਟ ਪ੍ਰਕ੍ਰਿਤਿਮੇਵ ਚ ।
ਅਨੁਰਕਤੰ ਸਥਿਰਾਰੰਭੰ ਲਘੁਮਿਤ੍ਰੰ ਪ੍ਰਸ਼ਸਜਤੇ ॥ ੨ ॥
ਪ੍ਰਾਜ੍ਞੰ ਕੁਲੀਨੰ ਸ਼ੂਰੰ ਚ ਦਖਛੰ ਦਾਤਾਰਮੇਵ ਚ ।
ਕ੍ਰਿਤਜ੍ਞੰ ਧ੍ਰਿਤਿਮੰਤੰ ਚ ਕਸ਼ਟਮਾਹੁਰਰਿੰ ਬੁਧਾਃ ॥ ੩ ॥
ਆਰਯਤਾ ਪੁਰੁਸ਼ਜ੍ਞਾਨੰ ਸ਼ੌਰਯੰ ਕਰੁਣਵੇਦਿਤਾ ।
ਸਥੌਲਲਖਛੰ ਚ ਸਤਤਮੁਦਾਸੀਨਗੁਣੋਦਯਃ ॥ ੪ ॥

ਮਨੁਸਮ੍ਰਿਤੀ ਅਧਜਾਯ ੭ । ਸ਼ਲੋਕ ੨੦੮–੨੧੧ ॥

ਮਿਤ੍ਰ ਦਾ ਲਖਛਣ ਇਹ ਹੈ ਕਿ ਰਾਜਾ ਸੋਨੇ ਅਤੇ ਜ਼ਮੀਨ ਦੀ ਪ੍ਰਾਪਤੀ ਕਰਕੇ ਇੰਨਾ ਨਹੀਂ ਵਧਦਾ ਕਿ ਜੀਕਨ ਨਿਸ਼ਚਲ ਪ੍ਰੇਮ ਵਾਲੇ ਅੱਗੇ ਹੋਨ ਵਾਲੀਆਂ ਬਾਤਾਂ ਨੂੰ ਸੋਚਨ ਅਰ ਕਾਰਯਸਿੱਧੀ ਕਰਨ ਵਾਲੇ ਸਮਰਥ ਮਿਤ੍ਰ ਅਥਵਾ ਦੁਰਬਲ ਮਿਤ੍ਰ ਨੂੰ ਭੀ ਪ੍ਰਾਪਤ ਹੋਕੇ ਵਧਦਾ ਹੈ ॥ ੧ ॥ ਧਰਮ ਦੇ ਜਾਨਨੇ ਅਰ ਕ੍ਰਿਤਗਯ ਅਰਥਾਤ ਕੀਤੇ ਹੋਏ ਉਪਕਾਰ ਨੂੰ ਸਦਾ ਮੰਨਣ ਵਾਲੇ ਪ੍ਰਸੰਨ ਸੁਭਾਵ, ਅਨੁਰਾਗੀ, ਸਥਿਰਾਰੰਭੀ, ਲਘੂ ਛੋਟੇ ਭੀ ਮਿਤ੍ਰ ਨੂੰ ਪ੍ਰਾਪਤ

ਹੋਕੇ ਪ੍ਰਸ਼ੰਸਾ ਪਾਂਦਾ ਹੈ ॥ ੨ ॥ ਸਦਾ ਇਸ ਬਾਤ ਨੂੰ ਦ੍ਰਿੜ੍ਹ ਰੱਖੇ ਕਿ ਕਦੀ ਬੁੱਧਵਾਨ, ਕੁਲੀਨ, ਸੂਰਵੀਰ, ਚਤੁਰ, ਦਾਤਾ, ਕੀਤ ਹੋਏ ਨੂੰ ਜਾਨਨ ਹਾਰੇ ਅਰ ਧੀਰਯਵਾਨ ਪੁਰੁਸ਼ ਨੂੰ ਸ਼ਤ੍ਰੁ ਨਾ ਬਨਾਵੇ, ਕਿਉਂਕਿ ਜੇਹੜਾ ਏਹੋ ਜਹੇ ਨੂੰ ਸ਼ਤ੍ਰੁ ਬਨਾਵੇਗਾ ਓਹ ਦੁਖ ਪਾਵੇਗਾ ॥ ੩ ॥ ਉਦਾਸੀਨ ਦਾ ਲਖਛਣ—ਜਿਸ ਵਿਚ ਪ੍ਰਸ਼ੰਸਿਤ ਗੁਣ ਯੁਕਤ ਅੱਛੇ ਅਰ ਬੁਰੇ ਮਨੁੱਸ਼ਾਂ ਦਾ ਗਿਆਨ, ਸੂਰਵੀਰਤਾ ਅਰ ਕਰੁਣਾ ਭੀ ਸਥੂਲ ਲਖਛਣ ਅਰਥਾਤ ਉਪਰ ਉਪਰ ਦੀਆਂ ਬਾਤਾਂ ਨੂੰ ਸਦਾ ਸੁਨਾਇਆ ਕਰੇ ਓਹ ਉਦਾਸੀਨ ਕਹਾਂਦਾ ਹੈ ॥ ੪ ॥

ਏਵੰ ਸਰਵਮਿਦੰ ਰਾਜਾ ਸਹ ਸੰਮਤ੍ਰਯ ਮੰਤ੍ਰਿਭਿਃ।
ਵ੍ਯਾਯਾਮਯਾਪਲੁਤਯ ਮਧ੍ਯਾਨ੍ਹੇ ਭੋਕਤੁਮੰਤਃ ਪੁਰੰ ਵਿਸ਼ੇਤ ॥
ਮਨੁਸਮ੍ਰਿਤੀ ਅਧਯਾਯ ੭। ਸ਼ਲੋਕ ੨੧੬ ॥

ਜੇਕਰ ਲਿਖਿਆ ਹੈ ਉਕਨ ਸਵੇਰ ਵੇਲੇ ਉਠਕੇ ਸ਼ੌਚ ਆਦੀ ਸੰਧਯਾ ਉਪਾਸਨਾ ਅਗਨੀਹੋਤ੍ਰ, ਕਰ ਵਾ ਕਰਾ, ਸਥਨਾਂ ਮੰਤ੍ਰੀਆਂ ਨਾਲ ਵਿਚਾਰ ਕੇ ਸਭਾ ਵਿਚ ਜਾ, ਸਬ ਨੌਕਰਾਂ ਅਰ ਸੈਨਾ ਅਧਯਖਛਾਂ ਦੇ ਨਾਲ ਮਿਲ ਉਨਾਂ ਨੂੰ ਪ੍ਰਸੰਨ ਕਰ, ਤਰਾਂ ਤਰਾਂ ਦੀ ਵ੍ਯੂਹ ਸ਼ਿਖਛਾ ਅਰਥਾਤ ( ਕਵਾਇਦ ) ਕਰ ਕਰਾ ਸਬ ਘੋੜੇ ਹਾਥੀ ਗਊ ਆਦੀ ਸਥਾਨ, ਸ਼ਸਤ੍ਰ ਅਰ ਅਸਤ੍ਰ ਦਾ ਕੋਸ਼ ਤਥਾ ਵੈਦਯਾਲਯ, ਧਨ ਦੇ ਕੋਸ਼ਾਂ ਨੂੰ ਵੇਖ ਸਾਰਿਆਂ ਉਪਰ ਨਜ਼ਰ ਦਿੱਤ ਪ੍ਰਤੀ ਦੇਕੇ ਜੋ ਕੁਛ ਉਨਾਂ ਵਿਚ ਖੋਟ ਹੋਵੇ ਉਸਨੂੰ ਕੱਢਕੇ (ਵ੍ਯਾਯਾਮਸ਼ਾਲਾ) ਅਖਾੜੇ ਆਦੀ ਸਥਾਨ ਵਿਚ ਜਾ (ਵ੍ਯਾਯਾਮ) ਕਸਰਤ ਕਰ ਅਰ ਸਨਾਨ ਕਰ ਦੁਪਹਿਰ ਵੇਲੇ ਭੋਜਨ ਦੇ ਲਈ ਅੰਤਹਪੁਰ ਅਰਥਾਤ ਪਤਨੀ ਆਦੀ ਦੇ ਰਹਿਨ ਦੀ ਜਗਹ ਜਾਵੇ ਅਰ ਭੋਜਨ ਚੰਗੀ ਤਰਾਂ ਪਰੀਖਛਾ ਕੀਤਾ ਹੋਇਆ ਬੁੱਧਿ, ਬਲ, ਪਰਾਕ੍ਰਮ, ਦੇ ਵਧਾਉਨ ਵਾਲਾ, ਰੋਗਦੇ ਨਾਸ਼ ਕਰਨ ਵਾਲਾ, ਅਨੇਕ ਪ੍ਰਕਾਰ ਦੇ ਅੰਨ, ਦਾਲ, ਸਾਗ, ਪੀਨ ਦੀਆਂ ਚੀਜ਼ਾਂ, ਸੁਗੰਧੀ ਵਾਲੇ ਮਿਠਾਸ ਆਦੀ ਅਨੇਕ ਰੱਸਯੁਕਤ ਉੱਤਮ ਕਰੇ ਕਿ ਜਿਸ ਕਰਕੇ ਸਦਾ ਸੁਖੀ ਰਹੇ ਏਸ ਪ੍ਰਕਾਰ ਸਬ ਰਾਜ ਦੇ ਕਾਰਯਾਂ ਦੀ ਉੱਨਤੀ ਕੀਤਾ ਕਰੇ ॥ ਪ੍ਰਜਾ ਕੋਲੋਂ ਕਰ (ਟਿਕਸ) ਲੈਨ ਦਾ ਪ੍ਰਕਾਰ :—

ਪੰਚਾਸ਼ਦਭਾਗ ਆਦੇਯੋ ਰਾਜ੍ਞਾ ਪਸ਼ੁਹਿਰਣ੍ਯਯੋਃ।
ਧਾਨਯਾਨਾਮਸ਼ਟਮੋ ਭਾਗਃ ਸ਼ਸ਼ਠੋ ਦ੍ਵਾਦਸ਼ ਏਵ ਵਾ ॥
ਮਨੁਸਮ੍ਰਿਤੀ ਅਧਯਾਯ ੭। ਸ਼ਲੋਕ ੧੩੦ ॥

ਵ੍ਯਾਪਾਰ ਕਰਨ ਵਾਲੇ ਵਾ ਕਾਰੀਗਰ ਲੋਕਾਂ ਨੂੰ ਸੋਨੇ ਅਰ ਚਾਂਦੀ ਦਾ ਜਿੰਨਾ ਲਾਭ ਹੋਵੇ ਉਸ ਵਿਚੋਂ ਪੰਜਾਹਵਾਂ ਹਿੱਸਾ ਚਾਵਲ ਆਦੀ ਅਨਾਜਾਂ ਵਿਚੋਂ ਛੀਵਾਂ, ਅਠਵਾਂ ਵਾ ਬਾਰ੍ਹਵਾਂ ਹਿੱਸਾ ਲੀਤਾ ਕਰੇ ਅਰ ਜੇਹੜਾ ਧਨ ਲਵੇ ਤਾਂ ਭੀ ਉਸ ਪ੍ਰਕਾਰ ਨਾਲ ਲਵੇ ਕਿ ਜਿਸ ਕਰਕੇ ਕਿਸਾਨ ਆਦੀ ਖਾਨ ਪੀਨ

ਅਰ ਧਨਤੋਂ ਰਹਿਤ ਹੋਕੇ ਦੁਖ ਨਾ ਪਾਨ, ਕਿਉਂਕਿ ਪ੍ਰਜਾ ਦੇ ਧਨਵਾਨ ਅਰੋਗ ਖਾਨ ਪੀਨ ਆਦੀਥੀਂ ਸੰਪੰਨ ਰਹਿਨਤੇ ਰਾਜਾ ਦੀ ਬੜੀ ਉੱਨਤੀ ਹੁੰਦੀਹੈ, ਪ੍ਰਜਾ ਨੂੰ ਅਪਨੀ ਸੰਤਾਨ ਦੀ ਨਿਆਈਂ ਸੁਖ ਦੇਵੇ, ਅਰ ਪ੍ਰਜਾ ਅਪਨੇ ਪਿਤਾ ਵਰਗਾ ਰਾਜਾ ਅਰ ਰਾਜ ਪੁਰੁਸ਼ਾਂ ਨੂੰ ਜਾਨੇ, ਏਹ ਬਾਤ ਭੀ ਠੀਕ ਹੈ ਕਿ ਰਾਜਿਆਂ ਦੇ ਰਾਜਾ ਕਿਸਾਨ (ਖੇਤੀ ਵਾਹਨਵਾਲੇ) ਆਦੀ ਮੇਹਨਤ ਕਰਨ ਵਾਲੇ ਹਨ ਅਰ ਰਾਜਾ ਉਨ੍ਹਾਂ ਦੀ ਰਖਛਾ ਕਰਨ ਵਾਲਾ ਹੈ ਜੇ ਪ੍ਰਜਾ ਨਾ ਹੋਵੇ ਤਾਂ ਰਾਜਾ ਕਿਸਦਾ, ਅਰ ਰਾਜਾ ਨਾ ਹੋਵੇ ਤਾਂ ਪ੍ਰਜਾ ਕਿਸਦੀ ਕਹਾਵੇ, ਦੋਵੇਂ ਅਪਨੇ ਅਪਨੇ ਕੰਮ ਵਿਚ ਸੁਤੰਤ੍ਰ ਅਰ ਮਿਲੇ ਹੋਏ ਪ੍ਰੀਤੀ ਯੁਕਤ ਕੰਮ ਵਿਚ ਪਰਤੰਤ੍ਰ ਰਹਨ ਪ੍ਰਜਾ ਦੀ ਸਾਧਾਰਣ ਸੰਮਤੀ ਦੇ ਵਿਰੁਧ ਰਾਜਾ ਵਾ ਰਾਜਪੁਰੁਸ਼ ਨਾ ਹੋਨ, ਰਾਜਾ ਦੀ ਆਗਿਆ ਦੇ ਵਿਰੁੱਧ ਰਾਜਪੁਰੁਸ਼ ਵਾ ਪ੍ਰਜਾ ਨਾ ਚਲੇ ਏਹ ਰਾਜਾ ਦਾ 'ਰਾਜਕੀਯ' ਨਿਜ ਕੰਮ ਅਰਥਾਤ ਜੇਹਨੂੰ ਪੋਲੀਟੀਕਲ ਕਹਿੰਦੇ ਹਨ ਸੰਖਛੇਪ ਨਾਲ ਕਹ ਦਿੱਤਾ, ਹੁਨ ਜੋ ਵਿਸ਼ੇਸ਼ ਵੇਖਨਾ ਚਾਹੇ ਓਹ ਚਾਰੇ ਵੇਦ, ਮਨੁਸਮ੍ਰਿਤੀ, ਸ਼ੁਕ੍ਰਨੀਤੀ, ਮਹਾਭਾਰਤ ਆਦੀ ਵਿਚ ਵੇਖਕੇ ਨਿਸ਼ਚਾ ਕਰੇ, ਅਰ ਜੋ ਪ੍ਰਜਾ ਦਾ ਨਿਆਯ ਕਰਨਾ ਹੈ ਓਹ ਵਿਹਾਰ ਮਨੁਸਮ੍ਰਿਤੀ ਦੇ ਅਠਵੇਂ ਅਰ ਨਾਵੇਂ ਅਧ੍ਯਾਯ ਆਦੀ ਦੀ ਰੀਤੀ ਨਾਲ ਕਰਨਾ ਚਾਹੀਏ ਪਰੰਤੂ ਏਹ ਭੀ ਸੰਖਛੇਪ ਨਾਲ ਲਿਖਦੇ ਹਾਂ :—

ਪ੍ਰਤ੍ਯਹੰ ਦੇਸ਼ਦ੍ਰਿਸ਼ਟੈਸ਼ਚ ਸ਼ਾਸਤ੍ਰਦ੍ਰਿਸ਼ਟੈਸ਼ਚ ਹੇਤੁਭਿਃ।
ਅਸ਼ਟਾਦਸ਼ਸੁ ਮਾਰਗੇਸ਼ੁ ਨਿਬੱਧਾਨਿ ਪ੍ਰਿਥਕ ਪ੍ਰਿਥਕ ॥ ੧ ॥
ਤੇਸ਼ਾਮਾਦ੍ਯਮ੍ਰਿਣਾਦਾਨੰ ਨਿਖਛੇਪੋਅਸ੍ਵਾਮਿਵਿਕ੍ਰਯਃ।
ਸੰਭੂਯ ਚ ਸਮੁਥਾਨੰ ਦੱਤਸ੍ਯਾਨਪਕਰਮ ਚ ॥ ੨ ॥
ਵੇਤਨਸ੍ਯੈਵ ਚਾਦਾਨੰ ਸੰਵਿਦਸ਼ਚ ਵ੍ਯਤਿਕ੍ਰਮਃ।
ਕ੍ਰਯਵਿਕ੍ਰਯਾਨੁਸ਼ਯੋ ਵਿਵਾਦਃ ਸ੍ਵਾਮਿਪਾਲਯੋਃ ॥ ੩ ॥
ਸੀਮਾਵਿਵਾਦਧਰਮਸ਼ਚ ਪਾਰੁਸ਼੍ਯੇ ਦੰਡਵਾਚਿਕੇ।
ਸਤੇਯੰ ਚ ਸਾਹਸੰ ਚੈਵ ਸਤ੍ਰੀਸੰਗ੍ਰਹਣਮੇਵ ਚ ॥ ੪ ॥
ਸਤ੍ਰੀਪੁੰਧਰਮੋ ਵਿਭਾਗਸ਼ਚ ਦ੍ਯੂਤਮਾਹ੍ਵਯ ਏਵ ਚ।
ਪਦਾਨ੍ਯਸ਼ਟਾਦਸ਼ੈਤਾਨਿ ਵ੍ਯਵਹਾਰਸਥਿਤਾਵਿਹ ॥ ੫ ॥
ਏਸ਼ੁ ਸਥਾਨੇਸ਼ੁ ਭੂਯਿਸ਼ਠੰ ਵਿਵਾਦੰ ਚਰਤਾਂ ਨ੍ਰਿਣਾਮ।
ਧਰਮੰ ਸ਼ਾਸ਼੍ਵਤਮਾਸ਼੍ਰਿਤ੍ਯ ਕੁਰਯਾਤਕਾਰਯਵਿਨਿਰਣਯਮ ॥ ੬ ॥
ਧਰਮੋ ਵਿੱਧਸਤ੍ਵਧਰਮੇਣ ਸਭਾਂ ਯਤ੍ਰੋਪਤਿਸ਼ਠਤੇ।
ਸ਼ਲ੍ਯੰ ਚਾਸ੍ਯ ਨ ਕ੍ਰਿੰਤੰਤਿ ਵਿੱਧਾਸਤਤ੍ਰ ਸਭਾਸਦਃ ॥ ੭ ॥
ਸਭਾ ਵਾ ਨ ਪ੍ਰਵੇਸ਼ਟਵ੍ਯਾ ਵਕਤਵ੍ਯੰ ਵਾਸਮੰਜਸਮ।
ਅਬ੍ਰੁਵਨ੍ਵਿਬ੍ਰੁਵਨਵ ਪਿ ਨਰੋ ਭਵਤਿ ਕਿਲ੍ਵਿਸ਼ੀ ॥ ੮ ॥

ਯਤ੍ਰ ਧਰਮੋ ਹਯਧਰਮੇਣ ਸਤਯੰ ਯਤ੍ਰਾਨ੍ਰਿਤੇਨ ਚ।
ਹਨਯਤੇ ਪ੍ਰੇਖਛਮਾਣਾਨਾਂ ਹਤਾਸਤਤ੍ਰ ਸਭਾਸਦ: ॥ ੯॥
ਧਰਮ ਏਵ ਹਤੋ ਹੰਤਿ ਧਰਮੋ ਰਖਛਤਿ ਰਖਛਿਤ:।
ਤਸਮਾਦਧਰਮੋ ਨ ਹੰਤਵਯੋ ਮਾ ਨੋ ਧਰਮੋ ਹਤੋਅਵਧੀਤ ॥ ੧੦ ॥
ਵ੍ਰਿਸ਼ੋ ਹਿ ਭਗਵਾਨ ਧਰਮਸਤਸਯ ਯ: ਕੁਰੁਤੇ ਹਯਲਮ।
ਵ੍ਰਿਸ਼ਲੰ ਤੰ ਵਿਦੁਰਦੇਵਾਸਤਸਮਾਦਧਰਮੰ ਨ ਲੋਪਯੇਤ ॥ ੧੧ ॥
ਏਕ ਏਵਸੁਹ੍ਰਿਧਰਮੋ ਨਿਧਨੇਪਯਨੁਯਾਤਿ ਯ:।
ਸ਼ਰੀਰੇਣ ਸਮੰ ਨਾਸ਼ੰ ਸਰਵਮਨਯੱਧਿ ਗੱਛਤਿ ॥ ੧੨ ॥
ਪਾਦੋਅਧਰਮਸਯ ਕਰਤਾਰੰ ਪਾਦ: ਸਾਖਛਿਣਮ੍ਰਿਛਤਿ।
ਪਾਦ: ਸਭਾਸਦ: ਸਰਵਾਨ ਪਾਦੋ ਰਾਜਾਨਮ੍ਰਿਛਤਿ ॥ ੧੩ ॥
ਰਾਜਾ ਭਵਤਯਨੇਨਾਸਤੁ ਮੁਚਯੰਤੇ ਚ ਸਭਾਸਦ:।
ਏਨੋ ਗੱਛਤਿ ਕਰਤਾਰੰ ਨਿੰਦਾ ਹੋ ਯਤ੍ਰ ਨਿੰਦਯਤੇ ॥ ੧੪ ॥
ਮਨੁਸਮ੍ਰਿਤੀ ਅਧਯਾਯ ੮। ਸ਼ਲੋਕ ੩-੮। ੧੨-੧੯ ॥

ਸਭਾ, ਰਾਜਾ ਅਰ ਰਾਜ ਪੁਰਸ਼, ਸਬ ਲੋਕ, ਦੇਸ਼ਾਚਾਰ ਅਰ ਸ਼ਾਸਤ੍ਰ ਵਿਹਾਰ ਹੇਤੂਆਂ ਕਰਕੇ ਹੇਠਾਂ ਲਿਖੇ ਅਠਾਰਾਂ 'ਵਿਵਾਦਾਸਪਦ' ਮਾਰਗਾਂ ਵਿਚ ਵਿਵਾਦ ਯੁਕਤ ਦਾ ਨਿਰਣੇ ਰੋਜ਼ ਕੀਤਾ ਕਰਨ ਅਰ ਜੇਹੜੇ ਜੇਹੜੇ ਨਿਯਮ ਸ਼ਾਸਤ੍ਰ ਵਿਚ ਲਿਖੇ ਹੋਏ ਨਾ ਪਾਨ ਅਰ ਉਨ੍ਹਾਂ ਦੇ ਹੋਣਦੀ ਜ਼ਰੂਰਤ ਜਾਨਨ ਤਾਂ ਉੱਤਮ ਉੱਤਮ ਨਿਯਮ ਬੰਨ੍ਹਨ ਕਿ ਜਿਸ ਕਰਕੇ ਰਾਜਾ ਅਰ ਪ੍ਰਜਾ ਦੀ ਉੱਨਤੀ ਹੋਵੇ ॥੧॥ ਅਠਾਰਾਂ ਮਾਰਗ ਏਹ ਹਨ, ਉਨ੍ਹਾਂ ਵਿਚੋਂ ੧ (ਰਿਣਦਾਨ) ਕਿਸੇ ਕੋਲੋਂ ਰਿਣ (ਕਰਜ਼ਾ) ਲੈਨ ਦੇਨ ਦਾ ਵਿਵਾਦ (ਝਗੜਾ)। ੨ (ਨਿਖਛੇਪ) ਧਰਾਵਟ ਅਰਥਾਤ ਕਿਸੇ ਨ ਕਿਸੇ ਦੇ ਪਾਸ ਪਦਾਰਥ ਧਰਿਆ ਹੋਵੇ ਅਰ ਮੰਗਣ ਉੱਤੇ ਨਾ ਦੇਨਾ। ੩ (ਅਸ੍ਵਾਮਿਵਿਕ੍ਰਯ) ਦੂਜੇ ਦੇ ਪਦਾਰਥ ਨੂੰ ਦੂਜਾ ਵੇਚ ਲਵੇ। ੪ (ਸੰਭੂਯ ਚ ਸਮੁੱਥਾਨੰ) ਮਿਲ ਮਿਲਾਕੇ ਕਿਸੇ ਉੱਤੇ ਅਤਯਾਚਾਰ ਕਰਨਾ ੫ (ਦੱਤਸਯਾਨਪਕਰਮ ਚ) ਦਿੱਤੇ ਹੋਏ ਪਦਾਰਥ ਦਾ ਨ ਦੇਨਾ ॥੨॥ ੬ (ਵੇਤਨਸਯੈਵ ਚਾਦਾਨੰ) ਵੇਤਨ ਅਰਥਾਤ ਕਿਸੇਦੀ ਨੌਕਰੀ ਵਿਚੋਂ ਲੈਲੈਨਾ ਵਾ ਘੱਟ ਦੇਨਾ। ੭ (ਪ੍ਰਤਿਗਯਾ) ਪ੍ਰਤਿਗਯਾ ਦੇ ਵਿਰੁੱਧ ਵਰਤਨਾ। ੮ (ਕ੍ਰਯਵਿਕ੍ਰਯਾਨੁਸ਼ਯ) ਅਰਥਾਤ ਲੈਨ ਦੇਨ ਵਿੱਚ ਝਗੜਾ ਹੋਨਾ। ੯ ਪਸ਼ੂ ਦੇ ਸ੍ਵਾਮੀ ਅਰ ਪਾਲਨ ਵਾਲੇ ਦਾ ਝਗੜਾ ॥ ੩ ॥ ੧੦ (ਸੀਮਾ) ਜ਼ਮੀਨ ਦੀ ਹੱਦ ਦਾ ਝਗੜਾ। ੧੧ ਕਿਸੇ ਨੂੰ ਕਠੋਰ ਦੰਡ ਦੇਨਾ। ੧੨ ਕਠੋਰ ਵਚਨ ਬੋਲਨਾ। ੧੩ ਚੋਰੀ ਡਾਕਾ ਮਾਰਨਾ। ੧੪ ਕਿਸੇ ਕੰਮ ਨੂੰ ਜੋਰਾ ਜੋਰੀ ਕਰਨਾ। ੧੫ ਕਿਸੇ ਦੀ ਇਸਤ੍ਰੀ ਵਾ ਪੁਰੁਸ਼ ਦਾ ਵਯਭਿਚਾਰ ਹੋਨਾ ॥੪॥ ੧੬ ਇਸਤ੍ਰੀ ਅਰ ਪੁਰੁਸ਼ ਦੇ ਧਰਮ ਵਿਚ ਵਯਤਿਕ੍ਰਮ ਹੋਨਾ। ੧੭ ਵਿਭਾਗ ਅਰਥਾਤ ਜਾਇਦਾਦ ਦਾ

ਝਗੜਾ ਉੱਠਨਾ। ੧੮ ਦਯੂਤ ਅਰਥਾਤ ਜੜ ਪਦਾਰਥ ਅਰ ਚੇਤਨ ਨੂੰ ਦਾਉ ਵਿਚ ਰਖਕੇ ਜੂਆ ਖੇਲਨਾ ਏਹ ਅਠਾਰਾਂ ਪ੍ਰਕਾਰ ਦੀਆਂ ਇਕ ਦੂਜੇ ਨਾਲ ਲੜਾਈ ਦੀਆਂ ਗੱਲਾਂ ਹਨ ॥੫॥ ਇਨਾਂ ਵਿਹਾਰਾਂ ਵਿਚ ਬਹੁਤ ਸਾਰੇ ਝਗੜਾ ਕਰਨ ਵਾਲੇ ਪੁਰੁਸ਼ਾਂ ਦੇ ਨਿਆਯ ਨੂੰ ਸਨਾਤਨ ਧਰਮ ਦਾ ਆਸ਼੍ਰਯ ਲੈਕੇ ਕੀਤਾ ਕਰੇ ਅਰਥਾਤ ਕਿਸੇ ਦਾ ਪਖਛਪਾਤ ਕਦੀ ਨਾ ਕਰੇ ॥ ੬ ॥ ਜਿਸ ਸਭਾ ਵਿਚ ਅਧਰਮ ਥੀਂ ਘਾਇਲ ਹੋਕੇ ਧਰਮ ਰਹਿੰਦਾ ਹੈ ਜੇਹੜੇ ਉਸਦਾ 'ਸ਼ਲਯ' ਅਰ-ਥਾਤ ਤੀਰ ਦੀ ਨਿਆਈਂ ਧਰਮ ਦੇ ਕਲੰਕ ਨੂੰ ਕੱਢਨਾ ਅਰ ਅਧਰਮ ਦਾ ਛੇਦਨ ਨਹੀਂ ਕਰਦੇ ਅਰਥਾਤ ਧਰਮੀ ਦਾ ਮਾਨ ਅਧਰਮੀ ਨੂੰ ਦੰਡ ਨਹੀਂ ਮਿਲਦਾ ਉਸ ਸਭਾ ਵਿਚ ਜਿੰਨੇ ਸਭਾਸਦ ਹਨ ਓਹ ਸਬ ਘਾਇਲਦੀ ਨਿਆਈਂ ਸਮਝੇ ਜਾਂਦੇ ਹਨ ॥੭॥ ਧਾਰਮਿਕ ਮਨੁੱਸ਼ ਨੂੰ ਯੋਗ ਹੈ ਕਿ ਸਭਾ ਵਿਚ ਕਦੀ ਨਾ ਜਾਵੇ ਅਰ ਜੇ ਜਾਵੇ ਤਾਂ ਸੱਤ ਹੀ ਬੋਲੇ ਜੇ ਕੋਈ ਸਭਾ ਵਿਚ ਅਨਿਆਯ ਹੁੰਦੇ ਹੋਏ ਨੂੰ ਵੇਖਕੇ ਚੁੱਪ ਰਹੇ ਅਥਵਾ ਸੱਚੇ ਨਿਆਯ ਦੇ ਵਿਰੁੱਧ ਬੋਲੇ ਓਹ ਮਹਾ-ਪਾਪੀ ਹੁੰਦਾ ਹੈ ॥ ੮ ॥ ਜਿਸ ਸਭਾ ਵਿਚ ਅਧਰਮ ਥੀਂ ਧਰਮ, ਅਸੱਤ ਥੀਂ ਸੱਤ ਸਭਨਾਂ ਸਭਾਸਦਾਂ ਦੇ ਵੇਖਦੇ ਮਾਰਿਆ ਜਾਂਦਾ ਹੈ ਓਹ ਸਭਾ ਵਿਚ ਸਬ ਮੁਰਦਿਆਂ ਦੇ ਸਮਾਨ ਹਨ ਜਾਨੋ ਉਨ੍ਹਾਂ ਵਿਚ ਕੋਈ ਭੀ ਨਹੀਂ ਜੀਉਂਦਾ ॥ ੯॥ ਮੋਇਆ ਹੋਇਆ ਧਰਮ ਮਾਰਨ ਵਾਲੇ ਦਾ ਨਾਸ਼ ਅਰ ਰਖਛਾ ਕੀਤਾ ਹੋਇਆ ਧਰਮ ਰਖਛਾ ਕਰਨ ਵਾਲੇ ਦੀ ਰਖਛਾ ਕਰਦਾ ਹੈ। ਏਸ ਲਈ ਧਰਮ ਦਾ ਹਨਨ ਕਦੀ ਨਾ ਕਰਨਾ, ਏਸ ਬਾਤਤੋਂ ਡਰਕੇ ਕਿ ਮਾਰਿਆ ਹੋਇਆ ਧਰਮ ਕਦੀ ਸਾਨੂੰ ਨਾ ਮਾਰ ਦੇਵੇ ॥੧੦॥ ਜੇਹੜਾ ਸਬ ਐਸ਼੍ਵਰਯ ਦਾ ਦੇਨ ਵਾਲਾ ਅਰ ਸੁਖਾਂ ਦੀ ਵਰਸ਼ਾ ਕਰਨ ਵਾਲਾ ਧਰਮ ਹੈ ਜੋ ਉਸ ਦਾ ਲੋਪ ਕਰਦਾ ਹੈ ਉੱਸੇ ਨੂੰ ਵਿਦਵਾਨ ਲੋਕ 'ਬ੍ਰਿਸ਼ਲ' ਅਰਥਾਤ ਸ਼ੂਦ੍ਰ ਅਰ ਨੀਚ ਜਾਨਦੇ ਹਨ ਏਸ ਲਈ ਕਿਸੇ ਮਨੁੱਸ਼ ਨੂੰ ਧਰਮ ਦਾ ਲੋਪ ਕਰਨਾ ਉਚਿਤ ਨਹੀਂ ॥ ੧੧ ॥ ਏਸ ਸੰਸਾਰ ਵਿਚ ਇੱਕ ਧਰਮ ਹੀ ਸੁਹ੍ਰਿਦ ਹੈ ਜੇਹੜਾ ਮੌਤ ਦੇ ਪਿਛੋਂ ਭੀ ਨਾਲ ਚੱਲਦਾ ਹੈ ਅਰ ਸਬ ਪਦਾਰਥ ਵਾ ਸੰਗੀ ਸ਼ਰੀਰ ਦੇ ਨਾਸ਼ ਹੋਨ ਦੇ ਨਾਲ ਹੀ ਨਾਸ਼ ਨੂੰ ਪ੍ਰਾਪਤ ਹੁੰਦੇਹਨ ਅਰਥਾਤ ਸਬ ਸੰਗ ਥੀਂ ਛੁਟ ਜਾਂਦਾ ਹੈ ॥੧੨॥ਪਰੰਤੂ ਧਰਮ ਦਾ ਸੰਗ ਕਦੀ ਨਹੀਂ ਛੁੱਟਦਾ, ਜਦ ਰਾਜਸਭਾ ਵਿੱਚ ਪਖਛਪਾਤ ਕਰਕੇ ਅਨਿਆਯ ਕੀਤਾ ਜਾਂਦਾ ਹੈ ਉਥੇ ਅਧਰਮ ਦੇ ਚਾਰ ਹਿੱਸੇ ਹੋਜਾਂਦੇ ਹਨ। ਉਨ੍ਹਾਂ ਵਿਚੋਂ ਇੱਕ ਅਧਰਮ ਦਾ ਕਰਤਾ, ਦੂਜਾ ਸਾਖਛੀ (ਉਗਾਹੀ ਦੇਨਵਾਲਾ)ਤੀਜਾ ਸਭਾਸਦਾਂ ਅਰ ਚੌਥਾ ਹਿੱਸਾ ਅਧਰਮੀ ਸਭਾ ਦੇ ਸਭਾਪਤੀ ਰਾਜਾ ਨੂੰ ਪ੍ਰਾਪਤ ਹੁੰਦਾਹੈ॥੧੩॥ ਜਿਸ ਸਭਾ ਵਿਚ ਨਿੰਦਿਆ ਦੇ ਯੋਗ ਦੀ ਨਿੰਦਿਆ, ਉਸਤੁਤੀ ਦੇ ਯੋਗ ਦੀ ਉਸਤੁਤੀ, ਦੰਡ ਦੇ ਯੋਗ ਨੂੰ ਦੰਡ, ਅਰ ਮਾਨ ਦੇ ਯੋਗ ਦਾ ਮਾਨ ਹੁੰਦਾ ਹੈ, ਉਥੇ ਰਾਜਾ ਅਰ ਸਾਰੇ ਸਭਾਸਦ ਪਾਪ ਤੋਂ ਰਹਿਤ ਅਰ ਪਵਿਤ੍ਰ ਹੋ ਜਾਂਦੇ ਹਨ

ਪਾਪ ਦੇ ਕਰਤਾ ਹੀ ਨੂੰ ਪਾਪ ਪ੍ਰਾਪਤ ਹੁੰਦਾ ਹੈ ॥ ੧੪॥ਹੁਨ ਸਾਖਛੀ (ਉਗਾਹ) ਕਿਹੋ ਜੇਹੇ ਕਰਨੇ ਚਾਹੀਏ:—

ਆਪਤਾਃ ਸਰਵੇਸ਼ੁ ਵਰਣੇਸ਼ੁ ਕਾਰਯਾਃ ਕਾਰਯੇਸ਼ੁ ਸਾਖਛਿਣਃ ।
ਸਰਵਧਰਮਵਿਦੋਅਲੁਬਧਾ ਵਿਪਰੀਤਾਂਸਤੁ ਵਰਜਯੇਤ ॥ ੧ ॥
ਸਤ੍ਰੀਣਾਂ ਸਾਖਛਮੰ ਸਤ੍ਰਿਯਃ ਕੁਰਯੁਰਦ੍ਵਿਜਾਨਾਂ ਸਦ੍ਰਿਸ਼ਾ ਦ੍ਵਿਜਾਃ ।
ਸ਼ੂਦ੍ਰਾਸ਼ਚ ਸੰਤਃ ਸ਼ੂਦ੍ਰਾਣਾਮੰਤਯਾਨਾਮੰਤਯਯੋਨਯਃ ॥ ੨ ॥
ਸਾਹਸੇਸ਼ੁ ਚ ਸਰਵੇਸ਼ੁ ਸਤੇਯਸੰਗ੍ਰਹਣੇਸ਼ੁ ਚ ।
ਵਾਗਦੰਡਯੋਸ਼ਚ ਪਾਰੁਸ਼ਯੇ ਨ ਪਰੀਖਛੇਤ ਸਾਖਛਿਣਃ ॥ ੩ ॥
ਬਹੁਤ੍ਵੰਪਰਿਗ੍ਰਿਹਣੀਯਾਤ ਸਾਖਛਿਦ੍ਵੈਧੇ ਨਰਾਧਿਪਃ ।
ਸਮੇਸ਼ੁ ਤੁ ਗੁਣੋਤਕ੍ਰਿਸ਼ਟਾਨ ਗੁਣਦ੍ਵੈਧੇ ਦ੍ਵਿਜੋੱਤਮਾਨ ॥ ੪ ॥
ਸਮਖਛਦਰਸ਼ਨਾਤਸਾਖਛਮੰ ਸ਼੍ਰਵਣਾੱਚੈਵ ਸਿਧਯਤਿ ।
ਤਤ੍ਰ ਸਤਯੰ ਬ੍ਰਵਨਸਾਖਛੀ ਧਰਮਾਰਥਾਭਯਾਂ ਨ ਹੀਯਤੇ ॥ ੫ ॥
ਸਾਖਛੀ ਦ੍ਰਿਸ਼ਟਸ਼੍ਰੁਤਾਦਨਯਦ੍ਵਿਬ੍ਰੁਵਨਾਰਯਸੰਸਦਿ ।
ਅਵਾਙਨਰਕਮਭਯੇਤਿ ਪ੍ਰੇਤਯ ਸ੍ਵਰਗਾੱਚ ਹੀਯਤੇ ॥ ੬ ॥
ਸ੍ਵਭਾਵੇਨੈਵ ਯਦ ਬ੍ਰੂਯੁਸਤਦ ਗ੍ਰਾਹਯੰ ਵਯਾਵਹਾਰਿਕਮ ।
ਅਤੋ ਯਦਨਯਦ੍ਵਿਬ੍ਰੂਯੁਰਧਰਮਾਰਥੰ ਤਦਪਾਰਥਕਮ ॥ ੭ ॥
ਸਭਾਂਤਃ ਸਾਖਛਿਣਃ ਪ੍ਰਾਪਤਾਨਰਥਿਪ੍ਰਤਯਰਥਿਸੰਨਿਧੌ ।
ਪ੍ਰਾਡਵਿਵਾਕੋਅਨੁਯੁੰਜੀਤ ਵਿਧਿਨਾ ਅਨੇਨ ਸਾਂਤ੍ਵਯਨ ॥ ੮ ॥
ਯਦ ਦ੍ਵਯੋਰਨਯੋਰਵੇੱਥ ਕਾਰਯੇਅਸਮਿਨ ਚੇਸ਼ਟਿਤੰ ਮਿਥਃ ।
ਤਦ ਬ੍ਰੂਤ ਸਰਵੰ ਸਤਯੇਨ ਯੁਸ਼ਮਾਕੰ ਹਯਤ੍ਰ ਸਾਖਛਿਤਾ ॥ ੯ ॥
ਸੱਤਯੰ ਸਾੱਖਛਯੇ ਬ੍ਰਵਨ ਸਾਖਛੀ ਲੋਕਾਨਾਪਨੋਤਿ ਪੁਸ਼ਕਲਾਨ ।
ਇਹ ਚਾਨੁੱਤਮਾਂ ਕੀਰਤਿੰ ਵਾਗੇਸ਼ਾ ਬ੍ਰਹਮਪੂਜਿਤਾ ॥ ੧੦ ॥
ਸਤਯੇਨ ਪੂਯਤੇ ਸਾਖਛੀ ਧਰਮਃ ਸਤਯੇਨ ਵਰਧਤੇ ।
ਤਸਮਾਤਸਤਯੰ ਹਿ ਵਕਤਵਯੰ ਸਰਵਵਰਣੇਸ਼ੁ ਸਾਖਛਿਭਿਃ ॥੧੧ ॥
ਆਤਮੈਵ ਹਯਾਤਮਨਃ ਸਾਖਛੀ ਗਤਿਰਾਤਮਾ ਤਥਾਤਮਨਃ ।
ਨਾਵਮੰਸਥਾਃ ਸ੍ਵਮਾਤਮਾਨੰ ਨ੍ਰਿਣਾਂ ਸਾਖਛਿਣਮੁੱਤਮਮ ॥ ੧੨ ॥
ਯਸਯ ਵਿਦ੍ਵਾਨ ਹਿ ਵਦਤਃ ਖਛੇਤ੍ਰਜ੍ਞੋ ਨਾਭਿਸ਼ੰਕਤੇ ।
ਤਸਮਾਂਨ ਦੇਵਾਃ ਸ਼੍ਰੇਯਾਂਸੰ ਲੋਕੇਨਯੰ ਪੁਰੁਸ਼ੰ ਵਿਦੁਃ ॥ ੧੩ ॥
ਏਕੋਅਹਮਸਮੀਤਯਾਤਮਾਨੰ ਯੱਤ੍ਵੰ ਕਲਯਾਣੰ ਮਨਯਸੇ ।
ਨਿਤਯੰ ਸਥਿਤਸਤੇ ਹ੍ਰਿਦਯੇਸ਼ ਪੁਣਯਪਾਪੇਖਛਿਤਾ ਮੁਨਿਃ ॥

ਮਨੁਃ ਅਃ ੮ । ਸ਼ਲੋਕ ੬੩।੬੮।੭੨–੭੫।੭੮–੮੧।੮੩।੮੪।੯੬।੯੧ ॥

ਸਬ ਵਰਣਾਂ ਵਿਚ ਧਾਰਮਿਕ, ਵਿਦਵਾਨ, ਨਿਸ਼ਕਪਟੀ, ਸਬ ਪ੍ਰਕਾਰ

ਦੇ ਧਰਮ ਦੇ ਜਾਨਣ ਵਾਲੇ, ਲੋਭ ਰਹਿਤ, ਸੱਤਵਾਦੀ ਨੂੰ ਨਿਆਯ ਵਿਵਸਥਾ ਵਿਚ ਸਾਖਛੀ (ਉਗਾਹ) ਕਰੇ, ਇਸ ਤੋਂ ਉਲਟ ਚਲਨ ਵਾਲਿਆਂ ਨੂੰ ਕਦੀ ਨਾ ਕਰੇ ॥ ੧ ॥ ਇਸਤ੍ਰੀਆਂ ਦੀ ਸਾਖਛੀ ਇਸਤ੍ਰੀ, ਦ੍ਵਿਜਾਂ ਦੀ ਦ੍ਵਿਜ, ਸ਼ੂਦ੍ਰਾਂ ਦੀ ਸ਼ੂਦ੍ਰ, ਅਰ ਚੰਡਾਲਾਂ ਦੇ ਚੰਡਾਲ ਸਾਖਛੀ ਹੋਨ ॥ ੨ ॥ ਜਿੱਨੇ ਜ਼ਬਰਦਸਤੀ, ਚੋਰੀ, ਵਿਭਚਾਰ, ਕਠੋਰ ਵਚਨ, ਦੰਡਨਿਪਾਤ ਰੂਪ ਅਪਰਾਧ ਹਨ ਉਨ੍ਹਾਂ ਵਿਚ ਸਾਖਛੀ ਦੀ ਪਰੀਖਛਾ ਨਾ ਕਰੇ ਅਰ ਅਜੇਹਾ ਜ਼ਰੂਰੀ ਭੀ ਸਮਝੇ ਕਿਉਂ ਕਿ ਏਹ ਕੰਮ ਸਬ ਗੁਪਤ ਹੁੰਦੇ ਹਨ ॥ ੩ ॥ ਦੋਹਾਂ-ਪਾਸਿਆਂ ਦੇ ਸਾਖਛੀਆਂ ਵਿਚੋਂ ਬਹੁਪਖਛ ਅਨੁਸਾਰ (ਜਿਧਰ ਬਹੁਤੇ ਹੋਨ) ਜੇ ਬਰਾਬਰ ਉਗਾਹੀਆਂ ਹੋਨ ਤਾਂ ਉੱਤਮ ਗੁਣੀ ਪੁਰੁਸ਼ ਦੀ ਸਾਖਛੀ ਦੇ ਅਨੁਕੂਲ, ਅਰ ਦੋਹਾਂ ਦੇ ਸਾਖਛੀ ਉੱਤਮ ਗੁਣੀ ਤੁਲ ਹੋਨ ਤਾਂ ਦ੍ਵਿਜਾਂ ਵਿਚ ਉੱਤਮ ਅਰਥਾਤ ਰਿਸ਼ੀ ਮਹਾਰਿਸ਼ੀ, ਅਰ ਯਤੀਆਂ ਦੀ ਸਾਖਛੀ ਦੇ ਅਨੁਸਾਰ ਨਿਆਯ ਕਰੇ ॥ ੪ ॥ ਦੋ ਪ੍ਰਕਾਰ ਥੀਂ ਸਾਖਛੀ ਹੋਨਾ ਸਿੱਧ ਹੁੰਦਾ ਹੈ, ਇਕ ਸਾਖਛਾਤ ਦੇਖਨੇ ਅਰ ਦੂਜਾ ਸੁਨਨ ਥੀਂ, ਜਦ ਸਭਾ ਵਿਚ ਪੁਛਨ ਤਦ ਜੇਹੜੇ ਉਗਾਹ ਸੱਚ ਬੋਲਨ ਓਹ ਧਰਮ ਤੋਂ ਹੀਨ ਅਰ ਦੰਡ ਦੇ ਯੋਗ ਨਾ ਹੋਨ ਅਰ ਜੇਹੜੇ ਸਾਖਛੀ ਝੂਠ ਬੋਲਨ ਓਹ ਯਥਾਯੋਗ ਦੰਡ ਪਾਨ ॥ ੫ ॥ ਜੇਹੜਾ ਰਾਜ ਸਭਾ ਵਾ ਕਿਸੇ ਉੱਤਮ ਪੁਰੁਸ਼ਾਂ ਦੀ ਸਭਾ ਵਿੱਚ ਸਾਖਛੀ ਦੇਖਨ ਅਰ ਸੁਨਨ ਤੋਂ ਵਿਰੁਧ ਬੋਲੇ ਓਹ (ਅਵਾਙ-ਨਰਕ) ਅਰਥਾਤ ਬਾਨੀ ਦੇ ਛੇਦਨ ਕਰਕੇ ਦੁਖ ਰੂਪ ਨਰਕ ਨੂੰ ਵਰਤਮਾਨ ਸਮੇ ਵਿਚ ਪ੍ਰਾਪਤ ਹੋਕੇ ਅਰ ਮਰਨ ਤੋਂ ਪਿੱਛੋ ਸੁਖ ਤੋਂ ਹੀਨ ਹੋ ਜਾਵੇ ॥ ੬ ॥ ਸਾਖਛੀ ਦੇ ਉਸ ਵਚਨ ਨੂੰ ਮੰਨਨਾ ਕਿ ਜੇਹੜਾ ਸੁਭਾਵਿਕ ਹੀ ਵਿਹਾਰ ਸੰਬੰਧੀ ਬੋਲੇ ਅਰ ਇਸ ਤੋਂ ਭਿੰਨ ਸਿਖਾਏ ਹੋਏ ਜੇਹੜੇ ਵਚਨ ਬੋਲੇ ਉਸ ਉਸ ਨੂੰ ਨਿਆਯਾਧੀਸ਼ ਵਿਅਰਥ ਸਮਝੇ ॥੭॥ ਜਦ ਅਰਥੀ (ਮੁਦਈ) ਅਰ ਪ੍ਰਤੀਅਰਥੀ (ਮੁੱਦਾਲੈਹ) ਦੇ ਸਾਮ੍ਹਨੇ ਸਭਾ ਦੇ ਸਮੀਪ ਪ੍ਰਾਪਤ ਹੋਏ ਸਾਖਛੀਆਂ ਨੂੰ ਸ਼ਾਂਤੀ ਪੂਰਵਕ ਨਿਆਯਾਧੀਸ਼ ਅਰ ਪ੍ਰਾਡਵਿਵਾਕ ਅਰਥਾਤ ਵਕੀਲ ਵਾ ਬੈਰਿਸਟਰ ਇਸ ਪ੍ਰਕਾਰ ਥੀਂ ਪੁੱਛਨ ॥੮॥ ਹੇ ਸਾਖਛੀ ਲੋਗੋ । ਇਸ ਕਾਰਯ ਵਿਚ ਇਨ੍ਹਾਂ ਦੋਹਾਂ ਦੇ ਪਰਸਪਰ ਕੰਮਾਂ ਵਿਚ ਜੋ ਤੁਸੀਂ ਜਾਨਦੇ ਹੋ ਉਸ ਨੂੰ ਸੱਚ ਬੋਲੋ ਕਿਉਂ ਕਿ ਤੁਹਾਡੀ ਇਸ ਕਾਰਯ ਵਿਚ ਸਾਖਛੀ ਹੈ ॥੯॥ ਜੇਹੜਾ ਸਾਖਛੀ ਸੱਤ ਬੋਲਦਾ ਹੈ ਓਹ ਅਗਲੇ ਜਨਮ ਵਿਚ ਉੱਤਮ ਜਨਮ ਅਰ ਉੱਤਮ ਲੋਕਾਂਤਰਾਂ ਵਿੱਚ ਜਨਮ ਨੂੰ ਪ੍ਰਾਪਤ ਹੋਕੇ ਸੁਖ ਭੋਗਦਾ ਹੈ, ਇਸ ਜਨਮ ਵਾ ਪਰਜਨਮ ਵਿੱਚ ਉੱਤਮ ਕੀਰਤੀ ਨੂੰ ਪ੍ਰਾਪਤ ਹੁੰਦਾ ਹੈ, ਕਿਉਂ ਕਿ ਜੇਹੜੀ ਏਹ ਬਾਨੀ ਹੈ ਉਹੋ ਹੀ ਵੇਦਾਂ ਵਿਚ ਆਦਰ ਅਰ ਨਿਰਾਦਰ ਦਾ ਕਾਰਣ ਲਿਖਿਆ ਹੈ, ਜੇਹੜਾ ਸੱਤ ਬੋਲਦਾ ਹੈ ਓਹ ਇੱਜ਼ਤ ਵਾਲਾ ਅਰ ਝੂਠ ਬੋਲਨ ਵਾਲਾ ਨਿੰਦਿਆ ਨੂੰ ਪਾਂਦਾ ਹੈ ॥੧੦॥ ਸੱਚ ਬੋਲਨ ਥੀਂ ਸਾਖਛੀ ਪਵਿਤ੍ਰ ਹੁੰਦਾ ਅਰ ਸੱਚ ਹੀ ਬੋਲਨ

ਥੀਂ ਧਰਮ ਵਧਦਾਹੈ ਏਸ ਵਾਸਤੇ ਸਭਨਾਂ ਵਰਣਾਂ ਵਿਚ ਸਾਖਛੀਆਂਨੂੰ ਸੱਚ ਹੀ ਬੋਲਨਾ ਯੋਗਹੈ ॥੧੧॥ ਆਤਮਾ ਦਾ ਸਾਖਛੀ ਆਤਮਾ ਅਰ ਆਤਮਾ ਦੀ ਗਤੀ ਆਤਮਾ ਹੈ ਏਸ ਨੂੰ ਜਾਨਕੇ ਹੇ ਪੁਰੁਸ਼ ਤੂੰ ਸਬ ਮਨੁਸ਼ਾਂ ਦਾ ਉੱਤਮ ਸਾਖਛੀ ਅਪਨੇ ਆਤਮਾ ਦਾ ਅਪਮਾਨ ਮਤ ਕਰ ਅਰਥਾਤ ਸੱਚ ਬੋਲਨਾ ਜੋ ਕਿ ਤੇਰੇ ਆਤਮਾ ਮਨ ਬਾਨੀ ਵਿਚ ਹੈ ਓਹ ਸੱਚ, ਅਰ ਜੋ ਏਸ ਤੋਂ ਉਲਟ ਹੈ ਓਹ ਝੂਠ ਬੋਲਨਾ ਹੈ ॥੧੨॥ ਜਿਹਦੇ ਬੋਲਦੇ ਹੋਏ ਪੁਰੁਸ਼ ਦਾ ਵਿਦਵਾਨ ਖਛੇਤ੍ਰਜਞ ਅਰਥਾਤ ਸ਼ਰੀਰ ਦਾ ਜਾਨਨਹਾਰਾ ਆਤਮਾ ਅੰਦਰ ਸ਼ੰਕਾਨੂੰ ਪ੍ਰਾਪਤਨਹੀਂ ਹੁੰਦਾ ਉਸ ਤੋਂ ਭਿੰਨ ਵਿਦਵਾਨ ਲੋਗ ਕਿਸੇ ਨੂੰ ਉੱਤਮ ਪੁਰੁਸ਼ ਨਹੀਂ ਜਾਨਦੇ॥੧੩॥ ਹੇ ਕਲਿਆਨ ਦੀ ਇਛਿਆ ਕਰਨ ਵਾਲੇ ਪੁਰੁਸ਼! ਜੋ ਤੂੰ 'ਮੈ ਇਕੱਲਾ ਹਾਂ' ਅਜਿਹਾ ਅਪਨੇ ਆਤਮਾ ਵਿਚ ਜਾਨਕੇ ਮਿਥਿਆ ਬੋਲਦਾ ਹੈਂ ਸੋ ਠੀਕ ਨਹੀਂ ਹੈ ਕਿੰਤੂ ਜੋ ਦੂਜਾ ਤੇਰੇ ਹ੍ਰਿਦੇ ਵਿਚ ਅੰਤਰਜਾਮੀ ਰੂਪ ਵਾਲਾ ਪਰਮੇਸ਼੍ਵਰ ਪੁੰਨ ਪਾਪ ਦਾ ਵੇਖਨ ਵਾਲਾ ਮੁਨੀ ਸਥਿਤ ਹੈ ਉਸ ਪਰਮੇਸ਼੍ਵਰ ਥੀਂ ਡਰਕੇ ਸਦਾ ਸਚ ਬੋਲਿਆ ਕਰ ॥੧੪॥

ਲੋਭਾਨਮੋਹਾਦ੍ਭਯਾਨਮੈਤ੍ਰਾਤਕਾਮਾਤ ਕ੍ਰੋਧਾਤਤਥੈਵ ਚ ।
ਅਗ੍ਯਾਨਾਦ੍ਬਾਲਭਾਵੱਚ ਸਾਖਛ੍ਯੰ ਵਿਤਥਮੁਚ੍ਯਤੇ ॥ ੧ ॥
ਏਸ਼ਾਮਨ੍ਯਤਮੇ ਸਥਾਨੇ ਯਃ ਸਾਖਛ੍ਯਮਨ੍ਰਿਤੰ ਵਦੇਤ ।
ਤਸ੍ਯ ਦੰਡਵਿਸ਼ੇਸ਼ਾਂਸਤੂ ਪ੍ਰਵਖਛ੍ਯਾਮ੍ਯਨੁਪੂਰਵਸ਼ਃ ॥ ੨ ॥
ਲੋਭਾਤਸਹਸ੍ਰੰਦੰਡ੍ਯਸਤੁ ਮੋਹਾਤਪੂਰਵੰਤੁ ਸਾਹਸਮ ।
ਭਯਾਦ੍ਵੌ ਮਧ੍ਯਮੌ ਦੰਡੌ ਮੈਤ੍ਰਾਤਪੂਰਵ ਚਤੁਰਗੁਣਮ ॥ ੩ ॥
ਕਾਮੱਦਸ਼ਗੁਣੰ ਪੂਰਵੰ ਕ੍ਰੋਧੱਤੁ ਤ੍ਰਿਗੁਣੰ ਪਰਮ ।
ਅਗ੍ਯਾਨੱਦ੍ਵੇ ਸ਼ਤੇ ਪੂਰਣੇ ਬਾਲਿਸ਼੍ਯੱਛਤਮੇਵ ਤੁ ॥ ੪ ॥
ਉਪਸਥਮੁਦਰੰ ਜਿਹਵਾ ਹਸਤੌ ਪਾਦੌ ਚ ਪੰਚਮਮ ।
ਚਖਛੁਰਨਾਸਾ ਚ ਕਰਣੌ ਚ ਧਨੰ ਦੇਹਸਤਥੈਵ ਚ ॥ ੫ ॥
ਅਨੁਬੰਧੰ ਪਰਿਗ੍ਯਾਯ ਦੇਸ਼ਕਾਲੌ ਚ ਤੱਤ੍ਵਤਃ ।
ਸਾਰਾਪਰਾਧੌ ਚਾਲੋਕ੍ਯ ਦੰਡੰ ਦੰਡ੍ਯੇਸ਼ੁ ਪਾਤਯੇਤ ॥ ੬ ॥
ਅਧਰਮਦੰਡਨੰ ਲੋਕੇ ਯਸ਼ੋਘਨੰ ਕੀਰਤਿਨਾਸ਼ਨਮ ।
ਅਸ੍ਵਰਗ੍ਯੰ ਚ ਪਰਤ੍ਰਾਪਿ ਤਸਮੱਤਤਪਰਿਵਰਜਯੇਤ ॥ ੭ ॥
ਅਦੰਡ੍ਯਾਨਦੰਡਯਨ ਰਾਜਾ ਦੰਡ੍ਯਾਂਸ਼ਚੈਵਾਪ੍ਯਦੰਡਯਨ ।
ਅਯਸ਼ੋ ਮਹਦਾਪਨੋਤਿ ਨਰਕੰ ਚੈਵ ਗੱਛਤਿ ॥ ੮ ॥
ਵਾਗਦੰਡੰ ਪ੍ਰਥਮੰ ਕੁਰਯਾਤਧਿਗਦੰਡੰ ਤਦਨੰਤਰਮ ।
ਤ੍ਰਿਤੀਯੰ ਧਨਦੰਡੰ ਤੁ ਬਧਦੰਡਮਤਃ ਪਰਮ ॥ ੯ ॥

ਮਨੁਸਮ੍ਰਿਤੀ ਅਧ੍ਯਾਯ ੮ । ਸ਼ਲੋਕ ੧੧੮–੧੨੧ । ੧੨੫–੧੨੯ ॥

ਜੇਹੜਾ ਲੋਭ, ਮੋਹ, ਭੈ, ਮਿਤ੍ਰਤਾ, ਕਾਮ, ਕ੍ਰੋਧ, ਅਗਿਆਨ ਅਰ ਬਾਲਕਪਨ ਕਰਕੇ ਸਾਖਛੀ ਦੇਵੇ ਓਹ ਸਾਰੀ ਝੂਠੀ ਸਮਝੀ ਜਾਵੇ ॥ ੧ ॥ ਇਨ੍ਹਾਂ ਵਿਚੋਂ ਕਿਸੇ ਜਗਹ ਉਤੇ ਸਾਖਛੀ ਝੂਠ ਬੋਲੇ ਉਸ ਨੂੰ ਵਖਛਮਾਨ ਕਈ ਤਰਾਂ ਦਾ ਦੰਡ ਦਿੱਤਾ ਕਰੇ ॥ ੨ ॥ ਜੇਹੜਾ ਲੋਭ ਕਰਕੇ ਝੂਠੀ ਸਾਖਛੀ ਦੇਵੇ ਤਾਂ ਉਸ ਕੋਲੋਂ ੧੫॥=) ਪੰਦ੍ਰਾਂ ਰੁਪਏ ਦਸ ਆਨੇ ਦੰਡ ਲਵੇ। ਜੇਹੜਾ ਮੋਹ ਕਰਕੇ ਝੂਠੀ ਸਾਖਛੀ ਦੇਵੇ ਉਸ ਕੋਲੋਂ ੩=) ਤਿਨ ਰੁਪਏ ਦੋ ਆਨੇ ਦੰਡ ਲਵੇ। ਜੇਹੜਾ ਭੈ ਕਰਕੇ ਝੂਠੀ ਸਾਖਛੀ ਦੇਵੇ ਤਾਂ ਉਸ ਕੋਲੋਂ ੬।) ਸਵਾ ਛੇ ਰੁਪਏ ਦੰਡ ਲਵੇ। ਅਰ ਜੇਹੜਾ ਪੁਰੁਸ਼ ਮਿਤ੍ਰਤਾ ਕਰਕੇ ਝੂਠੀ ਸਾਖਛੀ ਦੇਵੇ ਉਸ ਕੋਲੋਂ ੧੨॥) ਸਾਡੇ ਬਾਰਾਂ ਰੁਪਏ ਦੰਡ ਲਵੇ ॥ ੩ ॥ ਜੇਹੜਾ ਪੁਰੁਸ਼ ਕਾਮਨਾ ਕਰਕੇ ਝੂਠੀ ਸਾਖਛੀ ਦੇਵੇ ਉਸ ਕੋਲੋਂ ੨੫) ਪੰਜੀ ਰੁਪਏ ਦੰਡ ਲਵੇ। ਜੇਹੜਾ ਪੁਰੁਸ਼ ਕ੍ਰੋਧ ਕਰਕੇ ਝੂਠੀ ਸਾਖਛੀ ਦੇਵੇ ਉਸ ਕੋਲੋਂ ੪੬॥।=) ਛਤਾਲੀ ਰੁਪਏ ਚੌਦਾਂ ਆਨੇ ਦੰਡ ਲਵੇ। ਜੇਹੜਾ ਪੁਰੁਸ਼ ਅਗਿਆਨਤਾ ਕਰਕੇ ਝੂਠੀ ਸਾਖਛੀ ਦੇਵੇ ਉਸ ਕੋਲੋਂ ੬) ਛੇ ਰੁਪਏ ਦੰਡ ਲਵੇ। ਅਰ ਜੇਹੜਾ ਬਾਲਕਪਨ ਕਰਕੇ ਝੂਠੀ ਸਾਖਛੀ ਦੇਵੇ ਤਾਂ ਉਸ ਕੋਲੋਂ ੧॥-) ਇਕ ਰੁਪਯਾ ਨੌਂ ਆਨੇ ਦੰਡ ਲਵੇ ॥ ੪ ॥ ਉਪਸਥ ਇੰਦ੍ਰੀ, ਪੇਟ, ਜ਼ਬਾਨ, ਹੱਥ, ਪੈਰ, ਅੱਖ, ਨੱਕ, ਕੰਨ, ਧਨ ਅਰ ਦੇਹ, ਦੰਡ ਦੇ ਏਹ ਦਸ ਸਥਾਨ ਹਨ ਕਿ ਜਿਨ੍ਹਾਂ ਉੱਤੇ ਦੰਡ ਦਿਤਾ ਜਾਂਦਾ ਹੈ ॥ ੫ ॥ ਪਰੰਤੂ ਜੇਹੜਾ ਜੇਹੜਾ ਦੰਡ ਲਿਖਿਆ ਹੈ ਅਰ ਲਿਖਾਂਗੇ ਜੀਕਨ ਲੋਭ ਕਰਕੇ ਸਾਖਛੀ ਦੇਨ ਵਿਚ ਪੰਦ੍ਰਾਂ ਰੁਪਏ ਦਸ ਆਨੇ ੧੫॥=) ਦੰਡ ਲਿਖਯਾ ਹੈ, ਪਰੰਤੂ ਜੇਹੜਾ ਅਤਯੰਤ ਨਿਰਧਨ ਹੋਵੇ ਤਾਂ ਉਸ ਦੀ ਘੱਟ ਅਰ ਧਨਾਢ੍ਯ ਹੋਵੇ ਤਾਂ ਉਸ ਦੀ ਦੂਨਾ ਤੀਨਾ ਅਰ ਚੌਨੇ ਤਕ ਭੀ ਲਵੇ ਅਰਥਾਤ ਜੇਹਾ ਦੇਸ਼, ਜੇਹਾ ਕਾਲ ਅਰ ਜੇਹਾ ਪੁਰੁਸ਼ ਹੋਵੇ ਉਸਦਾ ਜੇਹਾ ਅਪਰਾਧ ਹੋਵੇ ਓਹੋ ਜੇਹਾ ਹੀ ਦੰਡ ਕਰੇ ॥ ੬ ॥ ਕਿਉਂਕਿ ਇਸ ਸੰਸਾਰ ਵਿਚ ਜੇਹੜਾ ਅਧਰਮ ਕਰਕੇ ਦੰਡ ਕਰਨਾ ਹੈ ਓਹ ਪਿਛਲੀ ਇੱਜ਼ਤ, ਇਸ ਵੇਲੇ ਅਰ ਅੱਗੇ ਨੂੰ ਅਰ ਪਰਜਨਮ ਵਿਚ ਹੋਨ ਵਾਲੀ ਕੀਰਤੀ ਦਾ ਨਾਸ਼ ਕਰਨ ਵਾਲਾ ਹੈ ਅਰ ਪਰਜਨਮ ਵਿੱਚ ਭੀ ਦੁਖ ਦੇ ਦੇਨ ਵਾਲਾ ਹੁੰਦਾ ਹੈ ਇਸ ਲਈ ਅਧਰਮ ਯੁਕਤ ਦੰਡ ਕਿਸੇ ਉੱਤੇ ਨਾ ਕਰੇ ॥ ੭ ॥ ਜੇਹੜਾ ਰਾਜਾ ਦੰਡ ਦੇ ਯੋਗ ਨੂੰ ਨਾ ਦੰਡ ਅਰ ਦੰਡ ਦੇ ਨਾ ਯੋਗ ਨੂੰ ਦੰਡ ਦਿੰਦਾ ਹੈ ਅਰਥਾਤ ਦੰਡ ਦੇਨੇ ਯੋਗ ਨੂੰ ਛਡ ਦਿਦਾ ਅਰ ਜਿਸਨੂੰ ਦੰਡ ਦੇਨਾ ਨਾ ਚਾਹੀਏ ਉਸਨੂੰ ਦੰਡ ਦਿੰਦਾ ਹੈ ਓਹ ਜੀਂਵਦਾ ਹੋਇਆ ਬੜੀ ਨਿੰਦਿਆ ਨੂੰ ਅਰ ਮਰਕੇ ਪਿੱਛੋਂ ਵੱਡੇ ਦੁੱਖ ਨੂੰ ਪ੍ਰਾਪਤ ਹੁੰਦਾ ਹੈ। ਇਸ ਲਈ ਜੇਹੜਾ ਅਪਰਾਧ ਕਰੇ ਉਸਨੂੰ ਸਦਾ ਦੰਡ ਦੇਵੇ ਅਰ ਅਨਅਪਰਾਧੀ ਨੂੰ ਦੰਡ ਕਦੀ ਨਾ ਦੇਵੇ ॥ ੮ ॥ ਪ੍ਰਥਮ ਬਾਣੀ ਦਾ ਦੰਡ ਅਰਥਾਤ ਉਸਦੀ ਨਿੰਦਿਆ, ਦੂਜਾ ਧਿੱਕਾਰ ਦੰਡ ਅਰਥਾਤ ਤੈਨੂੰ ਧ੍ਰਿਕਾਰ ਹੈ ਤੂੰਨੇ ਅਜੇਹਾ ਬੁਰਾ ਕੰਮ ਕਿਉਂ

ਕੀਤਾ। ਤੀਜਾ ਉਸਕੋਲੋਂ ਧਨ ਲੈਨਾ ਅਰ ਚੌਥਾ ਬਧ ਦੰਡ ਅਰਥਾਤ ਉਸਨੂੰ ਕੋਰੜੇ ਵਾ ਬੈਂਤ ਮਾਰਨੇ ਵਾ ਸਿਰ ਕੱਟ ਦੇਨਾ॥ ੯ ॥

ਯੇਨ ਯੇਨ ਯਥਾਂਗੇਨ ਸ੍ਤੇਨੋ ਨ੍ਰਿਸ਼ੁ ਵਿਚੇਸ਼ਟਤੇ।
ਤੱਤਦੇਵ ਹਰੇਦਸਯ ਪ੍ਰਤ੍ਯਾਦੇਸ਼ਾਯ ਪਾਰਥਿਵ: ॥ ੧ ॥
ਪਿਤਾਚਾਰਯ: ਸੁਹ੍ਰਿਨਮਾਤਾ ਭਾਰਯਾ ਪੁਤ੍ਰ: ਪੁਰੋਹਿਤ:।
ਨਾਦੰਡਯੋ ਨਾਮ ਰਾਜਞੋਅਸਤਿ ਯ: ਸ੍ਵਧਰਮੇ ਨ ਤਿਸ਼ਠਤਿ॥ ੨ ॥
ਕਾਰਸ਼ਾਪਣੰ ਭਵੇੱਦੰਡਯੋ ਯਤ੍ਰਾਨਯ: ਪ੍ਰਕ੍ਰਿਤੋ ਜਨ:।
ਤਤ੍ਰ ਰਾਜਾ ਭਵੇੱਦੰਡਯ: ਸਹਸ੍ਰਮਿਤਿ ਧਾਰਣਾ ॥ ੩ ॥
ਅਸ਼ਟਾਪਾਦਯੰ ਤੁ ਸ਼ੂਦ੍ਰਸਯ ਸਤੇਯੇ ਭਵਤਿ ਕਿਲਵਿਸ਼ਮ।
ਸ਼ੋਡਸ਼ੈਵ ਤੁ ਵੈਸ਼੍ਯਸਯ ਦ੍ਵਾਤ੍ਰਿੰਸ਼ਤ ਖਛਤ੍ਰਿਯਸਯ ਚ॥ ੪ ॥
ਬ੍ਰਾਹਮਣਸਯ ਚਤੁ:ਸ਼ਸ਼ਟਿ: ਪੂਰਣੰ ਵਾਪਿ ਸ਼ਤੰ ਭਵੇਤ।
ਦ੍ਵਿਗੁਣਾ ਵਾ ਚਤੁ:ਸ਼ਸ਼ਟਿਸਤੱਦੋਸ਼ਗੁਣਵਿੱਧਿ ਸ: ॥ ੫ ॥
ਐਂਦ੍ਰ ਸਥਾਨਮਭਿਪ੍ਰੇਪਸੁਰਯਸ਼ਸ਼ਚਾਖਛਯਮਵਯਯਮ।
ਨੋਪੇਖਛੇਤ ਖਛਣਮਪਿ ਰਾਜਾ ਸਾਹਸਿਕੰ ਨਰਮ ॥ ੬ ॥
ਵਾਗਦੁਸ਼ਟੱਤਸਕਰੱਚੈਵ ਦੰਡੇ ਨੈਵ ਚ ਹਿੰਸਤ:।
ਸਾਹਸਸਯ ਨਰ: ਕਰਤਾ ਵਿਜ੍ਞੇਯ: ਪਾਪਕ੍ਰਿੱਤਮ: ॥ ੭ ॥
ਸਾਹਸੇ ਵਰੱਤਮਾਣੰ ਤੁ ਯੋ ਮਰਸ਼ਯਤਿ ਪਾਰਥਿਵ:।
ਸ ਵਿਨਾਸ਼ੰ ਬ੍ਰਜਤਯਾਸ਼ੁ ਵਿਦ੍ਵੇਸ਼ੰ ਚਾਧਿਗੱਛਤਿ ॥ ੮ ॥
ਨ ਮਿਤ੍ਰਕਾਰਣਾਦ੍ਰਾਜਾ ਵਿਪੁਲਾਦ੍ਵਾ ਧਨਾਗਮਾਤ।
ਸਮੁਤਸ੍ਰਿਜੇਤ ਸਾਹਸਿਕਾਨ ਸਰਵਭੂਤਭਯਾਵਹਾਨ ॥ ੯ ॥
ਗੁਰੁੰ ਵਾ ਬਾਲਵ੍ਰਿੱਧੌ ਵਾ ਬ੍ਰਾਹਮਣੰ ਵਾ ਬਹੁਸ਼੍ਰੁਤਮ।
ਆਤਤਾਯਿਨਮਾਯਾਂਤੰ ਹਨਯਾਦੇਵਾਵਿਚਾਰਯਨ ॥ ੧੦ ॥
ਨਾਤਤਾਯਿਵਧੇ ਦੋਸ਼ੋ ਹੰਤੁਰਭਵਤਿ ਕਸ਼ਚਨ।
ਪ੍ਰਕਾਸ਼ੰ ਵਾਪ੍ਰਕਾਸ਼ੰ ਵਾ ਮਨਯੁਸਤਨਮਨਯੁਮ੍ਰਿਛਤਿ ॥ ੧੧ ॥
ਯਸਯ ਸਤੇਨ: ਪੁਰੇ ਨਾਸਤਿ ਨਾਨਯਸਤ੍ਰੀਗੋ ਨ ਦੁਸ਼ਟਵਾਕ।
ਨ ਸਾਹਸਿਕਦੰਡਘ੍ਨੌ ਸ ਰਾਜਾ ਸ਼ਕ੍ਰਲੋਕਭਾਕ ॥ ੧੨ ॥

ਮਨੁ: ਅ:੮। ਸ਼ਲੋਕ ੩੩੪–੩੩੮। ੩੪੪–੩੪੭।੩੫੦।੩੫੧। ੩੮੬॥

ਚੋਰ ਜਿਸ ਪ੍ਰਕਾਰ ਜਿਸ ਜਿਸ ਅੰਗ ਨਾਲ ਮਨੁਸ਼ਾਂ ਵਿੱਚ ਵਿਰੋਧ ਚੇਸ਼ਟਾ ਕਰਦਾ ਹੈ ਉਸ ਉਸ ਅੰਗ ਨੂੰ ਸਭ ਮਨੁੱਸ਼ਾਂ ਦੀ ਸ਼ਿਖਛਾ ਦੇ ਵਾਸਤੇ ਰਾਜਾ ਹਰਣ ਅਰਥਾਤ ਛੇਦਨ ਕਰ ਦੇਵੇ ॥੧॥ ਭਾਵੇਂ ਪਿਉ, ਆਚਾਰਯ, ਮਿਤ੍ਰ, ਇਸਤ੍ਰੀ, ਪੁਤ੍ਰ ਅਰ ਪੁਰੋਹਿਤ ਕਿਉਂ ਨਾ ਹੋਵੇ ਜੇਹੜਾ ਅਪਨੇ ਧਰਮ ਵਿਚ ਟਿਕਿਆ ਨਹੀਂ ਰਹਿੰਦਾ ਓਹ ਰਾਜਾ ਦਾ ਅਦੰਡ ਨਹੀਂ ਹੁੰਦਾ ਅਰਥਾਤ ਜਦ

ਰਾਜਾ ਨਿਆਯਦੇ ਆਸਨ ਉੱਤੇ ਬੈਠਕੇ ਨਿਆਯ ਕਰੇ ਤਦ ਕਿਸੇਦਾ ਪਖਛਪਾਤ
ਨਾ ਕਰੇ ਕਿਤੂ ਜੇਹਾ ਚਾਹੀਏ, ਤੇਹਾ ਦੰਡ ਦੇਵੇ ॥ ੨ ॥ ਜਿਸ ਅਪਰਾਧ ਪਿੱਛੇ
ਸਾਧਾਰਣ ਮਨੁਸ਼ ਉੱਤੇ ਇੱਕ ਪੈਸਾ ਦੰਡ ਹੋਵੇ ਉਸੇ ਅਪਰਾਧ ਵਿੱਚ ਰਾਜਾ ਨੂੰ
ਹਜ਼ਾਰ ਪੈਸਾ ਦੰਡ ਹੋਵੇ ਅਰਥਾਤ ਸਾਧਾਰਣ ਮਨੁਸ਼ ਥੀਂ ਰਾਜਾ ਨੂੰ ਹਜ਼ਾਰ
ਗੁਣਾ ਦੰਡ ਹੋਣਾ ਚਾਹੀਏ, ਮੰਤ੍ਰੀ ਅਰਥਾਤ ਰਾਜਾ ਦੇ ਦੀਵਾਨ ਨੂੰ ਅੱਠ ਸੈ
ਗੁਣਾ, ਉਸਥੀਂ ਘੱਟ ਨੂੰ ਸਤ ਸੈ ਗੁਣਾ ਅਰ ਉਸ ਥੀਂ ਭੀ ਘਟ ਨੂੰ ਛੀ ਸੈ
ਗੁਣਾ, ਇਸੇ ਪ੍ਰਕਾਰ ਹੇਠਾਂ ਹੇਠਾਂ ਅਰਥਾਤ ਜੇਹੜਾ ਇਕ ਛੋਟੇ ਤੋਂ ਛੋਟਾ ਭ੍ਰਿਤਕ
ਅਰਥਾਤ ਚਪੜਾਸੀ ਹੈ ਉਸਨੂੰ ਅਠ ਗੁਣਾ ਦੰਡ ਥੀਂ ਘੱਟ ਨਾ ਹੋਣਾ ਚਾਹੀਏ
ਕਿਉਂ ਜੋ ਪ੍ਰਜਾ ਪੁਰੁਸ਼ ਥੀਂ ਰਾਜਪੁਰੁਸ਼ਾਂ ਨੂੰ ਵਧੀਕ ਦੰਡ ਨਾ ਹੋਵੇ ਤਾਂ ਰਾਜ
ਪੁਰੁਸ਼ ਪ੍ਰਜਾ ਪੁਰੁਸ਼ਾਂ ਦਾ ਨਾਸ਼ ਕਰਦੇਵਨ, ਜੀਕਨ ਸ਼ੇਰ ਵਧੀਕ ਅਰ ਬਕਰੀ
ਥੋੜੇ ਦੰਡ ਨਾਲ ਹੀ ਵਸ਼ ਵਿੱਚ ਆਜਾਂਦੀ ਹੈ ਉਸੇ ਤਰਾਂ ਰਾਜਾ ਥੀਂ ਲੈਕੇ ਛੋਟੇਥੀਂ
ਛੋਟੇ ਭ੍ਰਿਤਕ ਤਕ ਰਾਜਪੁਰੁਸ਼ ਨੂੰ ਅਪਰਾਧ ਪਿਛੇ ਪ੍ਰਜਾ ਦੇ ਪੁਰੁਸ਼ਾਂ ਥੀਂ ਵਧੀਕ
ਦੰਡ ਹੋਣਾ ਚਾਹੀਏ ॥੩॥ ਅਰ ਇਸੇ ਤਰਾਂ ਜੇਹੜਾ ਜਾਨਬੁੱਝਕੇ ਚੋਰੀ ਕਰ ਉਸ
ਸ਼ੂਦ੍ਰ ਨੂੰ ਚੋਰੀ ਥੀਂ ਅਠ ਗੁਣਾਂ, ਵੈੱਸ਼ਨੂੰ ਸੋਲਾਂ ਗੁਣਾ, ਖਛਤ੍ਰੀਨੂੰ ਵੀਹ ਗੁਣਾ॥੪॥
ਬ੍ਰਾਹਮਣ ਨੂੰ ਚੌਹਠ ਗੁਣਾ, ਵਾ ਸੌ ਗੁਣਾ, ਅਥਵਾ ਇਕ ਸੌ ਅਠਾਈਗੁਣਾ
ਹੋਣਾ ਚਾਹੀਏ ਅਰਥਾਤ ਜਿਹਦਾ ਜਿੱਨਾ ਗਿਆਨ ਅਰ ਜਿੱਨੀ ਪ੍ਰਤਿਸ਼ਾ ਵਧੀਕ
ਹੋਵੇ ਉਸਨੂੰ ਅਪਰਾਧ ਪਿਛੇ ਉੱਨਾ ਹੀ ਵਧੀਕ ਦੰਡ ਹੋਣਾ ਚਾਹੀਏ ॥੫॥ ਰਾਜ
ਦਾ ਅਧਿਕਾਰੀ, ਧਰਮ ਅਰ ਐਸ਼੍ਵਰਯਦੀ ਇਛਿਆ ਕਰਨ ਵਾਲਾ ਰਾਜਾ ਜ਼ਬਰ-
ਦਸਤੀ ਕੰਮ ਕਰਨ ਵਾਲੇ ਡਾਕੂਆਂ ਨੂੰ ਦੰਡ ਦੇਨ ਵਿਚ ਇਕ ਖਛਣ ਭੀ ਦੇਰ
ਨਾ ਕਰੇ ॥੬॥ ਸਾਹਸਿਕ ਡਾਕੂ ਪੁਰੁਸ਼ ਦਾ ਲਖਛਣ—ਜੇਹੜਾ ਖੋਟੇ ਵਚਨ ਬੋਲਨੇ,
ਚੋਰੀ ਕਰਨੇ, ਬਗੈਰ ਅਪਰਾਧ ਥੀਂ ਦੰਡ ਦੇਨ ਵਾਲੇ ਥੀਂ 'ਸਾਹਸਿਕ' ਜ਼ਬਰ-
ਦਸਤੀ ਕੰਮ ਕਰਨ ਵਾਲਾ ਹੈ ਓਹ ਅਤੀਪਾਪੀ ਦੁਸ਼ਟ ਹੈ ॥੭॥ ਜੇਹੜਾ ਰਾਜਾ
ਸਾਹਸਕ ਵਿਚ ਵਰਤਮਾਨ ਪੁਰੁਸ਼ ਨੂੰ ਨਾ ਦੰਡ ਦੇਕੇ ਸਹਿਨ ਕਰਦਾ ਹੈ ਓਹ
ਜਲਦੀ ਹੀ ਨਾਸ਼ ਨੂੰ ਪ੍ਰਾਪਤ ਹੁੰਦਾ ਹੈ ਅਰ ਰਾਜ ਵਿਚ ਦ੍ਵੇਸ਼ ਉਠਦਾ ਹੈ ॥ ੮ ॥
ਨਾ ਮਿਤ੍ਰਤਾ ਅਰ ਨਾ ਬਹੁਤੇ ਧਨ ਦੀ ਪ੍ਰਾਪਤੀ ਥੀਂ ਭੀ ਰਾਜਾ ਸਬ ਪ੍ਰਾਣੀਆਂ
ਨੂੰ ਦੁਖ ਦੇਨ ਵਾਲੇ ਸਾਹਸਿਕ ਮਨੁੱਸ਼ ਨੂੰ ਬੰਧਨ ਛੇਦਨ ਕੀਤੇ ਬਗੈਰ ਕਦੀ
ਛੱਡੇ ॥ ੯ ॥ ਭਾਵੇਂ ਗੁਰੂ ਹੋਵੇ ਭਾਵੇਂ ਪੁਤ੍ਰ ਆਦੀ ਬਾਲਕ ਹੋਨ ਭਾਵੇਂ ਪਿਤਾ
ਆਦੀ ਬ੍ਰਿੱਧ, ਭਾਵੇਂ ਬ੍ਰਾਹਮਣ ਅਰ ਭਾਵੇਂ ਬਹੁਤ ਸ਼ਾਸਤ੍ਰ ਆਦੀ ਦਾ ਸ੍ਰੋਤਾ
ਕਿਉਂ ਨਾ ਹੋਵੇ ਜੇਹੜੇ ਧਰਮ ਨੂੰ ਛੱਡ, ਅਧਰਮ ਵਿੱਚ ਵਰਤਮਾਨ, ਦੂਜੇ
ਨੂੰ ਬਗੈਰ ਅਪਰਾਧ ਥੀਂ ਮਾਰਨ ਵਾਲੇ ਹਨ ਉਨ੍ਹਾਂ ਨੂੰ ਬਗੈਰ ਵਿਚਾਰ ਕੀਤੇ
ਮਾਰ ਸੁਟਨਾ ਅਰਥਾਤ ਮਾਰਕੇ ਪਿੱਛੋਂ ਵਿਚਾਰ ਕਰਨਾ ਚਾਹੀਏ ॥੧੦॥ ਦੁਸ਼ਟ
ਪੁਰੁਸ਼ਾਂ ਦੇ ਮਾਰਨ ਵਿਚ ਮਾਰਨ ਵਾਲੇ ਨੂੰ ਪਾਪ ਨਹੀਂ ਹੁੰਦਾ, ਭਾਵੇਂ ਪ੍ਰਸਿੱਧ ਮਾਰੇ,

ਭਾਵੇਂ ਅਪ੍ਰਸਿੱਧ, ਕਿਉਂਕਿ ਕ੍ਰੋਧੀ ਨੂੰ ਕ੍ਰੋਧ ਨਾਲ ਮਾਰਨਾ ਜਾਨੋ ਕ੍ਰੋਧ ਨਾਲ ਕ੍ਰੋਧ ਦੀ ਲੜਾਈ ਹੈ॥ ੧੧ ॥ ਜਿਸ ਰਾਜਾ ਦੇ ਰਾਜ ਵਿੱਚ ਨਾ ਚੋਰ, ਨਾ ਪਰ-ਇਸਤ੍ਰੀਗਾਮੀ (ਯਾਰ) ਨਾ ਦੁਸ਼ਟ ਵਚਨ ਦਾ ਬੋਲਨ ਹਾਰਾ, ਨਾ ਸਾਹਸਿਕ ਡਾਕੂ, ਅਰ ਨ 'ਦੰਡਘਨ' ਅਰਥਾਤ ਰਾਜਾ ਦੀ ਆਗਿਆ ਦਾ ਭੰਗ ਕਰਨੇ ਵਾਲਾ ਹੈ ਓਹ ਰਾਜਾ ਅਤੀਸ੍ਰੇਸ਼ਠ ਹੈ॥ ੧੨ ॥

ਭਰੱਤਾਰੰ ਲੰਘਯੇਦਯਾ ਸਤ੍ਰੀ ਸ੍ਵਜਾਤਿਗੁਣਦਰਪਿਤਾ ।
ਤਾਂ ਸ਼੍ਵਭਿਃ ਖਾਦਯੇਦ੍ਰਾਜਾ ਸੰਸਥਾਨੇ ਬਹੁਸੰਸਥਿਤੇ ॥ ੧ ॥
ਪੁਮਾਂਸੰ ਦਾਹਯੇਤਪਾਪੰ ਸ਼ਯਨੇ ਤਪਤ ਆਯਸੇ ।
ਅਭਯਾਦਧ੍ਯੁਸ਼ਚ ਕਾਸ਼ਠਾਨਿ ਤਤ੍ਰ ਦਹਯੇਤ ਪਾਪਕ੍ਰਿਤ ॥ ੨ ॥
ਦੀਰਘਾਧ੍ਵਨਿ ਯਥਾਦੇਸ਼ੇ ਯਥਾਕਾਲੰਕਰੋ ਭਵੇਤ ।
ਨਦੀਤੀਰੇਸ਼ੁ ਤਦ੍ਵਿਦਯਾਤ ਸਮੁੱਦ੍ਰੇ ਨਾਸਤਿ ਲਖਛਣਮ ॥ ੩ ॥
ਅਹਨਯਹਨਯਵੇਖਛੇਤ ਕਰਮਾਨਤਾਨ ਵਾਹਨਾਨਿ ਚ ।
ਆਯਵਯਯੌ ਚ ਨਿਯਤਾਵਾਕਰਾਨਕੋਸ਼ਮੇਵ ਚ ॥ ੪ ॥
ਏਵੰ ਸਰਵਾਨਿਮਾਨ੍ਰਾਜਾ ਵਯਵਹਾਰਾਨਸਮਾਪਯਨ ॥
ਵਯਪੋਹਯ ਕਿਲਵਿਸ਼ੰ ਸਰਵੰ ਪ੍ਰਾਪਨੋਤਿ ਪਰਮਾਂ ਗਤਿਮ ॥ ੫ ॥

ਮਨੁਸਮ੍ਰਿਤੀ ਅਧਯਾਯ ੮ । ਸ਼ਲੋਕ ੩੭੧ । ੩੭੨ । ੪੦੬ । ੪੧੯। ੪੨੦ ॥

ਜੇਹੜੀ ਇਸਤ੍ਰੀ ਅਪਨੇ ਜਾਤੀ ਗੁਣ ਦੇ ਘਮੰਡ ਕਰਕੇ ਪਤੀ ਨੂੰ ਛੱਡਕੇ ਵਯਭਿਚਾਰ ਕਰੇ ਉਸਨੂੰ ਬਹੁਤ ਇਸਤ੍ਰੀ ਅਰ ਪੁਰੁਸ਼ਾਂ ਦੇਸਾਮ੍ਹਨੇ ਜੀਂਵਦੀ ਹੋਈ ਨੂੰ ਕੁੱਤਿਆਂ ਕੋਲੋਂ ਰਾਜਾ ਫੜਵਾਕੇ ਮਰਵਾ ਸੁਟੇ॥ ੧ ॥ ਉਸੇ ਤਰਾਂ ਜੇਹੜਾ ਅਪਨੀ ਇਸਤ੍ਰੀ ਨੂੰ ਛੱਡਕੇ ਪਰਾਈ ਇਸਤ੍ਰੀ ਵਾ ਕੰਜਰੀ ਦੇ ਪਾਸ ਜਾਵੇ ਉਸ ਪਾਪੀ ਮਨੁੱਸ਼ ਨੂੰ ਲੋਹੇ ਦੇ ਮੰਜੇ ਉੱਤੇ ਜਿਹਨੂੰ ਅੱਗ ਨਾਲ ਤਪਾਕੇ ਲਾਲ ਕੀਤਾ ਹੋਵੇ ਉਸ ਉੱਤੇ ਸੁਆਕੇ ਜੀਉਂਦੇ ਹੋਏ ਨੂੰ ਬਹੁਤੇ ਮਨੁਸ਼ਾਂਦੇ ਸਾਮਨੇ ਭਸਮ ਕਰ ਦੇਵੇ ॥੨ ॥

(ਪ੍ਰਸ਼ਨ) ਜੇਹੜਾ ਰਾਜਾ ਵਾ ਰਾਣੀ ਅਥਵਾ ਨਿਆਯਾਧੀਸ਼ ਵਾ ਉਸਦੀ ਇਸਤ੍ਰੀ, ਵਿਯਭਿਚਾਰ ਆਦੀ ਕੁਕਰਮ ਕਰੇ ਤਾਂ ਉਸਨੂੰ ਕੌਣ ਦੰਡ ਦੇਵੇ ?

(ਉੱਤਰ) ਸਭਾ ਦੇਵੇ ਅਰ ਉਨ੍ਹਾਂ ਨੂੰ ਤਾਂ ਪ੍ਰਜਾ ਦੇ ਪੁਰੁਸ਼ਾਂ ਥੀਂ ਭੀ ਵਧੀਕ ਦੰਡ ਹੋਣਾ ਚਾਹੀਏ ॥

(ਪ੍ਰਸ਼ਨ) ਰਾਜਾ ਆਦੀ ਉਨ੍ਹਾਂ ਥੀਂ ਦੰਡ ਕਿਉਂ ਲੈਣਗੇ ?

(ਉੱਤਰ) ਰਾਜਾ ਭੀ ਇਕ ਪੁੰਨ ਆਤਮਾ ਭਾਗਵਾਨ ਮਨੁੱਸ਼ ਹੈ ਜਦ ਉਸ ਨੂੰ ਦੰਡ ਨਾ ਦਿੱਤਾ ਜਾਵੇ ਅਰ ਓਹ ਦੰਡ ਗ੍ਰਹਣ ਨਾ ਕਰੇ ਤਾਂ ਦੂਜੇ ਮਨੁੱਸ਼ ਦੰਡ ਨੂੰ ਕਿਸਤਰਾਂ ਮੰਨਣਗੇ ਅਰ ਜਦ ਸਬ ਪ੍ਰਜਾ ਅਰ ਪ੍ਰਧਾਨ, ਰਾਜ ਅਧਿਕਾਰੀ ਅਰ ਸਭਾ ਧਰਮ ਪੂਰਵਕ ਦੰਡ ਦੇਣਾ ਚਾਹੁਨ ਤਾਂ ਇਕੱਲਾ

ਰਾਜਾ ਕੀ ਕਰ ਸਕਦਾ ਹੈ, ਜੇ ਅਜੇਹਾ ਵਿਵਸਥਾ ਨਾ ਹੋਵੇ ਤਾਂ ਰਾਜਾ ਪ੍ਰਧਾਨ ਅਰ ਸਬ ਸਮਰਥ ਪੁਰੁਸ਼ ਅਨਿਆਯ ਵਿਚ ਡੁਬਕੇ ਨਿਆਯ ਧਰਮ ਨੂੰ ਡੁਬਾਕੇ ਸਬ ਪ੍ਰਜਾ ਦਾ ਨਾਸ਼ ਕਰ ਆਪ ਭੀ ਨਸ਼ਟ ਹੀ ਹੋ ਜਾਨ ਅਰਥਾਤ ਉਸ ਸ਼ਲੋਕ ਦੇ ਅਰਥਦਾ ਸਮਰਣ ਕਰੋ ਕਿ ਨਿਆਯਯੁਕਤ ਦੰਡਹੀ ਦਾ ਨਾਮ ਰਾਜਾ ਅਰ ਧਰਮ ਹੈ, ਜੇਹੜਾ ਉਸਦਾ ਲੋਪ ਕਰਦਾ ਹੈ ਉਸਥੀਂ ਨੀਚ ਪੁਰੁਸ਼ ਦੂਜਾ ਕੇਹੜਾ ਹੋਵੇਗਾ।

(ਪ੍ਰਸ਼ਨ) ਏਹ ਕਰੜਾ ਦੰਡ ਉਚਿਤ ਨਹੀਂ ਹੈ ਕਿਉਂਕਿ ਮਨੁੱਸ਼ ਕਿਸੇ ਅੰਗ ਦਾ ਬਨਾਨ ਵਾਲਾ ਵਾ ਜੁਆਨ ਵਾਲਾ ਨਹੀਂ ਹੈ ਏਸ ਲਈ ਅਜੇਹਾ ਦੰਡ ਨਾ ਦੇਨਾ ਚਾਹੀਏ ॥

(ਉੱਤਰ) ਜੋ ਏਸਨੂੰ ਕਰੜਾ ਦੰਡ ਜਾਨਦੇ ਹਨ ਓਹ ਰਾਜਨੀਤੀ ਨੂੰ ਨਹੀਂ ਸਮਝਦੇ, ਕਿਉਂਕਿ ਇਕ ਪੁਰੁਸ਼ ਨੂੰ ਏਸ ਪ੍ਰਕਾਰ ਦੰਡ ਹੋਨ ਕਰਕੇ ਸਬ ਲੋਗ ਬੁਰੇ ਕੰਮ ਕਰਨ ਥੀਂ ਬਚੇ ਰਹਿਨਗੇ ਅਰ ਬੁਰੇ ਕੰਮ ਨੂੰ ਛਡਕੇ ਧਰਮ ਮਾਰਗ ਵਿਚ ਸਥਿਤ ਰਹਿਨਗੇ, ਸੱਚ ਪੁੱਛੋ ਤਾਂ ਏਹ ਹੈ ਕਿ ਇਕ ਰਾਈ ਭਰ ਭੀ ਏਹ ਦੰਡ ਸਭਦੇ ਹਿੱਸੇ ਨਾ ਆਵੇਗਾ ਅਰ ਜੇ ਹਲਕਾ ਦੰਡ ਦਿੱਤਾ ਜਾਵੇ ਤਾਂ ਦੁਸ਼ਟ ਕੰਮ ਬਹੁਤ ਵਧਕੇ ਹੋਨ ਲੱਗਨ। ਓਹ ਜਿਸਨੂੰ ਤੁਸੀਂ ਹਲਕਾ ਦੰਡ ਕਹਿੰਦੇ ਹੋ ਓਹ ਕ੍ਰੋੜਾਂ ਗੁਣਾ ਵਧੀਕ ਹੋਨ ਕਰਕੇ ਕ੍ਰੋੜਾਂ ਗੁਣਾ ਕਠਿਨ ਹੁੰਦਾ ਹੈ, ਕਿਉਂ ਜਦ ਬਹੁਤ ਮਨੁਸ਼ ਦੁਸ਼ਟ ਕੰਮ ਕਰਨਗੇ ਤਦ ਥੋੜਾ ਥੋੜਾ ਦੰਡ ਭੀ ਦੇਨਾ ਪਵੇਗਾ ਅਰਥਾਤ ਜੀਕਨ ਇਕਨੂੰ ਮਨ ਭਰ ਦੰਡ ਹੋਇਆ ਅਰ ਦੂਜੇਨੂੰ ਪਾਉਭਰ ਤਾਂ ਪਾਉ ਭਰ ਉੱਤੇ ਇਕ ਮਨ ਦੰਡ ਹੁੰਦਾ ਹੈ ਤਾਂ ਪ੍ਰਤੇਕ ਮਨੁਸ਼ ਦੇ ਭਾਗ ਵਿੱਚ ਅੱਧ ਪਾਉ ਤੇ ਵੀਹ ਸੇਰ ਦੰਡ ਆਇਆ ਤਾਂ ਅਜੇਹੇ ਹਲਕੇ ਦੰਡ ਨੂੰ ਦੁਸ਼ਟ ਲੋਕ ਕੀ ਸਮਝਦੇ ਹਨ, ਜੀਕਨ ਇਕ ਨੂੰ ਮਨ, ਹਜ਼ਾਰ ਮਨੁਸ਼ਾਂ ਨੂੰ ਪਾਉ ਪਾਉ ਦੰਡ ਹੋਇਆ ਤਾਂ ਸਵਾ ਛੇ ਮਨ ਮਨੁਸ਼ ਜਾਤੀ ਉੱਤੇ ਦੰਡ ਹੋਨ ਕਰਕੇ ਵਧੀਕ ਅਰ ਏਹੋ ਕਰੜਾ ਤਥਾ ਉਹ ਇਕ ਮਨ ਦੰਡ ਘਟ ਅਰ ਹਲਕਾ ਹੁੰਦਾ ਹੈ, ਲੰਬੇ ਮਾਰਗ ਵਿਚ ਸਮੁੰਦ੍ਰ ਦੀਆਂ ਖਾਡੀਆਂ ਵਾ ਨਦੀ ਤਥਾ ਵਡੇ ਦਰਯਾਵਾਂ ਵਿਚ ਜਿੰਨਾ ਲੰਬਾ ਦੇਸ਼ ਹੋਵੇ ਉੱਨਾ 'ਕਰ' ਲੰਗਾਵੇ। ਅਰ ਮਹਾਸਮੁਦ੍ਰ ਵਿੱਚ ਠੀਕ ਠੀਕ 'ਕਰ' ਲਗ ਨਹੀਂ ਸੱਕਦਾ ਕਿੰਤੂ ਜਿਸਤਰਾਂ ਅਨੁਕੂਲ ਵੇਖੇ ਕਿ ਜਿਸ ਕਰਕੇ ਰਾਜਾ ਅਰ ਵਡ ਵਡੇ ਜਹਾਜ਼ਾਂ ਦੇ ਸਮੁਦ੍ਰ ਵਿਚ ਚਲਾਨ ਵਾਲੇ ਦੋਨੋਂ ਲਾਭ ਕਰਕੇ ਯੁਕਤ ਹੋਨ ਏਹੋ ਜਿਹੀ ਵਿਵਸਥਾ ਕਰੇ, ਪਰੰਤੂ ਏਹ ਧਿਆਨ ਵਿਚ ਰਖਨਾ ਚਾਹੀਏ ਕਿ ਜੇਹੜੇ ਕਹਿੰਦੇ ਹਨ ਕਿ ਪਹਿਲੇ ਜਹਾਜ਼ ਨਹੀਂ ਚੱਲਦੇ ਸਨ ਓਹ ਝੂਠੇ ਹਨ ਅਰ ਦੇਸ਼ ਦਸਾਵਰ ਦੀਪ ਦੀਪਾਤਰਾਂ ਵਿਚ ਬੇੜੀ ਕਰਕੇ ਜਾਨ ਵਾਲੇ ਅਪਨੇ ਪੰਜਾ ਦੇ ਪੁਰੁਸ਼ਾਂ ਨੂੰ ਸਬ ਥਾਂ ਰਖਿਆ ਕਰ ਉਨ੍ਹਾਂ ਨੂੰ ਕਿਸੇ ਪ੍ਰਕਾਰ ਦਾ ਦੁਖ ਨਾ ਹੋਨ ਦੇਵੇ ॥੩॥ ਰਾਜਾ ਰੋਜ਼ ਰੋਜ਼ ਕੰਮਾਂ ਦੇ ਮੁੱਕਨ ਨੂੰ ਹਾਥੀ ਘੋੜੇ ਆਦੀ ਵਾਹਨਾਂ ਨੂੰ ਲਾਭ ਅਰ ਖਰਚ ਰਤਨ ਆਦਿਕਾਂ ਦੀ ਖਾਨਾਂ ਅਰ ਖਜ਼ਾਨੇ ਨੂੰ

ਵੇਖਿਆ ਕਰੇ ॥੪॥ ਏਸ ਪ੍ਰਕਾਰ ਸਭ ਵਿਹਾਰਾਂ ਨੂੰ ਯਥਾਵਤ ਸਮਾਪਤ ਕਰਦਾ ਕਰਾਂਦਾ ਹੋਇਆ ਸਭ ਪਾਪਾਂ ਨੂੰ ਛੁਡਾਕੇ ਪਰਮਗਤੀ:ਮੁਕਤੀ ਦੇ ਸੁਖ ਨੂੰ ਪ੍ਰਾਪਤ ਹੁੰਦਾ ਹੈ ॥ ੫ ॥

(ਪ੍ਰਸ਼ਨ) ਸੰਸਕ੍ਰਿਤ ਵਿਦਿਆ ਵਿਚਪੂਰੀਪੂਰੀ ਰਾਜਨੀਤੀ ਹੈਵਾ ਅਧੂਰੀ?

(ਉੱਤਰ) ਪੂਰੀ ਹੈ, ਕਿਉਂਕਿ ਜੇਹੜੀ ਪ੍ਰਿਥਵੀ ਉੱਤੇ ਰਾਜਨੀਤੀ ਚਲੀ ਅਰ ਚਲੇਗੀ ਓਹ ਸਭ ਸੰਸਕ੍ਰਿਤ ਵਿਦਿਆ ਵਿਚੋਂ ਲੀਤੀ ਹੈ ਅਰ ਜਿਨ੍ਹਾਂਦਾ ਪ੍ਰਤਖਛ ਲੇਖ ਨਹੀਂ ਹੈ ਉਨ੍ਹਾਂ ਦੇ ਵਾਸਤੇ:—

ਪ੍ਰਤਯਹੰਲੋਕਦ੍ਰਿਸ਼ਟੈਸ਼ਚ ਸ਼ਾਸਤ੍ਰਦ੍ਰਿਸ਼ਟੈਸ਼ਚ ਹੇਤੁਭਿ:॥ ਮਨੁ ਅ:੮।ਸ਼ਲੋਕ੩॥

ਜੇਹੜੇ ਨਿਯਮ ਰਾਜਾ ਅਰ ਪ੍ਰਜਾ ਦੇ ਸੁਖਕਾਰੀ ਅਰ ਧਰਮ ਯੁਕਤ ਸਮਝਨ ਉਨ੍ਹਾਂ ਉਨ੍ਹਾਂ ਨਿਯਮਾਂ ਨੂੰ ਪੂਰੇ ਵਿਦ੍ਵਾਨਾਂ ਦੀ ਰਾਜਸਭਾ ਬਨਾਇਆ ਕਰੇ ਪਰੰਤੂ ਏਸ ਉੱਤੇ ਨਿੱਤ ਧਿਆਨ ਰੱਖਨ ਕਿ ਜਿੱਥੋਂ ਤਕ ਬਨ ਸਕੇ ਉਥੋਂ ਤਕ ਬਾਲ ਅਵਸਥਾ ਵਿਚ ਵਿਆਹ ਨਾ ਕਰਨ ਦੇਨ, ਜੁਆਨੀ ਦੀ ਅਵਸਥਾ ਵਿੱਚ ਭੀ ਬਗੈਰ ਪ੍ਰਸੱਨਤਾ ਦੇ ਵਿਆਹ ਨ ਕਰਨਾ ਕਰਾਨਾ ਅਰ ਨਾ ਕਰਨ ਦੇਨਾ, ਬ੍ਰਹਮਚਰਯ ਦਾ ਯਥਾਵਤ ਪਾਲਨ ਕਰਨਾ, ਵਯਭਿਚਾਰ, ਅਰ ਬਹੁਤੇ ਵਿਆਹਵਾਂ ਨੂੰ ਬੰਦ ਕਰਨਾ ਕਿ ਜਿਸ ਕਰਕੇ ਸ਼ਰੀਰ ਅਰ ਆਤਮਾਂ ਵਿਚ ਪੂਰਾ ਬਲ ਸਦਾ ਰਹੇ, ਕਿਉਂਕਿ ਜੇ ਨਿਰਾ ਆਤਮਾ ਦਾ ਬਲ ਅਰਥਾਤ ਵਿਦਿਆ ਗਿਆਨ ਵਧਾਂਦੇ ਜਾਨ ਅਰ ਸ਼ਰੀਰ ਦਾ ਬਲ ਨਾ ਵਧਾਨ ਤਾਂ ਇੱਕੋ ਹੀ ਬਲਵਾਨ ਪੁਰੁਸ਼, ਗਿਆਨੀ ਅਰ ਸੈਂਕੜੇ ਵਿਦਵਾਨਾਂ ਨੂੰ ਜਿੱਤ ਸਕਦਾ ਹੈ, ਅਰ ਜੇ ਨਿਰਾ ਸ਼ਰੀਰ ਦਾ ਹੀ ਬਲ ਵਧਾਇਆ ਜਾਵੇ ਆਤਮਾ ਦਾ ਨਹੀਂ ਤਾਂਭੀ ਰਾਜ ਪਾਲਨ ਦੀ ਉੱਤਮ ਵਿਵਸਥਾ ਬਗੈਰ ਵਿਦਿਆ ਦੇ ਕਦੀ ਨਹੀਂ ਹੋਸਕਦੀ ਵਿਵਸਥਾ ਤੋਂ ਬਗੈਰ ਸਭ ਆਪਸ ਵਿਚ ਹੀ ਫੁੱਟ, ਟੁੱਟ, ਵਿਰੋਧ, ਲੜਾਈ ਝਗੜਾ ਕਰਕੇ ਨਸ਼ਟ ਭ੍ਰਸ਼ਟ ਹੋ ਜਾਨ, ਏਸ ਕਰਕੇ ਸਦਾ ਸ਼ਰੀਰਅਰ ਆਤਮਾ ਦੇ ਬਲ ਨੂੰ ਵਧਾਂਦੇ ਰਹਿਨਾ ਚਾਹੀਏ, ਜਿੰਨਾ ਬਲ ਅਰ ਬੁੱਧੀ ਦਾ ਨਾਸ਼ ਕਰਨ ਵਾਲਾ ਵਿਹਾਰ ਵਯਭਿਚਾਰ ਅਰ ਅਤੀ ਵਿਸ਼ਯਾਸਕਤੀ ਹੈ ਉੱਨਾ ਹੋਰ ਕੋਈ ਨਹੀਂ ਹੈ, ਵਿਸ਼ੇਸ਼ ਕਰਕੇ ਖਛਤ੍ਰੀਆਂ ਨੂੰ ਦ੍ਰਿੜ ਅੰਗ ਅਰ ਬਲ ਕਰਕੇ ਯੁਕਤ ਹੋਨਾ ਚਾਹੀਏ ਕਿਉਂਕਿ ਜਦ ਓਹੋ ਹੀ ਵਿਸ਼ਯਾਸਕਤ ਹੋਨਗੇ ਤਾਂ ਰਾਜ ਧਰਮ ਹੀ ਨਸ਼ਟ ਹੋ ਜਾਵੇਗਾ, ਅਰ ਏਸ ਉੱਤੇ ਭੀ ਧਿਆਨ ਰਖਨਾ ਚਾਹੀਏ "ਯਥਾ ਰਾਜਾ ਤਥਾ ਪ੍ਰਜਾ" ਜਿਸ ਤਰਾਂ ਦਾ ਰਾਜਾ ਹੁੰਦਾ ਹੈ ਓਹੋ ਜਹੀ ਹੀ ਉਸ ਦੀ ਪ੍ਰਜਾ ਹੁੰਦੀ ਹੈ ਇਸ ਵਾਸਤੇ ਰਾਜਾ ਅਰ ਰਾਜ ਪੁਰੁਸ਼ਾਂ ਨੂੰ ਅਤੀ ਉਚਿਤ ਹੈ ਕਿ ਕਦੀ ਦੁਸ਼ਟਾਚਾਰ ਨਾ ਕਰਨ ਕਿੰਤੂ ਨਿੱਤ ਧਰਮ ਨਿਆਯ ਦੇ ਨਾਲ ਵਰਤਕੇ ਸਭ ਦੇ ਸੁਧਾਰ ਦਾ ਦ੍ਰਿਸ਼ਟਾਂਤ ਬਨਨ ॥

ਏਹ ਸੰਖੇਪ ਕਰਕੇ ਰਾਜਧਰਮ ਦਾ ਵਰਣਨ ਏਥੇ ਕੀਤਾ ਹੈ ਵਿਸ਼ੇਸ਼ ਵੇਦ, ਮਨੂਸਮ੍ਰਿਤੀ ਦੇ ਸਤਵੇਂ, ਅਠਵੇਂ, ਨਾਵੇਂ ਅਧਯਾਯ ਵਿਚ ਅਰ ਸ਼ੁਕ੍ਰਨੀਤੀ ਤਥਾ ਵਿਦੁਰਪ੍ਰਜਾਗਰ ਅਰ ਮਹਾਭਾਰਤ ਸ਼ਾਂਤੀਪਰਵ ਦੇ ਰਾਜ ਧਰਮ ਅਰ ਆਪਤਧਰਮ ਆਦੀ ਪੁਸਤਕਾਂ ਵਿਚ ਵੇਖਕੇ ਪੂਰੀ ਰਾਜਨੀਤੀ ਨੂੰ ਧਾਰਣ ਕਰਕੇ ਮਾਂਡਲਿਕ ਅਥਵਾ ਸਾਰਵਭੌਮਚਕ੍ਰਵਰਤੀ ਰਾਜ ਕਰਨ ਅਰ ਏਹੋ ਹੀ ਸਮਝਨ ਕਿ "ਵਯੰ ਪ੍ਰਜਾਪਤੇ: ਪ੍ਰਜਾਅਭੂਮ" ਏਹ ਯਜੁਰਵੇਦ ਦਾ ਵਚਨ ਹੈ ਅਸੀਂ ਪ੍ਰਜਾਪਤੀ ਅਰਥਾਤ ਪਰਮੇਸ਼ੁਰ ਦੀ ਪ੍ਰਜਾ ਅਰ ਪਰਮਾਤਮਾ ਸਾਡਾ ਰਾਜਾ, ਅਸੀਂ ਉਸਦੇ ਕਿੰਕਰ ਭ੍ਰਿਤਯਵਤ ਹੈਂਗੇ ਹਾਂ ਓਹ ਕ੍ਰਿਪਾ ਕਰਕੇ ਅਪਨੇ ਸੱਚੇ ਨਿਆਯ ਦੀ ਪ੍ਰਵਿਰਤੀ ਕਰਾਵੇ, ਹੁਨ ਅਗੋਂ ਈਸ਼੍ਵਰ ਅਰ ਵੇਦ ਵਿਸ਼ਯ ਵਿਚ ਲਿਖਿਆ ਜਾਵੇਗਾ ॥

ਇਤਿ ਸ਼੍ਰੀਮੱਦਯਾਨੰਦਸਰਸ੍ਵਤੀਸ੍ਵਾਮੀਕ੍ਰਿਤੇ ਸਤਯਾਰਥਪ੍ਰਕਾਸ਼ੇ ਸੁਭਾਸ਼ਾਵਿਭੂਸ਼ਿਤੇ ਰਾਜਧਰਮਵਿਸ਼ਯੇ ਸ਼ਸ਼ਟ: ਸਮੁੱਲਾਸ: ਸੰਪੂਰਣ: ॥ ੬ ॥

ਸ੍ਰੀ ਸੁਆਮੀ ਦਯਾਨੰਦ ਸਰਸ੍ਵਤੀ ਸ੍ਵਾਮੀ ਕ੍ਰਿਤ ਸਤਯਾਰਥਪ੍ਰਕਾਸ਼ ਭਾਸ਼ਾਭੂਸ਼ਿਤ ਦੇ ਰਾਜਧਰਮ ਵਿਸ਼ਯ ਦਾ ਛੀਵਾਂ ਸਮੁੱਲਾਸ ਸਮਾਪਤ ਹੋਇਆ ॥੬॥

# ਸਤਵਾਂ ਸਮੁੱਲਾਸ

## ਈਸ਼੍ਵਰ ਅਰ ਵੇਦ ਵਿਸ਼ੇ ਵਿਚ।

---

ਰਿਚੋ ਅਖਛਰੇ ਪਰਮੇ ਵ੍ਯੋਮਨਯਸਮਿਨ ਦੇਵਾ ਅਧਿ-ਵਿਸ਼੍ਵੇ ਨਿਸ਼ੇਦੁਃ। ਯਸਤੰਨ ਵੇਦ ਕਿਮ੍ਰਿਚਾ ਕਰਿਸ਼ਯਤਿ ਯ ਇੱਤਦ੍ਵਿਦੁਸਤ ਇਮੇ ਸਮਾਸਤੇ ॥ ੧ ॥

ਰਿਗਵੇਦ ਮੰਡਲ ੧। ਸੂਕਤ ੯੬੪। ਮੰਤ੍ਰ ੩੯॥

ਈਸ਼ਾਵਾਸਯਮਿਦਗੁਅੰਸਰਵੰ ਯਤਕਿੰਚ ਜਗਤਯਾਂਜਗਤ। ਤੇਨ ਤਯਕਤੇਨ ਭੁੰਜੀਥਾ ਮਾ ਗ੍ਰਿਧਃ ਕਸਯ ਸ੍ਵਿੱਦਨਮ॥੨

ਯਜੁਰਵੇਦ ਅਧਯਾਯ ੪੦। ਮੰਤ੍ਰ ੧॥

ਅਹੰਭੁਵੰਵਸੁਨਃ ਪੂਰਵਯਸਪਤਿਰਹੰ ਧਨਾਨਿ ਸੰਜ-ਯਾਮਿ ਸ਼ਸ਼੍ਵਤਃ। ਮਾਂ ਹਵੰਤੇ ਪਿਤਰੰ ਨ ਜੰਤਵੋ ਅਹੰ ਦਾਸ਼ੁਸ਼ੇ ਵਿਭਜਾਮਿ ਭੋਜਨਮ ॥ ੩ ॥

ਅਹਮਿੰਦ੍ਰੋ ਨ ਪਰਾਜਿਗਯ ਇੱਧਨੰ ਨ ਮ੍ਰਿਤਯਵੇ ਅਵ-ਤਸਥੇ ਕਦਾਚਨ। ਸੋਮਮਿਨਮਾਸੁਨ੍ਵੰਤੋ ਯਾਚਤਾ ਵਸੁ ਨ ਮੇ ਪੂਰਵਃ ਸਖਯੇਰਿਸ਼ਾਥਨ ॥ ੪ ॥

ਰਿਗਵੇਦ ਮੰਡਲ ੧੦। ਸੂਕਤ ੪੯। ਮੰਤ੍ਰ ੧। ੫॥

(ਰਿਚੋ ਅਖਛਰੇ) ਇਸ ਮੰਤ੍ਰ ਦਾ ਅਰਥ ਬ੍ਰਹਮਚਰਯ ਆਸ਼੍ਰਮ ਦੀ ਸ਼ਿਖਛਾ ਵਿਚ ਲਿਖ ਚੁਕੇ ਹਾਂ ਅਰਥਾਤ ਜੋਹੜਾ ਸਾਰੇ ਦਿਵਯਗੁਣ, ਕਰਮ, ਸੁਭਾਵ, ਵਿਦਿਆ ਯੁਕਤ ਅਰ ਜਿਸ ਵਿਚ ਪ੍ਰਿਥਵੀ, ਸੂਰਯ ਆਦੀ ਲੋਕ ਸਥਿਤ ਹਨ ਅਰ ਜੋਹੜਾ ਆਕਾਸ਼ ਦੀ ਨਿਆਈਂ ਵਿਆਪਕ ਸਬ ਦੇਵਾਂ ਦਾ

ਦੇਵ ਪਰਮੇਸ਼੍ਵਰ ਹੈ ਉਸਨੂੰ ਜੇਹੜੇ ਮਨੁਸ਼ ਨਹੀਂ ਜਾਨਦੇ ਅਰ ਨ ਮੰਨਦੇ ਅਰ ਉਸਦਾ ਧ੍ਯਾਨ ਨਹੀਂ ਕਰਦੇ ਓਹ ਨਾਸਤਿਕ ਮੰਦਮਤੀ ਸਦਾ ਦੁਖ ਸਾਗਰ ਵਿਚ ਡੁਬੇ ਹੀ ਰਹਿੰਦੇ ਹਨ, ਇਸ ਲਈ ਸਰਵਦਾ ਉਸੇ ਨੂੰ ਜਾਨਕੇ ਸਬ ਮਨੁਸ਼ ਸੁਖੀ ਹੁੰਦੇ ਹਨ॥

(ਪ੍ਰਸ਼ਨ) ਵੇਦ ਵਿਚ ਈਸ਼੍ਵਰ ਅਨੇਕ ਹਨ ਇਸ ਬਾਤ ਨੂੰ ਤੁਸੀਂ ਮੰਨਦੇ ਹੋ ਵਾ ਨਹੀਂ ?

(ਉੱਤਰ) ਨਹੀਂ ਮੰਨਦੇ ਕਿਉਂਕਿ ਚੌਹਾਂ ਵੇਦਾਂ ਵਿਚ ਏਹ ਗਲ ਕਿਤੇ ਨਹੀ ਲਿਖੀ ਜਿਸਤੋਂ ਅਨੇਕ ਈਸ਼੍ਵਰ ਸਿੱਧ ਹੋਨ ਕਿੰਤੂ ਏਹ ਤਾਂ ਲਿਖਿਆ ਹੈ ਕਿ ਈਸ਼੍ਵਰ ਇਕ ਹੈ॥

(ਪ੍ਰਸ਼ਨ) ਵੇਦਾਂ ਵਿੱਚ ਜੇਹੜੇ ਅਨੇਕ ਦੇਵਤਾ ਲਿਖੇ ਹਨ ਉਸਦਾ ਕੀ ਅਭਿਪ੍ਰਾਯ ਹੈ ?

(ਉੱਤਰ) ਦੇਵਤਾ ਦਿਵ੍ਯ ਗੁਣਾਂ ਵਾਲੇ ਹੋਨ ਥੀਂ ਕਹਾਂਦੇ ਹਨ, ਜੀਕਨ ਕਿ 'ਪ੍ਰਿਥਵੀ' ਪਰੰਤੂ ਇਸਨੂੰ ਕਿਧਰੇ ਈਸ਼੍ਵਰ ਦੇ ਤੁਲ ਉਪਾਸਨਾ ਕਰਨ ਦੇ ਯੋਗ ਨਹੀਂ ਮੰਨਿਆਂ ਹੈ, ਵੇਖੋ ਇਸ ਮੰਤ੍ਰ ਵਿੱਚ ਕਿ ਜਿਸ ਵਿਚ ਸਾਰੇ ਦੇਵਤਾ ਸਥਿਤ ਹਨ ਓਹ ਜਾਨਨ ਅਰ ਉਪਾਸਨਾ ਕਰਨ ਦੇ ਯੋਗ ਈਸ਼੍ਵਰ ਹੈ, ਏਹ ਉਨ੍ਹਾਂ ਦੀ ਭੁੱਲ ਹੈ ਜੇਹੜੇ ਦੇਵਤਾ ਸ਼ਬਦ ਕਰਕੇ ਈਸ਼੍ਵਰ ਦਾ ਗ੍ਰਹਣ ਕਰਦੇ ਹਨ ਪਰਮੇਸ਼੍ਵਰ ਦੇਵਾਂ ਦਾ ਦੇਵ ਹੋਨ ਕਰਕੇ ਮਹਾਦੇਵ ਇਸੇ ਲਈ ਕਹਾਉਂਦਾ ਹੈ ਕਿ ਓਹੋ ਸਬ ਜਗਤ ਦੀ ਉਤਪੱਤੀ, ਸਥਿਤੀ, ਪ੍ਰਲਯ ਦਾ ਕਰਤਾ, ਨ੍ਯਾਯਾਧੀਸ਼, ਅਧਿਸ਼ਠਾਤਾ ਹੈ ਜੇਹੜਾ "ਤ੍ਰਯਸਤ੍ਰਿੰਸ਼ੱਤ੍ਰਿੰਸ਼ਤਾ" ਇਤਿਆਦੀ ਵੇਦਾਂ ਵਿਚ ਪ੍ਰਮਾਣ ਹੈ ਉਸਦੀ ਵਿਆਖਿਆ ਸ਼ਤਪਥ (ਗ੍ਰੰਥ) ਵਿਚ ਕੀਤੀ ਹੈ ਕਿ ਤੇਤੀ ੩੩ ਦੇਵ ਅਰਥਾਤ ਪ੍ਰਿਥਵੀ, ਜਲ, ਅਗਨੀ, ਵਾਯੂ, ਆਕਾਸ਼, ਚੰਦ੍ਰਮਾ, ਸੂਰਯ ਅਰ ਨਖਛਤ੍ਰ ਸਬ ਸ੍ਰਿਸ਼ਟੀ ਦੇ ਨਿਵਾਸ ਦੇ ਸਥਾਨ ਹੋਨ ਕਰਕੇ ਏਹ ਅੱਠ ਵਸੂ। ਪ੍ਰਾਣ, ਅਪਾਨ, ਵਿਆਨ, ਉਦਾਨ, ਸਮਾਨ, ਨਾਗ, ਕੂਰਮ, ਕ੍ਰਿਕਲ, ਦੇਵਦੱਤ, ਧਨੰਜਯ ਅਰ ਜੀਵਾਤਮਾ ਏਹ ਯਾਰਾਂ ਰੁਦ੍ਰ ਇਸ ਲਈ ਕਹਾਂਦੇ ਹਨ ਕਿ ਜਦ ਸ਼ਰੀਰ ਨੂੰ ਛਡਦੇ ਹਨ ਤਦ ਰੁਆਨ ਵਾਲੇ ਹੁੰਦੇ ਹਨ। ਵਰ੍ਹੇ ਦੇ ਬਾਰਾਂ ੧੨ ਮਹੀਨੇ ਬਾਰਾਂ ੧੨ ਆਦਿਤ੍ਯ ਇਸ ਲਈ ਹਨ ਕਿ ਏਹ ਸਬ ਦੀ ਆਯੂ ਨੂੰ ਲੈਂਦੇ ਜਾਂਦੇ ਹਨ, ਬਿਜਲੀ ਦਾ ਨਾਉਂ ਇੰਦ੍ਰ ਇਸ ਵਾਸਤੇ ਹੈ ਕਿ ਪਰਮ ਐਸ਼੍ਵਰਯ ਦਾ ਹੇਤੂ ਹੈ, ਯੱਗ ਨੂੰ ਪ੍ਰਜਾਪਤੀ ਕਹਿਨ ਦਾ ਕਾਰਣ ਏਹ ਹੈ ਕਿ ਇਸ ਥੀਂ ਹਵਾ ਵਰਸ਼ਾ, ਪਾਣੀ, ਜੜੀ ਬੂਟੀ ਦੀ ਸ਼ੁਧੀ, ਵਿਦਵਾਨਾਂ ਦਾ ਸਤਕਾਰ, ਅਰ ਨਾਨਾਪ੍ਰਕਾਰ ਦੀ ਸ਼ਿਲਪ ਵਿਦਿਆ ਕਰਕੇ ਪ੍ਰਜਾ ਦਾ ਪਾਲਨ ਹੁੰਦਾ ਹੈ। ਏਹ ਤੇਤੀ ੩੩ ਉਪਰ ਕਹੇ ਹੋਏ ਗੁਣਾਂ ਦੇ ਹੋਨ ਕਰਕੇ ਦੇਵ ਕਹਾਂਦੇ ਹਨ ਇਨਾਂ ਦਾ ਮਾਲਕ ਅਰ ਸਬ ਥੀਂ ਵਡਾ ਹੋਨ ਕਰਕੇ ਪਰਮੇਸ਼੍ਵਰ ਚੌਤੀਵਾਂ ੩੪ ਵਾਂ ਉਪਾਸਨਾ ਦੇ ਯੋਗ ਦੇਵਤਾ ਸ਼ਤਪਥ ( ਗ੍ਰੰਥ ) ਦੇ ਚੌਦਵੇਂ ੧੪ ਕਾਂਡ ਵਿਚ ਸਦਾ

ਲਖਿਆ ਹੈ, ਇਸੇ ਤਰਾਂ ਹੋਰ ਜਗਹ ਭੀ ਲਿਖਿਆ ਹੈ ਜੋ ਏਹ ਲੋਗ ਇਨਾਂ ਸ਼ਾਸਤ੍ਰਾਂ ਨੂੰ ਵੇਖਦੇ ਤਾਂ ਵੇਦਾਂ ਵਿਚ ਅਨੇਕ ਈਸ਼੍ਵਰ ਮੰਨਨ ਰੂਪੀ ਭ੍ਰਮ ਜਾਲ ਵਿਚ ਡਿਗ ਕੇ ਕਿਉਂ ਭਰਮਦੇ ॥ ੧ ॥

ਹੇ ਮਨੁਸ਼ੋ! ਜੋ ਕੁਝ ਏਸ ਸੰਸਾਰ ਵਿਚ ਜਗਤ ਹੈ ਉਸ ਸਬ ਵਿਚ ਜੇਹੜਾ ਵਿਆਪਕ ਹੋਕੇ ਨਿਯੰਤਾ ਹੈ ਓਹ ਈਸ਼੍ਵਰ ਕਹਾਉਂਦਾ ਹੈ, ਉਸ ਥੀਂ ਡਰਕੇ ਤੂੰ ਅਨਿਆਯ ਨਾਲ ਕਿਸੇਦੇ ਧਨ ਦੀ ਇਛਿਆ ਨਾ ਕਰ, ਉਸ ਅਨਿਆਯ ਦੇ ਤਿਆਗ, ਅਰ ਨਿਆਯ ਆਚਰਣ ਰੂਪੀ ਧਰਮ ਥੀਂ ਅਪਨੇ ਆਤਮਾ ਨਾਲ ਅਨੰਦ ਨੂੰ ਭੋਗ॥੨॥ਈਸ਼੍ਵਰ ਸਬ ਨੂੰ ਉਪਦੇਸ਼ ਕਰਦਾਹੈ ਕਿ ਹੇ ਮਨੁਸ਼ੋ ਮੈਂ ਈਸ਼੍ਵਰ ਸਬ ਤੋਂ ਪਹਿਲੇ ਵਿੱਦਮਾਨ, ਸਬ ਜਗਤ ਦਾ ਪਤੀ ਹਾਂ ਮੈਂ ਸਨਾਤਨ ਜਗਤ ਦਾ ਕਾਰਣ ਅਰ ਸਬ ਧਨਾਂ ਦਾ ਵਿਜੈ ਕਰਨ ਵਾਲਾ ਅਰ ਦਾਤਾ ਹਾਂ ਮੈਨੂੰ ਹੀ ਸਾਰੇ ਜੀਵ ਜਿਸਤਰਾਂ ਪਿਉਨੂੰ ਸੰਤਾਨ ਯਾਦ ਕਰਦੇ ਹਨ ਉਸੇਤਰਾਂਯਾਦ ਕਰਨ, ਮੈਂ ਸਬਨੂੰ ਸੁਖ ਦੇਨ ਹਾਰੇ ਜਗਤ ਦੇ ਲਈ ਨਾਨਾ ਪ੍ਰਕਾਰ ਦੇ ਭੋਜਨਾਂ ਦਾ ਵਿਭਾਗ ਪਾਲਨ ਦੇ ਵਾਸਤੇ ਕਰਨਾਂ ਹਾਂ॥੩॥ਮੈਂ ਪਰਮ ਐਸ਼੍ਵਰਯਵਾਨ ਸੂਰਯਦੀਨਯਾਈਂ ਸਬ ਜਗਤ ਦਾ ਪ੍ਰਕਾਸ਼ ਕਰਨ ਵਾਲਾ ਹਾਂ ਕਦੀਪਰਾਜਯ ਨੂੰ ਪ੍ਰਾਪਤ ਨਹੀਂ ਹੁੰਦਾ ਅਰ ਨਾਂ ਕਦੀ ਮੌਤ ਨੂੰ ਪ੍ਰਾਪਤ ਹੋਨਾ ਹਾਂ, ਮੈਂ ਹੀ ਜਗਤ ਰੂਪੀ ਧਨ ਦਾ ਨਿਰਮਾਣ ਕਰਨ ਵਾਲਾ ਹਾਂ ਸਭ ਜਗਤ ਦੀਉਤਪੱਤੀ ਕਰਨ ਵਾਲਾ ਮੈਨੂੰ ਹੀ ਜਾਨੋ। ਹੇ ਜੀਵੋ ! ਐਸ਼੍ਵਰਯ ਪ੍ਰਾਪਤੀ ਦੇ ਯਤਨ ਕਰਦੇ ਹੋਏ ਤੁਸੀ ਲੋਗ ਵਿਗਿਆਨ ਆਦੀ ਧਨ ਨੂੰ ਮੇਰੇ ਕੋਲੋਂ ਮੰਗੋ ਅਰ ਤੁਸੀਂ ਮੇਰੀ ਮਿਤ੍ਰਤਾਥੀਂ ਵਖਰੇ ਨਾ ਹੋਵੋ, ਹੇ ਮਨੁੱਸ਼ੋ ! ਮੈਂ ਸੱਤ ਭਾਸ਼ਣ ਰੂਪੀ ਉਸਤਤੀ ਕਰਨ ਵਾਲੇ ਮਨੁੱਸ਼ ਨੂੰ ਸਨਾਤਨ ਗਿਆਨ ਆਦੀ ਧਨ ਦੇਨਾ ਹਾਂ, ਮੈਂ ਬ੍ਰਹਮ ਅਰਥਾਤ ਵੇਦ ਦਾ ਪ੍ਰਕਾਸ਼ ਕਰਨ ਹਾਰਾ ਅਰ ਮੈਨੂੰ ਓਹ ਵੇਦ ਯਥਾਵਤ ਕਹਿੰਦਾ ਉਸ ਥੀ ਸਬ ਦੇ ਗਿਆਨ ਨੂੰ ਮੈਂ ਵਧਾਂਦਾ ਹਾਂ, ਮੈਂ ਸੱਤ ਪੁਰੁਸ਼ ਦਾ ਪ੍ਰੇਰਨਾ ਕਰਨੇ ਹਾਰਾ ਯੱਗ ਕਰਨ ਵਾਲੇ ਨੂੰ ਫਲ ਦਾ ਦੇਨ ਵਾਲਾ ਅਰ ਏਸ ਵਿਸ਼੍ਵ ਵਿਚ ਜੋ ਕੁਝ ਹੈ ਉਸ ਸਬ ਕਾਰਯ ਦਾ ਬਨਾਨੇ ਅਰ ਧਾਰਣ ਕਰਨ ਵਾਲਾ ਹਾਂ, ਏਸ ਲਈ ਤੁਸੀਂ ਲੋਗ ਮੈਨੂੰ ਛਡਕੇ ਕਿਸੇ ਦੂਜੇ ਨੂੰ ਮੇਰੇ ਸਥਾਨੇਂ ਵਿਚ ਨਾ ਪੂਜੋ ਨਾ ਮੰਨੋਂ ਅਰ ਨਾ ਜਾਨੋ ॥ ੪ ॥

**ਹਿਰਣ੍ਯਗਰਭः ਸਮਵਰੱਤਤਾਗ੍ਰੇ ਭੂਤਸਯ ਜਾਤः ਪਤਿਰੇਕ ਆਸੀਤ । ਸ ਦਾਧਾਰ ਪ੍ਰਿਥਿਵੀ ਦਯਾਮੁਤੇਮਾਂ ਕਸਮੈ ਦੇਵਾਯ ਹਵਿਸ਼ਾ ਵਿਧੇਮ ॥** ਯਜੁঃ ਅਧ੍ਯਾਯ ੧੩ । ਮੰਤ੍ਰ ੪ ॥

ਏਹ ਯਜੁਰਵੇਦ ਦਾ ਮੰਤ੍ਰ ਹੈ। ਹੇ ਮਨੁਸ਼ੋ ਜੇਹੜਾ ਸ੍ਰਿਸ਼ਟੀ ਦੇ ਪਹਿਲੇ ਸਬ ਸੂਰਯ ਆਦੀ ਤੇਜ ਵਾਲੇ ਲੋਕਾਂ ਦਾ ਉਤਪੱਤੀ ਸਥਾਨ, ਆਧਾਰ ਅਰ ਜੋ

ਕੁਝ ਉਤਪੰਨ ਹੈ, ਹੋਇਆ ਸੀ ਅਰ ਹੋਵੇਗਾ, ਉਸਦਾ ਸ੍ਵਾਮੀ ਸੀ, ਹੈ ਅਰ ਹੋਵੇਗਾ, ਓਹ ਪ੍ਰਿਥਵੀ ਥੀਂ ਲੈਕੇ ਸੂਰਯ ਲੋਕ ਤਕ ਸ੍ਰਿਸ਼ਟੀ ਨੂੰ ਬਨਾਕੇ ਧਾਰਣ ਕਰ ਰਿਹਾ ਹੈ ਉਸ ਸੁਖ ਰੂਪ ਪਰਮਾਤਮਾ ਹੀ ਦੀ ਭਗਤੀ ਜਿਸ ਤਰਾਂ ਅਸੀਂ ਕਰੀਏ ਉਸੇ ਤਰਾਂ ਤੁਸੀਂ ਲੋਗ ਭੀ ਕਰੋ ॥

(ਪ੍ਰਸ਼ਨ) ਤੁਸੀਂ ਈਸ਼੍ਵਰ ਈਸ਼੍ਵਰ ਕਹਿੰਦੇ ਹੋ ਪਰੰਤੂ ਉਸਦੀ ਸਿੱਧੀ ਕਿਸ ਪ੍ਰਕਾਰ ਕਰਦੇ ਹੋ? (ਉੱਤਰ) ਸਬ ਪ੍ਰਤੱਖਛ ਆਦੀ ਪ੍ਰਮਾਣਾਂ ਕਰਕੇ ॥

(ਪ੍ਰਸ਼ਨ) ਈਸ਼੍ਵਰ ਵਿਚ ਪ੍ਰਤੱਖਛ ਆਦੀ ਪ੍ਰਮਾਣ ਕਦੀ ਨਹੀਂ ਘਟ ਸਕਦੇ (ਉੱਤਰ)

**ਇੰਦ੍ਰਯਾਰਥਸੰਨਿਕਰਸ਼ੋਤਪੰਨੰ ਜ੍ਞਾਨਮਵ੍ਯਪਦੇਸ਼੍ਯਮ-ਵ੍ਯਭਿਚਾਰਿ ਵ੍ਯਵਸਾਯਾਤ੍ਮਕੰ ਪ੍ਰਤ੍ਯਕ੍ਸ਼ਮ ॥**

ਨ੍ਯਾਯਦਰਸ਼ਨ ਅਧ੍ਯਾਯ ੧। ਸੂਤ੍ਰ ੪॥

ਏਹ ਗੌਤਮ ਮਹਾਰਿਸ਼ੀ ਕ੍ਰਿਤ ਨਿਆਯ ਦਰਸ਼ਨ ਦਾ ਸੂਤ੍ਰ ਹੈ, ਜੋ ਸ੍ਰੋਤ੍ਰ, ਤ੍ਵਚਾ, ਚਖਸ਼ੂ, ਜ਼ਬਾਨ ਘ੍ਰਾਣ ਅਰ ਮਨ ਦਾ ਸ਼ਬਦ, ਸਪਰਸ, ਰੂਪ, ਰਸ, ਗੰਧ, ਸੁਖ, ਦੁਖ, ਸਤ, ਅਸਤ ਆਦੀ ਵਿਸ਼ਿਆਂ ਦੇ ਨਾਲ ਸੰਬੰਧ ਹੋਨ ਕਰਕੇ ਗਿਆਨ ਉਤਪੰਨ ਹੁੰਦਾ ਹੈ ਉਸਨੂੰ ਪ੍ਰਤਖਛ ਕਹਿੰਦੇ ਹਨ। ਪਰੰਤੂ ਓਹ ਨਿਰਭ੍ਰਾਂਤ ਹੋਵੇ। ਹੁਨ ਵਿਚਾਰਨਾ ਚਾਹੀਏ ਕਿ ਇੰਦ੍ਰੀਆਂ ਅਰ ਮਨ ਥੀਂ ਗੁਣਾਂ ਦਾ ਪ੍ਰਤਖਛ ਹੁੰਦਾ ਹੈ ਗੁਣੀ ਦਾ ਨਹੀਂ, ਜੀਕਨ ਚੌਹਾਂ ਤ੍ਵਚਾ ਆਦੀ ਇੰਦ੍ਰੀਆਂ ਥੀਂ ਸਪਰਸ, ਰੂਪ, ਰਸ ਅਰ ਗੰਧ ਦਾ ਗਿਆਨ ਹੋਨ ਕਰਕੇ ਗੁਣੀ ਜੋ ਪ੍ਰਿਥਵੀ ਹੈ ਉਸਦਾ ਆਤਮਾ ਕਰਕੇ ਯੁਕਤ ਮਨ ਨਾਲ ਪ੍ਰਤਖਛ ਕੀਤਾ ਜਾਂਦਾ ਹੈ ਏਸੇ ਤਰਾਂ ਏਸ ਪ੍ਰਤਖਛ ਸ੍ਰਿਸ਼ਟੀ ਵਿਚ ਰਚਨਾ ਵਿਸ਼ੇਸ਼ ਆਦੀ ਗਿਆਨ ਆਦੀ ਗੁਣਾਂ ਦੇ ਪ੍ਰਤਖਛ ਹੋਨ ਕਰਕੇ ਪਰਮੇਸ਼੍ਵਰ ਦਾ ਭੀ ਪ੍ਰਤਖਛ ਹੈ। ਅਰ ਜਦ ਆਤਮਾ ਮਨ ਅਰ ਮਨ ਇੰਦ੍ਰੀਆਂ ਨੂੰ ਕਿਸ ਵਿਸ਼ਯ ਵਿਚ ਲਗਾਂਦਾ ਵਾ ਚੋਰੀ ਆਦੀ ਬੁਰੀ ਵਾ ਪਰਉਪਕਾਰ ਆਦੀ ਚੰਗੀ ਬਾਤ ਦੇ ਕਰਨ ਦਾ ਜਿਸ ਖਛਣ ਵਿਚ ਆਰੰਭ ਕਰਦਾ ਹੈ ਉਸ ਵੇਲੇ ਜੀਵ ਦੀ ਇਛਿਆ ਗਿਆਨ ਆਦੀ ਉਸੇ ਇਛਿਆ ਕੀਤੇ ਹੋਏ ਵਿਸ਼ਯ ਉਤੇ ਝੁਕ ਜਾਂਦੀ ਹੈ ਉਸ ਖਛਣ ਵਿਚ ਆਤਮਾ ਦੇ ਅੰਦਰੋਂ ਬੁਰੇ ਕੰਮ ਕਰਨ ਵਿਚ ਭਯ, ਸ਼ੰਕਾ, ਅਰ ਲੱਜਾ ਤਥਾ ਚੰਗੇ ਕੰਮਾਂ ਦੇ ਕਰਨ ਵਿਚ ਅਭਯ, ਨਿਃਸ਼ੰਕਤਾ ਅਰ ਆਨੰਦ, ਉਤਸਾਹ ਉੱਠਦਾ ਹੈ, ਓਹ ਜੀਵਾਤਮਾ ਵਲੋਂ ਨਹੀਂ ਕਿੰਤੂ ਪਰਮੇਸ਼੍ਵਰ ਵਲੋਂ ਹੈ। ਅਰ ਜਦ ਜੀਵਾਤਮਾ ਸ਼ੁੱਧ ਹੋਕੇ ਪਰਮਾਤਮਾ ਦੇ ਵਿਚਾਰ ਕਰਨ ਵਿਚ ਤਤਪਰ ਰਹਿੰਦਾ ਹੈ ਉਸ ਨੂੰ ਉਸ ਵੇਲੇ ਦੋਨੋਂ ਪ੍ਰਤਖਛ ਹੁੰਦੇ ਹਨ, ਜਦ ਪਰਮੇਸ਼੍ਵਰ ਦਾ ਪ੍ਰਤਖਛ ਹੁੰਦਾ ਹੈ ਤਾਂ ਅਨੁਮਾਨ ਆਦੀ ਕਰਕੇ ਪਰਮੇਸ਼੍ਵਰ ਦੇ ਗਿਆਨ ਹੋਨ ਵਿਚ ਕੀ ਸੰਦੇਹ ਹੈ ਕਿਉਂਕਿ ਕਾਰਯ ਨੂੰ ਵੇਖ ਕੇ ਕਾਰਣ ਦਾ ਅਨੁਮਾਨ ਹੁੰਦਾ ਹੈ ॥

(ਪ੍ਰਸ਼ਨ) ਈਸ਼੍ਵਰ ਵਿਆਪਕ ਹੈ ਵਾ ਕਿਸੇ ਦੇਸ਼ ਵਿਸ਼ੇਸ਼ ਵਿਚ ਰਹਿੰਦਾ ਹੈ? (ਉੱਤਰ) ਵਿਆਪਕ ਹੈ ਕਿਉਂ ਜੋ ਇਕ ਦੇਸ਼ ਵਿਸ਼ੇਸ਼ ਵਿਚ ਰਹਿੰਦਾ ਤਾਂ ਸਰਬ ਅੰਤਰਯਾਮੀ, ਸਰਵਗ, ਸਰਵਨਿਯੰਤਾ, ਸਭ ਦਾ ਸ੍ਰਸ਼ਟਾ, ਸਭ ਦਾ ਧਰਤਾ ਅਰ ਪ੍ਰਲਯ ਕਰਤਾ ਨਹੀਂ ਹੋ ਸਕਦਾ ਅਪ੍ਰਾਪਤ ਦੇਸ਼ ਵਿਚ ਕਰਤਾ ਦੀ ਕ੍ਰਿਆ ਦਾ ਹੋਣਾ ਅਸੰਭਵ ਹੈ। (ਪ੍ਰਸ਼ਨ) ਪਰਮੇਸ਼੍ਵਰ ਦਯਾਲੂ ਅਰ ਨਯਾਯਕਾਰੀ ਹੈ ਵਾ ਨਹੀਂ? (ਉੱਤਰ) ਹੈ ॥

(ਪ੍ਰਸ਼ਨ) ਏਹ ਦੋਨੋਂ ਗੁਣ ਇਕ ਦੂਜੇ ਦੇ ਵਿਰੁਧ ਹਨ ਜੇ ਨਿਆਯ ਕਰੇ ਤਾਂ ਦਯਾ ਅਰ ਦਯਾ ਕਰੇ ਤਾਂ ਨਿਆਯ ਛੁਟ ਜਾਵੇ, ਕਿਉਂਕਿ ਨਯਾਯ ਉਸ ਨੂੰ ਕਹਿੰਦੇ ਹਨ ਕਿ ਜੋ ਕਰਮਾਂ ਦੇ ਅਨੁਸਾਰ ਨ ਵਧੀਕ ਨਾ ਘੱਟ ਦੁਖ ਸੁਖ ਪੁਚਾਨਾ ਅਰ ਦਯਾ ਉਸਨੂੰ ਕਹਿੰਦੇ ਹਨ ਜੋ ਅਪਰਾਧੀ ਨੂੰ ਬਗੈਰ ਦੰਡ ਦਿੱਤੇ ਛੱਡ ਦੇਣਾ॥ (ਉੱਤਰ) ਨਿਆਯ ਅਰ ਦਯਾ ਦਾ ਨਾਉਂ ਮਾਤ੍ਰ ਹੀ ਫਰਕ ਹੈ ਕਿਉਂਕਿ ਜੇਹੜਾ ਨਿਆਯ ਥੀਂ ਪ੍ਰਯੋਜਨ ਸਿੱਧ ਹੁੰਦਾ ਹੈ ਓਹੋ ਦਯਾ ਥੀਂ ਦੰਡ ਦੇਨ ਦਾ ਪ੍ਰਯੋਜਨ ਹੈ ਕਿ ਮਨੁਸ਼ ਅਪਰਾਧ ਕਰਨ ਥੀਂ ਹਟਕੇ ਦੁਖਾਂ ਨੂੰ ਪ੍ਰਾਪਤ ਨਾ ਹੋਨ ਓਹੋ ਹੀ ਦਯਾ ਕਹਾਂਦੀ ਹੈ ਜੋ ਪ੍ਰਾਯ ਦੁਖਾਂ ਦਾ ਛੁਡਾਨਾ, ਅਰ ਜਿਸ ਤਰਾਂ ਦਾ ਅਰਥ ਦਯਾ ਅਰ ਨਿਆਯ ਦਾ ਤੁਸਾਂ ਨੇ ਕੀਤਾ ਓਹ ਠੀਕ ਨਹੀਂ ਕਿਉਂਕਿ ਜਿਸ ਨੇ ਜਿਸ ਤਰਾਂ ਦਾ ਜਿੰਨਾ ਬੁਰਾ ਕੰਮ ਕੀਤਾ ਹੋਵੇ ਉਸਨੂੰ ਉਨਾ ਉਸ ਤਰਾਂ ਦਾ ਹੀ ਦੰਡ ਦੇਣਾ ਚਾਹੀਏ ਉਸੇ ਦਾ ਨਾਉਂ ਨਿਆਯ ਹੈ, ਅਰ ਜੋ ਅਪਰਾਧੀ ਨੂੰ ਦੰਡ ਨਾ ਦਿੱਤਾ ਜਾਵੇ ਤਾਂ ਦਯਾ ਦਾ ਨਾਸ਼ ਹੋ ਜਾਵੇ, ਕਿਉਂਕਿ ਇਕ ਅਪਰਾਧੀ ਡਾਕੂ ਨੂੰ ਛੱਡ ਦੇਨ ਕਰਕੇ ਹਜ਼ਾਰਾਂ ਧਰਮਾਤਮਾ ਪੁਰਸ਼ਾਂ ਨੂੰ ਦੁਖ ਦੇਣਾ ਹੈ, ਜਦ ਇਕ ਨੂੰ ਛੱਡਨ ਵਿਚ ਹਜ਼ਾਰਾਂ ਮਨੁੱਸ਼ਾਂ ਨੂੰ ਦੁਖ ਮਿਲਦਾ ਹੈ ਓਹ ਦਯਾ ਕਿਸ ਤਰਾਂ ਹੋ ਸਕਦੀ ਹੈ, ਦਯਾ ਓਹੋ ਹੈ ਕਿ ਉਸ ਡਾਕੂ ਨੂੰ ਕੈਦਖ਼ਾਨੇ ਵਿਚ ਰੱਖਕੇ ਪਾਪ ਕਰਨ ਤੋਂ ਬਚਾਨਾ ਡਾਕੂ ਉੱਤੇ ਅਰ ਉਸ ਡਾਕੂ ਨੂੰ ਮਾਰ ਦੇਨ ਨਾਲ ਹੋਰਨਾਂ ਹਜ਼ਾਰਾਂ ਮਨੁਸ਼ਾਂ ਉੱਤੇ ਦਯਾ ਪ੍ਰਗਟ ਹੁੰਦੀ ਹੈ ॥

(ਪ੍ਰਸ਼ਨ) ਫੇਰ ਦਯਾ ਅਰ ਨਿਆਯ ਦੋ ਸ਼ਬਦ ਕਿਉਂ ਹੋਏ ? ਕਿਉਂਕਿ ਉਨਾਂ ਦੋਹਾਂ ਦਾ ਅਰਥ ਇਕ ਹੀ ਹੁੰਦਾ ਹੈ ਤਾਂ ਦੋਹਾਂ ਸ਼ਬਦਾਂ ਦਾ ਹੋਣਾ ਵਿਅਰਥ ਹੈ, ਏਸ ਲਈ ਇਕ ਸ਼ਬਦ ਦਾ ਰਹਨਾ ਤਾਂ ਅੱਛਾ ਸੀ, ਏਸ ਤੋਂ ਕੀ ਮਲੂਮ ਹੁੰਦਾ ਹੈ ਕਿ ਦਯਾ ਅਰ ਨਿਆਯ ਦਾ ਇਕ ਮਤਲਬ ਨਹੀਂ ਹੈ। (ਉੱਤਰ) ਕੀ ਇਕ ਅਰਥ ਦੇ ਅਨੇਕ ਨਾਉਂ ਅਰ ਇਕ ਨਾਉਂ ਦੇ ਅਨੇਕ ਅਰਥ ਨਹੀਂ ਹੁੰਦੇ ? (ਪ੍ਰਸ਼ਨ) ਹੁੰਦੇ ਹਨ। (ਉੱਤਰ) ਤਾਂ ਫੇਰ ਤੁਹਾਨੂੰ ਸ਼ੰਕਾਂ ਕਿਉਂ ਹੋਈ। (ਪ੍ਰਸ਼ਨ) ਸੰਸਾਰ ਵਿਚ ਸੁਨਦੇ ਹਾਂ ਏਸ ਵਾਸਤੇ ॥

(ਉੱਤਰ) ਸੰਸਾਰ ਵਿਚ ਤਾਂ ਸੱਚਾ ਝੂਠਾ ਦੋਨੋਂ ਸੁਨਨ ਵਿਚ ਆਉਂਦਾ ਹੈ, ਪਰੰਤੂ ਉਸਦਾ ਵਿਚਾਰ ਕਰਕੇ ਨਿਸ਼ਚਾ ਕਰਨਾ ਆਪਨਾ ਕੰਮ ਹੈ। ਵੇਖੋ- ਈਸ਼੍ਵਰ

ਦੀ ਪੂਰਣ ਦਯਾ ਤਾਂ ਏਹ ਹੈ ਕਿ ਜਿਸਨੇ ਸਭ ਜੀਵਾਂ ਦੇ ਪ੍ਰਯੋਜਨ ਸਿਧੀ ਦੇ ਅਰਥ ਜਗਤ ਵਿਚ ਸਾਰੇ ਪਦਾਰਥ ਉਤਪੰਨ ਕਰਕੇ ਦਾਨ ਦੇ ਰੱਖੇ ਹਨ ਏਸ ਤੋਂ ਭਿੰਨ ਦੂਜੀ ਵਡੀ ਦਯਾ ਕੇਹੜੀ ਹੈ, ਹੁਣ ਨਿਆਯ ਦਾ ਫਲ ਪ੍ਰਤੱਖਛ ਪ੍ਰਤੀਤ ਹੁੰਦਾ ਹੈ ਕਿ ਸੁਖ ਦੁਖ ਦੀ ਵਿਵਸਥਾ ਘਟ ਵੱਧ ਹੋਨ ਕਰਕੇ ਫਲ ਨੂੰ ਜ਼ਾਹਿਰ ਕਰ ਰਹੀ ਹੈ ਇਨਾਂ ਦੋਹਾਂ ਦਾ ਇੰਨਾਂ ਹੀ ਭੇਦ ਹੈ ਕਿ ਜੇਹੜੀ ਮਨ ਵਿਚ ਸਭ ਨੂੰ ਸੁਖ ਦੇਨ ਅਤੇ ਦੁਖ ਛੁਡਾਨ ਦੀ ਇਛਿਆ ਅਰ ਕ੍ਰਿਆ ਕਰਨਾ ਹੈ ਓਹ ਦਯਾ ਅਰ ਬਾਹਰ ਦੀ ਚੇਸ਼ਟਾ ਅਰਥਾਤ ਬਨ੍ਹਨਾ ਟੁਕਨਾ ਆਦੀ ਜੇਹਾ ਚਾਹੀਏ ਤੇਹਾ ਦੰਡ ਦੇਨਾ ਨਿਆਯ ਕਹਾਂਦਾ ਹੈ, ਦੋਹਾਂ ਦਾ ਇਕ ਪ੍ਰਯੋਜਨ ਏਹ ਹੈ ਕਿ ਸਭ ਨੂੰ ਪਾਪ ਅਰ ਦੁਖਾਂ ਥੀਂ ਦੂਰ ਕਰ ਦੇਨਾ ॥

(ਪ੍ਰਸ਼ਨ) ਈਸ਼੍ਵਰ ਸਾਕਾਰ ਹੈ ਵਾ ਨਿਰਾਕਾਰ ?

(ਉੱਤਰ) ਨਿਰਾਕਾਰ, ਕਿਉਂਕਿ ਜੇ ਸਾਕਾਰ ਹੁੰਦਾ ਤਾਂ ਵਿਆਪਕ ਨਾ ਹੁੰਦਾ ਜੇਦ ਵਿਆਪਕ ਨਾ ਹੁੰਦਾ ਤਾਂ ਸਰਵਗਯ ਆਦੀ ਗੁਣ ਭੀ ਈਸ਼੍ਵਰ ਵਿਚ ਨਾ ਘਟ ਸਕਦੇ ਕਿਉਂਕਿ ਅੰਦਾਜ਼ੇ ਵਾਲੀ ਵਸਤੂ ਵਿਚ ਗੁਣ, ਕਰਮ, ਸੁਭਾਵ ਭੀ ਅੰਦਾਜ਼ੇ ਦੇ ਰਹਿੰਦੇ ਹਨ, ਤਥਾ ਸਰਦੀ, ਗਰਮੀ, ਤ੍ਰੇਖ, ਭੁੱਖ ਅਰ ਰੋਗ ਦੋਸ਼ ਛੇਦਨ ਭੇਦਨ ਆਦੀ ਥੀਂ ਰਹਿਤ ਨਹੀਂ ਹੋਸਕਦਾ ਏਸ ਕਰਕੇ ਏਹ ਨਿਸ਼ਚੇ ਹੈ ਕਿ ਈਸ਼੍ਵਰ ਨਿਰਾਕਾਰ ਹੈ,ਜੇ ਸਾਕਾਰ ਹੋਵੇ ਤਾਂ ਉਸਦੇ ਨੱਕ, ਕੰਨ, ਅੱਖਾਂ ਆਦੀ ਅਵੈਵਾਂ ਦਾ ਬਨਾਉਨਹਾਰਾ ਦੂਜਾ ਹੋਨਾ ਚਾਹੀਏ ਕਿਉਂਕਿ ਜੇਹੜਾ ਸੰਯੋਗ ਥੀਂ ਉਤਪੰਨ ਹੁੰਦਾ ਹੈ ਉਸਨੂੰ ਸੰਯੁਕਤ ਕਰਨ ਵਾਲਾ ਨਿਰਾਕਾਰ ਚੇਤਨ ਜ਼ਰੂਰ ਹੋਨਾ ਚਾਹੀਏ, ਜੇ ਕੋਈ ਏਥੇ ਏਹ ਗੱਲ ਕਹੇ ਕਿ ਈਸ਼੍ਵਰ ਨੇ ਅਪਨੀ ਮਰਜ਼ੀ ਨਾਲ ਆਪੇ ਹੀ ਅਪਨਾ ਸ਼ਰੀਰ ਬਨਾ ਲੀਤਾ ਤਾਂ ਭੀ ਓਹੋ ਸਿੱਧ ਹੋਇਆ ਕਿ ਸ਼ਰੀਰ ਬਨਾਨ ਤੋਂ ਪਹਿਲੇ ਨਿਰਾਕਾਰ ਸੀ ਏਸ ਲਈ ਪਰਮੇਸ਼੍ਵਰ ਕਦੀ ਸ਼ਰੀਰ ਧਾਰਣ ਨਹੀਂ ਕਰਦਾ ਕਿੰਤੂ ਨਿਰਾਕਾਰ ਹੋਨ ਕਰਕੇ ਸਭ ਜਗਤ ਨੂੰ ਸੂਖਛਮ ਕਾਰਣਾਂ ਥੀਂ ਸਥੂਲ ਰੂਪ ਵਾਲਾ ਬਨਾ ਦਿੰਦਾ ਹੈ।

(ਪ੍ਰਸ਼ਨ) ਈਸ਼੍ਵਰ ਸਰਵਸ਼ਕਤੀਮਾਨ ਹੈ ਵਾ ਨਹੀਂ ?

(ਉੱਤਰ )ਹੈ ਪਰੰਤੂ ਜਿਸਤਰਾਂ ਤੁਸੀਂ ਸਰਵਸ਼ਕਤੀਮਾਨ ਸ਼ਬਦ ਦਾ ਅਰਥ ਜਾਨਦੇ ਹੋ ਉਸ ਤਰਾਂ ਨਹੀਂ ਕਿੰਤੂ ਸਰਵਸ਼ਕਤੀਮਾਨ ਸ਼ਬਦ ਦਾ ਏਹ ਅਰਥ ਹੈ ਕਿ ਈਸ਼੍ਵਰ ਅਪਨੇ ਕੰਮ ਅਰਥਾਤ ਉਤਪੱਤੀ, ਪਾਲਨ, ਪਰਲੈ ਆਦੀ ਅਰ ਸਭ ਜੀਵਾਂ ਦੇ ਪੁੰਨ ਪਾਪ ਦੀ ਜੇਹੀ ਚਾਹੀਏ ਤੇਹੀ ਵਿਵਸਥਾ ਕਰਨ ਵਿਚ ਜ਼ਰਾ ਜਿੰਨੀ ਭੀ ਕਿਸੇ ਦੀ ਸਹਾਇਤਾ ਨਹੀਂ ਲੈਂਦਾ, ਅਰਥਾਤ ਅਪਨੇ ਅਨੰਤ ਸਾਮਰਥ ਕਰਕੇ ਹੀ ਸਭ ਅਪਨਾ ਕੰਮ ਪੂਰਾ ਕਰ ਲੈਂਦਾ ਹੈ ॥

(ਪ੍ਰਸ਼ਨ) ਅਸੀਂ ਤਾਂ ਅਜੇਹਾ ਮੰਨਨੇ ਹਾਂ ਕਿ ਈਸ਼੍ਵਰ ਚਾਹੇ ਸੋ ਕਰੇ ਕਿਉਂਕਿ ਉਸਦੇ ਉੱਤੇ ਦੂਜਾ ਕੋਈ ਨਹੀਂ ਹੈ ॥

(ਉੱਤਰ) ਓਹ ਕੀ ਚਾਹਦਾ ਹੈ ਜੇ ਤੁਸੀਂ ਕਹੋ ਕਿ ਸਬ ਕੁਝ ਚਾਹਦਾ ਅਰ ਕਰ ਸਕਦਾ ਹੈ ਤਾਂ ਅਸੀਂ ਤੁਹਾਨੂੰ ਪੁਛਦੇ ਹਾਂ ਕਿ ਪਰਮੇਸ਼੍ਵਰ ਅਪਨੇ ਆਪ ਨੂੰ ਮਾਰਕੇ ਅਨੇਕ ਈਸ਼੍ਵਰ ਬਨਾ, ਆਪ ਅਵਿਦਵਾਨ ਹੋ, ਚੋਰੀ ਵਯਭਿਚਾਰ ਆਦੀ ਪਾਪ ਕਰਮ ਕਰ, ਅਰ ਦੁਖੀ ਭੀ ਹੋ ਸਕਦਾ ਹੈ ? ਜੀਕਨ ਇਹ ਕੰਮ ਈਸ਼੍ਵਰ ਦੇ ਗੁਣ, ਕਰਮ, ਸੁਭਾਵ ਥੀਂ ਵਿਰੁੱਧ ਹਨ ਤਾਂ ਜੇਹੜਾ ਤੁਹਾਡਾ ਕਹਿਨਾ ਹੈ ਕੀ ਉਹ ਸਬ ਕੁਝ ਕਰ ਸਕਦਾ ਹੈ ਇਹ ਕਦੀ ਨਹੀਂ ਘਟ ਸਕਦਾ, ਏਸ ਲਈ ਸਰਵਸ਼ਕਤੀਮਾਨ ਸ਼ਬਦ ਦਾ ਅਰਥ ਜੋ ਅਸਾਂ ਨੇ ਕਹਿਆ ਓਹ ਠੀਕ ਹੈ।

(ਪ੍ਰਸ਼ਨ) ਪਰਮੇਸ਼੍ਵਰ ਆਦਿ ਵਾਲਾ ਹੈ ਵਾ ਆਦਿ ਤੋਂ ਬਿਨਾ ?

(ਉੱਤਰ) ਅਨਾਦਿ ਅਰਥਾਤ ਜਿਸਦਾ ਆਦਿ ਕੋਈ ਕਾਰਣ ਵਾ ਸਮਯ ਨਹੀਂ ਉਸਨੂੰ ਅਨਾਦੀ ਕਹਿੰਦੇ ਹਨ, ਇਤਯਾਦੀ ਸਬ ਅਰਥ ਪਹਿਲੇ ਸਮੁੱਲਾਸ ਵਿਚ ਕਰ ਦਿੱਤਾ ਹੈ ਵੇਖ ਲਵੋ ।(ਪ੍ਰਸ਼ਨ) ਪਰਮੇਸ਼੍ਵਰ ਕੀ ਚਾਹਦਾ ਹੈ?

(ਉੱਤਰ) ਸਬਦੀ ਭਲਿਆਈ ਅਰ ਸਬਦੇ ਲਈ ਸੁਖ ਚਾਹਦਾ ਹੈ ਪਰੰਤੂ ਸੁਤੰਤ੍ਰਤਾ ਦੇ ਨਾਲ ਕਿਸੇ ਨੂੰ ਬਗੈਰ ਪਾਪ ਕੀਤੇ ਪਰਾਧੀਨ ਨਹੀਂ ਕਰਦਾ ।

(ਪ੍ਰਸ਼ਨ) ਪਰਮੇਸ਼੍ਵਰ ਦੀ ਉਸਤਤੀ, ਪ੍ਰਾਰਥਨਾ ਅਰ ਉਪਾਸਨਾ ਕਰਨੀ ਚਾਹੀਏ ਵਾ ਨਹੀਂ ? (ਉੱਤਰ) ਕਰਨੀ ਚਾਹੀਏ ।

(ਪ੍ਰਸ਼ਨ) ਕੀ ਉਸਤਤਿ ਆਦੀ ਕਰਨ ਕਰਕੇ ਈਸ਼੍ਵਰ ਅਪਨਾ ਨਿਯਮ ਛੱਡਕੇ ਉਸਤਤਿ ਪ੍ਰਾਰਥਨਾ ਕਰਨ ਵਾਲੇ ਦਾ ਪਾਪ ਛੁਡਾ ਦੇਵੇਗਾ? (ਉੱਤਰ) ਨਹੀਂ। (ਪ੍ਰਸ਼ਨ) ਤਾਂ ਫੇਰ ਉਸਤਤਿ ਪ੍ਰਾਰਥਨਾ ਕਿਉਂ ਕਰਨੀ ।(ਉੱਤਰ) ਉਨ੍ਹਾਂ ਦੇ ਕਰਨ ਦਾ ਫਲ਼ ਹੋਰ ਹੀ ਹੈ। (ਪ੍ਰਸ਼ਨ) ਕੀ ਹੈ ?(ਉੱਤਰ) ਉਸਤਤਿ ਥੀਂ ਈਸ਼੍ਵਰ ਵਿਚ ਪ੍ਰੀਤੀ ਉਸਦੇ ਗੁਣ, ਕਰਮ, ਸੁਭਾਵ ਥੀਂ ਅਪਨੇ ਗੁਣ, ਕਰਮ, ਸੁਭਾਵ ਦਾ ਸੁਧਾਰਨਾ। ਪ੍ਰਾਰਥਨਾ ਥੀਂ ਨਿਰਅਭਿਮਾਨਤਾ, ਉਤਸਾਹ ਅਰ ਸਹਾਇਤਾ ਦਾ ਮਿਲਨਾ, ਉਪਾਸਨਾ ਥੀਂ ਪਾਰਬ੍ਰਹਮ ਨਾਲ ਮੇਲ, ਅਰ ਉਸਦਾ ਸਾਖਛਾਤ ਕਾਰ ਹੋਨਾ। (ਪ੍ਰਸ਼ਨ) ਇਨ੍ਹਾਂ ਨੂੰ ਸਫਾ ਕਰਕੇ ਸਮਝਾਓ। (ਉੱਤਰ) ਜੀਕਨ:-

**ਸ ਪਰਯਗਾੱਛੁਕ੍ਰਮਕਾਯਮਵ੍ਰਣਮਸਨਾਵਿਰ ਗੁਅੰ ਸ਼ੁੱਧਮਪਾਪਵਿੱਧਮ । ਕਵਿਰਮਨੀਸ਼ੀਪਰਿਭੂਃ ਸ੍ਵਯੰਭੂਰ- ਯਾਥਾਤਥਯਤੋਅਰਥਾਨ ਵਯਦਧਾੱਛਾਸ਼੍ਵਤੀਭਯਾਸਮਾਭਯਃ॥**

ਯਜੁਰਵੇਦ ਅਧਯਾਯ ੪੦। ਮੰਤ੍ਰ ੮॥

(ਈਸ਼੍ਵਰ ਦੀ ਉਸਤਤਿ) ਓਹ ਪਰਮੇਸ਼੍ਵਰ ਸਬ ਵਿਚ ਵਯਾਪਕ, ਜਲਦੀ ਕਰਨ ਵਾਲਾ ਅਰ ਅਨੰਤ ਬਲਵਾਨ, ਜੇਹੜਾ ਸ਼ੁੱਧ ਸਰਵਗਯ, ਸਬ ਦਾ

ਅੰਤਰਯਾਮੀ, ਸਾਰਿਆਂ ਉੱਪਰ ਵਿਰਾਜਮਾਨ, ਸਨਾਤਨ ਅਪਨੇ ਆਪ ਸਿੱਧ ਪਰਮੇਸ਼ੂਰ ਅਪਨੀ ਜੀਵ ਰੂਪੀ ਸਨਾਤਨ ਅਨਾਦੀ ਪ੍ਰਜਾ ਨੂੰ ਅਪਨੀ ਸਨਾਤਨ ਵਿਦਯਾ ਨਾਲ ਯਥਾਵਤ ਅਰਥਾਂ ਦਾ ਬੋਧ ਵੇਦ ਦੁਆਰਾ ਕਰਾਂਦਾ ਹੈ ਏਹ ਸਗੁਣ ਉਸਤਤਿ ਅਰਥਾਤ ਜਿਸ ਜਿਸ ਗੁਣ ਦੇ ਸਮੇਤ ਪਰਮੇਸ਼ੂਰ ਦੀ ਉਸਤਤਿ ਕਰਨਾ ਓਹ ਸਗੁਣ, 'ਅਕਾਯ' ਅਰਥਾਤ ਓਹ ਕਦੀ ਸ਼ਰੀਰ ਧਾਰਣ ਵਾ ਜਨਮ ਨਹੀਂ ਲੈਂਦਾ, ਜਿਸ ਵਿਚ ਛਿਦ੍ਰ ਨਹੀਂ ਹੁੰਦਾ, ਨਾੜੀ ਆਦੀ ਦੇ ਬੰਧਨ ਦੇ ਵਿੱਚ ਨਹੀਂ ਆਉਂਦਾ, ਅਰ ਕਦੀਂ ਪਾਪਾਚਰਨ ਨਹੀਂ ਕਰਦਾ, ਜਿਸ ਵਿੱਚ ਕਲੇਸ਼, ਦੁਖ, ਅਗਿਆਨ, ਕਦੀ ਨਹੀਂ ਹੁੰਦਾ ਇਤਿਆਦੀ ਜਿਸ ਜਿਸ ਰਾਗ ਦ੍ਵੇਸ਼ ਆਦੀ ਗੁਣਾਂ ਥੀਂ ਵਖਰਾ ਮੰਨ ਕੇ ਪਰਮੇਸ਼ੂਰ ਦੀ ਉਸਤਤਿ ਕਰਨਾ ਹੈ ਓਹ ਨਿਰਗੁਣ ਉਸਤਤਿ ਹੈ, ਏਸ ਕਰਕੇ ਅਪਣੇ ਗੁਣ ਕਰਮ, ਸੁਭਾਵ ਭੀ ਕਰਨਾ, ਜੀਕਨ ਓਹ ਨਿਆਯ ਕਰਨ ਵਾਲਾ ਹੈ ਤਾਂ ਆਪ ਭੀ ਨਿਆਯ ਕਰਨ ਵਾਲਾ ਹੋਵੇ, ਅਰ ਜੇਹੜਾ ਨਿਰਾ ਭੰਡ ਵਾਕਣ ਪਰਮੇਸ਼ੂਰ ਦੇ ਗੁਣ ਕੀਰਤਨ ਕਰਦਾ ਜਾਂਦਾ ਅਰ ਅਪਨੇ ਚਰਿਤ੍ਰ (ਚਾਲਚਲਨ) ਨਹੀਂ ਸੁਧਾਰਦਾ ਉਸਦੀ ਉਸਤਤਿ ਕਰਨਾ ਵਿਅਰਥ ਹੈ। ਪ੍ਰਾਰਥਨਾ :—

**ਯਾਂ ਮੇਧਾਂ ਦੇਵਗਣਾਃ ਪਿਤਰਸ਼ਚੋਪਾਸਤੇ।**

**ਤਯਾ ਮਾਮਦ੍ਯ ਮੇਧਯਾਅਗਨੇ ਮੇਧਾਵਿਨੰ ਕੁਰੁ ਸ੍ਵਾਹਾ॥੧**

ਯਜੁਰਵੇਦ ਅਧ੍ਯਾਯ ੩੨। ਮੰਤ੍ਰ ੧੪॥

**ਤੇਜੋਅਸਿਤੇਜੋਮਯਿਧੇਹਿ। ਵੀਰਯਮਸਿ ਵੀਰਯੰਮਯਿ ਧੇਹਿ। ਬਲਮਸਿ ਬਲੰ ਮਯਿ ਧੇਹਿ। ਓਜੋਅਸਯੋਜੋਮਯਿ ਧੇਹਿ। ਮਨ੍ਯੁਰਸਿ ਮਨ੍ਯੁੰ ਮਯਿ ਧੇਹਿ। ਸਹੋਅਸਿ ਸਹੋ ਮਯਿ ਧੇਹਿ ॥ ੨॥** ਯਜੁਰਵੇਦ ਅਧ੍ਯਾਯ ੧੯। ਮੰਤ੍ਰ ੯॥

**ਯੱਜਾਗ੍ਰਤੋ ਦੂਰਮੁਦੈਤਿ ਦੈਵੰਤਦੁ ਸੁਪਤਸ੍ਯ ਤਥੈਵੈਤਿ ਦੂਰੰਗਮੰ ਜ੍ਯੋਤਿਸ਼ਾਂ ਜ੍ਯੋਤਿਰੇਕੰਤਨਮੇ ਮਨਃ ਸ਼ਿਵਸੰਕ-ਲਪਮਸਤੁ ॥ ੩ ॥ ਯੇਨ ਕਰਮਾਣ੍ਯਪਸੋਮਨੀਸ਼ਿਣੋ ਯਜ੍ਞੇ ਕ੍ਰਿਣਵੰਤਿ ਵਿਦਥੇਸ਼ੁ ਧੀਰਾਃ। ਯਦਪੂਰਵੰ**

ਯਖਛਮੰਤਃ ਪ੍ਰਜਾਨਾਂ ਤਨਮੇ ਮਨਃ ਸ਼ਿਵਸੰਕਲਪਮਸਤੁ ॥੪
ਯਤਪ੍ਰਜਞਾਨਮੁਤ ਚੇਤੋ ਧ੍ਰਿਤਿਸ਼ਚ ਯੱਜਯੋਤਿਰੰਤਰ-
ਮ੍ਰਿਤਮ ਪ੍ਰਜਾਸੁ। ਯਸਮਾਨਨਾਰਤੇ ਕਿੰਚਨ ਕਰਮਕ੍ਰਿਯਤੇ
ਤਨਮੇਮਨਃ ਸ਼ਿਵਸੰਕਲਪਮਸਤੁ ॥ ੫ ॥ ਯੇਨੇਦੰ ਭੂਤੰ
ਭੁਵਨੰ ਭਵਿਸ਼ਯਤਪਰਿਗ੍ਰਿਹੀਤਮਮ੍ਰਿਤੇਨ ਸਰਵਮ। ਯੇਨ-
ਯਜਞਸਤਾਯਤੇ ਸਪਤਹੋਤਾ ਤਨਮੇ ਮਨਃ ਸ਼ਿਵਸੰਕਲਪਮ-
ਸਤੁ ॥੬॥ ਯਸਮਿੰਨ੍ਰਿਚਃ ਸਾਮ ਯਜੁਗੁੰਸ਼ਿ ਯਸਮਿਨ
ਪ੍ਰਤਿਸ਼ਠਿਤਾ ਰਥਨਾਭਾਵਿਵਾਰਾਃ। ਯਸਮਿੰਸ਼ਚਿਤਗੁੰ
ਸਰਵਮੋਤੰ ਪ੍ਰਜਾਨਾਂ ਤਨਮੇ ਮਨਃ ਸ਼ਿਵਸੰਕਲਪਮਸਤੁ॥
੭॥ਸੁਸ਼ਾਰਥਿਰਸ਼੍ਵਾਨਿਵਯਨਮਨੁਸ਼ਯਾਨੇਨੀਯਤੇ ਅਭੀਸ਼ੁ-
ਭਿਰਵਾਜਿਨਇਵ । ਹ੍ਰਿਤਪ੍ਰਤਿਸ਼ਠੰਯਦਜਿਰੰ ਜਵਿਸ਼ਠੰ
ਤਨਮੇਮਨਃ ਸ਼ਿਵਸੰਕਲਪਮਸਤੁ ॥ ੮ ॥

ਯਜੁਰਵੇਦ ਅਧਯਾਯ ੩੪ । ਮੰਤ੍ਰ ੧ । ੨ । ੩ । ੪ । ੫ । ੬ ॥

ਹੇ ਅਗਨੀ ਅਰਥਾਤ ਪ੍ਰਕਾਸ਼ਸਰੂਪ ਪਰਮੇਸ਼੍ਵਰ ਆਪ ਕ੍ਰਿਪਾ ਕਰਕੇ ਜਿਸ ਬੁੱਧੀ ਦੀ ਉਪਾਸਨਾ ਵਿਦ੍ਵਾਨ, ਗਿਆਨੀ ਅਰ ਯੋਗੀ ਲੋਗ ਕਰਦੇ ਹਨ ਉੱਸੇ ਬੁੱਧੀ ਥੀਂ ਯੁਕਤ ਸਾਨੂੰ ਇਸੇ ਵਰਤਮਾਨ ਸਮਯ ਵਿਚ ਬੁਧਵਾਨ ਤੁਸੀਂ ਕਰੋ॥੧॥ ਤੁਸੀਂ ਪ੍ਰਕਾਸ਼ ਸ੍ਵਰੂਪ ਹੋ ਕ੍ਰਿਪਾ ਕਰਕੇ ਮੇਰੇ ਵਿੱਚ ਭੀ ਪ੍ਰਕਾਸ਼ ਸਥਾਪਨ ਕਰੋ ਆਪ ਅਨੰਤ ਪਰਾਕ੍ਰਮ ਯੁਕਤ ਹੋ ਏਸ ਲਈ ਮੇਰੇ ਵਿਚ ਭੀ ਕ੍ਰਿਪਾ ਕਟਾਖਛ ਥੀਂ ਪੂਰਾ ਪੂਰਾ ਪਰਾਕ੍ਰਮ ਧਰੋ, ਆਪ ਅਨੰਤ ਬਲ ਕਰਕੇ ਯੁਕਤ ਹੋ ਏਸ ਲਈ ਮੇਰੇ ਵਿਚ ਭੀ ਬਲ ਧਾਰਣ ਕਰੋ, ਆਪ ਅਨੰਤ ਸਾਮਰਥ ਯੁਕਤ ਹੋ ਮੈਨੂੰ ਭੀ ਪੂਰਣ ਸਾਮਰਥ ਦੇਓ, ਆਪ ਦੁਸ਼ਟ ਕੰਮ, ਅਰ ਦੁਸ਼ਟਾਂ ਉੱਤੇ ਕ੍ਰੋਧ ਕਾਰੀ ਹੋ, ਮੈਨੂੰ ਭੀ ਓਹੋ ਜੇਹਾ ਹੀ ਕਰੋ, ਆਪ ਨਿੰਦਿਆ ਉਸਤਤਿ ਅਰ ਅਪਨੇ ਅਪਰਾਧੀਆਂ ਦਾ ਸਹਨ ਕਰਨ ਵਾਲੇ ਹੋ ਕ੍ਰਿਪਾ ਕਰਕੇ ਮੈਨੂੰ ਭੀ ਓਹੋ ਜੇਹਾ ਹੀ ਕਰੋ॥੨॥ ਹੇ ਦਯਾ ਨਿਧੇ ਆਪਦੀ ਕ੍ਰਿਪਾ ਕਰਕੇ ਮੇਰਾ ਮਨ ਜੋ ਜਗਤ ਵਿੱਚ ਦੂਰ ਦੂਰ ਜਾਂਦਾ ਦਿਵ੍ਯ

ਗੁਣ ਯੁਕਤ ਰਹਿੰਦਾ ਹੈ ਅਰ ਓਹੋ ਸੁਤਿਆਂ ਹੋਇਆਂ ਮੇਰਾ ਮਨ ਸੁਸ਼ੁਪਤੀ ਨੂੰ ਪ੍ਰਾਪਤ ਹੁੰਦਾ, ਵਾ ਸੁਪਨੇ ਵਿਚ ਦੂਰ ਦੂਰ ਜਾਨਦੇ ਸਮਾਨ ਵਿਹਾਰ ਕਰਦਾ, ਸਬ ਪ੍ਰਕਾਸ਼ਾਂ ਦਾ ਪ੍ਰਕਾਸ਼ਕ, ਇਕ ਓਹ ਮੇਰਾ ਮਨ 'ਸ਼ਿਵ ਸੰਕਲਪ' ਅਰਥਾਤ ਅਪਨੇ ਅਰ ਦੂਜੇ ਪ੍ਰਾਣੀਆਂ ਦੇ ਅਰਥ ਕਲਿਆਣ ਦਾ ਸੰਕਲਪ ਕਰਨਹਾਰਾ ਹੋਵੇ, ਕਿਸੇ ਦੀ ਹਾਨੀ ਕਰਨ ਦੀ ਇਛਿਆ ਥੀਂ ਯੁਕਤ ਕਦੀ ਨਾ ਹੋਵੇ ॥੩॥ ਹੇ ਸਰਵ ਅੰਤਰਯਾਮੀ ! ਜਿਸ ਕਰਕੇ ਕਰਮ ਕਰਨ ਹਾਰੇ ਧੀਰਯ ਵਾਲੇ ਵਿਦ੍ਵਾਨ ਲੋਗ ਯੱਗ ਅਰ ਯੁੱਧ ਆਦੀ ਵਿੱਚ ਕਰਮ ਕਰਦੇ ਹਨ, ਜੇਹੜਾ ਅਪੂਰਵ ਸਾਮਰਥ ਵਾਲਾ ਸਤਕਾਰ ਦੇ ਯੋਗ ਅਰ ਪ੍ਰਜਾ ਦੇ ਅੰਦਰ ਰਹਿਨੇ ਵਾਲਾ ਹੈ ਓਹ ਮੇਰਾ ਮਨ ਧਰਮ ਕਰਨ ਦੀ ਇਛ੍ਯਾ ਥੀਂ ਯੁਕਤ ਹੋਕੇ ਅਧਰਮ ਨੂੰ ਸਰਵਥਾ ਛੱਡਦੇਵੇ ॥੪॥ ਜੇਹੜਾ ਉਤਕ੍ਰਿਸ਼ਟ (ਉੱਤਮ) ਗਿਆਨ, ਅਰ ਦੂਜੇ ਨੂੰ ਚਿਤਾਨੇ ਹਾਰਾ ਨਿਸ਼ਚੇ ਆਤਮਿਕ ਬ੍ਰਿਤੀ ਹੈ ਅਰ ਜੋ ਪ੍ਰਜਾ ਦੇ ਅੰਦਰ ਪ੍ਰਕਾਸ਼ ਯੁਕਤ ਅਰ ਨਾਸ਼ ਰਹਿਤ ਹੈ ਜਿਸਦੇ ਬਗੈਰ ਕੋਈ ਕੁਝ ਭੀ ਕਰਮ ਨਹੀਂ ਕਰ ਸਕਦਾ ਓਹ ਮੇਰਾ ਮਨ ਸ਼ੁਧ ਗੁਣਾਂ ਦੀ ਇਛ੍ਯਾ ਕਰਕੇ ਦੁਸ਼ਟ ਗੁਣਾਂ ਥੀਂ ਦੂਰ ਹੋਵੇ ॥੫॥ ਹੇ ਜਗਦੀਸ਼੍ਵਰ ਜਿਸ ਕਰਕੇ ਸਬ ਯੋਗੀ ਲੋਗ, ਏਹ ਸਾਰੇ ਪਿਛਲੇ, ਅਗੋਂਦੇ, ਹੁਨਦੇ ਵਿਹਾਰਾਂ ਨੂੰ ਜਾਨਦੇ, ਜੇਹੜਾ ਨਾਸ਼ ਰਹਿਤ ਜੀਵਾਤਮਾ ਨੂੰ ਪਰਮਾਤਮਾ ਦੇ ਨਾਲ ਮਿਲਾਕੇ ਸਬ ਤਰਾਂ ਨਾਲ ਤ੍ਰਿਕਾਲਗ੍ਯ (ਤਿੰਨਾਂ ਕਾਲਾਂ ਦਾ ਜਾਨਨ ਵਾਲਾ) ਕਰਦਾ ਹੈ, ਜਿਸ ਵਿੱਚ ਗ੍ਯਾਨ, ਕ੍ਰਿਆ ਹੈ ਪੰਜ ਗ੍ਯਾਨ ਇੰਦ੍ਰੀ, ਬੁਧੀ ਅਰ ਆਤਮਾ ਯੁਕਤ ਰਹਿੰਦਾ ਹੈ ਉਸ ਯੋਗ ਰੂਪੀ ਯੱਗ ਨੂੰ ਜਿਸ ਕਰਕੇ ਵਧਾਂਦੇ ਹਨ ਓਹ ਮੇਰਾ ਮਨ ਯੋਗ ਵਿਗ੍ਯਾਨ ਯੁਕਤ ਹੋਕੇ ਵਿਘਨ ਆਦੀ ਕਲੇਸ਼ਾਂ ਥੀਂ ਦੂਰ ਰਹੇ ॥੬॥ ਹੇ ਪਰਮ ਵਿਦ੍ਵਾਨ ਪਰਮੇਸ਼੍ਵਰ ! ਆਪ ਦੀ ਕ੍ਰਿਪਾ ਕਰਕੇ ਮੇਰੇ ਮਨ ਵਿਚ ਜਿਸ ਤਰਾਂ ਰਥ ਦੀ ਵਿਚਲੀ ਧੁਰੀ ਵਿੱਚ ਸੀਖਾਂ ਲੱਗੀਆਂ ਰਹਿੰਦੀਆਂ ਹਨ ਉਸੇ ਤਰਾਂ ਰਿਗ ਵੇਦ, ਯਜੁਰਵੇਦ, ਸਾਮਵੇਦ ਅਰ ਜਿਸ ਵਿੱਚ ਅਥਰਵਵੇਦ ਭੀ ਪ੍ਰਤਿਸ਼ਠਿਤ ਹੁੰਦਾ ਹੈ, ਅਰ ਜਿਸ ਵਿੱਚ ਸਰਵਗ੍ਯ, ਸਰਵਵ੍ਯਾਪਕ, ਪ੍ਰਜਾ ਦਾ ਸਾਖ਼ੀ ਚਿੱਤ ਚੇਤਨ ਪ੍ਰਤੀਤ ਹੁੰਦਾ ਹੈ ਓਹ ਮੇਰਾ ਮਨ ਅਵਿਦਿਆ ਦਾ ਅਭਾਵ ਕਰਕੇ ਵਿਦ੍ਯਾ ਦਾ ਪਿਆਰਾ ਸਦਾ ਰਹੇ ॥੭॥ ਹੇ ਨਿਯਮ ਵਿੱਚ ਰੱਖਨ ਵਾਲੇ ਈਸ਼੍ਵਰ ! ਜੋ ਮੇਰਾ ਮਨ ਰੱਸੀ ਨਾਲ ਘੋੜਿਆਂ ਦੀ ਨਿਆਈਂ ਅਥਵਾ ਘੋੜਿਆਂ ਦੇ ਚਲਾਨ ਵਾਲੇ ਸਾਰਥੀ ਦੇ ਤੁਲ ਮਨੁੱਖਾਂ ਨੂੰ ਅਤ੍ਯੰਤ ਇਧਰ ਓਧਰ ਡੁਲਾਂਦਾ ਹੈ, ਜੇਹੜਾ ਹ੍ਰਿਦੇ ਵਿਚ ਪ੍ਰਤਿਸ਼ਠਿਤ, ਗਤੀਮਾਨ ਅਰ ਅਤ੍ਯੰਤ ਵੇਗ (ਤੇਜ਼ੀ) ਵਾਲਾ ਹੈ ਓਹ ਸਬ ਇੰਦ੍ਰੀਆਂ ਨੂੰ ਅਧਰਮਾਚਰਣ ਥੀਂ ਰੋਕਕੇ ਧਰਮ ਪਥ ਵਿੱਚ ਸਦਾ ਚਲਾਇਆ ਕਰੇ, ਏਹੋ ਜੇਹੀ ਕ੍ਰਿਪਾ ਮੇਰੇ ਉੱਤੇ ਕਰੋ ॥ ੮ ॥

**ਅਗਨੇ ਨਯ ਸੁਪਥਾ ਰਾਯੇ ਅਸਮਾਨ ਵਿਸ਼੍ਵਾਨਿ ਦੇਵ**

## ਵਯੁਨਾਨਿ ਵਿਦ੍ਵਾਨ । ਯੁਯੋਧਯਸਮੱਜੁਹੁਰਾਣਮੇਨੋ ਭੂਯਿਸ਼ਠਾਂ ਤੇ ਨਮ ਉਕਤਿੰ ਵਿਧੇਮ ॥

ਯਜੁਰਵੇਦ ਅਧਯਾਯ ੪੦। ਮੰਤ੍ਰ ੧੬ ॥

ਹੇ ਸੁਖ ਦੇ ਦਾਤਾ ਸ੍ਵਪ੍ਰਕਾਸ਼ ਸ੍ਵਰੂਪ ਸਭ ਨੂੰ ਜਾਨਨਹਾਰੇ ਪਰਮੇਸ਼੍ਵਰ ! ਆਪ ਸਾਨੂੰ ਚੰਗੇ ਮਾਰਗ ਥੀਂ ਸੰਪੂਰਣ ਪ੍ਰਗਿਆਨ ਨੂੰ ਪ੍ਰਾਪਤ ਕਰਾਓ ਅਰ ਜੋ ਸਾਡੇ ਵਿੱਚ ਕੁਟਿਲ ਪਾਪਾਚਰਣ ਰੂਪ ਮਾਰਗ ਹੈ ਉਸਨੂੰ ਦੂਰ ਕਰੀਏ, ਇਸ ਕਰਕੇ ਅਸੀਂ ਲੋਗ ਨਮ੍ਰਤਾ ਪੂਰਵਕ ਆਪ ਦੀ ਬਹੁਤ ਸਾਰੀ ਉਸਤਤਿ ਕਰਦੇ ਹਾਂ ਕਿ ਆਪ ਸਾਨੂੰ ਪਵਿਤ੍ਰ ਕਰੋ ॥

## ਮਾ ਨੋ ਮਹਾਂਤਮੁਤ ਮਾ ਨੋ ਅਰਭਕੰ ਮਾ ਨ ਉਖਛੰਤਮੁਤ ਮਾ ਨ ਉਖਛਿਤਮ। ਮਾ ਨੋ ਵਧੀः ਪਿਤਰੰ ਮੋਤ ਮਾਤਰੰ ਮਾ ਨः ਪ੍ਰਿਯਾਸਤਨਵੋ ਰੁਦ੍ਰ ਰੀਰਿਸ਼ः ॥

ਯਜੁਰਵੇਦ ਅਧਯਾਯ ੧੬ ॥ ਮੰਤ੍ਰ ੧੫ ॥

ਹੇ ਰੁਦ੍ਰ!(ਦੁਸ਼ਟਾਂ ਨੂੰ ਪਾਪ ਦੇ ਦੁਖ ਰੂਪੀ ਫਲ ਨੂੰ ਦੇਕੇ ਰੁਆਨ ਵਾਲੇ ਪਰਮੇਸ਼੍ਵਰ) ਤੁਸੀਂ ਸਾਡੇ ਛੋਟੇ ਵੱਡੇ ਆਦਮੀ ਗਰਭ, ਮਾਂ, ਪਿਉ ਅਰ ਪਿਆਰੇ, ਭਰਾ ਭਾਈਆਂ ਨੂੰ ਤਥਾ ਸ਼ਰੀਰਾਂ ਦਾ ਹਨਨ ਕਰਨ ਦੇ ਵਾਸਤੇ ਪ੍ਰੇਰਨਾ ਨਾ ਕਰੋ, ਅਜੇਹੇ ਮਾਰਗ ਥੀਂ ਸਾਨੂੰ ਚਲਾਓ ਜਿਸ ਕਰਕੇ ਅਸੀਂ ਆਪਦੇ ਦੰਡ ਦੇ ਯੋਗ ਨਾ ਹੋਈਏ ॥

## ਅਸਤੋ ਮਾ ਸਦਗਮਯ ਤਮਸੋ ਮਾ ਜਯੋਤਿਰਗਮਯ ਮ੍ਰਿਤ੍ਯੋਰਮਾਅਮ੍ਰਿਤੰ ਗਮਯੇਤਿ ॥ ਸ਼ਤਪਥਬ੍ਰਾ: ੧੪.੩।੧।੩੦ ॥

ਹੇ ਪਰਮ ਗੁਰੂ ਪਰਮਾਤਮਾ ਆਪ ਸਾਨੂੰ ਅਸੱਤ ਮਾਰਗ ਥੀਂ ਦੂਰ ਕਰਕੇ ਸਤਮਾਰਗ ਵਿੱਚ ਪ੍ਰਾਪਤ ਕਰੋ, ਅਵਿਦਿਆ ਅੰਧਕਾਰ ਨੂੰ ਛੁਡਾਕੇ ਵਿਦਯਾ ਰੂਪੀ ਸੂਰਯ ਨੂੰ ਪ੍ਰਾਪਤ ਕਰੋ ਅਰ ਮੌਤ ਦੇ ਰੋਗ ਥੀਂ ਦੂਰ ਕਰਕੇ ਮੁਕਤੀ ਦੇ ਆਨੰਦ ਰੂਪੀ ਅਮ੍ਰਿਤ ਨੂੰ ਪ੍ਰਾਪਤ ਕਰੋ, ਜਿਸ ਜਿਸ ਦੋਸ਼ ਵਾ ਖੋਟੇ ਗੁਣਥੀਂ ਪਰਮੇਸ਼੍ਵਰ ਅਰ ਅਪਨੇ ਨੂੰ ਭੀ ਵਖਰਾ ਮੰਨਕੇ ਪਰਮੇਸ਼੍ਵਰ ਦੀ ਪ੍ਰਾਰਥਨਾ ਕੀਤੀ ਜਾਂਦੀ ਹੈ ਓਹ ਵਿਧੀ ਨਿਸ਼ੇਧ ਮੁੱਖ ਹੋਨ ਕਰਕੇ ਸਗੁਣ, ਨਿਰਗੁਣ ਪ੍ਰਾਰਥਨਾ ਹੈ, ਜੇਹੜਾ ਮਨੁੱਸ਼ ਜਿਸ ਬਾਤ ਦੀ ਪ੍ਰਾਰਥਨਾ ਕਰਦਾ ਹੈ ਓਸ ਨੂੰ ਉਹੋ ਜੇਹਾ ਹੀ ਵਰਤਾਰਾ ਕਰਨਾ ਚਾਹੀਏ ਅਰਥਾਤ ਜਿਸਤਰਾਂ ਸਾਰਿਆਂ ਨਾਲ ਚੰਗੀ

ਬੁੱਧਦੀ ਪ੍ਰਾਪਤੀਦੇ ਵਾਸਤੇ ਪਰਮੇਸ਼ੁਰ ਦੀ ਪ੍ਰਾਰਥਨਾਕਰੇ ਉਸ ਦੇ ਵਾਸਤੇਜਿੱਨਾ ਅਪਨੇ ਤੋਂਯਤਨ ਹੋ ਸੱਕੇ ਉੱਨਾ ਕੀਤਾ ਕਰੇ ਅਰਥਾਤ ਅਪਨੇ ਪੁਰੁਸ਼ਾਰਥ ਦੇ ਉਪਰਾਂਤ ਪ੍ਰਾਰਥਨਾ ਕਰਨੀ ਯੋਗ ਹੈ, ਇਹੋ ਜਹੀ ਪ੍ਰਾਰਥਨਾ ਕਦੀ ਨਹੀਂ ਕਰਨੀ ਚਾਹੀਏ,ਅਰ ਨਾ ਪਰਮੇਸ਼ੁਰ ਉਸ ਨੂੰ ਮਨਜ਼ੂਰ ਕਰਦਾ ਹੈ ਕਿ ਜਿਸ ਤਰਾਂ ਹੇ ਪਰਮੇਸ਼ੁਰ! ਆਪ ਮੇਰੇ ਵੈਰੀਆਂ ਦਾ ਨਾਸ਼, ਮੈਨੂੰ ਸਭ ਤੋਂ ਵੱਡਾ ਮੇਰੀ ਹੀ ਇੱਜ਼ਤ ਅਰ ਮੇਰੇ ਅਧੀਨ ਸਭ ਹੋ ਜਾਨ ਇਤਿਆਦੀ, ਕਿਉਂਕਿ ਜਦ ਦੋਨੋਂ ਵੈਰੀ ਇਕ ਦੂਜੇ ਦੇ ਮਾਰਨ ਵਾਸਤੇ ਪ੍ਰਾਰਥਨਾ ਕਰਨ ਤਾਂ ਕੀ ਪਰਮੇਸ਼ੁਰ ਦੋਹਾਂ ਦਾ ਨਾਸ਼ ਕਰ ਦੇਵੇ, ਜੇ ਕੋਈ ਕਹੇ ਕਿ ਜਿਸਦਾ ਪ੍ਰੇਮ ਵਧੀਕ ਹੋਵੇ ਉਸਦੀ ਪ੍ਰਾਰਥਨਾ ਸਫਲ ਹੋਜਾਵੇ ਤਾਂ ਅਸੀਂ ਕਹਿ ਸਕਨੇਹਾਂ ਕਿ ਜਿਸਦਾ ਪ੍ਰੇਮ ਘਟ ਹੋਵੇ ਉਸਦੇ ਵੈਰੀਆਂ ਦਾ ਭੀ ਘਟ ਨਾਸ਼ ਹੋਨਾ ਚਾਹੀਏ, ਅਜੇਹੀ ਮੂਰਖਤਾ ਦੀ ਪ੍ਰਾਰਥਨਾ ਕਰਦੇ ਕਰਦੇ ਕੋਈ ਏਹੋ ਜਹੀ ਭੀ ਪ੍ਰਾਰਥਨਾ ਕਰੇਗਾ ਕਿ ਹੇ ਪਰਮੇਸ਼ੁਰ! ਆਪ ਸਾਨੂੰ ਰੋਟੀ ਬਨ ਕੇ ਖੁਆਓ, ਮੇਰੇ ਘਰ ਵਿਚ ਝਾੜੂ ਲਗਾਓ, ਕਪੜੇ ਧੋ ਦਿਓ ਅਰ ਖੇਤੀ ਬਾੜੀ ਭੀ ਕਰੋ, ਏਸ ਪ੍ਰਕਾਰ ਜੇਹੜੇ ਪਰਮੇਸ਼ੁਰ ਦੇ ਭਰੋਸੇ ਆਲਸੀ ਹੋਕੇ ਬੈਠ ਰਹਿੰਦੇ ਹਨ ਓਹ ਮਹਾਮੂਰਖ ਹਨ, ਕਿਉਂਕਿ ਜਹੜੀ ਪਰਮੇਸ਼ੁਰ ਦੀ ਪੁਰੁਸ਼ਾਰਥ ਕਰਨ ਦੀ ਆਗਿਆ ਹੈ ਉਸਨੂੰ ਜੇਹੜਾ ਕੋਈ ਤੋੜੇਗਾ ਓਹ ਸੁਖ ਕਦੀ ਨਾ ਪਾਵੇਗਾ ਜੀਕਨ:—

**ਕੁਰਵੰਨੇਵੇਹ ਕਰਮਾਣਿ ਜਿਜੀਵਿਸ਼ੇੱਛਤਗੁੰਸਮਾ:॥**

ਯਜੁਰਵੇਦ ਅਧਯਾਯ ੪੦। ਮੰਤ੍ਰ ੨ ॥

ਪਰਮੇਸ਼ੁਰ ਆਗਿਆ ਦਿੰਦਾ ਹੈ ਕਿ ਮਨੁੱਸ਼ ਸੌ ਵਰ੍ਹੇ ਤਕ ਅਰਥਾਤ ਜਦ ਤਕ ਜੀਂਵਦਾ ਰਹੇ ਤਦ ਤਕ ਕਰਮ ਕਰਦਾ ਹੋਇਆ ਜੀਵਨ ਦੀ ਇਛਿਆ ਕਰੇ ਆਲਸੀ ਕਦੀ ਨਾ ਹੋਵੇ। ਵੇਖੋ ਸ੍ਰਿਸ਼ਟੀ ਦੇ ਵਿੱਚ ਜਿੰਨੇ ਪ੍ਰਾਣੀ ਅਥਵਾ ਅਪ੍ਰਾਣੀ ਹਨ ਓਹ ਸਭ ਅਪਨੇ ਅਪਨੇ ਕਰਮ ਅਰ ਯਤਨ ਕਰਦੇ ਹੀ ਰਹਿੰਦੇ ਹਨ, ਜਿਸ ਤਰਾਂ ਕੀੜੀ ਆਦੀ ਸਦਾ ਯਤਨ ਕਰਦੇ, ਪ੍ਰਿਥਿਵੀ ਆਦੀ ਸਦਾ ਭਉਂਦੇ, ਅਰ ਦ੍ਰਿਖਤ ਆਦੀ ਵਧਦੇ ਘਟਦੇ ਰਹਿੰਦੇ ਹਨ, ਉੱਸੇ ਤਰਾਂ ਏਹ ਦ੍ਰਿਸ਼ਟਾਂਤ ਮਨੁੱਸ਼ਾਂ ਨੂੰ ਭੀ ਗ੍ਰਹਿਣ ਕਰਨਾ ਯੋਗ ਹੈ, ਜੀਕਨ ਪੁਰੁਸ਼ਾਰਥ ਕਰਦੇ ਹੋਏ ਪੁਰੁਸ਼ ਦੀ ਸਹਾਇਤਾ ਦੂਜਾ ਭੀ ਕਰਦਾ ਹੈ ਉਕਨ ਧਰਮ ਕਰਕੇ ਪੁਰੁਸ਼ਾਰਥ ਕਰਨ ਵਾਲੇ ਪੁਰੁਸ਼ ਦੀ ਸਹਾਇਤਾ ਈਸ਼੍ਵਰ ਭੀ ਕਰਦਾ ਹੈ, ਜੀਕਨ ਕੰਮ ਕਰਨ ਵਾਲੇ ਪੁਰੁਸ਼ ਨੂੰ ਨੌਕਰ ਕਰਦੇ ਹਨ ਅਰ ਹੋਰ ਆਲਸੀ ਨੂੰ ਨਹੀਂ, ਵੇਖਨ ਦੀ ਇਛਿਆ ਕਰਨ ਵਾਲੇ ਅੱਖ ਵਾਲੇ ਨੂੰ ਦਸੀਂਦੇ ਹਨ ਅਨ੍ਹੇ ਨੂੰ ਨਹੀਂ, ਇਸੇ ਤਰਾਂ ਪਰਮੇਸ਼ੁਰ ਭੀ ਸਭ ਦੇ ਉਪਕਾਰ ਕਰਨ ਦੀ ਪ੍ਰਾਰਥਨਾ ਵਿੱਚ ਸਹਾਇਤਾ ਦੇਨ ਵਾਲਾ ਹੁੰਦਾ ਹੈ ਹਾਨੀਕਾਰਕ ਕੰਮਾਂ ਵਿੱਚ ਨਹੀਂ ਜੇਹੜਾ

ਕੋਈ ਗੁਰ ਮਿੱਨਾ ਹੈ ਇਹੋ ਕਹਿੰਦਾ ਹੈ ਉਸਨੂੰ ਗੁਰ ਪ੍ਰਾਪਤ ਵਾ ਉਸਨੂੰ ਸੁਆਦ ਦੀ ਪ੍ਰਾਪਤੀ ਕਦੀ ਨਹੀਂ ਹੁੰਦੀ, ਅਰ ਜੇਹੜਾ ਯਤਨ ਕਰਦਾ ਹੈ ਉਸਨੂੰ ਜਲਦੀ ਯਾ ਦੇਰ ਨਾਲ਼ ਗੁਰ ਮਿਲ ਹੀ ਜਾਂਦਾ ਹੈ । ਹੁਨ ਤੀਜੀ ਉਪਾਸਨਾ:—

**ਸਮਾਧਿਨਿਰਧੂਤਮਲਸਯ ਚੇਤਸੋ ਨਿਵੇਸ਼ਿਤਸਯਾਤ ਮਨਿਯਤਸੁਖੰ ਭਵੇਤ । ਨ ਸ਼ਕਯਤੇ ਵਰਣਯਿਤੁੰ ਗਿਰਾ ਤਦਾ ਸ੍ਵਯੰਤਦੰਤ:ਕਰਣੇਨ ਗ੍ਰਿਹਯਤੇ ॥**

ਏਹ ਉਪਨਿਸ਼ਦ ਦਾ ਵਚਨ ਹੈ ਜਿਸ ਪੁਰੁਸ਼ ਦੇ ਸਮਾਧੀ ਯੋਗ ਥੀਂ ਅਵਿਦਯਾ ਆਦੀ ਮਲ ਨਸ਼ਟ ਹੋ ਗਏ ਹਨ, ਆਤਮਾ ਵਿੱਚ ਸਥਿਤ ਹੋਕੇ ਪਰਮਾਤਮਾ ਵਿਚ ਚਿੱਤ ਜਿਸਨੇ ਲਾਇਆ ਹੈ ਉਸਨੂੰ ਜੋ ਪਰਮਾਤਮਾਦੇ ਯੋਗਦਾ ਸੁਖ ਹੁੰਦਾ ਹੈ ਓਹ ਬਾਣੀ ਕਰਕੇ ਕਿਹਾ ਨਹੀਂ ਜਾ ਸਕਦਾ ਕਿਉਂ ਕਿ ਉਸ ਆਨੰਦ ਨੂੰ ਜੀਵਾਤਮਾ ਅਪਨੇ ਅੰਤਹਕਰਣ ਕਰਕੇ ਗ੍ਰਹਣ ਕਰਦਾ ਹੈ, ਉਪਾਸਨਾ ਸ਼ਬਦ ਦਾ ਅਰਥ ਨਜ਼ਦੀਕ ਹੋਣਾ ਹੈ, ਅਸ਼ਟਾਂਗ ਯੋਗ ਕਰਕੇ ਪਰਮਾਤਮਾ ਦੇ ਨੇੜੇ ਹੋਨੇ ਅਰ ਉਸਨੂੰ ਸਰਵ ਵਿਆਪੀ ਸਰਵ ਅੰਤ੍ਰਯਾਮੀ ਰੂਪ ਕਰਕੇ ਪ੍ਰਤਖਛ ਕਰਨ ਦੇ ਵਾਸਤੇ ਜੋ ਜੋ ਕੰਮ ਕਰਨਾ ਹੁੰਦਾ ਹੈ ਓਹ ਓਹ ਸਭ ਕਰਨਾ ਚਾਹੀਏ ਅਰਥਾਤ:—

**ਤਤ੍ਰਾਹਿੰਸਾਸਤਯਾਸਤੇਯਬ੍ਰਹਮਚਰਯਾਪਰਿਗ੍ਰਹਾਯਮਾ: ।**

ਯੋਗਸ਼ਾਸਤ੍ਰ ਸਾਧਨਪਾਦੇ । ਸੂਤ੍ਰ ੩੦ ॥

ਇਤਿਆਦੀ ਸੂਤ੍ਰ ਪਾਤੰਜਲਯੋਗ ਸ਼ਾਸਤ੍ਰ ਦੇ ਹਨ, ਜੇਹੜਾ ਉਪਾਸਨਾ ਦਾ ਆਰੰਭ ਕਰਨਾ ਚਾਹੇ ਉਸਦੇ ਲਈ ਏਹ ਆਰੰਭ ਹੈ ਕਿ ਓਹ ਕਿਸੇ ਨਾਲ ਵੈਰ ਨਾ ਰੱਖ ਸਰਵਦਾ ਸਭ ਨਾਲ ਪ੍ਰੀਤੀ ਕਰੇ, ਸਚ ਬੋਲੇ, ਮਿਥਿਆ ਕਦੀ ਨਾ ਬੋਲੇ, ਚੋਰੀ ਨਾ ਕਰੇ, ਸੱਚਾ ਵਿਹਾਰ ਕਰੇ, ਜਿਤੇਂਦ੍ਰੀ ਹੋਵੇ, ਲੰਪਟ ਨਾ ਹੋਵੇ, ਅਰ ਨਿਰਅਭਿਮਾਨੀ ਹੋਵੇ, ਅਭਿਮਾਨ ਕਦੀ ਨਾ ਕਰੇ, ਏਹ ਪੰਜ ਪ੍ਰਕਾਰ ਦੇ ਯਮ ਮਿਲਕੇ ਉਪਾਸਨਾ ਯੋਗ ਦਾ ਪਹਿਲਾ ਅੰਗ ਹੈ ।

**ਸ਼ੌਚਸੰਤੋਸ਼ਤਪ: ਸ੍ਵਾਧਯਾਯੇਸ਼੍ਵਰਪ੍ਰਣਿਧਾਨਾਨਿਨਿਯਮਾ: ।**

ਯੋਗਸ਼ਾਸਤ੍ਰ ਸਾਧਨਪਾਦੇ । ਸੂਤ੍ਰ ੩੨ ॥

ਰਾਗ ਦ੍ਵੇਸ਼ ਛੱਡਕੇ ਅੰਦਰ ਅਰ ਪਾਨੀ ਆਦੀ ਕਰਕੇ ਬਾਹਰ ਪਵਿਤ੍ਰ ਕਰੇ, ਧਰਮ ਨਾਲ਼ ਪੁਰੁਸ਼ਾਰਥ ਕਰਨ ਕਰਕੇ ਲਾਭ ਵਿੱਚ ਨਾ ਪ੍ਰਸੰਨਤਾ ਅਰ ਹਾਨੀ ਵਿਚ ਨਾ ਅਪ੍ਰਸੰਨਤਾ ਕਰੇ, ਪ੍ਰਸੰਨ ਹੋਕੇ ਆਲਸ ਛੱਡਕੇ ਸਦਾ ਪੁਰੁਸ਼ਾਰਥ

ਕੀਤਾ ਕਰੇ, ਸਦਾ ਸੁਖ ਦੁੱਖਾਂ ਦਾ ਸਹਿਨ, ਅਰ ਧਰਮ ਹੀ ਦਾ ਅਨੁਸ਼ਠਾਨ ਕਰੇ ਅਧਰਮ ਦਾ ਨਹੀਂ, ਸਰਵਦਾ ਸਤ ਸ਼ਾਸਤ੍ਰਾਂ ਨੂੰ ਪੜ੍ਹੇ ਅਰ ਪੜ੍ਹਾਵੇ, ਸਤ ਪੁਰਸ਼ਾਂ ਦਾ ਸੰਗ ਕਰੇ, ਅਰ 'ਓਮ' ਏਸ ਇੱਕ ਪਰਮਾਤਮਾ ਦੇ ਨਾਮ ਦਾ ਅਰਥ ਵਿਚਾਰ ਕਰਕੇ ਨਿੱਤ ਪ੍ਰਤੀ ਜਪ ਕੀਤਾ ਕਰੇ, ਅਪਨੇ ਆਤਮਾ ਨੂੰ ਪਰਮੇਸ਼੍ਵਰ ਦੀ ਆਗਿਆ ਅਨੁਕੂਲ ਸਮਰਪਣ ਕਰ ਦੇਵੇ, ਇਨ੍ਹਾਂ ਪੰਜ ਪ੍ਰਕਾਰ ਦੇ ਨਿਯਮਾਂ ਨੂੰ ਮਿਲਾਕੇ ਉਪਾਸਨਾ ਯੋਗ ਦਾ ਦੂਜਾ ਅੰਗ ਕਹਾਂਦਾ ਹੈ, ਏਸਦੇ ਅੱਗੇ ਛੀ ਅੰਗ ਯੋਗ ਸ਼ਾਸਤ੍ਰ, ਵਾ ਰਿਗਵੇਦ ਆਦੀ ਭਾਸ਼ ਭੂਮਿਕਾ ਵਿਚ *ਵੇਖ ਲੈਣੇ।

ਜਦ ਉਪਾਸਨਾ ਕਰਨਾ ਚਾਹੁਨ ਤਦ ਅਕੱਲੇ ਸ਼ੁੱਧ ਸਥਾਨ ਵਿੱਚ ਜਾਕੇ ਆਸਨ ਲਗਾਕੇ ਪ੍ਰਾਣਾਯਾਮ ਕਰਕੇ ਬਾਹਰ ਦੇ ਵਿਸ਼ਿਆਂ ਥੀਂ ਇੰਦ੍ਰੀਆਂ ਨੂੰ ਰੋਕੇ ਮਨ ਨੂੰ ਨਾਭੀ ਸਥਾਨ ਵਿੱਚ ਵਾ ਹਿਰਦੇ, ਕੰਠ, ਅੱਖਾਂ ਅਥਵਾ ਪਿੱਠ ਦੀ ਵਿਚਲੀ ਹੱਡੀ ਵਿੱਚ ਕਿਸੇ ਸਥਾਨ ਉਪਰ ਸਥਿਰ ਕਰ ਅਪਨੇ ਆਤਮਾ ਅਰ ਪਰਮਾਤਮਾ ਦਾ ਵਿਵੇਚਨ ਕਰਕੇ ਪਰਮਾਤਮਾ ਵਿੱਚ ਮਗਨ ਹੋ ਜਾਨ ਨਾਲ ਸੰਜਮੀ ਹੋਵੇ, ਜਦ ਇਨ੍ਹਾਂ ਸਾਧਨਾਂ ਨੂੰ ਕਰਦਾ ਹੈ ਤਦ ਓਸ ਦਾ ਆਤਮਾ ਅਰ ਅੰਤਹਕਰਣ ਪਵਿਤ੍ਰ ਹੋਕ ਸਤ ਨਾਲ ਪੂਰਣ ਹੋ ਜਾਂਦਾ ਹੈ। ਨਿਤਪ੍ਰਤੀ ਗਿਆਨ ਵਿਗਿਆਨ ਵਧਾਕੇ ਮੁਕਤੀ ਤਕ ਪੁਜ ਜਾਂਦਾ ਹੈ, ਜੇਹੜਾ ਅੱਠਾਂ ਪਹਿਰਾਂ ਵਿੱਚ ਇਕ ਘੜੀ ਭਰ ਭੀ ਏਸ ਪ੍ਰਕਾਰ ਧਿਆਨ ਧਰਦਾ ਹੈ ਓਹ ਸਦਾ ਉੱਨਤੀ ਨੂੰ ਪ੍ਰਾਪਤ ਹੋ ਜਾਂਦਾ ਹੈ, ਸਰਵਗ੍ਯ ਆਦੀ ਗੁਣਾਂ ਕਰਕੇ ਪਰਮੇਸ਼੍ਵਰ ਦੀ ਉਪਾਸਨਾ ਕਰਨੀ ਸਗੁਣ, ਅਰ ਦ੍ਵੇਸ਼, ਰੂਪ ਰਸ, ਗੰਧ, ਸਪਰਸ਼, ਆਦੀ ਗੁਣਾਂ ਥੀਂ ਵਖਰਾ ਮੰਨਕੇ ਅਤੀਸੂਖਛਮ ਆਤਮਾ ਦੇ ਅੰਦਰ ਬਾਹਿਰ ਵਿਆਪਕ ਪਰਮੇਸ਼੍ਵਰ ਵਿੱਚ ਪੱਕੀ ਤਰਾਂ ਠੈਹਰ ਜਾਨਾ ਨਿਰਗੁਣ ਉਪਾਸਨਾ ਕਹਾਂਦੀ ਹੈ, ਏਸਦਾ ਫਲ ਜੀਕਨ ਸਰਦੀ ਥੀਂ ਆਤੁਰ ਪੁਰਸ਼ ਦਾ ਅੱਗ ਦੇ ਪਾਸ ਜਾਨ ਕਰਕੇ ਸਰਦੀ ਦੀ ਨਿਵ੍ਰਿਤੀ ਹੋ ਜਾਂਦੀ ਹੈ ਉਸੇ ਤਰ੍ਹਾਂ ਪਰਮੇਸ਼੍ਵਰ ਦੇ ਸਮੀਪ ਪ੍ਰਾਪਤ ਹੋਨ ਕਰਕੇ ਸਬ ਦੋਸ਼ ਦੁਖ ਛੁਟਕੇ ਪਰਮੇਸ਼੍ਵਰ ਦੇ ਗੁਣ, ਕਰਮ, ਸੁਭਾਵ ਦੀ ਨਿਆਈਂ ਜੀਵਾਤਮਾ ਦੇ ਗੁਣ ਕਰਮ ਸੁਭਾਵ ਪਵਿਤ੍ਰ ਹੋ ਜਾਂਦੇ ਹਨ, ਏਸ ਲਈ ਪਰਮੇਸ਼੍ਵਰ ਦੀ ਉਸਤਤਿ, ਪ੍ਰਾਰਥਨਾ ਅਰ ਉਪਾਸਨਾ ਅਵੱਸ਼੍ਯ ਕਰਨੀ ਚਾਹੀਏ, ਏਸ ਕਰਕੇ ਏਸਦਾ ਫਲ ਵਖਰਾ ਹੋਵੇਗਾ ਪਰੰਤੂ ਆਤਮਾ ਦਾ ਬਲ ਏੱਨਾ ਵਧੇਗਾ ਕਿ ਓਹ ਪਰਬਤ ਦੇ ਸਮਾਨ ਦੁਖ ਪ੍ਰਾਪਤ ਹੋਨ ਤੇ ਭੀ ਨਾ ਘਬਰਾਵੇਗਾ ਅਰ ਜੇਹੜਾ ਪਰਮੇਸ਼੍ਵਰ ਦੀ ਉਸਤਤਿ, ਪ੍ਰਾਰਥਨਾ ਅਰ ਉਪਾਸਨਾ ਨਹੀਂ ਕਰਦਾ ਓਹ ਕ੍ਰਿਤਘਨ ਅਰ ਮਹਾਮੂਰਖ ਭੀ ਹੁੰਦਾ ਹੈ ਕਿਉਂਕਿ ਜਿਸ ਪਰਮਾਤਮਾ ਨੇ ਏਸ ਜਗਤ ਦੇ ਸਬ ਪਦਾਰਥ ਜੀਵਾਂ ਦੇ ਸੁਖ ਦੇ ਵਾਸਤੇ ਦੇ

---

*ਰਿਗਵੇਦਾਦੀ ਭਾਸ਼ ਭੂਮਿਕਾ ਦੇ ਉਪਾਸਨਾ ਵਿਸ਼ਯ ਵਿੱਚ ਏਸਦਾ ਵਰਣਨ ਹੈ।

ਰੱਖੇ ਹਨ ਉਸ ਦਾ ਗੁਣ ਭੁੱਲ ਜਾਣਾ ਈਸ਼੍ਵਰ ਹੀ ਨੂੰ ਨਾ ਮੰਨਣਾ ਕ੍ਰਿਤਘਨਤਾ ਅਰ ਮੂਰਖਤਾ ਹੈ। (ਪ੍ਰਸ਼ਨ) ਜਦ ਪਰਮੇਸ਼੍ਵਰ ਦੇ ਕੰਨ ਅੱਖਾਂ ਆਦੀ ਇੰਦ੍ਰੀਆਂ ਨਹੀਂ ਹਨ ਫੇਰ ਓਹ ਇੰਦ੍ਰੀਆਂ ਦਾ ਕੰਮ ਕੀਕਨ ਕਰ ਸਕਦਾ ਹੈ। (ਉੱਤਰ)

**ਅਪਾਣਿਪਾਦੋ ਜਵਨੋ ਗ੍ਰਹੀਤਾ ਪਸ਼੍ਯਤ੍ਯਚਖ਼ਛੁ: ਸ ਸ਼੍ਰਿਣੋਤ੍ਯਕਰਣ: । ਸ ਵੇੱਤਿ ਵੇਦ੍ਯੰ ਨ ਚ ਤਸ੍ਯਾਸਤਿ ਵੇੱਤਾ ਤਮਾਹੁਰਗ੍ਰ੍ਯੰ ਪੁਰੁਸ਼ੰ ਮਹਾਂਤਮ ॥**

ਸ਼੍ਵੇਤਾਸ਼੍ਵਤਰ ਉਪਨਿਸ਼ਦ ਅਧ੍ਯਾਯ ੩ । ਮੰਤ੍ਰ ੧੯ ॥

ਪਰਮੇਸ਼੍ਵਰ ਦੇ ਹੱਥ ਨਹੀਂ ਪਰੰਤੂ ਅਪਨੀ ਸ਼ਕਤੀ ਰੂਪੀ ਹੱਥ ਨਾਲ ਸਭ ਦਾ ਰਚਨਾ, ਗ੍ਰਹਣ ਕਰਨਾ, ਪੈਰ ਨਹੀਂ ਪਰੰਤੂ ਵਿਆਪਕ ਹੋਨ ਕਰਕੇ ਸਭਤੋਂ ਵਧੀਕ ਵੇਗਵਾਨ, ਅੱਖਾਂ ਦੇ ਗੋਲਕ ਨਹੀਂ ਪਰੰਤੂ ਸਭ ਨੂੰ ਯਥਾਵਤ ਵੇਖਦਾ, ਕੰਨ ਨਹੀਂ ਤਥਾਪੀ ਸਭ ਦੀਆਂ ਬਾਤਾਂ ਸੁਨਦਾ, ਅੰਤਹਕਰਣ ਨਹੀਂ ਪਰੰਤੂ ਸਭ ਜਗਤ ਨੂੰ ਜਾਨਦਾ ਹੈ ਅਰ ਉਸਨੂੰ ਅਵਧੀ ਸਹਿਤ ਜਾਨਨੇ ਵਾਲਾ ਕੋਈ ਭੀ ਨਹੀਂ, ਉਸੇ ਨੂੰ ਸਨਾਤਨ, ਸਭ ਤੋਂ ਸ਼੍ਰੇਸ਼ਟ, ਸਭ ਵਿੱਚ ਪੂਰਣ ਹੋਨ ਕਰਕੇ ਪੁਰਸ਼ ਕਹਿੰਦੇ ਹਨ । (ਪ੍ਰਸ਼ਨ) ਉਸ ਨੂੰ ਬਹੁਤ ਸਾਰੇ ਮਨੁੱਖ ਨਿਸ਼ਕ੍ਰਿਯ ਅਰ ਨਿਰਗੁਣ ਕਹਿੰਦੇ ਹਨ। (ਉੱਤਰ) :—

**ਨ ਤਸ੍ਯ ਕਾਰ੍ਯੰ ਕਰਣੰ ਚ ਵਿਦ੍ਯਤੇ ਨ ਤਤਸਮਸ਼੍ਚਾਭ੍ਯਧਿਕਸ਼੍ਚ ਦ੍ਰਿਸ਼੍ਯਤੇ।ਪਰਾਸ੍ਯ ਸ਼ਕਤਿਰਵਿਵਿਧੈਵ ਸ਼੍ਰੂਯਤੇ ਸ੍ਵਾਭਾਵਿਕੀ ਜ੍ਞਾਨਬਲਕ੍ਰਿਆ ਚ ॥**

ਸ਼੍ਵੇਤਾਸ਼੍ਵਤਰ ਉਪਨਿਸ਼ਦ ਅਧ੍ਯਾਯ ੬ । ਮੰਤ੍ਰ ੮ ॥

ਪਰਮਾਤਮਾ ਥੀਂ ਕੋਈ ਤਦਰੂਪ ਕਾਰਯ ਅਰ ਉਸ ਨੂੰ ਕਰਣ ਅਰਥਾਤ ਸਾਧਕਤਮ ਦੂਜਾ ਅਪੇਖਛਿਤ ਨਹੀਂ, ਨਾ ਕੋਈ ਉਸਦੇ ਤੁੱਲ ਅਰ ਨਾ ਵਧੀਕ ਹੈ, ਸਰਵ ਉੱਤਮ ਸ਼ਕਤੀ ਅਰਥਾਤ ਜਿਸ ਵਿੱਚ ਅਨੰਤ ਗਿਆਨ, ਅਨੰਤ ਬਲ ਅਰ ਅਨੰਤ ਕ੍ਰਿਆ ਹੈ ਓਹ ਸੁਭਾਵਿਕ ਅਰਥਾਤ ਸਹਿਜ ਉਸ ਵਿੱਚ ਸੁਨੀ ਜਾਂਦੀ ਹੈ, ਜੋ ਪਰਮੇਸ਼੍ਵਰ ਨਿਸ਼ਕ੍ਰਿਯ ਹੁੰਦਾ ਤਾਂ ਜਗਤ ਦੀ ਉਤਪੱਤੀ ਸਥਿਤੀ ਪ੍ਰਲੈ ਨਾ ਕਰ ਸਕਦਾ ਏਸ ਲਈ ਓਹ ਵਿਭੂ, ਤਥਾਪੀ ਚੇਤਨ ਹੋਨ ਕਰਕੇ ਉਸ ਵਿੱਚ ਕ੍ਰਿਆ ਭੀ ਹੈ। (ਪ੍ਰਸ਼ਨ) ਜਦ ਓਹ ਕ੍ਰਿਆ ਕਰਦਾ ਹੋਵੇਗਾ ਤਦ ਅੰਤ ਵਾਲੀ ਕ੍ਰਿਆ ਹੁੰਦੀ ਹੋਵੇਗੀ ਵਾ ਅਨੰਤ ? (ਉੱਤਰ) ਜਿੰਨੇ ਦੇਸ਼ ਕਾਲ ਵਿਚ ਕ੍ਰਿਆ ਕਰਨੀ ਉਚਿਤ ਸਮਝਦਾ ਹੈ ਉੱਨੀ ਹੀ ਦੇਸ਼ ਕਾਲ ਵਿੱਚ ਕ੍ਰਿਆ

ਕਰਦਾ ਹੈ ਨ ਵਧੀਕ ਨਾ ਘੱਟ, ਕਿਉਂਕਿ ਓਹ ਵਿਦਵਾਨ ਹੈ। (ਪ੍ਰਸ਼ਨ) ਪਰਮੇਸ਼੍ਵਰ ਅਪਨਾ ਅੰਤ ਜਾਨਦਾ ਹੈ ਵਾ ਨਹੀਂ ?

(ਉੱਤਰ) ਪਰਮਾਤਮਾ ਪੂਰਨ ਗਿਆਨੀ ਹੈ ਕਿਉਂਕਿ ਗਿਆਨ ਉਸਨੂੰ ਕਹਿੰਦੇ ਹਨ ਕਿ ਜਿਸ ਕਰਕੇ ਜਿਉਂ ਦਾ ਤਿਉਂ ਜਾਨਿਆ ਜਾਵੇ ਅਰਥਾਤ ਜੇਹੜਾ ਪਦਾਰਥ ਜਿਸ ਪ੍ਰਕਾਰ ਦਾ ਹੋਵੇ ਉਸਨੂੰ ਉਸੇ ਪ੍ਰਕਾਰ ਜਾਨਨ ਦਾ ਨਾਮ ਗਿਆਨ ਹੈ, ਪਰਮੇਸ਼੍ਵਰ ਅਨੰਤ ਹੈ ਤਾਂ ਆਪ ਨੂੰ ਅਨੰਤ ਹੀ ਜਾਨਨਾ ਗਿਆਨ, ਉਸ ਥੀਂ ਵਿਰੁੱਧ ਅਗਿਆਨ ਅਰਥਾਤ ਅਨੰਤ ਨੂੰ ਸਾਂਤ ਅਰ ਸਾਂਤ ਨੂੰ ਅਨੰਤ ਜਾਨਨਾ ਭ੍ਰਮ ਕਹਾਂਦਾ ਹੈ "ਯਥਾਰਥ ਦਰਸ਼ਨੰ ਜਵਾਨਮਿਤਿ" ਜਿਸ ਦਾ ਜਿਸ ਤਰਾਂ ਦਾ ਗੁਣ, ਕਰਮ, ਸੁਭਾਵ ਹੋਵੇ ਉਸ ਪਦਾਰਥ ਨੂੰ ਓਹੋ ਜਿਹਾ ਹੀ ਜਾਨਕੇ ਮੰਨਨਾ ਹੀ ਗਿਆਨ, ਅਰ ਵਿਗਿਆਨ ਕਹਾਂਦਾ ਹੈ, ਉਲਟਾ ਅਗਿਆਨ ਏਸ ਕਰਕੇ :—

**ਕਲੇਸ਼ਕਰਮਵਿਪਾਕਾਸ਼ਯੈਰਪਰਾਮ੍ਰਿਸ਼ਟਃਪੁਰੁਸ਼ਵਿਸ਼ੇਸ਼ ਈਸ਼੍ਵਰः ॥** ਯੋਗਸੂਤ੍ਰ ਸਮਾਧਿਪਾ॰ ਸੂਤ੍ਰ ੨੪ ॥

ਜੇਹੜਾ ਅਵਿਦਿਆ ਆਦੀ ਕਲੇਸ਼, ਕੁਸ਼ਲ, ਅਕੁਸ਼ਲ, ਇਸ਼ਟ, ਅਨਿਸ਼ਟ ਅਰ ਮਿਸ਼੍ਰ (ਮਿਲੇ ਹੋਏ) ਫਲਦਾਇਕ ਕਰਮਾਂ ਦੀ ਵਾਸਨਾ ਥੀਂ ਰਹਿਤ ਹੈ ਓਹ ਸਭ ਜੀਵਾਂ ਤੋਂ ਵਿਸ਼ੇਸ਼ ਈਸ਼੍ਵਰ ਕਹਾਂਦਾ ਹੈ। (ਪ੍ਰਸ਼ਨ) :—

**ਈਸ਼੍ਵਰਾਸਿੱਧੇः ॥ ੧ ॥** ਸਾਂਖ੍ਯ ਅਧ੍ਯਾਯ ੧। ਸੂਤ੍ਰ ੧੨ ॥

**ਪ੍ਰਮਾਣਾਭਾਵਾਤਨ ਤਤਸਿੱਧਿः॥੨॥** ਸਾਂਖ੍ਯ ਅ॰ ੫। ਸੂਤ੍ਰ ੧੦ ॥

**ਸੰਬੰਧਾਭਾਵਾਤਨਾਂਨੁਮਾਨਮ ॥੩॥** ਸਾਂਖ੍ਯ ਅਧ੍ਯਾਯ ੫।ਸੂਤ੍ਰ ੧੧ ॥

ਪ੍ਰਤਖਛ ਥੀਂ ਘਟ ਸਕਦੇ ਈਸ਼੍ਵਰ ਦੀ ਸਿੱਧੀ ਨਹੀਂ ਹੁੰਦੀ ॥ ੧ ॥ ਕਿਉਂਕਿ ਜਦ ਉਸ ਦੀ ਸਿੱਧੀ ਵਿਚ ਪ੍ਰਤਖਛ ਹੀ ਨਹੀਂ ਤਾਂ ਅਨੁਮਾਨ ਆਦੀ ਪ੍ਰਮਾਣ ਨਹੀਂ ਹੋਸਕਦਾ॥੨॥ਅਰ ਵਿਆਪਤੀ ਸੰਬੰਧ ਨ ਹੋਨ ਕਰਕੇ ਅਨੁਮਾਨ ਭੀ ਨਹੀਂ ਹੋਸਕਦਾ ਫੇਰ ਪ੍ਰਤਖਛ ਅਨੁਮਾਨ ਦੇਨ ਹੋਨ ਕਰਕੇ ਸ਼ਬਦਪ੍ਰਮਾਣਭੀ ਨਹੀਂ ਘਟ ਸਕਦੇ। ਏਸ ਕਾਰਣ ਈਸ਼੍ਵਰ ਦੀ ਸਿੱਧੀ ਨਹੀਂ ਹੋ ਸਕਦੀ ॥ ੩ ॥

(ਉੱਤਰ) ਏਥੇ ਈਸ਼੍ਵਰ ਦੀ ਸਿੱਧੀ ਵਿਚ ਪ੍ਰਤਖਛ ਪ੍ਰਮਾਣ ਨਹੀਂ ਹੈ ਅਰ ਨਾ ਈਸ਼੍ਵਰ ਜਗਤ ਦਾ ਉਪਾਦਾਨਕਾਰਣ ਹੈ, ਅਰ ਪੁਰੁਸ਼ ਥੀਂ ਵਿਲਖਛਣ ਅਰਥਾਤ ਸਰਵਤ੍ਰ ਪੂਰਣ ਹੋਨ ਕਰਕੇ ਪਰਮਾਤਮਾ ਦਾ ਨਾਮ ਪੁਰੁਸ਼ ਅਰ

ਸ਼ਰੀਰ ਵਿਚ ਸ਼ਯਨ ਕਰਨ ਕਰਕੇ ਜੀਵ ਦਾ ਭੀ ਨਾਮ ਪੁਰੁਸ਼ ਹੈ ਕਿਉਂਕਿ ਇਸੇ ਪ੍ਰਕਰਣ ਵਿਚ ਕਹਿਆ ਹੈ :—

**ਪ੍ਰਧਾਨਸ਼ਕਤਿਯੋਗਾੱਦੇਤਸੰਗਾਪੱਤਿः ॥੧॥ ਸੱਤਾਮਾਤ੍ਰਾ-ਸੀਚੇਤਸਰਵੈਸ਼੍ਵਰਯਮ ॥੨॥ ਸ਼੍ਰੁਤਿਰਪਿ ਪ੍ਰਧਾਨਕਾਰਯਤ੍ਵਸਯ ॥ ੩ ॥** ਸਾਂਖਯਸ਼ਾਸਤ੍ਰ ਅ: ੫ । ਸੂਤ੍ਰ ੮-੯-੧੨ ॥

ਜੇ ਪੁਰੁਸ਼ ਨੂੰ ਪ੍ਰਧਾਨ ਸ਼ਕਤੀ ਦਾ ਯੋਗ ਹੋਵੇ ਤਾਂ ਪੁਰੁਸ਼ ਵਿਚ ਸੰਗਾਪੱਤੀ ਹੋ ਜਾਵੇ ਅਰਥਾਤ ਜਿਸ ਤਰਾਂ ਪ੍ਰਕ੍ਰਿਤੀ ਸੂਖਛਮ ਥੀਂ ਮਿਲਕੇ ਕਾਰਯ ਰੂਪ ਵਿਚ ਸੰਗਤ ਹੋਈ ਹੈ ਉਸੇ ਤਰਾਂ ਪਰਮੇਸ਼੍ਵਰ ਭੀ ਸਥੂਲ ਹੋ ਜਾਵੇ ਏਸ ਲਈ ਪਰਮੇਸ਼੍ਵਰ ਜਗਤ ਦਾ ਉਪਾਦਾਨਕਾਰਣ ਨਹੀਂ ਕਿੰਤੂ ਨਿਮਿੱਤਕਾਰਣ ਹੈ ॥੧॥ ਜੋ ਚੇਤਨ ਥੀਂ ਜਗਤ ਦੀ ਉਤਪੱਤੀ ਹੋਵੇ ਤਾਂ ਜਿਸ ਤਰਾਂ ਪਰਮੇਸ਼੍ਵਰ ਸਾਰੇ ਐਸ਼੍ਵਰਯ ਕਰਕੇ ਯੁਕਤ ਹੈ ਉਸੇ ਤਰਾਂ ਸੰਸਾਰ ਵਿਚ ਭੀ ਸਰਵ ਐਸ਼੍ਵਰਯ ਦਾ ਯੋਗ ਹੋਨਾ ਚਾਹੀਏ ਸੋ ਨਹੀਂ ਹੈ ਏਸ ਲਈ ਪਰਮੇਸ਼੍ਵਰ ਜਗਤ ਦਾ ਉਪਾਦਾਨ-ਕਾਰਣ ਨਹੀਂ ਕਿੰਤੂ ਨਿਮਿੱਤ ਕਾਰਨ ਹੈ ॥ ੨ ॥ ਕਿਉਂਕਿ ਉਪਨਿਸ਼ਦ ਭੀ ਪ੍ਰਧਾਨ ਹੀ ਨੂੰ ਜਗਤ ਦਾ ਉਪਾਦਾਨਕਾਰਣ ਕਹਿੰਦੀ ਹੈ । ਜੀਕਨ :—

**ਅਜਾਮੇਕਾਂ ਲੋਹਿਤਸ਼ੁਕਲਕ੍ਰਿਸ਼ਣਾਂ ਬਹਵੀः ਪ੍ਰਜਾः ਸ੍ਰਿਜਮਾਨਾਂਸ੍ਵਰੂਪਾः ॥** ਸ਼੍ਵੇਤਾਸ਼੍ਵਤਰ ਉਪਨਿਸ਼ਦ ਅ: ੪ । ਮੰਤ੍ਰ ੫॥

ਜੇਹੜੀ ਜਨਮ ਰਹਿਤ ਸਤ,ਰਜ,ਤਮੋਗੁਣ ਰੂਪ ਪ੍ਰਕ੍ਰਿਤੀ ਹੈ ਓਹੋ ਸ੍ਵਰੂਪ ਆਕਾਰ ਕਰਕੇ ਬਹੁਤ ਪ੍ਰਜਾ ਰੂਪ ਹੋਜਾਂਦੀ ਹੈ ਅਰਥਾਤ ਪ੍ਰਕ੍ਰਿਤੀ ਪਰਿਣਾਮਿਨੀ ਹੋਨਕਰਕੇ ਭਿੰਨ ਭਿੰਨ ਅਵਸਥਾ ਨੂੰ ਪ੍ਰਾਪਤ ਹੋ ਜਾਂਦੀ ਹੈ,ਅਰ ਪੁਰੁਸ਼ ਅਪਰਿ-ਣਾਮੀ ਹੋਨ ਕਰਕੇ ਓਹ ਹੋਰ ਅਵਸਥਾ ਵਿਚ ਆਕੇ ਦੂਜੇ ਰੂਪ ਵਿਚ ਕਦੀ ਨਹੀਂ ਪ੍ਰਾਪਤ ਹੁੰਦਾ, ਸਦਾ ਕੂਟਸਥ ਨਿਰਵਿਕਾਰ ਰਹਿੰਦਾ ਹੈ ਏਸ ਲਈ ਜੇਹੜਾ ਕੋਈ ਕਪਿਲਾਚਾਰਯ ਨੂੰ ਅਨੀਸ਼੍ਵਰ ਵਾਦੀ ਕਹਿੰਦਾ ਹੈ ਜਾਨੋ ਓਹੋ ਹੀ ਅਨੀਸ਼੍ਵਰਵਾਦੀ ਹੈ ਕਪਿਲਾਚਾਰਯ ਨਹੀਂ, ਤਥਾ ਮੀਮਾਂਸਾ ਦਾ ਧਰਮ ਧਰਮੀ ਥੀਂ, ਈਸ਼੍ਵਰ ਥੀਂ ਵੈਸ਼ੇਸ਼ਿਕ, ਅਰ ਨਿਆਯ ਭੀ ਆਤਮ ਸ਼ਬਦ ਥੀਂ ਅਨੀਸ਼੍ਵਰ ਵਾਦੀ ਨਹੀਂ ਕਿਉਂਕਿ ਸਰਵਗਯਪਨਾ ਆਦੀ ਧਰਮਯੁਕਤ ਅਰ "ਅਤਤਿ-ਸਰਵਤ੍ਰ ਵਯਾਪਨੋਤੀਤਯਾਤਮਾ" ਜੇਹੜਾ ਸਰਵਤ੍ਰ ਵਯਾਪਕ, ਅਰ ਸਰਵਗਯ ਆਦੀ ਧਰਮਯੁਕਤ, ਸਬ ਜੀਵਾਂ ਦਾ ਆਤਮਾ ਹੈ ਉਸਨੂੰ ਮੀਮਾਂਸਾ, ਵੈਸ਼ੇਸ਼ਿਕ ਅਰ ਨਿਆਯ ਈਸ਼੍ਵਰ ਮੰਨਦੇ ਹਨ। (ਪ੍ਰਸ਼ਨ) ਈਸ਼੍ਵਰ ਅਵਤਾਰ ਲੈਂਦਾ ਹੈ

ਵਾ ਨਹੀਂ ? (ਉੱਤਰ) ਨਹੀਂ ਕਿਉਂਕਿ "ਅਜ ਏਕਪਾਤ" "ਸਪਰਯਗਾੱ-ਛੁਕ੍ਰਮਕਾਯਮ" ਏਹ ਯਜੁਰਵੇਦ ਦੇ ਵਚਨ ਹਨ ਇਤਿਆਦੀ ਵਚਨਾਂ ਥੀਂ ਸਿੱਧ ਹੈ ਕਿ ਪਰਮੇਸ਼੍ਵਰ ਜਨਮ ਨਹੀਂ ਲੈਂਦਾ। (ਪ੍ਰਸ਼ਨ) :—

**ਯਦਾ ਯਦਾ ਹਿ ਧਰਮਸਜ ਗਲਾਨਿਰਭਵਤਿ ਭਾਰਤ। ਅਭਯੁੱਥਾਨਮਧਰਮਸਜ ਤਦਾਤਮਾਨੰ ਸ੍ਰਿਜਾਮਜਹਮ॥**

ਭਗਵਦ ਗੀਤਾ ਅਧਜਾਯ ੪। ਸ਼ਲੋਕ ੭ ॥

ਸ੍ਰੀ ਕ੍ਰਿਸ਼ਨ ਜੀ ਕਹਿੰਦੇ ਹਨ ਕਿ ਜਦ ਜਦ ਧਰਮ ਦਾ ਲੋਪ ਹੁੰਦਾ ਹੈ ਤਦ ਤਦ ਮੈਂ ਸ਼ਰੀਰ ਧਾਰਨ ਕਰਨਾ ਹਾਂ। (ਉੱਤਰ) ਏਹ ਥਾਤ ਵੇਦ ਵਿਰੁੱਧ ਹੋਨ ਕਰਕੇ ਪ੍ਰਮਾਣ ਨਹੀਂ, ਅਰ ਏਸ ਤਰਾਂ ਨਾਲ ਹੋ ਸਕਦੀ ਹੈ ਕਿ ਸ੍ਰੀ ਕ੍ਰਿਸ਼ਨ ਧਰਮਾਤਮਾ ਅਰ ਧਰਮ ਦੀ ਰਖਛਾ ਕਰਨਾ ਚਾਹੁੰਦੇ ਸਨ ਕਿ ਮੈਂ ਯੁਗ ਯੁਗ ਵਿਚ ਜਨਮ ਲੈਕੇ ਸ੍ਰੇਸ਼ਟਾਂ ਦੀ ਰਖਛਾ ਅਰ ਦੁਸ਼ਟਾਂ ਦਾ ਨਾਸ਼ ਕਰਾਂ ਤਾਂ ਕੁਝ ਦੋਸ਼ ਨਹੀਂ ਕਿਉਂਕਿ "ਪਰੋਪਕਾਰਾਯ ਸਤਾਂਵਿਭੂਤਯ:" ਪਰਉਪਕਾਰ ਦੇ ਵਾਸਤੇ ਸਤ ਪੁਰੁਸ਼ਾਂ ਦਾ ਤਨ, ਮਨ, ਧਨ ਹੁੰਦਾ ਹੈ, ਤਥਾਪੀ ਏਸ ਕਰਕੇ ਸ੍ਰੀ ਕ੍ਰਿਸ਼ਨ ਈਸ਼੍ਵਰ ਨਹੀਂ ਹੋ ਸਕਦੇ॥

(ਪ੍ਰਸ਼ਨ) ਜੇ ਏਸ ਤਰਾਂ ਹੈ ਤਾਂ ਸੰਸਾਰ ਵਿਚ ਚੌਵੀ ੨੪ ਈਸ਼੍ਵਰ ਦੇ ਅਵਤਾਰ ਹੁੰਦੇ ਹਨ ਇਨਾਂ ਨੂੰ ਅਵਤਾਰ ਕਿਉਂ ਮੰਨਦੇ ਹਨ ?

(ਉੱਤਰ) ਵੇਦ ਦੇ ਅਰਥ ਨੂੰ ਨਾ ਜਾਨਨ ਕਰਕੇ ਸੰਪ੍ਰਦਾਈ ਲੋਕਾਂ ਦੇ ਥਹਕਾਨ ਅਰ ਅਪਨੇ ਆਪ ਅਵਿਦਵਾਨ ਹੋਨ ਕਰਕੇ ਭ੍ਰਮ ਜਾਲ ਵਿਚ ਫਸਕੇ ਅਜੇਹੀਆਂ ਅਜੇਹੀਆਂ ਅਪ੍ਰਮਾਣਿਕ ਗੱਲਾਂ ਕਰਦੇ ਅਰ ਮੰਨਦੇ ਹਨ॥

(ਪ੍ਰਸ਼ਨ) ਜੇ ਈਸ਼੍ਵਰ ਅਵਤਾਰ ਨਾ ਲਵੇ ਤਾਂ ਕੰਸ ਰਾਵਣ ਆਦੀ ਦੁਸ਼ਟਾਂ ਦਾ ਨਾਸ਼ ਕਿਸ ਤਰਾਂ ਹੋ ਸੱਕੇ ?

(ਉੱਤਰ) ਪਹਿਲੇ ਤਾਂ ਜੇਹੜਾ ਜੰਮਿਆ ਹੈ ਓਹ ਜ਼ਰੂਰ ਮਰਦਾ ਹੈ, ਜੇਹੜਾ ਈਸ਼੍ਵਰ ਅਵਤਾਰ ਸ਼ਰੀਰ ਧਾਰਣ ਕੀਤੇ ਬਗੈਰ ਜਗਤ ਦੀ ਉਤਪੱਤੀ ਸਥਿਤੀ, ਪ੍ਰਲਯ ਕਰਦਾ ਹੈ ਉਸਦੇ ਸਾਮਨੇ ਕੰਸ ਅਰ ਰਾਵਣ ਆਦੀ ਇਕ ਕੀੜੀ ਦੇ ਸਮਾਨ ਭੀ ਨਹੀਂ ਓਹ ਸਰਵਵਿਆਪਕ ਹੋਨ ਕਰਕੇ ਕੰਸ ਰਾਵਣ ਆਦੀ ਸ਼ਰੀਰਾਂ ਵਿਚ ਭੀ ਪਰੀਪੂਰਣ ਹੋ ਰਹਿਆ ਹੈ ਜਦ ਚਾਹੇ ਉਸੇ ਵੇਲੇ ਮਰਮ ਛੇਦਨ ਕਰ ਨਾਸ਼ ਕਰ ਸਕਦਾ ਹੈ। ਭਲਾ ਏਸ ਅਨੰਤ ਗੁਣ, ਕਰਮ, ਸੁਭਾਵ ਵਾਲੇ ਪਰਮੇਸ਼੍ਵਰ ਨੂੰ ਇਕ ਛੋਟੇ ਜਹੇ ਜੀਵਦੇ ਮਾਰਨ ਵਾਸਤੇ ਜਨਮ ਮਰਨ ਯੁਕਤ ਕਹਿਨ ਵਾਲੇ ਨੂੰ ਮੂਰਖਪਨ ਥੀਂ ਹੋਰ ਕੁਝ ਵਿਸ਼ੇਸ਼ ਉਪਮਾ ਮਿਲ ਸਕਦੀ ਹੈ ? ਅਰ ਜੇ ਕੋਈ ਕਹੇ ਕਿ ਭਗਤਜਨਾਂ ਦੇ ਉੱਧਾਰ ਕਰਨ ਦੇਵਾਸਤੇ ਜਨਮ ਲੈਂਦਾ ਹੈ ਤਾਂ ਭੀ ਸੱਚ ਨਹੀਂ ਕਿਉਂਕਿ ਜੇਹੜੇ ਭਗਤਜਨ ਈਸ਼੍ਵਰ ਦੀ

ਆਗਿਆ ਅਨੁਕੂਲ ਚਲਦੇ ਹਨ ਉਨਾਂ ਦੇ ਉੱਧਾਰ ਕਰਨ ਦਾ ਪੂਰਾ ਸਮਰਥ ਈਸ਼੍ਵਰ ਵਿਚ ਹੈ। ਕੀ, ਈਸ਼੍ਵਰ ਦੇ ਪ੍ਰਿਥਵੀ ਸੂਰਯ ਚੰਦ੍ਰਮਾਂ ਆਦੀ ਜਗਤ ਦੇ ਬਨਾਨੇ ਧਾਰਣ ਅਰ ਪ੍ਰਲਯ ਕਰਨ ਰੂਪੀ ਕੰਮਾਂ ਥੀਂ ਕੰਸ, ਰਾਵਣ ਆਦੀ ਦਾ ਮਾਰਨਾ ਅਰ ਗੋਵਰਧਨ ਆਦੀ ਪਰਬਤਾਂ ਦਾ ਉਠਾਨਾ ਵਡੇ ਕੰਮ ਹਨ, ਜੇ ਕੋਈ ਏਸ ਸ੍ਰਿਸ਼ਟੀ ਵਿਚ ਪਰਮੇਸ਼੍ਵਰ ਦੇ ਕੰਮਾਂ ਦਾ ਵਿਚਾਰ ਕਰੇ ਤਾਂ "ਨ ਭੂਤੋ ਨ ਭਵਿਸ਼ਯਤਿ" ਈਸ਼੍ਵਰ ਵਰਗਾ ਕੋਈ ਨਾ ਹੈ, ਨਾ ਹੋਵੇਗਾ ਅਰ ਯੁਕਤੀਕਰਕੇ ਭੀ ਈਸ਼੍ਵਰ ਦਾ ਜਨਮ ਸਿੱਧ ਨਹੀਂ ਹੁੰਦਾ, ਜਿਸ ਤਰਾਂ ਨਾਲ ਕੋਈ ਅਨੰਤ ਆਕਾਸ਼ ਨੂੰ ਕਹੇ ਕਿ ਗਰਭ ਵਿਚ ਆਗਿਆ, ਵਾ ਮੁੱਠ ਵਿਚ ਧਰ ਲੀਤਾ ਅਜੇਹਾ ਕਹਿਨਾ ਕਦੀ ਸੱਚ ਨਹੀਂ ਹੋ ਸਕਦਾ ਕਿਉਂਕਿ ਆਕਾਸ਼ ਅਨੰਤ ਅਰ ਸਬ ਵਿਚ ਵਿਆਪਕ ਹੈ ਏਸ ਲਈ ਨਾ ਆਕਾਸ਼ ਬਾਹਰ ਅਉਂਦਾ ਅਰ ਨਾ ਅੰਦਰ ਜਾਂਦਾ, ਉਸੇ ਤਰਾਂ ਹੀ ਅਨੰਤ ਸਰਵਵਿਆਪਕ ਪਰਮਾਤਮਾ ਦੇ ਹੋਨ ਕਰਕੇ ਉਸਦਾ ਆਨਾ ਜਾਨਾ ਕਦੀ ਸਿੱਧ ਨਹੀਂ ਹੋ ਸਕਦਾ, ਜਾਨਾ ਵਾ ਆਨਾ ਉਥੇ ਹੋ ਸਕਦਾ ਹੈ ਜਿਥੇ ਨਾ ਹੋਵੇ। ਕੀ ਪਰਮੇਸ਼੍ਵਰ ਗਰਭ ਵਿਚ ਵਿਆਪਕ ਨਹੀਂ ਸੀ ਜੋ ਕਿਧਰੋਂ ਆਇਆ, ਅਰਬਾਹਰ ਨਹੀਂ ਸੀ ਜੋ ਅੰਦਰੋਂ ਨਿਕਲਿਆ ਅਜੇਹੀ ਗੱਲ ਈਸ਼੍ਵਰ ਦੇ ਵਿਸ਼ਯ ਵਿਚ ਕਹਿਨੀ ਅਰ ਮੰਨਨੀ ਵਿਦਿਆਹੀਨ ਮਨੁਸ਼ਾਂ ਤੋਂ ਬਗੈਰ ਕੌਨ ਕਹ ਅਰ ਮੰਨ ਸਕੇਗਾ। ਏਸ ਲਈ ਪਰਮੇਸ਼੍ਵਰ ਦਾ ਜਾਨਾ ਆਨਾ ਜਨਮ ਮਰਨ ਕਦੀ ਸਿੱਧ ਨਹੀਂ ਹੋ ਸਕਦਾ, ਏਸ ਕਰਕੇ ਈਸ ਆਦੀ ਭੀ ਈਸ਼੍ਵਰ ਦੇ ਅਵਤਾਰ ਨਹੀਂ ਏਸ ਤਰਾਂ ਨਾਲ ਸਮਝ ਲੈਨਾਕਿਉਂਕਿ ਰਾਗ, ਦ੍ਵੇਸ਼, ਭੁਖ, ਤੇਹ, ਭੈ, ਸੋਕ, ਦੁਖ, ਸੁਖ, ਜਨਮ, ਮਰਨ ਆਦੀ ਗੁਣ ਵਾਲੇ ਹੋਨ ਕਰਕੇ ਮਨੁੱਸ਼ ਸਨ ॥

(ਪ੍ਰਸ਼ਨ) ਈਸ਼੍ਵਰ ਅਪਨੇ ਭਗਤਾਂਦੇ ਪਾਪ ਖਛਮਾ ਕਰਦਾਹੈ ਵਾ ਨਹੀਂ ?

(ਉੱਤਰ) ਨਹੀਂ, ਕਿਉਂਕਿ ਜੋ ਪਾਪ ਖਛਮਾ ਕਰੇ ਤਾਂ ਉਸਦਾ ਨਿਆਯ ਨਸ਼ਟ ਹੋ ਜਾਵੇ ਅਰ ਸਬ ਮਨੁਸ਼ ਮਹਾਪਾਪੀ ਹੋ ਜਾਨ, ਕਿਉਂਕਿ ਖਛਮਾ ਦੀ ਬਾਤ ਸੁਨਦਿਆਂ ਹੀ ਉਨਾਂ ਨੂੰ ਪਾਪ ਕਰਮ ਵਿਚ ਨਿਰਭੈਤਾ ਅਰ ਉਤਸਾਹ ਹੋਜਾਵੇ, ਜੀਕਨ ਰਾਜਾ ਅਪਰਾਧ ਨੂੰ ਖਛਮਾ ਕਰ ਦੇਵੇ ਤਾਂ ਓਹ ਉਤਸਾਹ ਦੇ ਨਾਲ ਵਧੀਕ ਵਧੀਕ ਵਡੇ ਵਡੇ ਪਾਪ ਕਰਨ, ਕਿਉਂਕਿ ਰਾਜਾ ਅਪਨਾ ਅਪਰਾਧ ਖਛਮਾ ਕਰ ਦੇਵੇਗਾ ਅਰ ਉਨਾਂ ਨੂੰ ਭੀ ਭਰੋਸਾ ਹੋ ਜਾਵੇਗਾ ਕਿ ਰਾਜਾ ਕੋਲੋਂ ਅਸੀਂ ਹਥ ਜੋੜ ਜਾੜਕੇ ਅਪਨਾ ਅਪਰਾਧ ਛੁਡਾ ਲਵਾਂਗੇ। ਅਰ ਜੇਹੜੇ ਅਪਰਾਧ ਨਹੀਂ ਕਰਦੇ ਓਹ ਭੀ ਅਪਰਾਧ ਕਰਨ ਤੋਂ ਨਾ ਡਰਕੇ ਪਾਪ ਕਰਨ ਵਿਚ ਪ੍ਰਵ੍ਰਿਤ ਹੋ ਜਾਨ। ਏਸ ਲਈ ਸਭ ਕਰਮਾਂ ਦਾ ਫਲ ਯਥਾਵਤ ਦੇਨਾ ਹੀ ਈਸ਼੍ਵਰ ਦਾ ਕੰਮ ਹੈ ਖਛਮਾ ਕਰਨਾ ਨਹੀਂ ॥

(ਪ੍ਰਸ਼ਨ) ਜੀਵ ਸ੍ਵਤੰਤ੍ਰ ਹੈ ਵਾ ਪਰਤੰਤ੍ਰ ? (ਉੱਤਰ) ਅਪਨੇ ਕਰਨ

ਯੋਗ ਕੰਮਾਂ ਵਿਚ ਸੁਤੰਤ੍ਰ ਅਰ ਈਸ਼੍ਵਰ ਦੀ ਵਿਵਸਥਾ ਵਿਚ ਪਰਤੰਤ੍ਰ ਹੈ। "ਸੁਤੰਤ੍ਰਾ ਕਰਤਾ" ਏਹ ਪਾਣਿਨੀਯ ਜੀ ਦੇ ਵਿਆਕਰਣ ਦਾ ਸੂਤ੍ਰ ਹੈ ਜੇਹੜਾ ਸੁਤੰਤ੍ਰ ਅਰਥਾਤ ਸ੍ਵਾਧੀਨ ਹੈ ਓਹੋ ਹੀ ਕਰਤਾ ਹੈ॥

(ਪ੍ਰਸ਼ਨ) ਸੁਤੰਤ੍ਰ ਕਿਸ ਨੂੰ ਕਹਿੰਦੇ ਹਨ?

(ਉੱਤਰ) ਜਿਸਦੇ ਅਧੀਨ ਸ਼ਰੀਰ, ਪ੍ਰਾਣ ਇੰਦ੍ਰੀਆਂ, ਅਰ ਅੰਤਹਕਰਣ ਆਦੀ ਹੋਨ। ਜੇ ਸੁਤੰਤ੍ਰ ਨਾ ਹੋਵੇ ਤਾਂ ਉਸਨੂੰ ਪਾਪ ਪੁੰਨ ਦਾ ਫਲ ਪ੍ਰਾਪਤ ਕਦੀ ਨਹੀਂ ਹੋ ਸਕਦਾ, ਕਿਉਂਕਿ ਜੀਕਨ ਨੌਕਰ, ਸ੍ਵਾਮੀ ਅਰ ਸੈਨਾ, ਸੈਨਾਧ੍ਯਖਛ ਦੀ ਆਗਿਆ ਅਥਵਾ ਪ੍ਰੇਰਣਾ ਕਰਕੇ ਯੁੱਧ ਵਿਚ ਅਨੇਕ ਪੁਰੁਸ਼ਾਂ ਨੂੰ ਮਾਰਕੇ ਅਪਰਾਧੀ ਨਹੀਂ ਹੁੰਦੇ ਉਕਨ ਪਰਮੇਸ਼੍ਵਰ ਦੀ ਪ੍ਰੇਰਨਾ ਅਰ ਅਧੀਨਤਾ ਨਾਲ ਕੰਮ ਸਿੱਧ ਹੋਨ ਤਾਂ ਜੀਵ ਨੂੰ ਪਾਪ ਵਾ ਪੁੰਨ ਨਾ ਲਗੇ, ਉਸ ਫਲ ਦਾ ਭੀ ਪ੍ਰੇਰਕ ਪਰਮੇਸ਼੍ਵਰ ਹੋਵੇ। ਨਰਕ ਸ੍ਵਰਗ ਅਰਥਾਤ ਦੁਖ ਸੁਖ ਦੀ ਪ੍ਰਾਪਤੀ ਭੀ ਪਰਮੇਸ਼੍ਵਰ ਨੂੰ ਹੋਵੇ। ਜੀਕਨ ਕਿਸੇ ਮਨੁੱਸ਼ ਨੇ ਸ਼ਸਤ੍ਰ ਵਿਸ਼ੇਸ਼ ਨਾਲ ਕਿਸੇ ਨੂੰ ਮਾਰ ਦਿੱਤਾ ਤਾਂ ਓਹੋ ਹੀ ਮਾਰਨ ਵਾਲਾ ਪਕੜਿਆ ਜਾਂਦਾ ਹੈ ਅਰ ਓਹੋ ਹੀ ਦੰਡ ਪਾਂਦਾ ਹੈ ਸ਼ਸਤ੍ਰ ਨਹੀਂ, ਉਸੇ ਤਰਾਂ ਪਰਾਧੀਨ ਜੀਵ ਪਾਪ ਪੁੰਨ ਦਾ ਭਾਗੀ ਨਹੀਂ ਹੋਸਕਦਾ, ਏਸ ਲਈ ਅਪਨੀ ਸਾਮਰਥ ਅਨੁਕੂਲ ਕਰਮ ਕਰਨ ਵਿਚ ਜੀਵ ਸੁਤੰਤ੍ਰ ਪਰੰਤੂ ਜਦ ਓਹ ਪਾਪ ਕਰ ਚੁਕਦਾ ਹੈ ਤਦ ਈਸ਼੍ਵਰ ਦੀ ਵਿਵਸਥਾ ਵਿਚ ਪਰਾਧੀਨ ਹੋਕੇ ਪਾਪ ਦੇ ਫਲ ਭੋਗਦਾ ਹੈ ਏਸ ਵਾਸਤੇ ਕਰਮ ਕਰਨਵਿਚ ਜੀਵ ਸੁਤੰਤ੍ਰ ਅਰ ਪਾਪ ਦੁਖ ਰੂਪੀ ਫਲ ਭੋਗਨ ਵਿਚ ਪਰਤੰਤ੍ਰ ਹੁੰਦਾ ਹੈ॥

(ਪ੍ਰਸ਼ਨ) ਜੇ ਪਰਮੇਸ਼੍ਵਰ ਜੀਵ ਨੂੰ ਨਾ ਬਨਾਂਦਾ ਅਰ ਸਾਮਰਥ ਨਾ ਦਿੰਦਾ ਤਾਂ ਜੀਵ ਕੁਝ ਭੀ ਨਹੀ ਕਰ ਸਕਦਾ। ਏਸ ਲਈ ਪਰਮੇਸ਼੍ਵਰ ਦੀ ਪ੍ਰੇਰਣਾ ਨਾਲ ਹੀ ਜੀਵ ਕਰਮ ਕਰਦਾ ਹੈ॥

(ਉੱਤਰ) ਜੀਵ ਉਤਪੰਨ ਕਦੀ ਨਹੀਂ ਹੁੰਦਾ ਅਨਾਦੀ ਹੈ ਜਿਸ ਤਰਾਂ ਈਸ਼੍ਵਰ ਅਰ ਜਗਤ ਦਾ ਉਪਾਦਾਨ ਕਾਰਣ ਨਿਮਿੱਤ ਹੈ ਜੀਵ ਦਾ ਸ਼ਰੀਰ ਤਥਾ ਇੰਦ੍ਰੀਆਂ ਦੇ ਗੋਲਕ ਪਰਮੇਸ਼੍ਵਰ ਦੇ ਬਨਾਏ ਹੋਏ ਹਨ ਪਰੰਤੂ ਓਹ ਸਭ ਜੀਵ ਦੇ ਅਧੀਨ ਹਨ ਜੇਹੜਾ ਮਨ, ਕਰਮ, ਵਚਨ ਕਰਕੇ, ਪਾਪ ਪੁੰਨ ਕਰਦਾ ਹੈ ਓਹੋ ਭੋਗਦਾ ਹੈ ਈਸ਼੍ਵਰ ਨਹੀਂ, ਜਿਸ ਤਰਾਂ ਕਿਸੇ ਨੇ ਪਹਾੜ ਵਿਚੋਂ ਲੋਹਾ ਕੱਢਿਆ ਉਸ ਲੋਹੇ ਨੂੰ ਕਿਸੇ ਵਪਾਰੀ ਨੇ ਲੀਤਾ ਉਸ ਦੀ ਦੁਕਾਨ ਥੀਂ ਲੁਹਾਰ ਨੇ ਲੈਕੇ ਤਲਵਾਰ ਬਨਾਈ ਉਸ ਕੋਲੋਂ ਕਿਸੇ ਸਿਪਾਹੀ ਨੇ ਤਲਵਾਰ ਲੈ ਲੀਤੀ ਉਸ ਨਾਲ ਕਿਸੇ ਨੂੰ ਮਾਰ ਸੁਟਿਆ ਹੁਨ ਏਥੇ ਜਿਸ ਤਰਾਂ ਓਹ ਲੋਹੇ ਨੂੰ ਉਤਪੰਨ ਕਰਨੇ, ਉਸਤੋਂ ਲੈਕੇ ਤਲਵਾਰ ਬਨਾਨੇ ਵਾਲੇ, ਅਰ ਤਲਵਾਰ ਨੂੰ ਪਕੜਕੇ ਰਾਜਾ ਦੰਡ ਨਹੀਂ ਦਿੰਦਾ ਕਿੰਤੂ ਜਿਸਨੇ ਤਲਵਾਰ ਨਾਲ ਮਾਰਿਆ ਉਹੋ ਦੰਡ ਪਾਂਦਾ ਹੈ ਇੱਸੇ ਤਰਾਂ ਸ਼ਰੀਰ ਆਦੀ ਨੂੰ ਉਤਪੰਨ ਕਰਨ ਵਾਲਾ

ਪਰਮੇਸ਼੍ਵਰ ਉਸਦੇ ਕਰਮਾਂ ਦਾ ਭੋਗਨ ਵਾਲਾ ਨਹੀਂ ਹੁੰਦਾ ਕਿੰਤੂ ਜੀਵ ਨੂੰ ਭੁਗਾਨ ਵਾਲਾ ਹੁੰਦਾ ਹੈ। ਜੇ ਪਰਮੇਸ਼੍ਵਰ ਕਰਮ ਕਰਦਾ ਤਾਂ ਕੋਈ ਜੀਵ ਪਾਪ ਨਾ ਕਰਦਾ ਕਿਉਂਕਿ ਪਰਮੇਸ਼੍ਵਰ ਪਵਿਤ੍ਰ ਅਰ ਧਾਰਮਿਕ ਹੋਨ ਕਰਕੇ ਕਿਸੇ ਜੀਵ ਨੂੰ ਪਾਪ ਕਰਨ ਵਿਚ ਪ੍ਰੇਰਣਾ ਨਹੀਂ ਕਰਦਾ ਏਸ ਵਾਸਤੇ ਜੀਵ ਅਪਨੇ ਕੰਮ ਕਰਨ ਵਿਚ ਸ੍ਵਤੰਤ੍ਰ ਹੈ, ਜੀਕਨ ਜੀਵ ਅਪਨੇ ਕੰਮਾਂ ਦੇ ਕਰਨ ਵਿਚ ਸ੍ਵਤੰਤ੍ਰ ਹੈ ਉਕਨ ਪਰਮੇਸ਼੍ਵਰ ਭੀ ਅਪਨੇ ਕੰਮਾਂ ਦੇ ਕਰਨ ਵਿਚ ਸੁਤੰਤ੍ਰ ਹੈ। (ਪ੍ਰਸ਼ਨ) ਜੀਵ ਅਰ ਈਸ਼੍ਵਰ ਦਾ, ਸ੍ਵਰੂਪ,ਗੁਣ,ਕਰਮ,ਸੁਭਾਵ ਕਿਹੋ ਜਿਹਾ ਹੈ ? (ਉੱਤਰ) ਦੋਨੋਂ ਚੇਤੰਨ ਸ੍ਵਰੂਪ ਹਨ ਸੁਭਾਵ ਦੋਹਾਂ ਦਾ ਪਵਿਤ੍ਰ ਅਵਿਨਾਸ਼ੀ ਅਰ ਧਾਰਮਿਕਤਾ ਆਦੀ ਹੈ ਪਰੰਤੂ ਪਰਮੇਸ਼੍ਵਰ ਦੇ ਸ੍ਰਿਸ਼ਟੀ ਦੀ ਉਤਪੱਤੀ, ਸਥਿਤੀ, ਪ੍ਰਲਯ ਸਭ ਨੂੰ ਨਿਯਮ ਵਿਚ ਰਖਨਾ, ਜੀਵਾਂ ਨੂੰ ਪਾਪ ਪੁੰਨਾਂ ਦੇ ਫਲ ਦੇਨ ਆਦੀ ਧਰਮ ਯੁਕਤ ਕਰਮ ਹਨ। ਅਰ ਜੀਵ ਦਾ ਸੰਤਾਨ ਉਤਪੱਤੀ, ਉਨਾਂ ਦਾ ਪਾਲਨ, ਸ਼ਿਲਪ ਵਿਦਿਆ ਆਦੀ ਚੰਗੇ ਬੁਰੇ ਕਰਮ ਹਨ। ਈਸ਼੍ਵਰ ਦੇ ਨਿੱਤ ਗਿਆਨ, ਆਨੰਦ ਅਨੰਤ ਬਲ ਆਦੀ ਗੁਣ ਹਨ ਅਰ ਜੀਵ ਦੇ:—

**ਇੱਛਾਦ੍ਵੇਸ਼ਪ੍ਰਯਤਨਸੁਖਦੁਃਖਜ੍ਞਾਨਾਨਯਾਤਮਨੋ ਲਿੰਗਮਿਤਿ॥** ਨ੍ਯਾਯਦਰਸ਼ਨ ਅਧ੍ਯਾਯ ੧ ।ਆਃ ੧ । ਸੂਤ੍ਰ ੧੦ ॥

**ਪ੍ਰਾਣਾਪਾਨਨਿਮੇਸ਼ੋਨਮੇਸ਼ਮਨੋ ਗਤੀਂਦ੍ਰਿਯਾਂਤ੍ਰਵਿਕਾਰਾਃ ਸੁਖਦੁਃਖੇ ਛਾਦ੍ਵੇਸ਼ੌਪ੍ਰਯਤਨਾਸ਼੍ਚਾਤਮਨੋ ਲਿੰਗਾਨਿ ॥** ਵੈਸ਼ੇਸ਼ਿਕ ਦਰਸ਼ਨ ਅਧ੍ਯਾਯ ੩ । ਆਃ ੨ । ਸੂਤ੍ਰ ੪ ॥

(ਇੱਛਾ) ਪਦਾਰਥਾਂ ਦੀ ਪ੍ਰਾਪਤੀ ਦੀ ਅਭਿਲਾਸ਼ਾ। (ਦ੍ਵੇਸ਼) ਦੁਖ ਆਦੀ ਦੀ ਅਨਿੱਛ੍ਯਾ ਵੈਰ, (ਪ੍ਰਯਤਨ) ਪੁਰਸ਼ਾਰਥ ਬਲ (ਸੁਖ) ਆਨੰਦ (ਦੁੱਖ) ਵਿਲਾਪ ਅਪ੍ਰਸੰਨਤਾ (ਗਿਆਨ) ਵਿਵੇਕ ਪਛਾਨਨਾ ਏਹ ਗੁਣ (ਨਿਆਯ ਸ਼ਾਸਤ੍ਰ ਵਿੱਚ)ਤੁੱਲ ਲਿਖੇ ਹਨ ਪਰੰਤੂ ਵੈਸ਼ੇਸ਼ਿਕ ਸ਼ਾਸਤ੍ਰ ਵਿੱਚ(ਪ੍ਰਾਣ) ਪ੍ਰਾਣ ਵਾਯੂ ਨੂੰ ਬਾਹਰ ਕੱਢਨਾ (ਅਪਾਨ) ਪ੍ਰਾਣ ਨੂੰ ਬਾਹਰ ਵੱਲੋਂ ਅੰਦਰ ਨੂੰ ਲੈਨਾ (ਨਿਮੇਸ਼) ਅੱਖ ਨੂੰ ਮੀਚਲਾ (ਉਨਮੇਸ਼) ਅੱਖ ਨੂੰ ਖੋਲਨਾ (ਮਨ) ਨਿਸ਼ਚਾ ਸਮਰਣ, ਅਰ ਅਹੰਕਾਰ ਕਰਨਾ (ਗਤੀ) ਚੱਲਨਾ (ਇੰਦ੍ਰੀ) ਸਭ ਇੰਦ੍ਰੀਆਂ ਨੂੰ ਚਲਾਨਾ। (ਅੰਤਰਵਿਕਾਰ) ਭਿੰਨ ਭਿੰਨ ਭੁੱਖ, ਤ੍ਰੇਹ,ਹਰਸ਼, ਸ਼ੋਕ ਆਦੀ ਨਾਲਯੁਕਤ ਹੋਨਾ, ਏਹ ਜੀਵਾਤਮਾ ਦੇ ਗੁਣ ਪਰਮਾਤਮਾ ਤੋਂ ਭਿੰਨ ਹਨ ਇਨ੍ਹਾਂ ਕਰਕੇ ਆਤਮਾ ਦੀ ਪ੍ਰਤੀਤੀ ਕਰਨੀ ਕਿਉਂਕਿ ਓਹ ਸਥੂਲ ਨਹੀਂ ਹੈ,

ਜਦ ਤਕ ਆਤਮਾ ਦੇਹ ਵਿਚ ਹੁੰਦਾ ਹੈ ਤਦ ਤਕਏਹ ਗੁਣ ਪ੍ਰਕਾਸ਼ਿਤ ਰਹਿੰਦੇ ਹਨ ਅਰ ਜਦ ਸ਼ਰੀਰ ਛੱਡਕੇ ਚਲਿਆ ਜਾਂਦਾ ਹੈ ਤਦਏਹ ਗੁਣ ਸ਼ਰੀਰ ਵਿਚ ਨਹੀਂ ਰਹਿੰਦੇ, ਜਿਸਦੇ ਹੋਨ ਕਰਕੇ ਜੋ ਹੋਨ ਅਰ ਨਾ ਹੋਨ ਕਰਕੇ ਨਾ ਹੋਨ ਓਹ ਗੁਣ ਉਸੇ ਦੇ ਹੁੰਦੇ ਹਨ, ਜਿਸਤਰਾਂ ਦੀਵਾ ਅਰ ਸੂਰਯ ਆਦੀ ਦੇ ਨਾਹੋਨ ਕਰਕੇ ਪ੍ਰਕਾਸ਼ ਆਦੀ ਦਾ ਨਾ ਹੋਨਾ ਅਰ ਹੋਨ ਕਰਕੇ ਹੋਨਾ ਹੈ ਉੱਸੇ ਤਰਾਂ ਜੀਵ ਅਰ ਪਰਮੇਸ਼ੂਰਦਾ ਵਿਗਿਆਨ ਗੁਣਾਂ ਕਰਕੇ ਹੁੰਦਾ ਹੈ।

(ਪ੍ਰਸ਼ਨ) ਪਰਮੇਸ਼ੂਰ ਤ੍ਰਿਕਾਲ ਦਰਸ਼ੀ ਹੈ ਏਸ ਲਈ ਅਗੇ ਹੋਨ ਵਾਲੀਆਂ ਬਾਤਾਂਜਾਨਦਾ ਹੈ ਓਹ ਜੀਕਨ ਨਿਸ਼ਚਾ ਕਰੇਗਾ ਜੀਵ ਊਕਨ ਹੀ ਕਰੇਗਾ ਏਸ ਕਰਕੇ ਜੀਵ ਸੂਤੰਤ੍ਰ ਨਹੀਂ ਅਰ ਜੀਵਨੂੰ ਈਸ਼ੂਰ ਦੰਡ ਭੀ ਨਹੀਂ ਦੇਸਕਦਾ ਕਿਉਂਕਿ ਜਿਸ ਤਰਾਂ ਈਸ਼ੂਰ ਨੇ ਅਪਨੇ ਗਿਆਨ ਕਰਕੇ ਨਿਸ਼ਚਾ ਕੀਤਾ ਹੈ ਉਸੇ ਤਰਾਂ ਹੀ ਜੀਵ ਕਰਦਾ ਹੈ ॥

(ਉੱਤਰ) ਈਸ਼ੂਰ ਨੂੰ ਤ੍ਰਿਕਾਲਦਰਸ਼ੀ ਕਹਨਾ ਮੂਰਖਤਾ ਦਾ ਕੰਮ ਹੈ ਕਉਂਕਿ ਜੋ ਹੋਕੇ ਨਾ ਰਹੇ ਓਹ ਭੂਤਕਾਲ, ਅਰ ਨਾ ਹੋਕੇ ਹੋਵੇ ਉਹ ਭਵਿੱਸ਼ਤ ਕਾਲ ਕਹਾਂਦਾ ਹੈ। ਕੀ ਈਸ਼ੂਰ ਨੂੰ ਕੋਈ ਗਿਆਨ ਹੋਕੇ ਨਹੀਂ ਰਹਿੰਦਾ ਤਥਾ ਨਾ ਹੋਕੇ ਹੁੰਦਾ ਹੈ ? ਏਸ ਲਈ ਪਰਮੇਸ਼ੂਰ ਦਾ ਗਿਆਨ ਸਦਾ ਇਕ ਰਸ ਅਖੰਡ ਵਰਤਮਾਨ ਰਹਿੰਦਾ ਹੈ, ਭੂਤ ਭਵਿੱਸ਼ਤ ਜੀਵਾਂ ਦੇ ਵਾਸਤੇ ਹਨ,ਹਾਂ ਜੀਵਾਂ ਦੇ ਕਰਮਾਂ ਦੀ ਅਪੇਖਛਾ ਕਰਕੇ ਤ੍ਰਿਕਾਲਗਜਤਾ ਈਸ਼ੂਰ ਵਿਚ ਹੈ ਅਪਨੇ ਆਪ ਨਹੀਂ, ਜੀਕਨ ਸੂਤੰਤ੍ਰਤਾ ਨਾਲ ਜੀਵ ਕਰਦਾ ਹੈ ਉਸ ਤਰਾਂ ਸਰਵਗਜਤਾਨਾਲ ਈਸ਼ੂਰ ਜਾਨਦਾ ਹੈ ਅਰ ਜਿਸ ਤਰਾਂ ਈਸ਼ੂਰ ਜਾਨਦਾ ਹੈ ਉਸੇ ਤਰਾਂ ਜੀਵ ਕਰਦਾ ਹੈ ਅਰਥਾਤ ਭੂਤ, ਭਵਿੱਸ਼ਤ ਵਰਤਮਾਨ ਦੇ ਗਿਆਨ ਅਰ ਫਲ ਦੇਨ ਵਿਚ ਸੂਤੰਤ੍ਰ ਹੈ ਈਸ਼ੂਰ ਦਾ ਅਨਾਦੀ ਗਿਆਨ ਹੋਨ ਕਰਕੇ ਜਿਸ ਤਰਾਂ ਕਰਮ ਦਾ ਗਿਆਨ ਹੈ ਉਸੇ ਤਰਾਂ ਹੀ ਦੰਡ ਦੇਨ ਦਾ ਭੀ ਗਿਆਨ ਅਨਾਦੀ ਹੈ ਦੋਨੋਂ ਗਿਆਨ ਉਸਦੇ ਸਚੇ ਹਨ। ਕੀ ਕਰਮ ਗਿਆਨ ਸੱਚਾ ਅਰ ਦੰਡ ਗਿਆਨ ਮਿਥਯਾ ਕਦੀ ਹੋਸਕਦਾ ਹੈ? ਏਸ ਲਈ ਏਸ ਵਿਚ ਕੋਈ ਦੋਸ਼ ਨਹੀ ਆਉਂਦਾ॥

(ਪ੍ਰਸ਼ਨ) ਜੀਵ ਸ਼ਰੀਰ ਵਿੱਚ ਭਿੰਨ ਵਿਭੂ ਹੈ ਵਾ ਪਰੀਛਿੰਨ ?

(ਉੱਤਰ) ਪਰੀਛਿੰਨ, ਜੋ ਵਿਭੂ ਹੁੰਦਾ ਤਾਂ ਜਾਗ੍ਰਤ, ਸੁਪਨ, ਸੁਸ਼ੁਪਤੀ, ਮਰਨ, ਜਨਮ, ਸੰਯੋਗ, ਵਿਯੋਗ, ਜਾਨਾ, ਆਨਾ ਕਦੀ ਨਾ ਹੋ ਸਕਦਾ ਏਸ ਲਈ ਜੀਵ ਦਾ ਸ੍ਰੂਪ ਅਲਪਗਜ, ਅਲਪ ਅਰਥਾਤ ਸੂਖਛਮ ਹੈ ਅਰ ਪਰਮੇਸ਼ੂਰ ਅਤੀਸੂਖਛਮ ਦਾ ਸੂਖਛਮ, ਅਨੰਤ, ਸਰਵੱਗ ਅਰ ਸਰਵਵਿਆਪਕ ਸਰੂਪ ਹੈ ਇਸੇ ਕਰਕੇ ਜੀਵ ਅਰ ਪਰਮੇਸ਼ੂਰ ਦਾ ਵਿਆਪਜ, ਵਿਆਪਕ ਸੰਬੰਧ ਹੈ ॥

(ਪ੍ਰਸ਼ਨ) ਜਿਸ ਜਗਹ ਵਿਚ ਇਕ ਵਸਤੂ ਹੁੰਦੀ ਹੈ ਉਸ ਜਗਹ ਵਿਚ

ਦੂਜੀ ਵਸਤੂ ਨਹੀਂ ਰਹ ਸਕਦੀ। ਏਸ ਵਾਸਤੇ ਜੀਵ ਅਰ ਈਸ਼੍ਵਰ ਦਾ ਸੰਯੋਗ ਸੰਬੰਧ ਹੋ ਸਕਦਾ ਹੈ ਵਿਆਪਯ ਵਿਆਪਕ ਨਹੀਂ॥

(ਉੱਤਰ) ਏਹ ਨਿਯਮ ਇਕੋ ਜਹੇ ਆਕਾਰ ਵਾਲੇ ਪਦਾਰਥਾਂ ਵਿਚਘਟ ਸਕਦਾ ਹੈ, ਜਿਨਾਂ ਦਾ ਸਮਾਨ ਆਕਾਰ ਨਹੀਂ ਉਨਾਂ ਵਿਚ ਨਹੀਂ ਘਟ ਸਕਦਾ ਜੀਕਨ ਲੋਹਾ ਸਥੂਲ ਅਗਨੀ ਸੂਖਛਮ ਹੁੰਦੀ ਹੈ ਏਸ ਕਰਕੇ ਲੋਹੇ ਵਿਚ ਵਿਦਯੁਤ (ਬਿਜਲੀ) ਅਗਨੀ ਵਿਆਪਕ ਹੋਕੇ ਇਕੋ ਹੀ ਅਵਕਾਸ਼ ਵਿਚ ਦੋਨੋਂ ਰਹਿੰਦੇ ਹਨ ਊਕਨ ਜੀਵ ਪਰਮੇਸ਼੍ਵਰ ਥੀਂ ਸਥੂਲ ਅਰ ਪਰਮੇਸ਼੍ਵਰ ਜੀਵ ਥੀਂ ਸੂਖਛਮ ਹੋਨ ਕਰਕੇ ਵਿਆਪਕ ਅਰ ਜੀਵ ਵਿਆਪਯ ਹੈ ਜਿਸ ਤਰਾਂ ਏਹ ਵਿਆਪਯ ਵਿਆਪਕ ਸੰਬੰਧ ਜੀਵ ਈਸ਼੍ਵਰ ਦਾ ਹੈ ਉਸੇ ਤਰਾਂ ਹੀ ਸੇਵਯ ਸੇਵਕ, ਆਧਾਰ ਆਧੇਯ, ਸ੍ਵਾਮੀ ਭ੍ਰਿਤਯ, ਰਾਜਾ ਪ੍ਰਜਾ ਅਰ ਪਿਤਾ ਪੁਤ੍ਰ ਆਦੀ ਭੀ ਸੰਬੰਧ ਹਨ। (ਪ੍ਰਸ਼ਨ) ਜੇ ਵੱਖੋ ਵਖਰੇ ਹਨ ਤਾ :—

## ਪ੍ਰਜਵਾਨੰ ਬ੍ਰਹਮ ॥੧॥ ਅਹੰ ਬ੍ਰਹਮਾਸਮਿ ॥੨॥ ਤੱਤ੍ਵਮਸਿ ॥ ੩ ॥ ਅਯਮਾਤਮਾ ਬ੍ਰਹਮ ॥ ੪ ॥

ਵੇਦਾਂ ਦੇ ਇਨਾਂ ਮਹਾਵਾਕਾਂ ਦਾ ਅਰਥ ਕੀ ਹੈ ? (ਉੱਤਰ) ਏਹ ਵੇਦ ਵਾਕਹੀ ਨਹੀਂ ਹਨ ਕਿੰਤੂ ਬ੍ਰਾਹਮਣ ਗ੍ਰੰਥਾਂ ਦੇ ਵਚਨ ਹਨ ਅਰ ਇਨਾਂਦਾ ਨਾਮ ਮਹਾਵਾਕ ਕਿਧਰੇ ਭੀ ਸਤਸ਼ਾਸਤ੍ਰਾਂ ਵਿਚ ਨਹੀਂ ਲਿਖਿਆ ਅਰਥਾਤ ਅਹੰ(ਮੈਂ) ਬ੍ਰਹਮ ਅਰਥਾਤ ਬ੍ਰਹਮ ਵਿਚ ਸਥਿਤ (ਅਸਮੀ) ਹਾਂ। ਏਥੇ ਤਤਸਥ ਉਪਾਧੀ ਹੈ ਜੀਕਨ "ਮੰਚਾਃ ਕ੍ਰੋਸ਼ੰਤਿ" ਮੰਜੇ ਬੋਲਦੇ ਹਨ। ਮੰਜੇ ਜੜ੍ਹ ਹਨ ਉਨਾਂ ਵਿਚ ਬੋਲਨ ਦਾ ਸਾਮਰਥ ਨਹੀਂ ਏਸ ਕਰਕੇ ਮੰਜੇਆਂ ਦੇ ਉਪਰ ਬੈਠੇ ਹੋਏ ਮਨੁੱਸ਼ ਬੋਲਦੇ ਹਨ, ਇਸੇ ਤਰਾਂ ਨਾਲ ਏਥੇ ਭੀ ਜਾਨਨਾ। ਕੋਈ ਕਹੇ ਕਿ ਬ੍ਰਹਮ ਵਿਚ ਸਥਿਤ ਸਬ ਪਦਾਰਥ ਹਨ ਫਿਰ ਜੀਵ ਦਾ ਬ੍ਰਹਮ ਵਿਚ ਸਥਿਤ ਕਹਿਨ ਵਿਚ ਵਿਸ਼ੇਸ਼ ਕੀ ਹੈ। ਏਸਦਾ ਉੱਤਰ ਏਹ ਹੈ ਕਿ ਸਬ ਪਦਾਰਥ ਬ੍ਰਹਮ ਵਿਚ ਠਹਰੇ ਹੋਏ ਹਨ ਪਰੰਤੂ ਜਿਸ ਤਰਾਂ ਸਮਾਨ ਧਰਮ ਵਾਲਾ ਨਜ਼ਦੀਕ ਠਹਰਿਆ ਹੋਇਆ ਜੀਵ ਹੈ ਊਕਨ ਹੋਰ ਨਹੀਂ ਅਰ ਜੀਵ ਨੂੰ ਬ੍ਰਹਮ ਦਾ ਗਿਆਨ, ਅਰ ਮੁਕਤੀ ਵਿਚ ਓਹ ਬ੍ਰਹਮ ਦੇ ਸਾਖਛਾਤ ਸੰਬੰਧ ਵਿਚ ਰਹਿਦਾ ਹੈ ਏਸ ਲਈ ਜੀਵ ਦਾ ਬ੍ਰਹਮ ਦੇ ਨਾਲ ਤਤਸਥ ਵਾ ਤਤਸਹਚਰਿਤ ਉਪਾਧੀ ਹੈ ਅਰਥਾਤ ਬ੍ਰਹਮ ਦਾ ਸਹਚਾਰੀ ਜੀਵ ਹੈ ਏਸ ਕਰਕੇ ਜੀਵ ਅਰ ਬ੍ਰਹਮ ਇੱਕ ਨਹੀਂ। ਜੀਕਨ ਕੋਈ ਕਿਸੇ ਨੂੰ ਕਹੇ ਕਿ ਮੈਂ ਅਰ ਏਹ ਇੱਕ ਹਾਂ ਅਰਥਾਤ ਅਵਿਰੋਧੀ ਹਾਂ ਉਸੇ ਤਰਾਂ ਜੋ ਜੀਵ ਸਮਾਧੀ ਵਿਚ ਪਰਮੇਸ਼੍ਵਰ ਵਿਚ ਪ੍ਰੇਮ ਬੱਧ ਹੋਕੇ ਨਿਮਗਨ ਹੁੰਦਾ ਹੈ ਓਹ ਕਹ ਸਕਦਾ ਹੈ ਕਿ ਮੈਂ ਅਰ ਬ੍ਰਹਮਇਕੋ

ਅਰਥਾਤ ਅਵਿਰੋਧੀ ਇਕੋ ਅਵਕਾਸ਼ ਵਿਚ ਹਾਂ ਜੇਹੜਾ ਜੀਵ ਪਰਮੇਸ਼ੂਰ ਦੇ ਗੁਣ, ਕਰਮ, ਸੁਭਾਵ ਦੇ ਅਨੁਕੂਲ ਅਪਨੇ ਗੁਣ, ਕਰਮ, ਸੁਭਾਵ ਕਰਦਾ ਹੈ ਓਹੀ ਸਾਧਰਮ ਕਰਕੇ ਬ੍ਰਹਮ ਦੇ ਨਾਲ ਏਕਤਾ ਕਹ ਸਕਦਾ ਹੈ ॥

(ਪ੍ਰਸ਼ਨ) ਅੱਛਾ ਤਾਂ ਏਸ ਦਾ ਅਰਥ ਕਿਸ ਤਰਾਂ ਨਾਲ ਕਰੋਗੇ (ਤਤ) ਬ੍ਰਹਮ(ਤ੍ਵੰ)ਤੂੰ ਜੀਵ(ਅਸੀ)ਹੈ, ਹੇ ਜੀਵ(ਤ੍ਵੰ)ਤੂੰ (ਤਤ) ਓਹ ਬ੍ਰਹਮ (ਅਸੀ) ਹੈ॥

(ਉੱਤਰ) ਤੁਸੀਂ ਤਤ ਸ਼ਬਦ ਥੀਂ ਕੀ ਲੈਂਦੇ ਹੋ, 'ਬ੍ਰਹਮ' ਬ੍ਰਹਮ ਪਦ ਦੀ ਅਨੁਵ੍ਰਿਤੀ ਕਿਥੋਂ ਲਿਆਏ ?

**ਸਦੇਵ ਸੋਮਜੇਦਮਗ੍ਰ ਆਸੀਦੇਕਮੇਵਾਦ੍ਵਿਤੀਯੰ ਬ੍ਰਹਮ ॥**

ਏਸ ਪੂਰਵਵਾਕ ਥੀਂ। ਤੁਸਾਂ ਨੇ ਇਸ ਛਾਂਦੋਗਜਉਪਨਿਸ਼ਦ ਦਾ ਦਰਸ਼ਨ ਭੀ ਨਹੀਂ ਕੀਤਾ ਜੇ ਓਹ ਵੇਖੀ ਹੁੰਦੀ ਤਾਂ ਉਥੇ ਬ੍ਰਹਮ ਸ਼ਬਦਦਾ ਪਾਠ ਹੀ ਨਹੀਂ ਹੈ ਏਸ ਤਰਾਂ ਦਾ ਝੂਠ ਕਿਉਂ ਕਹਿੰਦੇ ਹੋ ਕਿੰਤੂ ਛਾਂਦੋਗਜ ਵਿਚ ਤਾਂ :—

**ਸਦੇਵ ਸੋਮਜੇਦਮਗ੍ਰ ਆਸੀਦੇਕਮੇਵਾਦ੍ਵਿਤੀਯਮ ॥**

ਛਾਂਦੋਗਜ ਉਪਨਿਸ਼ਦ ਪ੍ਰਪਾਠਕ ੬ । ਖੰਡ ੨ । ਮੰਤ੍ਰ ੧॥

ਅਜੇਹਾ ਪਾਠ ਹੈ ਉਥੇ ਬ੍ਰਹਮ ਸ਼ਬਦ ਨਹੀਂ। (ਪ੍ਰਸ਼ਨ) ਤਾਂ ਤੁਸੀਂ ਤਤ ਸ਼ਬਦ ਥੀਂ ਕੀ ਲੈਂਦੇ ਹੋ ? (ਉੱਤਰ) :—

**ਸ ਯ ਏਸ਼ੋਣਿਮਾ । ਏਤਦਾਤਮਜਗੁਮੰ ਸਰਵੰ ਤਤਸਤਜ ਗੁਮੰ ਸ ਆਤਮਾ ਤੱਤ੍ਵਮਸਿ ਸ਼੍ਵੇਤਕੇਤੋ ਇਤਿ ॥**

ਛਾਂਦੋਗਜ ਉਪਨਿਸ਼ਦ ਪ੍ਰਪਾਠਕ ੬। ਖੰਡ ੮। ਮੰਤ੍ਰ ੬–੭ ॥

ਓਹ ਪਰਮਾਤਮਾ ਜਾਨਨ ਜੋਗਜ ਹੈ ਜੋ ਏਹ ਅਤਜੰਤ ਸੂਖਛਮ ਅਰਏਸ ਸਬ ਜਗਤ ਅਰ ਜੀਵ ਦਾ ਆਤਮਾ ਹੈ ਓਹੋ ਹੀ ਸਤ ਸ੍ਵਰੂਪ ਅਰ ਅਪਨਾ ਆਤਮਾ ਆਪਹੀ ਹੈ। ਹੇ ਸ਼੍ਵੇਤਕੇਤੋ ਪ੍ਰਿਯ ਪੁਤ੍ਰ !

**ਤਦਾਤਮਕਸਤਦੰਤਰਯਾਮੀ ਤ੍ਵਮਸਿ ॥**

ਉਸ ਪਰਮਾਤਮਾ ਅੰਤਰਯਾਮੀ ਕਰਕੇ ਤੂੰ ਯਕਤ ਹੈਂ ਏਹ ਅਰਥ ਉਪਨਿਸ਼ਦਾਂ ਥੀਂ ਅਵਿਰੁੱਧ ਹੈ ਕਿਉਂਕਿ :—

**ਯ ਆਤਮਨਿ ਤਿਸ਼੍ਠਨਾਤਮਨੋਂਤਰੋਯਮਾਤਮਾ ਨ ਵੇਦ ਯਸਜਾਤਮਾ ਸ਼ਰੀਰਮ । ਆਤਮਨੋਂਤਰੋਯਮਯਤਿ ਸ ਤ ਆਤਮਾਂਤਰਯਾਮਜਮ੍ਰਿਤਃ ॥**

ਏਹ ਬ੍ਰਿਹਦਾਰਣਜਕ ਦਾ ਵਚਨ ਹੈ । ਮਹਾਰਿਸ਼ੀ ਯਾਗਵਲਕਜ ਅਪਨੀ ਇਸਤ੍ਰੀ ਮੈਤ੍ਰੇਯੀ ਨੂੰ ਕਹਿੰਦੇ ਹਨ ਕਿ ਹੇ ਮੈਤ੍ਰੇਯੀ ਜੇਹੜਾ ਪਰਮੇਸ਼੍ਵਰ ਆਤਮਾ ਅਰਥਾਤ ਜੀਵ ਵਿਚ ਸਥਿਰ ਅਰ ਜੀਵਾਤਮਾ ਥੀਂ ਭਿੰਨ ਹੈ ਜਿਸ ਨੂੰ ਮੂੜ੍ਹ ਜੀਵਾਤਮਾ ਨਹੀਂ ਜਾਨਦਾ ਕਿ ਓਹ ਪਰਮਾਤਮਾ ਮੇਰੇ ਵਿਚ ਵਿਆਪਕ ਹੈ।ਜਿਸ ਪਰਮੇਸ਼੍ਵਰ ਦਾ ਜੀਵਾਤਮਾ ਸ਼ਰੀਰ ਅਰਥਾਤ ਜਿਸ ਤਰਾਂ ਸ਼ਰੀਰ ਵਿਚ ਜੀਵ ਰਹਿੰਦਾ ਹੈ ਉੱਸੇ ਤਰਾਂ ਜੀਵ ਵਿਚ ਪਰਮੇਸ਼੍ਵਰ ਵਿਆਪਕ ਹੈ, ਜੀਵਾਤਮਾ ਥੀਂ ਭਿੰਨ ਰਹਿਕੇ ਜੀਵਦੇ ਪਾਪ ਪੁੰਨਾਂ ਦਾ ਸਾਖਛੀ ਹੋਕੇ ਉਨ੍ਹਾਂ ਦੇ ਫਲ ਜੀਵਾਂ ਨੂੰ ਦੇਕੇ ਨਿਯਮ ਵਿਚ ਰੱਖਦਾ ਹੈ ਓਹੋ ਅਵਿਨਾਸ਼ੀ ਸ੍ਵਰੂਪ ਤੇਰਾ ਭੀ ਅੰਤਰਯਾਮੀ ਆਤਮਾ ਅਰਥਾਤ ਤੇਰੇ ਅੰਦਰ ਵਿਆਪਕ ਹੈ ਉਸ ਨੂੰ ਤੂੰ ਜਾਨ। ਕੀ ਕੋਈ ਏਸ ਪ੍ਰਕਾਰ ਦੇ ਵਚਨਾਂ ਦਾ ਅਰਥ ਦੂਜਾ ਕਰ ਸਕਦਾ ਹੈ "ਅਯਮਾਤਮਾ ਬ੍ਰਹਮ" ਅਰਥਾਤਸਮਾਧੀ ਦਸ਼ਾ ਵਿੱਚ ਜਦ ਯੋਗੀਨੂੰ ਪਰਮੇਸ਼੍ਵਰ ਪ੍ਰਤਖਛ ਹੁੰਦਾਹੈ ਤਦ ਓਹ ਕਹਿੰਦਾ ਹੈ ਕਿ ਏਹ ਜੇਹੜਾ ਮੇਰੇ ਵਿਚ ਵਿਆਪਕ ਹੈ ਉਹੋ ਬ੍ਰਹਮ ਸਰਵਤ੍ਰ ਵਿਆਪਕ ਹੈ ਏਸ ਲਈ ਜੇਹੜੇ ਅੱਜ ਕੱਲ ਦੇ ਵੇਦਾਂਤੀ ਜੀਵ ਬ੍ਰਹਮ ਦੀ ਏਕਤਾ ਕਰਦੇ ਹਨ ਓਹ ਵੇਦਾਂਤ ਸ਼ਾਸਤ੍ਰ ਨੂੰ ਨਹੀਂ ਜਾਨਦੇ (ਪ੍ਰਸ਼ਨ):—

**ਅਨੇਨ ਜੀਵੇਨਾਤਮਨਾਨੁਪ੍ਰਵਿਸ਼ਜ ਨਾਮਰੂਪੇ ਵਜਾਕਰਵਾਣੀਤਿ ॥** ਛਾਂਦੋਗਜਉਪਨਿਸ਼ਦ ਪ੍ਰ: ੬ । ਖੰਡ ੩। ਮੰਤ੍ਰ ੨॥

**ਤਤਸ੍ਰਿਸ਼ਟ੍ਵਾ ਤਦੇਵਾਨੁਪ੍ਰਾਵਿਸ਼ਤ ॥** ਤੈਤਿਰੀਯ: ਬ੍ਰਹ: ਅਨੁ: ੬॥

ਪਰਮੇਸ਼੍ਵਰ ਕਹਿੰਦਾ ਹੈ ਕਿ ਮੈਂ ਜਗਤ ਅਰ ਸ਼ਰੀਰ ਨੂੰ ਰਚਕੇ ਜਗਤ ਵਿਚ ਵਿਆਪਕ ਅਰ ਜੀਵ ਰੂਪ ਹੋਕੇ ਸ਼ਰੀਰ ਵਿਚ ਪ੍ਰਵਿਸ਼ਟ ਹੁੰਦਾ ਹੋਇਆ ਨਾਮ ਅਰ ਰੂਪ ਦੀ ਵਿਆਖਿਆ ਕਰਾਂ। ਪਰਮੇਸ਼੍ਵਰ ਨੇ ਉਸ ਜਗਤ ਅਰ ਸ਼ਰੀਰ ਨੂੰ ਬਨਾ ਕੇ ਉਸ ਵਿਚ ਓਹੋ ਪ੍ਰਵਿਸ਼ਟ ਹੋਇਆ ਇਤਿਆਦੀ ਸ੍ਰੁਤੀਆ ਦਾ ਅਰਥ ਦੂਜਾ ਕਿਸ ਤਰਾਂ ਕਰ ਸੱਕੋਗੇ ?

(ਉੱਤਰ)ਜੇ ਤੁਸੀਂ ਪਦ ਪਦਾਰਥ ਅਰ ਵਾਕਜਾਰਥ ਜਾਨਦੇ ਤਾਂ ਅਜੇਹਾ ਅਨਰਥ ਕਦੀ ਨਾ ਕਰਦੇ ਕਿਉਂਕਿ ਏਥੇ ਏਸ ਤਰਾਂ ਸਮਝੋ ਕਿ ਇਕ ਪ੍ਰਵੇਸ਼ ਦੂਜਾ ਅਨੁਪ੍ਰਵੇਸ਼ ਅਰਥਾਤ ਪਸ਼ਚਾਤ ਪ੍ਰਵੇਸ਼ ਹੈ ਪਰਮੇਸ਼੍ਵਰ ਸ਼ਰੀਰ ਵਿਚ ਪ੍ਰਵਿਸ਼ਟ ਹੋਏ ਜੀਵਾਂ ਦੇ ਨਾਲ ਅਨੁਪ੍ਰਵਿਸ਼ਟ ਦੇ ਸਮਾਨ ਹੋਕੇ ਵੇਦ ਦੁਆਰਾ ਸਬ ਨਾਮ ਰੂਪ ਆਦੀ ਦੀ ਵਿਦਯਾ ਨੂੰ ਪ੍ਰਗਟ ਕਰਦਾ ਹੈ ਅਰ ਸ਼ਰੀਰ ਵਿਚ ਜੀਵ ਨੂੰ ਪ੍ਰਵੇਸ਼ ਕਰਾ ਆਪ ਜੀਵ ਦੇ ਅੰਦਰ ਅਨੁਪ੍ਰਵਿਸ਼ਟ ਹੋ ਰਹਿਆ ਹੈ ਜੇ ਤੁਸੀਂ ਅਨੁ ਸ਼ਬਦ ਦਾ ਅਰਥ ਜਾਨਦੇ ਤਾਂ ਇਹੋ ਜੇਹਾ ਉਲਟਾ ਅਰਥ ਕਦੀ ਨਾ ਕਰਦੇ ॥

(ਪ੍ਰਸ਼ਨ) "ਸੋਅਯੰ ਦੇਵਦੱਤੋ ਯ ਉਸ਼ਣਕਾਲੇ ਕਾਸ਼ਜਾਂ ਦ੍ਰਿਸ਼ਟ: ਸ

ਇਦਾਨੀਂ ਪ੍ਰਾਵ੍ਰਿਟਸਮਯੇ ਮਥੁਰਾਯਾਂਦ੍ਰਿਸ਼ਜਤੇ" ਅਰਥਾਤ ਜੇਹੜਾ ਦੇਵਦੱਤ ਮੈਨੇ ਗਰਮੀ ਦੀ ਮੌਸਮ ਵਿਚ ਕਾਸ਼ੀ ਵਿਚ ਵੇਖਿਆ ਸੀ ਉਸੇ ਨੂੰ ਬਰਸਾਤ ਦੇ ਮੌਸਮ ਵਿਚ ਮਥੁਰਾ ਵਿਚ ਵੇਖਨਾ ਹਾਂ, ਏਥੇ ਕਾਸ਼ੀ ਦੇਸ਼ ਗਰਮੀ ਦੀ ਮੌਸਮ ਨੂੰ ਛਡਕੇ ਸ਼ਰੀਰ ਮਾਤ੍ਰ ਵਿਚ ਲਖਛ ਕਰਕੇ ਦੇਵਦੱਤ ਲਖਛਿਤ ਹੁੰਦਾ ਹੈ ਉੱਸੇ ਤਰਾਂ ਏਸ ਭਾਗਤਿਆਗ ਲਖਛਨਾ ਥੀਂ ਈਸ਼੍ਵਰ ਦਾ ਪ੍ਰੋਖਛ ਦੇਸ਼ਕਾਲ ਮਾਇਆ ਉਪਾਧੀ ਅਰ ਜੀਵ ਦਾ ਏਹ ਦੇਸ਼, ਕਾਲ, ਅਵਿਦਜਾ ਅਰ ਅਲਪਗੱਤਾ ਉਪਾਧੀ ਛੱਡ ਚੈਤੰਨ ਮਾਤ੍ਰ ਵਿੱਚ ਲਖਛ ਦੇਨ ਕਰਕੇ ਇੱਕੋ ਹੀ ਬ੍ਰਹਮ ਵਸਤੂ ਦੋਹਾਂ ਵਿਚ ਲਖਛ ਹੁੰਦਾ ਹੈ, ਏਸ ਭਾਗਤਿਆਗ ਲਖਛਨਾ ਅਰਥਾਤ ਕੁਝ ਗ੍ਰਹਣ ਕਰਨਾ ਅਰ ਕੁਝ ਛੱਡ ਦੇਨਾ ਜਿਸ ਤਰਾਂ ਸਰਵਗਜਤ੍ਵ ਆਦੀ ਵਾਚਜਾਰਥ ਈਸ਼੍ਵਰ ਦਾ, ਅਲਪਗਜਤ੍ਵ ਆਦੀ ਵਾਚਜਾਰਥ ਜੀਵ ਦਾ ਛੱਡਕੇ ਚੈਤੰਨ ਮਾਤ੍ਰ ਲਖਛਜਾਰਥ ਦੇ ਗ੍ਰਹਣ ਕਰਨ ਨਾਲ ਅਦ੍ਵੈਤ ਸਿੱਧ ਹੁੰਦਾ ਹੈ ਏਥੇ ਕੀ ਕਹ ਸੱਕੋਗੇ ? (ਉੱਤਰ)ਪਹਿਲੇ ਤੁਸੀਂ ਜੀਵ ਅਰ ਈਸ਼੍ਵਰ ਨੂੰ ਨਿੱਤ ਮੰਨਦੇ ਹੋ ਵਾ ਅਨਿੱਤ ? (ਪ੍ਰਸ਼ਨ) ਇਨ੍ਹਾਂ ਦੋਹਾਂ ਨੂੰ ਉਪਾਧੀਜਨਜ ਕਲਪਿਤ ਹੋਨ ਕਰਕੇਅਨਿੱਤ ਮੰਨਦੇ ਹਾਂ। (ਉਤਰ) ਉਸ ਉਪਾਧੀਨੂੰ ਨਿੱਤ ਮੰਨਦੇ ਹੋ ਵਾ ਅਨਿੱਤ ? (ਪ੍ਰਸ਼ਨ) ਸਾਡੇ ਮਤ ਵਿਚ—

**ਜੀਵੇਸ਼ੌ ਚ ਵਿਸ਼ੁੱਧਾਚਿਦ੍ਵਿਭੇਦਸਤੁ ਤਯੋਰਦ੍ਵਯੋਃ।**
**ਅਵਿਦਜਾ ਤੱਚਿਤੋਰਯੋਗਃ ਸ਼ੜਸਮਾਕਮਨਾਦਯਃ॥**
**ਕਾਰਯੋਪਾਧਿਰਯੰ ਜੀਵਃ ਕਾਰਣੋਪਾਧਿਰੀਸ਼੍ਵਰਃ।**
**ਕਾਰਯਕਾਰਣਤਾਂ ਹਿਤ੍ਵਾਪੂਰਣਬੋਧੋਅਵਸ਼ਿਸ਼ਜਤੇ॥**

ਏਹ'ਸੰਖਛੇਪ ਸ਼੍ਵਾਰੀਰਿਕ'ਅਰ 'ਸ਼ਾਰੀਰਿਕਭਾਸ਼ਜ' ਵਿਚ ਕਾਰਿਕਾ ਹਨ ਅਸੀਂ ਵੇਦਾਂਤੀ ਛੀ ਪਦਾਰਥ ਇਕ (੧) ਜੀਵ, ਦੂਜਾ(੨)ਈਸ਼੍ਵਰ, ਤੀਜਾ(੩) ਬ੍ਰਹਮ, ਚੌਥਾ ਜੀਵ ਅਰ ਈਸ਼੍ਵਰ ਦਾ ਵਿਸ਼ੇਸ਼ ਭੇਦ, ਪੰਜਵਾਂ (੫) ਅਵਿਦਜਾ ਅਗਿਆਨ ਅਰ ਛੇਵਾਂ(੬)ਅਵਿਦਜਾ ਅਰ ਚੈਤੰਨ ਦਾ ਯੋਗ ਇਨਾਂਨੂੰ ਅਨਾਦੀ ਮੰਨਦੇ ਹਾਂ ਪਰੰਤੂ ਇਕ ਬ੍ਰਹਮ ਅਨਾਦੀ ਅਨੰਤ ਅਰ ਹੋਰ ਪੰਜ ਅਨਾਦੀ ਸਾਂਤ ਹਨ ਜਿਸ ਤਰਾਂ ਕਿ ਪ੍ਰਾਗਭਾਵ ਹੁੰਦਾ ਹੈ ਜਦ ਤਕ ਅਗਿਆਨ ਰਹਿੰਦਾ ਹੈ ਤਦ ਤਕ ਏਹ ਪੰਜ ਰਹਿੰਦੇ ਹਨ ਅਰ ਇਨਾਂ ਪੰਜਾਂ ਦੀ ਆਦੀ ਮਾਲੂਮ ਨਹੀਂ ਹੁੰਦੀ ਏਸ ਲਈ ਅਨਾਦੀ ਅਰ ਗਿਆਨ ਹੋਨ ਦੇ ਪਸ਼ਚਾਤ ਨਸ਼ਟ ਹੋ ਜਾਂਦੇ ਹਨ ਏਸ ਕਰਕੇ ਸਾਂਤ ਅਰਥਾਤ ਨਾਸ਼ ਵਾਲੇ ਕਹਾਂਦੇ ਹਨ॥

(ਉੱਤਰ) ਏਹ ਤੁਹਾਡੇ ਦੋਨੋਂ ਸ਼ਲੋਕ ਅਸ਼ੁੱਧ ਹਨ ਕਿਉਂਕਿ ਅਵਿਦਜਾ ਦੇ ਯੋਗ ਬਿਨਾ ਜੀਵ ਅਰ ਮਾਯਾ ਦੇ ਯੋਗ ਬਿਨਾ ਈਸ਼੍ਵਰ ਤੁਹਾਡੇ ਮਤਵਿਚਸਿੱਧ

ਨਹੀਂ ਹੋ ਸਕਦਾ ਏਸ ਕਰਕੇ "ਤੱਚਿਤੋਰਯੋਗ:" ਜੇਹੜਾ ਛੇਵਾਂ ਪਦਾਰਥ ਤੁਸਾਂ ਨੇ ਗਿਨਿਆ ਹੈ ਓਹ ਨਹੀਂ ਰਹਿਆ ਕਿਉਂਕਿ ਓਹ ਅਵਿਦਯਾ, ਮਾਯਾ, ਜੀਵ, ਈਸ਼੍ਵਰ ਵਿਚ ਚਰਿਤਾਰਥ ਹੋਗਿਆ ਅਰ ਬ੍ਰਹਮ ਤਥਾ ਮਾਯਾ ਅਰ ਵਿਦਿਆ ਦੇ ਯੋਗ ਦੇ ਬਿਨਾ ਈਸ਼੍ਵਰ ਨਹੀਂ ਬਨਦਾ ਫੇਰ ਈਸ਼੍ਵਰ ਨੂੰ ਅਵਿਦਿਆ ਅਰ ਬ੍ਰਹਮ ਥੀਂ ਵਖਰਾ ਗਿਨਨਾ ਵਿਅਰਥ ਹੈ ਏਸ ਲਈ ਦੋ ਹੀ ਪਦਾਰਥ ਅਰਥਾਤ ਬ੍ਰਹਮ ਅਰ ਅਵਿਦਯਾ ਤੁਹਾਡੇ ਮਤ ਵਿਚ ਸਿੱਧਹੋ ਸੱਕਦੇ ਹਨ ਛੀ ਨਹੀਂ ਤਥਾ ਤੁਹਾਡਾਪਹਿਲੋਂ ਕਾਰਯ ਉਪਾਧੀ, ਕਾਰਣਉਪਾਧੀ ਥੀਂ ਜੀਵ ਅਰ ਈਸ਼੍ਵਰਦਾ ਸਿੱਧ ਕਰਨਾ ਤਦ ਹੋ ਸਕਦਾ ਕਿ ਜਦ ਅਨੰਤ, ਨਿੱਤ, ਸ਼ੁੱਧ, ਬੁੱਧ, ਮੁਕਤ ਸੁਭਾਵ ਸਰਵ ਵਿਆਪਕਬ੍ਰਹਮ ਵਿਚ ਅਗਿਆਨ ਸਿੱਧ ਕਰੋ ਜੋ ਉਸਦੇ ਇਕ ਦੇਸ਼ ਵਿਚ ਸ੍ਵਾਸ਼੍ਰਯ ਅਰਸ੍ਵਵਿਸ਼ਯਕ ਅਗਿਆਨ ਅਨਾਦੀ ਸਰਵਤ੍ਰ ਮੰਨੋਗੇ ਤਾਂ ਸਬ ਬ੍ਰਹਮ ਸ਼ੁੱਧ ਨਹੀਂ ਹੋਸਕਦਾ ਅਰ ਜਦ ਇਕ ਦੇਸ਼ ਵਿਚ ਅਗਿਆਨ ਮੰਨੋਗੇ ਤਾਂ ਓਹ ਪਰੀਛਿੰਨ ਹੋਨ ਕਰਕੇ ਇਧਰ ਉਧਰ ਆਂਦਾ ਜਾਂਦਾ ਰਹੇਗਾ ਜਿਥੇ ਜਿਥੇ ਜਾਵੇਗਾ ਉੱਥੋਂ ਉੱਥੋਂ ਦਾ ਬ੍ਰਹਮ ਅਗਿਆਨੀ ਅਰ ਜਿਸ ਜਿਸ ਦੇਸ਼ ਨੂੰ ਛਡਦਾ ਜਾਵੇਗਾ ਉਸ ਉਸ ਦੇਸ਼ ਦਾ ਬ੍ਰਹਮ ਗਿਆਨੀ ਹੁੰਦਾ ਰਹੇਗਾ ਤਾਂ ਕਿਸੇ ਦੇਸ਼ ਦੇ ਬ੍ਰਹਮ ਨੂੰ ਅਨਾਦੀ ਸ਼ੁੱਧ ਗਿਆਨ ਯੁਕਤ ਨਾ ਕਹ ਸਕੋਗੇ । ਅਰ ਜੇਹੜਾ ਅਗਿਆਨ ਦੀ ਸੀਮਾ ਵਿਚ ਬ੍ਰਹਮ ਹੈ ਓਹ ਅਗਿਆਨ ਨੂੰ ਜਾਨੇਗਾ ਬਾਹਰ ਅਰ ਅੰਦਰ ਦੇ ਬ੍ਰਹਮ ਦੇ ਟੁਕੜੇ ਹੋ ਜਾਨਗੇ, ਜੇ ਆਖੋ ਕਿ ਟੁਕੜੇ ਹੋ ਜਾਨ ਬ੍ਰਹਮ ਦੀ ਕੀ ਹਾਨੀ ਤਾਂ ਅਖੰਡ ਨਹੀਂ ਅਰ ਜੇ ਅਖੰਡ ਹੈ ਤਾਂ ਅਗਯਾਨੀ ਨਹੀਂ ਤਥਾ ਗਿਆਨੀ ਦੇ ਅਭਾਵ ਵਾ ਵਿਪਰੀਤ ਗਿਆਨ ਭੀ ਗੁਣ ਹੋਨਕਰਕੇ ਕਿਸੇ ਦ੍ਰਵ੍ਯ ਦੇ ਨਾਲ ਨਿੱਤ ਸੰਬੰਧ ਦੁਆਰਾ ਰਹੇਗਾ । ਜੇਕਰ ਅਜੇਹਾ ਹੈ ਤਾਂ ਸਮਵਾਯ ਸੰਬੰਧ ਹੋਨ ਕਰਕੇ ਅਨਿਤ੍ਯ ਕਦੀ ਨਹੀਂ ਹੋ ਸਕਦਾ ਅਰ ਜਿਸ ਤਰਾਂ ਸ਼ਰੀਰ ਦੇ ਇਕ ਦੇਸ਼ ਵਿਚਫੋੜਾ ਹੋਨ ਕਰਕੇ ਸਰਵਤ੍ਰ ਦੁਖ ਫੈਲ ਜਾਂਦਾ ਹੈ। ਉਸੇ ਤਰਾਂ ਇਕ ਦੇਸ਼ ਵਿਚ ਅਗਿਆਨ ਸੁਖ, ਦੁੱਖ, ਕਲੇਸ਼ਾਂ ਦੀ ਉਪਲਬਧੀ ਹੋਨ ਕਰਕੇ ਸਬ ਬ੍ਰਹਮ ਦੁਖ ਆਦੀ ਦੇ ਅਨੁਭਵ ਤੋਂ ਹੀ ਕਾਰਯ ਉਪਾਧੀ ਅਰਥਾਤ ਅੰਤਹਕਰਣ ਦੀ ਉਪਾਧੀ ਦੇ ਯੋਗ ਥੀਂ ਬ੍ਰਹਮ ਨੂੰ ਜੀਵ ਮੰਨੋਗੇ ਤਾਂ ਅਸੀਂ ਪੁਛਨੇ ਹਾਂ ਕਿ ਬ੍ਰਹਮ ਵਿਆਪਕ ਹੈ ਵਾ ਪਰਿਛਿੰਨ, ਜੇ ਕਹੋ ਵਿਆਪਕ ਅਰ ਉਪਾਧੀ ਪਰਿਛਿੰਨ ਹੈ ਅਰਥਾਤ ਇਕ ਦੇਸ਼ੀ ਅਰ ਵਖੋ ਵਖਰੇ ਹਨ ਤਾਂ ਅੰਤਹਕਰਣ ਚਲਦਾ ਫਿਰਦਾ ਹੈ ਵਾ ਨਹੀਂ ?

(ਉੱਤਰ) ਚਲਦਾ ਫਿਰਦਾ ਹੈ (ਪ੍ਰਸ਼ਨ) ਅੰਤਹਕਰਣ ਦੇ ਨਾਲ ਬ੍ਰਹਮ ਭੀ ਚਲਦਾ ਫਿਰਦਾ ਹੈ ਵਾ ਸਥਿਰ ਰਹਿੰਦਾ ਹੈ ?

(ਉੱਤਰ) ਸਥਿਰ ਰਹਿੰਦਾ ਹੈ ॥

(ਪ੍ਰਸ਼ਨ) ਜਦ ਅੰਤਹਕਰਣ ਜਿਸ ਜਿਸ ਦੇਸ਼ ਨੂੰ ਛਡਦਾ ਹੈ ਉਸ ਉਸ

ਦੇਸ਼ ਦਾ ਬ੍ਰਹਮ ਅਗਿਆਨ ਰਹਿਤ ਅਰ ਜਿਸ ਜਿਸ ਦੇਸ਼ ਨੂੰ ਪ੍ਰਾਪਤ ਹੁੰਦਾ ਹੈ ਉਸ ਉਸ ਦੇਸ਼ ਦਾ ਸ਼ੁੱਧ ਬ੍ਰਹਮ ਅਗਿਆਨੀ ਹੁੰਦਾ ਹੋਵੇਗਾ ? ਉਸੇ ਤਰਾਂ ਛਿਨ ਵਿਚ ਗਿਆਨੀ ਅਰ ਅਗਿਆਨੀ ਬ੍ਰਹਮ ਹੁੰਦਾ ਰਹੇਗਾ ਏਸ ਕਰਕੇ ਮੁਕਤੀ ਅਰ ਬੰਧ ਭੀ ਛਿਨਭੰਗੁਰ ਹੋਵੇਗਾ, ਅਰ ਜਿਸ ਤਰਾਂ ਹੋਰਦੇ ਵੇਖਨ ਦਾ ਹੋਰ ਸਮਰਣ ਨਹੀਂ ਕਰ ਸਕਦਾ ਉਸੇ ਤਰਾਂ ਕੱਲ ਦੀ ਵੇਖੀ ਸੁਨੀ ਹੋਈ ਵਸਤੂ ਵਾ ਬਾਤ ਦਾ ਗਿਆਨ ਨਹੀਂ ਰਹ ਸਕਦਾ ਕਿਉਂਕਿ ਜਿਸ ਸਮਯ ਵੇਖਿਆ ਸੁਣਿਆਸੀ ਓਹ ਦੂਜਾ ਦੇਸ਼ ਅਰ ਦੂਜਾ ਕਾਲ ਜਿਸ ਸਮਯ ਸਮਰਣ ਕਰਦਾ ਹੈ ਓਹ ਦੂਜਾ ਦੇਸ਼ ਅਰ ਕਾਲ ਹੈ ਜੇ ਕਹੋ ਕਿ ਬ੍ਰਹਮ ਇਕ ਹੈ ਤਾਂ .ਸਰਵੱਗਯ ਕਿਉਂ ਨਹੀਂ ਜੇ ਕਹੋ ਕਿ ਅੰਤਹਕਰਣ ਭਿੰਨ ਭਿੰਨ ਹਨ ਏਸ ਲਈ ਓਹ ਭੀ ਭਿੰਨ ਭਿੰਨ ਹੋ ਜਾਂਦਾ ਹੋਵੇਗਾ ਤਾਂ ਓਹ ਜੜ੍ਹ ਹੈ ਉਸ ਵਿਚ ਗਿਆਨ ਨਹੀਂ ਹੋ ਸਕਦਾ, ਜੇ ਕਹੋ ਕਿ ਨਾ ਕੇਵਲ ਬ੍ਰਹਮ ਅਰ ਨਾ ਕੇਵਲ ਅੰਤਹਕਰਣ ਨੂੰ ਗਿਆਨ ਹੁੰਦਾ ਹੈ ਕਿੰਤੂ ਅੰਤਹਕਰਣ ਵਿਚ ਸਥਿਤ ਚਿਦਾਭਾਸ ਨੂੰ ਗਿਆਨ ਹੁੰਦਾ ਹੈ ਤਾਂ ਭੀ ਚੇਤੰਨ ਹੀ ਨੂੰ ਅੰਤਹਕਰਣ ਦੁਆਰਾ ਗਿਆਨ ਹੋਇਆ ਤਾਂ ਓਹ ਨੇਤ੍ਰ ਦੁਆਰਾ ਅਲਪ, ਅਲਪਗ੍ਯ ਕਿਉਂ ਹੈ ? ਏਸ ਲਈ ਕਾਰਣ ਉਪਾਧੀ ਅਰ ਕਾਰਯ ਉਪਾਧੀ ਦੇ ਯੋਗ ਕਰਕੇ ਬ੍ਰਹਮ ਜੀਵ ਅਰ ਈਸ਼੍ਵਰ ਨਹੀਂ ਬਨਾ ਸਕੋਗੇ ਕਿੰਤੂ ਈਸ਼੍ਵਰ ਨਾਮ ਬ੍ਰਹਮ ਦਾ ਹੈ ਅਰ ਬ੍ਰਹਮ ਥੀਂ ਭਿੰਨ ਅਨਾਦੀ ਅਨੁਤਪੰਨ, ਅਰ ਅੰਮ੍ਰਿਤ ਸਰੂਪ ਜੀਵ ਦਾ ਨਾਮ ਜੀਵ ਹੈ । ਜੇ ਤੁਸੀਂ ਆਖੋ ਜੀਵ ਚਿਦਾਭਾਸ ਦਾ ਨਾਮ ਹੈ ਤਾਂ ਓਹ ਛਿਨਭੰਗੁਰ ਹੋਨ ਕਰਕੇ ਨਸ਼ਟ ਹੋ ਜਾਵੇਗਾ ਮੁਕਤੀ ਦਾ ਸੁਖ ਕੌਨ ਭੋਗੇਗਾ, ਏਸ ਲਈ ਬ੍ਰਹਮ ਜੀਵ ਅਰ ਜੀਵ ਬ੍ਰਹਮ ਕਦੀ ਨਾ ਹੋਇਅ, ਨਾ ਹੈ ਅਰ ਨਾ ਹੋਵੇਗਾ॥

(ਪ੍ਰਸ਼ਨ) ਤਾਂ "ਸਦੇਵ ਸੋਮਯੇਦਮਗ੍ਰ ਆਸੀ ਦੇਕਮੇਵਾਦ੍ਵਿਤੀਯਮ" ਛਾਂ: ਅਦ੍ਵੈਤਸਿੱਧੀ ਕਿਸ ਤਰਾਂ ਹੋਵੇਗੀ, ਸਾਡੇ ਮਤ ਵਿਚ ਤਾਂ ਬ੍ਰਹਮ ਥੀਂ ਵਖਰਾ ਕੋਈ ਸਜਾਤੀਯ, ਵਿਜਾਤੀਯ ਅਰ ਸ੍ਵਗਤ ਅਵੇਵਾਂ ਦੇ ਭੇਦ ਨਾ ਹੋਨ ਕਰਕੇ ਇਕ ਬ੍ਰਹਮ ਹੀ ਸਿੱਧ ਹੁੰਦਾ ਹੈ ਜਦ ਜੀਵ ਦੂਜਾ ਹੈ ਤਾਂ ਅਦ੍ਵੈਤਸਿੱਧੀ ਕਿਸ ਤਰਾਂ ਹੋ ਸਕਦੀ ਹੈ । (ਉੱਤਰ) ਏਸ ਭ੍ਰਮ ਵਿਚ ਪੈਕੇ ਕਿਉਂ ਡਰਦੇ ਹੋ ਵਿਸ਼ੇਸ਼ ਵਿਸ਼ੇਸ਼ਨ ਵਿਦ੍ਯਾ ਦਾ ਗਿਆਨ ਕਰੋ ਕਿ ਉਸਦਾ ਕੀ ਫਲ ਹੈ ਜੇ ਆਖੋ ਕਿ "ਵ੍ਯਾਵਰਤਕੰ ਵਿਸ਼ੇਸ਼ਣੰ ਭਵਤੀਤਿ" ਵਿਸ਼ੇਸ਼ਣ ਭੇਦਕਾਰਕ ਹੁੰਦਾ ਹੈ ਤਾਂ ਇੰਨਾਂ ਹੋਰ ਭੀ ਮੰਨੋ ਕਿ "ਪ੍ਰਵਰਤਕੰ ਪ੍ਰਕਾਸ਼ਕਮਪਿ ਵਿਸ਼ੇਸ਼ਣੰ ਭਵਤੀਤਿ" ਵਿਸ਼ੇਸ਼ਣ ਪ੍ਰਵਰਤਕ ਅਰ ਪ੍ਰਕਾਸ਼ਕ ਭੀ ਹੁੰਦਾ ਹੈ ਤਾਂ ਸਮਝੋ ਕਿ ਅਦ੍ਵੈਤ ਵਿਸ਼ੇਸ਼ਣ ਬ੍ਰਹਮ ਦਾ ਹੈ ਏਸ ਵਿਚ ਵਿਆਵਰਤਕ ਧਰਮ ਏਹ ਹੈ ਕਿ ਅਦ੍ਵੈਤ ਵਸਤੂ ਅਰਥਾਤ ਜੇਹੜੇ ਅਨੇਕ ਜੀਵ ਅਰ ਤੱਤ ਹਨ ਉਨਾਂ ਥੀਂ ਬ੍ਰਹਮ ਨੂੰ ਵਖਰਾ ਕਰਦਾ ਹੈ ਅਰ ਵਿਸ਼ੇਸ਼ਣ ਦਾ ਪ੍ਰਕਾਸ਼ਕ ਧਰਮ ਏਹ ਹੈ ਕਿ ਬ੍ਰਹਮ ਦੇ ਇਕ

ਹੋਨ ਦੀ ਪ੍ਰਵਿਰਤੀ ਕਰਦਾ ਹੈ ਜਿਸ ਤਰਾਂ "ਅਸਮਿੰਨਗਰੇਅਦ੍ਵਿਤੀਯੋ ਧਨਾਢਯੋ ਦੇਵਦੱਤ: ਅਸ੍ਯਾਂਸੇਨਾਯਾਮਦ੍ਵਿਤੀਯ: ਸ਼ੂਰਵੀਰੋ ਵਿਕ੍ਰਮਸਿੰਹ:" ਕਿਸੇ ਨੇ ਕਿਸੇ ਨੂੰ ਕਹਿਆ ਕਿ ਏਸ ਨਗਰ ਵਿਚ ਅਦ੍ਵਿਤੀਯ ਧਨਾਢਯ ਦੇਵਦੱਤ ਅਰ ਏਸ ਸੈਨਾ ਵਿਚ ਅਦ੍ਵਿਤੀਯ ਸ਼ੂਰਵੀਰ ਵਿਕ੍ਰਮਸਿੰਘ ਹੈ ਏਸਤੋਂ ਕੀ ਸਿੱਧ ਹੋਇਆ ਕਿ ਦੇਵਦੱਤ ਵਰਗਾ ਏਸ ਨਗਰ ਵਿਚ ਦੂਜਾ ਧਨਾਢਯ ਅਰ ਏਸ ਸੈਨਾ ਵਿਚ ਵਿਕ੍ਰਮਸਿੰਘ ਦੇ ਸਮਾਨ ਦੂਜਾ ਸ਼ੂਰਵੀਰ ਨਹੀਂ ਹੈ ਘਟ ਤਾਂ ਹਨ ਅਰ ਪ੍ਰਿਥਿਵੀ ਆਦੀ ਜੜ ਪਦਾਰਥ ਪਸ਼ੂ ਆਦੀ ਪ੍ਰਾਨੀ ਅਰ ਦ੍ਰਿਖਤ ਭੀ ਹਨ ਉਨਾਂ ਦਾ ਨਿਸ਼ੇਧ ਨਹੀਂ ਹੋ ਸਕਦਾ, ਉਸੇ ਤਰਾਂ ਬ੍ਰਹਮ ਵਰਗਾ ਜੀਵ ਵਾ ਪ੍ਰਕ੍ਰਿਤੀ ਨਹੀਂ ਹਨ ਕਿੰਤੂ ਘਟ ਤਾਂ ਹਨ ਏਸ ਤੋਂ ਇਹ ਸਿੱਧ ਹੋਇਆ ਕਿ ਬ੍ਰਹਮ ਸਦਾ ਇਕ ਹੈ ਅਰ ਜੀਵ ਤਥਾ ਪ੍ਰਕ੍ਰਿਤੀ ਦੇ ਤੱਤ ਅਨੇਕ ਹਨ ਉਨਾਂ ਥੀਂ ਭਿੰਨ ਕਰਕੇ ਬ੍ਰਹਮ ਦੇ ਇਕਪਨੇ ਨੂੰ ਸਿੱਧ ਕਰਨਹਾਰਾ ਅਦ੍ਵੈਤ ਵਾ ਅਦ੍ਵਿਤੀਯ ਵਿਸ਼ੇਸ਼ਣ ਹੈ ਏਸਤੋਂ ਜੀਵ ਵਾ ਪ੍ਰਕ੍ਰਿਤੀ ਦਾ ਅਰ ਕਾਰਯ ਰੂਪੀ ਜਗਤ ਦਾ ਅਭਾਵ ਅਰ ਨਿਸ਼ੇਧ ਨਹੀਂ ਹੋ ਸਕਦਾ ਕਿੰਤੂ ਏਹ ਸਭ ਹਨ ਪਰੰਤੂ ਬ੍ਰਹਮ ਦੇ ਤੁੱਲ ਨਹੀਂ ਏਸ ਤੋਂ ਨਾ ਅਦ੍ਵੈਤਸਿੱਧੀ ਅਰ ਦ੍ਵੈਤਸਿੱਧੀ ਦੀ ਹਾਨੀ ਹੁੰਦੀ ਹੈ। ਘਬਰਾਹਟ ਵਿਚ ਨਾ ਪਵੋ, ਸੋਚੋ ਅਰ ਸਮਝੋ ॥

(ਪ੍ਰਸ਼ਨ) ਬ੍ਰਹਮ ਦੇ ਸਤ ਚਿਤ ਆਨੰਦ, ਅਰ ਜੀਵ ਦੇ ਅਸਤੀ, ਭਾਤੀ, ਪ੍ਰਿਯ ਰੂਪ ਕਰਕੇ ਏਕਤਾ ਹੁੰਦੀ ਹੈ ਫੇਰ ਕਿਉਂ ਖੰਡਨ ਕਰਦੇ ਹੋ ?

(ਉੱਤਰ) ਕਿੰਚਿਤ ਸਾ ਧਰਮ ਮਿਲਨ ਨਾਲ ਏਕਤਾ ਨਹੀਂ ਹੋ ਸਕਦੀ ਜਿਸ ਤਰਾਂ ਪ੍ਰਿਥਿਵੀ ਜੜ ਦ੍ਰਿਸ਼ਯ, ਹੈ ਉਸੇ ਤਰਾਂ ਜਲ ਅਰ ਅੱਗ ਆਦੀ ਭੀ ਜੜ ਅਰ ਦ੍ਰਿਸ਼ਯ ਹਨ ਇਨੇ ਨਾਲ ਏਕਤਾ ਨਹੀਂ ਹੁੰਦੀ । ਇਨਾਂ ਵਿਚ ਵੈ-ਧਰਮਭੇਦ ਦਾ ਕਰਨ ਵਾਲਾ ਅਰਥਾਤ ਵਿਰੁਧ ਧਰਮ ਜਿਸ ਤਰਾਂ ਗੰਧ ਰੁਖਾਪਨ ਸਖਤਿਆਈ ਆਦੀ ਗੁਣ ਪ੍ਰਿਥਿਵੀ ਅਰ ਰਸ ਦ੍ਰਵਤ੍ਵ, ਕੋਮਲਤਾ ਆਦੀ ਧਰਮ ਜਲ ਅਰ ਰੂਪ, ਦਾਹ ਕਰਨਾ ਆਦੀ ਧਰਮ ਅਗਨੀ ਦੇ ਹੋਨ ਕਰਕੇ ਏਕਤਾ ਨਹੀਂ ਜਿਸ ਤਰਾਂ ਮਨੁਸ਼ ਅਰ ਕੀੜੀ ਅੱਖਾਂ ਨਾਲ ਵੇਖਦੇ, ਮੂੰਹ ਨਾਲ ਖਾਂਦੇ, ਅਰ ਪੈਰ ਨਾਲ ਚਲਦੇ ਹਨ ਤਥਾਪੀ ਮਨੁੱਸ਼ ਦੀ ਸ਼ਕਲ ਦੋ ਪੈਰ ਅਰ ਕੀੜੀ ਦੀ ਸ਼ਕਲ ਅਨੇਕ ਪੈਰ ਆਦੀ ਭਿੰਨ ਹੋਨ ਕਰਕੇ ਏਕਤਾ ਨਹੀਂ ਹੁੰਦੀ ਉਸੇ ਤਰਾਂ ਪਰਮੇਸ਼੍ਵਰ ਦੇ ਅਨੰਤ ਗਿਆਨ, ਅਨੰਤ, ਬਲ, ਕ੍ਰਿਆ, ਭਰਮ ਤੋਂ ਰਹਤ ਹੋਨਾ ਅਰ ਵਿਆਪਕਤਾ ਜੀਵ ਥੀਂ ਅਰ ਜੀਵ ਦੇ ਅਲਪ-ਗਿਆਨ, ਅਲਪਬਲ, ਅਲਪ ਸ੍ਵਰੂਪ, ਭ੍ਰਮ ਵਾਲਾ ਹੋਨਾ, ਅਰ ਪਰੀਛਿੰਨਤਾ ਆਦੀ ਗੁਣ ਬ੍ਰਹਮ ਥੀਂ ਭਿੰਨ ਹੋਨ ਕਰਕੇ ਜੀਵ ਅਰ ਪਰਮੇਸ਼੍ਵਰ ਇਕ ਨਹੀਂ ਕਿਉਂਕਿ ਇਨਾਂ ਦਾ ਸਰੂਪ ਭੀ (ਪਰਮੇਸ਼੍ਵਰ ਅਤੀ ਸੂਖਛਮ ਅਰ ਜੀਵ ਉਸਤੋਂ ਕੁਝ ਸਥੂਲ ਹੋਨ ਕਰਕੇ) ਭਿੰਨ ਹੈ। (ਪ੍ਰਸ਼ਨ) :—

## ਅਥੋਦਰਮੰਤਰੰ ਕੁਰੁਤੇ। ਅਥ ਤਸਜ਼ ਭਯੰ ਭਵਤਿ ਦ੍ਵਿਤੀਯਾਦ੍ਵੈ ਭਯੰ ਭਵਤਿ॥

ਏਹ ਬ੍ਰਿਹਦਾਰਣਜ਼ਕ ਦਾ ਵਚਨ ਹੈ ਜੇਹੜਾ ਬ੍ਰਹਮ ਅਰ ਜੀਵ ਵਿਚ ਥੋੜਾ ਭੀ ਭੇਦ ਕਰਦਾ ਹੈ ਉਸਨੂੰ ਭੈ ਪ੍ਰਾਪਤ ਹੁੰਦਾ ਹੈ ਕਿਉਂਕਿ ਦੂਜੇ ਕੋਲੋਂ ਹੀ ਭੈ ਹੁੰਦਾ ਹੈ।(ਉੱਤਰ)ਇਸ ਦਾ ਅਰਥ ਏਹ ਨਹੀਂ ਹੈ ਕਿੰਤੂ ਜੋ ਜੀਵ ਪਰਮੇਸ਼੍ਵਰ ਦਾ ਨਿਸ਼ੇਧ ਵਾ ਕਿਸੇ ਇਕ ਦੇਸ਼ ਕਾਲ ਵਿਚ ਪਰੀਛਿੰਨ ਪਰਮੇਸ਼੍ਵਰ ਨੂੰ ਮੰਨੇ ਵਾ ਉਸ ਦੀ ਆਗਿਆ ਅਰ ਗੁਣ ਕਰਮ ਸੁਭਾਵ ਥੀਂ ਵਿਰੁੱਧ ਹੋਵੇ ਅਥਵਾ ਕਿਸੇ ਦੂਜੇ ਮਨੁੱਸ਼ ਨਾਲ ਵੈਰ ਕਰੇ ਉਸਨੂੰ ਭੈ ਪ੍ਰਾਪਤ ਹੁੰਦਾ ਹੈ ਕਿਉਂਕਿ ਦ੍ਵਿਤੀਯ ਬੁੱਧੀ ਅਰਥਾਤ ਈਸ਼੍ਵਰ ਨਾਲ ਕੁਝ ਸੰਬੰਧ ਨਹੀਂ ਤਥਾ ਕਿਸੇ ਮਨੁੱਸ਼ ਨੂੰ ਆਖੇ ਕਿ ਤੈਨੂੰ ਮੈਂ ਕੁਝ ਨਹੀਂ ਸਮਝਦਾ ਤੂੰ ਮੇਰਾ ਕੁਝ ਭੀ ਨਹੀਂ ਕਰ ਸਕਦਾ ਵਾ ਕਿਸੇ ਦੀ ਹਾਨੀ ਕਰਦਾ, ਅਰ ਦੁਖ ਦੇਂਦਾ ਜਾਵੇ ਤਾਂ ਉਸ ਨੂੰ ਉਨਾਂ ਥੀਂ ਭੈ ਹੁੰਦਾ ਹੈ ਅਰ ਸਬ ਪ੍ਰਕਾਰਦਾ ਅਵਿਰੋਧ ਹੋਵੇ ਤਾਂ ਓਹ ਇਕ ਕਹਾਂਦੇ ਹਨ,ਜਿਸ ਤਰਾਂ ਸੰਸਾਰ ਵਿਚ ਕਹਿੰਦੇ ਹਨ ਕਿ ਦੇਵਦੱਤ, ਯਗਦੱਤ, ਅਰ ਵਿਸ਼ਨੂਮਿਤ੍ਰ ਇਕ ਹਨ ਅਰਥਾਤ ਵਿਰੋਧ ਤੋਂ ਬਿਨਾ ਹਨ, ਵਿਰੋਧ ਨਾ ਰਹਿਨ ਕਰਕੇ ਸੁਖ ਅਰ ਵਿਰੋਧ ਕਰਕੇ ਦੁੱਖ ਪ੍ਰਾਪਤ ਹੁੰਦਾ ਹੈ॥

(ਪ੍ਰਸ਼ਨ) ਬ੍ਰਹਮ ਅਰ ਜੀਵ ਦੀ ਸਦਾ ਏਕਤਾ ਅਨੇਕਤਾ ਰਹਿੰਦੀ ਹੈ ਵਾ ਕਦੀ ਦੋਨੋਂ ਮਿਲਕੇ ਇਕ ਭੀ ਹੁੰਦੇ ਹਨ ਵਾ ਨਹੀਂ ?

(ਉੱਤਰ) ਹੁਨੇ ਏਸ ਤੋਂ ਪਹਲਾਂ ਕੁਝ ਉੱਤਰ ਦੇ ਦਿੱਤਾਹੈ ਪਰੰਤੂ ਇਕੋ ਜਹੇ ਧਰਮ ਮਿਲ ਜਾਨ ਥੀਂ ਏਕਤਾ ਹੁੰਦੀ ਹੈ ਜਿਸ ਤਰਾਂ ਆਕਾਸ਼ ਥੀਂ ਮੂਰਤੀ ਦ੍ਰਵਜ ਜੜ ਹੋਨ ਕਰਕੇ ਅਰ ਕਦੀ ਵਖਰੇ ਨਾ ਰਹਿਨ ਕਰਕੇ ਏਕਤਾ, ਅਰ ਆਕਾਸ਼ ਦੇ ਵਿਭੂ ਸੂਖਛਮ, ਅਰੂਪ, ਅਨੰਤ ਆਦੀ ਗੁਣ, ਅਰ ਮੂਰਤੀ ਦੇ ਪਰੀਛਿੰਨ ਦ੍ਰਿਸ਼ਜਤ੍ਵ ਆਦੀ ਵੈਧਰਮ ਕਰਕੇ ਭੇਦ ਹੁੰਦਾ ਹੈ ਅਰਥਾਤ ਜਿਸ ਤਰਾਂ ਪ੍ਰਿਥਿਵੀ ਆਦੀ ਦ੍ਰਵਜ ਥੀਂ ਭਿੰਨ ਕਦੀ ਨਹੀਂ ਰਹਿੰਦੇ ਕਿਉਂ ਕਿ ਅਨ੍ਵਯ ਅਰਥਾਤ ਅਵਕਾਸ਼ ਦੇ ਬਗੈਰ ਮੂਰਤੀ ਦ੍ਰਵਜ ਕਦੀ ਨਹੀਂ ਰਹ ਸਕਦਾ ਅਰ ਵਜਤੀਰੇਕ ਅਰਥਾਤ ਸ੍ਵਰੂਪ ਥੀਂ ਭਿੰਨ ਹੋਨ ਕਰਕੇ ਭਿੰਨਤਾ ਹੈ। ਉਸੇ ਤਰਾਂ ਬ੍ਰਹਮ ਦੇ ਵਿਆਪਕ ਹੋਨ ਕਰਕੇ ਜੀਵ ਅਰ ਪ੍ਰਿਥਿਵੀ ਆਦੀ ਦ੍ਰਵਜ ਉਸ ਥੀਂ ਵਖਰੇ ਨਹੀਂ ਰਹਿੰਦੇ ਅਰ ਸਰੂਪ ਥੀਂ ਇਕ ਭੀ ਨਹੀਂ ਹੁੰਦੇ ਜਿਸ ਤਰਾਂ ਘਰ ਦੇ ਬਨਾਨ ਤੋਂ ਪਹਿਲੇ ਭਿੰਨ ਭਿੰਨ ਦੇਸ਼ ਵਿਚ ਮਿੱਟੀ, ਲਕੜੀ ਅਰ ਲੋਹਾ ਆਦੀ ਪਦਾਰਥ ਆਕਾਸ਼ ਵਿਚ ਹੀ ਰਹਿੰਦੇ ਹਨ ਜਦ ਘਰ ਬਨ ਗਿਆ ਤਦ ਭੀ ਆਕਾਸ਼ ਵਿਚ ਹਨ ਅਰ ਜਦ ਓਹ ਨਸ਼ਟ ਹੋਗਿਆ ਅਰਥਾਤ ਉਸ ਘਰ ਦੇ ਸਬ ਅਵੈਵ ਭਿੰਨ ਭਿੰਨ ਦੇਸ਼ ਵਿਚ ਪ੍ਰਾਪਤ ਹੋਗਏ ਤਦ ਭੀ ਆਕਾਸ਼ ਵਿਚ

ਹਨ ਅਰਥਾਤ ਤਿੱਨਾਂ ਕਾਲਾਂ ਵਿਚ ਆਕਾਸ਼ ਤੋਂ ਭਿੰਨ ਨਹੀਂ ਹੋਸਕਦੇ ਅਰ ਸਰੂਪ ਤੋਂ ਭਿੰਨ ਹੋਨ ਕਰਕੇ ਨਾ ਕਦੀ ਇੱਕ ਸੀ, ਹਨ ਅਰ ਹੋਨਗੇ, ਇਸ ਤਰਾਂ ਜੀਵ ਤਥਾ ਸਬ ਸੰਸਾਰ ਦੇ ਪਦਾਰਥ ਪਰਮੇਸ਼੍ਵਰ ਵਿਚ ਵਿਆਪਯ ਹੋਨ ਕਰਕੇ ਪਰਮੇਸ਼੍ਵਰ ਥੀਂ ਤਿੱਨਾਂ ਕਾਲਾਂ ਵਿਚ ਭਿੰਨ, ਅਰ ਸਰੂਪ ਭਿੰਨ ਹੋਨ ਕਰਕੇ ਇਕ ਕਦੀ ਨਹੀਂ ਹੁੰਦੇ ਅਰ ਕੁਲ ਵੇਦਾਂਤੀਆਂ ਦੀ ਦ੍ਰਿਸ਼ਟੀ ਕਾਨੇ ਪੁਰੁਸ਼ ਦੇ ਸਮਾਨ ਅਨ੍ਵਯ ਦੇ ਵਲ ਜਾਕੇ ਵਯਤੀਰੇਕ ਭਾਵ ਤੋਂ ਹਟਕੇ ਵਿਰੁੱਧ ਹੋ ਗਈ ਹੈ ਕੋਈ ਭੀ ਅਜੇਹਾ ਦ੍ਰਵਯ ਨਹੀਂ ਹੈ ਜਿਸ ਵਿਚ ਸਗੁਣ, ਨਿਰਗੁਣਤਾ, ਅਨ੍ਵਯ, ਵਯਤੀਰੇਕ ਸਾਧਰਮ ਯ, ਵੈਧਰਮਯ ਅਰ ਵਿਸ਼ੇਸ਼ਣ ਭਾਵ ਨਾ ਹੋਵੇ ॥

(ਪ੍ਰਸ਼ਨ) ਭਲਾ ਇਕ ਮਯਾਨ ਵਿਚ ਦੋ ਤਲਵਾਰਾਂ ਕਦੀ ਰਹ ਸਕਦੀਆ ਹਨ ਇਕ ਪਦਾਰਥ ਵਿਚਸਗੁਣਤਾ ਅਰ ਨਿਰਗੁਣਤਾ ਕਿਸਤਰਾਂਰਹ ਸਕਦੀਹੈ?

(ਉੱਤਰ) ਜਿਸ ਤਰਾਂ ਜੜ ਦੇ ਰੂਪ ਆਦੀ ਗੁਣ ਹਨ ਅਰ ਚੈਤਨ ਦੇ ਗਿਆਨ ਆਦੀ ਗੁਣ ਜੜ ਵਿਚ ਨਹੀਂ ਹਨ ਉਸੇ ਤਰਾਂ ਚੈਤਨ ਵਿਚ ਇਛਿਆ ਆਦੀ ਗੁਣ ਹਨ ਅਰ ਰੂਪ ਆਦੀ ਜੜ ਦੇ ਗੁਣ ਨਹੀਂ ਹਨ ਏਸ ਲਈ "ਯਦਗੁਣੈ:ਸਹ ਵਰੱਤਮਾਨੰ ਤਤ ਸਗੁਣਮ" "ਗੁਣੇਭਯੋ ਯੱਨਿਰਗਤੰ ਪ੍ਰਿਥਗਭੂਤੰ ਤੱਨਿਰਗੁਣਮ" ਜੋ ਗੁਣਾਂ ਥੀਂ ਸਹਿਤ ਓਹ ਸਗੁਣ ਅਰ ਜੋ ਗੁਣਾਂ ਥੀਂ ਰਹਿਤ ਓਹ ਨਿਰਗੁਣ ਕਹਾਂਦਾ ਹੈ ਅਪਨੇ ਅਪਨੇ ਸੁਭਾਵਿਕ ਗੁਣਾਂ ਦੇ ਸਹਿਤ ਅਰ ਦੂਜੇ ਵਿਰੋਧੀ ਦੇ ਗੁਣਾਂ ਥੀਂ ਰਹਿਤ ਹੋਨ ਕਰਕੇ ਸਬ ਪਦਾਰਥ ਸਗੁਣ ਅਰ ਨਿਰਗੁਣ ਹਨ ਕੋਈ ਭੀ ਅਜੇਹਾ ਪਦਾਰਥ ਨਹੀਂ ਹੈ ਕਿ ਜਿਸ ਵਿਚ ਕੇਵਲ ਨਿਰਗੁਣਤਾ ਵਾ ਕੇਵਲ ਸਗੁਣਤਾ ਹੋਵੇ ਕਿੰਤੂ ਇਕ ਵਿਚ ਹੀ ਸਗੁਣਤਾ ਅਰ ਨਿਰਗੁਣਤਾ ਸਦਾ ਰਹਿੰਦੀ ਹੈ ਉਸੇ ਤਰਾਂ ਪਰਮੇਸ਼੍ਵਰ ਅਪਨੇ ਅਨੰਤ ਗਿਆਨ ਬਲ ਆਦੀ ਗੁਣਾਂ ਕਰਕੇ ਸਗੁਣ ਅਰ ਰੂਪ ਆਦੀ ਜੜਦੇ ਤਥਾ ਦ੍ਵੇਸ਼ ਆਦੀ ਜੀਵਦੇ ਗੁਣਾਂ ਥੀਂ ਵਖਰਾ ਹੋਨ ਕਰਕੇ ਨਿਰਗੁਣ ਕਹਾਂਦਾ ਹੈ ॥

(ਉੱਤਰ) ਏਹ ਕਲਪਨਾ ਕੇਵਲ ਅਗਯਾਨੀ ਅਰ ਅਵਿਦਵਾਨਾ ਦੀਹੈ ਜਿਨਾਂ ਨੂੰ ਵਿਦਯਾ ਨਹੀਂ ਹੁੰਦੀ ਓਹ ਪਸ਼ੂ ਦੀ ਨਿਆਈਂ ਜੇਹਾ ਤੇਹਾ ਬੜਬੜਾ-ਇਆ ਕਰਦੇ ਹਨ ਜਿਸ ਤਰਾਂ ਸਰਸਾਮ ਦਾ ਰੋਗੀ ਮਨੁੱਸ਼ ਅੰਡ ਬੰਡ ਬਕਦਾ ਹੈ ਉਸੇ ਤਰਾਂ ਅਵਿਦਵਾਨਾਂ ਦੇ ਕਹੇ ਵਾਕ ਨੂੰ ਵਿਅਰਥ ਸਮਝਨਾ ਚਾਹੀਏ ॥

(ਪ੍ਰਸ਼ਨ) ਪਰਮੇਸ਼੍ਵਰ ਰਾਗ ਵਾਲਾ ਹੈ ਵਾ ਵਿਰਕਤ ?

(ਉੱਤਰ) ਦੋਹਾਂ ਵਿੱਚ ਨਹੀਂ ਕਿਉਂਕਿ ਰਾਗ ਅਪਨੇ ਤੋਂ ਭਿੰਨ ਉੱਤਮ ਪਦਾਰਥਾਂ ਵਿਚ ਹੁੰਦਾ ਹੈਸੋ ਪਰਮੇਸ਼੍ਵਰ ਥੀਂ ਕੋਈ ਪਦਾਰਥ ਵਖਰਾਵਾ ਉੱਤਮ ਨਹੀਂ ਹੈ ਏਸ ਲਈ ਉਸ ਵਿਚ ਰਾਗ ਦਾ ਹੋਨਾ ਸੰਭਵ ਨਹੀਂ ਅਰ ਜੇਹੜਾ ਪ੍ਰਾਪਤ ਨੂੰ ਛਡ ਦੇਵੇ ਉਸ ਨੂੰ ਵਿਰਕਤ ਕਹਿੰਦੇ ਹਨ ਈਸ਼੍ਵਰ ਵਿਆਪਕ ਹੋਨ ਕਰਕੇ

ਕਿਸੇ ਪਦਾਰਥ ਨੂੰ ਛਡ ਹੀ ਨਹੀਂ ਸਕਦਾ ਏਸ ਲਈ ਵਿਰਕਤ ਭੀ ਨਹੀਂ।

(ਪ੍ਰਸ਼ਨ) ਈਸ਼੍ਵਰ ਵਿਚ ਇਛਿਆ ਹੈ ਵਾ ਨਹੀਂ?

(ਉੱਤਰ) ਉਜੇਹੀ ਇਛਿਆ ਨਹੀਂ ਕਿਉਂਕਿ ਇਛਿਆ ਭੀ ਅਪ੍ਰਾਪਤ ਉੱਤਮ ਅਰ ਜਿਸਦੀ ਪ੍ਰਾਪਤੀ ਥੀਂ ਸੁਖ ਵਿਸ਼ੇਸ਼ ਹੋਵੇ ਉਸਦੀ ਹੁੰਦੀ ਹੈ ਤਾਂ ਈਸ਼੍ਵਰ ਵਿਚ ਇਛਿਆ ਹੋਸਕੇ, ਨਾ ਉਸਦੇ ਲਈ ਕੋਈ ਅਪ੍ਰਾਪਤ ਪਦਾਰਥ ਨਾ ਕੋਈ ਉਸ ਥੀਂ ਉੱਤਮ, ਅਰ ਪੂਰਣ ਸੁਖ ਥੀਂ ਯੁਕਤ ਹੋਨ ਕਰਕੇ ਸੁਖ ਅਭਿਲਾਸ਼ਾ ਭੀ ਨਹੀਂ ਹੈ ਏਸ ਵਾਸਤੇ ਈਸ਼੍ਵਰ ਵਿਚ ਇਛਿਆ ਦਾ ਤਾਂ ਸੰਭਵ ਨਹੀਂ ਕਿੰਤੂ ਈਖਛਨ ਅਰਥਾਤ ਸਬ ਪ੍ਰਕਾਰ ਦੀ ਵਿਦਿਆ ਦਾ ਦਰਸ਼ਨ, ਅਰ ਸਬ ਸ੍ਰਿਸ਼ਟੀ ਦਾ ਕਰਨਾ ਕਹਾਂਦਾ ਹੈ ਓਹ ਈਖਛਣ ਹੈ ਇਤਿਆਦੀ ਸੰਖਛੇਪ ਨਾਲ ਲਿਖੇ ਹੋਏ ਵਿਸ਼ਿਆਂ ਤੋਂ ਹੀ ਸਜਨ ਲੋਗ ਬਹੁਤ ਵਿਸਤਾਰ ਕਰ ਲੈਨਗੇ। ਏਹ ਸੰਖਛੇਪ ਨਾਲ ਈਸ਼੍ਵਰ ਦਾ ਵਿਸ਼ਯ ਲਿਖਕੇ ਵੇਦ ਦਾ ਵਿਸ਼ਯ ਲਿਖਨੇ ਹਾਂ :—

**ਯਸਮਾਦ੍ਰਿਚੋ ਅਪਾਤਖਛਨ ਯਜੁਰਯਸਮਾਦਪਾਕਸ਼ਨ।**
**ਸਾਮਾਨਿ ਯਸਜ ਲੋਮਾਨਜ਼ਥਰਵਾਂਗਿਰਸੋ ਮੁਖਮ।**
**ਸਕੰਭੰ ਤੰ ਬ੍ਰੂਹਿ ਕਤਮਃ ਸ੍ਵਿਦੇਵ ਸਃ॥**

ਅਥਰਵਵੇਦ—ਕਾਂਡ ੧੦। ਪ੍ਰਪਾਠਕ ੨੩। ਅਨੁਵਾਕ ੪। ਮੰਤ੍ਰ ੨੦॥

ਜਿਸ ਪਰਮਾਤਮਾ ਥੀਂ ਰਿਗਵੇਦ, ਯਜੁਰਵੇਦ, ਸਾਮਵੇਦ ਅਰ ਅਥਰਵਵੇਦ, ਪ੍ਰਗਟ ਹੋਏ ਹਨ ਓਹ ਕੇਹੜਾ ਦੇਵ ਹੈ ? ਏਸਦਾ (ਉੱਤਰ) ਜੇਹੜਾ ਸਬ ਨੂੰ ਉਤਪੰਨ ਕਰਕੇ ਧਾਰਣ ਕਰ ਰਹਿਆ ਹੈ ਓਹ ਪਰਮਾਤਮਾ ਹੈ॥

**ਸ੍ਵਯੰਭੂਰਯਾਥਾਤਥਜਤੋਰਥਾਨ ਵਜਦਧਾੱਛਾਸ਼੍ਵਤੀਭਜਃ ਸਮਾਭਜਃ॥** ਯਜੁਰਵੇਦ ਅਧਯਾਯ ੪੦। ਮੰਤ੍ਰ ੮॥

ਜੇਹੜਾ ਸ੍ਵਯੰਭੂ ਸਰਵਵਿਆਪਕ, ਸ਼ੁੱਧ ਸਨਾਤਨ ਨਿਰਾਕਾਰ ਪਰਮੇਸ਼੍ਵਰ ਹੈ ਓਹ ਸਨਾਤਨ ਜੀਵ ਰੂਪੀ ਪ੍ਰਜਾ ਦੇ ਕਲਿਆਣ ਦੇ ਅਰਥ ਯਥਾਵਤ ਰੀਤੀ ਪੂਰਵਕ ਵੇਦ ਦੁਆਰਾ ਸਬ ਵਿਦਿਆ ਦਾ ਉਪਦੇਸ਼ ਕਰਦਾ ਹੈ॥

(ਪ੍ਰਸ਼ਨ) ਪਰਮੇਸ਼੍ਵਰ ਨੂੰ ਤੁਸੀਂ ਨਿਰਾਕਾਰ ਮੰਨਦੇ ਹੋ ਵਾ ਸਾਕਾਰ ?

(ਉੱਤਰ) ਨਿਰਾਕਾਰ ਮੰਨਦੇ ਹਾਂ॥

(ਪ੍ਰਸ਼ਨ) ਜਦ ਨਿਰਾਕਾਰ ਹੈ ਤਾਂ ਵੇਦ ਵਿਦਿਆ ਦਾ ਉਪਦੇਸ਼ ਬਿਨਾ ਮੂੰਹ ਦੇ ਵਰਣ ਉੱਚਾਰਣ ਕਿਸ ਤਰਾਂ ਹੋ ਸੱਕਿਆ ਹੋਵੇਗਾ ਕਿਉਂਕਿ ਵਰਣਾਂ ਦੇ

ਉੱਚਾਰਣ ਕਰਨ ਵਿਚ ਤਾਲੂ ਆਦੀ ਸਥਾਨ ਜ਼ਬਾਨ ਦਾ ਪ੍ਰਯਤਨ ਅਵੱਸ਼ ਹੋਣਾ ਚਾਹੀਏ॥

(ਉੱਤਰ) ਪਰਮੇਸ਼੍ਵਰ ਦੇ ਸਰਵਸ਼ਕਤੀਮਾਨ ਅਰ ਸਰਵਵਿਆਪਕ ਹੋਨ ਕਰਕੇ ਜੀਵਾਂ ਨੂੰ ਅਪਨੀ ਵਿਆਪਤੀ ਨਾਲ ਵੇਦ ਵਿਦਿਆ ਦੇ ਉਪਦੇਸ਼ ਕਰਨ ਵਿਚ ਕੁਝ ਭੀ ਮੁਖ ਆਦੀ ਦੀ ਜ਼ਰੂਰਤ ਨਹੀਂ ਹੈ ਕਿਉਂਕਿ ਮੂੰਹ ਅਰ ਜ਼ਬਾਨ ਨਾਲ ਵਰਣ ਉੱਚਾਰਣ ਅਪਨੇਥੀਂ ਭਿੰਨ ਨੂੰ ਬੋਧ ਕਰਾਨ ਲਈ ਕੀਤਾ ਜਾਂਦਾ ਹੈ ਕੁਝ ਅਪਨੇ ਲਈ ਨਹੀਂ ਕਿਉਂਕਿ ਮੂੰਹ ਅਰ ਜ਼ਬਾਨ ਦੇ ਕੰਮ ਕਰਨ ਤੋਂ ਬਗੈਰ ਹੀ ਮਨ ਵਿਚ ਅਨੇਕ ਵਿਹਾਰਾਂ ਦਾ ਵਿਚਾਰ ਅਰ ਸ਼ਬਦ ਉਚਾਰਣ ਹੁੰਦਾ ਰਹਿੰਦਾ ਹੈ, ਕੰਨਾਂ ਨੂੰ ਉਂਗਲਾਂ ਨਾਲ ਮੁੰਦਕੇ ਵੇਖੋ ਸੁਨੋ ਕਿ ਬਗੈਰ ਮੂੰਹ, ਜ਼ਬਾਨ, ਤਾਲੂ ਆਦੀ ਸਥਾਨਾਂ ਦੇ ਕਹੇ ਕਹੇ ਸ਼ਬਦ ਹੋ ਰਹੇ ਹਨ, ਉਸੇ ਤਰਾਂ ਜੀਵਾਂ ਨੂੰ ਅੰਤਰਯਾਮੀ ਰੂਪ ਦੁਆਰਾ ਉਪਦੇਸ਼ ਕੀਤਾ ਹੈ। ਕਿੰਤੂ ਕੇਵਲ ਦੂਜੇ ਨੂੰ ਸਮਝਾਉਨ ਦੇ ਲਈ ਉੱਚਾਰਣ ਕਰਨ ਦੀ ਜ਼ਰੂਰਤ ਹੈ, ਜਦ ਪਰਮੇਸ਼੍ਵਰ ਨਿਰਾਕਾਰ ਸਰਵਵਿਆਪਕ ਹੈ ਤਾਂ ਅਪਨੀ ਸੰਪੂਰਣ ਵੇਦ ਵਿਦਿਆ ਦਾ ਉਪਦੇਸ਼ ਜੀਵ ਵਿਚ ਸਥਿਤ ਸ੍ਵਰੂਪ ਥੀਂ ਜੀਵਾਤਮਾ ਵਿਚ ਜ਼ਾਹਿਰ ਕਰ ਦਿੰਦਾ ਹੈ ਫੇਰ ਓਹ ਮਨੁੱਸ਼ ਅਪਨੇ ਮੂੰਹ ਨਾਲ ਉੱਚਾਰਣ ਕਰਕੇ ਦੂਜੇ ਨੂੰ ਸੁਨਾਂਦਾ ਹੈ ਏਸ ਲਈ ਈਸ਼੍ਵਰ ਵਿਚ ਏਹ ਦੋਸ਼ ਨਹੀਂ ਆਸਕਦਾ॥

(ਪ੍ਰਸ਼ਨ) ਕਿਨਹਾਂ ਦੇ ਆਤਮਾ ਵਿਚ ਕਦ ਵੇਦਾਂ ਦਾ ਪ੍ਰਕਾਸ਼ ਕੀਤਾ?

(ਉੱਤਰ) :—

**ਅਗ੍ਨੇਰਰਿਗਵੇਦੋਵਾਯੋਰਯਜੁਰਵੇਦਃਸੂਰਯਾਤ੍ਸਾਮਵੇਦਃ।**

ਸ਼ਤਪਥ ਬ੍ਰਾਹਮਣ ੧੧।੪।੨।੩॥

ਪਹਿਲੇ ਸ੍ਰਿਸ਼ਟੀ ਦੇ ਆਦਿ ਵਿਚ ਪਰਮੇਸ਼੍ਵਰ ਨੇ ਅਗਨੀ, ਵਾਯੂ, ਆਦਿਤਜ ਤਥਾ ਅੰਗਿਰਾ ਇਨ੍ਹਾਂ ਰਿਸ਼ੀਆਂ ਦੇ ਆਤਮਾ ਵਿਚ ਇਕ ਇਕ ਵੇਦ ਦਾ ਪ੍ਰਕਾਸ਼ ਕੀਤਾ। (ਪ੍ਰਸ਼ਨ) :—

**ਯੋ ਬ੍ਰਹਮਾਣੰ ਵਿਦਧਾਤਿ ਪੂਰਵੰ ਯੋ ਵੈ ਵੇਦਾਂਸ਼ਚ ਪ੍ਰਹਿਣੋਤਿ ਤਸਮੈ॥** ਸ਼੍ਵੇਤਾਸ਼੍ਵੇਤਰਉਪਨਿਸ਼ਦ ਅਧਜਾਯ ੬। ਮੰਤ੍ਰ ੧੮॥

ਏਸ ਵਚਨ ਥੀਂ ਬ੍ਰਹਮਾ ਜੀ ਦੇ ਹ੍ਰਿਦੇ ਵਿਚ ਵੇਦਾਂ ਦਾ ਉਪਦੇਸ਼ ਕੀਤਾ ਹੈ ਫੇਰ ਅਗਨੀ ਆਦੀ ਰਿਸ਼ੀਆਂ ਵਿਚ ਕਿਉਂ ਆਖਿਆ?

(ਉੱਤਰ) ਬ੍ਰਹਮਾ ਦੇ ਆਤਮਾ ਵਿਚ ਅਗਨੀ ਆਦੀ ਵਲੋਂ ਸਥਾਪਿਤ ਕਰਾਇਆ। ਵੇਖੋ ਮਨੂ ਸਮ੍ਰਿਤੀ ਵਿਚ ਕੀ ਲਿਖਿਆ ਹੈ :—

**ਅਗਨਿਵਾਯੁਰਵਿਭ੍ਯਸਤੁ ਤ੍ਰਯੰ ਬ੍ਰਹਮ ਸਨਾਤਨਮ। ਦੁਦੋਹ ਯਜ੍ਵਸਿੱਧ੍ਯਰਥਮ੍ਰਿਗ੍ਯਜੁਃ ਸਾਮਲਖਛਣਮ ।**

ਮਨੁਸਮ੍ਰਿਤੀ ਅਧ੍ਯਾਯ ੧ । ਮੰਤ੍ਰ ੨੩ ।

ਜਿਸ ਪਰਮੇਸ਼੍ਵਰ ਨੇ ਆਦੀ ਸ੍ਰਿਸ਼ਟੀ ਵਿਚ ਮਨੁਸ਼ਾਂ ਨੂੰ ਉਤਪੰਨ ਕਰਕੇ ਅਗਨੀ ਆਦੀ ਚੌਹਾਂ ਮਹਾ ਰਿਸ਼ੀਆਂ ਦੇ ਦੁਆਰਾ ਚਾਰੇ ਵੇਦ ਬ੍ਰਹਮਾ ਨੂੰ ਪ੍ਰਾਪਤ ਕਰਾਏ ਅਰ ਉਸ ਬ੍ਰਹਮਾ ਨੇ ਅਗਨੀ, ਵਾਯੁ ਆਦਿੱਤ ਅਰ ਅੰਗਿਰਾ ਥੀਂ ਰਿਗ, ਯਜੁ, ਸਾਮ ਅਰ ਅਥਰਵਵੇਦ ਦਾ ਗ੍ਰਹਣ ਕੀਤਾ ॥

(ਪ੍ਰਸ਼ਨ) ਉਨਾਂ ਚੌਹਾਂ ਵਿਚ ਹੀ ਵੇਦਾਂ ਦਾ ਪ੍ਰਕਾਸ਼ ਕੀਤਾ ਹੋਰਨਾਂ ਵਿਚ ਨਹੀਂ ਏਸ ਥੀਂ ਈਸ਼੍ਵਰ ਪਖਛਪਾਤੀ ਹੁੰਦਾ ਹੈ ।

(ਉੱਤਰ) ਉਹੋ ਹੀ ਚਾਰ ਸਬ ਜੀਵਾਂ ਤੋਂ ਵਧੀਕ ਪਵਿਤ੍ਰ ਆਤਮਾ ਸਨ ਹੋਰ ਉਨ੍ਹਾਂ ਵਰਗੇ ਨਹੀਂ ਸਨ ਏਸ ਲਈ ਪਵਿਤ੍ਰ ਵਿਦਿਆ ਦਾ ਪ੍ਰਕਾਸ਼ ਉਨ੍ਹਾਂ ਵਿਚ ਹੀ ਕੀਤਾ ।

(ਪ੍ਰਸ਼ਨ) ਕਿਸੇ ਦੇਸ਼ ਦੀ ਬੋਲੀ ਵਿਚ ਵੇਦਾਂ ਦਾ ਪ੍ਰਕਾਸ਼ ਨਾ ਕਰਕੇ ਸੰਸਕ੍ਰਿਤ ਵਿਚ ਕਿਉਂ ਕੀਤਾ।

(ਉੱਤਰ) ਜੋ ਕਿਸੇ ਦੇਸ਼ ਦੀ ਬੋਲੀ ਵਿਚ ਪ੍ਰਕਾਸ਼ ਕਰਦਾ ਤਾਂ ਈਸ਼੍ਵਰ ਪਖਛ-ਪਾਤੀ ਹੋ ਜਾਂਦਾ ਕਿਉਂਕਿ ਜਿਸ ਦੇਸ਼ ਦੀ ਭਾਸ਼ਾ ਵਿਚ ਪ੍ਰਕਾਸ਼ ਕਰਦਾ ਉਨ੍ਹਾਂ ਨੂੰ ਸੌਖੀ ਅਰ ਵਿਦੇਸ਼ੀਆਂ ਨੂੰ ਉਖਿਆਈ ਵੇਦਾਂ ਦੇ ਪੜ੍ਹਨ ਪੜ੍ਹਾਨ ਦੀ ਹੁੰਦੀ ਏਸ ਲਈ ਸੰਸਕ੍ਰਿਤ ਵਿਚ ਹੀ ਪ੍ਰਕਾਸ਼ ਕੀਤਾ ਜੋ ਕਿਸੇ ਦੇਸ਼ ਦੀ ਬੋਲੀ ਨਹੀਂ ਅਰ ਵੇਦ ਭਾਸ਼ਾ ਹੋਰਨਾਂ ਸਬ ਬੋਲੀਆਂ ਦਾ ਕਾਰਣ ਹੈ ਉਸੇ ਵਿਚ ਵੇਦਾਂ ਦਾ ਪ੍ਰਕਾਸ਼ ਕੀਤਾ ਜੀਕਨ ਈਸ਼੍ਵਰ ਦੀ ਪ੍ਰਿਥਵੀ ਆਦੀ ਸ੍ਰਿਸ਼ਟੀ ਸਬ ਦੇਸ਼ ਅਰ ਦੇਸ਼ਵਾਲਿਆਂ ਦੇ ਵਾਸਤੇ ਇੱਕੋ ਜਹੀ ਅਰ ਸਬ ਸ਼ਿਲਪ ਵਿਦਿਆ ਦਾ ਕਾਰਣ ਹੈ ਉੱਸੇ ਤਰਾਂ ਪਰਮੇਸ਼੍ਵਰ ਦੀ ਵਿਦਿਆ ਦੀ ਭਾਸ਼ਾ ਭੀ ਇੱਕੋ ਜਹੀ ਹੋਨੀ ਚਾਹੀਏ ਕਿ ਸਬ ਦੇਸ਼ ਵਾਲਿਆਂ ਨੂੰ ਪੜ੍ਹਨ ਪੜ੍ਹਾਨ ਵਿੱਚ ਤੁਲ ਪ੍ਰਯਤਨ ਹੋਨ ਕਰਕੇ ਈਸ਼੍ਵਰ ਪਖਛਪਾਤੀ ਨਹੀਂ ਹੁੰਦਾ ਅਰ ਜ਼ਬਾਨਾਂ ਜਬਾਨਾਂ ਦਾ ਕਾਰਣ ਭੀ ਹੈ ॥

(ਪ੍ਰਸ਼ਨ) ਵੇਦ ਈਸ਼੍ਵਰ ਕ੍ਰਿਤ ਹੈ ਹੋਰ ਦਾ ਬਨਾਇਆ ਹੋਇਆ ਨਹੀਂ ਏਸ ਵਿੱਚ ਕੀ ਪ੍ਰਮਾਣ ?

(ਉੱਤਰ) ਜਿਸਤਰਾਂ ਈਸ਼੍ਵਰ ਪਵਿਤ੍ਰ, ਸਰਵਵਿਦਿਆਵਿਤ, ਸ਼ੁੱਧ ਗੁਣ, ਕਰਮ, ਸ੍ਵਭਾਵ ਨਿਆਇਕਾਰੀ, ਦਯਾਲੂ ਆਦੀ ਗੁਣਾਂ ਵਾਲਾ ਹੈ ਉੱਸੇ ਤਰਾਂ ਜਿਸ ਪੁਸਤਕ ਵਿਚ ਈਸ਼੍ਵਰ ਦੇ ਗੁਣ, ਕਰਮ, ਸ੍ਵਭਾਵ ਦੇ ਅਨੁਕੂਲ ਕਥਨ ਹੋਵੇ ਓਹ ਈਸ਼੍ਵਰ ਕ੍ਰਿਤ ਹੋਰ ਨਹੀਂ, ਅਰ ਜਿਸ ਵਿੱਚ ਸ੍ਰਿਸ਼ਟੀ ਕ੍ਰਮ, ਪ੍ਰਤਖਛ ਆਦੀ ਪ੍ਰਮਾਣ ਆਪਤਾਂ ਦੇ ਅਰ ਪਵਿਤ੍ਰ ਆਤਮਾ ਦੇ ਵਿਹਾਰ ਥੀਂ ਵਿਰੁੱਧ

ਕਥਨ ਨ ਹੋਵੇ ਓਹ ਈਸ਼੍ਵਰੋਕਤ ਜਿਸਤਰਾਂ ਈਸ਼੍ਵਰ ਦਾ ਨਿਰਭ੍ਰਮ ਗਿਆਨ ਉੱਸੇ ਤਰਾਂ ਜਿਸ ਪੁਸਤਕ ਵਿਚ ਭ੍ਰਾਂਤੀ ਰਹਿਤ ਗਿਆਨ ਦਾ ਪ੍ਰਤੀਪਾਦਨ ਹੋਵੇ ਓਹ ਈਸ਼੍ਵਰੋਕਤ, ਜਿਸ ਤਰਾਂ ਦਾ ਪਰਮੇਸ਼੍ਵਰ ਹੈ ਅਜੇਹਾ ਅਰ ਜਿਸ ਤਰਾਂ ਦਾ ਸ੍ਰਿਸ਼ਟੀਕ੍ਰਮ ਰਖਿਆ ਹੈ ਉਸੇ ਤਰਾਂ ਦਾ ਈਸ਼੍ਵਰ ਸ੍ਰਿਸ਼ਟੀ, ਕਾਰਯ, ਕਾਰਣ, ਅਰ ਜੀਵ ਦਾ ਪ੍ਰਤੀਪਾਦਨ ਜਿਸ ਵਿਚ ਹੋਵੇ ਓਹ ਪਰਮੇਸ਼੍ਵਰ ਦਾ ਕਹਿਆ ਹੋਇਆ ਪੁਸਤਕ ਹੁੰਦਾ ਹੈ। ਅਰ ਜੋ ਪ੍ਰਤਖਛ ਆਦੀ ਪ੍ਰਮਾਣ ਵਿਸ਼ਿਆਂ ਥੀਂ ਅਵਿਰੁੱਧ, ਸ਼ੁੱਧ ਆਤਮਾ ਦੇ ਸ੍ਵਭਾਵ ਥੀਂ ਵਿਰੁਧ ਨਾ ਹੋਵੇ ਏਸ ਪ੍ਰਕਾਰ ਦੇ ਵੇਦ ਹਨ, ਹੋਰ ਬਾਇਬਲ, ਕੁਰਾਨ ਆਦੀ ਪੁਸਤਕਾਂ ਨਹੀਂ। ਏਸਦੀ ਖੋਲਕੇ ਵਿਆਖਿਆ ਬਾਇਬਲ ਅਰ ਕੁਰਾਨ ਦੇ ਪ੍ਰਕਰਣ ਵਿਚ ਤੇਹਰਵੇਂ ਅਰ ਚੌਦਵੇਂ ਸਮੁੱਲਾਸ ਵਿਚ ਕੀਤੀ ਜਾਵੇਗੀ॥

(ਪ੍ਰਸ਼ਨ) ਵੇਦ ਦੀ ਈਸ਼੍ਵਰ ਵਲੋਂ ਹੋਨ ਦੀ ਜ਼ਰੂਰਤ ਕੁਝ ਭੀ ਨਹੀਂ ਕਿਉਂਕਿ ਮਨੁਸ਼ ਲੋਗ ਹੌਲੀ ਹੌਲੀ ਗਿਆਨ ਵਧਾਕੇ ਪਿਛੋਂ ਪੁਸਤਕ ਭੀ ਬਨਾ ਲੈਨਗੇ॥

(ਉੱਤਰ) ਕਦੀ ਨਹੀਂ ਬਨਾ ਸਕਦੇ ਕਿਉਂਕਿ ਬਗੈਰ ਕਾਰਣ ਦੇ ਕਾਰਯ ਦੀ ਉਤਪੱਤੀ ਦਾ ਹੋਨਾ ਅਸੰਭਵ ਹੈ ਜਿਸ ਤਰਾਂ ਜੰਗਲੀ ਮਨੁੱਸ਼ ਸ੍ਰਿਸ਼ਟੀ ਨੂੰ ਵੇਖਕੇ ਭੀ ਵਿਦਵਾਨ ਨਹੀਂ ਹੁੰਦੇ ਅਰ ਜਦ ਉਨਾਂ ਨੂੰ ਕੋਈ ਸ਼ਿਖਛਾ ਕਰਨ ਵਾਲਾ ਮਿਲ ਜਾਵੇ ਤਾਂ ਵਿਦਵਾਨ ਹੋ ਜਾਂਦੇ ਹਨ ਅਰ ਹੁਣ ਭੀ ਕਿਸੇ ਕੋਲੋਂ ਪੜ੍ਹੇ ਬਗੈਰ ਕੋਈ ਭੀ ਵਿਦਵਾਨ ਨਹੀਂ ਹੁੰਦਾ ਏਸ ਪ੍ਰਕਾਰ ਜੇ ਪਰਮੇਸ਼੍ਵਰ ਉਨਾਂ ਆਦੀ ਸ੍ਰਿਸ਼ਟੀ ਦੇ ਰਿਸ਼ੀਆਂ ਨੂੰ ਵੇਦ ਵਿਦਿਆ ਨਾ ਪੜ੍ਹਾਂਦਾ ਅਰ ਓਹ ਹੋਰਨਾਂ ਨੂੰ ਨਾ ਪੜ੍ਹਾਂਦੇ ਤਾਂ ਸਭ ਲੋਗ ਅਵਿਦਵਾਨ ਹੀ ਰਹ ਜਾਂਦੇ। ਜੀਕਨ ਕਿਸੇ ਦੇ ਬਾਲਕ ਨੂੰ ਜਨਮ ਥੀਂ ਅਕੱਲੀ ਜਗਹ, ਅਵਿਦਵਾਨਾਂ ਵਾ ਪਸ਼ੂਆਂ ਦੇ ਸੰਗ ਵਿਚ ਰਖ ਦੇਈਏ ਤਾਂ ਓਹ ਜਿਸ ਤਰਾਂ ਦਾ ਸੰਗ ਹੈ ਓਹੋ ਜੇਹਾ ਹੀ ਹੋ ਜਾਵੇਗਾ, ਏਸਦਾ ਦ੍ਰਿਸ਼ਟਾਂਤ ਜੰਗਲੀ ਭੀਲ ਆਦੀ ਹਨ, ਜਦ ਤਕ ਆਰਯਾਵਰਤ ਦੇਸ਼ ਥੀਂ ਸ਼ਿਖਛਾ ਨਹੀਂ ਗਈ ਸੀ ਤਦ ਤਕ ਮਿਸ੍ਰ, ਯੂਨਾਨ ਅਰ ਯੂਰਪ ਦੇਸ਼ ਆਦੀ ਦੇ ਰਹਿਣ ਵਾਲੇ ਮਨੁੱਸ਼ਾਂ ਵਿਚ ਕੁਝ ਭੀ ਵਿਦਿਆ ਨਹੀਂ ਹੋਈ ਸੀ ਅਰ ਇੰਗਲੈਂਡਦੇ ਕੋਲੰਬਸ ਆਦੀ ਪੁਰਸ਼ ਅਮਰੀਕਾ ਵਿਚ ਜਦ ਤਕ ਨਹੀਂ ਗਏ ਸਨ ਤਦ ਤਕ ਓਹ ਭੀ ਹਜ਼ਾਰਾਂ ਵਰੇਹਾਂ ਥੀਂ ਮੂਰਖ ਅਰਥਾਤ ਵਿਦਿਆ ਹੀਨ ਸਨ ਫੇਰ ਸੁਸ਼ਿਖਛਾ ਦੇ ਪਾਨ ਕਰਕੇ ਵਿਦਵਾਨ ਹੋਗਏ ਹਨ ਉਸੇ ਤਰਾਂ ਪਰਮੇਸ਼੍ਵਰ ਕੋਲੋਂ ਸ੍ਰਿਸ਼ਟੀ ਦੇ ਆਦਿ ਵਿਚ ਵਿਦਯਾ ਸ਼ਿਖਛਾਦੀ ਪ੍ਰਾਪਤੀ ਦੁਆਰਾ ਅਗੋਂਅਗੋਂ ਸਮੇ ਵਿਚ ਵਿਦ੍ਵਾਨ ਹੁੰਦੇ ਆਏ॥

## ਸ ਪੂਰਵੇਸ਼ਾਮਪਿ ਗੁਰੁਃ ਕਾਲੇਨਾਨਵੱਛੇਦਾਤ ॥

ਯੋਗਸੂਤ੍ਰ ਸਮਾਧਿਪਾਦ ਸੂਤ੍ਰ ੨੬ ॥

ਜਿਸ ਤਰਾਂ ਏਸ ਵੇਲੇ ਅਸੀਂ ਲੋਗ ਅਧਯਾਪਕਾਂ ਕੋਲੋਂ ਪੜ੍ਹਕੇ ਹੀ ਵਿਦਵਾਨ ਹੁੰਦੇ ਹਾਂ ਉਸੇ ਤਰਾਂ ਪਰਮੇਸ੍ਵਰ ਸ੍ਰਿਸ਼ਟੀ ਦੇ ਆਰੰਭ ਵਿਚ ਉਤਪੰਨ ਹੋਏ ਅਗਨੀ ਆਦੀ ਰਿਸ਼ੀਆਂ ਦਾ ਗੁਰੂ ਅਰਥਾਤ ਪੜ੍ਹਾਨ ਵਾਲਾ ਹੈ।ਕਿਉਂਕਿ ਜਿਸ ਤਰਾਂ ਜੀਵ ਸੁਸ਼ੁਪਤੀ ਅਰ ਪ੍ਰਲਯ ਵਿਚ ਗਿਆਨ ਰਹਿਤ ਹੋਜਾਂਦੇ ਹਨ ਉਸ ਤਰਾਂ ਪਰਮੇਸ਼੍ਵਰ ਨਹੀਂ ਹੁੰਦਾ ਉਸਦਾ ਗਿਆਨ ਨਿੱਤ ਹੈ ਏਸ ਲਈ ਏਹ ਨਿਸ਼ਚੇ ਜਾਨਨਾ ਚਾਹੀਏ ਕਿ ਬਿਨਾ ਨਿਮਿੱਤ ਥੀਂ ਨੈਮਿੱਤਿਕ ਅਰਥ ਸਿੱਧ ਕਦੀ ਨਹੀਂ ਹੁੰਦਾ ॥

(ਪ੍ਰਸ਼ਨ) ਵੇਦ ਸ਼ਾਸਤ੍ਰੀ ਬੋਲੀ ਵਿਚ ਪ੍ਰਕਾਸ਼ਿਤ ਹੋਏ ਅਰ ਓਹ ਅਗਨੀ ਆਦੀ ਰਿਸ਼ੀ ਲੋਗ ਉਸ ਸੰਸਕ੍ਰਿਤ ਭਾਸ਼ਾ ਨੂੰ ਨਹੀਂ ਜਾਨਦੇ ਸਨ ਫੇਰ ਵੇਦਾਂ ਦਾ ਅਰਥ ਉਨ੍ਹਾਂ ਨੇ ਕਿਸ ਤਰਾਂ ਜਾਨਿਆ ?

(ਉੱਤਰ)ਪਰਮੇਸ਼੍ਵਰ ਨੇ ਜਨਾਇਆ ਅਰ ਧਰਮਾਤਮਾ ਯੋਗੀ ਮਹਾਰਿਸ਼ੀ ਲੋਗ ਜਦ ਜਦ ਜਿਸ ਜਿਸ ਦੇ ਅਰਥ ਦੇ ਜਾਨਨ ਦੀ ਇਛਿਆ ਕਰਕੇ ਧਿਆਨਾਵਸਥਿਤ ਹੋਕੇ ਪਰਮੇਸ਼੍ਵਰ ਦੇ ਸ੍ਵਰੂਪ ਵਿਚ ਮਸਾਧਿਸਥ ਹੋਏ ਤਦ ਤਦ ਪਰਮੇਸ਼੍ਵਰ ਨੇ ਅਭੀਸ਼ਟ ਮੰਤ੍ਰਾਂ ਦੇ ਅਰਥ ਜਨਾਏ, ਜਦ ਬਹੁਤਿਆਂ ਦੇ ਆਤਮਾ ਵਿਚ ਵੇਦ ਦੇ ਅਰਥ ਦਾ ਪ੍ਰਕਾਸ਼ ਹੋਇਆ ਤਦ ਰਿਸ਼ੀ ਮੁਨੀਆਂ ਨੇ ਓਹ ਅਰਥ ਅਰ ਰਿਸ਼ੀ ਮੁਨੀਆਂ ਦੇ ਇਤਿਹਾਸ ਪੂਰਵਕ ਗ੍ਰੰਥ ਬਨਾਏ ਉਨ੍ਹਾਂ ਦਾ ਨਾਮ ਬ੍ਰਾਹਮਣ ਅਰਥਾਤ ਬ੍ਰਹਮ ਜੋ ਵੇਦ ਉਸਦਾ ਵਯਾਖਿਆਨ ਗ੍ਰੰਥ ਹੋਨਾ ਕਰਕੇ ਬ੍ਰਾਹਮਣ ਨਾਮ ਹੋਇਆ। ਅਰ:—

## ਰਿਸ਼ਯੋ ਮੰਤ੍ਰਦ੍ਰਿਸ਼ਟਯਃ ਮੰਤ੍ਰਾਨਸੰਪ੍ਰਾਦਦੁਃ॥ ਨਿਰੁਕਤ ੧।੨੦।

ਜਿਸ ਜਿਸ ਮੰਤ੍ਰ ਦੇ ਅਰਥ ਦਾ ਦਰਸ਼ਨ ਜਿਸ ਜਿਸ ਰਿਸ਼ੀ ਨੂੰ ਹੋਇਆ ਅਰ ਪ੍ਰਥਮ ਹੀ ਜਿਸਦੇ ਪਹਿਲੇ ਉਸ ਮੰਤ੍ਰ ਦਾ ਅਰਥ ਕਿਸੇ ਨੇ ਪ੍ਰਕਾਸ਼ਿਤ ਨਹੀਂ ਕੀਤਾ ਸੀ ਕੀਤਾ, ਅਰ ਦੂਜਿਆਂ ਨੂੰ ਪੜ੍ਹਾਇਆ ਭੀ, ਏਸ ਲਈ ਅੱਜ ਤਕ ਉਸ ਉਸ ਮੰਤ੍ਰ ਦੇ ਨਾਲ ਰਿਸ਼ੀ ਦਾ ਨਾਮ ਯਾਦ ਰੱਖਨ ਵਾਸਤੇ ਲਿਖਿਆ ਆਉਂਦਾ ਹੈ, ਜੇਹੜੇ ਰਿਸ਼ੀਆਂ ਨੂੰ ਮੰਤ੍ਰ ਕਰਤਾ ਦੱਸਨ ਉਨ੍ਹਾਂ ਨੂੰ ਮਿਥਿਆ-ਵਾਦੀ ਸਮਝੋ ਓਹਤਾਂ ਮੰਤ੍ਰਾਂ ਦੇ ਅਰਥ ਦੇ ਪ੍ਰਕਾਸ਼ ਕਰਨ ਵਾਲੇ ਹਨ।

(ਪ੍ਰਸ਼ਨ) ਵੇਦ ਕਿਨ੍ਹਾਂ ਗ੍ਰੰਥਾਂ ਦਾ ਨਾਮ ਹੈ ?

(ਉੱਤਰ) ਰਿਗ, ਯਜੁਰ,ਸਾਮ ਅਰ ਅਥਰਵ, ਮੰਤ੍ਰ ਸੰਹਿਤਾ ਦਾ ਹੋਰਨ ਦਾ ਨਹੀਂ ॥ (ਪ੍ਰਸ਼ਨ):—

**ਮੰਤ੍ਰਬ੍ਰਾਹ੍ਮਣਯੋਰਵੇਦਨਾਮਧੇਯਮ ॥**

ਇਤਿਆਦੀ ਕਾਤਜਾਯਿਨ ਆਦੀਕ੍ਰਿਤ ਪ੍ਰਤਿਗਜਾ ਸੂਤ੍ਰ ਆਦੀ ਦਾ ਅਰਥ ਕੀ ਕਰੋਗੇ ? (ਉੱਤਰ) ਵੇਖੋ ਸੰਹਿਤਾ ਪੁਸਤਕ ਦੇ ਆਰੰਭ, ਅਧਿਆਯ ਦੀ ਸਮਾਪਤੀ ਵਿੱਚ ਵੇਦ, ਏਹ ਸਨਾਤਨ ਥੀਂ ਸ਼ਬਦ ਲਿਖਿਆ ਆਉਂਦਾ ਹੈ ਅਰ ਬ੍ਰਾਹਮਣ ਪੁਸਤਕ ਦੇ ਆਰੰਭ, ਵਾ ਅਧਿਆਯ ਦੀ ਸਮਾਪਤੀ ਵਿਚ ਕਿਧਰੇ ਨਹੀਂ ਲਿਖਿਅ ਅਰ ਨਿਰੁਕਤ ਵਿਚ :—

**ਇਤਜਪਿ ਨਿਗਮੋ ਭਵਤਿ ॥** ਇਤਿ ਬ੍ਰਾਹਮਣਮਾ। ਅ:ਨਿ: ਖੰ:੩।੪।

**ਛੰਦੋਬ੍ਰਾਹਮਣਾਨਿ ਚ ਤਦ੍ਵਿਸ਼ਯਾਣਿ ॥** ਅਸ਼ਟਾਧ੍ਯਾ:੪।੨।੬੬।

ਏਹ ਪਾਣਿਨੀ ਜੀ ਦਾ ਸੂਤ੍ਰ ਹੈ। ਏਸਤੋਂ ਭੀ ਸਾਫ ਮਲੂਮ ਹੁੰਦਾ ਹੈ ਕਿ ਵੇਦ ਮੰਤ੍ਰਭਾਗ ਅਰ ਬ੍ਰਾਹਮਣ ਵਿਆਖਿਆਭਾਗ, ਇਸ ਵਿਚ ਜੋ ਵਿਸ਼ੇਸ਼ ਵੇਖਿਆ ਚਾਹੋ ਤਾਂ ਮੇਰੀ ਬਨਾਈ "ਰਿਗਵੇਦ ਆਦੀ ਭਾਸ਼ਜਭੂਮਿਕਾ" ਵਿੱਚ ਵੇਖ ਲੋ ਓਥੇ ਅਨੇਕ ਪ੍ਰਮਾਣਾਂ ਥੀਂ ਵਿਰੁੱਧ ਹੋਨ ਕਰਕੇ ਏਹ ਕਾਤਜਾਯਿਨ ਦਾ ਵਚਨ ਨਹੀਂ ਹੋ ਸਕਦਾ ਅਜੇਹਾ ਹੀ ਸਿੱਧ ਕੀਤਾ ਗਿਆ ਹੈ ਕਿਉਂਕਿ ਜੇ ਮੰਨੀਏ ਤਾਂ ਵੇਦ ਸਨਾਤਨ ਕਦੀ ਨ ਹੋ ਸੱਕਨ ਕਿਉਂਕਿ ਬ੍ਰਾਹਮਣ ਪੁਸਤਕਾਂ ਵਿਚ ਬਹੁਤ ਸਾਰੇ ਰਿਸ਼ੀ, ਮਹਾਰਿਸ਼ੀ ਅਰ ਰਾਜਾ ਆਦੀ ਦੇ ਇਤਿਹਾਸ ਲਿਖੇ ਹਨ ਅਰ ਇਤਿਹਾਸ ਜਿਸਦਾ ਹੋਵੇ ਉਸਦੇ ਜਨਮ ਦੇ ਪਿਛੋਂ ਲਿਖਿਆ ਜਾਂਦਾ ਹੈ ਓਹ ਗ੍ਰੰਥ ਭੀ ਉਸਦੇ ਜਨਮ ਦੇ ਪਿਛੋਂ ਹੁੰਦਾ ਹੈ, ਵੇਦਾਂ ਵਿੱਚ ਕਿਸੇ ਦਾ ਇਤਿਹਾਸ ਨਹੀਂ ਕਿੰਤੂ ਵਿਸ਼ੇਸ਼ ਜੇਹੜੇ ਜੇਹੜੇ ਸ਼ਬਦ ਥੀਂ ਵਿਦਜਾ ਦਾ ਬੋਧ ਹੋਵੇ ਉਸ ਉਸ ਸ਼ਬਦ ਦਾ ਪ੍ਰਯੋਗ ਕੀਤਾ ਹੈ ਕਿਸੇ ਮਨੁੱਸ਼ ਦਾ ਨਾਮ ਵਾ ਵਿਸ਼ੇਸ਼ ਕਥਾ ਦਾ ਪ੍ਰਸੰਗ ਵੇਦਾਂ ਵਿਚ ਨਹੀਂ।

(ਪ੍ਰਸ਼ਨ) ਵੇਦਾਂ ਦੀਆਂ ਕਿੰਨੀਆਂ ਸ਼ਾਖਾ ਹਨ ?

(ਉੱਤਰ) ਯਾਰਾਂ ਸੌ ਸਤਾਈ ੧੧੨੭।

(ਪ੍ਰਸ਼ਨ) ਸ਼ਾਖਾ ਕੀ ਅਖਾਉਂਦੀਆਂ ਹਨ ?

(ਉੱਤਰ) ਵਜਾਖਜਾਨ ਨੂੰ ਸ਼ਾਖਾ ਕਹਿੰਦੇ ਹਨ।

(ਪ੍ਰਸ਼ਨ) ਸੰਸਾਰ ਵਿਚ ਵਿਦਵਾਨ ਵੇਦ ਦੇ ਅਵੇਵ ਭੂਤ ਵਿਭਾਗਾਂ ਨੂੰ ਸ਼ਾਖਾ ਮੰਨਦੇ ਹਨ ?

(ਉੱਤਰ) ਜ਼ਰਾ ਜਿੰਨਾ ਵਿਚਾਰ ਕਰੋ ਤਾਂ ਠੀਕ ਹੈ ਕਿਉਂਕਿ ਜਿੰਨੀਆਂ ਸ਼ਾਖਾ ਹਨ ਓਹ ਆਸ਼੍ਵਲਾਯਿਨ ਆਦੀ ਰਿਸ਼ੀਆਂ ਦੇ ਨਾਮ ਥੀਂ ਪ੍ਰਸਿੱਧ ਹਨ,

ਅਰ ਮੰਤ੍ਰ ਸੰਹਿਤਾ ਪਰਮੇਸ਼੍ਵਰ ਦੇ ਨਾਮ ਥੀਂ ਪ੍ਰਸਿੱਧ ਹੈ ਜਿਸਤਰਾਂ ਚੋਹਾਂ ਵੇਦਾਂ ਨੂੰ ਪਰਮੇਸ਼੍ਵਰ ਕ੍ਰਿਤ ਮੰਨਦੇ ਹਨ ਉਸੇ ਤਰਾਂ ਆਸ਼੍ਵਲਾਯਿਨੀ ਆਦੀ ਸ਼ਾਖਾ ਨੂੰ ਉਸ ਉਸ ਰਿਸ਼ੀ ਕ੍ਰਿਤ ਮੰਨਦੇ ਹਨ। ਅਰ ਸਬ ਸ਼ਾਖਾ ਵਿਚ ਮੰਤ੍ਰਾਂ ਦੀ ਪ੍ਰਤੀਕ ਧਰਕੇ ਵਿਆਖਿਆ ਕਰਦੇ ਹਨ ਜੀਕਨ ਤੈਤਿਰੀਯ ਸ਼ਾਖਾ ਵਿਚ "ਇਸ਼ੇਤ੍ਵੋਰਜੇ-ਤ੍ਵੇਤਿ" ਇਤਿਆਦੀ ਪ੍ਰਤੀਕਾਂ ਧਰਕੇ ਵਿਆਖਯਾਨ ਕੀਤਾ ਹੈ ਅਰ ਵੇਦ ਸੰਹਿਤਾ ਵਿਚ ਕਿਸੇ ਦੀ ਪ੍ਰਤੀਕ ਨਹੀਂ ਧਰੀ ਏਸ ਲਈ ਪਰਮੇਸ਼੍ਵਰ ਕ੍ਰਿਤ ਚਾਰੇ ਵੇਦ ਮੂਲ ਬ੍ਰਿਖਛ ਅਰ ਆਸ਼੍ਵਲਾਯਿਨ ਆਦੀ ਸਬ ਸ਼ਾਖਾ ਰਿਸ਼ੀ ਮੁਨੀ ਕ੍ਰਿਤ ਹਨ ਪਰਮੇਸ਼੍ਵਰ ਕ੍ਰਿਤ ਨਹੀਂ, ਜੋ ਏਸ ਵਿਸ਼ੇ ਦੀ ਵਿਸ਼ੇਸ਼ ਵਿਆਖਿਆ ਵੇਖਨੀ ਚਾਹੁਨ ਓਹ "ਰਿਗਵੇਦਆਦੀਭਾਸ਼ਯਭੂਮਿਕਾ" ਵਿੱਚ ਵੇਖ ਲੈਨੀ ਜਿਸਤਰਾਂ ਮਾਂ, ਪਿਉ ਅਪਨੀ ਸੰਤਾਨਾਂ ਉੱਤੇ ਕ੍ਰਿਪਾ ਦ੍ਰਿਸ਼ਟੀ ਕਰਕੇ ਉੱਨਤੀ ਚਾਹੁੰਦੇ ਹਨ ਉਕਨ ਹੀ ਪਰਮੇਸ਼੍ਵਰ ਨੇ ਸਬ ਮਨੁਸ਼ਾਂ ਉੱਤੇ ਕ੍ਰਿਪਾ ਕਰਕੇ ਵੇਦਾਂ ਨੂੰ ਪ੍ਰਕਾਸ਼ਿਤ ਕੀਤਾ ਹੈ ਜਿਸ ਥੀਂ ਮਨੁੱਸ਼ ਅਵਿਦਯਾ ਅੰਧਕਾਰ ਭ੍ਰਮ ਜਾਲ ਥੀਂ ਛੁਟਕੇ ਵਿਦਿਆ ਵਿਗਿਆਨ ਰੂਪੀ ਸੂਰਯ ਨੂੰ ਪ੍ਰਾਪਤ ਹੋਕੇ ਅਤੀ ਅਨੰਦ ਵਿਚ ਰਹਿਨ ਅਰ ਵਿਦਿਆ ਤਥਾ ਸੁੱਖਾਂ ਦੀ ਬ੍ਰਿੱਧੀ ਕਰਦੇ ਜਾਨ॥

(ਪ੍ਰਸ਼ਨ) ਵੇਦ ਨਿੱਤ ਹਨ ਵਾ ਅਨਿੱਤ ?

(ਉੱਤਰ) ਨਿੱਤ ਹਨ ਕਿਉਂਕਿ ਪਰਮੇਸ਼੍ਵਰ ਦੇ ਨਿੱਤ ਹੋਨ ਕਰਕੇ ਉਸਦੇ ਗਿਆਨ ਆਦੀ ਗੁਣ ਭੀ ਨਿੱਤ ਹਨ, ਜੋ ਨਿੱਤ ਪਦਾਰਥ ਹਨ ਉਨਾਂ ਦੇ ਗੁਣ, ਕਰਮ, ਸੁਭਾਵ ਨਿੱਤ, ਅਰ ਅਨਿੱਤ ਦ੍ਰਵ੍ਯ ਦੇ ਅਨਿੱਤ ਹੁੰਦੇ ਹਨ॥

(ਪ੍ਰਸ਼ਨ) ਕੀ ਇਹ ਪੁਸਤਕ ਭੀ ਨਿੱਤ ਹੈ ?

(ਉੱਤਰ) ਨਹੀਂ, ਕਿਉਂਕਿ ਪੁਸਤਕ ਤਾਂ ਪਤ੍ਰੇ ਅਰ ਸਿਆਹੀ ਦਾ ਹੈ ਓਹ ਨਿੱਤ ਕਿਸ ਤਰਾਂ ਹੋ ਸਕਦਾ ਹੈ ਕਿੰਤੂ ਜੋ ਸ਼ਬਦ, ਅਰਥ ਅਰ ਸੰਬੰਧ ਹਨ ਓਹ ਨਿੱਤ ਹਨ॥

(ਪ੍ਰਸ਼ਨ) ਈਸ਼੍ਵਰ ਨੇ ਉਨਾਂ ਰਿਸ਼ੀਆਂ ਨੂੰ ਗਿਆਨ ਦਿੱਤਾ ਹੋਵੇਗਾ ਅਰ ਉਸ ਗਿਆਨ ਥੀਂ ਉਨਾਂ ਲੋਕਾਂ ਨੇ ਵੇਦ ਬਨਾ ਲੀਤੇ ਹੋਨਗੇ ?

(ਉੱਤਰ) ਗਿਆਨ, ਗੇਯ ਤੋਂ ਬਿਨਾ ਨਹੀਂ ਹੁੰਦਾ 'ਗਾਯਤ੍ਰੀ' ਆਦੀ ਛੰਦ ਸੂਰਯ ਆਦੀ ਅਰ ਉਦਾਤ ਅਨੁਦਾਤ ਆਦੀ ਸ੍ਵਰ ਦੇ ਗਿਆਨ ਪੂਰਵਕ ਗਾਯਤ੍ਰੀ ਆਦੀ ਛੰਦਾਂ ਦੇ ਬਨਾਨ ਵਿਚ ਸਰਵੱਗ ਦੇ ਬਿਨਾ ਕਿਸੇ ਦਾ ਸਮਰਥ ਨਹੀਂ ਹੈ ਕਿ ਏਸ ਪ੍ਰਕਾਰ ਦਾ ਸਰਵਗਿਆਨ ਯੁਕਤ ਸ਼ਾਸਤ੍ਰ ਬਨਾ ਸਕੇ, ਹਾਂ ਵੇਦ ਨੂੰ ਪੜ੍ਹਨ ਤੋਂ ਪਿਛੇ ਵਿਆਕਰਣ, ਨਿਰੁਕਤ ਅਰ ਛੰਦ ਆਦੀ ਗ੍ਰੰਥ ਰਿਸ਼ੀ ਮੁਨੀਆਂ ਨੇ ਵਿਦਿਆ ਦੇ ਪ੍ਰਕਾਸ਼ ਦੇ ਲਈ ਬਨਾਏ ਹਨ, ਜੇ ਪਰਮੇਸ਼੍ਵਰ ਵੇਦਾਂ ਦਾ ਪ੍ਰਕਾਸ਼ ਨਾ ਕਰੇ ਤਾਂ ਕੋਈ ਕੁਝ ਭੀ ਬਨਾ ਨਾ ਸੱਕੇ, ਏਸ ਲਈ ਵੇਦ ਪਰਮੇਸ਼੍ਵਰ ਦੇ ਵਾਕ ਹਨ ਇਨ੍ਹਾਂ ਦੇ ਹੀ ਅਨੁਸਾਰ ਸਬ ਲੋਕਾਂ ਨੂੰ ਚਲਨਾ

ਚਾਹੀਏ, ਅਰ ਜੋ ਕੋਈ ਕਿਸੇ ਕੋਲੋਂ ਪੁੱਛੇ ਕਿ ਤੁਹਾਡਾ ਕੀ ਮਤ ਹੈ ਤਾਂ ਏਹ ਉੱਤਰ ਦੇਨਾ ਕਿ ਸਾਡਾ ਮਤ ਵੇਦ ਅਰਥਾਤ ਜੋ ਕੁਝ ਵੇਦਾਂ ਵਿਚ ਆਖਿਆ ਹੈ ਅਸੀਂ ਉਸੇ ਨੂੰ ਮੰਨਦੇ ਹਾਂ॥

ਹੁਨ ਏਸਤੋਂ ਅੱਗੇ ਸ੍ਰਿਸ਼ਟੀ ਦੇ ਵਿਸ਼ੇ ਵਿਚ ਲਿਖਾਂਗੇ, ਏਹ ਸੰਖਛੇਪ ਕਰਕੇ ਈਸ਼੍ਵਰ ਅਰ ਵੇਦ ਵਿਸ਼ੇ ਵਿਚ ਵਿਆਖਿਆਨ ਕੀਤਾ ਹੈ।

—o—

ਇਤਿ ਸ਼੍ਰੀਮੱਦਯਾਨੰਦਸਰਸ੍ਵਤੀਸ੍ਵਾਮੀਕ੍ਰਿਤੇ ਸਤਯਾਰਥਪ੍ਰਕਾਸ਼ੇ ਸੁਭਾਸ਼ਾਵਿਭੂਸ਼ਿਤ ਈਸ਼੍ਵਰ ਵੇਦਵਿਸ਼ਯੇ ਸਪਤਮਃ ਸਮੁੱਲਾਸਃ ਸੰਪੂਰਣਃ॥੭॥

ਸ਼੍ਰੀ ਸੁਆਮੀਦਯਾਨੰਦਸਰਸ੍ਵਤੀਸ੍ਵਾਮੀ ਕ੍ਰਿਤ ਸਤਯਾਰਥਪ੍ਰਕਾਸ਼ ਭਾਸ਼ਾਭੂਸ਼ਿਤ ਦੇ ਈਸ਼੍ਵਰ ਵੇਦ ਵਿਸ਼ਯ ਦਾ ਸਤਵਾਂਸਮੁੱਲਾਸ ਸਮਾਪਤ ਹੋਇਆ॥੭॥

———

# ਅਠਵਾਂ ਸਮੁੱਲਾਸ

## ਸ੍ਰਿਸ਼ਟੀ ਦੀ ਉਤਪੱਤੀ, ਸਥਿਤੀ, ਪਰਲੈ ਦੇ ਵਿਸ਼ੇ ਵਿਚ।

---o---

ਇਯੰ ਵਿਸ੍ਰਿਸ਼ਟਿਰ ਯਤ ਆ ਬਭੂਵ ਯਦਿ ਵਾ ਦਧੇ ਯਦਿ ਵਾ ਨ। ਯੋ ਅਸਯਾਧ੍ਯਖਛ: ਪਰਮੇ ਵ੍ਯੋਮੰਤਸੋ ਅੰਗ ਵੇਦ ਯਦਿ ਵਾ ਨ ਵੇਦ॥ ੧॥

ਤਮ ਆਸੀੱਤਮਸਾਗੂਢਮਗ੍ਰੇਪ੍ਰਕੇਤੰ ਸਲਿਲੰਸਰਵਮਾ ਇਦਮ। ਤੁੱਛਯੇਨਾਭ੍ਵਪਿਹਿਤੰ ਯਦਾਸੀੱਤਪਸਸਤਨਮਹਿ ਨਾਜਾਯਤੈਕਮ॥੨॥ ਰਿਗਵੇਦ ਮੰਡਲ ੧੦ ਸੂਕਤ ੧੨੯।ਮੰਤ੍ਰ ੭। ੩ ॥

ਹਿਰਣ੍ਯਗਰਭ: ਸਮਵਰਤਤਾਗ੍ਰੇ ਭੂਤਸ੍ਯਜਾਤ: ਪਤਿਰੇਕਆਸੀਤ।ਸ ਦਾਧਾਰ ਪ੍ਰਿਥਿਵੀਂ ਦ੍ਯਾਮੁਤੇਮਾਂ ਕਸਮੈ ਦੇਵਾਯ ਹਵਿਸ਼ਾ ਵਿਧੇਮ ॥੩॥ ਰਿ:ਮੰਡਲ ੧੦। ਸੂ:੧੨੧ਮੰਤ੍ਰ ੧॥

ਪੁਰੁਸ਼ ਏਵੇਦਗੁੰ ਸਰਵੰ ਯਦ ਭੂਤੰ ਯੱਚ ਭਾਵ੍ਯਮ। ਉਤਾਮ੍ਰਿਤਤ੍ਵਸ੍ਯੇਸ਼ਾਨੋ ਯਦੱਨੇਨਾਤਿਰੋਹਤਿ ॥ ੪ ॥

ਯਜੁਰਵੇਦ ਅਧ੍ਯਾਯ ੩੧। ਮੰਤ੍ਰ ੨॥

ਯਤੋ ਵਾ ਇਮਾਨਿ ਭੂਤਾਨਿ ਜਾਯੰਤੇ ਯੇਨ ਜਾਤਾਨਿ ਜੀਵੰਤਿ । ਯਤਪ੍ਰਯੰਤ੍ਯਭਿਸੰਵਿਸ਼ੰਤਿ ਤਦ੍ਵਿਜਿਜ੍ਞਾਸਸ੍ਵ ਤਦਬ੍ਰਹਮ ॥੫॥ ਤੈੱਤਿਰੀਯੋਪਨਿ: ਭ੍ਰਿਗੁਵੱਲੀ। ਅਨੁਵਾਕ ੧॥

ਹੇ (ਅੰਗ) ਮਨੁਸ਼ ਜਿਸਥੀਂ ਇਹ ਨਾਨਾ ਪ੍ਰਕਾਰ ਦੀ ਸ੍ਰਿਸ਼੍ਰੀ ਪ੍ਰਕਾਸ਼ਿਤ ਹੋਈ ਹੈ ਜੇਹੜਾ ਏਸਦਾ ਧਾਰਨ ਅਤੇ ਪਰਲੈ ਕਰਨ ਵਾਲਾ ਹੈ, ਜੇਹੜਾ ਏਸ ਜਗਤ ਦਾ ਸੁਾਮੀ ਹੈ, ਜਿਸ ਵਿਆਪਕ ਵਿੱਚ ਇਹ ਸਬ ਜਗਤ ਉਤਪੱਤੀ, ਸਥਿਤੀ ਅਤੇ ਪ੍ਰਲੈ ਨੂੰ ਪ੍ਰਾਪਤ ਹੁੰਦਾ ਹੈ ਓਹ ਪਰਮਾਤਮਾ ਹੈ, ਉਸ ਨੂੰ ਤੂੰ ਜਾਨ, ਹੋਰੀ ਦੂਜੇ ਨੂੰ ਸ੍ਰਿਸ਼ੀ ਬਨਾਉਨ ਵਾਲਾ ਨ ਮੰਨ ॥੧॥

ਏਹ ਸਭ ਜਗਤ ਸ੍ਰਿਸ਼ੀ ਤੋਂ ਪਹਲੇ, ਹਨੇਰੇ ਕਰਕੇ ਕੱਜਿਆ ਹੋਇਆ ਰਾਤ੍ਰੀਰੂਪ, ਜਾਨਨ ਦੇ ਅਯੋਗ ਆਕਾਸ਼ ਵਾਕਣ ਸੀ, ਤਥਾ ਤੁੱਛ ਅਰਥਾਤ ਅਨੰਤ ਪਰਮੇਸ਼ੂਰ ਦੇ ਸਨਮੁਖ ਇਕਦੇਸ਼ੀ ਅਰ ਉਸ ਕਰਕੇ ਕੱਜਿਆ ਹੋਇਆ ਸੀ, ਪਿੱਛੋਂ ਪਰਮੇਸ਼ੂਰ ਨੇ ਅਪਨੀ ਸਾਮਰਥ ਨਾਲ ਕਾਰਣ ਰੂਪ ਥੀਂ ਕਾਰਯ ਰੂਪ ਕਰ ਦਿੱਤਾ ॥੨॥

ਹੇ ਮਨੁਸ਼ੋ! ਜੇਹੜਾ ਸਬ ਸੂਰਯ ਆਦੀ ਪ੍ਰਕਾਸ਼ਮਾਨ ਪਦਾਰਥਾਂ ਦਾ ਆਧਾਰ ਅਰ ਜੇਹੜਾ ਇਹ ਜਗਤ ਹੋਇਆ ਹੈ ਅਤੇ ਹੋਵੇਗਾ ਉਸ ਦਾ ਇਕ ਅਦ੍ਵਿਤੀਯ ਮਾਲਕ ਪਰਮੇਸ਼ੂਰ ਹੈ ਓਹੋ ਏਸ ਜਗਤ ਦੀ ਉਤਪੱਤੀ ਦੇ ਪਹਲੋਂ ਹੈਗਾਸੀ, ਅਰ ਜਿਸਨੇ ਪ੍ਰਿਥਿਵੀਤੋਂ ਲੈਕੇ ਸੂਰਯ ਤਕ ਜਗਤਨੂੰ ਉਤਪੰਨ ਕੀਤਾ ਹੈ ਉਸ ਪਰਮੇਸ਼ੂਰ ਦੀ ਪ੍ਰੇਮ ਨਾਲ ਭਗਤੀ ਕਰਨੀ ਚਾਹੀਦੀ ਹੈ ॥੩॥

ਹੇ ਮਨੁਸ਼ੋ! ਜਿਹੜਾ ਸਬ ਵਿੱਚ ਭਰਪੂਰ, ਪੂਰਣ ਪੁਰੁਸ਼ ਅਰ ਜੇਹੜਾ ਨਾਸ਼ ਰਹਿਤ ਕਾਰਣ ਅਤੇ ਜੀਵ ਦਾ ਮਾਲਕ, ਅਰ ਜੇਹੜਾ ਪ੍ਰਿਥਿਵੀ ਆਦੀ ਜੜ ਅਤੇ ਜੀਵ ਤੋਂ ਭੀ ਵਖਰਾ ਹੈ, ਉਹੋ ਵਿਆਪਕ ਈਸ਼ੂਰ ਸਾਰੇ ਪਿੱਛੇ ਹੋਨ ਵਾਲੇ ਅਗੋਂ ਹੋਨ ਵਾਲੇ ਅਰ ਵਰਤਮਾਨ ਜਗਤਦਾ ਬਨਾਨ ਵਾਲਾ ਹੈ ॥੪॥

ਜਿਸ ਪਰਮੇਸ਼ੂਰ ਦੀ ਰਚਨਾ ਕਰਕੇ ਇਹ ਸਬ ਪ੍ਰਿਥਿਵੀ ਆਦੀ ਭੂਤ ਉਤਪੰਨ ਹੁੰਦੇ ਹਨ, ਜਿਸਦੇ ਆਧਾਰ ਜੀਉਂਦੇ ਹਨ ਅਤੇ ਜਿਸ ਵਿੱਚ ਪ੍ਰਲੈ ਨੂੰ ਪ੍ਰਾਪਤ ਹੁੰਦੇ ਹਨ ਓਹ ਬ੍ਰਹਮ ਹੈ ਉਸਦੇ ਜਾਨਨ ਦੀ ਇਛਿਆ ਕਰੋ ॥੫॥

**ਜਨਮਾਦਜਸਜ ਯਤਃ ॥** ਸ਼ਾਰੀਰਕਸੂਤ੍ਰ ਅਧਯਾਯ ੧। ਪਾਦ ੧। ਸੂਤ੍ਰ੨।

ਜਿਸ ਤੋਂ ਏਸ ਜਗਤ ਦੀ ਉਤਪੱਤੀ, ਸਥਿਤੀ ਅਤੇ ਪਰਲੈ ਹੁੰਦੀ ਹੈ ਓਹੋ ਬ੍ਰਹਮ ਜਾਨਨ ਦੇ ਯੋਗ ਹੈ ।

(ਪ੍ਰਸ਼ਨ)ਏਸ ਜਗਤ ਨੂੰ ਪਰਮੇਸ਼ੂਰ ਨੇ ਉਤਪੰਨ ਕੀਤਾ ਹੈ ਵਾ ਹੋਰ ਕਿਸੇ ਨੇ ?(ਉੱਤਰ) ਏਸ ਜਗਤਨੂੰ ਉਸ ਨਿਮਿੱਤ ਕਾਰਣ ਅਰਥਾਤ ਪਰਮੇਸ਼ੂਰ ਨੇ ਉਤਪੰਨ ਕੀਤਾ ਹੈ। ਪਰੰਤੂ ਏਸਦਾ ਉਪਾਦਾਨ ਕਾਰਣ ਪ੍ਰਕ੍ਰਿਤੀ ਹੈ ।

(ਪ੍ਰਸ਼ਨ) ਕੀ ਪ੍ਰਕ੍ਰਿਤੀਨੂੰ ਪਰਮੇਸ਼ੂਰ ਨੇ ਉਤਪੰਨ ਨਹੀਂ ਕੀਤਾ?

(ਉੱਤਰ) ਨਹੀਂ, ਓਹ ਅਨਾਦੀ ਹੈ ॥

(ਪ੍ਰਸ਼ਨ) ਅਨਾਦੀਕਿਸਨੂੰ ਕਹਿੰਦੇ ਹਨ ਅਰ ਕਿੱਨੇ ਪਦਾਰਥ ਅਨਾਦੀ

ਹਨ? (ਉੱਤਰ) ਈਸ਼੍ਵਰ, ਜੀਵ ਅਰ ਜਗਤ ਦਾ ਕਾਰਣ ਏਹ ਤਿੰਨ ਅਨਾਦੀ ਹਨ। (ਪ੍ਰਸ਼ਨ) ਏਸ ਵਿੱਚ ਕੀ ਪ੍ਰਮਾਣ ਹੈ। (ਉੱਤਰ) :—

**ਦ੍ਵਾ ਸੁਪਰਣਾ ਸਯੁਜਾ ਸਖਾਯਾ ਸਮਾਨੰ ਬ੍ਰਿਖਛੰ ਪਰਿਸ਼ਸ੍ਵਜਾਤੇ। ਤਯੋਰਨਯਃ ਪਿੱਪਲੰ ਸ੍ਵਾਦ੍ਵੱਤਯਨਸ਼੍ਨੱਨਯੋ ਅਭਿਚਾਕਸ਼ੀਤਿ ॥੧॥**

ਰਿਗਵੇਦ ਮੰਡਲ ੧। ਸੂਕਤ ੧੬੪। ਮੰਤ੍ਰ ੨੦॥

**ਸ਼ਾਸ੍ਵਤੀਭਯਃ ਸਮਾਭਯਃ ॥੨॥** ਯਜੁਰਵੇਦ ਅਧਯਾਯ ੪੦। ਮੰਤ੍ਰ ੮।

ਬ੍ਰਹਮ ਅਰ ਜੀਵ ਦੋਨੋਂ ਚੈਤਨਤਾ, ਅਤੇ ਪਾਲਨ ਆਦੀ ਗੁਣਾਂ ਕਰਕੇ ਸਦ੍ਰਿਸ਼ ਹਨ, ਵਿਆਪਯ ਵਿਆਪਕ ਭਾਵ ਕਰਕੇ ਸੰਯੁਕਤ, ਪਰਸਪਰ ਮਿਤ੍ਰਤਾ ਰਖਦੇ ਹੋਏ ਸਨਾਤਨ ਅਨਾਦੀ ਹਨ, ਅਰ ਏਸ ਤਰਾਂ ਹੀ ਅਨਾਦੀ ਮੂਲ ਰੂਪ ਕਾਰਣ, ਅਰ ਸ਼ਾਖਾ ਰੂਪੀ ਕਾਰਯ ਯੁਕਤ ਬ੍ਰਿਖਛ ਅਰਥਾਤ ਜਿਹੜਾ ਸਥੂਲ ਹੋਕੇ ਪਰਲੈ ਵਿੱਚ ਛਿੰਨ ਭਿੰਨ ਹੋ ਜਾਂਦਾ ਹੈ, ਓਹ ਤੀਜਾ ਅਨਾਦੀ ਪਦਾਰਥ ਹੈ, ਇਨ੍ਹਾਂ ਤਿੰਨਾਂ ਦੇ ਗੁਣ, ਕਰਮ ਅਤੇ ਸ੍ਵਭਾਵ ਭੀ ਅਨਾਦੀ ਹਨ, ਜੀਵ ਅਤੇ ਬ੍ਰਹਮ ਵਿਚੋਂ ਜੇਹੜਾ ਜੀਵ ਹੈ ਓਹ ਏਸ ਬ੍ਰਿਖਛ ਰੂਪੀ ਸੰਸਾਰ ਵਿੱਚ ਪਾਪ ਪੁੰਨ ਰੂਪੀ ਫਲਾਂ ਨੂੰ ਅੱਛੀ ਪ੍ਰਕਾਰ ਭੋਗਦਾ ਹੈ ਅਰ ਦੂਜਾ ਅਰਥਾਤ ਪਰਮੇਸ਼੍ਵਰ ਕਰਮਾਂ ਦੇ ਫਲਾਂ ਨੂੰ ਨਹੀਂ ਭੋਗਦਾ ਅਰ ਚੌਹਾਂ ਪਾਸੇ ਅਰਥਾਤ ਅੰਦਰ ਬਾਹਰ ਸਰਵਤ੍ਰ ਪ੍ਰਕਾਸ਼ਮਾਨ ਹੋ ਰਿਹਾ ਹੈ ਜੀਵ ਤੋਂ ਈਸ਼੍ਵਰ ਅਤੇ ਈਸ਼੍ਵਰ ਤੋਂ ਜੀਵ ਇਨਾਂ ਦੋਹਾਂ ਤੋਂ ਪ੍ਰਕ੍ਰਿਤੀ ਸਰੂਪ ਕਰਕੇ ਭਿੰਨ ਹੈ ਅਰ ਤਿੰਨੇ ਅਨਾਦੀ ਹਨ ॥੧॥ (ਸ਼ਾਸ੍ਵਤੀ०) ਅਰਥਾਤ ਅਨਾਦੀ ਸਨਾਤਨ ਜੀਵ ਰੂਪੀ ਪ੍ਰਜਾ ਦੇ ਵਾਸਤੇ ਵੇਦ ਦੁਆਰਾ ਪਰਮਾਤਮਾ ਨੇ ਸਭਨਾਂ ਵਿਦਯਾ ਦਾ ਪ੍ਰਕਾਸ਼ ਕੀਤਾ ਹੈ ॥ ੨ ॥

**ਅਜਾਮੇਕਾਂ ਲੋਹਿਤਸ਼ੁਕਲਕ੍ਰਿਸ਼ਣਾਂ ਬਹਵੀਃ ਪ੍ਰਜਾਃ ਸ੍ਰਿਜਮਾਨਾਂ ਸ੍ਵਰੂਪਾਃ। ਅਜੋ ਹਯੇਕੋ ਜੁਸ਼ਮਾਣੋਨੁਸ਼ੇਤੇ ਜਹਾਤਯੇਨਾਂ ਭੁਕਤਭੋਗਾਮਜੋਨਯਃ ॥**

ਸ਼੍ਵੇਤਾਸ਼੍ਵਤਰੋਪਨਿਸ਼ਦ ਅਧਯਾਯ ੪ ਮੰਤ੍ਰ ੫ ॥

ਪ੍ਰਕ੍ਰਿਤੀ, ਜੀਵ ਅਰ ਪਰਮੇਸ਼੍ਵਰ ਤਿੰਨ ਅਰਥਾਤ ਜਿਨਾਂ ਦਾ ਜਨਮ ਕਦੇ ਨਹੀਂ ਹੁੰਦਾ, ਅਰ ਨਾ ਕਦੀ ਇਹ ਜਨਮ ਲੈਂਦੇ ਅਰਥਾਤ ਇਹ ਤਿੰਨ ਸਭ ਜਗਤ 'ਦੇ ਕਾਰਣ ਹਨ, ਇਨ੍ਹਾਂ ਦਾ ਕਾਰਣ ਕੋਈ ਨਹੀਂ, ਏਸ

ਅਨਾਦੀ ਪ੍ਰਕ੍ਰਿਤੀ ਦਾ ਭੋਗ ਅਨਾਦੀ ਜੀਵ ਕਰਦਾ ਹੋਇਆ ਫਸਦਾ ਹੈ ਅਰ ਉਸ ਵਿੱਚ ਪਰਮੇਸ਼੍ਵਰ ਨਾ ਫਸਦਾ ਅਤੇ ਨਾ ਉਸ ਦਾ ਭੋਗ ਕਰਦਾ ਹੈ ॥

ਈਸ਼੍ਵਰ ਅਰ ਜੀਵ ਦਾ ਲਖਛਣ ਈਸ਼੍ਵਰ ਦੇ ਵਿਸ਼ਯਵਿਚ ਕਹ ਚੁਕੇ ਹਾਂ, ਹੁਨ ਪ੍ਰਕ੍ਰਿਤੀ ਦਾ ਲਖਛਣ ਲਿਖਦੇ ਹਾਂ:—

**ਸਤ੍ਵਰਜਸਤਮਸਾਂ ਸਾਮਜਾਵਸਥਾ ਪ੍ਰਕ੍ਰਿਤਿ:ਪ੍ਰਕ੍ਰਿਤੇ-ਰਮਹਾਨਮਹਤੋਅਹੰਕਾਰੋਅਹੰਕਾਰਾਤਪੰਚਤਨਮਾਤ੍ਰਾਣ੍ਯੁ ਭਯਮਿੰਦ੍ਰਿਯੰ ਪੰਚਤਨਮਾਤ੍ਰੇਭਜ:ਸਥੂਲਭੂਤਾਨਿ ਪੁਰੁਸ਼ ਇਤਿ ਪੰਚਵਿੰਸ਼ਤਿਰਗਣ:॥** ਸਾਂਖਜਸੂਤ੍ਰ ਅਧਜਾਯ ੧ । ਸੂਤ੍ਰ੬੧ ॥

ਸ਼ੁੱਧਤਾ, ਮੱਧਮਤਾ ਜੜ੍ਹਤਾ ਇਨ੍ਹਾਂ ਤਿੰਨਾਂ ਗੁਣਾਂ ਦਾ ਜੇਹੜਾ ਇਕ ਸੰਘਾਤ ਹੁੰਦਾ ਹੈ ਉਸਦਾ ਨਾਉਂ ਪ੍ਰਕ੍ਰਿਤੀ ਹੈ, ਉਸ ਥੀਂ ਮਹਤੱਤ (ਬੁੱਧੀ) ਅਰ ਬੁੱਧੀ ਥੀਂ ਅਹੰਕਾਰ, ਅਰ ਅਹੰਕਾਰ ਥੀਂ ਪੰਜ ਤਨਮਾਤ੍ਰਾ(ਸੁਖਛਮਭੂਤ) ਅਤੇ ਦਸ਼ਇੰਦ੍ਰੀਆਂ ਤਥਾ ਯਾਹਰਵਾਂ ਮਨ,ਪੰਜ ਤਨਮਾਤ੍ਰਾ ਥੀਂ ਪ੍ਰਿਥਿਵੀ ਆਦੀ ਪੰਜ ਭੂਤ,ਇਹ ਸਬ ਚੌਵੀ ਹੁੰਦੇ ਹਨ ਅਰ ਪੰਜੀਵ੍ਹਾਂ ਪੁਰੁਸ਼ ਅਰਥਾਤ ਜੀਵ ਅਰ ਪਰਮੇਸ਼੍ਵਰਹੈ,ਇਨ੍ਹਾਂਵਿਚੋਂ ਪ੍ਰਕ੍ਰਿਤੀਅਵਿਕਾਰਿਣੀ,ਅਰਮਹਤੱਤ(ਬੁਧੀ)ਅਹੰਕਾਰ ਤਥਾ ਪੰਜ ਸੂਖਛਮਭੂਤ ਪ੍ਰਕ੍ਰਿਤੀ ਦੇ ਕਾਰਯ,ਅਰਇੰਦ੍ਰੀਆਂ ਮਨ ਤਥਾ ਸਥੂਲ ਭੂਤਾਂ ਦਾ ਕਾਰਣ ਹੈ ਪੁਰੁਸ਼ ਨ ਕਿਸੇ ਦੀ ਪ੍ਰਕ੍ਰਿਤੀ ਅਰਥਾਤ ਉਪਾਦਾਨ ਕਾਰਣ ਅਰ ਨ ਕਿਸੇ ਦਾ ਕਾਰਯ ਹੈ । (ਪ੍ਰਸ਼ਨ):—

**ਸਦੇਵ ਸੋਮ੍ਯੇਦਮਗ੍ਰ ਆਸੀਤ ॥੧॥** ਛਾਂਦੋ: ਪ੍ਰ: ੬ ਖੰਡ ੨ ॥

**ਅਸਦ੍ਵਾਇਦਮਗ੍ਰਆਸੀਤ ॥ ੨ ॥** ਤੈੱਤ੍ਰਿਰੀ: ਬ੍ਰਹਮਾ: ਅਨੁ ੭ ॥

**ਆਤਮੈਵੇਦਮਗ੍ਰਆਸੀਤ ॥ ੩ ॥** ਬ੍ਰਿਹਦਾ: ਅ: ੧ ਬ੍ਰਾ: ੪ । ਮੰਤ੍ਰ੧ ।

**ਬ੍ਰਹਮ ਵਾ ਇਦਮਗ੍ਰਆਸੀਤ ॥੪॥** ਸ਼ਤਪਥ੧੧।੧।੧੧।੧॥

ਹੇ ਸ਼੍ਵੇਤਕੇਤੋ ! ਇਹ ਜਗਤ ਸ੍ਰਿਸ਼੍ਟੀ ਤੋਂ ਪਹਲੋਂ ਸਤ ॥੧॥ ਅਸਤ ॥੨॥ ਆਤਮਾ ॥ ੩ ॥ ਅਰ ਬ੍ਰਹਮ ਰੂਪ ਸੀ ॥੪॥ ਪਿਛੋਂ:—

**ਤਦੇਖਛਤ ਬਹੁ:ਸਜਾਂ ਪ੍ਰਜਾਯੇਯੇਤਿ । ਸੋਅਕਾਮਯਤਬਹੁ: ਸਜਾਂ ਪ੍ਰਜਾਯੇਯੇਤਿ ॥** ਤੈੱਤਿਰੀਯੋਪਨਿਸ਼ਦਬ੍ਰਹਮਾਨੰਦਬੱਲੀਅਨੁ ੬ ॥

ਓਹੀ ਪਰਮੇਸ਼੍ਵਰ ਅਪਨੀ ਇੱਛਾ ਨਾਲ ਬਹੁਰੂਪ ਹੋ ਗਿਆ ਹੈ ।

## ਸਰਵੰ ਖਲ੍ਵਿਦੰ ਬ੍ਰਹਮ ਨੇਹ ਨਾਨਾਸਤਿ ਕਿੰਚਨ ।

ਇਹ ਭੀ ਉਪਨਿਸ਼ਦ ਦਾ ਵਚਨ ਹੈ, ਜੋ ਜੜਾ ਏਹ ਜਗਤ ਹੈ ਓਹ ਸਬ ਨਿਸ਼ਚੇ ਕਰਕੇ ਬ੍ਰਹਮ ਹੈ ਉਸ ਵਿਚ ਦੂਜੇ ਨਾਨਾ ਪ੍ਰਕਾਰ ਦੇ ਪਦਾਰਥ ਕੁਝ ਭੀ ਨਹੀਂ ਕਿੰਤੂ ਇਹ ਸਬ ਬ੍ਰਹਮਰੂਪ ਹੈ ।

(ਉੱਤਰ)ਕਿਉਂ ਇਨ੍ਹਾਂ ਵਚਨਾਂ ਦਾ ਅਨਰਥ ਕਰਦੇ ਹੋ ? ਕਿਉਂਕਿ ਇਨ੍ਹਾਂ ਹੀ ਉਪਨਿਸ਼ਦਾਂ ਵਿਚ ਲਿਖਿਆ ਹੈ ਕਿਃ—

**ਏਵਮੇਵ ਖਲੁ ਸੋਮਜ੍ਯਾਨੇਨ ਸ਼ੁੰਗੇਨਾਪੋ ਮੂਲਮਨ੍ਵਿ-ਛਦਭਿਸਸੋਮਜਸ਼ੁੰਗੇਨ ਤੇਜੋਮੂਲਮਨ੍ਵਿੱਛ ਤੇਜਸਾ ਸੋਮਜ ਸ਼ੁੰਗੇਨ ਸਨਮੂਲਮਨ੍ਵਿੱਛ ਸਨਮੂਲਾਃ ਸੋਮਜੇਮਾਃ ਸਰਵਾਃ ਪ੍ਰਜਾਃ ਸਦਾਯਤਨਾਃ ਸਤਪ੍ਰਤਿਸ਼ਠਾਃ ॥**

ਛਾਂਦੋਗਜਉਪਨਿਸ਼ਦ ਪ੍ਰਪਾਠਕ ੬ । ਖੰਡ ੮ । ਮੰਤ੍ਰ ੪ ।

ਹੇ ਸ਼੍ਵੇਤਕੇਤੋ ! ਅੰਨ ਰੂਪੀ ਪ੍ਰਿਥਿਵੀ ਕਾਰਯ ਦੇ ਜਲ ਰੂਪੀ ਮੂਲ ਕਾਰਣ ਨੂੰ ਤੂੰ ਜਾਨ, ਕਾਰਣ ਰੂਪ ਜਲ ਦੇ ਤੇਜ ਰੂਪ ਮੂਲ ਕਾਰਣ ਨੂੰ ਜਾਨ, ਅਰ ਤੇਜ ਰੂਪ ਕਾਰਯ ਥੀਂ ਸਤ ਰੂਪ ਕਾਰਣ ਜੇਹੜੀ ਨਿੱਤ ਪ੍ਰਕ੍ਰਿਤੀ ਹੈ ਉਸਨੂੰ ਤੂੰ ਜਾਨ, ਇਹ ਸੱਤ ਰੂਪ ਪ੍ਰਕ੍ਰਿਤੀ ਸਬ ਜਗਤ ਦਾ ਮੂਲ ਘਰ ਅਤੇ ਠਹਰਨ ਦਾ ਸਥਾਨ ਹੈ, ਏਹ ਸਬ ਜਗਤ ਸ੍ਰਿਸ਼ਟੀ ਤੋਂ ਪਹਲੇ ਅਸੱਤ ਵਰਗਾ ਸੀ, ਅਰ ਜੀਵ ਆਤਮਾ, ਬ੍ਰਹਮ ਅਰ ਪ੍ਰਕ੍ਰਿਤੀ ਵਿੱਚ ਲੀਨ ਹੋਕੇ ਵਰਤਮਾਨ ਸੀ, ਅਭਾਵ ਨ ਸੀ, ਅਰ (ਸਰਵੰ ਖਲੁ॰) ਜੇਹੜਾ ਕਿਹਾ ਹੈ ਉਸ ਵਚਨ ਤੇ ਇਹ ਗੱਲ ਘਟਦੀ ਹੈ ਕਿ 'ਕਹੀਂ ਕੀ ਈਂਟ ਕਹੀਂ ਕਾ ਰੋੜਾ ਭਾਨ ਮਤੀ ਨੇ ਕੁਨਬਾ ਜੋੜਾ' ਕਿਉਂਕਿ :—

**ਸਰਵੰ ਖਲਵਿਦੰ ਬ੍ਰਹਮ ਤੱਜਲਾਨਿਤਿ ਸ਼ਾਂਤ ਉਪਾਸੀਤ॥**

ਛਾਂਦੋਗਜਉਪਨਿਸ਼ਦ ਪ੍ਰਪਾਠਕ ੩ । ਖੰਡ ੧੪ । ਮੰਤ੍ਰ ੧ । ਅਰ :—

**ਨੇਹ ਨਾਨਾਸਤਿ ਕਿੰਚਨ ॥** ਕਠੋਪਨਿਸ਼ਦ ਅਃ ੨ਵੱਲੀ ੪।ਮੰਤ੍ਰ੧੧।

ਜੀਕਨ ਸ਼ਰੀਰ ਦੇ ਅੰਗ ਜਦ ਤਕ ਸ਼ਰੀਰ ਦੇ ਨਾਲ ਰਹਿੰਦੇ ਹਨ ਤਦ ਤਕ ਕੰਮ ਦੇ, ਅਰ ਵਖਰੇ ਹੋ ਜਾਨਤੇ ਨਿਕੰਮੇ ਹੋ ਜਾਂਦੇ ਹਨ, ਊਕਨ ਪ੍ਰਕਰਣ ਦੇ ਵਿਚ ਵਚਨ ਅਰਥ ਵਾਲੇ ਅਰ ਪ੍ਰਕਰਣ ਨੂੰ ਛੱਡਕੇ ਵਾ ਕਿਸੇ ਹੋਰ ਦੇ ਨਾਲ ਜੋੜ ਦੇਨ ਕਰਕੇ ਅਨਰਥ ਵਾਲੇ ਹੋਜਾਂਦੇ ਹਨ ਸੁਨੋ ਏਸਦਾ

ਅਰਥ ਇਹ ਹੈ। ਹੇ ਜੀਵ! ਤੂੰ ਬ੍ਰਹਮ ਦੀ ਉਪਾਸਨਾ ਕਰ, ਜਿਸ ਬ੍ਰਹਮ ਥੀਂ ਜਗਤ ਦੀ ਉਤਪੱਤੀ, ਸਥਿਤੀ ਅਰ ਜੀਵਨ ਹੁੰਦਾ ਹੈ, ਜਿਸਦੇ ਬਨਾਨੇ ਅਰ ਧਾਰਨੇ ਥੀਂ ਇਹ ਸਭ ਜਗਤ ਜ਼ਾਹਰ ਹੋਇਆ ਹੈ, ਵਾ ਜਿਸ ਦਾ ਬ੍ਰਹਮ ਦੇ ਨਾਲ ਸਹਚਾਰੀ ਸੰਬੰਧ ਹੈ, ਉਸ ਨੂੰ ਛਡਕੇ ਦੂਜੇ ਦੀ ਉਪਾਸਨਾ ਨਹੀਂ ਕਰਨੀ ਚਾਹੀਏ, ਏਸ ਚੈਤਨ ਮਾਤ੍ਰ ਅਖੰਡ ਏਕ ਰਸ ਬ੍ਰਹਮ ਰੂਪ ਵਿਚ ਨਾਨਾ ਵਸਤੂਆਂ ਦਾ ਮੇਲ ਨਹੀਂ ਹੈ, ਕਿੰਤੂ ਇਹ ਸਭ ਵੱਖੋ ਵਖਰੇ ਸਰੂਪ ਵਿਚ ਪਰਮੇਸ਼੍ਵਰ ਦੇ ਆਸ਼ਰੇ ਹਨ ॥

(ਪ੍ਰਸ਼ਨ) ਜਗਤ ਦੇ ਕਾਰਣ ਕਿੰਨੇ ਹੁੰਦੇ ਹਨ ?

(ਉੱਤਰ) ਤਿੰਨ—ਇਕ ਨਿਮਿੱਤ, ਦੂਜਾ ਉਪਾਦਾਨ, ਤੀਜਾ ਸਾਧਾਰਣ। ਨਿਮਿੱਤਕਾਰਣ ਓਹਨੂੰ ਕਹਿੰਦੇ ਹਨ ਕਿ ਜੇਹਦੇ ਬਨਾਨ ਥੀਂ ਕੁਝ ਬਨੇ, ਨਾ ਬਨਾਨ ਥੀਂ ਨ ਬਨੇ, ਆਪ ਕਿਸੇ ਕੋਲੋਂ ਨ ਬਨਿਆ ਹੋਵੇ ਪਰ ਦੂਜੀਆਂ ਚੀਜ਼ਾਂ ਨੂੰ ਤਰਾਂ ਤਰਾਂ ਦਾ ਬਨਾ ਦੇਵੇ, ਦੂਜਾ ਉਪਾਦਾਨ ਕਾਰਣ ਉਸਨੂੰ ਕਹਿੰਦੇ ਹਨ, ਕਿ ਜੇਹਦੇ ਬਿਨਾ ਕੁਝ ਨਾ ਬਨੇ ਓਹੋ ਹੀ ਤਰਾਂ ਤਰਾਂ ਦੀਆ ਸੂਰਤਾਂ ਬਨੇ ਅਤੇ ਵਿਗੜ ਭੀ ਜਾਵੇ। ਤੀਜਾ ਸਾਧਾਰਣ ਕਾਰਣ ਉਸਨੂੰ ਕਹਿੰਦੇ ਹਨ ਕਿ ਜਿਹੜਾ ਬਨਾਨਵਿਚ ਸਾਧਨ, ਅਤੇ ਸਾਧਾਰਣ ਨਿਮਿੱਤ ਹੋਵੇ। ਨਿਮਿੱਤ ਕਾਰਣ ਦੋ ਪ੍ਰਕਾਰ ਦੇ ਹਨ, ਇਕ ਤਾਂ ਸਭ ਸ੍ਰਿਸ਼ਟੀ ਨੂੰ ਕਾਰਣ ਦੀ ਅਵਸਥਾ ਤੋਂ ਬਨਾਨੇ, ਧਾਰਨੇ, ਅਤੇ ਪਰਲੈ ਕਰਨੇ ਵਾਲਾ ਤਥਾ ਸਭ ਦੀ ਵਯਵਸਥਾ ਰੱਖਨ ਵਾਲਾ ਮੁੱਖ ਨਿਮਿੱਤ ਕਾਰਣ ਪਰਮੇਸ਼੍ਵਰ, ਦੂਜਾ ਪਰਮੇਸ਼੍ਵਰ ਦੀ ਸ੍ਰਿਸ਼ਟੀ ਵਿਚੋਂ ਪਦਾਰਥਾਂ ਨੂੰ ਲੈਕੇ ਅਨੇਕ ਵਿਧੀਆਂ ਨਾਲ ਚੀਜ਼ਾਂ ਬਨਾਨ ਵਾਲਾ ਸਾਧਾਰਣ ਨਿਮਿੱਤ ਕਾਰਣ ਜੀਵ ਹੈ।

ਉਪਾਦਾਨਕਾਰਣ ਪ੍ਰਕ੍ਰਿਤੀ ਪ੍ਰਮਾਣੂ ਹਨ ਜਿਸਨੂੰ ਸਭ ਸੰਸਾਰ ਦੇ ਬਨਾਨ ਦੀ ਸਾਮਗ੍ਰੀ ਕਹਿੰਦੇ ਹਨ, ਓਹ ਜੜ ਹੋਨ ਕਰਕੇ ਅਪਨੇ ਆਪ ਨ ਬਨ, ਅਰ ਨ ਵਿਗੜ ਸਕਦੀ ਹੈ, ਕਿੰਤੂ ਦੂਜੇ ਦੇ ਬਨਾਨ ਨਾਲ ਬਨਦੀ ਅਤੇ ਵਿਗਾੜਨ ਨਾਲ ਵਿਗੜਦੀ ਹੈ, ਕਿਦੇ ਕਿਦੇ ਜੜ੍ਹ ਦੇ ਨਿਮਿੱਤ ਕਰਕੇ ਜੜਭੀ ਬਨ ਅਤੇ ਵਿਗੜ ਭੀ ਜਾਂਦਾ ਹੈ, ਜਿਸਤਰਾਂ ਪਰਮੇਸ਼੍ਵਰ ਦੇ ਰਚੇ ਹੋਏ ਬੀਜ ਪ੍ਰਿਥਿਵੀ ਵਿਚ ਡਿੱਗਨੇ ਅਤੇ ਜਲਦੇ ਪਾਨ ਕਰਕੇ ਰੁੱਖ ਦਾ ਰੂਪ ਹੋਜਾਂਦੇ ਹਨ, ਅਰ ਅੱਗ ਆਦੀ ਜੜਦੇ ਸੰਯੋਗ ਨਾਲ ਵਿਗੜਭੀ ਜਾਂਦੇ ਹਨ, ਪਰੰਤੂ ਇਨ੍ਹਾਂ ਦਾ ਨਿਯਮ ਪੂਰਵਕ ਬਨਨਾ ਵਾ ਵਿਗੜਨਾ ਪਰਮੇਸ਼੍ਵਰ ਅਤੇ ਜੀਵ ਦੇ ਆਧੀਨ ਹੈ।

ਜਦ ਕੋਈ ਚੀਜ਼ ਬਨਾਈ ਜਾਂਦੀ ਹੈ ਤਦ ਜਿਨਾਂ ਜਿਨਾਂ ਸਾਧਨਾਂ ਨਾਲ ਅਰਥਾਤ ਗਯਾਨ, ਦਰਸ਼ਨ, ਬਲ, ਹੱਥ ਅਰ ਨਾਨਾ ਪ੍ਰਕਾਰ ਦੇ ਸਾਧਨ ਅਰ ਦਿਸ਼ਾ, ਕਾਲ ਅਰ ਆਕਾਸ਼ ਸਾਧਾਰਣ ਕਾਰਣ ਜਿਸਤਰਾਂ ਘੜੇ ਦੇ ਬਨਾਨ ਵਾਲਾ ਘੁਮਿਆਰ ਨਿਮਿੱਤ ਕਾਰਣ ਹੈ, ਮਿੱਟੀ ਉਪਾਦਾਨ ਅਰ ਡੰਡਾ, ਚੱਕ

ਸਾਮਾਨਜ ਨਿਮਿੱਤ, ਅਰ ਦਿਸ਼ਾ, ਕਾਲ, ਆਕਾਸ਼, ਪ੍ਰਕਾਸ਼, ਅੱਖ, ਹੱਥ, ਗਿਆਨ, ਕ੍ਰਿਆ ਆਦੀ ਨਿਮਿੱਤ ਸਾਧਾਰਣ ਅਰ ਨਿਮਿੱਤ ਕਾਰਣ ਭੀ ਹੁੰਦੇ ਹਨ, ਇਨਾਂ ਤਿੰਨਾਂ ਕਾਰਣਾਂ ਦੇ ਬਿਨਾ ਕੋਈ ਭੀ ਵਸਤੂ ਨਹੀਂ ਬਨ ਸਕਦੀ ਅਰ ਨਾ ਵਿਗੜ ਸਕਦੀ ਹੈ॥

(ਪ੍ਰਸ਼ਨ) ਨਵੀਨਵੇਦਾਂਤੀ ਲੋਗ ਨਿਰਾ ਪਰਮੇਸ਼੍ਵਰ ਹੀ ਨੂੰ ਜਗਤ ਦੀ ਅਭਿੰਨ ਨਿਮਿੱਤ ਉਪਾਦਾਨ ਕਾਰਣ ਮੰਨਦੇ ਹਨਃ—

**ਯਥੋਰਣਨਾਭਿਃਸ੍ਰਿਜਤੇ ਗ੍ਰਿਹਣਤੇ ਚ।**

ਮੁੰਡਕੋਪਨਿਸ਼ਦ ਮੁਃ ੧। ਖੰਡ ੧੦ ।ਮੰਤ੍ਰ ੭ ॥

ਇਹ ਉਪਨਿਸ਼ਦ ਦਾ ਵਚਨ ਹੈ,ਜਿਸਤਰਾਂ ਮਕੜੀ ਬਾਹਰੋਂ ਕੋਈ ਪਦਾ-ਰਥ ਨਹੀਂ ਲੈਂਦੀ ਅਪਨੇ ਅੰਦਰੋਂ ਹੀ ਤੰਦਾਂ ਕੱਢਕੇ ਜਾਲਾ ਬਨਾਕੇ ਆਪਹੀ ਉਸ ਵਿਚ ਖੇਡਦੀ ਹੈ,ਉਸੇ ਤਰਾਂ ਬ੍ਰਹਮ ਅਪਨੇ ਵਿਚੋਂ ਜਗਤ ਨੂੰ ਬਨਾ ਆਪ ਜਗਤ ਦਾ ਰੂਪ ਬਨਕੇ ਆਪੇ ਹੀ ਖੇਡ ਕਰ ਰਿਹਾ ਹੈ ਓਹ ਬ੍ਰਹਮ ਇੱਛ ਅਤੇ ਕਾਮਨਾ ਕਰਦਾਹੋਇਆ ਕਿ ਮੈਂ ਬਹੁਰੂਪ ਅਰਥਾਤ ਜਗਤਰੂਪ ਹੋ ਜਾਵਾਂ ਸੰਕਲਪ ਮਾਤ੍ਰ ਕਰਕੇ ਸਬ ਜਗਤਰੂਪ ਬਨਗਿਆ ਕਿਉਂਕਿਃ—

**ਆਦਾਵੰਤੇ ਚ ਯੰਨਾਸਤਿ ਵਰਤਮਾਨੇ ਅਪਿ ਤੱਤਥਾ।**

ਗੌੜਪਾਦੀਯ ਕਾਰਿਕਾ ਸ਼ਲੋਕ ੩੧ ॥

ਇਹ ਮਾਂਡੂਕਜ ਉਪਨਿਸ਼ਦ ਉੱਤੇ ਕਾਰਿਕਾਹੈ ਜਿਹੜਾ ਪਹਲੋ ਨਾ ਹੋਵੇ ਅੰਤ ਵਿਚ ਨ ਰਹੇ ਓਹ ਵਰਤਮਾਨ ਵਿਚ ਭੀ ਨਹੀਂ ਹੈ ਕਿੰਤੂ ਸ੍ਰਿਸ਼੍ਟੀ ਦੀ ਉਤਪੱਤੀਤੋਂ ਪਹਲੋਂ ਜਗਤ ਨਾ ਸੀ, ਬ੍ਰਹਮ ਸੀ, ਪਰਲੈ ਦੇ ਅੰਤ ਵਿਚ ਸੰਸਾਰ ਨ ਰਹੇਗਾ ਤਾਂ ਫੇਰ ਵਰਤਮਾਨ ਵਿਚ ਸਬ ਜਗਤ ਬ੍ਰਹਮ ਕਿਉਂ ਨਹੀਂ ?

(ਉੱਤਰ)ਜੇ ਤੁਹਾਡੇ ਕਹਨ ਦੇ ਅਨੁਸਾਰ ਜਗਤ ਦਾ ਉਪਾਦਾਨ ਕਾਰਣ ਬ੍ਰਹਮ ਹੋਵੇ ਤਾਂ ਓਹ ਬਦਲਨੇ ਵਾਲਾ, ਹੋਰਨਾਂ ਅਵਸਥਾ ਵਾਲਾ,ਵਿਕਾਰ ਵਾਲਾ ਹੋ ਜਾਵੇ, ਅਰ ਉਪਾਦਾਨ ਕਾਰਣ ਦੇ ਗੁਣ, ਕਰਮ, ਸੁਭਾਵ, ਕਾਰਯ ਵਿਚ ਆਉਂਦੇ ਹਨਃ—

**ਕਾਰਣਗੁਣਪੂਰਵਕਃ ਕਾਰਯਗੁਣੋ ਦ੍ਰਿਸ਼ਟਃ ॥**

ਵੈਸ਼ੇਸ਼ਿਕ ਅਧਯਾਯ ੨। ਆਹਨਕ ੧। ਸੂਤ੍ਰ ੨੪॥

ਉਪਾਦਾਨ ਕਾਰਣ ਦੇ ਵਾਙਣ ਕਾਰਯ ਵਿੱਚ ਗੁਣ ਹੁੰਦੇ ਹਨ, ਬ੍ਰਹਮ ਤਾਂ ਸੱਚਿਦਾਨੰਦ ਸਰੂਪ ਹੈ ਪਰ ਜਗਤ ਕਾਰਯ ਹੋਨ ਕਰਕੇ ਅਸੱਤ, ਜੜ ਅਤੇ ਆਨੰਦ ਰਹਿਤ, ਬ੍ਰਹਮ ਉਤਪੰਨਨਹੀਂ ਹੋਇਆ ਅਤੇ ਜਗਤ ਉਤਪੰਨ ਹੋਇਆ ਹੈ, ਬ੍ਰਹਮ ਅਦ੍ਰਿਸ਼ਜ ਅਤੇ ਜਗਤ ਦ੍ਰਿਸ਼ਜ ਹੈ, ਬ੍ਰਹਮ ਅਖੰਡ ਅਤੇ ਜਗਤ

ਖੰਡ ਰੂਪ ਹੈ,ਜੇ ਬ੍ਰਹਮ ਥੀਂ ਪ੍ਰਿਥਿਵੀ ਆਦੀ ਕਾਰਯ ਉਤਪੰਨ ਹੋਨ ਤਾਂ ਪ੍ਰਿਥਿਵੀ ਆਦੀ ਕਾਰਯ ਵਿਚ ਜਿਹੜੇ ਜੜ ਆਦੀ ਗੁਣ ਪਾਏ ਜਾਂਦੇ ਹਨ ਓਹ ਬ੍ਰਹਮ ਵਿਚ ਭੀ ਹੋਨੇ ਚਾਹੀਦੇ ਹਨ ਅਰਥਾਤ ਜਿਸ ਤਰਾਂ ਪ੍ਰਿਥਿਵੀ ਆਦੀ ਜੜ ਹਨ ਉਸੇ ਤਰਾਂ ਬ੍ਰਹਮ ਭੀ ਜੜ ਹੋ ਜਾਵੇ, ਅਰ ਜਿਸਤਰਾਂ ਪਰਮੇਸ਼੍ਵਰ ਚੇਤੰਨ ਹੈ ਉਸ ਤਰਾਂ ਪ੍ਰਿਥਿਵੀ ਆਦੀ ਕਾਰਯ ਭੀ ਚੇਤੰਨ ਹੋਨੇ ਚਾਹੀਦੇ ਹਨਅਰ ਜਿਹੜਾ ਮਕੜੀ ਦਾ ਦ੍ਰਿਸ਼ਟਾਂਤ ਦਿੱਤਾ ਓਹ ਤੁਹਾਡੇ ਮਤ ਨੂੰ ਸਿੱਧ ਨਹੀਂ ਕਰਦਾ ਕਿੰਤੂ ਕੱਟਦਾ ਹੈ, ਕਿਉਂਕਿ ਜਾਲੇ ਦਾ ਉਪਾਦਾਨ ਕਾਰਣ ਜੜ ਸ਼ਰੀਰ ਹੈ, ਅਰ ਨਿਮਿੱਤਕਾਰਣ [ਮਕੜੀ ਦਾ] ਜੀਵ ਆਤਮਾ ਹੈ, ਇਹ ਭੀ ਪਰਮੇਸ਼੍ਵਰ ਦੀ ਅਦਭੁਤ ਰਚਨਾ ਦਾ ਪ੍ਰਭਾਵ ਹੈ, ਕਿਉਂਕਿ ਦੂਜੇ ਜੰਤੂ ਦੇਸ਼ਰੀਰਵਿਚੋਂ ਜੀਵ ਤੰਦਾਂ ਨਹੀਂ ਕੱਢਸਕਦਾਇਸੇ ਤਰਾਂ ਵਿਆਪਕ ਬ੍ਰਹਮ ਅਪਨੇ ਅੰਦਰੋਂ ਵਿਆਪਕਪ੍ਰਕ੍ਰਿਤੀ ਅਰ ਪਰਮਾਣੂ ਕਾਰਣ ਥੀਂ ਸਥੂਲ ਜਗਤ ਨੂੰ ਬਨਾਕੇ ਬਾਹਰ ਸਥੂਲ ਰੂਪ ਕਰਕੇ ਆਪ ਉਸੇ ਵਿਚ ਵਿਆਪਕ ਹੋਕੇ ਸਾਖਛੀ ਭੂਤ ਆਨੰਦਮਯ ਹੋਰਿਹਾ ਹੈ,ਹੋਰਜੋਪਰਮੇਸ਼੍ਵਰਨੇਈਖਛਣਅਰਥਾਤਦਰਸ਼ਨ ਵਿਚਾਰ ਅਰਕਾਮਨਾਕੀਤੀਕਿ ਮੈਂ ਸਬ ਜਗਤ ਨੂੰ ਬਨਾਕੇ ਪ੍ਰਸਿੱਧ ਹੋਵਾਂ ਅਰਥਾਤ ਜਦ ਜਗਤ ਉਤਪੰਨ ਹੁੰਦਾ ਹੈ ਤਦ ਹੀ ਜੀਵਾਂ ਦੇ ਵਿਚਾਰ, ਗਿਆਨ, ਧਿਆਨ, ਉਪਦੇਸ਼ ਸ੍ਰਵਣ ਵਿਚ ਪਰਮੇਸ਼੍ਵਰ ਪ੍ਰਸਿੱਧ ਹੁੰਦਾ ਹੈ ਓਹ ਸਾਰੇ ਸਥੂਲ ਪਦਾਰਥਾਂ ਦੇ ਅੰਦਰ ਵਰਤਮਾਨ ਹੈ, ਜਦ ਪਰਲੈ ਹੁੰਦੀ ਹੈ, ਤਦ ਪਰਮੇਸ਼੍ਵਰ ਅਤੇ ਮੁਕਤ ਜੀਵਾਂ ਨੂੰ ਛਡਕੇ ਉਸਨੂੰ ਕੋਈ ਨਹੀਂ ਜਾਨਦਾ,ਅਰ ਜਿਹੜੀ ਓਹ ਕਾਰਿਕਾਹੈ ਓਹ ਭ੍ਰਮ ਮੂਲਕ ਹੈ,ਕਿਉਂਕਿ ਪਰਲੈ ਵਿਚ ਜਗਤ ਪ੍ਰਸਿੱਧ ਨਾ ਸੀ,ਅਰਸ੍ਰਿਸ਼ਟੀਦੇ ਅੰਤ ਅਰਥਾਤ ਪਰਲੈ ਦੇ ਆਰੰਭ ਤੋਂ ਲੈਕੇ ਜਦ ਤਕ ਦੂਜੀ ਵਾਰ ਸ੍ਰਿਸ਼ਟੀ ਨ ਹੋਵੇ ਤਦ ਤੱਕ ਭੀ ਜਗਤ ਦਾ ਕਾਰਣ ਸੂਖਛਮ ਹੋਕੇ ਅਪ੍ਰਸਿੱਧ ਰਹਿੰਦਾ ਹੈ ਕਿਉਂਕਿ:—

**ਤਮ ਆਸੀੱਤਮਸਾਗੂਢਮਗ੍ਰੇ** ॥ਰਿ: ਮੰ:੧੦।ਸੂਕਤ੧੨੯।ਮੰਤ੍ਰ੩॥

**ਆਸੀਦਿਦੰ ਤਮੋਭੂਤਮਪ੍ਰਜਵਾਤਮਲਖਛਣਮ ।**

**ਅਪ੍ਰਤਰਕਜਮਵਿਜਵੇਯੰਪ੍ਰਸੁਪਤਮਿਵ ਸਰਵਤ:॥**

ਮਨੁਸਮ੍ਰਿਤੀ ਅਧਜਾਯ ੧। ਸ਼ਲੋਕ ੫॥

ਇਹ ਸਬ ਜਗਤ ਸ੍ਰਿਸ਼ਟੀ ਤੋਂ ਪਹਲੇ ਪਰਲੈ ਵਿਚ ਅੰਧਕਾਰ ਨਾਲ ਢੱਕਿਆ ਹੋਇਆ ਸੀ, ਅਰ ਪਰਲੈ ਆਰੰਭ ਹੋਨ ਤੋਂ ਪਿੱਛੇ ਭੀ ਓਹੋ ਜੇਹਾ ਹੀ ਹੁੰਦਾ ਹੈ, ਉਸ ਸਮੇ ਏਸ ਨੂੰ ਨ ਕੋਈ ਜਾਨ ਸਕਦਾ ਸੀ,ਨ ਤਰਕ ਵਿਚਲਿਆ ਸਕਦਾ ਸੀ, ਅਰ ਨਾ ਹੀ ਪ੍ਰਸਿੱਧ ਚਿਨ੍ਹਾਂ ਕਰਕੇ ਇੰਦ੍ਰੀਆਂ ਦੇ ਨਾਲ ਜਾਨਨੇ ਯੋਗ ਸੀ, ਅਰ ਨ ਹੋਵੇਗਾ, ਕਿਉਂਕਿ ਓਹ ਵਰਤਮਾਨਸਮੇ ਵਿਚ ਹੀ ਜਾਨਿਆ

ਜਾਂਦਾ ਹੈ, ਅਰ ਪ੍ਰਸਿੱਧ ਚਿਨ੍ਹਾਂ ਕਰਕੇ ਯੁਕਤ ਜਾਨਣੇ ਦੇ ਯੋਗ ਹੁੰਦਾ ਅਰ ਠੀਕ ਠੀਕ ਜਾਨਿਆ ਜਾਂਦਾ ਹੈ ਫੇਰ ਜੋ ਉਸ ਕਾਰਿਕਾਕਾਰ ਨੇ ਵਰਤਮਾਨ ਵਿਚ ਭੀ ਜਗਤ ਦਾ ਅਭਾਵ ਲਿਖਯਾ ਸੋ ਸਰਵਥਾ ਅਪ੍ਰਮਾਣ ਹੈ, ਕਿਉਂਕਿ ਜਿਸਨੂੰ ਪਰਮਾਤਮਾ ਪ੍ਰਮਾਣਾਂ ਦੁਆਰਾ ਜਾਨਦਾ ਅਰ ਪ੍ਰਾਪਤ ਹੁੰਦਾ ਹੈ ਓਹ ਝੂਠਾ ਕਦੀ ਨਹੀਂ ਹੋਸਕਦਾ।

(ਪ੍ਰਸ਼ਨ) ਜਗਤ ਦੇ ਬਨਾਨ ਵਿੱਚ ਪਰਮੇਸ਼੍ਵਰ ਦਾ ਕੀ ਪ੍ਰਯੋਜਨ ਹੈ ?

(ਉੱਤਰ) ਨ ਬਨਾਨ ਵਿਚ ਕੀ ਪ੍ਰਯੋਜਨ ਹੈ ?

(ਪ੍ਰਸ਼ਨ) ਜੇ ਨਾ ਬਨਾਂਦਾ ਤਾਂ ਆਨੰਦ ਵਿਚ ਬਨਿਆ ਰਹਿੰਦਾ ਅਰ ਜੀਵਾਂ ਨੂੰ ਭੀ ਸੁਖ ਦੁਖ ਪ੍ਰਾਪਤ ਨ ਹੁੰਦਾ ।

(ਉੱਤਰ) ਇਹ ਆਲਸੀ ਅਤੇ ਦਰਿਦ੍ਰੀ ਲੋਕਾਂ ਦੀਆਂ ਗੱਲਾਂ ਹਨ,ਪੁਰੁ-ਸ਼ਾਰਥੀ ਲੋਕਾਂ ਦੀਆਂ ਨਹੀਂ, ਅਰ ਜੀਵਾਂ ਨੂੰ ਪਰਲੈ ਵਿਚ ਕੀ ਸੁਖ ਵਾ ਦੁਖ ਹੈ, ਜੇ ਸ੍ਰਿਸ਼ਟੀ ਦੇ ਸੁਖ ਦੁਖ ਦੀ ਤੁਲਨਾ ਕੀਤੀ ਜਾਵੇ ਤਾਂ ਸੁਖ ਕਈ ਗੁਣਾ ਵਧੀਕ ਹੁੰਦਾ ਹੈ, ਅਰ ਬਹੁਤ ਸਾਰੇ ਪਵਿਤ੍ਰ ਆਤਮਾ ਜੀਵ ਮੁਕਤੀ ਦੇ ਸਾਧਨ ਕਰਕੇ ਮੁਕਤੀ ਦੇ ਆਨੰਦ ਨੂੰ ਭੀ ਪ੍ਰਾਪਤ ਹੁੰਦੇ ਹਨ, ਪਰਲੈ ਵਿਚ ਜੀਵ ਇਸੇ ਤਰਾਂ ਨਾਲ ਨਿਕੰਮੇ ਪਏ ਰਹਿੰਦੇ ਹਨ ਜੀਕਨ ਕੋਈ ਗਹਰੀ ਨੀਂਦ ਵਿਚ ਪਿਆ ਹੋਵੇ ( ਜੇ ਈਸ਼੍ਵਰ ਜਗਤ ਨ ਬਨਾਂਦਾ) ਤਾ ਜਿਹੜੇ ਪਾਪ ਪੁੰਨ ਜੀਵਾਂ ਨੇ ਪਰਲੈ ਤੋਂ ਪਹਲੇ ਕੀਤੇ ਸਨ ਉਨ੍ਹਾਂ ਦਾ ਫਲ ਈਸ਼੍ਵਰ ਕੀਕਨ ਦੇ ਸਕਦਾ, ਅਰ ਜੀਵ ਕੀਕਨ ਭੋਗ ਸਕਦੇ ? ਜੇ ਕੋਈ ਤੁਹਾਡੇ ਕੋਲੋਂ ਪੁੱਛੇ ਕਿ ਅੱਖ ਦੇ ਹੋਨ ਦਾ ਕੀ ਪ੍ਰਯੋਜਨ ਹੈ ਤਾਂ ਤੁਸੀਂ ਏਹੋ ਹੀ ਆਖੋਗੇ ਕਿ ਵੇਖਨਾ, ਤਾਂ ਜਿਹੜਾ ਈਸ਼੍ਵਰ ਵਿਚ ਜਗਤ ਦੇ ਰਚਨਾ ਕਰਨੇ ਦਾ ਵਿਗ੍ਯਾਨ, ਬਲ, ਅਰ ਕ੍ਰਿਯਾ ਹੈ ਉਸਦਾ ਜਗਤ ਦੇ ਬਨਾਨ ਤੋਂ ਬਿਨਾ ਹੋਰ ਕੀ ਪ੍ਰਯੋਜਨ ਹੈ? ਤੁਸੀਂ ਏਸਤੋਂ ਬਿਨਾ ਹੋਰ ਕੋਈ ਪ੍ਰਯੋਜਨ ਨ ਦੱਸ ਸੱਕੋਗੇ, ਅਰ ਪਰਮੇਸ਼੍ਵਰ ਦੇ ਨਿਆਯ, ਪਾਲਨ, ਦਯਾ ਆਦੀ ਗੁਣ ਭੀ ਤਦੇ ਹੀ ਸਾਰਥਕ ਹੋ ਸਕਦੇ ਹਨ ਜਦ ਜਗਤ ਨੂੰ ਬਨਾਵੇ, ਉਸ ਦਾ ਅਨੰਤ ਸਾਮਰਥ ਜਗਤ ਦੀ ਉਤਪੱਤੀ, ਸਥਿਤੀ, ਪਰਲੈ ਅਰ ਵ੍ਯਵਸਥਾ ਕਰਨੇ ਕਰਕੇਹੀ ਸਫਲਹੈ,ਜਿਸ ਤਰਾਂ ਨੇਤ੍ਰਦਾ ਸ੍ਵਾਭਾਵਿਕਗੁਣ ਵੇਖਨਾ ਹੈ ਉਸਤਰਾਂ ਪਰਮੇਸ਼੍ਵਰ ਦਾ ਸ੍ਵਾਭਾਵਿਕ ਗੁਣ ਜਗਤ ਦੀ ਉਤਪੱਤੀ ਕਰਕੇ ਸਬ ਜੀਵਾਂ ਨੂੰ ਅਸੰਖ ਪਦਾਰਥ ਦੇਕੇ ਪਰ ਉਪਕਾਰ ਕਰਨਾ ਹੈ ॥

(ਪ੍ਰਸ਼ਨ) ਬੀਜ ਪਹਲੇ ਹੈ ਵਾ ਰੁੱਖ ?

(ਉੱਤਰ) ਬੀਜ,ਕਿਉਂ ਜੋ ਬੀਜ ਹੇਤੁ ਨਿਦਾਨ, ਨਿਮਿੱਤ ਅਰ ਕਾਰਣ ਇਤ੍ਯਾਦੀ ਸ਼ਬਦ ਇਕੋ ਅਰਥ ਦੇ ਵਾਚੀ ਹਨ, ਕਾਰਣ ਦਾ ਨਾਉਂ ਬੀਜ ਹੋਨ ਕਰਕੇ ਕਾਰਯ ਤੋਂ ਪਹਲੋਂ ਹੀ ਹੁੰਦਾ ਹੈ।

(ਪ੍ਰਸ਼ਨ) ਜਦ ਪਰਮੇਸ਼੍ਵਰ ਸਰਵਸ਼ਕਤੀਮਾਨ ਹੈ ਤਾਂ ਓਹ ਕਾਰਣ
ਪ੍ਰਕ੍ਰਿਤੀ ਅਰ ਜੀਵ ਨੂੰ ਭੀ ਉਤਪੰਨ ਕਰ ਸਕਦਾ ਹੈ, ਜੇ ਨਹੀਂ ਕਰ ਸਕਦਾ
ਤਾਂ ਸਰਵਸ਼ਕਤੀਮਾਨ ਭੀ ਨਹੀਂ ਰਹ ਸਕਦਾ।

(ਉੱਤਰ) ਸਰਵਸ਼ਕਤੀਮਾਨ ਸ਼ਬਦ ਦਾ ਅਰਥ ਪਹਿਲੋਂ ਲਿਖ ਚੁੱਕੇਹਾਂ
ਪਰੰਤੂ ਕੀ ਸਰਵਸ਼ਕਤੀਮਾਨ ਓਹ ਕਹਾਂਦਾ ਹੈ ਕਿ ਜਿਹੜਾ ਅਸੰਭਵ ਬਾਤ
ਨੂੰ ਭੀ ਕਰ ਸਕੇ, ਜੇ ਕੋਈ ਅਸੰਭਵ ਬਾਤ ਅਰਥਾਤ ਜਿਸਤਰਾਂ ਕਾਰਣ ਦੇ
ਬਿਨਾ ਕਾਰਯ ਨੂੰ ਕਰ ਸਕਦਾ ਹੈ ਤਾਂ ਕੀ ਬਿਨਾ ਕਾਰਣ ਦੂਜੇ ਈਸ਼੍ਵਰ ਦੀ
ਉਤਪੱਤੀਕਰ ਸਕਦਾ,ਆਪਮਰ ਸਕਦਾ,ਜੜ,ਦੁੱਖੀ,ਅਨਿਆਯਕਾਰੀਅਪਵਿਤ੍ਰ
ਅਰ ਕੁਕਰਮੀ ਆਦੀਹੋ ਸਕਦਾ ਹੈ ਵਾ ਨਹੀਂ? ਜੇਹੜੇ ਸ੍ਵਾਭਾਵਿਕਨਿਯਮ ਹਨ
ਅਰਥਾਤ ਜਿਸਤਰਾਂ ਅੱਗ ਗਰਮ,ਜਲਠੰਡਾ ਅਰ ਪ੍ਰਿਥਿਵੀ ਆਦੀ ਸਬ ਜੜ
ਪਦਾਰਥਾਂ ਨੂੰ ਉਲਟੇ ਗੁਣਵਾਲੇ ਈਸ਼੍ਵਰ ਭੀ ਨਹੀਂ ਕਰ ਸਕਦਾ,ਅਰ ਈਸ਼੍ਵਰ
ਦੇ ਨਿਯਮ ਸੱਚੇਅਰ ਪੂਰੇ ਹਨ ਏਸਲਈ ਉਨ੍ਹਾਂਨੂੰ ਬਦਲ ਨਹੀਂ ਸਕਦਾ, ਏਸ
ਲਈ ਸਰਵਸ਼ਕਤੀਮਾਨ ਦਾ ਅਰਥ ਇੰਨਾ ਹੀ ਹੈ ਕਿ ਪਰਮੇਸ਼੍ਵਰ ਬਿਨਾ ਕਿਸੇ
ਦੀ ਸਹਾਇਤਾ ਦੇ ਅਪਨੇ ਸਬ ਕੰਮ ਪੂਰਣ ਕਰ ਸਕਦਾ ਹੈ॥

(ਪ੍ਰਸ਼ਨ) ਈਸ਼੍ਵਰ ਸਾਕਾਰ ਹੈ ਵਾ ਨਿਰਾਕਾਰ ? ਜੇ ਨਿਰਾਕਾਰ ਹੈ ਤਾਂ
ਬਗੈਰ ਹੱਥ ਆਦੀ ਸਾਧਨਾਂ ਦੇ ਜਗਤ ਨੂੰ ਨ ਬਨਾ ਸੱਕੇਗਾ, ਅਰ ਜੇ ਸਾਕਾਰ
ਹੈ ਤਾਂ ਕੋਈ ਦੋਸ਼ ਨਹੀਂ ਆਉਂਦਾ ?

(ਉੱਤਰ) ਈਸ਼੍ਵਰ ਨਿਰਾਕਾਰ ਹੈ, ਜੇਹੜਾ ਸਾਕਾਰ ਅਰਥਾਤ ਸ਼ਰੀਰ
ਯੁਕਤ ਹੋਵੇ ਓਹ ਈਸ਼੍ਵਰ ਨਹੀਂ ਕਿਉਂਕਿ ਜੇਹੜਾ ਪਰੀਮਿਤ ਸ਼ਕਤੀ ਵਾਲਾ,
ਦੇਸ਼, ਕਾਲ ਅਰ ਵਸਤੂਆਂ ਕਰਕੇ ਪਰੀਛਿੰਨ, ਭੁੱਖ, ਤੇਹ, ਛੇਦਨ, ਭੇਦਨ,
ਸ਼ੀਤ, ਉਸ਼ਣ, ਬੁਖ਼ਾਰ, ਪੀੜਾ ਆਦੀ ਸਮੇਤ ਹੋਵੇ ਉਸ ਵਿਚ ਜੀਵ ਦੇ ਬਿਨਾ
ਈਸ਼੍ਵਰ ਦੇ ਗੁਣ ਕਦੀ ਨਹੀਂ ਘਟ ਸਕਦੇ, ਜਿਸ ਤਰਾਂ ਤੁਸੀਂ ਅਰ ਅਸੀਂ
ਸਾਕਾਰ ਅਰਥਾਤ ਸ਼ਰੀਰ ਵਾਲੇ ਹਾਂ, ਏਸ ਕਾਰਣ ਤ੍ਰਿਸਰੇਣੂ, ਅਣੂ,ਪਰਮਾਣੂ,
ਅਰ ਪ੍ਰਕ੍ਰਿਤੀ ਨੂੰ ਅਪਨੇ ਵਸ਼ ਵਿਚ ਨਹੀਂ ਲਿਆ ਸਕਦੇ, ਉਸੇ ਤਰਾਂ ਸਥੂਲ
ਦੇਹਧਾਰੀ ਪਰਮੇਸ਼੍ਵਰ ਭੀ ਉਨਾਂ ਸੂਖਛਮ ਪਦਾਰਥਾਂ ਤੋਂ ਸਥੂਲ ਜਗਤ ਨਹੀਂ
ਬਨਾ ਸਕਦਾ, ਭਾਵੇਂ ਪਰਮੇਸ਼੍ਵਰ ਭੌਤਿਕ ਇੰਦ੍ਰੀਗੋਲਕ ਹੱਥ ਪੈਰ ਆਦੀ ਅੰਗ
ਤੋਂ ਰਹਿਤ ਹੈ ਪਰੰਤੂ ਉਸ ਦੇ ਅਨੰਤ, ਸ਼ਕਤੀ ਬਲ ਪਰਾਕ੍ਰਮ ਹੈ ਉਨਾਂ
ਥੀਂ ਸਬ ਕੰਮ ਕਰਦਾ ਹੈ ਜੇਹੜੇ ਜੀਵ ਅਤੇ ਪ੍ਰਕ੍ਰਿਤੀ ਤੋਂ ਕਦੀ ਨਹੀਂ
ਹੋ ਸਕਦੇ, ਜਦ ਓਹ ਪ੍ਰਕ੍ਰਿਤੀ ਤੋਂ ਭੀ ਸੂਖਛਮ ਅਰ ਉਨਾਂ ਵਿਚ ਵਿਆਪਕ
ਹੈ ਤਦੇ ਹੀ ਉਨਾਂ ਨੂੰ ਪਕੜ ਕੇ ਜਗਤਾਕਾਰ ਕਰ ਦਿੰਦਾ ਹੈ॥

(ਪ੍ਰਸ਼ਨ) ਜਿਸ ਤਰਾਂ ਮਨੁੱਸ਼ ਆਦੀ ਦੇ ਮਾਂ, ਪਿਉ, ਸਾਕਾਰ ਹਨ ਉਨਾਂ
ਦੀ ਸੰਤਾਨ ਭੀ ਸਾਕਾਰ ਹੁੰਦੀ ਹੈ। ਜੇ ਏਹ ਨਿਰਾਕਾਰ ਹੁੰਦੇ ਤਾਂ ਇਨਾਂ ਦੇ ਪੁਤ੍ਰ

ਭੀ ਨਿਰਾਕਾਰ ਹੁੰਦੇ,ਉਸੇਤਰਾਂ ਜੇ ਪਰਮੇਸ਼ੁਰ ਨਿਰਾਕਾਰ ਹੁੰਦਾ ਤਾਂ ਉਸਦਾ ਬਨਾ-ਇਆ ਹੋਇਆ ਜਗਤ ਭੀ ਨਿਰਾਕਾਰ ਹੋਨਾ ਚਾਹੀਏ।

(ਉੱਤਰ)ਇਹ ਤੁਹਾਡਾ ਪ੍ਰਸ਼ਨ ਬੱਚਿਆਂ ਵਰਗਾ ਹੈ ਕਿਉਂ ਜੋ ਹੁਨੇਅਸੀ ਕਹ ਚੁੱਕੇ ਹਾਂ ਕਿ ਪਰਮੇਸ਼ੁਰ ਜਗਤ ਦਾ ਉਪਾਦਾਨ ਕਾਰਣ ਨਹੀਂ ਕਿੰਤੂ ਨਿਮਿੱਤ ਕਾਰਣ ਹੈ, ਅਰ ਜੇਹੜਾ ਇਹ ਸਥੂਲ ਜਗਤ ਹੈ ਉਸ ਦੇ ਪ੍ਰਕ੍ਰਿਤੀ ਅਰ ਪ੍ਰਮਾਣੂ ਉਪਾਦਾਨ ਕਾਰਣ ਹਨ, ਅਰ ਓਹ ਸਰਵਥਾ ਨਿਰਾਕਾਰ ਨਹੀਂ ਕਿੰਤੂ ਪਰਮੇਸ਼ੁਰ ਤੋਂ ਸਥੂਲ ਅਤੇ ਹੋਰ ਕਾਰਯ ਜਗਤ ਤੋਂ ਸੂਖਛਮ ਆਕਾਰ ਰਖਦੇ ਹਨ।

(ਪ੍ਰਸ਼ਨ)ਕੀਕਾਰਣਤੋਂ ਬਗੈਰ ਪਰਮੇਸ਼ੁਰਕਾਰਯਨੂੰਨਹੀਂਬਨਾਸਕਦਾ?

(ਉੱਤਰ) ਨਹੀਂ, ਕਿਉਂ ਜੋ ਜਿਸ ਦਾ ਅਭਾਵ ਹੈ ਅਰਥਾਤ ਜੇਹੜਾ ਵਰਤਮਾਨ ਨਹੀਂ ਹੈ ਉਸ ਦਾ ਭਾਵ ਹੋਨਾ ਸਰਵਥਾ ਅਸੰਭਵ ਹੈ, ਜਿਸਤਰਾਂ ਕੋਈ ਗਪੌੜਾ ਹੱਕੇ ਕਿ ਮੈਨੇ ਬਾਂਝ ਇਸਤ੍ਰੀ ਦੇ ਪੁਤ੍ਰ ਅਰ ਪੁਤ੍ਰੀ ਦਾ ਵਿਆਹ ਡਿੱਠਾ, ਓਹ ਮਨੁਸ਼ ਦੇ ਸਿੰਗ ਦਾ ਧਨੁਸ਼ ਅਰ ਦੋਨੋਂ ਆਕਾਸ਼ ਦੇ ਫੁਲਾਂ ਦੀ ਮਾਲਾ ਪਾਏ ਹੋਏ ਸਨ ਮ੍ਰਿਗਤ੍ਰਿਸ਼ਨਾ ਦੇ ਜਲ ਵਿਚ ਸਨਾਨ ਕਰਦੇ ਅਰ ਗੰਧਰਵ ਨਗਰ ਵਿਚ ਰਹਿੰਦੇ ਸਨ,ਓੱਥੇ ਬੱਦਲ ਦੇ ਬਗੈਰ ਵਰਸ਼ਾ ਪ੍ਰਿਥਿਵੀ ਦੇ ਬਗੈਰ ਸਭ ਅੱਨਾਂ ਦੀ ਉਤਪੱਤੀ ਆਦੀ ਹੁੰਦੀ ਸੀ। ਇਸੇ ਤਰਾਂ ਕਾਰਣ ਦੇ ਬਗੈਰ ਕਾਰਯ ਦਾਹੋਨਾ ਅਸੰਭਵ ਹੈ,ਜਸਤਰਾਂ ਨਾਲ ਕੋਈ ਆਖੇਕਿ "ਮਮ ਮਾਤਾਪਿਤਰੌ ਨ ਸਤੋ ਅਹਮੇਵਮੇਵ ਜਾਤਃ ਮਮ ਮੁਖੇ ਜਿਹਵਾ ਨਾਸਤਿ ਵਦਾਮਿ ਚ" ਅਰਥਾਤ ਮੇਰੇ ਮਾਂ ਪਿਉ ਨਹੀਂ ਸਨ, ਮੈਂ ਐਵੇਂ ਹੀ ਜੰਮ ਪਿਆ ਹਾਂ ਮੇਰੇ ਮੂੰਹ ਵਿਚ ਜ਼ਬਾਨ ਨਹੀਂ ਹੈ ਪਰੰਤੂ ਬੋਲਨਾ ਪਿਆ,ਖੁੱਡ ਵਿੱਚਸੱਪ ਨਹੀਂ ਸੀ ਨਿਕਲ ਆਇਆ, ਮੈਂ ਕਦੇ ਨਹੀਂ ਸਾਂ ਇਹ ਭੀ ਕਦੇ ਨਹੀਂ ਸੇ, ਅਰ ਅਸੀਂ ਸਾਰੇ ਜਨੇ ਆਏ ਹਾਂ, ਅਜੇਹੀ ਅਸੰਭਵ ਬਾਤਾਂ ਪ੍ਰਮੱਤ ਗੀਤ ਅਰਥਾਤ ਪਾਗਲ ਲੋਕਾਂ ਦੀਆਂ ਹਨ।

(ਪ੍ਰਸ਼ਨ) ਜੇ ਕਾਰਣ ਦੇ ਬਿਨਾ ਕਾਰਯ ਨਹੀਂ ਹੁੰਦਾ ਤਾਂ ਕਾਰਣ ਦਾ ਕਾਰਣ ਕੌਨ ਹੈ?

(ਉੱਤਰ) ਜਿਹੜੇ ਕੇਵਲ ਕਾਰਣ ਰੂਪ ਹੀ ਹਨ, ਓਹ ਕਿਸੇ ਦੇਕਾਰਯ ਨਹੀਂ ਹੁੰਦੇ ਅਰ ਜਿਹੜਾ ਕਿਸੇ ਦਾ ਕਾਰਣ ਅਰ ਕਿਸੇ ਦਾ ਕਾਰਯ ਹੁੰਦਾਹੈ ਓਹ ਦੂਜਾ ਕਾਰਣ ਕਹਾਉਂਦਾ ਹੈ, ਜਿਸਤਰਾਂ ਪ੍ਰਿਥਿਵੀ ਘਰ ਆਦੀ ਦਾ ਕਾਰਣ ਅਰ ਜਲ ਆਦੀ ਦਾ ਕਾਰਯ ਹੁੰਦੀਹੈ, ਪਰੰਤੂ ਜਿਹੜੀ ਆਦੀ ਕਾਰਣ ਪ੍ਰਕ੍ਰਿਤੀ ਹੈ ਓਹ ਅਨਾਦੀ ਹੈ।

**ਮੂਲੇ ਮੂਲਾਭਾਵਾਦਮੂਲੰ ਮੂਲਮ**॥ ਸਾਂਖ੍ਯ ਅਃ ੧ ਸੂਤ੍ਰ ੬੭॥

ਮੂਲ ਦਾ ਮੂਲ ਅਰਥਾਤ ਕਾਰਨ ਦਾ ਕਾਰਨ ਨਹੀਂ ਹੁੰਦਾ, ਇਸ ਲਈ ਜਿਸਦਾ ਕਾਰਨ ਨ ਹੋਵੇ ਓਹ ਸਭ ਕਾਰਯਾਂ ਦਾ ਕਾਰਣ ਹੁੰਦਾ ਹੈ, ਕਿਉਂਕਿ ਕਿਸੇ ਕਾਰਯ ਦੇ ਆਰੰਭ ਵਿਚ ਤਿੰਨ ਕਾਰਨ ਅਵੱਸ਼ ਹੁੰਦੇ ਹਨ, ਜਿਸਤਰਾਂ ਕਪੜੇ ਬਨਾਉਂਨ ਤੋਂ ਪਹਲੋਂ ਜੁਲਾਹਾ, ਰੂੰ ਦਾ ਸੂਤ ਅਰ ਨੜੀਆਂ ਆਦੀ ਹੋਨ ਤਾਂ ਕਪੜਾ ਬਨਦਾ ਹੈ ਉਸੇ ਤਰਾਂ ਜਗਤ ਦੀ ਉਤਪੱਤੀ ਤੋਂ ਪਹਲੇ ਪਰਮੇਸ਼੍ਵਰ, ਪ੍ਰਕ੍ਰਿਤੀ, ਕਾਲ, ਅਰ ਆਕਾਸ਼ ਤਥਾ ਜੀਵਾਂ ਦੇ ਅਨਾਦੀ ਹੋਨ ਕਰਕੇ ਇਸ ਜਗਤ ਦੀ ਉਤਪੱਤੀ ਹੁੰਦੀ ਹੈ, ਜੇਕਰ ਇਨਾਂ ਵਿਚੋਂ ਇਕ ਭੀ ਨ ਹੋਵੇ ਤਾਂ ਜਗਤ ਭੀ ਨ ਹੋਵੇ ॥

**ਅਤ੍ਰ ਨਾਸਤਿਕਾ ਆਹੁਃ । ਸ਼ੂਨਯੰ ਤੱਤ੍ਵੰ ਭਾਵੋ ਵਿਨਸ਼ਯਤਿ ਵਸਤੁਧਰਮਤ੍ਵਾਦ੍ਵਿਨਾ ਸ਼ਸਯ॥੧॥**

ਸਾਂਖਯਦਰਸ਼ਨ ਅਧਯਾਯ ੧ ਸੂਤ੍ਰ ੪੪ ॥

**ਅਭਾਵਾਦ ਭਾਵੋਤਪੱਤਿਰਨਾਨੁਪਮ੍ਰਿਦਯ ਪਾਦੁਰਭਾਵਾਤ ॥ ੨ ॥ ਈਸ਼੍ਵਰਃ ਕਾਰਣੰ ਪੁਰੁਸ਼ਕਰਮਾਫਲਯਦਰਸ਼ਨਾਤ ॥ ੩ ॥ ਅਨਿਮਿੱਤਤੋ ਭਾਵੋਤਪੱਤਿਃ ਕੰਟਕਤੈਖਛਣਯਾਦਿਦਰਸ਼ਨਾਤ ॥ ੪ ॥ ਸਰਵਮਨਿਤਯਮੁਤਪੱਤਿਵਿਨਾਸ਼ਧਰਮਕਤ੍ਵਾਤ ॥੫॥ ਸਰਵੰ ਨਿਤਯੰ ਪੰਚਭੂਤ ਨਿਤਯਤ੍ਵਾਤ ॥ ੬ ॥ ਸਰਵੰ ਪ੍ਰਿਥਗਭਾਵ ਲਖਛਣ ਪ੍ਰਿਥਕਤ੍ਵਾਤ ॥ ੭॥ ਸਰਵਮਭਾਵੋ ਭਾਵੇ ਸ੍ਵਤਰੇਤਰਾਭਾਵ ਸਿੱਧੇ ॥੮॥**

ਨਯਾਯਸੂਤ੍ਰ ਅਃ ੪ । ਆਹਨਕ ੧ ॥

ਨਾਸਤਿਕ ਲੋਗ ਇਹਕਹਿੰਦੇਹਨ ਕਿ ਸ਼ੂਨਯਇਕ ਪਦਾਰਥਹੈ,ਸ੍ਰਿਸ਼ਟੀ ਤੋਂ ਪਹਲੋਂ ਸ਼ੂਨਯ ਸੀ, ਅੰਤ ਵਿਚ ਸ਼ੂਨਯ ਹੋਵੇਗਾ ਕਿਉਂਕਿ ਜੇਹੜਾ ਭਾਵ ਹੈ ਅਰਥਾਤ ਵਰਤਮਾਨ ਪਦਾਰਥ ਹੈ ਉਸਦਾ ਅਭਾਵ ਹੋਕੇ ਸ਼ੂਨਯ ਹੋ ਜਾਵੇਗਾ ॥

(ਉੱਤਰ) ਸ਼ੂਨਯ, ਆਕਾਸ਼ ਅਦ੍ਰਿਸ਼, ਪੋਲ ਅਰ ਬਿੰਦੂ ਨੂੰ ਭੀ ਕਹਿੰਦੇ ਹਨ, ਸ਼ੂਨਯਤਾ ਜੜ ਪਦਾਰਥ ਹੈ ਇਸ ਸ਼ੂਨਯ ਵਿਚ ਸਾਰੇ ਪਦਾਰਥ ਅਦ੍ਰਿਸ਼ਯ ਰਹਿੰਦੇ ਹਨ, ਜਿਸ ਤਰਾਂ ਨਾਲ ਇਕ ਬਿੰਦੂ ਤੋਂ ਰੇਖਾ, ਰੇਖਾ ਕਰਕੇ

ਵਰਤੁਲਾਕਾਰ ਬਨਦਾ ਹੈ ਉਸੇ ਤਰਾਂ ਜ਼ਮੀਨ ਅਰ ਪਹਾੜ ਆਦੀ ਈਸ਼੍ਵਰ ਦੀ ਰਚਨਾ ਨਾਲ ਬਨਦੇ ਹਨ, ਅਰ ਸ਼ੂਨਯ ਨੂੰ ਜਾਨਨ ਵਾਲਾ ਸ਼ੂਨਯ ਨਹੀਂ ਹੁੰਦਾ ॥ ੧ ॥

ਦੂਜਾ ਨਾਸਤਿਕ ਕਹਿੰਦਾ ਹੈ ਕਿ ਅਭਾਵ ਤੋਂ ਭਾਵ ਦੀ ਉਤਪੱਤੀ ਹੈ, ਜਿਸਤਰਾਂ ਬੀਜ ਦੀ ਸ਼ਕਲ ਬਦਲਨ ਦੇ ਬਗੈਰ ਅੰਕੁਰ ਨਹੀਂ ਫੁੱਟਦਾ ਅਰਬੀਜ ਨੂੰ ਤੋੜ ਕਰ ਵੇਖੀਏ ਤਾਂ ਅੰਕੁਰ ਦਾ ਅਭਾਵ ਹੈ, ਜਦ ਪਹਲੋਂ ਅੰਕੁਰ ਨਹੀਂ ਨਜ਼ਰ ਆਉਂਦਾ ਸੀ ਤਾਂ ਅਭਾਵ ਤੋਂ ਉਤਪੱਤੀ ਹੋਈ ?

(ਉੱਤਰ) ਜੋ ਬੀਜ ਦੀ ਸ਼ਕਲ ਬਦਲਦਾਹੈ ਓਹ ਪਹਲੋਂ ਹੀ ਬੀਜ ਵਿਚਸੀ, ਜੇ ਨਾ ਹੁੰਦਾ ਤਾਂ ਉਸ ਦੀ ਸ਼ਕਲ ਕੌਨ ਬਦਲਦਾ ਓਹ ਕਦੀ ਉਤਪੰਨ ਨ ਹੁੰਦਾ ॥ ੨॥ ਤੀਜਾ ਨਾਸਤਿਕ ਕਹਿੰਦਾ ਹੈ ਕਿ ਕਰਮਾਂ ਦਾ ਫਲ, ਪੁਰੁਸ਼ ਦੇ ਕਰਮ ਕਰਨ ਕਰਕੇ ਨਹੀਂ ਪ੍ਰਾਪਤ ਹੁੰਦਾ, ਕਿੰਨੇ ਹੀ ਕਰਮ ਨਿਸ਼ਫਲ ਵੇਖਣ ਵਿਚ ਆਉਂਦੇ ਹਨ, ਏਸ ਲਈ ਅਨੁਮਾਨ ਕੀਤਾ ਜਾਂਦਾ ਹੈ ਕਿ ਕਰਮਾਂ ਦਾ ਫਲ ਪ੍ਰਾਪਤ ਹੋਨਾ ਈਸ਼੍ਵਰ ਦੇ ਆਧੀਨ ਹੈ, ਜਿਸ ਕਰਮ ਦਾ ਫਲ ਈਸ਼੍ਵਰ ਦੇਨਾ ਚਾਹੇ ਦਿੰਦਾ ਹੈ, ਜਿਸ ਦਾ ਫਲ ਦੇਨਾ ਨਹੀਂ ਚਾਹੁੰਦਾ ਨਹੀਂ ਦਿੰਦਾ ਏਸ ਬਾਤ ਤੋਂ ਸਿੱਧ ਹੋਇਆ ਕਿ ਕਰਮ ਦਾ ਫਲ ਈਸ਼੍ਵਰ ਦੇ ਆਧੀਨ ਹੈ।

(ਉੱਤਰ) ਜੇ ਕਰਮਦਾ ਫਲ ਈਸ਼੍ਵਰ ਦੇ ਆਧੀਨ ਹੋਵੇ ਤਾਂ ਬਿਨਾ ਕਰਮ ਕੀਤੇ ਈਸ਼੍ਵਰ ਫਲ ਕਿਉਂ ਨਹੀਂ ਦਿੰਦਾ ? ਏਸ ਲਈ ਜਿਸਤਰਾਂ ਦਾਕਰਮ ਮਨੁੱਸ਼ ਕਰਦਾ ਹੈ ਉੱਸੇ ਤਰਾਂ ਦਾ ਫਲ ਈਸ਼੍ਵਰ ਦਿੰਦਾ ਹੈ, ਏਸ ਕਰਕੇ ਪਰਮੇ-ਸ਼੍ਵਰ ਸ੍ਵਤੰਤ੍ਰ (ਅਪਨੇ ਆਪ) ਮਨੁਸ਼ ਨੂੰ ਕਰਮ ਦਾ ਫਲ ਨਹੀਂ ਦੇ ਸਕਦਾ, ਕਿੰਤੂ ਜੇਹੋ ਜਿਹਾ ਕਰਮ ਜੀਵ ਕਰਦਾ ਹੈ ਓਹੋ ਜੇਹਾ ਫਲ ਈਸ਼੍ਵਰ ਦਿੰਦਾ ਹੈ ॥੩॥

ਚੌਥਾ ਨਾਸਤਿਕ ਕਹਿੰਦਾ ਹੈ ਕਿ ਬਿਨਾ ਨਿਮਿੱਤ ਦੇ ਪਦਾਰਥਾਂ ਦੀ ਉਤਪੱਤੀ ਹੁੰਦੀ ਹੈ, ਜਿਸ ਤਰਾਂ ਕਿੱਕਰ ਆਦੀ ਦ੍ਰਖਤਾਂ ਦੇ ਕੰਡੇ ਤਿੱਖੀਆਂ ਨੋਕਾਂ ਵਾਲੇ ਵੇਖਨ ਵ੍ਹਿਚ ਆਉਂਦੇ ਹਨ, ਏਸ ਤੋਂ ਜਾਹਰ ਹੁੰਦਾ ਹੈ ਕਿ ਜਦ ਜਦ ਸ੍ਰਿਸ਼ਟੀ ਦਾ ਆਰੰਭ ਹੁੰਦਾ ਹੈ ਤਦ ਤਦ ਸ਼ਰੀਰ ਆਦੀ ਪਦਾਰਥ ਬਿਨਾ ਨਿਮਿੱਤ ਦੇ ਹੁੰਦੇ ਹਨ ॥

(ਉੱਤਰ) ਜਿਸ ਤੋਂ ਪਦਾਰਥ ਉਤਪੰਨ ਹੁੰਦਾ ਹੈ ਓਹੋ ਉਸਦਾ ਨਿਮਿੱਤ ਹੈ, ਕੰਡਿਆਂ ਵਾਲੇ ਦ੍ਰਖਤ ਤੋਂ ਬਗੈਰ ਕੰਡੇ ਉਤਪੰਨ ਕਿਉਂ ਨਹੀਂ ਹੁੰਦੇ ? ॥੪॥

ਪੰਜਵਾਂ ਨਾਸਤਿਕ ਕਹਿੰਦਾ ਹੈ ਕਿ ਸਾਰੇ ਪਦਾਰਥ ਉਤਪੱਤੀ ਅਰ ਵਿਨਾਸ਼ ਵਾਲੇ ਹਨ ਏਸ ਲਈ ਸਬ ਅਨਿੱਤ ਹਨ ॥

**ਸ਼ਲੋਕਾਰਧੇਨ ਪ੍ਰਵਖਛ੍ਯਾਮਿ ਯਦੁਕਤੰ ਗ੍ਰੰਥਕੋਟਿਭਿਃ।**
**ਬ੍ਰਹਮ ਸਤ੍ਯੰ ਜਗਨ ਮਿਥ੍ਯਾ ਜੀਵੋ ਬ੍ਰਹਮੈਵ ਨਾਪਰਃ॥**

ਇਹ ਕਿਸੇ ਗ੍ਰੰਥ ਦਾ ਸ਼ਲੋਕ ਹੈ ਨਵੀਨ ਵੇਦਾਂਤੀ ਲੋਕ ਪੰਜਵੇਂ ਨਾਸਤਿਕ ਦੀ ਕੋਟੀ ਵਿਚ ਹਨ ਕਿਉਂਕਿ ਓਹ ਇਹ ਕਹਿੰਦੇ ਹਨ ਕਿ ਕ੍ਰੋੜਾਂ ਗ੍ਰੰਥਾਂ ਦਾ ਇਹ ਸਿੱਧਾਂਤ ਹੈ ਕਿ ਬ੍ਰਹਮ ਸੱਚ ਜਗਤ ਮਿਥਜਾ ਅਰ ਜੀਵ ਬ੍ਰਹਮ ਥੀਂ ਭਿੰਨ ਨਹੀਂ ॥

(ਉੱਤਰ)ਜੇ ਸਬਦੀ ਨਿੱਤਤਾ ਨਿੱਤ ਹੈ ਤਾਂ ਸਬ ਅਨਿੱਤ ਨਹੀਂ ਹੋਸਕਦਾ।

(ਪ੍ਰਸ਼ਨ) ਸਬਦੀ ਨਿੱਤਤਾ ਭੀ ਅਨਿੱਤ ਹੈ ਜਿਸ ਤਰਾਂ ਅੱਗ ਲਕੜੀਆਂ ਨੂੰ ਸਾੜਕੇ ਆਪ ਭੀ ਨਸ਼ਟ ਹੋਜਾਂਦੀ ਹੈ ॥

(ਉੱਤਰ)ਜੇਹੜੀ ਵਸਤੂ ਚੰਗੀ ਤਰਾਂ ਪ੍ਰਤੀਤ ਹੁੰਦੀਹੈ ਤਾਂ ਉਸਨੂੰ ਵਰਤ-ਮਾਨ ਸ਼ਮੇ ਵਿਚ ਅਨਿੱਤਤ੍ਰ ਅਰ ਪਰਮ ਸੂਖਛਮ ਕਾਰਣ ਨੂੰ ਅਨਿੱਤ ਕਹਨਾ ਕਦੀ ਠੀਕ ਨਹੀਂ ਹੋਸਕਦਾ, ਜੇ ਨਵੀਨਵੇਦਾਂਤੀ ਲੋਗ ਬ੍ਰਹਮ ਥੀਂ ਜਗਤ ਦੀ ਉਤਪੱਤੀ ਮੰਨਦੇ ਹਨ ਤਾਂ ਬ੍ਰਹਮ ਦੇ ਸੱਤ ਹੋਨ ਕਰਕੇ ਉਸ ਦਾ ਕਾਰਯ ਅਸੱਤ ਕਦੀ ਨਹੀਂ ਹੋ ਸਕਦਾ, ਜੇ ਸੁਪਨੇ, ਰੱਸੀ, ਸੱਪ ਆਦੀ ਦੀ ਨਿਆਈਂ ਕਲਪਿਤ ਕਹੀਏ ਤਾਂ ਭੀ ਨਹੀਂ ਬਨ ਸਕਦਾ, ਕਿਉਂਕਿ ਕਲਪਨਾ ਗੁਣ ਹੈ ਗੁਣ ਥੀਂ ਦ੍ਰਵਜ, ਅਰ ਦ੍ਰਵਜ ਥੀਂ ਗੁਣ ਵਖਰਾ ਨਹੀਂ ਰਹ ਸਕਦਾ, ਜਦ ਕਲਪਨਾ ਦਾ ਕਰਤਾ ਨਿੱਤ ਹੈ ਤਾਂ ਉਸਦੀ ਕਲਪਨਾ ਭੀ ਨਿੱਤ ਹੋਨੀ ਚਾਹੀਏ ਨਹੀਂ ਤਾਂ ਉਸਨੂੰ ਭੀ ਅਨਿੱਤ ਮੰਨੋ, ਜਿਸ ਤਰਾਂ ਸੁਫਨਾ ਬਿਨਾ ਵੇਖੇ, ਸੁਨੇ, ਕਦੀ ਨਹੀਂ ਆਉਂਦਾ,ਜੋ ਜਾਗ੍ਰਤ ਅਰਥਾਤ ਵਰਤਮਾਨ ਸਮੇ ਵਿਚਸੱਤਪਦਾਰਥ ਹਨ ਉਨ੍ਹਾਂ ਦੇ ਸਾਖਛਾਤ ਸੰਬੰਧ ਕਰਕੇ ਪ੍ਰਤਖਛ ਆਦੀ ਗਿਆਨ ਹੋਨ ਉਤੇ ਉਨਾਂ ਦੇ ਸੰਸਕਾਰ ਅਰਥਾਤ ਵਾਸਨਾ ਰੂਪ ਗਿਆਨ ਆਤਮਾ ਵਿਚ ਠਹਿਰਦਾ ਹੈ, ਸੁਫਨੇ ਵਿਚ ਉਨਾਂ ਨੂੰ ਹੀ ਪ੍ਰਤਖਛ ਵੇਖਦਾ ਹੈ, ਜਿਸ ਤਰਾਂ ਘੂਕ ਨੀਂਦ ਵਿਚ ਬਾਹਰ ਦੇ ਪਦਾਰਥਾਂ ਦੇ ਗਜਾਨ ਦਾ ਅਭਾਵ ਹੋਨ ਉਤੇ ਭੀ ਬਾਹਰ ਦੇ ਪਦਾਪਥ ਮਜੂਦ ਰਹਿੰਦੇ ਹਨ ਉਸੇ ਤਰਾਂ ਪਰਲੈ ਵਿਚ ਭੀ ਕਾਰਣ ਦ੍ਰਵਜ ਵਰਤਮਾਨ ਰਹਿੰਦਾ ਹੈ, ਜੇ ਸੰਸਕਾਰ ਦੇ ਬਿਨਾ ਸੁਫਨਾ ਆਵੇ, ਤਾਂ ਜਨਮ ਦੇ ਅੰਨ੍ਹੇ ਨੂੰ ਰੂਪ ਦਾ ਸੁਫਨਾ ਆਵੇ, ਏਸ ਲਈ ਏਸ ਸੁਫਨੇ ਵਿਚ ਉਨਾਂ ਦਾ ਗਿਆਨਮਾਤ੍ਰ ਹੈ, ਅਰ ਬਾਹਰ ਓਹ ਸਬ ਪਦਾਰਥ ਵਰਤਮਾਨ ਹਨ ।

(ਪ੍ਰਸ਼ਨ) ਜਿਸਤਰਾਂ ਜਾਗ੍ਰਤ ਦੇ ਪਦਾਰਥ ਸੁਫਨੇ ਵਿੱਚ ਅਰ ਦੋਹਾਂ ਦੇ ਘੂਕ ਨੀਂਦ ਵਿਚ ਅਨਿੱਤਜ ਹੋ ਜਾਂਦੇ ਹਨ ਉਸਤਰਾਂ ਜਾਗ੍ਰਤ ਦੇ ਪਦਾਰਥਾ ਨੂੰ ਭੀ ਸੁਫਨੇ ਦੇ ਤੁੱਲ ਮੰਨਨਾ ਚਾਹੀਏ ।

(ਉੱਤਰ) ਏਸ ਤਰਾਂ ਦਾ ਕਦੀ ਨਹੀਂ ਮੰਨ ਸਕਦੇ ਕਿਉਂ ਜੋ ਸੁਫਨੇ ਅਰ ਘੂਕ ਨੀਂਦ ਵਿਚ ਕੇਵਲ ਬਾਹਰਦੇ ਪਦਾਰਥਾਂ ਦਾ ਅਗਜਾਨ ਹੁੰਦਾ ਹੈ, ਅਭਾਵ ਨਹੀਂ, ਜਿਸਤਰਾਂ ਕਿਸੇ ਦੀ ਪਿੱਠ ਪਿੱਛੇ ਬਹੁਤ ਸਾਰੇ ਪਦਾਰਥ ਲੁਕ ਰਹਿੰਦੇ ਹਨ ਉਨ੍ਹਾਂ ਦਾ ਅਭਾਵ ਨਹੀਂ ਹੁੰਦਾ, ਉਸੇ ਤਰਾਂ ਸੁਫਨੇ ਅਰ ਘੂਕਨੀਂਦ

ਦੀ ਬਾਤ ਹੈ, ਏਸ ਲਈ ਜੋ ਪਹਲੋਂ ਕਹ ਚੁੱਕੇ ਹਾਂ ਕਿ ਬ੍ਰਹਮ, ਜੀਵ ਅਰ ਜਗਤ ਦਾ ਕਾਰਣ ਅਨਾਦੀ, ਨਿੱਤ ਹਨ ਓਹੋ ਸੱਚ ਹੈ ॥ ੫ ॥

ਛੀਵਾਂ ਨਾਸਤਿਕ ਕਹਿੰਦਾ ਹੈ ਕਿ ਪੰਜਾਂ ਭੂਤਾਂ ਦੇ ਨਿੱਤ ਹੋਨ ਕਰਕੇ ਸਬ ਜਗਤ ਨਿੱਤ ਹੈ। (ਉੱਤਰ) ਇਹ ਬਾਤ ਸੱਚ ਨਹੀਂ ਹੈ ਕਿਉਂਕਿ ਜਿਨਾਂ ਪਦਾਰਥਾਂ ਦੀ ਉਤਪੱਤੀ ਅਰ ਵਿਨਾਸ਼ ਦਾ ਕਾਰਣ ਵੇਖਨੇ ਵਿਚ ਆਉਂਦਾ ਹੈ ਜੇ ਓਹ ਸਬ ਨਿੱਤ ਹੋਨ ਤਾਂ ਕੀ (ਕਾਰਣ ਹੈਕਿ)ਸਬ ਸਥੂਲਜਗਤ ਤਥਾ ਸ਼ਰੀਰ ਘਟ ਪਟ ਆਦੀ ਪਦਾਰਥਾਂ ਨੂੰ ਉਤਪੰਨ ਅਰ ਨਾਸ਼ ਹੁੰਦੇ ਵੇਖਦੇ ਹਾਂ, ਏਸ ਲਈ ਕਾਰਯ ਨੂੰ ਨਿੱਤ ਨਹੀਂ ਮੰਨ ਸਕਦੇ ॥ ੬ ॥

ਸਤਵਾਂ ਨਾਸਤਿਕ ਕਹਿੰਦਾ ਹੈ ਕਿ ਸਬ ਵੱਖੋ ਵਖਰੇ ਹਨ ਕੋਈ ਇਕ ਪਦਾਰਥ ਨਹੀਂ ਹੈ ਜਿਸ ਜਿਸ ਪਦਾਰਥ ਨੂੰ ਅਸੀਂ ਦੇਖਦੇ ਹਾਂ ਇਸ ਵਿਚ ਦੂਜੇ ਕਿਸੇ ਪਦਾਰਥ ਦਾ ਕੁਝ ਭੀ ਸੰਬੰਧ ਨਹੀਂ ਨਜ਼ਰ ਆਉਂਦਾ।( ਉੱਤਰ ) ਅਵੈਵਾਂ ਵਿਚ ਅਵੈਵੀ, ਵਰਤਮਾਨ ਕਾਲ, ਆਕਾਸ਼, ਪਰਮੇਸ਼ੂਰ ਅਰ ਜਾਤੀ, ਵੱਖਰੇ ਪਦਾਰਥਾਂ ਦੇ ਸਮੂਹਾਂ ਵਿਚ ਇੱਕੋ ਹੀ ਹਨ, ਉਨ੍ਹਾਂ ਤੋਂ ਵਖਰਾ ਕੋਈ ਪਦਾਰਥਨਹੀਂ ਹੋ ਸਕਦਾ, ਏਸ ਲਈ ਸਬ ਪਦਾਰਥ ਵੱਖੋ ਵਖਰੇ ਨਹੀਂ ਕਿੰਤੂ ਅਪਨੇ ਸਰੂਪ ਕਰਕੇ ਵਖਰੇ ਵਖਰੇ ਹਨ, ਅਰ ਵੱਖੋ ਵਖਰੇ ਪਦਾਰਥਾਂ ਵਿਚ ਇਕ ਪਦਾਰਥ ਭੀ ਹੈ ॥ ੭ ॥

ਅਠਵਾਂ ਨਾਸਤਿਕ ਕਹਿੰਦਾਹੈ ਕਿ ਸਭਨਾਂ ਪਦਾਰਥਾਂ ਵਿਚ ਇਤਰੇਤਰ ਭਾਵ ਦੀ ਸਿੱਧੀ ਹੋਨ ਕਰਕੇ ਸਬ ਅਭਾਵ ਰੂਪ ਹਨ ਜੀਕਨ " ਅਨਸ਼ਵੋ ਗੌਃ ਅਗੌਰਸ਼ਵਃ"ਗਊ ਘੋੜਾ ਨਹੀਂ, ਅਰ ਘੋੜਾ ਗਊ ਨਹੀਂ, ਏਸ ਲਈ ਸਬ ਨੂੰ ਅਭਾਵਰੂਪ ਮੰਨਨਾ ਚਾਹੀਏ।(ਉੱਤਰ) ਸਬ ਪਦਾਰਥਾਂ ਵਿਚ ਇਤਰੇਤਰ ਭਾਵ ਦਾ ਯੋਗ ਹੋਵੇ ਪਰੰਤੂ"ਗਵਿ ਗੌਰਸ਼ਵੇ ਅਸ਼੍ਵੋ ਭਾਵਰੂਪੋ ਵਰਤਤ ਏਵ"ਗਊ ਵਿਚ ਗਊ,ਅਰ ਘੋੜੇ ਵਿਚ ਘੋੜੇਦਾ ਭਾਵਹੀ ਹੈ ਅਭਾਵ ਕਦੀ ਨਹੀਂ ਹੋ ਸਕਦਾ, ਜੇ ਪਦਾਰਥਾਂਦਾ ਭਾਵ ਨ ਹੋਂਵੇਤਾਂ ਇਤਰੇਤਰਾਭਾਵ ਕਿਸ ਵਿਚ ਕਹਿਆ ਜਾਵੇ?॥੮

ਨੌਵਾਂ ਨਾਸਤਿਕ ਕਹਿੰਦਾ ਹੈ ਕਿ ਸੁਭਾਵ ਥੀਂ ਜਗਤ ਦੀ ਉਤਪੱਤੀ ਹੁੰਦੀ ਹੈ,ਜਿਸਤਰਾਂ ਪਾਨੀ ਅੰਨ ਦੇ ਮਿਲਕੇ ਸੜਨ ਨਾਲ ਕੀੜੇ ਉਤਪੰਨ ਹੁੰਦੇ ਹਨ, ਅਰ ਬੀਜ ਪ੍ਰਿਥਿਵੀ ਪਾਨੀ ਦੇ ਮਿਲਨ ਕਰਕੇ ਘਾਹ, ਦ੍ਰਖਤ ਆਦੀਅਰਪੱਥਰ ਆਦੀਉਤਪੰਨ ਹੁੰਦੇ ਹਨ,ਜਿਸਤਰਾਂ ਸਮੁਦ੍ਰਵਾਯੂ ਦੇ ਯੋਗ ਤੋਂਤਰੰਗਅਰ ਤਰੰਗਾਂ ਸਮੁਦ੍ਰ ਝੱਗ ਹਲਦੀ,ਚੂਨਾ,ਅਤੇ ਨਿੰਬੂ ਦੇ ਰਸ ਮਿਲਾਨ ਕਰਕੇ ਰੋਲਾ ਬਨ ਜਾਂਦਾ ਹੈ,ਉਸੇਤਰਾਂ ਸਬ ਜਗਤ ਤੱਤਾਂਦੇ ਸੁਭਾਵ,ਗੁਣਾਂ ਕਰਕੇ ਉਤਪੰਨ ਹੋਇਆ ਹੈ ਏਸ ਦਾ ਬਨਾਨ ਵਾਲਾ ਕੋਈ ਭੀ ਨਹੀਂ ।(ਉੱਤਰ)ਜੇ ਸੁਭਾਵ ਥੀਂ ਜਗਤ ਦੀ ਉਤਪੱਤੀ ਹੋਵੇ ਤਾਂ ਨਾਸ਼ ਕਦੀ ਨ ਹੋਵੇ,ਅਰ ਜੇ ਨਾਸ਼ ਹੋਨਾ ਭੀ ਸੁਭਾਵਥੀਂ ਮੰਨੋ ਤਾਂ ਉਤਪੱਤੀ ਨ ਹੋਵੇਗੀ, ਅਰ ਜੇ ਦੋਨੋਂ ਸੁਭਾਵ ਪਦਾਰਥਾਂ ਵਿਚ ਇਕ ਜਗਾ

ਮੰਨੋਗੇ ਤਾਂ ਉਤਪੱਤੀ ਅਰ ਨਾਸ਼ ਦੀ ਵਯਵਸਥਾ ਕਦੀ ਨ ਹੋ ਸੱਕੇਗੀ, ਅਰ ਜੇ ਨਿਮਿੱਤ ਦੇ ਹੋਨ ਥੀਂ ਉਤਪੱਤੀ ਅਰ ਨਾਸ਼ ਮੰਨੋਗੇ ਤਾਂ ਨਿਮਿੱਤ ਉਤਪੱਤੀ ਅਰ ਨਾਸ਼ ਹੋਨ ਵਾਲੇ ਪਦਾਰਥਾਂ ਤੋਂ ਵੱਖਰਾ ਮੰਨਨਾ ਪਵੇਗਾ ਜੇ ਸੁਭਾਵ ਤੋਂ ਹੀ ਉਤਪੱਤੀ ਅਰ ਨਾਸ਼ ਹੁੰਦਾ ਤਾਂ ਇਕੋ ਸਮੇਂ ਵਿਚ ਉਤਪੱਤੀ ਅਰ ਨਾਸ਼ ਦਾ ਹੋਨਾ ਸੰਭਵ ਨਹੀਂ, ਜੇ ਸੁਭਾਵ ਤੋਂ ਉਤਪੱਤੀ ਹੁੰਦੀ ਤਾਂ ਏਸ ਪ੍ਰਿਥਿਵੀ ਦੇ ਨੇੜੇ ਦੂਜੀ ਪ੍ਰਿਥਿਵੀ,ਚੰਦ੍ਰਮਾ, ਸੂਰਯ ਆਦੀ ਉਤਪੰਨ ਕਿਉਂ ਨਹੀਂ ਹੁੰਦੇ ? ਅਰ ਜਿਸ ਜਿਸ ਪਦਾਰਥ ਦੇ ਮੇਲ ਕਰਕੇ ਜੋ ਜੋ ਉਤਪੰਨ ਹੁੰਦਾ ਹੈ ਓਹ ਸਬ ਘਾਹ ਦ੍ਰਖਤ ਅਰ ਕੀੜੇ ਆਦੀ ਪਰਮੇਸ਼੍ਵਰ ਦੇ ਉਤਪੰਨ ਕੀਤੇ ਹੋਏ ਬੀਜ ਅਨਾਜ ਪਾਨੀ ਆਦੀ ਦੇ ਮਿਲਨ ਕਰਕੇ ਹੀ ਉਤਪੰਨ ਹੁੰਦੇ ਹਨ ਬਗੈਰ ਉਨਾਂ ਦੇ ਨਹੀਂ ਜਿਸ ਤਰਾਂ ਹਲਦੀ ਚੂਨਾ ਅਤੇ ਨਿੰਬੂ ਦਾ ਰਸ ਦੂਰ ਦੂਰ ਜਗਾ ਥੋਂ ਆਕੇ ਅਪਨੇ ਆਪ ਨਹੀਂ ਮਿਲਦੇ ਕਿੰਤੂ ਕਿਸੇ ਦੇ ਮਿਲਾਨ ਕਰਕੇ ਮਿਲਦੇ ਹਨ ਉਸ ਵਿਚ ਭੀ ਠੀਕ ਅੰਦਾਜ਼ੇ ਨਾਲ ਮਿਲਨ ਕਰਕੇ ਰੋਲਾ ਹੁੰਦਾ ਹੈ, ਘਟ ਵੱਧ ਵਾ ਅੱਨ੍ਹੇ ਵਾਹ ਮਿਲਾਨ ਨਾਲ ਰੋਲਾ ਨਹੀਂ ਬਨਦਾ, ਉਸੇ ਤਰਾਂ ਜਦ ਤਕ ਪਰਮੇਸ਼੍ਵਰ ਪ੍ਰਕ੍ਰਿਤੀ ਦੇ ਪਰਮਾਣੂਆਂ ਨੂੰ ਗਿਆਨ ਅਰ ਯੁਕਤੀ ਨਾਲ ਨਹੀਂ ਮਿਲਾਂਦਾ ਤਦ ਤਕ ਜੜ ਪਦਾਰਥ ਅਪਨੇ ਆਪ ਕਿਸੇ ਪ੍ਰਯੋਜਨ ਨੂੰ ਪੂਰਾ ਕਰਨ ਵਾਸਤੇ ਆਪੇ ਹੀ ਕੋਈ ਵਿਸ਼ੇਸ਼ ਪਦਾਰਥ ਨਹੀਂ ਬਨ ਸਕਦੇ। ਏਸ ਲਈ ਸੁਭਾਵ ਆਦੀ ਥੀਂ ਜਗਤ ਨਹੀਂ ਬਨਦਾ ਕਿੰਤੂ ਪਰਮੇਸ਼੍ਵਰ ਦੇ ਬਨਾਨ ਨਾਲ ਹੀ ਬਨਦਾ ਹੈ ॥ ੯ ॥

(ਪ੍ਰਸ਼ਨ) ਏਸ ਜਗਤ ਦਾ ਕਰਤਾ ਨ ਸੀ ਨ ਹੈ ਅਰ ਨ ਹੋਵੇਗਾ, ਕਿੰਤੂ ਅਨਾਦੀ ਕਾਲ ਥੀਂ ਇਹ ਜਹੇ ਦਾ ਤੇਹਾ ਬਨਿਆ ਹੋਇਆ ਹੈ ਨ ਕਦੀ ਏਸ ਦੀ ਉਤਪੱਤੀ ਹੋਈ, ਨ ਕਦੀ ਨਾਸ਼ ਹੋਵੇਗਾ।

(ਉੱਤਰ) ਬਗੈਰ ਕਰਤਾ ਦੇ ਕੋਈ ਭੀ ਕ੍ਰਿਯਾ ਵਾ ਕ੍ਰਿਯਾ ਕਰਕੇ ਉਤਪੰਨ ਹੋਨ ਵਾਲੀ ਚੀਜ਼ ਨਹੀਂ ਬਨ ਸੱਕਦੀ, ਜਿਹੜੇ ਜ਼ਮੀਨ ਆਦੀ ਪਦਾਰਥ ਸੰਯੋਗ ਵਿਸ਼ੇਸ਼ ਦੁਆਰਾ ਬਨੇ ਹੋਏ ਨਜ਼ਰ ਆਉਂਦੇ ਹਨ ਓਹ ਅਨਾਦੀ ਕਦੀ ਨਹੀਂ ਹੋ ਸਕਦੇ, ਅਰ ਜੋ ਸੰਯੋਗ ਕਰਕੇ ਬਨਦਾ ਹੈ ਓਹ ਸੰਯੋਗ ਦੇ ਪਹਲੋਂ ਨਹੀਂ ਹੁੰਦਾ ਅਰ ਵਿਯੋਗ ਦੇ ਪਿੱਛੋਂ ਨਹੀਂ ਰਹਿੰਦਾ, ਜੇ ਤੁਸੀਂ ਏਸ ਨੂੰ ਨਹੀਂ ਮੰਨਦੇ ਤਾਂ ਨਿੱਗਰ ਤੋਂ ਨਿੱਗਰ ਪੱਥਰ, ਹੀਰੇ ਅਰ ਫੁਲਾਦ ਆਦੀ ਨੂੰ ਭੰਨ ਤੋੜ ਕੇ ਭਾਵੇਂ ਗਲਾਕੇ ਯਾ ਅੱਗ ਵਿਚ ਪਾਕੇ ਸੁਆਹ ਕਰਕੇ ਵੇਖਲੋ ਕਿ ਇਨ੍ਹਾਂ ਵਿਚ ਵੱਖੋ ਵਖਰੇ ਪ੍ਰਮਾਣੂ ਮਿਲੇ ਹਨ ਕਿ ਨਹੀਂ ? ਜੇਕਰ ਮਿਲੇ ਹਨ ਤਾਂ ਉਹ ਸਮਾ ਪਾਕੇ ਵੱਖੋ ਵੱਖਰੇ ਭੀ ਜਰੂਰ ਹੁੰਦੇ ਹਨ ॥੧੦॥

(ਪ੍ਰਸ਼ਨ) ਅਨਾਦੀ ਪਰਮੇਸ਼੍ਵਰ ਕੋਈ ਨਹੀਂ ਕਿੰਤੂ ਜਿਹੜਾ ਯੋਗਾਭ੍ਯਾਸ ਕਰਕੇ ਅਣਿਮਾ ਆਦੀ ਐਸ਼੍ਵਰਯ ਨੂੰ ਪ੍ਰਾਪਤ ਹੋਕੇ ਸਰਵੱਗ ਆਦੀ ਗੁਣਾਂ ਥੀਂ

ਯੁਕਤ ਕੇਵਲ ਗਿਆਨੀ ਹੁੰਦਾ ਹੈ, ਉਹੀ ਜੀਵ ਪਰਮੇਸ਼੍ਵਰ ਕਹਾਉਂਦਾ ਹੈ ॥

(ਉੱਤਰ)ਜੇ ਅਨਾਦੀ ਪਰਮੇਸ਼੍ਵਰ ਜਗਤ ਦਾ ਉਤਪੰਨ ਕਰਨਵਾਲਾ ਨ ਹੋਵੇ ਤਾਂ ਸਾਧਨਾਂ ਕਰਕੇ ਸਿੱਧ ਹੋਨ ਵਾਲੇ ਜੀਵਾਂ ਦਾ ਆਸ਼ਰਾ ਅਰ ਜੀਵਨ ਰੂਪੀ ਜਗਤ, ਸ਼ਰੀਰ ਅਤੇ ਇੰਦ੍ਰੀਆਂ ਦੇ ਗੋਲਕ ਕੀਕਨ ਬਨਦੇ,ਇਨ੍ਹਾਂ ਦੇ ਬਗੈਰ ਜੀਵ ਸਾਧਨ ਨਹੀਂ ਕਰ ਸਕਦਾ, ਜਦ ਸਾਧਨ ਨ ਹੁੰਦੇ ਤਾ ਸਿੱਧ ਕਿਥੋਂ ਹੁੰਦਾ? ਜੀਵ ਭਾਵੇਂ ਜੇਹਾ ਸਾਧਨ ਕਰਕੇ ਸਿੱਧ ਹੋ ਜਾਵੇ ਤਾਂਭੀ ਜਿਹੜੀ ਪਰਮੇਸ਼੍ਵਰ ਦੀ ਸ੍ਵਯੰ ਸਨਾਤਨ ਅਨਾਦੀ ਸਿੱਧੀ ਹੈ ਜਿਸ ਵਿਚ ਅਨੰਤ ਸਿੱਧੀਆਂ ਹਨ ਉਸਦੇ ਤੁੱਲ ਕੋਈ ਭੀ ਜੀਵ ਨਹੀਂ ਹੋ ਸਕਦਾ, ਕਿਉਂ ਜੋ ਜੀਵ ਦਾ ਗਿਆਨ ਪਰਮ ਅਵਧੀ ਤੀਕਨ ਵਧੇ ਤਾਂ ਭੀ ਓਹ ਅੰਦਾਜ਼ੇ ਦਾ ਗਿਆਨ ਅਤੇ ਸਾਮਰਥ ਵਾਲਾ ਹੁੰਦਾ ਹੈ, ਅਨੰਤ ਗਿਆਨ ਅਤੇ ਸਾਮਰਥ ਵਾਲਾ ਕਦੀ ਨਹੀਂ ਹੋ ਸਕਦਾ, ਵੇਖੋ ਕੋਈ ਭੀ ਅਜ ਤੀਕਨ ਪਰਮੇਸ਼੍ਵਰ ਕ੍ਰਿਤ ਸ੍ਰਿਸ਼ਟੀਕ੍ਰਮ ਨੂੰ ਬਦਲਨ ਵਾਲਾ ਨਹੀਂ ਹੋਇਆ ਹੈ ਅਰ ਨ ਹੋਵੇਗਾ, ਜਿਸਤਰਾਂ ਅਨਾਦੀ ਸਿੱਧ ਪਰਮੇਸ਼੍ਵਰ ਨੇ ਅੱਖਾਂ ਥੀਂ ਵੇਖਨ ਅਤੇ ਕੰਨਾਂ ਥੀਂ ਸੁਨਨ ਦਾ ਪ੍ਰਬੰਧ ਕੀਤਾ ਹੈ ਏਸ ਨੂੰ ਕੋਈ ਭੀ ਯੋਗੀ ਬਦਲ ਨਹੀਂ ਸਕਦਾ, ਜੀਵ ਪਰਮੇਸ਼੍ਵਰ ਕਦੀ ਨਹੀਂ ਹੋ ਸਕਦਾ ॥

(ਪ੍ਰਸ਼ਨ)ਕਲਪ ਕਲਪਾਂਤਰਾਂ ਵਿਚ ਪਰਮੇਸ਼੍ਵਰ ਨਵੀਂ ਨਵੀਂ ਪ੍ਰਕਾਰ ਦੀ ਸ੍ਰਿਸ਼ਟੀ ਬਨਾਂਦਾ ਹੈ ਯਾ ਇੱਕੋ ਜੇਹੀ?

(ਉੱਤਰ) ਜੇਹੋ ਜਹੀ ਹੁਨ ਹੈ ਓਹੋ ਜਹੀ ਪਹਲੋਂ ਸੀ, ਅਰ ਅੱਗੇ ਭੀ ਏਹੋ ਜਹੀ ਹੋਵੇਗੀ ਭੇਦ ਨਹੀਂ ਕਰਦਾ:—

**ਸੂਰਯਾਚੰਦ੍ਰਮਸੌ ਧਾਤਾ ਯਥਾ ਪੂਰਵਮਕਲਪਯਤ ਦਿਵੰ ਚ ਪ੍ਰਿਥਿਵੀਂ ਚਾਂਤਰਿਖਛਮਥੋਸ੍ਵ:॥**

ਰਿਗਵੇਦ ਮੰਡਲ ੧੦। ਸੂਕਤ ੧੯੦। ਮੰਤ੍ਰ ੩ ॥

(ਧਾਤਾ) ਪਰਮੇਸ਼੍ਵਰ ਨੇ ਜਿਸਤਰਾਂ ਪਹਲੇ ਕਲਪ ਵਿੱਚ ਸੂਰਯ ਚੰਦ੍ਰਮਾ, ਬਿਜਲੀ ਪ੍ਰਿਥਿਵੀ ਤਾਰੇ ਆਦੀ ਨੂੰ ਬਨਾਇਆ ਸੀ ਉੱਸੇ ਤਰਾਂ ਉਸਨੇ ਹੁਨ ਭੀ ਬਨਾਏ ਹਨ ਅਰ ਅੱਗੇ ਨੂੰ ਭੀ ਉਹੋ ਜਹੇ ਹੀ ਬਨਾਵੇਗਾ, ਪਰਮੇਸ਼੍ਵਰ ਦੇ ਕੰਮ ਭੁਲ ਚੁਕ ਤੋਂ ਰਹਿਤਹੋਨ ਕਰਕੇ ਸਦਾ ਇੱਕੋ ਜਹੇ ਹੀ ਹੁੰਦੇ ਹਨ, ਜਿਹੜਾ ਅਲਪੱਗ ਅਰ ਜਿਸਦਾ ਗਿਆਨ ਵਾਧੇ ਘਾਟੇ ਨੂੰ ਪ੍ਰਾਪਤ ਹੁੰਦਾ ਹੈ ਉਸੇ ਦੇ ਕੰਮ ਵਿੱਚ ਭੁੱਲ ਚੁੱਕ ਹੁੰਦੀ ਹੈ, ਈਸ਼੍ਵਰ ਦੇ ਕੰਮ ਵਿਚ ਨਹੀਂ।

(ਪ੍ਰਸ਼ਨ) ਸ੍ਰਿਸ਼ਟੀ ਵਿਸ਼ਯ ਵਿੱਚ ਵੇਦ ਆਦੀ ਸ਼ਾਸਤ੍ਰਾਂ ਦਾ ਇਕ ਮਤ ਹੈ ਯਾ ਵਿਰੋਧ? (ਉੱਤਰ) ਇੱਕ ਮਤ ਹੈ।

(ਪ੍ਰਸ਼ਨ) ਜੇ ਇਕ ਮਤ ਹੈ ਤਾਂ:—

**ਤਸਮਾਦ੍ਵਾ ਏਤਸਮਾਦਾਤਮਨ ਆਕਾਸ਼ਃ ਸੰਭੂਤਃ। ਆਕਾਸ਼ਾਦ੍ਵਾਯੁਃ। ਵਾਯੋਰਗਨਿਃ। ਅਗਨੇਰਾਪਃ। ਅਦਭ੍ਯਃ ਪ੍ਰਿਥਿਵੀ। ਪ੍ਰਿਥਿਵ੍ਯਾ ਔਸ਼ਧਯਃ। ਔਸ਼ਧਿਭ੍ਯੋਅੱਨਮ। ਅੱਨਾਦ੍ਰੇਤਃ। ਰੇਤਸਃ ਪੁਰੁਸ਼ਃ। ਸ ਵਾ ਏਸ਼ ਪੁਰੁਸ਼ੋ ਅੱਨਰ-ਸਮਯਃ ॥** ਤੈੱਤਿਰੀਯੋਪਨਿਸ਼ਦ ਬ੍ਰਹਮਾਨੰਦਬੱਲੀ ਅਨੁਵਾਕ ੧ ॥

ਉਸ ਪਰਮੇਸ਼੍ਵਰ ਅਰ ਪ੍ਰਕ੍ਰਿਤੀ ਥੀਂ ਆਕਾਸ਼ ਅਵਕਾਸ਼ ਅਰਥਾਤ ਜਿਹੜਾ ਕਾਰਣ ਰੂਪ ਦ੍ਰਵ੍ਯ ਸਰਵਤ੍ਰ ਫੈਲ ਰਹਿਆ ਸੀ ਉਸ ਨੂੰ ਕੱਠਾ ਕਰਨ ਨਾਲ ਅਵਕਾਸ਼ ਉਤਪੰਨ ਜੇਹਾ ਹੁੰਦਾ ਹੈ, ਵਾਸਤਵ ਵਿਚ ਆਕਾਸ਼ ਦੀ ਉਤਪੱਤੀ ਨਹੀਂ ਹੁੰਦੀ, ਕਿਉਂਕਿ ਆਕਾਸ਼ ਤੋਂ ਬਿਨਾ ਪ੍ਰਕ੍ਰਿਤੀ ਅਰ ਪਰਮਾਣੂ ਕਿੱਥੇ ਠਹਰ ਸੱਕਨ ਆਕਾਸ਼ ਤੋਂ ਪਿੱਛੇ ਵਾਯੂ, ਵਾਯੂ ਤੋਂ ਪਿੱਛੇ ਅਗਨੀ, ਅਗਨੀ ਦੇ ਪਿੱਛੇ ਜਲ, ਜਲਾਂ ਦੇ ਪਿੱਛੇ ਪ੍ਰਿਥਿਵੀ, ਪ੍ਰਿਥਿਵੀ ਥੀਂ ਔਸ਼ਧੀ, ਔਸ਼ਧੀਆਂ ਥੀਂ ਅੰਨ, ਅੰਨ ਥੀਂ ਵੀਰਯ, ਵੀਰਯ ਥੀਂ ਪੁਰੁਸ਼ ਅਰਥਾਤ ਸ਼ਰੀਰ ਉਤਪੰਨ ਹੁੰਦਾ ਹੈ, ਈਕਨ ਆਕਾਸ਼ ਆਦੀ ਦੇ ਕ੍ਰਮ ਥੀਂ, ਅਰ ਛਾਂਦੋਗ੍ਯ ਵਿਚ ਅਗਨੀ ਆਦੀ, ਐਤ੍ਰੇਯ ਵਿਚ ਜਲ ਆਦੀ ਕ੍ਰਮ ਥੀਂ ਸ੍ਰਿਸ਼ਟੀ ਹੋਈ (ਲਿਖੀ ਹੈ) ਵੇਦਾਂ ਵਿਚ ਕਿਦੇ ਪੁਰੁਸ਼ (ਈਸ਼੍ਵਰ) ਕਿਦੇ ਹਿਰਨਯਗਰਭ (ਪਰਮੇਸ਼੍ਵਰ) ਆਦੀ ਥੀਂ ਮੀਮਾਂਸਾ ਵਿਚ ਕਰਮ, ਵੈਸ਼ੇਸ਼ਿਕ ਵਿਚ ਕਾਲ, ਨਿਆਯ ਵਿਚ ਪ੍ਰਮਾਣੂ, ਯੋਗ ਵਿਚ ਪੁਰੁਸ਼ਾਰਥ, ਸਾਂਖ੍ਯ ਵਿਚ ਪ੍ਰਕ੍ਰਿਤੀ ਅਰ ਵੇਦਾਂਤ ਵਿਚ ਬ੍ਰਹਮ ਥੀਂ ਸ੍ਰਿਸ਼ਟੀ ਦੀ ਉਤਪੱਤੀ ਮੰਨੀ ਹੈ, ਹੁਨ ਕਿਸ ਨੂੰ ਸੱਚਾ ਅਰ ਕਿਸ ਨੂੰ ਝੂਠਾ ਮੰਨੀਏ ?

(ਉੱਤਰ) ਏਸ ਵਿਚ ਸਭ ਸੱਚੇ ਕੋਈ ਝੂਠਾ ਨਹੀਂ, ਝੂਠਾ ਓਹ ਹੈ ਜਿਹੜਾ ਉਲਟਾ ਸਮਝਦਾ ਹੈ, ਕਿਉਂਕਿ ਪਰਮੇਸ਼੍ਵਰ ਨਿਮਿੱਤ ਕਾਰਣ ਅਰ ਪ੍ਰਕ੍ਰਿਤਾ ਜਗਤਦਾ ਉਪਾਦਾਨ ਕਾਰਣ ਹੈ, ਜਦ ਮਹਾਪਰਲੈ ਹੁੰਦੀ ਹੈ ਤਦ ਉਸਦੇ ਪਿਛੋਂ ਆਕਾਸ਼ ਆਦੀ ਦੇ ਕ੍ਰਮ ਕਰਕੇ, ਅਰ ਜਦ ਆਕਾਸ਼ ਅਰ ਵਾਯੂ ਦਾ ਪਰਲੈ ਨਹੀਂ ਹੁੰਦਾ ਅਰ ਅਗਨੀ ਆਦੀ ਦਾ ਹੁੰਦਾ ਹੈ ਤਾਂ ਅਗਨੀ ਆਦੀ ਦੇ ਕ੍ਰਮ ਕਰਕੇ, ਅਰ ਜਦ ਬਿਜਲੀ ਅਗਨੀ ਦਾ ਭੀ ਨਾਸ਼ ਨਹੀਂ ਹੁੰਦਾ ਤਦ ਜਲ ਦੇ ਕ੍ਰਮ ਕਰਕੇ ਸ੍ਰਿਸ਼ਟੀ ਹੁੰਦੀ ਹੈ, ਅਰਥਾਤ ਜਿਸ ਜਿਸ ਪਰਲੈ ਵਿਚ ਜਿਥੋਂ ਜਿਥੋਂ ਤਕ ਪਰਲੈ ਹੁੰਦੀ ਹੈ ਉਥੋਂ ਉਥੋਂ ਸ੍ਰਿਸ਼ਟੀ ਦੀ ਉਤਪਤੀ ਹੁੰਦੀ ਹੈ, ਪੁਰੁਸ਼ ਅਰ ਹਿਰਨਯਗਰਭ ਆਦੀ ਪਹਲੇ ਸਮੁੱਲਾਸ ਵਿਚ ਲਿਖ ਚੁਕੇ ਹਾਂ, ਓਹ ਸਭ ਪਰਮੇਸ਼੍ਵਰ ਦੇ ਨਾਉਂ ਹਨ, ਪਰੰਤੂ ਵਿਰੋਧ ਉਸ ਨੂੰ ਕਹਿੰਦੇ ਹਨ ਕਿ ਇੱਕੋ ਕੰਮ

ਵਿਚ ਇੱਕੋ ਵਿਸ਼ੇ ਉੱਤੇ ਵਿਰੋਧ ਕਥਨ ਕੀਤਾ ਹੋਵੇ, ਵੇਖੋ ਛੀਆਂ ਸ਼ਾਸਤ੍ਰਾਂ ਦਾ ਇਕ ਮਤ ਹੋਣਾ ਏਸ ਤਰਾਂ ਨਾਲ ਸਿੱਧ ਹੈ। ਮੀਮਾਂਸਾ ਵਿਚ ਕਹਿਆ ਹੈ ਕਿ "ਅਜੇਹਾ ਕੋਈ ਭੀ ਕੰਮ ਜਗਤ ਵਿਚ ਨਹੀਂ ਹੁੰਦਾ ਕਿ ਜਿਹਦੇ ਬਨਾਨ ਵਿਚ ਕਰਮ ਚੇਸ਼ਟਾ ਨ ਕੀਤੀ ਜਾਵੇ"। ਵੈਸ਼ੇਸ਼ਿਕ ਵਿਚ ਕਹਿਆ ਹੈ "ਕਿ ਸਮਾਂ ਨ ਲੱਗੇ ਤਾਂ ਬਨ ਹੀ ਨਹੀਂ ਸਕਦਾ"। ਨਿਆਯ ਵਿਚ ਕਹਿਆ ਹੈ ਕਿ "ਉਪਾਦਾਨ ਕਾਰਣ ਨਾ ਹੋਨ ਕਰਕੇ ਕੁਝ ਭੀ ਨਹੀਂ ਬਨ ਸਕਦਾ"। ਯੋਗ ਵਿਚ ਕਹਿਆ ਹੈ ਕਿ "ਵਿਦਯਾ, ਗਿਆਨ, ਵਿਚਾਰ ਨ ਕੀਤਾ ਜਾਵੇ ਤਾਂ ਨਹੀਂ ਬਨ ਸਕਦਾ"। ਸਾਂਖਯ ਵਿਚ ਕਹਿਆ ਹੈ ਕਿ "ਤੱਤ੍ਵਾਂ ਦਾ ਮੇਲ ਨ ਹੋਨ ਕਰਕੇ ਨਹੀਂ ਬਨ ਸਕਦਾ" ਅਰ ਵੇਦਾਂਤ ਵਿਚ ਕਹਿਆ ਹੈ ਕਿ "ਬਨਾਨ ਵਾਲਾ ਨ ਬਨਾਵੇ ਤਾਂ ਕੋਈ ਭੀ ਪਦਾਰਥ ਉਤਪੰਨ ਨਹੀਂ ਹੋ ਸਕਦਾ" ਏਸ ਲਈ ਸ੍ਰਿਸ਼ਟੀ ਛੀ ਕਾਰਣਾਂ ਥੀਂ ਬਨਦੀ ਹੈ, ਉਨ੍ਹਾਂ ਛੀਆਂ ਕਾਰਣਾਂ ਵਿਚੋਂ ਇਕ ਇਕ ਦੀ ਵ੍ਯਾਖ੍ਯਾ ਇੱਕ ਇੱਕ ਸ਼ਾਸਤ੍ਰ ਵਿਚ ਕੀਤੀ ਹੈ, ਏਸ ਲਈ ਉਨ੍ਹਾਂ ਵਿਚ ਵਿਰੋਧ ਕੁਝ ਭੀ ਨਹੀਂ, ਜਿਸ ਤਰਾਂ ਨਾਲ ਛੀ ਮਨੁਸ਼ ਕੱਠੇ ਹੋਕੇ ਇਕ ਛੱਪਰ ਨੂੰ ਉਠਾਨ ਅਰ ਉਸਨੂੰ ਕੰਧਾਂ ਤੇ ਰੱਖਨ ਉਸੇ ਤਰਾਂ ਸ੍ਰਿਸ਼ਟੀ ਰੂਪੀ ਕਾਰਯ ਦੀ ਵ੍ਯਾਖ੍ਯਾ ਛੀ ਸ਼ਾਸਤ੍ਰਾਂ ਨੇ ਮਿਲਕੇ ਪੂਰੀ ਕੀਤੀ ਹੈ, ਦ੍ਰਿਸ਼ਟਾਂਤ ਹੈ ਕਿ ਪੰਜਾਂ ਅਨ੍ਹਿਆਂ ਅਰ ਇਕ ਅਜੇਹੇ ਮਨੁਸ਼ ਨੂੰ ਜਿਹਨੂੰ ਘੱਟ ਵੱਧ ਨਜ਼ਰ ਆਉਂਦਾ ਸੀ ਕਿਸੇ ਨੇ ਹਾਥੀ ਦਾ ਇੱਕ ਇੱਕ ਅੰਗ ਦੱਸਿਆ, ਉਨ੍ਹਾਂ ਥੀਂ ਪੁਛਿਆ ਕਿ ਹਾਥੀ ਕੇਹੋ ਜੇਹਾ ਹੈ, ਉਨ੍ਹਾਂ ਵਿਚੋਂ ਇਕ ਨੇ ਕਹਿਆ ਥੰਮ ਵਰਗਾ, ਦੂਜੇ ਨੇ ਕਹਿਆ ਛੱਜ ਵਰਗਾ, ਤੀਜੇ ਨੇ ਕਹਿਆ ਮੋਹਲੇ ਵਰਗਾ, ਚੌਥੇ ਨੇ ਬਹਾਰੀ ਵਰਗਾ, ਪੰਜਵੇਂ ਨੇ ਕਿਹਾ ਥੜੇ ਵਰਗਾ, ਅਰ ਛੇਵੇਂ ਨੇ ਕਿਹਾ ਕਾਲਾ ਕਾਲਾ ਚੌਹਾਂ ਥੰਮਾਂ ਦੇ ਉਪਰ ਕੁਝ ਮੱਝੀ ਦੀ ਸ਼ਕਲ ਵਾਲਾ ਹੈ, ਇਸੇ ਤਰਾਂ ਨਾਲ ਅੱਜ ਕਲ ਦੇ ਅਨਾਰਸ਼ ਨਵੇਂ ਗ੍ਰੰਥਾਂ ਦੇ ਪੜ੍ਹਨੇ ਅਰ ਪ੍ਰਾਕ੍ਰਿਤ ਭਾਸ਼ਾ ਵਾਲਿਆਂ ਨੇ ਰਿਸ਼ੀਆਂ ਦੇ ਬਨਾਏ ਹੋਏ ਗ੍ਰੰਥਾਂ ਨੂੰ ਪੜ੍ਹਕੇ ਨਵੀਂ ਮੋਟੀ ਬੁੱਧ ਵਾਲੇ ਲੋਗਾਂ ਦੇ ਬਨਾਏ ਹੋਏ ਸੰਸਕ੍ਰਿਤ ਅਰ ਹੋਰ ਹੋਰ ਜ਼ਬਾਨਾਂ ਦੇ ਗ੍ਰੰਥ ਪੜ੍ਹਕੇ ਇਕ ਦੂਜੇ ਦੀ ਨਿੰਦਾ ਵਿਚ ਲਗਕੇ ਝੂਠਾ ਝਗੜਾ ਮਚਾ ਰਖਿਆ ਹੈ, ਇਨ੍ਹਾਂ ਦਾ ਕਥਨ ਬੁੱਧਵਾਨਾਂ ਦੇ ਯਾ ਹੋਰਨਾਂ ਦੇ ਮੰਨਨ ਯੋਗ ਨਹੀਂ, ਕਿਉਂਕਿ ਜੇ ਅਨ੍ਹਿਆਂ ਦੇ ਪਿਛੇ ਅਨ੍ਹੇ ਚੱਲਨ ਤਾਂ ਦੁਖ ਕਿਉਂ ਨ ਪਾਨ? ਇੱਸੇ ਤਰਾਂ ਅੱਜ ਕੱਲ ਦੇ ਥੋੜੀ ਵਿਦਯਾ ਵਾਲੇ, ਸ੍ਵਾਰਥੀ, ਇੰਦ੍ਰਿਯਾਰਾਮੀ ਪੁਰਸ਼ਾਂ ਦੀ ਲੀਲਾ ਸੰਸਾਰ ਦਾ ਨਾਸ਼ ਕਰਨ ਵਾਲੀ ਹੈ।

(ਪ੍ਰਸ਼ਨ) ਜਦ ਕਾਰਣ ਦੇ ਬਗੈਰ ਕਾਰਯ ਨਹੀਂ ਹੁੰਦਾ ਤਾਂ ਕਾਰਣ ਦਾ ਕਾਰਣ ਕਿਉਂ ਨਹੀਂ?

(ਉੱਤਰ) ਹੇ ਭੋਲੇ ਭਰਾਓ! ਕੁਝ ਅਪਨੀ ਬੁੱਧ ਨੂੰ ਕੰਮ ਵਿੱਚ ਕਿਉਂ ਨਹੀਂ ਲਿਆਉਂਦੇ? ਵੇਖੋ ਸੰਸਾਰ ਵਿੱਚ ਦੋ ਹੀ ਪਦਾਰਥ ਹੁੰਦੇ ਹਨ ਇਕ

ਕਾਰਣ ਦੂਜਾ ਕਾਰਯ, ਜੇਹੜਾ ਕਾਰਣ ਹੈ ਓਹ ਕਾਰਯ ਨਹੀਂ ਅਰ ਜਿਸ ਸਮੇ ਕਾਰਯ ਹੈ ਓਹ ਕਾਰਣ ਨਹੀਂ, ਜਦ ਤਕ ਮਨੁਸ਼ ਸ੍ਰਿਸ਼ਟੀ ਨੂੰ ਠੀਕ ਠੀਕ ਨਹੀਂ ਸਮਝਦਾ ਤਦ ਤਕ ਉਸ ਨੂੰ ਠੀਕ ਠੀਕ ਗਿਆਨ ਪ੍ਰਾਪਤ ਨਹੀਂ ਹੁੰਦਾ—

**ਨਿਤਯਾਯਾ: ਸਤ੍ਵਰਜਸਤਮਸਾਂ ਸਾਮਯਾਵਸਥਾਯਾ: ਪ੍ਰਕ੍ਰਿਤੇਰੁਤਪੱਨਾਨਾਂ ਪਰਮਸੂਖਛਮਾਣਾਂ ਪ੍ਰਿਥਕ ਪ੍ਰਿਥਕ ਵਰਤਮਾਨਾਨਾਂ ਤਤ੍ਵਪਰਮਾਣੂਨਾਂ ਪ੍ਰਥਮ: ਸੰਯੋਗਾਰੰਭ: ਸੰਯੋਗਵਿਸ਼ੇਸ਼ਾਦਵਸਥਾਂਤਰਸਯ ਸਥੂਲਾਕਾਰਪ੍ਰਾਪਤਿ: ਸ੍ਰਿਸ਼ਟਿਰੁਚਯਤੇ ।**

ਅਨਾਦੀ ਨਿੱਤ ਸਰੂਪ, ਸਤ, ਰਜ ਅਰ ਤਮ, ਗੁਣਾਂ ਦੀ ਇਕ ਅਵਸਥਾ ਰੂਪ ਪ੍ਰਕ੍ਰਿਤੀ ਥੀਂ ਉਤਪੰਨ ਹੋਏ ਜੇਹੜੇ ਪਰਮ ਸੂਖਛਮ ਵੱਖੋ ਵਖਰੇ ਤੱਤ ਅਵੈਵਵਿਦਯਮਾਨ ਹਨ ਉਨ੍ਹਾਂਦੇ ਪ੍ਰਥਮਸੰਯੋਗ ਦੇ ਆਰੰਭ ਅਰਥਾਤਵਿਸ਼ੇਸ਼ਸੰਯੋਗਾਂ ਕਰਕੇ ਅਵਸਥਾ ਬਦਲਨ ਕਰਕੇ (ਓਹ ਸੂਖਛਮ ਚੀਜ਼) ਦੂਜੀਆਂ ਅਵਸਥਾ ਵਿਚ ਸਥੂਲ ਸਥੂਲ ਬਨਦੀ ਬਨਾਂਦੀ ਵਿਚਿਤ੍ਰਰੂਪ ਬਨਗਈ ਹੈ, ਇੱਸੇ ਤਰਾਂ ਸੰਸਰਗ ਹੋਨ ਕਰਕੇ ਏਸ ਨੂੰ ਸ੍ਰਿਸ਼ਟੀ ਕਹਿੰਦੇ ਹਨ । ਭਲਾ ਜੇਹੜੀ ਪ੍ਰਥਮ ਸੰਯੋਗ ਵਿਚ ਮਿਲਨ ਅਤੇ ਮਿਲਾਨ ਵਾਲੀ ਚੀਜ਼ ਹੈ ਜੇਹੜਾ ਸੰਯੋਗ ਦਾ ਆਦੀ ਅਰ ਵਿਭਾਗ ਦਾ ਅੰਤ ਹੈ ਅਰਥਾਤ ਜਿਸਦੇ ਭਾਗ ਨਹੀਂ ਹੋ ਸਕਦੇ ਉਸਨੂੰ ਕਾਰਣ, ਅਰ ਜੇਹੜੀ ਸੰਯੋਗ ਦੇ ਪਿੱਛੇ ਬਨਦੀ ਅਰ ਵਿਯੋਗ ਦੇ ਪਿੱਛੇ ਓਹੋ ਜਹੀ ਨਹੀਂ ਰਹਿੰਦੀ ਉਸਨੂੰ ਕਾਰਯ ਕਹਿੰਦੇ ਹਨ, ਜੇਹੜਾ ਮਨੁਸ਼ ਉਸ ਕਾਰਣ ਦਾਕਾਰਣ ਕਾਰਯ ਦਾ ਕਾਰਯ ਕਰਤਾ ਦਾ ਕਰਤਾ ਸਾਧਨ ਦਾ ਸਾਧਨ ਅਰ ਸਾਧੰਯ ਦਾ ਸਾਧਯ ਕਹਿੰਦਾ ਹੈ ਓਹ ਵੇਖਦਾ ਹੋਇਆ ਅਨ੍ਹਾਂ, ਸੁਨਦਾ ਹੋਇਆ ਬੋਲਾ, ਅਰ ਜਾਨਦਾ ਹੋਇਆ ਮੂੜ੍ਹ ਹੈ, ਅੱਖ ਦੀ ਅੱਖ, ਦੀਵੇ ਦਾ ਦੀਵਾ, ਅਰ ਸੂਰਯ ਦਾ ਸੂਰਯ ਕਦੀ ਹੋ ਸਕਦਾ ਹੈ ? ਜਿਸ ਥੀਂ ਉਤੰਪੰਨ ਹੁੰਦਾ ਹੈ ਓਹ ਕਾਰਣ, ਅਰ ਜੇਹੜਾ ਉਤਪੰਨ ਹੁੰਦਾ ਹੈ ਓਹ ਕਾਰਯ, ਅਰ ਜੇਹੜਾ ਕਾਰਣ ਨੂੰ ਕਾਰਯ ਰੂਪ ਬਨਾਨਹਾਰਾ ਹੈ ਓਹ ਕਰਤਾ ਕਹਾਉਂਦਾ ਹੈ ॥

**ਨਾਸਤੋ ਵਿਦਯਤੇ ਭਾਵੋ ਨਾਭਾਵੋ ਵਿਦਯਤੇ ਸਤ: ।**
**ਉਭਯੋਰਪਿ ਦ੍ਰਿਸ਼ਟੋਂਤਸਤ੍ਵਨਯੋਸਤਤ੍ਵਦਰਸ਼ਿਭਿ:॥**

ਭਗਵਦਗੀਤਾ ਅਧਯਾਯ ੨ । ਸ਼ਲੋਕ ੧੬ ॥

ਕਦੇ ਅਸਤ ਦਾ ਭਾਵ ਵਰਤਮਾਨ ਅਰ ਸਤ ਦਾ ਅਭਾਵ ਵਰਤਮਾਨ ਨਹੀਂ ਹੁੰਦਾ, ਇਨਾਂ ਦੋਹਾਂ ਦਾ ਨਿਰਣਾ ਤਤ੍ਵਦਰਸ਼ੀ ਲੋਕਾਂ ਨੇ ਜਾਨਿਆ ਹੈ,ਹੋਰ ਪਖਛਪਾਤੀ, ਹਠੀ, ਮਲੀਨ ਆਤਮਾ, ਅਵਿਦਵਾਨ ਲੋਕ ਏਸ ਬਾਤ ਨੂੰ ਸਹਜ ਨਾਲ ਕਿਸ ਤਰਾਂ ਜਾਨ ਸਕਦੇ ਹਨ? ਕਿਉਂਕਿ ਜੋਹੜਾ ਮਨੁੱਸ਼ ਵਿਦਵਾਨਸਤ-ਸੰਗੀ ਹੋਕੇ ਪੂਰਾ ਵਿਚਾਰ ਨਹੀਂ ਕਰਦਾ ਓਹ ਸਦਾ ਭ੍ਰਮ ਰੂਪੀ ਜਾਲ ਵਿਚ ਫਸਿਆ ਰਹਿੰਦਾ ਹੈ, ਧੰਨ ਓਹ ਪੁਰੁਸ਼ ਹਨ ਕਿ ਸਭਨਾਂ ਵਿਦਯਾ ਦੇ ਸਿੱਧਾਤਾਂ ਨੂੰ ਜਾਨਦੇ ਹਨ, ਅਰ ਜਾਨਨ ਦੇ ਲਈ ਯਤਨ ਕਰਦੇ ਹਨ ਜਾਨਕੇ ਹੋਰਨਾਂ ਨੂੰ ਨਿਸ਼ਕਪਟ ਭਾਵ ਨਾਲ ਜਨਾਦੇ ਹਨ, ਏਸ ਲਈ ਜੋਹੜਾ ਕਾਰਣ ਤੋਂ ਬਗੈਰ ਸ੍ਰਿਸ਼ਟੀ ਮੰਨਦਾ ਹੈ ਓਹ ਕੁਝ ਭੀ ਨਹੀਂ ਜਾਨਦਾ, ਜਦ ਸ੍ਰਿਸ਼ਟੀ ਬਨਨ ਦਾ ਸਮਯ ਆਉਂਦਾ ਹੈ ਤਦ ਪਰਮੇਸ਼੍ਵਰ ਉਨਾਂ ਪਰਮ ਸੂਖਛਮ ਪਦਾਰਥਾਂ ਨੂੰ ਕੱਠਾ ਕਰਦਾ ਹੈ ਏਸ ਉਤਪੱਤੀ ਦੀ ਪ੍ਰਥਮ ਅਵਸਥਾ ਵਿਚ ਜੋਹੜਾ ਪਰਮ ਸੂਖਛਮ ਪ੍ਰਕ੍ਰਿਤੀ ਰੂਪ ਕਾਰਣ ਥੀਂ ਕੁਝ ਸਥੂਲ ਹੁੰਦਾ ਹੈ ਉਸਦਾ ਨਾਮ ਮਹਤੱਤ ਅਰ ਜੋਹੜਾ ਉਸਤੋਂ ਕੁਝ ਸਥੂਲ ਹੁੰਦਾ ਹੈ ਉਸਦਾ ਨਾਮ ਅਹੰਕਾਰ ਅਰ ਅਹੰਕਾਰ ਥੀਂ ਭਿੰਨ ਭਿੰਨ ਪੰਜ ਸੂਖਛਮ ਭੂਤ। ਕੰਨ, ਤ੍ਵਚਾ, ਨੇਤ੍ਰ, ਜੀਭ, ਨੱਕ ਪੰਜ ਗਿਆਨ ਇੰਦ੍ਰੀਆਂ, ਵਾਕ, ਹੱਥ, ਪੈਰ, ਉਪਸਥ ਅਰ ਗੁਦਾ ਇਹ ਪੰਜ ਕਰਮ ਇੰਦ੍ਰੀਆਂ ਅਰ ਯਾਹਰਵਾਂ ਮਨ ਕੁਝ ਸਥੂਲ ਉਤਪੰਨ ਹੁੰਦਾ ਹੈ, ਅਰ ਉਨ੍ਹਾਂ ਪੰਜਾਂ ਤਨਮਾਤ੍ਰਾਂ ਥੀਂ ਅਨੇਕ ਸਥੂਲ ਅਵਸਥਾ ਪ੍ਰਾਪਤ ਹੁੰਦੇ ਹੋਏ ਕ੍ਰਮ ਨਾਲ ਪੰਜ ਸਥੂਲ ਭੂਤ ਜਿਨ੍ਹਾਂ ਨੂੰ ਅਸੀਂ ਲੋਕ ਪ੍ਰਤਯਖਛ ਵੇਖਦੇ ਹਾਂ ਉਤਪੰਨ ਹੁੰਦੇ ਹਨ, ਉਨ੍ਹਾਂ ਥੀਂ ਨਾਨਾ ਪ੍ਰਕਾਰ ਦੀ ਔਸ਼ਧੀਆਂ ਬ੍ਰਿਖਤ ਆਦੀ ਉਨ੍ਹਾਂ ਥੀਂ ਅੰਨ, ਅੰਨ ਵੀਰਯ ਥੀਂ ਸ਼ਰੀਰ ਹੁੰਦਾ ਹੈ, ਪਰੰਤੂ ਆਦੀ ਸ੍ਰਿਸ਼ਟੀ ਮੈਥੁਨੀ ਨਹੀਂ ਹੁੰਦੀ, ਕਿਉਂਕਿ ਜਦ ਪਰਮੇਸ਼੍ਵਰ ਇਸਤ੍ਰੀ ਅਰ ਮਰਦ ਦੇ ਸ਼ਰੀਰ ਬਨਾਕੇ ਉਨ੍ਹਾਂ ਵਿਚ ਜੀਵਾਂ ਦਾ ਸੰਯੋਗ ਕਰਦਿੰਦਾ ਹੈ ਉਸਤੋਂ ਪਿਛੋਂ ਮੈਥੁਨੀ ਸ੍ਰਿਸ਼ਟੀ ਚਲਦੀ ਹੈ। ਵੇਖੋ ਸ਼ਰੀਰ ਵਿੱਚ ਕੇਹੋ ਜੇਹੀ ਗਿਆਨ ਪੂਰਵਕ ਸ੍ਰਿਸ਼ਟੀ ਰਚੀ ਹੈ ਕਿ ਜਿੰਸ ਨੂੰ ਵਿਦਵਾਨ ਲੋਗਭੀ ਵੇਖਕੇ ਹੱਕੇ ਬੱਕੇ ਰਹ ਜਾਂਦੇ ਹਨ, ਅੰਦਰ ਹੱਡੀਆਂ ਦਾ ਜੋੜ, ਨਾੜੀਆਂ ਦਾ ਬੰਧੇਜ, ਮਾਂਸਦੀ ਲਿਪਾਈ, ਚਮੜੇ ਦਾ ਢੱਕਨ, ਤਿੱਲੀ, ਜਿਗਰ, ਫੇਫੜਾ, ਪੱਖੇ ਦੀ ਕਲਾ ਦਾ ਸਥਾਪਨ, ਜੀਵਦਾ ਸੰਯੋਜਨ, ਸ਼ਿਰੋ ਰੂਪ ਮੂਲਰਚਨਾ, ਵਾਲ,ਨਹੁੰ ਆਦੀ ਦਾ ਸਥਾਪਨ, ਅੱਖਦੀ ਅਤੀ ਸੂਖਛਮ ਸ਼ਿਰਾ ਦਾ ਤਾਰ ਵਰਗਾ ਗੁੰਥਨ, ਇੰਦ੍ਰੀਆਂ ਦੇ ਮਾਰਗਾਂ ਦਾ ਪ੍ਰਕਾਸ਼ਨ, ਜੀਵਦੀ ਜਾਗ੍ਰਤ,ਸ੍ਵਪਨ, ਸੁਸ਼ੁਪਤੀ ਅਵਸਥਾ ਦੇ ਭੋਗਨ ਵਾਸਤੇ ਵਿਸ਼ੇਸ਼ ਸਥਾਨਾਂ ਦਾ ਨਿਰਮਾਣ, ਸਭ ਧਾਤੂ ਦਾ ਵਿਭਾਗ ਕਰਨਾ, ਕਲਾ ਕੌਸ਼ਲ ਸਥਾਪਨ ਆਦੀ ਆਸ਼ਚਰਯ ਸ੍ਰਿਸ਼ਟੀ ਨੂੰ ਬਗੈਰ ਪਰਮੇਸ਼੍ਵਰਦੇ ਕੌਨ ਕਰ ਸਕਦਾ ਹੈ? ਏਸਤੋਂ ਵਧੀਕ ਨਾਨਾਪ੍ਰਕਾਰ ਦੇ ਰਤਨ,ਧਾਤੂਆਂਨਾਲ ਜੜੀ ਹੋਈ ਜ਼ਮੀਨਾ

ਤਰਾਂ ਤਰਾਂ ਦੇ ਬੋਹੜ ਬ੍ਰਿਛ ਆਦੀ ਦੇ ਬੀਜਾਂ ਵਿਚ ਅਤੀਸੂਖਛਮ ਰਚਨਾ, ਅਸੰਖ ਹਰੇ ਹਰੇ ਚਿੱਟੇ, ਪੀਲੇ, ਕਾਲੇ, ਚਿਤ੍ਰ ਮਿਤ੍ਰ ਕੀਤੇ ਹੋਏ ਪੱਤੇ, ਫੁੱਲ ਫਲ, ਮੂਲ ਦਾ ਬਨਾਨਾ ਮਿੱਠੇ, ਖਾਰੇ, ਕੌੜੇ, ਬਕਬਕੇ, ਚਟਪਟੇ, ਖੱਟੇ ਆਦੀ ਤਰਾਂ ਤਰਾਂ ਦੇ ਸ੍ਵਾਦ, ਸੁਗੰਧੀ ਵਾਲੇ ਪੱਤੇ, ਫੁੱਲ, ਫਲ ਆਦੀ ਦੀ ਰਚਨਾ, ਅਨੇਕਾਂ ਅਨੇਕ ਕਰੋੜਾਂ ਜ਼ਮੀਨਾਂ ਸੂਰਯ ਚੰਦ੍ਰਮਾਂ ਆਦੀ ਲੋਕਾਂ ਦਾ ਬਨਾਨਾ, ਉਨਾਂ ਨੂੰ ਧਾਰਣ ਕਰਨਾ ਅਤੇ ਚਕ੍ਰ ਵਿਚ ਚਲਾਉਨਾ, ਉਨਾਂ ਨੂੰ ਨਿਯਮ ਵਿਚ ਰਖਨਾ ਆਦੀ ਪਰਮੇਸ਼੍ਵਰ ਦੇ ਬਿਨਾ ਕੋਈ ਨਹੀਂ ਕਰ ਸਕਦਾ ॥

ਜਦ ਕੋਈ ਕਿਸੇ ਪਦਾਰਥ ਨੂੰ ਵੇਖਦਾ ਹੈ ਤਾਂ ਦੋ ਪ੍ਰਕਾਰ ਦਾ ਗਿਆਨ ਉਤਪੰਨ ਹੁੰਦਾ ਹੈ, ਇਕ੍ਰ ਜਿਸ ਤਰਾਂ ਦੀ ਓਹ ਚੀਜ਼ ਹੈ ਅਰ ਦੂਜਾ ਉਸ ਵਿਚ ਰਚਨਾ ਵੇਖਕੇ ਬਨਾਨ ਵਾਲੇ ਦਾ ਗਿਆਨ, ਜਿਸ ਤਰਾਂ ਕਿਸੇ ਪੁਰੁਸ਼ ਨੇ ਸੋਹਨਾ ਗਹਨਾ ਜੰਗਲ ਵਿਚ ਪਾਇਆ, ਵੇਖਕੇ ਮਲੂਮ ਹੋਇਆ ਕਿ ਇਹ ਸੋਨੇ ਦਾ ਹੈ, ਅਰ ਕਿਸੇ ਬੁਧਵਾਨ ਕਾਰੀਗਰ ਨੇ ਬਨਾਇਆ ਹੈ, ਇਸੇ ਤਰਾਂ ਦੁਨੀਆਂ ਵਿਚ ਤਰਾਂ ਤਰਾਂ ਦੀ ਰਚਨਾ ਬਨਾਨ ਵਾਲੇ ਪਰਮੇਸ਼੍ਵਰ ਨੂੰ ਸਿੱਧ ਕਰਦੀ ਹੈ ॥

(ਪ੍ਰਸ਼ਨ) ਮਨੁਸ਼ ਦੀ ਸ੍ਰਿਸ਼ਟੀ ਪਹਿਲੋਂ ਹੋਈ ਯਾ ਪ੍ਰਿਥਿਵੀ ਆਦੀ ਦੀ ?

(ਉੱਤਰ) ਪ੍ਰਿਥਿਵੀ ਆਦੀ ਦੀ ਕਿਉਂਕਿ ਪ੍ਰਿਥਿਵੀ ਆਦੀ ਦੇ ਬਗੈਰ ਮਨੁਸ਼ ਦਾ ਟਿਕਨ ਅਰ ਪਾਲਨ ਨਹੀਂ ਹੋਸਕਦਾ ॥

(ਪ੍ਰਸ਼ਨ) ਸ੍ਰਿਸ਼ਟੀ ਦੇ ਆਦਿ ਵਿਚ ਇਕ ਮਨੁਸ਼ ਵਾ ਅਨੇਕ ਮਨੁੱਸ਼ ਉਤਪੰਨ ਕੀਤੇ ਸਨ ?

(ਉੱਤਰ) ਅਨੇਕ, ਕਿਉਂਕਿ ਜਿਨਾਂ ਜੀਵਾਂ ਦੇ ਕਰਮ ਈਸ਼੍ਵਰ ਦੀ ਸ੍ਰਿਸ਼ਟੀ ਵਿਚ ਜਨਮ ਲੈਣਦੇ ਸਨ ਉਨਾਂ ਨੂੰ ਜਨਮ ਸ੍ਰਿਸ਼ਟੀ ਦੇ ਆਦਿ ਵਿਚ ਈਸ਼੍ਵਰ ਨੇ ਦਿੱਤਾ ਕਿਉਂਕਿ :—

## ਮਨੁਸ਼ਯਾ ਰਿਸ਼ਯਸ਼ਚ ਯੇ। ਤਤੋ ਮਨੁਸ਼ਯਾ ਅਜਾਯੰਤ ॥

ਇਹ ਯਜੁਰਵੇਦ ਵਿਚ ਲਿਖਿਆ ਹੈ। ਏਸ ਪ੍ਰਮਾਣ ਥੀਂ ਇਹੀ ਨਿਸ਼ਚੇ ਹੈ ਕਿ ਆਦਿ ਵਿੱਚ ਅਨੇਕ ਅਰਥਾਤ ਸੈਂਕੜੇ ਹਜ਼ਾਰਾਂ ਮਨੁੱਸ਼ ਉਤਪੰਨ ਹੋਏ ਅਰ ਸ੍ਰਿਸ਼ਟੀ ਵਿਚ ਵੇਖਨ ਨਾਲ ਭੀ ਨਿਸ਼ਚਾ ਹੁੰਦਾ ਹੈ ਕਿ ਮਨੁਸ਼ ਅਨੇਕ ਮਾਂ, ਪਿਉ ਦੀ ਸੰਤਾਨ ਹਨ।

(ਪ੍ਰਸ਼ਨ) ਆਦੀ ਸ੍ਰਿਸ਼ਟੀ ਵਿਚ ਮਨੁੱਸ਼ ਆਦੀ ਦੀ ਬਾਲ, ਜੁਆਨੀ ਯਾ ਬ੍ਰਿਧ ਅਵਸਥਾ ਵਿੱਚ ਸ੍ਰਿਸ਼ਟੀ ਹੋਈ ਸੀ ਅਥਵਾ ਤਿੰਨਾਂ ਵਿੱਚ?

(ਉੱਤਰ) ਜੁਆਨੀ ਦੀ ਅਵਸਥਾ ਵਿਚ, ਕਿਉਂਕਿ ਜੇ ਬਾਲਕ ਉਤਪੰਨ ਕਰਦਾ ਤਾਂ ਉਨ੍ਹਾਂ ਦੇ ਪਾਲਨ ਵਾਸਤੇ ਦੂਜੇ ਮਨੁਸ਼ਾਂ ਦੀ ਲੋੜ ਹੁੰਦੀ, ਅਰ ਜੇ ਬੁੱਢੇ

ਬਨਾਉਂਦਾ ਤਾਂ ਮੈਥੁਨੀ ਸ੍ਰਿਸ਼ਟੀ ਨ ਹੁੰਦੀ ਏਸ ਲਈ ਜੁਆਨੀ ਦੀ ਅਵਸਥਾ ਵਿਚ ਸ੍ਰਿਸ਼ਟੀ ਕੀਤੀ ਹੈ।

(ਪ੍ਰਸ਼ਨ) ਕਦੀ ਸ੍ਰਿਸ਼ਟੀ ਦਾ ਆਰੰਭ ਹੈ ਯਾ ਨਹੀਂ ?

(ਉੱਤਰ) ਨਹੀਂ ਜਿਸਤਰਾਂ ਦਿਨ ਦੇ ਪਹਲੇ ਰਾਤ, ਅਰ ਰਾਤ ਦੇ ਪਹਲੇ ਦਿਨ ਤਥਾ ਦਿਨ ਦੇ ਪਿਛੇ ਰਾਤ, ਅਰ ਰਾਤ ਦੇ ਪਿਛੇ ਦਿਨ ਬਰੱਬਰ ਚਲਿਆ ਆਉਂਦਾ ਹੈ, ਇੱਸੇ ਤਰਾਂ ਸ੍ਰਿਸ਼ਟੀ ਦੇ ਪਹਲੇ ਪਰਲੈ ਅਰ ਪਰਲੈ ਦੇ ਪਹਲੇ ਸ੍ਰਿਸ਼ਟੀ, ਤਥਾ ਸ੍ਰਿਸ਼ਟੀ ਦੇ ਪਿਛੇ ਪਰਲੈ ਅਰ ਪਰਲੈ ਦੇ ਅੱਗੇ ਸ੍ਰਿਸ਼ਟੀ ਅਨਾਦੀ ਕਾਲ ਥੀਂ ਏਹੋ ਚਕ੍ਰ ਚਲਿਆ ਆਉਂਦਾ ਹੈ ਏਸ ਦਾ ਆਦਿ ਯਾ ਅੰਤ ਨਹੀਂ, ਕਿੰਤੂ ਜਿਸਤਰਾਂ ਦਿਨ ਯਾ ਰਾਤ ਦਾ ਆਰੰਭ ਅਰ ਅੰਤ ਵੇਖਨ ਵਿੱਚ ਆਉਂਦਾ ਹੈ ਉੱਸੇ ਤਰਾਂ ਸ੍ਰਿਸ਼ਟੀ ਅਰ ਪਰਲੈ ਦਾ ਆਦਿ ਯਾ ਅੰਤ ਹੁੰਦਾ ਰਹਿੰਦਾ ਹੈ, ਕਿਉਂਕਿ ਜਿਸਤਰਾਂ ਪਰਮੇਸ਼੍ਵਰ, ਜੀਵ ਅਰ ਜਗਤ ਦਾ ਕਾਰਣ ਤਿੰਨੋਂ ਸਰੂਪ ਥੀਂ ਅਨਾਦੀ ਹਨ ਉਸੇ ਤਰਾਂ ਜਗਤ ਦੀ ਉਤਪੱਤੀ ਸਥਿਤੀ ਅਰ ਪਰਲੈ ਪ੍ਰਵਾਹ ਥੀਂ ਅਨਾਦੀ ਹਨ, ਜਿਸਤਰਾਂ ਕਦੀ ਨਦੀ ਦ ਪ੍ਰਵਾਹ ਨਜ਼ਰ ਆਉਂਦਾ ਹੈ, ਕਦੀ ਸੁੱਕ ਜਾਂਦਾ ਹੈ ਕਦੀ ਨਜ਼ਰ ਨਹੀਂ ਆਉਂਦਾ ਫੇਰ ਬਰਸਾਤ ਵਿਚ ਨਜ਼ਰ ਆਉਂਦਾ, ਅਰ ਗਰਮੀਆਂ ਵਿੱਚ ਨਹੀਂ ਨਜ਼ਰ ਆਉਂਦਾ ਏਸ ਪ੍ਰਕਾਰ ਦੇ ਵਿਹਾਰਾਂ ਨੂੰ ਪ੍ਰਵਾਹ ਰੂਪ ਜਾਨਨਾ ਚਾਹੀਏ, ਜਿਸਤਰਾਂ ਪਰਮੇਸ਼੍ਵਰ ਦੇ ਗੁਣ, ਕਰਮ ਸੁਭਾਵ ਅਨਾਦੀ ਹਨ ਉੱਸੇ ਤਰਾਂ ਨਾਲ ਉਸਦੇ ਕੰਮ ਜਗਤ ਦੀ ਉਤਪੱਤੀ, ਸਥਿਤੀ ਅਰ ਪਰਲੈ ਕਰਨਾ ਭੀ ਅਨਾਦੀ ਹਨ, ਜਿਸਤਰਾਂ ਨਾਲ ਕਦੀ ਪਰਮੇਸ਼੍ਵਰ ਦੇ ਗੁਣ ਕਰਮ ਸੁਭਾਵ ਦਾ ਆਰੰਭ ਅਰ ਅੰਤ ਨਹੀਂ ਉਸੇ ਤਰਾਂ ਉਸਦੇ ਕਰਤਵ੍ਯ ਕੰਮਾਂ ਦਾ ਭੀ ਆਰੰਭ ਅਰ ਅੰਤ ਨਹੀਂ ॥

(ਪ੍ਰਸ਼ਨ) ਪਰਮੇਸ਼੍ਵਰ ਨੇ ਕਈਆਂ ਜੀਵਾਂ ਨੂੰ ਮਨੁੱਸ਼ ਜਨਮ, ਕਈਆਂ ਨੂੰ ਸਿੰਘ ਆਦੀ ਕ੍ਰੂਰ ਜਨਮ, ਕਈਆਂ ਨੂੰ ਹਰਿਣ ਗਊ ਆਦੀ ਪਸ਼ੂਆਂ ਦਾ ਜਨਮ, ਕਈਆਂ ਨੂੰ ਦ੍ਰਿਖਤ ਆਦੀ ਅਰ ਕੀੜੇ ਮਕੌੜੇ ਪਤੰਗ ਆਦੀ ਦੇ ਜਨਮ ਦਿੱਤੇ ਹਨ, ਏਸ ਕਾਰਣ ਪਰਮੇਸ਼੍ਵਰ ਪਖਛਪਾਤੀ ਠਹਿਰਦਾ ਹੈ।

(ਉੱਤਰ) ਪਖਛਪਾਤੀ ਨਹੀਂ ਠਹਿਰਦਾ ਕਿਉਂ ਜੋ ਉਨ੍ਹਾਂ ਜੀਵਾਂ ਦੇ ਪਿਛਲੇ ਜਨਮ ਵਿਚ ਕੀਤੇ ਹੋਏ ਕਰਮਾਂ ਦੇ ਅਨੁਸਾਰ ਵਿਵਸਥਾਕਰਦਾ ਹੈ ਜੇ ਕਰਮ ਦੇ ਬਿਨਾ ਜਨਮ ਦੇਂਦਾ ਤਾਂ ਪਖਛਪਾਤੀ ਹੁੰਦਾ ॥

(ਪ੍ਰਸ਼ਨ) ਮਨੁਸ਼ਾਂ ਦੀ ਆਦੀ ਸ੍ਰਿਸ਼ਟੀ ਕੇਹੜੀ ਜਗਾ ਹੋਈ ?

(ਉੱਤਰ) ਤ੍ਰਿਵਿਸ਼ਟਪ ਅਰਥਾਤ ਜਿਸਨੂੰ ਤਿੱਬਤ ਕਹਿੰਦੇ ਹਨ ॥

(ਪ੍ਰਸ਼ਨ) ਆਦੀ ਸ੍ਰਿਸ਼ਟੀ ਵਿਚ ਇਕ ਜਾਤੀ ਸੀ ਯਾ ਅਨੇਕ ?

(ਉੱਤਰ) ਇਕ ਮਨੁੱਸ਼ ਜਾਤੀ ਸੀ ਫੇਰ "ਵਿਜਾਨੀਹਜਰਾਯਾਨਜੇ ਦ

ਦਸਜਵ:"ਇਹ ਰਿਗਵੇਦ ਦਾ ਵਚਨ ਹੈ। ਸ੍ਰੇਸ਼ਠਾਂਦਾ ਨਾਉਂ ਆਰਯ,ਵਿਦਵਾਨ, ਦੇਵ,ਅਰ ਦੁਸ਼ਟਾਂਦਾ ਨਾਉਂ ਦਸ੍ਰੂ ਅਰਥਾਤ ਡਾਕੂ ਮੂਰਖ ਹੋਨ ਕਰਕੇ ਆਰਯ ਅਰ ਦਸ੍ਰੂ ਦੋ ਨਾਉਂ ਹੋਗਏ॥ "ਉਤ ਸ਼ੂਦ੍ਰੇ ਉਤਾਰਯੇ" ਅਥਰਵਵੇਦ ਵਚਨ । ਆਰਯਾਂ ਵਿਚ ਉੱਪਰ ਲਿਖੇ ਪ੍ਰਕਾਰ ਬ੍ਰਾਹਮਣ, ਖਛਤ੍ਰੀ, ਵੈਸ਼ ਅਰ ਸ਼ੂਦ੍ਰ ਚਾਰ ਭੇਦ ਹੋਏ, ਦ੍ਵਿਜ ਵਿਦਵਾਨਾਂ ਦਾ ਨਾਮ ਆਰਯ, ਅਰ ਮੂਰਖਾਂ ਦਾ ਨਾਉਂ,ਸ਼ੂਦ੍ਰ, ਅਨਾਰਯ ਅਰਥਾਤ ਅਨਾੜੀ ਹੋਇਆ ॥

(ਪ੍ਰਸ਼ਨ) ਫੇਰ ਓਹ ਏਥੇ ਕਿਸਤਰਾਂ ਆਏ ?

(ਉੱਤਰ) ਜਦ ਆਰਯ ਅਰ ਦਸ੍ਰੂਆਂ ਵਿੱਚ, ਅਰਥਾਤ ਵਿਦਵਾਨਾਂ, ਦੇਵਤਿਆਂ ਅਰ ਅਵਿਦਵਾਨਾਂ ਅਸੁਰਾਂ ਵਿਚਸਦਾਲੜਾਈ ਬਖੇੜਾ ਹੁੰਦਾਰਹਿਆ ਹੈ,ਜਦ ਬਹੁਤ ਉਪਦ੍ਰਵ ਹੋਨ ਲੱਗਾ ਤਦ ਆਰਯ ਲੋਗ ਸਾਰੀ - ਪ੍ਰਿਥਿਵੀ ਵਿਚੋਂ ਏਸ ਭੂਮੀ ਦੇ ਖੰਡ ਨੂੰ ਉੱਤਮ ਜਾਨਕੇ ਏਥੇ ਹੀ ਆਨ ਵੱਸੇ, ਏਸ ਕਰਕੇ ਏਸ ਦੇਸ਼ ਦਾ ਨਾਮ "ਆਰਯਾਵਰਤ" ਹੋਇਆ ॥

(ਪ੍ਰਸ਼ਨ) ਆਰਯਾਵਰਤ ਦੀ ਅਵਧੀ ਕਿਥੋਂ ਤੀਕਨ ਹੈ ॥

**ਆਸਮੁਦ੍ਰੱਤੁ ਵੈ ਪੂਰਵਾਦਾਸਮੁਦ੍ਰੱਤੁ ਪਸ਼ਚਿਮਾਤ।**
**ਤਯੋਰੇਵਾਂਤਰੰ ਗਿਰਯੋਰਾਰਯਾਵਰਤੰ ਵਿਦੁਰਬੁਧਾਃ॥**
**ਸਰਸਵਤੀਦ੍ਰਿਸ਼ਦ੍ਵਤ੍ਯੋਰਦੇਵਨਦ੍ਯੋਰਯਦੰਤਰਮ । ਤੰ**
**ਦੇਵਨਿਰਮਿਤੰ ਦੇਸ਼ਮਾਰਯਾਵਰਤੰ ਪ੍ਰਚਖਛਤੇ ॥**

ਮਨੁਸਮ੍ਰਿਤੀ ਅਧਜਾਯ ੨ । ਸ਼ਲੋਕ ੨੨।੧੭ ॥

(ਉੱਤਰ) ਵਿਚ ਹਿਮਾਲਾ, ਦਖਛਿਣ ਵਿਚ ਵਿੰਧਜਾਚਲ, ਪੂਰਵ ਅਰ ਪਸ਼ਚਿਮ ਵਿਚ ਸਮੁਦ੍ਰ ਅਤੇ ਪਸ਼ਚਿਮ ਵਿਚ ਸਰਸ੍ਵਤੀ ਅਰਥਾਤ ਅਟਕ ਨਦੀ ਪੂਰਵਵਿਚ,ਦ੍ਰਿਸ਼ਦ੍ਵਤੀ ਜੇਹੜੀ ਨਿਪਾਲ ਦੇਪੂਰਵਭਾਗਦੇ ਪਹਾੜਥੀਂ ਨਿਕ ਲਕੇ ਬੰਗਾਲ ਅਰ ਆਸਾਮ ਦੇ ਪੂਰਵ ਬ੍ਰਹਮਾ ਦੇ ਪਸ਼ਚਿਮ ਵਲ ਹੋਕੇ ਦਖਛਿਣ ਦੇ ਸਮੁਦ੍ਰ ਵਿਚ ਮਿਲੀ ਹੈ ਜਿਸ ਨੂੰ ਬ੍ਰਹਮਪੁਤ੍ਰਾ ਕਹਿੰਦੇ ਹਨ ਅਰ ਜਿਹੜੀ ਉੱਤਰ ਦੇ ਪਹਾੜਾਂ ਥੀਂ ਨਿਕਲਕੇ ਦਖਛਿਣ ਦੇ ਸਮੁੰਦ੍ਰ ਦੀ ਖਾਈ ਵਿਚ ਅਟਕ ਮਿਲੀ ਹੈ ਹਿਮਾਲਾ ਦੀ ਮਧ ਰੇਖਾ ਥੀਂ ਦਖਛਿਣ ਅਰ ਪਹਾੜਾਂ ਦੇ ਅੰਦਰ ਅਰ ਰਾਮੇਸ਼੍ਵਰ ਪਰਯੰਤ ਵਿੰਧਜਾਚਲਦੇ ਅੰਦਰ ਅੰਦਰ ਜਿੰਨੇ ਦੇਸ਼ ਹਨ ਉਨ੍ਹਾਂ ਸਾਰਿਆਂ ਨੂੰ ਆਰਯਾਵਰਤ ਏਸ ਲਈ ਕਹਿੰਦੇ ਹਨ ਕਿ ਇਹ ਆਰਯਾਵਰਤ ਦੇਵ ਅਰਥਾਤ ਵਿਦਵਾਨਾਂ ਨੇ ਵਸਾਇਆ ਅਰ ਆਰਯ ਜਨਾਂ ਦੇ ਨਿਵਾਸ ਕਰਨੇ ਥੀਂ ਆਰਯਾਵਰਤ ਕਹਾਉਂਦਾ ਹੈ ॥

(ਪ੍ਰਸ਼ਨ) ਪਹਲੇ ਏਸ ਦੇਸ਼ ਦਾ ਕੀ ਨਾਉਂ ਸੀ ਅਰ ਏਸ ਵਿਚ ਕੌਨ ਵੱਸਦੇ ਸਨ ? (ਉੱਤਰ) ਏਸ ਤੋਂ ਪਹਲੇ ਏਸ ਦੇਸ਼ ਦਾ ਕੋਈ ਭੀ ਨਾਉਂ ਨਹੀਂ ਸੀ ਅਰ ਨ ਕੋਈ ਆਰਯਾਂ ਤੋਂ ਪਹਲੇ ਏਸ ਦੇਸ਼ ਵਿਚ ਵਸਦੇ ਸਨ, ਕਿਉਂਕਿ ਆਰਯ ਲੋਗ ਸ੍ਰਿਸ਼ਟੀ ਦੇ ਆਦਿ ਵਿਚ ਕੁਝ ਕਾਲ ਦੇ ਪਿਛੋਂ ਤਿੱਬਤ ਤੋਂ ਸਿੱਧੇ ਇਸੇ ਦੇਸ਼ ਵਿਚ ਆਕੇ ਵੱਸੇ ਸਨ॥

(ਪ੍ਰਸ਼ਨ) ਕਈ ਕਹਿੰਦੇ ਹਨ ਕਿ ਇਹ ਲੋਗ ਈਰਾਨ ਤੋਂ ਆਏ ਅਰ ਏਸ ਕਾਰਣ ਬੀ ਇਨ੍ਹਾਂ ਲੋਗਾਂ ਦਾ ਨਾਉਂ ਆਰਯ ਹੋਇਆ, ਇਨ੍ਹਾਂ ਤੋਂ ਪਹਲੇ ਇੱਥੇ ਜੰਗਲੀ ਲੋਗ ਵੱਸਦੇ ਸਨ ਜਿਨ੍ਹਾਂ ਨੂੰ ਅਸੁਰ ਅਰ ਰਾਖਛਸ ਕਹਿੰਦੇ ਸਨ, ਆਰਯ ਲੋਗ ਅਪਨੇ ਨੂੰ ਦੇਵਤਾ ਦੱਸਦੇ ਸਨ ਅਰ ਉਨਾਂ ਦਾ ਜਦ ਸੰਗ੍ਰਾਮ ਹੋਇਆ ਤਾਂ ਉਸਦਾ ਨਾਉਂ "ਦੇਵਾਸੁਰਸੰਗ੍ਰਾਮ" ਕਥਾ ਦੇ ਵਿਚ ਠੰਹਿਰਾਇਆ॥ (ਉੱਤਰ) ਏਹ ਬਾਤ ਸਰਵਥਾ ਝੂਠੀ ਹੈ ਕਿਉਂਕਿ—

**ਵਿਜਾਨੀਹਜਾਰਯਾਨਜੇ ਚ ਦਸਜਵੇ ਬਰਹਿਸ਼ਮਤੇ ਰੰਧਯਾ ਸ਼ਾਸਦਵ੍ਰਤਾਨ।** [ਰਗਵੇਦ ਮੰਡਲ ੧। ਸੂਕਤ ੫੧ ਮੰਤ੍ਰ ੮॥

**ਉਤ ਸ਼ੂਦ੍ਰੇ ਉਤਾਰਯੇ॥** ਅਥਰਵਵੇਦ ਕਾਂਡ ੧੯। ਵਰਗ ੬੨॥

ਇਹ ਲਿਖ ਚੁਕੇ ਹਾਂ ਕਿ ਆਰਯ ਨਾਉਂ ਧਰਮਤੇ ਚਲਨ ਵਾਲੇ, ਵਿਦ-ਵਾਨ ਸੱਤਵਕਤਾ ਪੁਰਸ਼ਾਂ ਦਾ ਅਰ ਇਨ੍ਹਾਂ ਦੇ ਵਿਪਰੀਤ ਲੋਗਾਂ ਦਾ ਨਾਉਂ ਦਸਯੂ ਅਰਥਾਤ ਡਾਕੂ, ਦੁਸ਼ਟ, ਧਰਮ ਤੇ ਨ ਚਲਨ ਵਾਲੇ ਅਰ ਅਵਿਦਵਾਨ ਹੈ, ਤਥਾ ਬ੍ਰਾਹਮਣ, ਖਛਤ੍ਰੀ, ਵੈਸ਼, ਦ੍ਵਿਜਾਂ ਦਾ ਨਾਉਂ ਆਰਯ ਅਰ ਸ਼ੂਦ੍ਰ ਦਾ ਨਾਉਂ ਅਨਾਰਯ ਅਰਥਾਤ ਅਨਾੜੀ ਹੈ, ਜਦ ਵੇਦ ਅਜੇਹਾ ਕਹਿੰਦਾ ਹੈ ਤਾਂ ਹੋਰ ਵਿਦੇਸ਼ੀਆਂ ਦੇ ਢਕਵੰਵਾਂ ਨੂੰ ਬੁੱਧੀਮਾਨ ਲੋਗ ਕਦੀ ਨਹੀਂ ਮੰਨ ਸਕਦੇ, ਅਰ ਦੇਵਾਸੁਰ ਸੰਗ੍ਰਾਮ ਵਿਚ ਆਰਯਾਵਰਤਵਾਸੀ ਅਰਜੁਨ ਅਰ ਮਹਾ-ਰਾਜਾ ਦਸ਼ਰਥ ਆਦੀ ਆਰਯ ਅਰ ਦਸਯੂ ਮਲੇਛ ਅਸੁਰਾਂ ਦੇ ਯੁੱਧ ਵਿਚ ਜੇਹੜਾ ਹਿਮਾਲੇ ਦੇ ਪਹਾੜ ਵਿਚ ਹੋਇਆ ਸੀ ਦੇਵ ਅਰਥਾਤ ਆਰਯਾਂ ਦੀ ਰਖਛਾ ਅਰ ਅਸੁਰਾਂ ਦੇ ਜਿੱਤਨ ਨੂੰ ਸਹਾਇਕ ਹੋਏ ਸਨ, ਏਸ ਥੀਂ ਇਹ ਸਿੱਧ ਹੁੰਦਾ ਹੈ ਕਿ ਆਰਯਾਵਰਤ ਦੇ ਬਾਹਰ ਦੋਹਾਂ ਪਾਸੇ ਜਿਹੜੇ ਹਿਮਾਲੇ ਦੇ ਪੂਰਵ ਅਰ ਆਗਨੇਯ, ਦਖਛਿਣ, ਨੈਰਿਤ੍ਰ, ਪੱਛਮ, ਵਾਯਵਜ ਉੱਤਰ ਅਰ ਈਸ਼ਾਨ ਦੇਸ਼ ਵਿਚ ਜਿਹੜੇ ਮਨੁਸ਼ ਰਹਿੰਦੇ ਹਨ, ਉਨ੍ਹਾਂ ਦਾ ਹੀ ਨਾਉਂ ਅਸੁਰ ਸਿੱਧ ਹੁੰਦਾ ਹੈ, ਕਿਉਂਕਿ ਜਦ ਜਦ ਹਿਮਾਲੇ ਦੇ ਵਿਚ ਰਹਨ ਵਾਲੇ ਆਰਯਾਂ ਉੱਤੇ ਲੜਨੇ ਨੂੰ ਚੜ੍ਹਾਈ ਕਰਦੇ ਸਨ, ਤਦ ਤਦ ਐਥੋਂ ਦੇ ਰਾਜਾ ਮਹਾਰਾਜਾ ਲੋਗ ਉਨ੍ਹਾਂ ਉੱਤਰ ਆਦੀ ਦੇਸ਼ਾਂ ਵਿਚ ਆਰਯਾਂ ਦੇ ਸਹਾਯਕ ਹੁੰਦੇ ਸਨ ਅਰ ਜਿਹੜਾ ਸ੍ਰੀ ਰਾਮਚੰਦ੍ਰ ਜੀ

ਨਾਲ ਦਖਛਿਣ ਵਿਚ ਯੁੱਧਹੋਇਆ ਹੈ ਉਸਦਾ ਨਾਉਂ ਦੇਵਾਸੁਰਸੰਗ੍ਰਾਮ ਨਹੀਂ ਹੈ ਕਿੰਤੂ ਉਸਨੂੰ ਰਾਮ ਰਾਵਣ ਅਥਵਾ ਆਰਯਾਂ ਅਤੇ ਰਾਖਛਸਾਂ ਦਾ ਸੰਗ੍ਰਾਮ ਕਹਿੰਦੇ ਹਨ, ਕਿਸੇ ਸੰਸਕ੍ਰਿਤਦੇ ਗ੍ਰੰਥ ਵਿੱਚ ਯਾ ਇਤਿਹਾਸ ਵਿਚ ਨਹੀਂ ਲਿਖਿਆ ਕਿ ਆਰਯ ਲੋਗ ਈਰਾਨ ਥੀਂ ਆਏ ਅਰ ਐਥੋਂ ਦੇ ਜੰਗਲੀਆਂ ਨਾਲ ਲੜਕੇ ਉਨ੍ਹਾਂ ਨੂੰ ਜਿੱਤਕੇ ਕੱਢ ਦਿੱਤਾ ਹੋਵੇ ਅਰ ਏਸ ਦੇਸ਼ ਦੇ ਰਾਜਾ ਹੋਏ ਹੋਨ, ਫੇਰ ਕੀਕਨ ਵਿਦੇਸ਼ੀਆਂ ਦਾ ਲੇਖ ਮੰਨਿਆ ਜਾਸਕਦਾ ਹੈ ? ਅਰ:—

**ਮਲੇੱਛਵਾਚਸ਼੍ਚਾਰਯਵਾਚ: ਸਰਵੇਤੇ ਦਸਯਵ: ਸਮ੍ਰਿਤਾ:॥**

ਮਨੁਸਮ੍ਰਿਤੀ ਅਧਯਾਯ ੧੦। ਸ਼ਲੋਕ ੪੫॥

**ਮਲੇੱਛਦੇਸ਼ਸਤ੍ਵਤ: ਪਰ: ॥** ਮਨੁਸਮ੍ਰਿਤੀ ਅਧਯਾਯ ੨।ਸ਼ਲੋਕ ੨੩॥

ਆਰਯਾਵਰਤ ਦੇਸ਼ ਤੋਂ ਭਿੰਨ ਜਿਹੜੇ ਦੇਸ਼ ਹਨ। ਓਹ ਦਸ੍ਯੂ ਦੇਸ਼ ਅਰ ਮਲੇਛ ਦੇਸ਼ ਕਹਾਉਂਦੇ ਹਨ, ਏਸ ਤੋਂ ਭੀ ਇਹ ਸਿੱਧ ਹੁੰਦਾ ਹੈ ਕਿ ਆਰਯਾਵਰਤ ਨੂੰ ਛਡਕੇ ਪੂਰਵ ਦੇਸ਼ਤੋਂ ਲੈਕੇ ਈਸ਼ਾਨ, ਉੱਤਰ ਵਾਯਵ੍ਯ ਅਰ ਪਸ਼ਚਿਮ ਦੇਸ਼ਾਂ ਵਿਚ ਰਹਨ ਵਾਲਿਆਂ ਦਾ ਨਾਉਂ ਦਸ੍ਯੂ ਅਰ ਮਲੇਛ ਤਥਾ ਅਸੁਰ ਹੈ, ਅਰ ਨੈਰਿਤ੍ਯ ਦਖਛਿਣ ਤਥਾ ਆਗਨੇਯ ਦਿਸ਼ਾ ਵਿਚ ਆਰਯਾਵਰਤ ਦੇ ਰਹਨ ਵਾਲਿਆਂ ਨੂੰ ਛੱਡ ਕੇ ਬਾਹਰ ਰਹਨਵਾਲੇ ਲੋਗਾਂ ਦਾ ਨਾਉਂ ਰਾਖਛਸ ਹੈ, ਹੁਨ ਭੀ ਵੇਖ ਲੌ ਹਬਸ਼ੀ ਲੋਗਾਂ ਦਾ ਸ੍ਵਰੂਪ ਅਜੇਹਾ ਡਰਾਉਨਾ ਦਿੱਸਦਾ ਹੈ ਜੇਹੇ ਜਿਹਾ ਰਾਖਛਸਾਂ ਦਾ ਵਰਣਨ ਕੀਤਾ ਹੈ, ਅਰ ਆਰਯਾਵਰਤ ਦੀ ਸੀਧ ਵਿੱਚ ਹੇਠਾਂ ਰਹਨ ਵਾਲਿਆਂ ਦਾ ਨਾਉਂ ਨਾਗ ਅਰ ਉਸ ਦੇਸ਼ਦਾਪਾਤਾਲ ਨਾਉਂ ਹੋਨ ਦਾ ਇਹ ਕਾਰਣ ਹੈ ਕਿ ਉਹ ਦੇਸ਼ ਆਰਯਾਵਰਤੀ ਮਨੁਸ਼ਾਂ ਦੇ ਪਾਦ ਅਰਥਾਤ ਪੈਰਾਂ ਦੇ ਤਲੇ ਅਰ ਉਨ੍ਹਾਂ ਦੇ ਨਾਗਵੰਸ਼ੀ ਅਰਥਾਤ ਨਾਗ ਨਾਉਂਵਾਲੇ ਪੁਰੁਸ਼ ਦੇ ਵੰਸ਼ਦੇ ਰਾਜਾ ਹੁੰਦੇ ਸਨ ਉਸੇ ਵੰਸ਼ਦੀ ਅਲੋਪੀ ਰਾਜਕੰਨਿਆਂ ਨਾਲ ਅਰਜੁਨ ਦਾ ਵਿਆਹ ਹੋਇਆ ਸੀ, ਇਖਛਵਾਕੂ ਥੀਂ ਲੈਕੇ ਕੈਰੋਪਾਂਡੂ ਤੀਕਨ ਸਾਰੀ ਪ੍ਰਿਥਿਵੀ ਉੱਤੇ ਆਰਯਾਂ ਦਾ ਰਾਜ ਅਤੇ ਵੇਦਾਂ ਦਾ ਥੋੜਾ ਥੋੜਾ ਪ੍ਰਚਾਰ ਆਰਯਾਵਰਤ ਨੂੰ ਛਡਕੇ ਹੋਰ ਦੇਸ਼ਾਂ ਵਿਚ ਭੀ ਰਿਹਾ, ਤਥਾ ਏਸ ਵਿਚ ਏਹ ਪ੍ਰਮਾਣ ਹੈ ਕਿ ਬ੍ਰਹਮਾਦਾ ਪੁਤ੍ਰ ਵਿਰਾਟ, ਵਿਰਾਟ ਦਾ ਮਨੂ, ਮਨੂਦੇ ਮਰੀਚੀ ਆਦੀ ਦੱਸ ਪੁੱਤ੍ਰ ਅਰ ਉਨ੍ਹਾਂਦੇ ਸ੍ਵਯੰਭੂ ਆਦੀ ਸੱਤ ਰਾਜੇ, ਅਰ ਉਨ੍ਹਾਂਦੀ ਸੰਤਾਨ ਇਖਛਵਾਕੂਆਦੀ ਰਾਜਾਜੇਹੜੇ ਆਰਯਾਵਰਤਦੇ ਪਹਲੇ ਰਾਜਾ ਹੋਏ ਜਿਨ੍ਹਾਂਨੇਇਹ ਆਰਯਾਵਰਤ ਵਸਾਇਆ ਹੈ, ਹੁਨ ਮੰਦੇ ਭਾਗਾਂ ਅਤੇ ਆਰਯਾਂ ਦੇ ਆਲਸ, ਪ੍ਰਮਾਦ ਅਰ ਪਰਸਪਰ ਦੀ ਫੁਟ ਹੋਨ• ਕਰਕੇ ਹੋਰਨਾਂ ਦੇਸ਼ਾਂ ਵਿਚ ਰਾਜ ਕਾਜ ਦੀ ਤਾਂ ਗੱਲ ਹੀ ਕੀ ਕਹਨੀ, ਕਿੰਤੂ ਆਰਯਾਵਰਤ ਵਿੱਚ ਭੀ ਆਰਯਾਂ ਦਾ ਅਖੰਡ ਸ੍ਵਤੰਤ੍ਰ ਸ੍ਵਾਧੀਨ, ਨਿਰਭੈ ਰਾਜ ਏਸ ਵੇਲੇ ਨਹੀਂ ਹੈ, ਜੋ ਕੁਝ ਹੈਸੋਭੀ ਪ੍ਰਦੇ-

ਸ਼ੀਆਂ ਦੇ ਪੈਰਾਂ ਦੇ ਹੇਠਾਂ ਰੁਲਰਹਿਆ ਹੈ.ਕੁਝ ਥੋੜੇ ਜੇਹੇਰਾਜੇ ਸੁਤੰਤ੍ਰ ਹਨ। ਭੈੜੇ ਦਿਨ ਜਦ ਆਉਂਦੇ ਹਨ ਤਦ ਦੇਸ਼ਵਾਸੀਆਂ ਨੂੰ ਅਨੇਕਪ੍ਰਕਾਰ ਦੇ ਦੁਖ ਭੋਗਨੇ ਪੈਂਦੇ ਹਨ ਭਾਵੇਂ ਕੋਈ ਕਿੰਨਾ ਕਰੇ ਪਰੰਤੂ ਜਿਹੜਾ ਸ੍ਵਦੇਸ਼ੀ ਰਾਜ ਹੁੰਦਾ ਹੈ ਓਹ ਸਭਨਾਂ ਤੋਂ ਵਧੀਕ ਉੱਤਮ ਹੁੰਦਾ ਹੈ, ਮਤ ਮਤਾਂਤਰਾਂ ਦੇ ਹਠ ਤੋਂ ਰਹਿਤ ਅਰ ਪਰਾਏ ਦਾ ਪਖਛਪਾਤ ਰਹਿਤ ਪ੍ਰਜਾ ਉੱਤੇ ਪਿਉ ਮਾਂ ਵਾਙਣ ਕ੍ਰਿਪਾ ਨਜਾਯ ਅਰ ਦਯਾ ਦੇ ਨਾਲ ਭੀ ਰਾਜ ਹੋਵੇ ਤਾਂ ਭੀ ਓਹ ਪਰਦੇਸ਼ੀਆਂਦਾ ਰਾਜ ਪੂਰਣ ਸੁਖਦਾਯਕ ਨਹੀਂ ਹੈ, ਪਰੰਤੂ ਭਿੰਨ ਭਿੰਨ ਭਾਸ਼ਾ ਵੱਖੋ ਵੱਖਰੀ ਸ਼ਿਖਛਾ ਵੱਖੋ ਵੱਖਰੇ ਵਿਹਾਰਾਂ ਦਾ ਵਿਰੋਧ ਛੁੱਟਣਾ ਅਤੀ ਕਠਿਨਹੈ, ਅਰ ਇਸਦੇ ਛੁੱਟੇ ਬਗੈਰ ਇਕ ਦੂਜੇ ਦਾ ਪੂਰਾ ਉਪਕਾਰ ਅਰ ਅਭਿਪ੍ਰਾਯ ਸਿੱਧ ਹੋਣਾ ਕਠਿਨ ਹੈ,ਏਸ ਲਈ ਜੋ ਕੁਝ ਵੇਦ ਆਦੀ ਸ਼ਾਸਤ੍ਰਾਂ ਵਿਚ ਵ੍ਯਵਸਥਾ ਯਾ ਇਤਿਹਾਸ ਲਿਖੇ ਹਨ ਉਸੇ ਦਾ ਮਾਨ ਕਰਨਾ ਭਲੇ ਮਨੁੱਸ਼ਾਂਦਾ ਕੰਮ ਹੈ॥

(ਪ੍ਰਸ਼ਨ) ਜਗਤ ਨੂੰ ਬਨਿਆਂ ਕਿੰਨਾਂ ਸਮਯ ਹੋਇਆ ਹੈ ?

(ਉੱਤਰ)ਇਕ ਅਰਬ ਛਿਆਨਵੇਂ ਕ੍ਰੋੜ ਕਈ ਲੱਖ ਅਰ ਕਈ ਹਜ਼ਾਰ ਵਰ੍ਹੇ ਜਗਤ ਦੀ ਉਤਪੱਤੀ ਅਰ ਵੇਦਾਂ ਦੇ ਪ੍ਰਕਾਸ਼ ਹੋਏ ਨੂੰ ਹੋ ਚੁਕੇ ਹਨ, ਏਸਦਾ ਪੂਰਾ ਵ੍ਯਾਖ੍ਯਾਨ ਮੇਰੀ ਬਨਾਈ *ਭੂਮਿਕਾ ਵਿਚ ਲਿਖ੍ਯਾ ਹੈ, ਵੇਖ ਲੌ। ਇਤ੍ਯਾਦੀ ਪ੍ਰਕਾਰ ਸ੍ਰਿਸ਼ਟੀ ਦੇ ਬਨਾਨੇ ਅਤ ਬਨਨ ਦਾ ਹੈ, ਅਰ ਇਹ ਭੀ ਹੈ ਕਿ ਸਭ ਤੋਂ ਸੂਖਛਮ ਭਾਗ ਅਰਥਾਤ ਜਿਹੜਾ ਕੱਟਿਆ ਨਹੀਂ ਜਾਂਦਾ ਉਸਦਾ ਨਾਉਂ ਪ੍ਰਮਾਣੂ, ਸੱਠ ਪ੍ਰਮਾਣੂਆਂ ਦੇ ਮਿਲੇ ਹੋਏ ਦਾ ਨਾਉਂ ਅਣੂ,ਦੋਹਾਂ ਅਣੂਆਂ ਦਾ ਇਕ ਦ੍ਵ੍ਯਣੁਕ ਜਿਹੜੀ ਸਥੂਲ ਵਾਯੂ ਹੈ,ਤਿੰਨ ਦ੍ਵ੍ਯਣੁਕ ਦੀ ਅਗਨੀ, ਚਾਰ ਦ੍ਵ੍ਯਣੁਕ ਦਾ ਜਲ, ਪੰਜ ਦ੍ਵ੍ਯਣੁਕ ਦੀ ਪ੍ਰਿਥਿਵੀ ਅਰਥਾਤ ਤਿੰਨ ਦ੍ਵ੍ਯਣੁਕ ਦਾ ਤ੍ਰਸਰੇਣੂ ਅਰ ਉਸਦਾ ਦੂਨਾ ਹੋਣ ਕਰਕੇ ਪ੍ਰਿਥਿਵੀ ਆਦੀ ਨਜ਼ਰ ਆਉਨ ਵਾਲੀਆਂ ਚੀਜ਼ਾਂ ਹੁੰਦੀਆਂ ਹਨ, ਇਸੇ ਪ੍ਰਕਾਰ ਕ੍ਰਮ ਨਾਲ ਮੇਲ ਕਰਕੇ ਪ੍ਰਿਥਿਵੀ ਆਦੀ ਪਰਮੇਸ਼੍ਵਰ ਨੇ ਬਨਾਏ ਹਨ॥

(ਪ੍ਰਸ਼ਨ) ਏਸ ਦਾ ਧਾਰਣ ਕੌਨ ਕਰਦਾ ਹੈ ? ਕੋਈ ਕਹਿੰਦਾ ਹੈ ਕਿ ਸ਼ੇਸ਼ ਅਰਥਾਤ ਹਜ਼ਾਰ ਫਣ ਵਾਲੇ ਸੱਪ ਦੇ ਸਿਰ ਉੱਤੇ ਪ੍ਰਿਥਿਵੀ ਹੈ, ਦੂਜਾ ਕਹਿੰਦਾ ਹੈ ਬੈਲ ਦੇ ਸਿੰਗ ਉੱਤੇ, ਤੀਜਾ ਕਹਿੰਦਾ ਹੈ ਕਿ ਕਿਸੇ ਤੇ ਨਹੀਂ, ਚੌਥਾ ਕਹਿੰਦਾ ਹੈ ਕਿ ਹਵਾ ਦੇ ਆਸ਼ਰੇ, ਪੰਜਵਾਂ ਕਹਿੰਦਾ ਹੈ ਕਿ ਸੂਰਯ ਦੇ ਆਕਰਸ਼ਣ ਕਰਕੇ ਖਿਚੀ ਹੋਈ ਅਪਨੇ ਠਿਕਾਨੇ ਠਹਿਰੀ ਹੋਈ ਹੈ, ਛੇਵਾਂ ਕਹਿੰਦਾ ਹੈ, ਕਿ ਪ੍ਰਿਥਿਵੀ ਭਾਰੀ ਹੋਨ ਕਰਕੇ ਹੇਠਾਂ ਹੇਠਾਂ ਆਕਾਸ਼ ਵਿੱਚ ਚਲੀ ਜਾਂਦੀ ਹੈ,ਇਨ੍ਹਾਂ ਸਭਨਾਂ ਵਿਚੋਂ ਕਿਸ ਦੀ ਗੱਲ ਨੂੰ ਸੱਚਾ ਮੰਨੀਏ ?

* ਰਿਗਵੇਦਾਦੀਭਾਸ਼੍ਯਭੂਮਿਕਾ ਦੇ ਵੇਦ ਉਤਪੱਤੀ ਵਿਸ਼ਯ ਨੂੰ ਵੇਖੋ॥

(ਉੱਤਰ) ਜੇਹੜਾ ਜ਼ਮੀਨ ਨੂੰ ਸ਼ੇਸ਼, ਸੱਪ ਅਰ ਬਲਦ ਦੇ ਸਿੰਗ ਉੱਤੇ ਟਿਕੀ ਹੋਈ ਦੱਸਦਾ ਹੈ, ਉਸ ਨੂੰ ਪੁਛਨਾ ਚਾਹੀਏ ਕਿ ਸੱਪ ਅਰ ਬਲਦ ਦੇ ਮਾਂ ਪਿਉ ਦੇ ਜਨਮ ਵੇਲੇ ਕਿਸਦੇ ਉੱਤੇ ਸੀ? ਤਥਾ ਸੱਪ ਅਰ ਬਲਦ ਆਦੀ ਕਿਸ ਉੱਤੇ ਹਨ? ਬਲਦ ਵਾਲੇ ਮੁਸਲਮਾਨ ਤਾਂ ਚੁਪ ਹੀ ਕਰ ਜਾਨਗੇ, ਪਰੰਤੂ ਸੱਪ ਵਾਲੇ ਕਹਨਗੇ ਕਿ ਸੱਪ ਕੱਛੂ ਉੱਤੇ, ਕੱਛੂ ਪਾਨੀ ਉੱਤੇ, ਪਾਨੀ ਅੱਗ ਉੱਤੇ ਅੱਗ ਹਵਾ ਉੱਤੇ ਅਰ ਹਵਾ ਆਕਾਸ਼ ਵਿਚ ਠਹਰੀ ਹੋਈ ਹੈ ਉਨ੍ਹਾਂ ਤੋਂ ਪੱਛਨਾ ਚਾਹੀਏ ਕਿ ਸਬ ਕਿਸ ਉੱਤੇ ਹਨ ਤਾਂ ਜ਼ਰੂਰ ਕਹਨਗੇ ਕਿ ਪਰਮੇਸ਼੍ਵਰ ਉੱਤੇ, ਜਦ ਉਨ੍ਹਾਂ ਤੋਂ ਕੋਈ ਪੁੱਛੇਗਾ ਕਿ ਸ਼ੇਸ਼ ਅਰ ਬਲਦ ਕਿਸਦਾ ਬੱਚਾ ਹੈ ਤਾਂ ਕਹਨਗੇ ਕਿ (ਸ਼ੇਸ਼) ਕਸ਼ਯਪ ਕਦ੍ਰੂ ਦਾ ਅਰ (ਬਲਦ) ਗਊ ਬੈਲ ਦਾ ਕਸ਼ਯਪ ਮਰੀਚੀ ਦਾ, ਮਰੀਚੀ ਮਨੂ ਦਾ. ਮਨੂ ਵਿਰਾਟ ਦਾ ਅਰ ਵਿਰਾਟ ਬ੍ਰਹਮਾ ਦਾ ਪੁਤ੍ਰ ਸੀ, ਅਤੇ ਬ੍ਰਹਮਾ ਆਦਿ ਸ੍ਰਿਸ਼ਟੀ ਦਾ ਸੀ, ਜਦ ਸ਼ੇਸ਼ ਦਾ ਜਨਮ ਨਹੀਂ ਹੋਇਆ ਸੀ, ਅਰ ਉਸ ਤੋਂ ਪਹਲੋਂ ਪੰਜ ਪੀਹੜੀਆਂ ਹੋ ਚੁਕੀਆਂ ਹਨ ਤਦ ਕਿਸ ਨੇ ਧਾਰਣ ਕੀਤੀ ਸੀ? ਅਰਥਾਤ ਕਸ਼ਯਪ ਦੇ ਜੰਮਨ ਵੇਲੇ ਪ੍ਰਿਥਿਵੀ ਕਿਸ ਉੱਤੇ ਸੀ, ਤਾਂ 'ਤੇਰੀ ਚੁੱਪ ਮੇਰੀ ਭੀ ਚੁੱਪ' ਅਰ ਲੜਨ ਲਗ ਜਾਨਗੇ। ਏਸਦਾ ਸੱਚਾ ਮਤਲਬ ਇਹ ਹੈ ਜੇਹੜਾ 'ਬਾਕੀ' ਰਹਿੰਦਾ ਹੈ ਉਸਨੂੰ ਸ਼ੇਸ਼ ਕਹਿੰਦੇ ਹਨ ਸੋ ਕਿਸੇ ਕਵੀ ਨੇ "ਸ਼ੇਸ਼ਾਧਾਰਾ ਪ੍ਰਿਥਿਵੀਤ੍ਯੁਕਤਮ" ਇਹ ਕਹਿਆ ਕਿ ਸ਼ੇਸ਼ ਦੇ ਆਧਾਰ ਜ਼ਮੀਨ ਹੈ। ਦੂਜੇ ਨੇ ਉਸਦੇ ਅਭਿਪ੍ਰਾਯ ਨੂੰ ਨ ਸਮਝਕੇ ਸੱਪਦੀ ਝੂਠੀ ਕਲਪਨਾ ਕਰ ਲੀਤੀ ਪਰੰਤੂ ਜਿਸ ਲਈ ਪਰਮੇਸ਼੍ਵਰ ਉਤਪੱਤੀ ਅਰ ਪ੍ਰਲੈ ਥੋਂ ਬਾਕੀ ਅਰਥਾਤ ਵੱਖਰਾ ਰਹਿੰਦਾ ਹੈ, ਏਸ ਕਾਰਣ ਉਸ ਨੂੰ ਸ਼ੇਸ਼ ਕਹਿੰਦੇ ਹਨ ਅਰ ਉੱਸੇ ਦੇ ਆਧਾਰ ਪ੍ਰਿਥਿਵੀ ਹੈ:—

**ਸਤ੍ਯੇਨੋੱਤਭਿਤਾ ਭੂਮਿਃ ॥** ਅਥਰਵਵੇਦ ਕਾਂਡ੧੪।ਵਰਗ।ਮੰਤ੍ਰ੧॥

(ਸਤ੍ਯ) ਅਰਥਾਤ ਜੇਹੜਾ ਤ੍ਰੈਕਾਲਾਬਾਧ੍ਯ ਜਿਸਦਾ ਕਦੇ ਨਾਸ਼ ਨਹੀਂ ਹੁੰਦਾ, ਉਸ ਪਰਮੇਸ਼੍ਵਰ ਨੇ ਜ਼ਮੀਨ ਸੂਰਯ, ਅਰ ਸਬ ਲੋਕਾਂ ਨੂੰ ਧਾਰਣ ਕੀਤਾ ਹੈ ॥

**ਉਖਛਾਦਾਧਾਰ ਪ੍ਰਿਥਿਵੀਮੁਤ ਦ੍ਯਾਮ ॥**

ਇਹ ਰਿਗਵੇਦ ਦਾ ਵਚਨ ਹੈ, ਇਸੇ (ਉਖਛਾ) ਸ਼ਬਦ ਨੂੰ ਵੇਖਕੇ ਕਿਸੇ ਨੇ ਬਲਦ ਸਮਝ ਲਿਆ ਹੋਵੇਗਾ ਕਿਉਂਕਿ ਉਖਛਾ ਬੈਲ ਦਾ ਭੀ ਨਾਉਂ ਹੈ, ਪਰੰਤੂ ਉਸ ਮੂੜ੍ਹ ਨੂੰ ਇਹ ਸਮਝ ਨ ਆਈ ਕਿ ਇੱਨੀ ਵੱਡੀ ਜ਼ਮੀਨ ਦੇ ਧਾਰਣ ਕਰਨ ਦਾ ਸਾਮਰਥ ਬੈਲ ਵਿਚ ਕਿਥੋਂ ਆਵੇਗਾ? ਏਸ ਲਈ ਵਰਸ਼ਾ ਦੁਆਰਾ ਜ਼ਮੀਨ ਨੂੰ ਸੀਂਚਨੇ ਦੇ ਕਾਰਣ ਉਖਛਾ ਸੂਰਯ ਦਾ ਨਾਉਂ ਹੈ, ਉਸ ਨੇ ਅਪਨੀ ਆਕਰਸ਼ਣ ਦੁਆਰਾ ਪ੍ਰਿਥਿਵੀ ਨੂੰ ਧਾਰਣ ਕੀਤਾ ਹੈ, ਪਰੰਤੂ ਸੂਰਯ ਆਦੀ ਦਾ ਧਾਰਣ ਕਰਨ ਵਾਲਾ ਪਰਮੇਸ਼੍ਵਰ ਦੇ ਬਗੈਰ ਦੂਜਾ ਕੋਈ ਭੀ ਨਹੀਂ ਹੈ।

(ਪ੍ਰਸ਼ਨ) ਏਡੀਆਂ ਏਡੀਆਂ ਵਡੀਆਂ ਜ਼ਮੀਨਾਂ ਨੂੰ ਪਰਮੇਸ਼ੁਰ ਕੀਕਨ ਧਾਰਨ ਕਰ ਸਕਦਾ ਹੋਵੇਗਾ ?

(ਉੱਤਰ) ਜਿਸਤਰਾਂ ਅਨੰਤ ਆਕਾਸ਼ ਦੇ ਸਾਮਨੇ ਵੱਡੀਆਂ ਵੱਡੀਆਂ ਜ਼ਮੀਨਾਂ ਕੁਝ ਭੀ ਨਹੀਂ ਅਰਥਾਤ ਸਮੁਦ੍ਰ ਦੇ ਅੱਗੇ ਜਲ ਦੀ ਛੋਟੀ ਬੂੰਦ ਵਰਗੀਆਂ ਭੀ ਨਹੀਂ ਹਨ, ਉੱਸੇ ਤਰਾਂ ਅਨੰਤ ਪਰਮੇਸ਼ੁਰ ਦੇ ਸਾਮਨੇ ਅਸੰਖਜਾਤ ਲੋਕ ਇਕ ਪ੍ਰਮਾਣੂ ਦੇ ਤੁੱਲ ਭੀ ਨਹੀਂ ਕਹ ਸਕਦੇ, ਓਹ ਬਾਹਰ ਅੰਦਰ ਸਬ ਜਗਾ ਵਿਆਪਕ ਅਰਥਾਤ "ਵਿਭੁ: ਪ੍ਰਜਾਸੁ"ਇਹ ਯਜੁਰਵੇਦ ਦਾ ਵਚਨ ਹੈ ॥ ਓਹ ਪਰਮੇਸ਼ੁਰ ਸਭਨਾਂ ਜੀਵਾ ਵਿੱਚਵਜਾਪਕ ਹੋਕੇ ਸਬਦਾਧਾਰਨ ਕਰ ਰਹਿਆ ਹੈ,ਜੇ ਓਹ ਈਸਾਈ ਮੁਸਲਮਾਨ ਪੁਰਾਣੀਆਂ ਦੇ ਕਥਨ ਅਨੁਸਾਰ ਵਿਭੂ ਨ ਹੁੰਦਾ ਤਾ ਏਸ ਸਾਰੀ ਸ੍ਰਿਸ਼ਟੀ ਦਾ ਧਾਰਨ ਕਦੀ ਨ ਕਰ ਸਕਦਾ ਕਿਉਂਕਿ ਵਿਆਪਕ ਹੋਨ ਦੇ ਬਗੈਰ ਕਿਸੇ ਨੂੰ ਕੋਈ ਧਾਰਨ ਨਹੀਂ ਕਰ ਸਕਦਾ,ਜੇ ਕੋਈ ਕਹੇ ਕਿ ਸਾਰੇ ਲੋਕ ਇਕ ਦੂਜੇ ਦੇ ਆਕਰਸ਼ਣ ਕਰਕੇ ਧਾਰੇ ਹੋਏ ਹੋਨਗੇ ਫੇਰ ਪਰਮੇਸ਼ੁਰ ਦੇ ਧਾਰਨ ਕਰਨ ਦੀ ਕੀ ਜ਼ਰੂਰਤ ਹੈ ? ਉਸਨੂੰ ਇਹ ਉੱਤਰ ਦੇਨਾ ਚਾਹੀਏ ਕਿ ਸਾਰੀ ਸ੍ਰਿਸ਼ਟੀ ਅਨੰਤ ਹੈ ਯਾ ਸਾਂਤ? ਜੇ ਅਨੰਤ ਆਖੋ ਤਾਂ ਆਕਾਰ ਵਾਲੀ ਵਸਤੁ ਅਨੰਤ ਕਦੀ ਨਹੀਂ ਹੋ ਸਕਦੀ ਅਰ ਜੇ ਸਾਂਤ ਕਹੋ ਤਾਂ ਉਨ੍ਹਾਂ ਦੇ ਪਰਭਾਗ ਸੀਮਾਂ ਅਰਥਾਤ ਜਿਸਥੀਂ ਪਰੇ ਕੋਈ ਭੀ ਦੂਜਾ ਲੋਕ ਨਹੀਂ ਹੈ ਓਥੇ ਕਿਸਦੀ ਆਕਰਸ਼ਣ ਕਰਕੇ ਧਾਰਣ ਹੋਵੇਗਾ?ਜੀਕਨ ਸਮਸ਼ਟੀ ਅਰ ਵਜਸ਼ਟੀ ਅਰਥਾਤ ਜਦ ਸਬ 'ਸਮੁਦਾਯ' ਦਾ ਨਾਉਂ ਬਨ ਰੱਖਦੇ ਹਨ ਤਦ ਸਮਸ਼ਟੀ ਕਹਾਉਂਦੀ ਹੈ, ਅਰ ਇਕ ਇਕ ਦ੍ਰਿਖਤ ਆਦੀ ਦੀ ਭਿੰਨ ਭਿੰਨ ਗਿਨਤੀ ਕਰੀਏ ਤਾਂ ਵਜਸ਼ਟੀ ਕਹਾਉਂਦੀ ਹੈ, ਊਕਨ ਸਬ ਜ਼ਮੀਨਾਂ ਨੂੰ ਸਮ-ਸ਼ਟੀ ਗਿਨਕੇ ਜਗਤ ਕਹੀਏ ਤਾਂ ਸਬ ਜਗਤ ਦਾ ਧਾਰਣ ਅਰ ਆਕਰਸ਼ਣ ਦਾ ਕਰਤਾ ਬਿਨਾ ਪਰਮੇਸ਼ੁਰ ਦੇ ਦੂਜਾ ਕੋਈ ਭੀ ਨਹੀਂ, ਏਸ ਲਈ ਜੇਹੜਾ ਸਾਰੇ ਜਗਤ ਨੂੰ ਰਚਦਾ ਹੈ ਓਹੋ :—

**ਸਦਾਧਾਰ ਪ੍ਰਿਥਿਵੀਂ ਦਜਾਮੁਤੇਮਾਮ ॥** ਯਜੁ੦ਅ੦ ੧੩ ।ਮੰ੦੪ ।

ਜਿਹੜਾ ਪਰਮੇਸ਼ੁਰ ਪ੍ਰਿਥਿਵੀ ਆਦੀ ਪ੍ਰਕਾਸ਼ ਰਹਿਤ ਲੋਕ ਲੋਕਾਂਤਰ ਅਰ ਪਦਾਰਥ ਤਥਾ ਸੂਰਯ ਆਦੀ ਪ੍ਰਕਾਸ਼ਸਹਿਤ ਲੋਕ ਅਰ ਪਦਾਰਥਾਂ ਨੂੰ ਰਚਦਾ ਅਰ ਧਾਰਣ ਕਰਦਾ ਹੈ, ਅਰ ਜੇਹੜਾ ਸਬ ਵਿਚ ਵਿਆਪਕ ਹੋ ਰਿਹਾ ਹੈ ਉਹੋ ਸਬ ਜਗਤ ਦਾ ਕਰਤਾ ਅਰ ਧਾਰਣ ਕਰਨ ਵਾਲਾ ਹੈ ॥

(ਪ੍ਰਸ਼ਨ) ਪ੍ਰਿਥਿਵੀ ਆਦੀ ਲੋਗ ਭੌਂਦੇ ਹਨ ਯਾ ਖਲੋਤੇ ਹਨ ?

(ਉੱਤਰ) ਭੌਂਦੇ ਹਨ ॥

(ਪ੍ਰਸ਼ਨ) ਕਿੱਨੇ ਲੋਕ ਕਹਿੰਦੇ ਹਨ ਕਿ ਸੂਰਯ ਭੌਂਦਾ ਹੈ ਅਰ ਪ੍ਰਿਥਿਵੀ

ਨਹੀਂ ਭੌਂਦੀ, ਹੋਰ ਕਹਿੰਦੇ ਹਨ ਕਿ ਪ੍ਰਿਥਿਵੀ ਭੌਂਦੀ ਹੈ ਸੂਰਯ ਨਹੀਂ ਭੌਂਦਾ, ਇਨਾਂ ਵਿਚੋਂ ਸੱਚ ਕੀ ਮੰਨਿਆ ਜਾਵੇ ?

(ਉੱਤਰ)ਇਹ ਦੋਨੋਂ ਅੱਧੇ ਝੂਠੇ ਹਨ ਕਿਉਂਕਿ ਵੇਦ ਵਿੱਚ ਲਿਖਯਾ ਹੈਕਿ:

**ਆਯੰਗੌਃ ਪ੍ਰਸ਼ਨਿਰਕ੍ਰਮੀਦਸਦਨਮਾਤਰੰ ਪੁਰਃਪਿਤਰੰ ਚ ਪ੍ਰਯੰਤਸ੍ਵਃ ॥** ਯਜੁਰਵੇਦ ਅਧਯਾਯ ੩ । ਮੰਤ੍ਰ ੬ ॥

ਅਰਥਾਤ ਇਹ ਪ੍ਰਿਥਿਵੀ ਪਾਨੀ ਦੇ ਸਮੇਤ ਸੂਰਯ ਦੇ ਚੌਹਾਂ ਪਾਸੇ ਘੁੰਮਦੀ ਜਾਂਦੀ ਹੈ ਏਸ ਲਈ ਜ਼ਮੀਨ ਭੌਂਦੀ ਹੈ ॥

**ਆਕ੍ਰਿਸ਼ਣੇਨ ਰਜਸਾ ਵਰਤਮਾਨੋ ਨਿਵੇਸ਼ਯਨੱਮ੍ਰਿਤੰ ਮਰਤੰਜ ਚ। ਹਿਰਣਜਯੇਨ ਸਵਿਤਾ ਰਥੇਨਾ ਦੇਵੋ ਯਾਤਿ ਭੁਵਨਾਨਿ ਪਸ਼ਜਨ ॥**ਯਜੁਰਵੇਦ ਅਧਯਾਯ ੩੩ ਮੰਤ੍ਰ ੪੩ ॥

ਜੇਹੜਾ ਸਵਿਤਾ ਅਰਥਾਤ ਵਰਸ਼ਾ ਆਦੀ ਦਾ ਕਰਨ ਵਾਲਾ, ਪ੍ਰਕਾਸ਼ਰੂਪ ਤੇਜਵਾਨ, ਸੁੰਦਰ ,ਸਭਨਾਂ ਪ੍ਰਾਣੀਆਂ ਅਰ ਅਪ੍ਰਾਣੀਆਂ ਵਿਚ ਅੰਮ੍ਰਿਤ ਰੂਪੀ ਵਰਸ਼ਾ ਯਾ ਕਿਰਣਾਂ ਦੁਆਰਾ ਅੰਮ੍ਰਿਤ ਦਾ ਪ੍ਰਵੇਸ਼ ਕਰਦਾ ਅਰ ਸਭ ਮੂਰਤੀਮਾਨ ਚੀਜ਼ਾਂ ਨੂੰ ਦਿਖਾਉਂਦਾ ਹੋਇਆ ਸਭਨਾਂ ਲੋਕਾਂ ਨੂੰ ਆਕਰਸ਼ਣ ਕਰਦਾ ਹੋਇਆ ਅਪਨੀ ਪਰਿਧੀ ਵਿਚ ਭੌਂਦਾ ਰਹਿੰਦਾ ਹੈ ਕਿੰਤੂ ਕਿਸੇ ਲੋਕ ਦੇ ਚੌਹਾਂ ਪਾਸੇ ਨਹੀਂ ਘੁੰਮਦਾ, ਉਕਨ ਹੀ ਇਕ ਇਕ ਬ੍ਰਹਮਾਂਡ ਵਿੱਚ ਇਕ ਸੂਰਯ ਪ੍ਰਕਾਸ਼ ਦਾ ਕਰਨਵਾਲਾ ਅਰ ਹੋਰ ਸਭ ਲੋਕਾਂਤਰ ਉਸ ਤੋਂ ਪ੍ਰਕਾਸ਼ ਪਾਂਦੇ ਹਨ ਜੀਕਨ :—

**ਦਿਵਿ ਸੋਮੋ ਅਧਿਸ਼੍ਰਿਤਃ ॥** ਅਥਰਵ० ਕਾਂ०੧੪।ਅਨੁ ੦੧ । ਮੰ०੧॥

ਜੀਕਨ ਇਹ ਚੰਦ੍ਰਮਾ ਸੂਰਯਥੀਂ ਪ੍ਰਕਾਸ਼ਿਤ ਹੁੰਦਾ ਹੈ,ਉਕਨ ਹੀਪ੍ਰਿਥਿਵੀ ਆਦੀ ਲੋਕ ਭੀ ਸੂਰਯ ਦੇ ਪ੍ਰਕਾਸ਼ਹੀ ਤੋਂ ਪ੍ਰਕਾਸ਼ਿਤ ਹੁੰਦੇ ਹਨ, ਪਰੰਤੂ ਰਾਤ ਅਰ ਦਿਨ ਸਰਵਦਾ ਬਨੇ ਰਹਿੰਦੇ ਹਨ, ਕਿਉਂਕਿ ਪ੍ਰਿਥਿਵੀ ਆਦੀ ਲੋਕਾਂ ਦੇ ਫਿਰਨ ਕਰਕੇ ਜਿੰਨਾਂ ਭਾਗ ਸੂਰਯ ਦੇ ਸਾਮਨੇ ਆਉਂਦਾ ਹੈ, ਉੱਨੇ ਵਿਚ ਦਿਨ ਅਰ ਜਿੰਨਾਂ ਪਿੱਠ ਦੇ ਪਾਸੇ ਅਰਥਾਤ ਓਹਲੇ ਵਿੱਚ ਹੁੰਦਾ ਜਾਂਦਾ ਹੈ ਉੱਨੇ ਵਿਚ ਰਾਤ ਅਰਥਾਤ ਸੂਰਯ ਚੜ੍ਹਨਵੇਲਾ, ਸੂਰਯ ਡੁੱਬਨਵੇਲਾ, ਸੰਧਯਾ, ਦੋਪਹਰ, ਅੱਧੀ ਰਾਤ ਆਦੀ ਜਿੰਨੇ ਸਮੇ ਦੇ ਭਾਗ ਹਨ ਓਹ ਦੇਸ਼ ਦੇਸ਼ਾਂਤਰਾਂਵਿੱਚ ਸਦਾ ਬਨੇ ਰਹਿੰਦੇ ਹਨ, ਅਰਥਾਤ ਜਦ ਆਰਯਾਵਰਤ ਵਿੱਚ ਸੂਰਯ ਚੜ੍ਹਦਾ ਹੈ ਉਸ ਵੇਲੇ ਪਾਤਾਲ ਅਰਥਾਤ 'ਅਮਰੀਕਾ' ਵਿਚ ਲੈਂਹਦਾ ਹੁੰਦਾ ਹੈ, ਅਰ ਜਦ

ਆਰਯਾਵਰਤ ਵਿਚ ਲੌਂਹਦਾ ਹੈ ਤਦ ਪਾਤਾਲ ਦੇਸ਼ ਵਿੱਚ ਚੜ੍ਹਦਾ ਹੈ ਜਦ ਆਰਯਾਵਰਤ ਵਿੱਚ ਦੋਪਹਰ ਯਾ ਅੱਧੀ ਰਾਤ ਹੈ ਉਸੇ ਵੇਲੇ ਪਾਤਾਲ ਦੇਸ਼ ਵਿਚ ਅੱਧੀ ਅਰ ਦੋਪਹਰ ਦਿਨ ਦੀ ਹੁੰਦੀ ਹੈ। ਜੇਹੜੇ ਲੋਗ ਕਹਿੰਦੇ ਹਨ ਕਿ ਸੂਰਯ ਭੌਂਦਾ ਅਰ ਪ੍ਰਿਥਿਵੀ ਨਹੀਂ ਭੌਂਦੀ ਓਹ ਸਾਰੇ ਅਗਯਾਨੀ ਹਨ, ਕਿਉਂਕਿ ਜੇ ਏਸ ਤਰਾਂ ਹੁੰਦਾ ਤਾਂ ਕਈ ਹਜ਼ਾਰ ਵਰ੍ਹੇ ਦੇ ਦਿਨ ਅਰ ਰਾਤ ਹੁੰਦੇ। ਸੂਰਯ ਦਾ ਨਾਉਂ "ਬ੍ਧ ਨਃ" ? ਹੈ ਅਰਥਾਤ ਓਹ ਜ਼ਮੀਨ ਥੀਂ ਲੱਖਾਂ ਗੁਣਾਂ ਵੱਡਾ ਅਰ ਕ੍ਰੋੜਾਂ ਕੋਹਾਂ ਦੂਰ ਹੈ, ਜਿਸਤਰਾਂ ਰਾਈ ਦੇ ਸਾਮਣੇ ਪਹਾੜ ਭਵੇਂ ਤਾਂ ਬਹੁਤ ਦੇਰ ਲਗਦੀ ਅਰ ਰਾਈ ਦੇ ਭੌਂਣ ਵਿਚ ਬਹੁਤ ਸਮਾ ਨਹੀਂ ਲਗਦਾ, ਉਕਨ ਪ੍ਰਿਥਿਵੀ ਦੇ ਘੁੰਮਣ ਥੀਂ ਠੀਕ ਠੀਕ ਦਿਨ ਰਾਤ ਹੁੰਦਾ ਹੈ, ਸੂਰਯ ਦੇ ਘੁਮਨ ਥੀਂ ਨਹੀਂ, ਅਰ ਜੇਹੜੇ ਸੂਰਯ ਨੂੰ ਸਥਿਰ ਦੱਸਦੇ ਹਨ ਓਹ ਭੀ ਜਯੋ-ਤਿਸ਼ ਸ਼ਾਸਤ੍ਰ ਦੇ ਜਾਨਨ ਵਾਲੇ ਨਹੀਂ, ਕਿਉਂਕਿ ਜੇ ਸੂਰਯ ਨਾ ਭੌਂਦਾ ਹੁੰਦਾ ਤਾਂ ਇਕ ਰਾਸ ਦੇ ਸਥਾਨ ਤੋਂ ਦੂਜੇ ਰਾਸ ਅਰਥਾਤ ਸਥਾਨ ਨੂੰ ਪ੍ਰਾਪਤ ਨ ਹੁੰਦਾ ਅਰ ਭਾਰੀ ਪਦਾਰਥ ਭਵੇਂ ਬਗੈਰ ਆਕਾਸ਼ ਵਿੱਚ ਨਿਯਤਸਥਾਨ ਉੱਪਰਕਦੀ ਨਹੀਂ ਰਹਿ ਸਕਦਾ, ਅਰ ਜੋ ਜੈਨੀ ਕਹਿੰਦੇ ਹਨ ਕਿ ਪ੍ਰਿਥਿਵੀ ਭੌਂਦੀ ਨਹੀਂ ਕਿੰਤੂ ਹਿਠਾਂ ਹਿਠਾਂ ਚਲੀ ਜਾਂਦੀ ਹੈ ਅਰ ਦੋ ਸੂਰਯ ਅਰ ਦੋ ਚੰਦ੍ਰਮਾ ਜੰਬੂਦੀਪ ਵਿਚ ਹੈਗੇਨੇ, ਓਹ ਤਾਂ ਗਾਹੜੀ ਭੰਗ ਦੇ ਨਸ਼ੇ ਵਿਚ ਡੁੱਬੇ ਹੋਏ ਹਨ, ਕਿਉਂ ਜੇ ਹੇਠਾਂ ਹੇਠਾਂ ਚਲੀ ਜਾਂਦੀ ਤਾਂ ਚਵਾਂ ਪਾਸੇ ਹਵਾ ਦੇ ਚਕ੍ਰ ਨ ਬਨਨ ਕਰਕੇ ਪ੍ਰਿਥਿਵੀ ਛਿੰਨ ਭਿੰਨ ਹੁੰਦੀ, ਅਰ ਉਪਰਲੀ ਜਗਾ ਵਿਚ ਰਹਨ ਵਾਲਿਆਂ ਨੂੰ ਹਵਾ ਦਾ ਸਪਰਸ਼ ਨ ਹੁੰਦਾ, ਹੇਠਾਂ ਵਾਲਿਆਂ ਨੂੰ ਵਧੀਕ ਹੁੰਦਾ, ਅਰ ਇਕੋ ਜਹੀ ਹਵਾ ਦੀ ਗਤੀ ਹੁੰਦੀ, ਜੇ ਦੋ ਸੂਰਯ ਅਰ ਚੰਦ੍ਰਮਾ ਹੁੰਦੇ ਤਾਂ ਰਾਤ ਅਰ ਕ੍ਰਿਸ਼ਣ ਪਖਛ ਦਾ ਹੋਣਾ ਹੀ ਟੁਟ ਫੁਟ ਜਾਂਦਾ ਏਸ ਲਈ ਇਕ ਜ਼ਮੀਨ ਦੇ ਕੋਲ ਇਕ ਚੰਦ੍ਰਮਾ ਅਰ ਅਨੇਕ ਜ਼ਮੀਨਾਂ ਦੇ ਵਿਚ ਇਕ ਸੂਰਯ ਰਹਿੰਦਾ ਹੈ॥

(ਪ੍ਰਸ਼ਨ) ਸੂਰਯ, ਚੰਦ੍ਰਮਾ ਅਰ ਤਾਰੇ ਕੀ ਵਸਤੂ ਹਨ ਅਰ ਉਨ੍ਹਾਂ ਵਿਚ ਮਨੁਸ਼ ਆਦੀ ਦੀ ਸ੍ਰਿਸ਼ਟੀ ਹੈ ਕਿ ਨਹੀਂ?

(ਉੱਤਰ)ਇਹ ਸਭੇ ਭੂਗੋਲ ਲੋਕ ਅਰ ਇਨਾਂ ਵਿੱਚ ਮਨੁਸ਼ ਆਦੀ ਪ੍ਰਜਾ ਭੀ ਰਹਿੰਦੀ ਹੈ ਕਿਉਂਕਿਃ—

**ਏਤੇਸ਼ੁ ਹੀਦਗੁਂ ਸਰਵੰਵਸੁਹਿਤਮੇਤੇ ਹੀਦਗੁਂਸ-ਰਵੰਵਾਸਯੰਤੇ ਤਦਯਦਿਦਗੁਂ ਸਰਵੰਵਾਸਯੰਤੇ ਤਸਮਾ-ਦ੍ਵਸਵ ਇਤਿ॥** ਸ਼ਤਪਥ ਕਾਂਡ ੧੪। ਪ੍ਰਪਾ० ੬। ਬ੍ਰਾ० ੭। ਕੰਡਿਕਾ ੪॥

ਪ੍ਰਿਥਿਵੀ, ਜਲ, ਅਗਨੀ, ਹਵਾ, ਆਕਾਸ਼, ਚੰਦਮਾ, ਤਾਰੇ, ਅਰਸੂਰਯ

ਇਨ੍ਹਾਂ ਦਾ ਵਸੂ ਨਾਉਂ ਏਸ ਲਈ ਹੈ ਕਿ ਇਨ੍ਹਾਂ ਦੇ ਵਿੱਚ ਸਬ ਪਦਾਰਥ ਅਰ ਪ੍ਰਜਾ ਵਸਦੀਆਂ ਹਨ ਅਰ ਇਹ ਹੀ ਸਬ ਨੂੰ ਵਸਾਂਦੇ ਹਨ, ਜਿਸ ਕਰਕੇ ਨਿਵਾਸ ਕਰਨੇ ਦੇ ਘਰ ਹਨ ਏਸ ਕਰਕੇ ਇਨਾਂ ਦਾ ਨਾਉਂ ਵਸੂ ਹੈ ਜਦ ਸੂਰਯ ਚੰਦ੍ਰਮਾ ਅਰ ਤਾਰੇ ਭੀ ਜ਼ਮੀਨ ਵਾਙਲ ਵਸੂ ਹਨ ਤਾਂ ਫੇਰ ਇਨਾਂ ਵਿਚ ਇਸੇ ਪ੍ਰਕਾਰ ਵੱਸੋਂ ਦੇ ਹੋਨ ਵਿਚ ਸੰਦੇਹ ਕੀ ਹੈ ? ਅਰ ਜਿਸਤਰਾਂ ਪਰਮੇਸ਼੍ਵਰ ਦੀ ਇਹ ਛੋਟੀ ਜਹੀ ਦੁਨੀਆਂ ਮਨੁਸ਼ ਆਦੀ ਦੀ ਸ੍ਰਿਸ਼ਟੀ ਨਾਲ ਭਰਪੂਰ ਹੈ ਤਾਂ ਕੀਇਹ ਸਾਰੇ ਲੋਕ ਸੁਨਜ ਹੋਨਗੇ ? ਪਰਮੇਸ਼੍ਵਰ ਦਾ ਕੋਈ ਭੀ ਕੰਮ ਨਿਸ਼ਪ੍ਰਯੋਜਨ ਨਹੀਂ ਹੁੰਦਾ, ਤਾਂ ਕੀ ਇੰਨੇ ਅਸੰਖ ਲੋਕਾਂ ਵਿਚ ਮਨੁਸ਼ ਆਦੀ ਸ੍ਰਿਸ਼ਟੀ ਨ ਹੋਵੇ ਤਾਂ ਈਸ਼੍ਵਰ ਦਾ ਕੰਮ ਸਫਲ ਕਦੀ ਹੋ ਸਕਦਾ ਹੈ ? ਏਸ ਲਈ ਸਬ ਜਗਾ ਮਨੁਸ਼ ਆਦੀ ਦੀ ਸ੍ਰਿਸ਼ਟੀ ਹੈ ॥

(ਪ੍ਰਸ਼ਨ) ਜਿਸਤਰਾਂ ਏਸ ਦੇਸ਼ ਵਿਚ ਮਨੁਸ਼ ਆਦੀ ਸ੍ਰਿਸ਼ਟੀ ਦੀ ਸ਼ਕਲ ਅਰ ਅਵੇਵ ਹਨ ਉਸੇ ਤਰਾਂ ਹੋਰ ਲੋਕਾਂ ਵਿਚ ਹੋਨਗੇ ਯਾ ਏਸਤੋਂ ਉਲਟ?

(ਉੱਤਰ) ਕੁਝ ਕੁਝ ਸ਼ਕਲ ਵਿੱਚ ਭੇਦ ਹੋਨਾ ਸੰਭਵ ਹੈ, ਜਿਸਤਰਾਂ ਏਸ ਪ੍ਰਿਥਿਵੀ ਉੱਤੇ ਚੀਨੀ, ਹਬਸ਼ੀ, ਅਰ ਆਰਯਾਵਰਤ ਅਰ ਯੂਰਪ ਵਾਲਿਆਂ ਦੇ ਅੰਗ ਅਰ ਰੰਗ, ਰੂਪ ਅਰ ਸ਼ਕਲ ਵਿਚ ਥੋੜਾ ਥੋੜਾ ਭੇਦ ਹੁੰਦਾ ਹੈ ਉਸੇਤਰਾਂ ਲੋਕ ਲੋਕਾਂਤਰਾਂ ਵਿਚ ਭੀ ਭੇਦ ਹੁੰਦਾ ਹੈ, ਪਰੰਤੂ ਜਿਸ ਜਾਤੀ ਦੀ ਜੇਹੋ ਜਹੀ ਸ੍ਰਿਸ਼੍ਟੀ ਏਸ ਦੁਨੀਆਂ ਵਿਚ ਹੈ ਉਹੋ ਜਿਹੀ ਜਾਤੀ ਦੀ ਸ੍ਰਿਸ਼ਟੀ ਹੋਰਨਾਂ ਲੋਕਾਂ ਵਿਚ ਭੀ ਹੈ ਸ਼ਰੀਰ ਦੀ ਜਿਹੜੀ ਜੇਹੜੀ ਥਾਂ ਵਿਚ ਨੇਤ੍ਰ ਆਦੀ ਅੰਗ ਹਨ ਉਸੇ ਉਸੇ ਥਾਂ ਵਿਚ ਹੋਰਨਾਂ ਲੋਕਾਂ ਵਿਚ ਭੀ ਉਸੇ ਜਾਤੀ ਦੇ ਅਵੇਵ ਭੀ ਓਹੋ ਜਹੇ ਹੁੰਦੇ ਹਨ ਕਿਉਕਿ:-

**ਸੂਰਯਾਚੰਦ੍ਰਮਸੌ ਧਾਤਾ ਯਥਾਪੂਰਵਮਕਲਪਯਤ।**
**ਦਿਵੰ ਚ ਪ੍ਰਿਥਿਵੀਂ ਚਾਂਤਰਿਖਛਮਥੋ ਸ੍ਵਃ॥**

ਰਿਗਵੇਦ। ਮੰਡਲ ੧੦। ਸੂਕਤ ੧੯੦ ॥

(ਧਾਤਾ) ਪਰਮੇਸ਼੍ਵਰ ਨੇ ਜਿਸ ਪ੍ਰਕਾਰ ਦੇ ਸੂਰਯ, ਚੰਦ੍ਰਮਾ, ਦਯੌ, ਜ਼ਮੀਨ, ਆਕਾਸ਼ ਅਰ ਉਨ੍ਹਾਂ ਦੇ ਅੰਦਰ ਸੁਖ ਭੋਗਨ ਦੇ ਪਦਾਰਥਾਂ ਨੂੰ ਪਿਛਲੇ ਕਲਪ ਵਿਚ ਰਚਿਆ ਸੀ ਉਹੋ ਜਿਹੇ ਹੀ ਏਸ ਕਲਪ ਅਰਥਾਤ ਏਸ ਸ੍ਰਿਸ਼ਟੀ ਵਿੱਚ ਭੀ ਰਚੇ ਹਨ, ਤਥਾ ਸਭਨਾਂ ਲੋਕ ਲੋਕਾਂਤਰਾਂ ਵਿਚ ਭੀ ਬਨਾਏ ਹਨ, ਭੇਦ ਜ਼ਰਾ ਭੀ ਨਹੀਂ ਹੁੰਦਾ ॥

(ਪ੍ਰਸ਼ਨ) ਜਿਨ੍ਹਾਂ ਵੇਦਾਂ ਦਾ ਏਸ ਲੋਕ ਵਿੱਚ ਪ੍ਰਕਾਸ਼ ਹੈ ਉਨ੍ਹਾਂ ਦਾ ਹੀ ਉਨ੍ਹਾਂ ਲੋਕਾਂ ਵਿਚ ਭੀ ਪ੍ਰਕਾਸ਼ ਹੈ ਯਾ ਨਹੀਂ ?

(ਉੱਤਰ) ਉਨ੍ਹਾਂ ਦਾ ਹੀ ਹੈ, ਜਿਸਤਰਾਂ ਇੱਕ ਰਾਜਾ ਦੀ ਰਾਜਵਿਵਸਥਾ

ਨੀਤੀ ਸਭਨਾਂ ਦੇਸ਼ਾਂ ਵਿਚ ਸਮਾਨ ਹੁੰਦੀ ਹੈ, ਉੱਸੇ ਤਰਾਂ ਪਰਮੇਸ਼ੁਰ ਰਾਜਰਾਜੇਸ਼ੁਰ ਦੀ ਵੇਦ ਕਰਕੇ ਕਹੀ ਹੋਈ ਨੀਤੀ ਅਪਨੇ ਅਪਨੇ ਸ੍ਰਿਸ਼ਟੀ ਰੂਪੀ ਸਭ ਰਾਜ ਵਿੱਚ ਇੱਕੋ ਜੇਹੀ ਹੈ।

(ਪ੍ਰਸ਼ਨ) ਜਦ ਇਹ ਜੀਵ ਅਰ ਪ੍ਰਕ੍ਰਿਤੀ ਦੇ ਤੱਤ ਅਨਾਦੀ ਅਰ ਈਸ਼ੁਰ ਦੇ ਬਨਾਏ ਹੋਏ ਨਹੀਂ ਹਨ ਤਾਂ ਪਰਮੇਸ਼ੁਰ ਦਾ ਅਧਿਕਾਰ ਭੀ ਇਨ੍ਹਾਂ ਉੱਤੇ ਨਹੀਂ ਹੋਨਾ ਚਾਹੀਏ ਕਿਉਂਕਿ ਸਭ ਸ੍ਵਤੰਤ੍ਰ ਹੋਏ।

(ਉੱਤਰ) ਜੀਕਨ ਰਾਜਾ ਅਰ ਪ੍ਰਜਾ ਇੱਕੋ ਵੇਲੇ ਹੀ ਹੁੰਦੇ ਹਨ ਅਰ ਰਾਜਾ ਦੇ ਅਧੀਨ ਪ੍ਰਜਾ ਹੁੰਦੀ ਹੈ, ਉਸ ਤਰਾਂ ਪਰਮੇਸ਼ੁਰ ਦੇ ਅਧੀਨ ਜੀਵ ਅਰ ਜੜ ਪਦਾਰਥ ਹਨ। ਜਦ ਪਰਮੇਸ਼ੁਰ ਸਭ ਸ੍ਰਿਸ਼ਟੀ ਦਾ ਬਨਾਨ ਅਰ ਜੀਵਾਂ ਦੇ ਕਰਮ ਫਲਾਂ ਦਾ ਦੇਨ ਵਾਲਾ, ਸਭ ਦੀ ਠੀਕ ਠੀਕ ਰਖਛਾ ਕਰਨ ਵਾਲਾ, ਅਰ ਅਨੰਤ ਸਾਮਰਥ ਵਾਲਾ ਹੈ ਤਾਂ ਅਲਪ ਸਾਮਰਥ ਵਾਲੇ ਜੀਵ ਅਰ ਜੜ ਪਦਾਰਥ ਉਸਦੇ ਅਧੀਨ ਕਿਉਂ ਨ ਹੋਨ? ਇਸ ਲਈ ਜੀਵ ਕਰਮ ਕਰਨ ਵਿਚ ਸ੍ਵਤੰਤ੍ਰ, ਪਰੰਤੂ ਕਰਮਾਂ ਦੇ ਫਲ ਭੋਗਨ ਵਿਚ ਈਸ਼ੁਰ ਦੀ ਵਜਵਸਥਾ ਵਿਚ ਪਰਤੰਤ੍ਰ ਹਨ, ਇਸੇ ਤਰਾਂ ਸਰਵਸ਼ਕਤੀਮਾਨ ਪਰਮੇਸ਼ੁਰ ਉਤਪੱਤੀ, ਪ੍ਰਲਯ, ਅਰ ਪਾਲਨਾ ਕਰਨੇ ਵਾਲਾ ਅਰ ਸਾਰੇ ਸੰਸਾਰ ਦਾ ਬਨਾਨ ਵਾਲਾ ਹੈ।

ਇਸਤੋਂ ਅਗੇ ਵਿਦਜਾ, ਅਵਿਦਜਾ, ਬੰਧ ਅਰ ਮੁਕਤੀ ਦੇ ਵਿਸ਼ਯ ਵਿਚ ਲਿਖਤ ਜਾਵੇਗਾ।

———o———

ਇਤਿ ਸ਼੍ਰੀਮੱਦਯਾਨੰਦਸਰਸ੍ਵਤੀਸ੍ਵਾਮੀਕ੍ਰਿਤੇ ਸਤਜਾਰਥਪ੍ਰਕਾਸ਼ੇ
ਸੁਭਾਸ਼ਾਵਿਭੂਸ਼ਿਤੇ ਸ੍ਰਿਸ਼ਟਜੁੱਤਪੱਤਿਸਥਿਤਿਪ੍ਰਲਯ
ਵਿਸ਼ਯੇਂ ਅਸ਼ਟਮਃ ਸਮੁੱਲਾਸਃ ਸੰਪੂਰਣਃ॥੮॥

——o——

ਸ਼੍ਰੀ ਸੁਆਮੀਦਯਾਨੰਦਸਰਸ੍ਵਤੀਸ੍ਵਾਮੀ ਕ੍ਰਿਤ ਸਤਜਾਰਥਪ੍ਰਕਾਸ਼
ਸੁਭਾਸ਼ਾਭੂਸ਼ਿਤ ਦੇ ਸ੍ਰਿਸ਼ਟੀ ਉਤਪੱਤੀ ਸਥਿਤੀ ਪ੍ਰਲਯ
ਵਿਸ਼ਯ ਦਾ ਅੱਠਵਾਂਸਮੁੱਲਾਸ
ਸਮਾਪਤ ਹੋਇਆ ॥੮॥

———

# ਨੌਵਾਂ ਸਮੁੱਲਾਸ

## ਵਿਦਜਾ ਅਵਿਦਜਾ ਬੰਧ ਮੋਖਛ ਦੇ ਵਿਸ਼ੇ ਵਿਚ

ਵਿਦਜਾਂ ਚਾਵਿਦਜਾਂ ਚ ਯਸਤਦ੍ਵੇਦੋਭਯਗੁੰ ਸਹ।
ਅਵਿਦਜਯਾ ਮ੍ਰਿਤਜੁੰ ਤੀਰਤ੍ਵਾ ਵਿਦਜਯਾਮ੍ਰਿਤਮਸ਼ਨੁਤੇ॥

ਯਜੁਰਵੇਦ ਅਧਜਾਯ ੪੦। ਮੰਤ੍ਰ ੧੪॥

ਜੇਹੜਾ ਮਨੁੱਸ਼ ਵਿਦਜਾ ਅਰ ਅਵਿਦਜਾ ਦੇ ਸ੍ਵਰੂਪ ਨੂੰ ਸੰਗਹੀ ਸੰਗ ਜਾਨਦਾ ਹੈ ਓਹ ਅਵਿਦਜਾ ਅਰਥਾਤ ਕਰਮ ਉਪਾਸਨਾ ਦ੍ਵਾਰਾ ਮੌਤ ਨੂੰ ਤਰਕੇ ਵ੍ਰਿਦਿਆ ਅਰਥਾਤ ਯਥਾਰਥ ਗਿਅਨ ਦੁਆਰਾ ਮੋਖਛ ਨੂੰ ਪ੍ਰਾਪਤ ਹੁੰਦਾ ਹੈ। ਅਵਿਦਜਾ ਦਾ ਲਖਛਣ:—

ਅਨਿਤਜਾਸ਼ੁਚਿਦੁਃਖਾਨਾਤਮਸੁ ਨਿਤਜਸ਼ੁਚਿਸੁਖਾਤਮ-ਖਜਾਤਿਰਵਿਦਜਾ। ਪਾਤੰਜਲ ਦਰਸ਼ਨ ਸਾਧਨਪਾਦ ਸੂਤ੍ਰ ੫॥

ਏਹ ਯੋਗਸੂਤ੍ਰ ਦਾ ਵਚਨ ਹੈ ਜੋ ਅਨਿੱਤ ਸੰਸਾਰ ਅਰ ਦੇਹ ਆਦੀ ਵਿੱਚ ਨਿੱਤ ਅਰਥਾਤ ਜੋ ਕਾਰਯ ਜਗਤ ਵੇਖਿਆ ਸੁਨਿਆ ਜਾਂਦਾ ਹੈ ਸਦਾ ਰਹੇਗਾ, ਸਦਾ ਤੋਂ ਹੈ, ਅਰ ਯੋਗ ਬਲ ਕਰਕੇ ਏਹੋ ਦੇਵਾਂ ਦਾ ਸ਼ਰੀਰ ਸਦਾ ਰਹਿੰਦਾ ਹੈ ਉਹੋ ਜੇਹੀ ਉਲਟੀ ਬੁੱਧ ਹੋਨੀ ਅਵਿਦਿਆ ਦਾ ਪਹਲਾ ਭਾਗ ਹੈ। ਅਸ਼ੁਚੀ ਅਰਥਾਤ ਮਲਮੈ ਇਸਤ੍ਰੀਆਦੀਦੇ ਅਰ ਮਿਥਿਆ ਭਾਸ਼ਣ ਚੋਰੀ ਆਦੀ ਅਪਵਿਤ੍ਰ ਵਿਚ ਪਵਿਤ੍ਰ ਬੁੱਧੀ, ਦੂਜਾ ਅਤਜੰਤ ਵਿਸ਼ਯਸੇਵਨ ਰੂਪੀ ਦੁੱਖ ਵਿਚ ਸੁਖ ਬੁੱਧੀ ਆਦੀ, ਤੀਜਾ ਅਨਾਤਮਾ ਵਿਚ ਆਤਮ ਬੁੱਧੀ ਕਰਨਾ ਅਵਿਦਯਾ ਦਾ ਚੌਥਾ ਭਾਗ ਹੈ।

ਏਹ ਚਹੁੰ ਪ੍ਰਕਾਰਾਂ ਦਾ ਉਲਟਾ ਗਿਆਨ ਅਵਿਦਜਾ ਕਹਾਂਦੀ ਹੈ,ਏਸਤੋਂ ਉਲਟ ਅਰਥਾਤ ਅਨਿੱਤਵਿਚ ਅਨਿੱਤ,ਅਰ ਨਿੱਤਵਿਚਨਿੱਤ,ਅਪਵਿਤ੍ਰ ਵਿਚ ਅਪਵਿਤ੍ਰ, ਅਰ ਪਵਿਤ੍ਰ ਵਿਚ ਪਵਿਤ੍ਰ, ਦੁੱਖ ਵਿਚ ਦੁੱਖ, ਸੁਖ ਵਿਚ ਸੁਖ, ਅਨਾਤਮਾ ਵਿਚ ਅਨਾਤਮਾ, ਅਰ ਆਤਮਾ ਵਿਚ ਆਤਮਾ ਦਾ ਗਿਆਨ ਹੋਨਾ ਵਿਦਿਆ ਹੈ ਅਰਥਾਤ "ਵੇੱਤੀ ਯਥਾ ਵੱਤਤ੍ਵਪਦਾਰਥਸ੍ਵਰੂਪੰ ਯਯਾ ਸਾ ਵਿਦਜਾ। ਯਯਾ ਤਤ੍ਵਸ੍ਵਰੂਪੰ ਨ ਜਾਨਾਤਿ ਭ੍ਰਮਾਦਨਜਸਮਿੰਨਜੰਨਿਸ਼ਚਿਨੋਤਿ ਯਯਾ ਸਾ ਅਵਿਦਜਾ" ਜਿਸ ਕਰਕੇ ਪਦਾਰਥਾਂਦਾ ਯਥਾਰਥ ਸ੍ਵਰੂਪ ਬੋਧ ਹੋਵੇ ਓਹ ਵਿਦਜਾ,ਅਰ ਜਿਸ ਕਰਕੇ ਤਤ੍ਵ ਸ੍ਵਰੂਪ ਨਾ ਜਾਨ ਪਵੇ ਹੋਰ ਵਿਚ ਹੋਰ ਬੁੱਧੀ ਹੋਵੇ

ਓਹ ਅਵਿਦਯਾ ਕਹਾਂਦੀ ਹੈ,ਅਰਥਾਤ ਕਰਮ ਉਪਾਸਨਾ ਅਵਿਦਯਾ ਏਸ ਲਈਹੈ ਕਿ ਇਹ ਵਾਹਯ ਅਰ ਅੰਤਰਕ੍ਰਿਯਾ ਵਿਸ਼ੇਸ਼ ਦਾ ਨਾਮ ਹੈ ਗਯਾਨ ਵਿਸ਼ੇਸ਼ ਨਹੀਂ ਇਸੇ ਕਰਕੇ ਮੰਤ੍ਰ ਵਿਚ ਕਹਿਆ ਹੈ ਕਿ ਬਗੈਰ ਸ਼ੁੱਧ ਕਰਮ, ਅਰ ਪਰਮੇਸ਼੍ਵਰ ਦੀ ਉਪਾਸਨਾ ਦੇ ਮੌਤ ਦੇ ਦੁੱਖ ਤੋਂ ਪਾਰ ਕੋਈ ਨਹੀਂ ਹੁੰਦਾ ਅਰਥਾਤ ਪਵਿਤ੍ਰ ਕਰਮ, ਪਵਿਤ੍ਰ ਉਪਾਸਨਾ, ਅਰ ਪਵਿਤ੍ਰ ਗਿਆਨ ਕਰਕੇ ਮੁਕਤੀ, ਅਰ ਅਪਵਿਤ੍ਰ ਮਿਥਿਆ ਭਾਸ਼ਣ ਆਦੀ ਕਰਮ, ਪਾਸ਼ਾਣ ਮੂਰਤੀ ਆਦੀ ਦੀ ਉਪਾਸਨਾ ਅਰ ਮਿਥਯਾ ਗਯਾਨ ਥੀਂ ਬੰਧ ਹੁੰਦਾ ਹੈ,ਕੋਈ ਭੀ ਮਨੁੱਸ਼ ਛਿਨਮਾਤ੍ਰ ਭੀ ਕਰਮ ਉਪਾਸਨਾ ਅਰ ਗਿਆਨ ਥੀਂ ਰਹਿਤ ਨਹੀਂ ਹੁੰਦਾ,ਏਸ ਲਈਧਰਮ ਯੁਕਤ ਸਤ ਭਾਸ਼ਣ ਆਦੀ ਕਰਮ ਕਰਨਾ, ਅਰ ਮਿਥਿਆ ਭਾਸ਼ਣ ਆਦੀ ਅਧਰਮ ਨੂੰ ਛੱਡ ਦੇਣਾ ਹੀ ਮੁਕਤੀ ਦਾ ਸਾਧਨ ਹੈ॥

(ਪ੍ਰਸ਼ਨ)ਮੁਕਤੀ ਕਿਸ ਨੂੰ ਪ੍ਰਾਪਤ ਨਹੀਂ ਹੁੰਦੀ ?

(ਉੱਤਰ) ਜੇਹੜਾ ਬੱਧ ਹੈ।

(ਪ੍ਰਸ਼ਨ) ਬੱਧ ਕੌਣ ਹੈ ?

(ਉੱਤਰ) ਜੇਹੜਾ ਅਧਰਮ ਅਗਿਆਨ ਵਿਚ ਫਸਿਆਂ ਹੋਇਆ ਜੀਵ ਹੈ

(ਪ੍ਰਸ਼ਨ) ਬੰਧ ਅਰ ਮੋਖਛਸੁਭਾਵ ਥੀਂ ਹੁੰਦਾ ਹੈ ਵਾਨਿਮਿੱਤ ਕਰਕੇ ?

(ਉੱਤਰ) ਨਿਮਿੱਤ ਥੀਂ ਕਿਉਂਕਿ ਜੇ ਸੁਭਾਵ ਥੀਂ ਹੁੰਦਾ ਤਾਂ ਬੰਧ ਅਰ ਮੁਕਤੀ ਦੀ ਨਿਵ੍ਰਿੱਤੀ ਕਦੀ ਨਾ ਹੁੰਦੀ॥ (ਪ੍ਰਸ਼ਨ) :—

**ਨ ਨਿਰੋਧੋ ਨ ਚੋਤਪੱਤਿਰਨ ਬੱਧੋ ਨ ਚ ਸਾਧਕਃ॥**
**ਨ ਮੁਮੁਖਛੁਰਨ ਵੈ ਮੁਕਤ ਇਤਯੇਸ਼ਾ ਪਰਮਾਰਥਤਾ॥**

ਗੌੜਪਾਦੀਯਕਾਰਿਕਾ ਪ੍ਰਪਾਠਕ ੨। ਕਾਰਿਕਾ ੩੨॥

ਏਹ ਸ਼ਲੋਕ ਮਾਂਡੂਕਯੋਪਨਿਸ਼ਦ ਉਤੇਹੈ ਜੀਵਬ੍ਰਹਮ ਹੋਨ ਕਰਕੇ ਸੱਚਮੁੱਚ ਜੀਵ ਦਾ ਨਿਰੋਧ ਅਰਥਾਤ ਨਾ ਕਦੀ ਆਵਰਣ ਵਿਚ ਆਇਆ, ਨਾ ਜਨਮ ਲੈਂਦਾ, ਨਾ ਬੰਧ ਹੈ, ਅਰ ਨਾ ਸਾਧਕ ਅਰਥਾਤ ਨਾ ਕੁਝ ਸਾਧਨਾਕਰਨੇ ਹਾਰਾ ਹੈ, ਨਾ ਛੁੱਟਨ ਦੀ ਇਛਿਆ ਕਰਦਾ, ਅਰ ਨਾ ਏਸਦੀ ਕਦੀ ਮੁਕਤੀਹੈ ਕਿਉਂ ਕਿ ਜਦ ਪਰਮਾਰਥ ਥੀਂ ਬੰਧ ਹੀ ਨਹੀਂ ਹੋਇਆ ਤਾਂ ਮੁਕਤੀ ਕੀ ?

(ਉੱਤਰ) ਏਹ ਨਵੀਨ ਵੇਦਾਂਤੀਆਂ ਦਾ ਕਹਿਨਾ ਸੱਚ ਨਹੀਂ ਕਿਉਂਕਿ ਜੀਵਦਾ ਸ੍ਵਰੂਪ ਅਲਪ ਹੋਨ ਕਰਕੇ ਆਵਰਣ ਵਿਚ ਆਂਵਦਾ, ਸ਼ਰੀਰ ਦੇ ਨਾਲ ਪ੍ਰਗਟ ਹੋਣਾ ਰੂਪੀ ਜਨਮ ਲੈਂਦਾ, ਪਾਪ ਰੂਪੀ ਕਰਮਾਂਦੇ ਫਲ ਭੋਗਰੂਪੀ ਬੰਧਨ ਵਿਚ ਫਸਦਾ, ਉਸਨੂੰ ਛੁਡਾਨ ਦਾ ਸਾਧਨ ਕਰਦਾ, ਦੁੱਖ ਤੋਂ ਛੁੱਟਨਦੀ ਇਛਿਆ ਕਰਦਾ, ਅਰ ਦੁਖਾਂ ਥੀਂ ਛੁੱਟਕੇ ਪਰਮਾਨੰਦ ਪਰਮੇਸ਼੍ਵਰ ਨੂੰ ਪ੍ਰਾਪਤ ਹੋਕੇ ਮੁਕਤੀ ਨੂੰ ਭੀ ਭੋਗਦਾ ਹੈ॥

(ਪ੍ਰਸ਼ਨ) ਏਹ ਸਬ ਧਰਮ ਦੇਹ ਅਰ ਅੰਤਹਕਰਣਦੇ ਹਨ ਜੀਵ ਦੇ ਨਹੀਂ, ਕਿਉਂਕਿ ਜੀਵ ਤਾਂ ਪਾਪ ਪੁੰਨ ਤੋਂ ਰਹਿਤ ਸਾਖਛੀ ਮਾਤ੍ਰ ਹੈ । ਸਰਦੀ ਗਰਮੀ ਆਦੀ ਸ਼ਰੀਰ ਆਦੀਦੇ ਧਰਮ ਹਨ, ਆਤਮਾ ਨਿਰਲੇਪ ਹੈ ॥

(ਉੱਤਰ) ਦੇਹ ਅਰ ਅੰਤਹਕਰਣ ਜੜ ਹਨ ਉਨ੍ਹਾਂ ਨੂੰ ਸਰਦੀ ਗਰਮੀ ਦੀ ਪ੍ਰਾਪਤੀ ਅਰ ਭੋਗ ਨਹੀਂ ਹੈ । ਜੇਹੜਾ ਚੇਤਨ ਮਨੁਸ਼ ਆਦੀ ਪ੍ਰਾਣੀ ਉਸਨੂੰ ਸਪਰਸ਼ ਕਰਦਾ ਹੈ ਉਸੇਨੂੰ ਸਰਦੀ ਗਰਮੀ ਦਾ ਭਾਨ ਅਰ ਭੋਗ ਹੁੰਦਾ ਹੈ । ਉਸੇ ਤਰਾਂ ਪ੍ਰਾਣ ਭੀ ਜੜ੍ਹ ਹਨ, ਨਾ ਉਨ੍ਹਾਂ ਨੂੰ ਭੁੱਖ ਨਾ ਤੇਹ, ਕਿੰਤੂ ਪ੍ਰਾਣ ਵਾਲੇ ਜੀਵ ਨੂੰ ਭੁੱਖ ਤੇਹ ਲਗਦੀ ਹੈ ਉਸੇਤਰਾ ਮਨਭੀ ਜੜ ਹੈ ਨਾ ਉਸਨੂੰ ਹਰਸ਼, ਨਾ ਸ਼ੋਕ ਹੋ ਸਕਦਾ ਹੈ । ਕਿੰਤੂ ਮਨ ਦ੍ਵਾਰਾ ਹਰਸ਼ ਸ਼ੋਕ ਦੁਖ ਸੁਖ ਦਾ ਭੋਗ ਜੀਵ ਕ-ਰਦਾ ਹੈ, ਜਿਸਤਰਾਂ ਵਹਿਸ਼ਕਰਣ ਸ਼੍ਰੋਤ੍ਰ ਆਦੀ ਇੰਦ੍ਰੀਆਂ ਥੀਂ ਅੱਛੇ ਬੁਰੇ ਸ਼ਬਦ ਆਦੀ ਵਿਸ਼ਿਆਂ ਦਾ ਗ੍ਰਹਣ ਕਰਕੇ ਜੀਵ ਸੁਖੀ ਦੁਖੀ ਹੁੰਦਾ ਹੈ, ਉਸੇਤਰਾਂ ਅੰਤਹਕਰਣ ਅਰਥਾਤ ਮਨ, ਬੁੱਧਿ, ਚਿੱਤ ਅਹੰਕਾਰ ਥੀਂ ਸੰਕਲਪ, ਵਿਕਲਪ, ਨਿਸ਼ਚੇ, ਸਿਮਰਣ ਅਰ ਅਭਿਮਾਨ ਦਾ ਕਰਨ ਵਾਲਾ ਦੰਡ ਅਰ ਮਾਨਦਾ ਭਾਗੀ ਹੁੰਦਾ ਹੈ. ਜਿਸਤਰਾਂ ਤਲਵਾਰ ਥੀਂ ਮਾਰਨੇਵਾਲਾ ਦੰਡਦੇ ਯੋਗ ਹੁੰਦਾ ਹੈ, ਤਲਵਾਰ ਨਹੀਂ ਹੁੰਦੀ, ਉਸੇਤਰਾਂ ਦੇਹ ਇੰਦ੍ਰੀਆਂ ਅੰਤਹਕਰਣ ਅਰ ਪ੍ਰਾਣਰੂਪੀ ਸਾਧਨਾਂ ਥੀਂ ਚੰਗੇ ਬੁਰੇ ਕੰਮਾਂ ਦਾ ਕਰਨਵਾਲਾ ਜੀਵ ਸੁਖ ਦੁਖ ਦਾ ਭੋਗਨ ਵਾਲਾ ਹੈ, ਜੀਵ ਕਰਮਾਂ ਦਾ ਸਾਖਛੀ ਨਹੀਂ ਕਿੰਤੂ ਕਰਤਾ ਭੋਗਤਾ ਹੈ, ਕਰਮਾਂ ਦਾ ਸਾਖਛੀਤਾਂ ਇਕ ਅਦ੍ਵਿਤੀਯ ਪਰਮੇਸ਼੍ਵਰ ਹੈ। ਜੋ ਕਰਮ ਕਰਨੇ ਵਾਲਾ ਜੀਵਹੈ ਉਹੋਹੀਕਰ-ਮਾਂ ਵਿਚ ਲਿਪਤ ਹੁੰਦਾ ਹੈ, ਓਹ ਜੀਵ ਸਾਖਛੀ ਨਹੀਂ ॥

(ਪ੍ਰਸ਼ਨ) ਜੀਵ ਬ੍ਰਹਮ ਦਾ ਪ੍ਰਤਿਬਿੰਬ ਹੈ ਜਿਸਤਰਾਂ ਸ਼ੀਸ਼ੇ ਦੇ ਟੁੱਟਨ ਭੱਜਨ ਨਾਲ ਬਿੰਬਦੀ ਕੁਝ ਹਾਨੀ ਨਹੀਂ ਹੁੰਦੀ, ਇਸੇਤਰਾਂ ਅੰਤਹਕਰਣ ਵਿਚ ਬ੍ਰਹਮ ਦਾ ਪ੍ਰਤੀਬਿੰਬ ਜੀਵ ਤਦ ਤਕ ਹੈ ਕਿ ਜਦ ਤਕ ਓਹ ਅੰਤਹਕਰਣ ਉਪਾਧੀ ਹੈ, ਜਦ ਅੰਤਹਕਰਣ ਨਸ਼ਟ ਹੋਗਿਆ ਤਦ ਜੀਵ ਮੁਕਤ ਹੈ ॥

(ਉੱਤਰ) ਏਹ ਬਾਲਪਨੇਦੀ ਗੱਲ ਹੈ ਕਿਉਂ ਕਿ ਪ੍ਰਤੀਬਿੰਬ ਸਾਕਾਰ ਦਾ ਸਾਕਾਰ ਵਿਚ ਹੁੰਦਾ ਹੈ, ਜੀਕਨ ਮੂੰਹ ਅਰ ਸ਼ੀਸ਼ਾ ਆਕਾਰ ਵਾਲੇ ਹਨ ਅਰ ਵਖਰੇ ਭੀ ਹਨ, ਜੇ ਵਖਰੇ ਨਾ ਹੋਨ ਤਾਂਭੀ ਪ੍ਰਤੀਬਿੰਬ ਨਹੀਂ ਹੋਸਕਦਾ, ਬ੍ਰਹਮ ਦੇ ਨਿਰਾਕਾਰ ਸਰਵ ਵਿਆਪਕ ਹੋਨ ਕਰਕੇ ਉਸਦਾਪ੍ਰਤੀਬਿੰਬ ਹੋ ਹੀ ਨਹੀਂਸਕਦਾ

(ਪ੍ਰਸ਼ਨ) ਵੇਖੋ ਡੂੰਘੇ ਨਿਰਮਲ ਜਲ ਵਿਚ ਨਿਰਾਕਾਰ ਅਰ ਵਿਆਪਕ ਆਕਾਸ਼ ਦਾ ਪ੍ਰਤੀਬਿੰਬ ਪੈਂਦਾ ਹੈ, ਇਸੇਤਰਾਂ ਨਿਰਮਲ ਅੰਤਹਕਰਣ ਵਿਚਪਰਮੇਸ਼੍ਵਰਦਾ ਆਭਾਸ ਹੈ। ਏਸ ਲਈ ਏਸਨੂੰ ਚਿਦਾਭਾਸ ਕਹਿੰਦੇ ਹਨ ॥

(ਉੱਤਰ) ਏਹ ਬਾਲਬੁੱਧ ਦਾ ਮਿਥਿਆ ਪ੍ਰਲਾਪ ਹੈ, ਕਿਉਂਕਿ ਆਕਾਸ਼ ਦਿਸਦ ਨਹੀਂ ਤਾਂ ਉਸਨੂੰ ਅੱਖ ਨਾਲ ਕੋਈ ਭੀ ਨਹੀਂ ਦੇਖ ਸਕਦਾ ਜਦ

ਆਕਾਸ਼ ਤੋਂ ਸਥੂਲ ਵਾਯੂ ਨੂੰ ਅੱਖ ਨਾਲ ਨਹੀਂ ਦੇਖ ਸਕਦਾ ਤਾਂ ਆਕਾਸ਼ ਨੂੰ ਕਿਉਂਕਰ ਵੇਖ ਸੱਕੇਗਾ ॥

(ਪ੍ਰਸ਼ਨ) ਏਹ ਜੇਹੜਾ ਉੱਪਰ ਵੱਲ ਨੀਲਾ ਅਰ ਧੁੰਧਲਾਪਨ ਨਜ਼ਰ ਆਂਵਦਾ ਹੈ ਓਹ ਆਕਾਸ਼ ਹੈ ਵਾ ਨਹੀਂ ?

(ਉੱਤਰ) ਨਹੀਂ ॥

(ਪ੍ਰਸ਼ਨ) ਤਾਂ ਓਹ ਕੀ ਹੈ ?

(ਉੱਤਰ) ਵਖੋ ਵਖਰੇ ਪ੍ਰਿਥਿਵੀ, ਜਲ, ਅਰ ਅਗਨੀ ਦੇ ਤ੍ਰਿਸਰੇਣੂ ਨਜ਼ਰ ਆਂਵਦੇ ਹਨ, ਉਸ ਵਿਚ ਜੋ ਨੀਲਾਪਨ ਨਜ਼ਰ ਆਂਵਦਾ ਹੈ ਓਹ ਵਧੀਕ ਜਲ ਹੈ ਜੇਹੜਾ ਵੱਸਦਾ ਹੈ, ਜੇਹੜਾ ਧੁੰਧਲਾਪਨ ਨਜ਼ਰ ਆਂਵਦਾ ਹੈ, ਓਹ ਪ੍ਰਿਥਿਵੀ ਥੀਂ ਧੂੜ ਉੱਡਕੇ ਹਵਾ ਵਿਚ ਭੌਂਦੀ ਹੈ ਓਹ ਨਜ਼ਰ ਆਉਂਦੀ ਹੈ ਅਰ ਉੱਸੇ ਦਾ ਪ੍ਰਤੀਬਿੰਬ ਜਲ ਵਾ ਸ਼ੀਸ਼ੇ ਵਿਚ ਨਜ਼ਰ ਆਉਂਦਾ ਹੈ ਆਕਾਸ਼ ਦਾ ਕਦੀ ਨਹੀਂ ॥

(ਪ੍ਰਸ਼ਨ) ਜਿਸਤਰਾਂ ਘਟਾਕਾਸ਼, ਮਠਾਕਾਸ਼, ਮੇਘਾਕਾਸ਼ ਮਹਾਕਾਸ਼ ਦੇ ਭੇਦ ਵਿਹਾਰ ਵਿਚ ਹੁੰਦੇ ਹਨ, ਉਸੇਤਰਾਂ ਹੀ ਬ੍ਰਹਮ ਦੇ ਬ੍ਰਹਮਾਂਡ ਅਰ ਅੰਤਹਕਰਣ ਉਪਾਧੀ ਦੇ ਭੇਦ ਕਰਕੇ ਈਸ਼੍ਵਰ ਅਰ ਜੀਵ ਨਾਮ ਹੁੰਦਾ ਹੈ, ਜਦ ਘਟ ਆਦੀ ਨਸ਼ਟ ਹੋ ਜਾਂਦੇ ਹਨ ਤਦ ਮਹਾਕਾਸ਼ ਹੀ ਕਹਾਂਦਾ ਹੈ ॥

(ਉੱਤਰ) ਏਹ ਭੀ ਗੱਲ ਅਵਿਦਵਾਨਾਂ ਦੀ ਹੈ, ਕਿਉਂਕਿ ਆਕਾਸ਼ ਕਦੀ ਛਿੰਨ ਭਿੰਨ ਨਹੀਂ ਹੁੰਦਾ ਵਿਹਾਰ ਵਿਚ ਭੀ "ਘੜਾ ਲੈ ਆਓ" ਇਤਿਆਦੀ ਵਿਹਾਰ ਹੁੰਦੇ ਹਨ, ਕੋਈ ਨਹੀਂ ਕਹਿੰਦਾ ਕਿ ਘੜੇ ਦਾ ਆਕਾਸ਼ ਲੈ ਆਓ, ਏਸ ਲਈ ਏਹ ਬਾਤ ਠੀਕ ਨਹੀਂ ॥

(ਪ੍ਰਸ਼ਨ) ਜਿਸਤਰਾਂ ਸਮੁਦ੍ਰ ਦੇ ਵਿਚ ਮੱਛੀ ਕੀੜੇ ਅਰ ਆਕਾਸ਼ ਦੇ ਵਿਚ ਪੰਛੀ ਆਦੀ ਉੱਡਦੇ ਹਨ ਉਸੇਤਰਾਂ ਚਿਦਾਕਾਸ਼ ਬ੍ਰਹਮ ਵਿਚ ਸਬ ਅੰਤਹ-ਕਰਣ ਭੌਂਦੇ ਹਨ ਓਹ ਆਪੋ ਤਾਂ ਜੜ ਹਨ ਪਰੰਤੂ ਸਰਵਵਿਆਪਕ ਪਰ-ਮੇਸ਼੍ਵਰ ਦੀ ਸੱਤਾ ਥੀਂ ਜਿਸਤਰਾਂ ਕਿ ਅੱਗ ਕਰਕੇ ਲੋਹਾ ਉੱਸੇਤਰਾਂ ਚੇਤਨ ਹੋ ਰਹੇ ਹਨ। ਜੀਕਨ ਓਹ ਚਲਦੇ ਫਿਰਦੇ ਅਰ ਆਕਾਸ਼ ਤਥਾ ਬ੍ਰਹਮ ਨਿਸ਼ਚਲ ਹਨ ਉੱਸੇ ਤਰਾਂ ਜੀਵਨੂੰ ਬ੍ਰਹਮ ਮੰਨਨ ਵਿਚ ਕੋਈ ਦੋਸ਼ ਨਹੀਂ ਆਉਂਦਾ ॥

(ਉੱਤਰ) ਏਹ ਭੀ ਤੁਹਾਡਾ ਦ੍ਰਿਸ਼ਟਾਂਤ ਸੱਚਾ ਨਹੀਂ ਕਿਉਂਕਿ ਜੋ ਸਰਵ ਵਿਆਪੀ ਬ੍ਰਹਮ ਅੰਤਹਕਰਣਾਂ ਵਿਚ ਪ੍ਰਕਾਸ਼ਮਾਨ ਹੋਕੇ ਜੀਵ ਹੁੰਦਾ ਹੈ ਤਾਂ ਸ-ਰਵੱਗ ਆਦੀ ਗੁਣ ਉਸ ਵਿਚ ਹੁੰਦੇ ਹਨ ਵਾ ਨਹੀਂ ? ਜੇ ਕਹੋ ਕਿ ਆਵਰਣ ਹੋਣ ਕਰਕੇ ਸਰਵੱਗਤਾ ਨਹੀਂ ਹੁੰਦੀ ਤਾਂ ਦੱਸੋ ਕਿ ਬ੍ਰਹਮ ਢੱਕਿਆ ਹੋਇਆ ਅਰ ਖੰਡਿਤ ਹੈ ਵਾ ਅਖੰਡਿਤ? ਜੇ ਆਖੋ ਕਿ ਅਖੰਡਿਤ ਹੈ ਤਾਂ ਵਿਚਕਾਰ ਕੋਈ ਭੀ ਪਰਦਾ ਨਹੀਂ ਸੁੱਟ ਸਕਦਾ ਜਦ ਪਰਦਾ ਨਹੀਂ ਤਾਂ ਸਰਵੱਗਤਾ ਕਿਉਂ ਨਹੀਂ? ਜੇ ਆਖੋ ਕਿ ਅਪਨੇ ਸ੍ਵਰੂਪ ਨੂੰ ਭੁੱਲਕੇ ਅੰਤਹਕਰਣ ਦੇ ਨਾਲ ਚਲਦਾ ਜੇਹਾ

ਹੈ ਸ੍ਵਰੂਪ ਕਰਕੇ ਨਹੀਂ ਜਦ ਆਪੇ ਨਹੀਂ ਚਲਦਾ ਤਾਂ ਅੰਤਹਕਰਣ ਜਿੰਨਾ ਜਿੰਨਾ ਪਹਿਲੇ ਮਿਲੀ ਹੋਈ ਜਗਹ ਛੱਡਦਾ ਅਰ ਅੱਗੇ ਅੱਗੇ ਜਿੱਥੇ ਜਿੱਥੇ ਖਿਸਕਦਾ ਜਾਵੇਗਾ ਉਥੋਂ ਉਥੋਂ ਦਾ ਬ੍ਰਹਮ ਭ੍ਰਮਵਾਲਾ ਅਗਿਆਨੀ ਹੋ ਜਾਵੇਗਾ ਅਰ ਜਿੰਨਾ ਜਿੰਨਾ ਛੁੱਟਦਾ ਜਾਵੇਗਾ ਉਥੋਂ ਉਥੋਂ ਦਾ ਗਿਆਨੀ ਪਵਿਤ੍ਰ ਅਰ ਮੁਕਤ ਹੁੰਦਾ ਜਾਵੇਗਾ। ਇਸੇ ਪ੍ਰਕਾਰ ਸਬ ਥਾਂ ਸ੍ਰਿਸ਼ਟੀ ਦੇ ਬ੍ਰਹਮ ਨੂੰ ਅੰਤਹਕਰਣ ਵਿਗਾੜਿਆ ਕਰਨਗੇ ਅਰ ਬੰਧ ਮੁਕਤੀ ਭੀ ਛਿਨ ਛਿਨ ਵਿਚ ਹੋਇਆ ਕਰੇਗੀ, ਤੁਹਾਡੇ ਕਹਿਨ ਦੇ ਅਨੁਸਾਰ ਜੇ ਏਸਤਰਾਂ ਦਾ ਹੁੰਦਾ ਤਾਂ ਕਿਸੇ ਜੀਵ ਨੂੰ ਪਹਿਲਾਂ ਵੇਖੇ ਸੁਨੇ ਦੀ ਯਾਦਗੀਰੀ ਨਾ ਹੁੰਦੀ ਕਿਉਂਕਿ ਜਿਸ ਬ੍ਰਹਮ ਨੇ ਵੇ-ਖਿਆ ਓਹ ਨਹੀਂ ਰਹਿਆ ਏਸ ਲਈ ਬ੍ਰਹਮ ਜੀਵ ਅਰ ਜੀਵ ਬ੍ਰਹਮ ਇਕ ਕਦੀ ਨਹੀਂ ਹੁੰਦੇ, ਸਦਾ ਵੱਖੋ ਵਖਰੇ ਹਨ॥

(ਪ੍ਰਸ਼ਨ) ਏਹ ਸਬ ਅਧਿਆਰੋਪਮਾਤ੍ਰ ਹੈ ਅਰਥਾਤ ਹੋਰ ਵਸਤੂ ਵਿਚ ਹੋਰ ਵਸਤੂ ਦਾ ਸਥਾਪਨ ਕਰਨਾ ਅਧਿਆਰੋਪ ਕਹਾਂਦਾ ਹੈ। ਉੱਸੇਤਰਾਂ ਬ੍ਰਹਮ ਵਸਤੂ ਵਿਚ ਸਬ ਜਗਤ ਅਰ ਏਸਦੇ ਵਿਹਾਰ ਦਾ ਅਧਿਆਰੋਪ ਕਰਨ ਨਾਲ ਜਿਗਯਾਸੂ ਨੂੰ ਬੋਧ ਕਰਾਨਾ ਹੁੰਦਾ ਹੈ ਵਾਸਤਵ ਵਿਚ ਸਬ ਬ੍ਰਹਮ ਹੀ ਹਨ।

(ਪ੍ਰਸ਼ਨ) ਅਧਿਆਰੋਪ ਦਾ ਕਰਨ ਵਾਲਾ ਕੌਨ ਹੈ?

(ਉੱਤਰ) ਜੀਵ।

(ਪ੍ਰਸ਼ਨ) ਜੀਵ ਕਿਸ ਨੂੰ ਕਹਿੰਦੇ ਹਨ?

(ਉੱਤਰ) ਅੰਤਹਕਰਣਾਵਛਿੰਨ ਚੇਤਨ ਨੂੰ॥

(ਪ੍ਰਸ਼ਨ) ਅੰਤਹਕਰਣਾਵਛਿੰਨ ਚੇਤਨ ਦੂਜਾ ਹੈ ਵਾ ਉਹੋ ਬ੍ਰਹਮ?

(ਉੱਤਰ) ਉਹੋ ਬ੍ਰਹਮ ਹੈ॥

(ਪ੍ਰਸ਼ਨ) ਤਾਂ ਕੀ ਬ੍ਰਹਮ ਹੀ ਨੇ ਅਪਨੇ ਵਿਚ ਜਗਤ ਦੀ ਝੂਠੀ ਕਲਪਨ ਕਰ ਲੀਤੀ? (ਉੱਤਰ) ਹੋਵੇ, ਬ੍ਰਹਮ ਦੀ ਏਸ ਕਰਕੇ ਕੀ ਹਾਨੀ॥

(ਪ੍ਰਸ਼ਨ)·ਜੇਹੜਾ ਮਿਥਿਆ ਕਲਪਨਾ ਕਰਦਾ ਹੈ ਕਿ ਓਹ ਝੂਠਾ ਨ-ਹੀਂ ਹੁੰਦਾ? (ਉੱਤਰ) ਨਹੀਂ, ਕਿਉਂਕਿ ਜੋ ਮਨ ਬਾਣੀ ਕਰਕੇ ਕਲਪਿਤ ਵਾ ਕਿਹਾ ਹੋਇਆ ਹੈ ਓਹ ਸਬ ਝੂਠਾ ਹੈ॥

(ਪ੍ਰਸ਼ਨ) ਫੇਰ ਮਨ ਬਾਣੀ ਕਰਕੇ ਝੂਠੀ ਕਲਪਨਾ ਕਰਨੇ ਅਰ ਮਿਥਿਆ ਬੋਲਨ ਵਾਲਾ ਬ੍ਰਹਮ ਕਲਪਿਤ, ਅਰ ਮਿਥਿਆਵਾਦੀ ਹੋਇਆ ਵਾ ਨਹੀਂ?

(ਉੱਤਰ) ਹੋਵੇ, ਸਾਨੂੰ ਅਪਨੀ ਗੱਲ ਸਿੱਧ ਕਰਨੀ ਹੈ। ਵਾਹਰੇ ਝੂਠੇ ਵੇਦਾਂਤੀਓ ਤੁਸਾਂ ਨੇ ਸਤ ਸ੍ਵਰੂਪ, ਸਤਕਾਮ, ਸਤਸੰਕਲਪ, ਪਰਮਾਤਮਾ ਨੂੰ ਮਿਥਿਆਚਾਰੀ ਕਰ ਦਿੱਤਾ, ਕੀ ਇਹ ਤੁਹਾਡੀ ਦੁਰਗਤੀ ਦਾ ਕਾਰਣ ਨਹੀਂ ਹੈ? ਕੇਹੜੀ ਉਪਨਿਸ਼ਦ, ਸੂਤ੍ਰ ਵਾ ਵੇਦ ਵਿਚ ਲਿਖਿਆ ਹੈ ਕਿ ਪਰਮੇਸ਼੍ਰ ਮਿਥਿਆ ਸੰਕਲਪ ਅਰ ਮਿਥਿਆਵਾਦੀ ਹੈ ਜਿਸਤਰਾਂ ਕਿਸੇ ਚੋਰ ਨੇ ਕਟਵਾਲ

ਨੂੰ ਦੰਡ ਦਿੱਤਾ ਅਰਥਾਤ "ਉਲਟਾ ਚੋਰ ਕਰਵਾਲ ਨੂੰ ਡਾਂਟੇ" ਏਸ ਕਹਾਨੀ ਵਰਗੀ ਤੁਹਾਡੀ ਬਾਤ ਹੋਈ ਏਹ ਤਾਂ ਬਾਤ ਉਚਿਤ ਹੈ ਕਿ ਕਟਵਾਲ ਚੋਰ ਨੂੰ ਦੰਡ ਦੇਵੇ,ਪਰੰਤੂ ਇਹ ਬਾਤ ਉਲਟੀ ਹੈ ਕਿ ਚੋਰ ਕਟਵਾਲ ਨੂੰ ਦੰਡ ਦੇਵੇ,ਉੱਸੇ ਤਰਾਂ ਤੁਸੀਂ ਮਿਥਿਆ ਸੰਕਲਪ ਅਰ ਮਿਥਿਆਵਾਦੀ ਹੋਕੇ ਉਹੋ ਅਪਨਾ ਦੋਸ਼ ਬ੍ਰਹਮ ਨੂੰ ਵਿਅਰਥ ਲਗਾਉਂਦੇ ਹੋ, ਜੇ ਬ੍ਰਹਮ ਮਿਥਿਆ ਗਿਆਨੀ, ਮਿਥਿਆ ਵਾਦੀ, ਮਿਥਿਆਕਾਰੀ ਹੋਵੇ ਤਾਂ ਸਬ ਅਨੰਤ ਬ੍ਰਹਮ ਉੱਸੇ ਤਰਾਂ ਦਾ ਹੀ ਹੋ ਜਾਵੇ, ਕਿਉਂਕਿ ਓਹ ਇੱਕ ਰਸ ਹੈ.ਸਤਸ੍ਵਰੂਪ, ਸਤਮਾਨੀ, ਸਤਵਾਦੀ, ਅਰ ਸਤਕਾਰੀ ਹੈ ਏਹ ਸਬ ਦੋਸ਼ ਤੁਹਾਡੇ ਹਨ ਬ੍ਰਹਮ ਦੇ ਨਹੀਂ, ਜਿਸ ਨੂੰ ਤੁਸੀਂ ਵਿਦਿਆ ਕਹਿੰਦੇ ਹੋ ਓਹ ਅਵਿਦ੍ਯਾ ਹੈ ਅਰ ਤੁਹਾਡਾ ਅਧਿਆਰੋਪ ਭੀ ਮਿ-ਥਿਆ ਹੈ ਕਿਉਂਕਿ ਆਪ ਬ੍ਰਹਮ ਨਾ ਹੋਕੇ ਅਪਨੇ ਨੂੰ ਬ੍ਰਹਮ, ਅਰ ਬ੍ਰਹਮ ਨੂੰ ਜੀਵ ਮੰਨਨਾ ਏਹ ਮਿਥਿਆ ਗਿਆਨਨਹੀਂ ਤਾਂ ਕੀ ਹੈ? ਜੇਹੜਾ ਸਰਵਵਿਆ-ਪਕ ਹੈ ਓਹ ਪਰੀਛਿੰਨ, ਅਗਿਆਨ ਅਰ ਬੰਧ ਵਿਚ ਕਦੀ ਨਹੀਂ ਡਿਗਦਾ, ਕਿਉਂਕਿ ਅਗਿਆਨ ਪਰੀਛਿੰਨ, ਇਕਦੇਸ਼ੀ, ਅਲਪ, ਅਲਪਗ੍ਯ ਜੀਵ ਹੁੰਦਾ ਹੈ ਸਰਵਗ੍ਯ, ਸਰਵਵਿਆਪੀ ਬ੍ਰਹਮ ਨਹੀਂ ॥

## ਹੁਣ ਮੁਕਤੀ ਅਤੇ ਬੰਧ ਦਾਵਰਣਨ ਕਰਦੇ ਹਾਂ।

(ਪ੍ਰਸ਼ਨ)ਮੁਕਤੀ ਕਿਸ ਨੂੰ ਕਹਿੰਦੇ ਹਨ? (ਉੱਤਰ) "ਮੁੰਚੰਤਿ ਪ੍ਰਿਥਗ ਭਵੰਤਿ ਜਨਾ ਯਸ੍ਯਾਂ ਸਾ ਮੁਕਤਿ:" ਜਿਸ ਵਿਚ ਛੁਟ ਜਾਨਾ ਹੋਵੇ ਉਸਦਾ ਨਾਉਂ ਮੁਕਤੀ ਹੈ।

(ਪ੍ਰਸ਼ਨ)ਕਿਸ ਕੋਲੋਂ ਛੁਟ ਜਾਨਾ?

(ਉੱਤਰ) ਜਿਸਥੀਂ ਛੁਟਨੇ ਦੀ ਇੱਛਾ ਸਬ ਜੀਵ ਕਰਦੇ ਹਨ।

(ਪ੍ਰਸ਼ਨ)ਕਿਸਥੀਂ ਛੁੱਟਨੇ ਦੀ ਇੱਛਾ ਕਰਦੇ ਹਨ?

(ਉੱਤਰ)ਜਿਸਥੀਂ ਛੁੱਟਨਾ ਚਾਹੁੰਦੇ ਹਨ।

(ਪ੍ਰਸ਼ਨ)ਕਿਸਥੀਂ ਛੁਟਨਾ ਚਾਹੁੰਦੇ ਹਨ?

(ਉੱਤਰ) ਦੁੱਖ ਥੀਂ ॥

(ਪ੍ਰਸ਼ਨ)ਛੁਟਕੇ ਕਿਸ ਨੂੰ ਪ੍ਰਾਪਤ ਹੁੰਦੇ ਅਰ ਕਿੱਥੇ ਰਹਿੰਦੇ ਹਨ?

(ਉੱਤਰ) ਸੁਖ ਨੂੰ ਪ੍ਰਾਪਤ ਹੁੰਦੇ ਅਰ ਬ੍ਰਹਮ ਵਿਚ ਰਹਿੰਦੇ ਹਨ॥

(ਉੱਤਰ) ਮੁਕਤ ਅਰ ਬੰਧ ਕਿਨਾਂ ਕਿਨਾਂ ਬਾਤਾ ਕਰਕੇ ਹੁੰਦਾ ਹੈ?

(ਉੱਤਰ)ਪਰਮੇਸ਼੍ਵਰ ਦੀ ਆਗਿਆ ਪਾਲਨੇ,ਅਧਰਮ, ਅਵਿਦ੍ਯਾਕੁਸੰਗ ਕੁਸੰਸਕਾਰ ਬੁਰੇ ਠਰਕਾਂ ਥੀਂ ਪਰੇ ਰਹਿਨੇ ਅਰ ਸੱਤ ਬੋਲਨੇ ਪਰਉਪਕਾਰ, ਵਿਦ੍ਯਾ, ਪਖਛਪਾਤ ਤੋਂ ਰਹਿਤ ਨਿਆਯ ਧਰਮ ਦੀ ਬ੍ਰਿਧੀ ਕਰਨੇ, ਉੱਪਰ ਕਹੇ ਹੋਏ ਪ੍ਰਕਾਰ ਕਰਕੇ ਪਰਮੇਸ਼੍ਵਰ ਦੀ ਉਸਤਤੀ, ਪ੍ਰਾਰਥਨਾ, ਉਪਾਸਨਾ

ਅਰਥਾਤ ਯੋਗਾਭਿਆਸ ਕਰਨੇ, ਵਿਦ੍ਯਾ ਪੜ੍ਹਨੇ,ਪੜ੍ਹਾਣੇ ਅਰ ਧਰਮ ਨਾਲ ਪੁਰੁਸ਼ਾਰਥ ਕਰਕੇ ਗਿਆਨ ਦੀ ਉੱਨਤੀ ਕਰਨੇ ਸਬ ਥੀਂ ਉੱਤਮ ਸਾਧਨਾਂ ਨੂੰ ਕਰਨੇ ਅਰ ਜੋ ਕੁਝ ਕਰੇ ਓਹ ਸਬ ਪਖਛਪਾਤ ਤੋਂ ਰਹਿਤ ਹੋਕੇ ਨਿਆਯਧਰਮ ਅਨੁਸਾਰ ਹੀ ਕਰੇ ਇਤਿਆਦੀ ਸਾਧਨਾਂ ਕਰਕੇ ਮੁਕਤੀ ਅਰ ਇਨ੍ਹਾਂ ਥੀਂ ਉਲਟ ਈਸ਼੍ਵਰ ਆਗਿਆ ਭੰਗ ਕਰਨੇ ਆਦੀ ਕੰਮਾਂ ਥੀਂ ਬੰਧ ਹੁੰਦਾ ਹੈ॥

(ਪ੍ਰਸ਼ਨ) ਮੁਕਤੀ ਵਿਚ ਜੀਵਦਾ ਲੈ ਹੁੰਦਾ ਹੈ ਵਾ ਵਿਦ੍ਯਮਾਨ ਰਹਿੰਦਾ ਹੈ।

(ਉੱਤਰ) ਵਿਦ੍ਯਮਾਨ ਰਹਿੰਦਾ ਹੈ॥

(ਪ੍ਰਸ਼ਨ) ਕਿੱਥੇ ਰਹਿੰਦਾ ਹੈ?

(ਉੱਤਰ) ਬ੍ਰਹਮ ਵਿਚ॥

(ਪ੍ਰਸ਼ਨ) ਬ੍ਰਹਮ ਕਿੱਥੇ ਹੈ ਅਰ ਓਹ ਮੁਕਤ ਜੀਵ ਇਕ ਠਿਕਾਨੇ ਰਹਿੰਦਾ ਹੈ ਅਰ ਅਪਨੀ ਮਰਜ਼ੀ ਵਾਲਾ ਹੋਕੇ ਸਰਵਤ੍ਰ ਵਿਚਰਦਾ ਹੈ?

(ਉੱਤਰ) ਜੋ ਬ੍ਰਹਮ ਸਰਵਤ੍ਰ ਪੂਰਣ ਹੈ ਉਸ ਵਿਚ ਮੁਕਤ ਜੀਵ ਅਵ੍ਯਾਹਤਗਤੀ ਅਰਥਾਤ ਉਸ ਨੂੰ ਕਦੇ ਰੋਕ ਨਹੀਂ, ਵਿਗਿਆਨ ਆਨੰਦ ਪੂਰਵਕ ਅਪਨੀ ਮਰਜ਼ੀ ਨਾਲ ਵਿਚਰਦਾ ਹੈ॥

(ਪ੍ਰਸ਼ਨ) ਮੁਕਤ ਜੀਵ ਦਾ ਸਥੂਲ ਸ਼ਰੀਰ ਹੁੰਦਾ ਹੈ ਵਾ ਨਹੀਂ?

(ਉੱਤਰ) ਨਹੀਂ ਰਹਿੰਦਾ॥

(ਪ੍ਰਸ਼ਨ) ਫੇਰ ਓਹ ਸੁਖ ਅਰ ਆਨੰਦ ਭੋਗ ਕਿਸਤਰਾਂ ਕਰਦਾ ਹੈ?

(ਉੱਤਰ) ਉਸ ਦੇ ਸਤਸੰਕਲਪ ਆਦੀ ਸ੍ਵਾਭਾਵਿਕ ਗੁਣ ਸਾਮਰਥ ਸਬ ਰਹਿੰਦੇ ਹਨ, ਭੌਤਿਕ ਸੰਗ ਨਹੀਂ ਰਹਿੰਦਾ, ਜਿਸ ਤਰਾਂ:—

**ਸ਼੍ਰਿਣ੍ਵਨ ਸ਼੍ਰੋਤ੍ਰੰਭਵਤਿ, ਸਪਰਸ਼ਯਨ ਤ੍ਵਗਭਵਤਿ, ਪਸ਼੍ਯਨ ਚਖ਼੍ਛੁਰਭਵਤਿ, ਰਸਯਨ ਰਸਨਾ ਭਵਤਿ, ਜਿਘ੍ਰਨ ਘ੍ਰਾਣੰ ਭਵਤਿ, ਮਨ੍ਵਾਨੋਮਨੋ ਭਵਤਿ, ਬੋਧਯਨ ਬੁੱਧਿਰਭਵਤਿ। ਚੇਤਯੰਸ਼ਚਿੱਤੰਭਵਤ੍ਯਹੰਕੁਰਵਾਣੋ ਅਹੰਕਾਰੋ ਭਵਤਿ॥**  ਸ਼ਤਪਥ ਬ੍ਰਾਹਮਣ ਕਾਂਡ ੧੪॥

ਮੁਕਤੀ ਵਿਚ ਭੌਤਿਕ ਸ਼ਰੀਰ ਵਾ ਇੰਦ੍ਰੀਆਂ ਦੇ ਗੋਲਕ ਜੀਵਾਤਮਾ ਦੇ ਨਾਲ ਨਹੀਂ ਰਹਿੰਦੇ, ਕਿੰਤੂ ਅਪਨੇ ਸ੍ਵਾਭਾਵਿਕ ਸ਼ੁੱਧ ਗੁਣ ਰਹਿੰਦੇ ਹਨ, ਜਦ ਸੁਨਨਾ ਚਾਹੁੰਦਾ ਹੈ ਤਦ ਕੰਨ, ਸਪਰਸ਼ ਕਰਨਾ ਚਾਹੁੰਦਾ ਹੈ, ਤਦ ਖਲੜੀ, ਵੇਖਨ ਦੇ ਸੰਕਲਪ ਕਰਕੇ ਅੱਖਾਂ, ਸ੍ਵਾਦ ਦੇ ਵਾਸਤੇ ਜ਼ਬਾਨ, ਗੰਧ ਦੇ ਵਾਸਤੇ ਨੱਕ, ਸੰਕਲਪ ਵਿਕਲਪ ਕਰਨ ਦੇ ਸਮੇ ਮਨ, ਨਿਸ਼ਚੇ ਕਰਨ ਦੇ ਸਮੇਂ

ਬੁੱਧੀ,ਯਾਦ ਕਰਨਦੇ ਲਈ ਚਿੱਤ,ਅਰ ਅਹੰਕਾਰ ਦੇ ਅਰਥ ਅਹੰਕਾਰ ਰੂਪ,ਅ-ਪਨੀਸੂਸ਼ਕਤੀ ਵਾਲਾ ਜੀਵਾਤਮਾ ਮੁਕਤੀ ਵਿਚ ਹੋਜਾਂਦਾ ਹੈ,ਅਰ ਸੰਕਲਪ ਮਾਤ੍ਰ ਸ਼ਰੀਰ ਹੁੰਦਾ ਹੈ, ਜਿਸ ਤਰਾਂ ਸ਼ਰੀਰ ਦੇ ਆਸ਼ਰੇ ਰਹਿਕੇ ਇੰਦ੍ਰੀਆਂ ਦੇ ਗੋਲਕ ਦ੍ਵਾਰਾ ਜੀਵ ਅਪਨਾ ਕਾਰਯ ਕਰਦਾ ਹੈ ਉੱਸੇ ਤਰਾਂ ਅਪਨੀ ਸ਼ਕਤੀ ਨਾਲ ਮੁਕਤੀ ਵਿਚ ਸਬ ਆਨੰਦ ਭੋਗ ਲੈਂਦਾ ਹੈ ॥

(ਪ੍ਰਸ਼ਨ) ਉਸਦੀ ਸ਼ਕਤੀ ਕਿੱਨੇ ਪ੍ਰਕਾਰ ਦੀ ਅਰ ਕਿੱਨੀ ਹੈ ?

(ਉੱਤਰ) ਮੁੱਖ ਇਕ ਪ੍ਰਕਾਰ ਦੀ ਸ਼ਕਤੀ ਹੈ, ਪਰੰਤੂ ਬਲ, ਪਰਾਕ੍ਰਮ, ਆਕਰਸ਼ਣ, ਪ੍ਰੇਰਣਾ,ਗਤੀ, ਭੀਸ਼ਣ ਵਿਵੇਚਨ, ਕ੍ਰਿਆ, ਉਤਸਾਹ, ਸਮਰਣ, ਨਿਸ਼ਚਾ, ਇੱਛਾ, ਪ੍ਰੇਮ, ਦ੍ਵੇਸ਼, ਸੰਯੋਗ, ਵਿਭਾਗ, ਸੰਯੋਜਕ, ਵਿਭਾਜਕ, ਸ੍ਰਵਣ, ਸਪਰਸ਼ਣ,ਦਰਸ਼ਨ, ਸ੍ਵਾਦਨ, ਅਰ ਗੰਧ ਗ੍ਰਹਣ ਤਥਾਗਿਆਨ, ਇਨਾਂ ਚੌਂਹੀ ਪ੍ਰਕਾਰ ਦੀ ਸਾਮਰਥ ਯੁਕਤ ਜੀਵ ਹੈ ਏਸ ਥੀਂ ਮੁਕਤੀ ਵਿਚ ਭੀ ਆਨੰਦ ਦੀ ਪ੍ਰਾਪਤੀ ਭੋਗ ਕਰਦਾ ਹੈ, ਜੇ ਮੁਕਤੀ ਵਿਚ ਜੀਵ ਦਾ ਲੈ ਹੁੰਦਾ ਤਾਂ ਮੁਕਤੀ ਦਾ ਸੁਖ ਕੌਨ ਭੋਗਦਾ ਅਰ ਜੇਹੜੇ ਜੀਵ ਦੇ ਨਾਸ਼ ਨੂੰ ਹੀ ਮੁਕਤੀ ਸਮਝਦੇ ਹਨ ਓਹ ਤਾਂ ਮਹਾਂ ਮੂੜ੍ਹ ਹਨ, ਕਿਉਂਕਿ ਮੁਕਤੀ ਜੀਵ ਦੀ ਏਹ ਹੈ ਕਿ ਦੁੱਖਾਂ ਤੋਂ ਛੁੱਟਕੇ ਆਨੰਦ ਸਰੂਪ ਸਰਵਵਿਆਪਕ, ਅਨੰਤ ਪਰਮੇਸ਼੍ਵਰ ਵਿਚ ਜੀਵਦਾ ਆਨੰਦ ਵਿਚ ਰਹਿਨਾ, ਵੇਖੋ ਵੇਦਾਂਤ ਸ਼ਾਰੀਰਕ ਸੂਤ੍ਰਾਂ ਵਿਚ :—

**ਅਭਾਵੰ ਵਾਦਰਿਰਾਹ ਹਜੇਵਮ** ॥ ਵੇਦਾਂਤਦਰਸ਼ਨ ੪ । ੪ । ੧੦ ॥

ਜੋਵਾਦਰੀ ਵਿਆਸ ਜੀਦੇ ਪਿਤਾ ਹਨ ਓਹ ਮੁਕਤੀ ਵਿਚ ਜੀਵਦਾ ਅਰ ਉਸ ਦੇ ਨਾਲ ਮਨਦਾ ਭਾਵ ਮੰਨਦੇ ਹਨ ਅਰਥਾਤ ਜੀਵ ਅਰ ਮਨ ਦਾ ਲੈ ਪਰਾਸ਼ਰ ਜੀ ਨਹੀਂ ਮੰਨਦੇ ਉਸੇ ਤਰਾਂ:—

**ਭਾਵੰ ਜੈਮਿਨਿਰਵਿਕਲਪਾਮਨਨਾਤ** ॥ ਵੇਦਾਂਤਦ: ੪।੪।੧੧॥

ਅਰ ਜੈਮੁਨੀ ਆਚਾਰਯ ਮੁਕਤ ਪੁਰੁਸ਼ ਦਾ ਮਨ ਦੇ ਸਮਾਨ ਸੂਖਛਮਸ਼ਰੀਰ ਇੰਦ੍ਰੀਆਂ ਅਰ ਪ੍ਰਾਣ ਆਦੀ ਨੂੰ ਭੀ ਵਿਦਜਮਾਨ ਮੰਨਦੇ ਹਨ ਅਭਾਵ ਨਹੀਂ:—

**ਦ੍ਵਾਦਸ਼ਾਹਵਦੁਭਯਵਿਧੰ ਵਾਦਰਾਯਣੋਅਤ:** ॥ਵੇ: ੪।੪।੧੨।

ਵਿਆਸਮੁਨੀ ਮੁਕਤੀ ਵਿਚ ਭਾਵ ਅਰ ਅਭਾਵ, ਇਨਾਂ ਦੋਹਾਂ ਨੂੰ ਮੰਨਦੇ ਹਨ ਅਰਥਾਤ ਸ਼ੁੱਧ ਸਾਮਰਥ ਕਰਕੇ ਯੁਕਤ ਜੀਵ ਮੁਕਤੀ ਵਿਚ ਬਨਿਆ ਰਹਿੰਦਾ ਹੈ । ਅਪਵਿਤ੍ਰਤਾ, ਪਾਪਾਚਰਣ, ਦੁਖ, ਅਗਿਆਨ ਆਦੀ ਦਾ ਅਭਾਵ ਮੰਨਦੇ ਹਨ ?

**ਯਦਾ ਪੰਚਾਵਤਿਸ਼ਠੰਤੇ ਜਵਾਨਾਨਿ ਮਨਸਾ ਸਹ ।**

ਬੁੱਧਿਸ਼ਚ ਨ ਵਿਚੇਸ਼ਟਤੇ ਤਾਮਾਹੁ: ਪਰਮਾਂ ਗਤਿਮ ॥

ਕਠੋਪਨਿਸ਼ਦ ਅ: ੨ । ਵ: ੬ । ਮੰਤ੍ਰ ੧੦ ॥

ਜਦ ਸ਼ੁੱਧ ਮਨ ਯੁਕਤ ਪੰਜ ਗਿਆਨ ਇੰਦ੍ਰੀਆਂ ਜੀਵਦੇ ਨਾਲ ਰਹਿੰਦੀ-ਆਂ ਹਨ ਅਰ ਬੁੱਧਿਦਾ ਨਿਸ਼ਚੇ ਸਥਿਰ ਹੁੰਦਾ ਹੈ ਉਸ ਨੂੰ ਪਰਮਗਤੀ ਅਰਥਾਤ ਮੋਖਛ ਕਹਿੰਦੇ ਹਨ :—

ਯ ਆਤਮਾ ਅਪਹਤਪਾਪਮਾ ਵਿਜਰੋ ਵਿਮ੍ਰਿਤ੍ਯੁ-ਰਵਿਸ਼ੋਕੋਅਵਿਜਿਘਤਸੋਅਪਿਪਾਸ: ਸਤਯਕਾਮ: ਸਤਯ-ਸੰਕਲਪ: ਸੋ ਅਨ੍ਵੇਸ਼ਟਵ੍ਯ: ਸ ਵਿਜਿਜ੍ਞਾਸਿਤਵ੍ਯ: ਸਰਵਾਂਸ਼ਚ ਲੋਕਾਨਾਪਨੋਤਿ ਸਰਵਾਂਸ਼ਚ ਕਾਮਾਨ ਯਸਤਮਾਤਮਾਨਮਨੁਵਿਦ੍ਯ ਵਿਜਾਨਾਤੀਤਿ ॥

ਛਾਂਦੋਗਯਉਪਨਿਸ਼ਦ ਪ੍ਰਪਾਠਕ ੮ । ਖੰਡ ੭ । ਮੰਤ੍ਰ ੧ ॥

ਸ ਵਾ ਏਸ਼ ਏਤੇਨ ਦੈਵੇਨ ਚਖਛੁਸ਼ਾ ਮਨਸੈਤਾਨ ਕਾਮਾਨ ਪਸ਼੍ਯਨ ਰਮਤੇ । ਯ ਏਤੇ ਬ੍ਰਹਮਲੋਕੇਤੰ ਵਾ ਏਤੰ ਦੇਵਾ ਆਤਮਾਨਮੁਪਾਸਤੇ ਤਸਮਾੱਤੇਸ਼ਾਗੁਅੰ ਸਰਵੇ ਚ ਲੋਕਾ ਆੱਤਾ: ਸਰਵੇ ਚ ਕਾਮਾ: ਸ ਸਰਵਾਗੁਅੰਸ਼ਚਲੋਕਾ-ਨਾਪਨੋਤਿ ਸਰਵਾਗੁਅੰਸ਼ਚ ਕਾਮਾਨਯਸਤਮਾਤਮਾਨਮਨੁ ਵਿਦ੍ਯ ਵਿਜਾਨਾਤੀਤਿ ॥ਛਾਂਦੋ: ਪ੍ਰ:੮ ।ਖੰਡ ੧੨ ।ਮੰਤ੍ਰ ੫।੬ ।

ਮਘਵਨਮਰਤ੍ਯਵਾਇਦਗੁਅੰਸ਼ਰੀਰਮਾੱਤੰਮ੍ਰਿਤ੍ਯੁਨਾ ਤਦਸ੍ਯਾਮ੍ਰਿਤਸ੍ਯਾਸ਼ਰੀਰਸ੍ਯਾਤਮਨੋਧਿਸ਼ਠਾਨਮਾੱਤੋ ਵੈ ਸਸ਼ਰੀਰ: ਪ੍ਰਿਯਾਪ੍ਰਿਯਾਭ੍ਯਾਂ ਨ ਵੈ ਸਸ਼ਰੀਰਸ੍ਯ ਸਤ: ਪ੍ਰਿਯਾਪ੍ਰਿਯਯੋਰਪਹਤਿਰਸਤ੍ਯਸ਼ਰੀਰੰ ਵਾਵਸੰਤੰ ਨ ਪ੍ਰਿਯਾਪ੍ਰਿਯੇ ਸਪ੍ਰਿਸ਼ਤ: ॥ਛਾਂਦੋ: ਪ੍ਰ:੮। ਖੰਡ ੧੨ । ਮੰਤ੍ਰ ੧ ॥

ਜੋ ਪਰਮਾਤਮਾ 'ਅਪਹਤਪਾਪਮਾ' ਸਬ ਪਾਪਾਂ, ਬੁਢੇਪਾ, ਮੌਤ, ਸ਼ੋਕ, ਭੁੱਖ, ਤੇਹ ਥੀਂ ਰਹਿਤ, ਸੱਤਕਾਮ, ਸੱਤਸੰਕਲਪ ਹੈ ਉਸਦੀ ਖੋਜ ਅਰ ਉਸ ਦੀ ਜਾਨਨ ਦੀ ਇੱਛਾ ਕਰਨੀ ਚਾਹੀਏ, ਜਿਸ ਪਰਮਾਤਮਾ ਦੇ ਸੰਬੰਧਥੀਂ ਮੁਕਤ ਜੀਵ ਸਬ ਲੋਕਾਂ ਅਰ ਸਬ ਕਾਮਨਾ ਨੂੰ ਪ੍ਰਾਪਤ ਹੁੰਦਾਹੈ, ਜੋ ਪਰਮਾਤਮਾ ਨੂੰ ਜਾਨਕੇ ਮੁਕਤੀ ਦੇ ਸਾਧਨ ਅਰ ਅਪਨੇ ਨੂੰ ਸੁਧਾਰ ਕਰਨਾ ਜਾਨਦਾ ਹੈ ਸੋ ਇਹ ਮੁਕਤੀਨੂੰ ਪ੍ਰਾਪਤ ਜੀਵ ਸ਼ੁੱਧ ਦਿਵਯ ਨੇਤ੍ਰ ਅਰ ਸ਼ੁੱਧ ਮਨ ਥੀਂ ਕੰਮਾਂ ਨੂੰ ਵੇਖਦਾ, ਪ੍ਰਾਪਤ ਹੁੰਦਾ ਹੋਇਆ ਰਮਣ ਕਰਦਾ ਹੈ, ਜੋ ਏਹ ਬ੍ਰਹਮਲੋਕ ਅਰਥਾਤ ਦਰਸ਼ਨੀਯ ਪਰਮਾਤਮਾ ਵਿਚ ਸਥਿਤ ਹੋਕੇ ਮੁਕਤੀ ਸੁਖਨੂੰ ਭੋਗਦੇ ਹਨ ਅਰ ਇਸੇ ਪਰਮਾਤਮਾ ਦਾ ਜੋ ਕਿ ਸਬ ਦਾ ਅੰਤਰਯਾਮੀ ਆਤਮਾ ਹੈ ਉਸਦੀ ਉਪਾਸਨਾ ਮੁਕਤੀ ਦੀ ਪ੍ਰਾਪਤੀ ਕਰਨ ਵਾਲੇ ਵਿਦਵਾਨ ਲੋਗ ਕਰਦੇ ਹਨ, ਉਸ ਥੀਂ ਉਨ੍ਹਾਂ ਨੂੰ ਸਬ ਲੋਕ ਅਰ ਸਬ ਕਾਮਨਾ ਪ੍ਰਾਪਤ ਹੁੰਦੀਆਂ ਹਨ ਅਰਥਾਤ ਜੋ ਜੋ ਸੰਕਲਪ ਕਰਦੇ ਹਨ ਓਹ ਓਹ ਲੋਕ ਅਰ ਓਹ ਓਹ ਕਾਮਨਾ ਪ੍ਰਾਪਤ ਹੁੰਦੀ ਹੈ, ਅਰ ਓਹ ਮੁਕਤ ਜੀਵ ਸਥੂਲ ਸ਼ਰੀਰ ਛੱਡਕੇ ਸੰਕਲਪ ਮੇਂ ਸ਼ਰੀਰ ਨਾਲ ਆਕਾਸ਼ ਵਿਚ ਪਰਮੇਸ਼੍ਵਰ ਵਿਚ ਵਿਚਰਦੇ ਹਨ, ਕਿਉਂ ਕਿ ਜੋ ਸ਼ਰੀਰ ਵਾਲੇ ਹੁੰਦੇ ਹਨ ਓਹ ਸੰਸਾਰਿਕ ਦੁੱਖਾਂ ਥੀਂ ਰਹਿਤ ਨਹੀਂ ਹੋ ਸਕਦੇ, ਜਿਸਤਰਾਂ ਇੰਦ੍ਰ ਨੂੰ ਪ੍ਰਜਾਪਤੀ ਨੇ ਕਹਿਆਹੈ ਕਿ ਹੇ ਪਰਮ ਆਦਰ ਯੋਗ ਧਨਵਾਨ ਪੁਰਸ਼, ਏਹ ਸਥੂਲ ਸ਼ਰੀਰ ਮਰਣਧਰਮਾ ਹੈ। ਅਰ ਜਿਸਤਰਾਂ ਸ਼ੇਰਦੇ ਮੂੰਹ ਵਿਚ ਬਕਰੀ ਹੋਵੇ ਉਸੇ ਤਰਾਂ ਏਹ ਸ਼ਰੀਰ ਮੌਤ ਦੇ ਮੂੰਹ ਵਿਚ ਹੈ, ਸੋ ਸ਼ਰੀਰ ਏਸ ਮਰਣ ਅਰ ਸ਼ਰੀਰ ਰਹਿਤ ਜੀਵਾਤਮਾ ਦੇ ਰਹਨ ਦਾ ਠਿਕਾਨਾਹੈ, ਏਸ ਲਈ ਏਹ ਜੀਵ ਸੁਖ ਅਰ ਦੁਖ ਥੀਂ ਸਦਾ ਗ੍ਰਸਤ ਰਹਿੰਦਾ ਹੈ, ਕਿਉਂ ਕਿ ਸ਼ਰੀਰ ਸਹਿਤ ਜੀਵ ਦੀ ਸੰਸਾਰਕ ਪ੍ਰਸੰਨਤਾ ਦੀ ਨਿਵ੍ਰਿੱਤੀ ਹੁੰਦੀ ਹੈ, ਅਰ ਜੋ ਸ਼ਰੀਰ ਰਹਿਤ ਮੁਕਤ ਜੀਵਾਤਮਾ ਬ੍ਰਹਮ ਵਿਚ ਰਹਿੰਦਾ ਹੈ ਉਸ ਨੂੰ ਸੰਸਾਰਿਕ ਸੁਖ ਦੁਖ ਦਾ ਸਪਰਸ਼ ਭੀ ਨਹੀਂ ਹੁੰਦਾ ਕਿੰਤੂ ਸਦਾ ਆਨੰਦ ਵਿਚ ਰਹਿੰਦਾ ਹੈ।

(ਪ੍ਰਸ਼ਨ) ਜੀਵ ਮੁਕਤੀ ਨੂੰ ਪ੍ਰਾਪਤ ਹੋਕੇ ਫੇਰ ਜਨਮ ਮਰਣ ਰੂਪ ਦੁੱਖ ਵਿਚ ਕਦੀ ਆਉਂਦੇ ਹਨ ਵਾ ਨਹੀਂ ਕਿਉਂ ਕਿ:—

**ਨ ਚ ਪੁਨਰਾਵਰਤਤੇ ਨ ਚ ਪੁਨਰਾਵਰਤਤ ਇਤਿ।**

ਛਾਂਦੋਗ੍ਯਉਪਨਿਸ਼ਦ ਪ੍ਰਪਾਠਕ ੮ ਖੰਡ ੧੫॥

**ਅਨਾਵ੍ਰਿੱਤਿਃਸ਼ਬਦਾਨਾਵ੍ਰਿੱਤਿਃ ਸ਼ਬਦਾਤ॥**

ਵੇਦਾਂਤਦਰਸ਼ਨ ਅਧਯਾਯ ੪। ਪਾਦ ੪। ਸੂਤ੍ਰ ੩੩॥

**ਯਦਗਤ੍ਵਾ ਨ ਨਿਵਰਤੰਤੇ ਤੱਧਾਮਪਰਮੰਮਮ।** ਭਗਵਤਗੀਤਾ

ਇਤਿਆਦੀ ਵਚਨਾਂ ਥੀਂ ਮਲੂਮ ਹੁੰਦਾ ਹੈ ਕਿ ਮੁਕਤੀ ਓਹੋ ਹੈ ਕਿ ਜਿਸ ਥੀਂ ਹਟ ਕੇ ਫਿਰ ਸੰਸਾਰ ਵਿਚ ਕਦੀ ਨਹੀਂ ਆਉਂਦਾ ॥

(ਉੱਤਰ) ਏਹ ਬਾਤ ਠੀਕ ਨਹੀਂ ਕਿਉਂਕਿ ਵੇਦ ਵਿਚ ਏਸ ਬਾਤ ਦਾ ਨਿਸ਼ੇਧ ਕੀਤਾ ਹੈ:—

**ਕਸਜ ਨੂਨੰ ਕਤਮਸਜਾ ਮ੍ਰਿਤਾਨਾਂ ਮਨਾਮਹੇ ਚਾਰੁਦੇ-ਵਸਜ ਨਾਮ। ਕੋ ਨੋ ਮਹਜਾ ਅਦਿਤਯੇ ਪੁਨਰਦਾਤ ਪਿਤਰੰ ਚ ਦ੍ਰਿਸ਼ੇਯੰ ਮਾਤਰੰ ਚ ॥੧॥ ਅਗਨੇਰਵਯੰ ਪ੍ਰਥਮਸਜਾ-ਮ੍ਰਿਤਾਨਾਂ ਮਨਾਮਹੇ ਚਾਰੁ ਦੇਵਸਜ ਨਾਮ। ਸ ਨੋ ਮਹਜਾ ਅਦਿਤ੍ਰਯੇ ਪੁਨਰਦਾਤਪਿਤਰੰ ਚ ਦ੍ਰਿਸ਼ੇਯੰ ਮਾਤਰੰ ਚ ॥੨॥**

ਰਿਗਵੇਦ ॥ ਮੰਡਲ ੧ ਸੂਕਤ ੨੪ । ਮੰ੦ ੧ । ੨ ॥

**ਇਦਾਨੀਮਿਵ ਸਰਵਤ੍ਰ ਨਾਤਜੰਤੋੱਛੇਦ: ॥੩॥**

ਸਾਂਖਜ੦ ਅਧਜਾਯ ੧ । ਸੂਤ੍ਰ ੧੫੯ ॥

(ਪ੍ਰਸ਼ਨ) ਅਸੀਂ ਲੋਗ ਕਿਸਦਾ ਨਾਮ ਪਵਿਤ੍ਰ ਜਾਨੀਏ, ਕੌਨ ਨਾਸ਼ ਰਹਿਤ ਪਦਾਰਥਾਂ ਵਿਚ ਵਰਤਮਾਨ ਦੇਵ, ਸਦਾ ਪ੍ਰਕਾਸ਼ਕ ਸ੍ਵਰੂਪ ਹੈ ਜੋ ਸਾਨੂੰ ਮੁਕਤੀ ਦੇ ਸੁਖਦਾ ਭੋਗ ਕਰਾਕੇ ਫੇਰ ਏਸ ਸੰਸਾਰ ਵਿਚ ਜਨਮ ਦੇਂਦਾ ਹੈ ਅਰ ਮਾ ਤਥਾ ਪਿਉ ਦਾ ਦਰਸ਼ਨ ਕਰਾਂਦਾ ਹੈ ? ॥੧॥

(ਉੱਤਰ) ਅਸੀਂ ਏਸ ਸ੍ਵਪ੍ਰਕਾਸ਼ ਸ੍ਵਰੂਪ ਅਨਾਦੀ, ਸਦਾ ਮੁਕਤ ਪਰਮਾ-ਤਮਾ ਦਾ ਨਾਮ ਪਵਿਤ੍ਰ ਜਾਨੀਏ ਜੋ ਸਾਨੂੰ ਮੁਕਤੀ ਵਿਚ ਆਨੰਦ ਦਾ ਭੋਗ ਕਰਾਕੇ ਪ੍ਰਿਥਿਵੀ ਵਿਚ ਫੇਰ ਮਾਂ ਪਿਉ ਦੇ ਸੰਬੰਧ ਵਿਚ ਜਨਮ ਦੇਕੇ ਮਾਂ, ਪਿਉ ਦਾ ਦਰਸ਼ਨ ਕਰਾਂਦਾ ਹੈ ਓਹੋ ਪਰਮਾਤਮਾ ਮੁਕਤੀ ਦੀ ਵਿਵਸਥਾ ਕਰਦਾ ਸਬਦਾ ਸ੍ਵਾਮੀ ਹੈ ॥ ੨ ॥ ਜੀਕਨ ਏਸ ਸਮੇਂ ਬੰਧ ਮੁਕਤ ਜੀਵ ਹੈਂਨ ਉੱਸੇ ਤਰਾਂ ਹੀ ਸਦਾ ਰਹਿੰਦੇ ਹਨ, ਅਤਜੰਤ ਵਿੱਛੇਦ ਬੰਧ ਮੁਕਤੀ ਦਾ ਕਦੀ ਨਹੀਂ ਹੁੰਦਾ ਕਿੰਤੂ ਬੰਧ ਅਰ ਮੁਕਤੀ ਸਦਾ ਨਹੀਂ ਰਹਿੰਦੇ ॥ ੩ ॥ (ਪ੍ਰਸ਼ਨ):—

**ਤਦਤਜੰਤਵਿਮੋਖਛੋ ਅਪਵਰਗ: । ਦੁਖਜਨਮਪ੍ਰਵ੍ਰਿੱ-ਤਿਦੋਸ਼ਮਿਥਜਾਗਜਾਨਾਨਾਮੁੱਤਰੋੱਤਰਾ ਪਾਯੇਤਦਨੰਤਰਾ-ਪਾਯਾ ਦਪਵਰਗ:।** ਨਜਾਯਦਰਸ਼ਨ ਅ੦੧ । ਸੂਤ੍ਰ ੨੨ । ੨ ॥

ਜੋ ਦੁੱਖ ਦਾ ਅਤਯੰਤ ਵਿੱਛੇਦ ਹੁੰਦਾ ਹੈ ਉਹੋ ਮੁਕਤੀ ਕਹਾਂਦੀ ਹੈ, ਕਿਉਂਕਿ ਜਦ ਮਿਥਿਆ ਗਿਆਨ, ਅਵਿਦਯਾ, ਲੋਭ ਆਦੀ ਦੋਸ਼, ਵਿਸ਼ਯ ਦੁਸ਼ਟ ਠਰਕਾਂ ਵਿਚ ਪ੍ਰਵ੍ਰਿਤੀ, ਜਨਮ ਅਰ ਦੁੱਖਦਾ, ਉੱਤਰ ਉੱਤਰਦੇ ਛੁਟਨ ਕਰਕੇ ਪੂਰਵ ਪੂਰਵ ਦੇ ਦੂਰ ਹੋਨ ਕਰਕੇ ਹੀ ਮੁਕਤੀ ਹੁੰਦੀ ਹੈ ਜੋਹੜੀ ਕਿ ਸਦਾ ਬਨੀ ਰਹਿੰਦੀ ਹੈ।

(ਉੱਤਰ) ਇਹ ਜ਼ਰੂਰੀ ਨਹੀਂ ਹੈ ਕਿ ਅਤਯੰਤ ਸ਼ਬਦ ਅਤਯੰਤਾਭਾਵ ਹੀ ਦਾ ਨਾਮ ਹੋਵੇ ਜਿਸਤਰਾਂ "ਅਤਯੰਤੰ ਦੁਖਮਤਯੰਤੰ ਸੁਖੰ ਚਾਸਯ ਵਰਤਤੇ" ਬਹੁਤ ਦੁੱਖ ਅਰ ਬਹੁਤ ਸੁੱਖ ਏਸ ਮਨੁਸ਼ ਨੂੰ ਹੈ ਏਸ ਤੋਂ ਇਹ ਵਿਦਿਤ ਹੁੰਦਾ ਹੈ ਕਿ ਏਸ ਨੂੰ ਬਹੁਤ ਸੁਖ ਵਾ ਦੁਖ ਹੈ ਇਸੇ ਪ੍ਰਕਾਰ ਏਥੇ ਭੀ ਅਤਯੰਤ ਸ਼ਬਦ ਦਾ ਅਰਥ ਜਾਨਨਾ ਚਾਹੀਏ ॥

(ਪ੍ਰਸ਼ਨ) ਜੋ ਮੁਕਤੀ ਥੀਂ ਭੀ ਜੀਵ ਫਿਰ ਆਉਂਦਾ ਹੈ ਤਾਂ ਓਹ ਕਿੱਨੇ ਸਮੇਂ ਤਕ ਮੁਕਤੀ ਵਿਚ ਰਹਿੰਦਾ ਹੈ ? (ਉੱਤਰ):—

**ਤੇ ਬ੍ਰਹਮਲੋਕੇਸ਼ੁਪਰਾਂਤਕਾਲੇ ਪਰਾਮ੍ਰਿਤਾ: ਪਰਿਮੁ-ਚਯੰਤਿ ਸਰਵੇ ॥** ਮੁੰਡਕ ਉਪਨਿਸ਼ਦ ੩ ਖੰਡ ੨। ਮੰਤ੍ਰ ੬ ॥

ਓਹ ਮੁਕਤ ਜੀਵ ਮੁਕਤੀ ਵਿਚ ਪ੍ਰਾਪਤ ਹੋਕੇ ਬ੍ਰਹਮ ਵਿਚ ਆਨੰਦ ਨੂੰ ਤਦ ਤਕ ਭੋਗ ਕੇ ਫੇਰ ਮਹਾਕਲਪ ਦੇ ਪਿਛੋਂ ਮੁਕਤੀ ਸੁਖ ਨੂੰ ਛੱਡਕੇ ਸੰਸਾਰ ਵਿਚ ਆਉਂਦੇ ਹਨ, ਏਸਦੀ ਸੰਖਿਆ ਏਹ ਹੈ ਕਿ ਤ੍ਰਿਤਾਲੀ ਲੱਖ ਵੀਹ ਹਜ਼ਾਰ ਵਰੇਹਾਂ ਦੀ ਇੱਕ ਚਤੁਰਯੁਗੀ, ਦੋ ਹਜ਼ਾਰ ਚਤੁਰਯੁਗੀਆਂ ਦਾ ਇਕ ਅਹੋਰਾਤ੍ਰ ਅਜੇਹੇ ਤੀਹ ਅਹੋਰਾਤ੍ਰਾਂ ਦਾ ਇਕ ਮਹੀਨਾ, ਅਜੇਹੇ ਬਾਰਾਂ ਮਹੀਨਿਆਂ ਦਾ ਇਕ ਵਰ੍ਹਾ, ਅਜੇਹੇ ਸੌ ਵਰਿਹਾਂ ਦਾ ਪ੍ਰਾਂਤਕਾਲ ਹੁੰਦਾ ਹੈ, ਏਸ ਨੂੰ ਗਣਿਤ (ਹਿਸਾਬ) ਦੀ ਰੀਤੀ ਨਾਲ ਠੀਕ ਸਮਝ ਲੌ, ਇੰਨਾਂ ਸਮਯ ਮੁਕਤੀ ਵਿਚ ਸੁਖ ਭੋਗਨ ਦਾ ਹੈ ॥

(ਪ੍ਰਸ਼ਨ) ਸਬ ਸੰਸਾਰ ਅਰ ਗ੍ਰੰਥਕਾਰਾਂ ਦਾ ਇਹ ਮਤ ਹੈ ਕਿ ਜਿਸ ਥੀਂ ਫੇਰ ਜਨਮ ਮਰਨ ਵਿਚ ਕਦੀ ਨ ਆਉਂਨ ॥

(ਉੱਤਰ) ਏਹ ਬਾਤ ਕਦੀ ਨਹੀਂ ਹੋ ਸਕਦੀ ਕਿਉਂਕਿ ਪਹਲੇ ਤਾਂ ਜੀਵਦਾ ਸਾਮਰਥ ਸ਼ਰੀਰ ਆਦੀ ਪਦਾਰਥ, ਅਰ ਸਾਧਨ ਅੰਤ ਵਾਲੇ ਹਨ, ਫੇਰ ਉਸਦਾ ਫਲ ਅਨੰਤ ਕਿਸਤਰਾਂ ਹੋ ਸਕਦਾ ਹੈ ? ਅਨੰਤ ਆਨੰਦ ਨੂੰ ਭੋਗਨ ਦਾ ਅਸੀਮ ਸਾਮਰਥ, ਕਰਮ, ਅਰ ਸਾਧਨ ਜੀਵਾਂ ਵਿੱਚ ਨਹੀਂ, ਏਸ ਲਈ ਅਨੰਤ ਸੁਖ ਨਹੀਂ ਭੋਗ ਸਕਦਾ। ਜਿਨ੍ਹਾਂ ਦੇ ਸਾਧਨ ਅਨਿੱਤ ਹਨ ਉਨਾਂ ਦਾ ਫਲ ਨਿੱਤ ਕਦੀ ਨਹੀਂ ਹੋ ਸਕਦਾ, ਅਰ ਜੇ ਮੁਕਤੀ ਵਿਚੋਂ ਕੋਈ ਭੀ ਮੁੜਕੇ ਜੀਵ ਏਸ ਸੰਸਾਰ ਵਿਚ ਨਾ ਆਵੇ ਤਾਂ ਸੰਸਾਰ ਦਾ ਉੱਛੇਦ ਅਰਥਾਤ ਜੀਵ ਨਿ:ਸ਼ੇਸ (ਬਾਕੀ ਨਾ ਰਹਿਨ) ਹੋ ਜਾਨੇ ਚਾਹੀਏ ॥

(ਪ੍ਰਸ਼ਨ) ਜਿੱਨੇ ਜੀਵ ਮੁਕਤ ਹੁੰਦੇ ਹਨ ਉੱਨੇ ਈਸ਼੍ਵਰ ਨਵੇਂ ਉਤਪੰਨ ਕਰਕੇ ਸੰਸਾਰ ਵਿਚ ਰਖ ਦੇਂਦਾ ਹੈ ਏਸ ਲਈ ਮੁੱਕਦੇ ਨਹੀਂ ॥

(ਉੱਤਰ) ਜੇ ਏਸ ਤਰਾਂ ਹੋਵੇ ਤਾਂ ਜੀਵ ਅਨਿੱਤ ਹੋ ਜਾਨ ਕਿਉਂਕਿ ਜਿਸਦੀ ਉਤਪੱਤੀ ਹੁੰਦੀ ਹੈ ਉਸਦਾ ਨਾਸ਼ ਜ਼ਰੂਰ ਹੁੰਦਾ ਹੈ ਫੇਰ ਤੁਹਾਡੇ ਮਤ ਅਨੁਸਾਰ ਮੁਕਤੀ ਪਾਕੇ ਹੀ ਨਾਸ਼ ਹੋਜਾਨ, ਮੁਕਤੀ ਅਨਿੱਤ ਹੋਗਈ ਅਰ ਮੁਕਤੀ ਦੇ ਸਥਾਨ ਵਿਚ ਬਹੁਤ ਸਾਰਾ ਭੀੜਭੜੱਕਾ ਹੋ ਜਾਵੇਗਾ, ਕਿਉਂਕਿ ਉਥੇ ਆਮਦਨ ਬਹੁਤੀ ਅਰ ਖਰਚ ਕੁਝ ਭੀ ਨਹੀਂ ਹੋਨ ਕਰਕੇ ਵਾਧੇ ਦਾ ਪਾਰਾਵਾਰ ਨਾ ਰਹੇਗਾ, ਅਰ ਦੁੱਖ ਦੇ ਅਨੁਭਵ ਦੇ ਬਗੈਰ ਸੁਖ ਕੁਝ ਭੀ ਨਹੀਂ ਹੋ ਸਕਦਾ ਜੀਕਨ ਕੌੜਾ ਨਾ ਹੋਵੇ ਤਾਂ ਮਿੱਠਾ ਕੀ ਹੋਵੇ, ਜੇ ਮਿੱਠਾ ਨ ਹੋਵੇ ਤਾਂ ਕੌੜਾ ਕੀ ਕਹਾਵੇ, ਕਿਉਂਕਿ ਇਕ ਸ੍ਵਾਦ ਦੇ ਇਕ ਰਸ ਦੇ ਵਿਰੋਧ ਹੋਨ ਥੀਂ ਦੋਹਾਂ ਦੀ ਪਰੀਖਛਾ ਹੁੰਦੀ ਹੈ, ਜਿਸ ਤਰਾਂ ਕੋਈ ਮਨੁੱਸ਼ ਮਿੱਠਾ ਮਧੁਰ ਹੀ ਖਾਂਦਾ ਪੀਂਦਾ ਜਾਵੇ ਉਸ ਨੂੰ ਅਜੇਹਾ ਸੁਖ ਨਹੀਂ ਹੁੰਦਾ ਜਿਸਤਰਾਂ ਸਬ ਪ੍ਰਕਾਰ ਦੇ ਰਸਾਂ ਦੇ ਭੋਗਨ ਵਾਲੇ ਨੂੰ ਹੁੰਦਾ ਹੈ, ਅਰ ਜੇ ਈਸ਼੍ਵਰ ਅੰਤ ਵਾਲੇ ਕਰਮਾਂ ਦਾ ਅਨੰਤ ਫਲ ਦੇਵੇ ਤਾਂ ਉਸਦਾ ਨਿਆਯ ਨਸ਼ਟ ਹੋ ਜਾਵੇ, ਜੋ ਜਿੱਨਾ ਭਾਰ ਚੁਕ ਸਕੇ ਉੱਨਾ ਉਸ ਦੇ ਉੱਤੇ ਰੱਖਨਾ ਬੁਧੀਮਾਨਾਂ ਦਾ ਕੰਮ ਹੈ, ਜਿਸ ਤਰਾਂ ਇਕ ਮਨ ਭਾਰ ਉਠਾਨ ਵਾਲੇ ਦੇ ਸਿਰ ਉੱਤੇ ਦਸ ਮਨ ਧਰਨ ਕਰਕੇ ਭਾਰ ਧਰਨ ਵਾਲੇ ਦੀ ਨਿੰਦਿਆ ਹੁੰਦੀ ਹੈ ਉੱਸੇ ਤਰਾਂ ਅਲਪ, ਅਲਪੱਗ ਸਾਮਰਥ ਵਾਲੇ ਜੀਵ ਉੱਤੇ ਅਨੰਤ ਸੁਖ ਦਾ ਭਾਰ ਧਰਨਾ ਈਸ਼੍ਵਰ ਦੇ ਲਈ ਠੀਕ ਨਹੀਂ, ਅਰ ਜੇ ਪਰਮੇਸ਼੍ਵਰ ਨਵੇਂ ਜੀਵ ਉਤਪੰਨ ਕਰਦਾ ਹੈ ਤਾਂ ਜਿਸ ਕਾਰਣ ਥੀਂ ਉਤਪੰਨ ਹੁੰਦੇ ਹਨ ਓਹ ਮੁੱਕ ਜਾਵੇ-ਗਾ, ਕਿਉਂਕਿ ਭਾਵੇਂ ਕਿੰਨਾ ਹੀ ਵੱਡਾ ਧਨ ਦਾ ਖਜ਼ਾਨਾ ਹੋਵੇ ਪਰੰਤੂ ਜਿਸ ਵਿਚ ਖਰਚ ਹੈ ਅਰ ਆਮਦਨ ਨਹੀਂ ਉਸਦਾ ਕਦੀ ਨਾ ਕਦੀ ਦਿਵਾਲਾ ਨਿਕਲ ਹੀ ਜਾਂਦਾ ਹੈ ਏਸ ਲਈ ਏਹ ਵਿਵਸਥਾ ਠੀਕ ਹੈ ਕਿ ਮੁਕਤੀ ਵਿਚ ਜਾਣਾ ਉੱਥੋਂ ਮੁੜਕੇ ਆਉਨਾ ਹੀ ਚੰਗਾ ਹੈ, ਕੀ ਥੋੜੇ ਜੇਹੇ ਕੈਦ ਥੀਂ ਜਨਮ ਕੈਦ ਦੰਡ ਵਾਲੇ ਪ੍ਰਾਣੀ ਅਥਵਾ ਫਾਂਸੀ ਨੂੰ ਕੋਈ ਚੰਗਾ ਮੰਨਦਾ ਹੈ? ਜਦ ਉਥੋਂ ਆਉਨਾ ਹੀ ਨਾ ਹੋਵੇ ਤਾਂ ਜਨਮਕੈਦ ਥੀਂ ਇੱਨਾ ਹੀ ਫਰਕ ਹੈ ਕਿ ਉੱਥੇ ਮਜ਼ੂਰੀ ਨਹੀਂ ਕਰਨੀਪੈਂਦੀ, ਅਰ ਬ੍ਰਹਮਵਿਚ ਲੈ ਹੋਨਾ ਸਮੁਦ੍ਰ ਵਿੱਚ ਡੁੱਬ ਮਰਨਾ ਹੈ ।

(ਪ੍ਰਸ਼ਨ) ਜਿਸਤਰਾਂ ਪਰਮੇਸ਼੍ਵਰ ਨਿੱਤ ਮੁਕਤ ਪੂਰਣ ਸੁਖੀ ਹੈ ਉਸੇਤਰਾਂ ਜੀਵ ਭੀ ਨਿੱਤ ਮੁਕਤ, ਅਰ ਸੁਖੀ ਰਹੇਗਾ ਤਾਂ ਕੋਈ ਭੀ ਦੋਸ਼ ਨਾ ਆਵੇਗਾ ।

(ਉੱਤਰ) ਪਰਮੇਸ਼੍ਵਰ ਅਨੰਤ ਸਰੂਪ, ਸਾਮਰਥ, ਗੁਣ, ਕਰਮ, ਸੁਭਾਵ ਵਾਲਾ ਹੈ ਏਸ ਲਈ ਓਹ ਕਦੀ ਅਵਿਦਿਆ ਅਰ ਦੁੱਖ ਬੰਧਨ ਵਿਚ ਨਹੀਂ ਪੈਸਕਦਾ । ਜੀਵ ਮੁਕਤ ਹੋਕੇ ਭੀ ਸ਼ੁੱਧ ਸ੍ਵਰੂਪ, ਅਲਪੱਗ, ਅਰ ਪ੍ਰੀਮਿਤਗੁਣ,

ਕਰਮ, ਸੁਭਾਵ ਵਾਲਾ ਰਹਿੰਦਾ ਹੈ ਪਰਮੇਸ਼ੂਰ ਵਰਗਾ ਕਦੀ ਨਹੀਂ ਹੁੰਦਾ।

(ਪ੍ਰਸ਼ਨ) ਅਜੇਹੀ ਤਾਂ ਮੁਕਤੀ ਭੀ ਜਨਮ ਮਰਣ ਦੀ ਨਿਆਈਂ ਹੈ, ਏਸ ਲਈ ਪੁਰੁਸ਼ਾਰਥ ਕਰਨਾ ਵਿਅਰਥ ਹੈ ॥

(ਉੱਤਰ)ਮੁਕਤੀ ਜਨਮ ਮਰਣ ਵਰਗੀ ਨਹੀਂ,ਕਿਉਂਕਿ ਜਦ ਤਕ ਛੱਤੀ ਹਜ਼ਾਰ ਵੇਰੀ ਉਤਪੱਤੀ ਅਰ ਪਰਲੈ ਦਾ ਜਿੰਨਾ ਸਮਯ ਹੁੰਦਾ ਹੈ ਉੱਨੇ ਸਮੇ ਤਕ ਜੀਵਾਂ ਨੂੰ ਮੁਕਤੀ ਦੇ ਆਨੰਦ ਵਿਚ ਰਹਿਨਾ ਦੁੱਖਦਾ ਨਾ ਹੋਨਾ ਕੀ ਥੋੜੀ ਜਹੀ ਗੱਲ ਹੈ? ਜਦ ਅੱਜ ਖਾਂਦੇ ਪੀਂਦੇ ਹੋ ਕਲ ਭੁੱਖ ਲੱਗਨ ਵਾਲੀ ਹੈ ਫੇਰ ਏਸਦਾ ਉਪਾਯਕਿਉਂ ਕਰਦੇ ਹੋ, ਜਦ ਭੁੱਖ ਤੇਹ ਥੋੜਾ ਜੇਹਾ ਧਨ, ਰਾਜ, ਪ੍ਰਤਿਸ਼ਠਾ, ਇਸਤ੍ਰੀ, ਸੰਤਾਨ ਆਦੀ ਦੇ ਵਾਸਤੇ ਉਪਾਯ ਕਰਨਾ ਜ਼ਰੂਰ ਹੈ ਤਾਂ ਮੁਕਤੀਦੇ ਵਾਸਤੇ ਕਿਉਂ ਨਾ ਕਰਨਾ,ਜਿਸਤਰਾਂ ਮਰਨਾ ਜ਼ਰੂਰ ਹੈ ਤਾਂ ਭੀਜੀਉਂਦੇ ਰਹਿਨ ਦਾ ਉਪਾਯ ਕੀਤਾ ਜਾਂਦਾ ਹੈ,ਉਸੇ ਤਰਾਂ ਹੀ ਮੁਕਤੀ ਥੀਂ ਹਟਕੇ ਜਨਮ ਵਿੱਚ ਆਉਨਾ ਹੈ ਤਾਂ ਭੀ ਉਸਦਾ ਉਪਾਯ ਕਰਨਾ ਬਹੁਤ ਜ਼ਰੂਰੀ ਹੈ।

(ਪ੍ਰਸ਼ਨ) ਮੁਕਤੀ ਦੇ ਕੀ ਸਾਧਨ ਹਨ?

(ਉੱਤਰ)ਕੁਝ ਸਾਧਨ ਤਾਂ ਪਹਿਲੋਂ ਲਿਖ ਚੁੱਕੇ ਹਾਂ ਪਰੰਤੂ ਵਿਸ਼ੇਸ਼ ਉਪਾਯ ਏਹ ਹਨ, ਜੇਹੜਾ ਮੁਕਤੀ ਚਾਹੇ ਓਹ ਜੀਵਨ ਮੁਕਤ ਅਰਥਾਤ ਜਿਨਾਂ ਝੂਠ ਬੋਲਨ ਆਦੀ ਪਾਪ ਕਰਮਾਂ ਦਾ ਫਲ ਦੁਖ ਹੈ ਉਨ੍ਹਾਂ ਨੂੰ ਛਡਕੇ ਸੁਖ ਰੂਪੀ ਫਲ ਨੂੰ ਦੇਨ ਵਾਲੇ ਸੱਚ ਬੋਲਨ ਆਦੀ ਧਰਮਾਚਰਣ ਜ਼ਰੂਰ ਕਰੇ, ਜੋ ਕੋਈ ਦੁਖ ਨੂੰ ਛੁਡਾਨਾ ਅਰ ਸੁਖ ਨੂੰ ਪ੍ਰਾਪਤ ਹੋਨਾ ਚਾਹੇ ਓਹ ਅਧਰਮ ਨੂੰ ਛੱਡ ਧਰਮ ਜ਼ਰੂਰ ਕਰੇ, ਕਿਉਂਕਿ ਦੁਖਦਾ ਪਾਪਾਚਰਣ ਅਰ ਸੁਖਦਾ ਧਰਮਾਚਰਣ ਮੂਲ ਕਾਰਣ ਹੈ, ਸਤ ਪੁਰੁਸ਼ਾਂ ਦੇ ਸੰਗ ਥੀਂ ਵਿਵੇਕ ਅਰਥਾਤ ਸੱਤ ਅਸੱਤ, ਧਰਮ, ਅਧਰਮ, ਕਰਤਵ ਅਕਰਤਵ ਦਾ ਨਿਸ਼ਚਾ ਜ਼ਰੂਰ ਕਰੇ, ਵੱਖੋ ਵੱਖਰਾ ਜਾਨੇ, ਅਰ ਸ਼ਰੀਰ ਅਰਥਾਤ ਜੀਵ ਪੰਜਾਂ ਕੋਸ਼ਾਂ ਦਾ ਵਿਵੇਚਨ ਕਰੇ, ਇਕ 'ਅੰਨਮਯ' ਜੋ ਖਲੜੀ ਥੀਂ ਲੈਕੇ ਹੱਡੀਆਂ ਤਕ ਜਿੰਨਾ ਸਮੁਦਾਯ ਪ੍ਰਿਥਵੀਮਯ ਹੈ। ਦੂਜਾ 'ਪ੍ਰਾਣਮਯ'ਜਿਸ ਵਿਚ'ਪ੍ਰਾਣ'ਅਰਥਾਤਜੋ ਅੰਦਰਥੀਂ ਬਾਹਿਰ ਜਾਂਦਾ,'ਅਪਾਨ' ਜੋ ਬਾਹਿਰ ਥੀਂ ਅੰਦਰ ਆਉਂਦਾ, 'ਸਮਾਨ' ਜੋ ਧੁੰਨੀ ਵਿਚ ਹੋਕੇ ਸਾਰੇ ਸ਼ਰੀਰ ਵਿਚ ਰਸ ਪਹੁੰਚਾਂਦਾ, 'ਉਦਾਨ' ਜਿਸ ਕਰਕੇ ਕੰਠ ਵਿਚ ਅੰਨਪਾਨ ਖਿੱਚਿਆ ਜਾਂਦਾ, ਅਰ ਬਲ, ਪਰਾਕ੍ਰਮ ਹੁੰਦਾ ਹੈ,'ਵਿਆਨ'ਜਿਸਕਰਕੇ ਸਬ ਸ਼ਰੀਰ ਵਿਚ ਚੇਸ਼ਟਾਆਦੀ ਕਰਮ ਜੀਵ ਕਰਦਾ ਹੈ। ਤੀਜਾ "ਮਨੋਮਯ" ਜਿਸ ਵਿਚ ਮਨ ਦੇ ਨਾਲ ਅਹੰਕਾਰ ਵਾਕ, ਪੈਰ ਹੱਥ, ਗੁਦਾ ਅਰ ਉਪਸਥ, ਪੰਚਕਰਮ ਇੰਦ੍ਰੀਆਂ ਹਨ। ਚੌਥਾ "ਵਿਗਿਆਨਮਯ" ਜਿਸ ਵਿਚ ਬੁੱਧ, ਚਿੱਤ, ਕੰਨ, ਖਲੜੀ, ਅੱਖਾਂ, ਜ਼ਬਾਨ ਅਰ ਨੱਕ, ਇਹ ਪੰਜ ਗਿਆਨ ਇੰਦ੍ਰੀਆਂ ਜਿਨ੍ਹਾਂ ਕਰਕੇ ਜੀਵ ਗਿਆਨ ਆਦੀ ਵਿਹਾਰ ਕਰਦਾ ਹੈ। ਪੰਜਵਾਂ "ਆਨੰਦਮਯਕੋਸ਼" ਜਿਸ ਵਿਚ

ਪ੍ਰੀਤੀ ਪ੍ਰਸੰਨਤਾ, ਥੋੜਾ ਆਨੰਦ, ਅਧਿਕ ਆਨੰਦ,ਅਰ ਆਧਾਰ ਕਾਰਣ ਰੂਪੀ ਪ੍ਰਕ੍ਰਿਤੀ ਹੈ।ਇਹ ਪੰਜ ਕੋਸ਼ ਕਹਾਂਦੇ ਹਨ। ਇਨ੍ਹਾਂ ਕਰਕੇ ਜੀਵ ਸਬ ਪ੍ਰਕਾਰ ਦੇ ਕਰਮ ਉਪਾਸਨਾ ਅਰ ਗਿਆਨ ਆਦੀ ਵਿਹਾਰਾਂ ਨੂੰ ਕਰਦਾ ਹੈ। ਤਿੰਨ ਅਵਸਥਾ–ਇਕ 'ਜਾਗ੍ਰਤ' ਦੂਜੀ 'ਸੁਪਨ' ਅਰ ਤੀਜੀ 'ਸੁਸ਼ੁਪਤੀ' ਅਵਸਥਾ ਕਹਾਂਦੀ ਹੈ। ਤਿੰਨ ਸ਼ਰੀਰ ਹਨ ਇਕ 'ਸਥੂਲ' ਜੋ ਏਹ ਨਜ਼ਰ ਆਂਵਦਾ ਹੈ। ਦੂਜਾ ਪੰਜ ਪ੍ਰਾਣ ਪੰਜ ਗਿਆਨ ਇੰਦ੍ਰੀਆਂ, ਪੰਜ ਸੂਖਛਮ ਭੂਤ ਅਰ ਮਨ ਤਥਾ ਬੁੱਧਿ ਇਨਾਂ ਸਤਾਰਾਂ ਤੱਤਾਂ ਦਾ ਅਕੱਠਾ 'ਸੁਖਛਮਸ਼ਰੀਰ' ਕਹਾਂਦਾ ਹੈ, ਏਹ ਸੂਖਛਮ ਸ਼ਰੀਰ ਜਨਮ ਮਰਣ ਆਦੀ ਵਿਚ ਭੀ ਜੀਵਦੇ ਨਾਲ ਰਹਿੰਦਾ ਹੈ। ਏਸਦੇ ਦੋ ਭੇਦ ਹਨ ਇਕ ਭੌਤਿਕ ਅਰਥ ਤ ਜੋ ਸੂਖਛਮ ਭੂਤਾਂ ਦੇ ਅੰਸ਼ਾਂ ਥੀਂ ਬਨਿਆ ਹੈ, ਦੂਜਾ ਸੁਭਾਵਿਕ ਜੋ ਜੀਵਦੇ ਸੁਭਾਵਿਕ ਗੁਣ ਰੂਪ ਹਨ, ਏਹ ਦੂਜਾ ਅਰ ਭੌਤਿਕ ਸ਼ਰੀਰ ਮੁਕਤੀ ਵਿਚ ਭੀ ਰਹਿੰਦਾ ਹੈ ਏਸਥੀਂ ਜੀਵ ਮੁਕਤੀ ਵਿਚ ਸੁਖ ਨੂੰ ਭੋਗਦਾ ਹੈ ॥ ਤੀਜਾ "ਕਾਰਣ" ਜਿਸ ਵਿਚ ਸੁਸ਼ੁਪਤੀ ਅਰਥਾਤ ਗਾਢੀ ਨੀਂਦ ਹੁੰਦੀ ਹੈ ਓਹ ਪ੍ਰਕ੍ਰਿਤੀ ਰੂਪ ਹੋਨ ਕਰਕੇ ਸਰਵਤ੍ਰ ਵਿਭੂ ਅਰ ਸਬ ਜੀਵਾਂਦੇ ਲਈ ਇੱਕੋ ਹੈ। ਚੌਥਾ"ਤੁਰਯਾ ਸ਼ਰੀਰ" ਓਹ ਕਹਾਂਵਦਾ ਹੈ ਜਿਸ ਵਿਚ ਸਮਾਧੀ ਥੀਂ ਪਰਮਾਤਮਾ ਦੇ ਆਨੰਦ ਸ੍ਵਰੂਪ ਵਿਚ ਜੀਵ ਮਗਨ ਹੁੰਦੇ ਹਨ ਇੱਸੇ ਸਮਾਧੀ ਦੇ ਸੰਸਕਾਰ ਤੋਂ ਹੋਨ ਵਾਲੇ ਸ਼ੁੱਧ ਸ਼ਰੀਰ ਦਾ ਪਰਾਕ੍ਰਮ ਮੁਕਤੀ ਵਿਚ ਭੀ ਯਥਾਵਤ ਸਹਾਇਕ ਰਹਿੰਦਾ ਹੈ। ਇਨ੍ਹਾਂ ਸਬ ਕੋਸ਼ਾਂ, ਅਵਸਥਾ ਥੀਂ ਜੀਵ ਵੱਖਰਾ ਹੈ। ਕਿਉਂਕਿ ਏਹ ਸਾਰਿਆਂ ਨੂੰ ਮਲੂਮ ਹੈ ਕਿ ਅਵਸਥਾ ਥੀਂ ਜੀਵ ਵਖਰਾ ਹੈ ਕਿਉਂ ਜਦ ਮੌਤ ਹੁੰਦੀ ਹੈ ਤਾਂ ਸਬ ਕੋਈ ਕਹਿੰਦੇ ਹਨ ਕਿ ਜੀਵ ਨਿਕਲਗਿਆ। ਏਹੋ ਜੀਵ ਸਬ ਦਾ ਪ੍ਰੇਰਕ ਸਬ ਦਾ ਧਰਤਾ ਸਾਖਛੀ, ਕਰਤਾ, ਭੋਗਤਾ, ਕਹਾਂਦਾ ਹੈ ਜੋ ਕੋਈ ਏਹ ਕਹੇ ਕਿ ਜੀਵ ਕਰਤਾ ਭੋਗਤਾ ਨਹੀਂ ਤਾਂ ਉਸਨੂੰ ਜਾਨੋ ਕਿ ਓਹ ਅਗਿਆਨੀ ਅਵਿਵੇਕੀ ਹੈ ਕਿਉਂਕਿ ਬਿਨਾ ਜੀਵ ਦੇ ਜੋ ਏਹ ਸਬ ਜੜ ਪਦਾਰਥ ਹਨ ਉਨਾਂ ਨੂੰ ਸੁਖ ਦੁਖ ਦਾ ਭੋਗ ਵਾ ਪਾਪ ਪੁੰਨ ਕਰਨਾ ਕਦੀ ਨਹੀਂ ਹੋ ਸਕਦਾ ਹਾਂ ਇਨਾਂ ਦੇ ਸੰਬੰਧ ਨਾਲ ਜੀਵ ਪਾਪ ਪੁੰਨਾਂ ਦਾ ਕਰਤਾ ਅਰ ਸਬ ਦੁੱਖਾਂ ਦਾ ਭੋਗਤਾ ਹੈ, ਜਦ ਇੰਦ੍ਰੀਆਂ ਅਰਥਾਂ ਵਿੱਚ, ਮਨ, ਇੰਦ੍ਰੀਆਂ ਅਰ ਆਤਮਾ, ਮਨ ਦੇ ਨਾਲ ਸੰਯੁਕਤ ਹੋਕੇ ਪ੍ਰਾਨਾਂ ਨੂੰ ਪ੍ਰੇਰਣਾ ਕਰਕੇ ਅੱਛੇ ਵਾ ਬੁਰੇ ਕਰਮਾਂ ਵਿਚ ਲਗਾਂਦਾ ਹੈ ਤਦ ਹੀ ਓਹ ਬਹਿਰਮੁਖ ਹੋ ਜਾਂਦਾ ਹੈ,ਉਸ ਵੇਲੇ ਅੰਦਰੋਂ ਆਨੰਦ, ਉਤਸਾਹ ਨਿਰਭੈਤਾ, ਅਰ ਬੁਰੇ ਕਰਮਾਂ ਵਿਚ ਭੈ, ਸ਼ੰਕਾ, ਲੱਜਾ ਉਤਪੰਨ ਹੁੰਦੀ ਹੈ, ਓਹ ਅੰਤਰਯਾਮੀ ਪਰਮਾਤਮਾ ਦੀ ਸ਼ਿਖਛਾ ਹੈ, ਜੇਹੜਾ ਕੋਈ ਏਸ ਸ਼ਿਖਛਾ ਦੇ ਅਨੁਕੂਲ ਵਰਤਦਾ ਹੈ ਮੁਕਤੀ ਤੋਂ ਹੋਨ ਵਾਲੇ ਸੁਖਾਂ ਨੂੰ ਪ੍ਰਾਪਤ ਹੁੰਦਾ ਹੈ, ਅਰ ਜੋ ਉਲਟਾ ਚਲਦਾ ਹੈ ਓਹੋ ਬੰਧ ਤੋਂ ਹੋਨ ਵਾਲੇ ਦੁਖ ਭੋਗਦਾ ਹੈ, ਦੂਜਾ ਸਾਧਨ

ਵੈਰਾਗ ਅਰਥਾਤ ਜੋ ਵਿਵੇਕ ਥੀਂ ਸੱਤ ਅਸੱਤ ਨੂੰ ਜਾਨਦਾ ਹੋਵੇ ਉਸ ਵਿੱਚੋਂ ਸੱਤ ਆਚਰਨ ਦਾ ਗ੍ਰਹਣ ਅਰ ਅਸੱਤ ਆਚਰਨ ਦਾ ਤਿਆਗ ਕਰਨਾ ਵਿਵੇਕਹੈ, ਜੋ ਪ੍ਰਿਥਿਵੀ ਥੀਂ ਲੈਕੇ ਪਰਮੇਸ਼੍ਵਰ ਤਕ ਪਦਾਰਥਾਂ ਨੂੰ ਗੁਣ ਕਰਮ ਸ੍ਵਭਾਵ ਥੀਂ ਜਾਨਕੇ ਉਸਦੀ ਆਗਿਆ ਪਾਲਨੀ, ਅਰ ਉਪਾਸਨਾ ਵਿੱਚ ਤਤਪਰ ਹੋਨਾ, ਉਸ ਥੀਂ ਵਿਰੁੱਧ ਨਾ ਚਲਨਾ, ਸ੍ਰਿਸ਼ਟੀ ਥੀਂ ਉਪਕਾਰ ਲੈਨਾ ਵਿਵੇਕ ਕਹਾਂਦਾ ਹੈ, ਤਿਸਤੇ ਪਿਛੋਂ ਤੀਜਾ ਸਾਧਨ "ਸ਼ਟਕਸੰਪੱਤੀ" ਅਰਥਾਤ ਛੇ ਪ੍ਰਕਾਰ ਦੇ ਕਰਮ ਕਰਨਾ। ਇਕ "ਸ਼ਮ" ਜਿਸ ਥੀਂ ਅਪਨੇ ਆਤਮਾ ਅਰ ਅੰਤਹਕਰਣ ਨੂੰ ਅਧਰਮਾਚਰਣ ਥੀਂ ਹਟਾਕੇ ਧਰਮਾਚਰਣ ਵਿਚ ਸਦਾ ਪ੍ਰਵ੍ਰਿਤ ਰਖਨਾ, ਦੂਜਾ "ਦਮ" ਜਿਸ ਥੀਂ ਕੰਨ ਆਦੀ ਇੰਦ੍ਰੀਆਂ ਅਰ ਸ਼ਰੀਰ ਨੂੰ ਵਜਭਿਚਾਰ ਆਦੀ ਬੁਰੇ ਕਰਮਾਂ ਥੀਂ ਹਟਾਕੇ ਜਿਤੇਂਦ੍ਰੀਪਨਾ ਆਦੀ ਸ਼ੁਭ ਕਰਮਾਂ ਵਿਚ ਲਗਾ ਰਖਨਾ। ਤੀਜਾ "ਉਪਰਤੀ" ਜਿਸ ਕਰਕੇ ਦੁਸ਼ਟ ਕਰਮ ਕਰਨ ਵਾਲੇ ਪੁਰੁਸ਼ਾਂ ਥੀਂ ਸਦਾ ਦੂਰ ਰਹਿਣਾ। ਚੌਥਾ "ਤਿਤਿਖਛਾ" ਭਾਵੇਂ ਨਿੰਦਿਆ, ਉਸਤਤੀ ਹਾਨੀ ਅਰ ਲਾਭ ਕਿੰਨਾ ਹੀ ਕਿਉਂ ਨ ਹੋਵੇ ਪਰੰਤੂ ਹਰਸ਼ ਸ਼ੋਕ ਨੂੰ ਛੱਡ ਕੇ ਮੁਕਤੀਦੇ ਸਾਧਨਾਂ ਵਿਚ ਸਦਾ ਲਗੇ ਰਹਿਨਾ। ਪੰਜਵਾਂ "ਸ਼੍ਰਧਾ" ਜੋ ਵੇਦ ਆਦੀ ਸੱਤ ਸ਼ਾਸਤ੍ਰ ਅਰ ਇਨ੍ਹਾਂ ਦੇ ਬੋਧ ਥੀਂ ਪੂਰਣ ਆਪਤ ਵਿਦਵਾਨ ਸਤ ਉਪ-ਦੇਸ਼ਟਾ ਮਹਾਸ਼ਿਆਂ ਦੇ ਵਚਨਾਂ ਉਪਰ ਵਿਸ਼੍ਵਾਸ ਕਰਨਾ ਛੇਵਾਂ ਸਮਾਧਾਨ ਚਿੱਤ ਦੀ ਇਕਾਗ੍ਰਤਾ, ਏਹ ਛੇ ਮਿਲਕੇ ਇਕ 'ਸਾਧਨ' ਤੀਜਾ ਕਹਾਂਦਾਹੈ ਚੌਥਾ "ਮੁਮੁਖਛਤ੍ਵ" ਅਰਥਾਤ ਜੀਕਨ ਭੁੱਖੇ ਤਿਹਾਏ ਨੂੰ ਬਿਨਾ ਅੰਨ ਜਲਦੇ ਦੂਜਾ ਕੁਝਭੀ ਅੱਛਾ ਨਹੀਂ ਲਗਦਾ ਉਸੇ ਤਰਾਂ ਬਗੈਰ ਮੁਕਤੀ ਦੇ ਸਾਧਨ ਅਰ ਮੁਕਤੀ ਦੇ ਦੂਜੇ ਵਿਚ ਪ੍ਰੀਤੀ ਨਾ ਹੋਨੀ ਏਹ ਚਾਰ ਸਾਧਨ, ਅਰ ਚਾਰ ਅਨੁਬੰਧ ਅਰਥਾਤ ਸਾਧਨਾਂ ਦੇ ਪਿੱਛੋਂ ਏਹੁ ਕਰਮ ਕਰਨੇ ਹੁੰਦੇ ਹਨ, ਇਨਾਂ ਵਿਚੋਂ ਜੋ ਇਨ੍ਹਾਂ ਚੌਹਾਂ ਸਾਧਨਾਂ ਥੀਂ ਯੁਕਤ ਪੁਰੁਸ਼ ਹੁੰਦਾ ਹੈ ਉਹੋ ਮੁਕਤੀ ਦਾ ਅਧਿਕਾਰੀ ਹੁੰਦਾ ਹੈ। ਦੂਜਾ "ਸੰਬੰਧ" ਬ੍ਰਹਮ ਦੀ ਪ੍ਰਾਪਤੀ ਰੂਪ ਮੁਕਤੀ ਪ੍ਰਤੀਪਾਦ੍ਯ ਅਰ ਵੇਦ ਆਦੀ ਸ਼ਾਸਤ੍ਰ ਪ੍ਰਤੀਪਾਦਕ ਨੂੰ ਯਥਾਵਤ ਸਮਝਕੇ ਅਨ੍ਵਿਤ ਕਰਨਾ। ਤੀਜਾ "ਵਿਸ਼ਯੀ" ਸਬ ਸ਼ਾਸਤ੍ਰਾਂ ਦਾ ਪ੍ਰਤੀਪਾਦਨ ਵਿਸ਼ੇ ਬ੍ਰਹਮ, ਉਸ ਦੀ ਪ੍ਰਾਪਤੀ ਰੂਪੀ ਵਿਸ਼ੇ ਵਾਲੇ ਪੁਰੁਸ਼ ਦਾ ਨਾਮ ਵਿਸ਼ਯੀ ਹੈ। ਚੌਥਾ "ਪ੍ਰਯੋਜਨ" ਸਬ ਦੁੱਖਾਂ ਦੀ ਨਿਵ੍ਰਿੱਤੀ ਅਰ ਪਰਮਾਨੰਦ ਨੂੰ ਪ੍ਰਾਪਤ ਹੋਕੇ ਮੁਕਤੀ ਸੁਖ ਦਾ ਹੋਨਾ ਏਹ ਚਾਰ ਅਨੁਬੰਧ ਕਹਾਂਦੇ ਹਨ, ਉਸਦੇ ਪਿਛੋਂ "ਸ਼੍ਰਵਣ ਚਤੁਸ਼ਟਯ" ਇਕ "ਸ਼੍ਰਵਣ" ਜਦ ਕੋਈ ਵਿਦਵਾਨ ਉਪਦੇਸ਼ ਕਰੇ ਤਾਂ ਸ਼ਾਂਤ ਧਿਆਨ ਦੇਕੇ ਸੁਨਨਾ ਵਿਸ਼ੇਸ਼ ਬ੍ਰਹਮ ਵਿਦਿਆ ਦੇ ਸੁਨਨ ਵਿਚ ਅਤਯੰਤ ਧਿਆਨ ਦੇਨਾ ਚਾਹੀਏ, ਕਿ ਇਹ ਸਬਨਾਂ ਵਿਦਿਆਂ ਥੀਂ ਸੂਖਸ਼ਮ ਵਿਦਿਆ ਹੈ। ਸੁਨਕੇ ਦੂਜਾ "ਮਨਨ" ਇਕਾਂਤ ਦੇਸ਼ ਵਿਚ ਬੈਠਕੇ ਸੁਨੇ ਹੋਏ ਦਾ ਵਿਚਾਰ ਕਰਨਾ, ਜਿਸ ਬਾਤ ਵਿਚ ਸ਼ੰਕਾ ਹੋਵੇ ਫੇਰ

ਪੁੱਛਨਾ ਅਰ ਸੁਨਦੇ ਸਮੇਂ ਭੀ ਵਕਤਾ ਅਰ ਸ੍ਰੋਤਾ ਉਚਿਤ ਸਮਝਨ ਤਾਂ ਪੁੱਛਨਾ ਅਰ ਸਮਾਧਾਨ ਕਰਨਾ। ਤੀਜਾ "ਨਿਦਿਧਯਾਸਨ" ਜਦ ਸੁਨਨ ਅਰ ਮੰਨਨ ਕਰਕੇ ਸੰਦੇਹ ਰਹਿਤ ਹੋ ਜਾਵੇ ਤਦ ਸਮਾਧਿ ਲਾਕੇ ਉਸ ਬਾਤ ਨੂੰ ਵੇਖਨਾ, ਸਮਝਨਾ, ਕਿ ਓਹ ਜਿਸ ਤਰਾਂ ਸੁਨਿਆ ਸੀ, ਵਿਚਾਰਿਆ ਸੀ, ਉਹੋ ਜੇਹਾ ਹੀ ਹੈ ਵਾ ਨਹੀਂ?ਧਿਆਨਯੋਗ ਕਰਕੇ ਵੇਖਨਾ। ਚੌਥਾ "ਸਾਖਛਾਤਕਾਰ" ਅਰਥਾਤ ਜਿਸਤਰਾਂ ਦਾ ਪਦਾਰਥ ਦਾ ਸ੍ਰੂਪ, ਗੁਣ ਅਰ ਸੁਭਾਵ ਹੋਵੇ ਉਸ ਤਰਾਂ ਠੀਕ ਠੀਕ ਜਾਨ ਲੈਨਾ ਸ੍ਰਵਣਚਤੁਸ਼ਟਯ ਕਹਾਂਦਾ ਹੈ। ਸਦਾ ਤਮੋਗੁਣ ਅਰਥਾਤ ਕ੍ਰੋਧ, ਮਲੀਨਤਾ, ਆਲਸ, ਪ੍ਰਮਾਦ ਆਦੀ। ਰਜੋਗੁਣ ਅਰਥਾਤ ਈਰਸ਼ਾ, ਦ੍ਵੇਸ਼, ਕਾਮ, ਅਭਿਮਾਨ ਵਿਖਛੇਪ ਆਦੀ ਦੋਸ਼ਾਂ ਥੀਂ ਵਖਰਾ ਹੋਕੇ ਸਤ ਅਰਥਾਤ ਸ਼ਾਂਤਪ੍ਰਕ੍ਰਿਤੀ, ਪਵਿਤ੍ਰਤਾ, ਵਿਦਿਆ, ਵਿਚਾਰ ਆਦੀ ਗੁਣਾਂ ਨੂੰ ਧਾਰਣ ਕਰੇ। (ਮੈਤ੍ਰੀ) ਸੁਖੀਜਨਾਂ ਨਾਲ ਮਿਤ੍ਰਤਾ, (ਕਰੁਣਾ) ਦੁਖੀਜਨਾਂ ਤੇ ਦਇਆ (ਮੁਦਿਤਾ) ਪੁੰਨ ਆਤਮਾ ਥੀਂ ਖੁਸ਼ ਹੋਣਾ। (ਉਪੇਖਛਾ) ਦੁਸ਼ਟ ਆਤਮਾ ਨਾਲ ਨਾ ਪ੍ਰੀਤੀ ਅਰ ਨਾ ਵੈਰ ਕਰਨਾ, ਨਿੱਤ ਪ੍ਰਤੀ ਘੱਟੋਘੱਟ ਦੋ ਘੰਟੇ ਤਕ ਮੁਮੁਖਛੂ ਧਿਆਨ ਜ਼ਰੂਰ ਕਰੇ ਜਿਸ ਥੀਂ ਅੰਦਰ ਦੇ ਮਨ ਆਦੀ ਪਦਾਰਥ ਸਾਖਛਾਤ ਹੋਨ, ਵੇਖੋ ਅਸੀਂ ਚੇਤਨ ਸ੍ਰੂਪ ਹਾਂ ਏਸ ਕਰਕੇ ਗਿਆਨ ਸਰੂਪ ਅਰ ਮਨਦੇ ਸਾਖਛੀ ਹਾਂ, ਕਿਉਂਕਿ ਜਦ ਮਨ ਸ਼ਾਂਤ, ਚੰਚਲ, ਆਨੰਦਿਤ, ਵਾ ਦੁਖੀ ਹੁੰਦਾ ਹੈ ਉਸ ਨੂੰ ਯਥਾਵਤ ਵੇਖਨੇ ਹਾਂ, ਉੱਸੇ ਤਰਾਂ ਇੰਦ੍ਰੀਆਂ ਪ੍ਰਾਣ ਆਦੀ ਦੇ ਜਾਨਨ ਵਾਲੇ, ਪਹਲਾਂ ਵੇਖੇ ਦੇ ਯਾਦ ਕਰਨ ਵਾਲੇ, ਅਰ ਇਕ ਕਾਲ ਵਿਚ ਅਨੇਕ ਪਦਾਰਥਾਂ ਦੇ ਜਾਨਨ ਵਾਲੇ ਧਾਰਣ ਆਕਰਸ਼ਣ ਕਰਨ ਵਾਲੇ, ਅਰ ਸਭ ਤੋਂ ਵਖਰੇ ਹਾਂ, ਜੇ ਵਖਰੇ ਨਾ ਹੁੰਦੇ ਤਾਂ ਸੁਤੰਤ੍ਰਤਾ ਨਾਲ ਕਰਨ ਵਾਲੇ ਇਨਾਂ ਦੇ ਪ੍ਰੇਰਣਾ ਕਰਨ ਵਾਲੇ ਸ੍ਵਾਮੀ ਕਦੀ ਨਾ ਹੋ ਸਕਦੇ।

**ਅਵਿਦ੍ਯਾਸਮਿਤਾਰਾਗਦ੍ਵੇਸ਼ਾਭਿਨਿਵੇਸ਼ਾ:ਪੰਚਕਲੇਸ਼ਾ: ।**

ਯੋਗਸ਼ਾਸਤ੍ਰ ਪਾਦ੨ ਸੂਤ੍ਰ ੩।

ਇਨਾਂ ਵਿਚੋਂ ਅਵਿਦ੍ਯਾ ਦਾ ਸ੍ਰੂਪ ਆਖ ਚੁੱਕੇ, ਪ੍ਰਿਥਕ ਵਰਤਮਾਨ (ਵਖਰੀ ਰਹਿਨ ਵਾਲੀ) ਬੁੱਧੀਨੂੰ ਆਤਮਾ ਥੀਂ ਭਿੰਨ ਨਾ ਸਮਝਨਾ ਅਸਮਿਤਾ ਹੈ, ਸੁਖ ਵਿਚ ਪ੍ਰੀਤੀ ਰਾਗ, ਦੁਖ ਵਿਚ ਅਪ੍ਰੀਤੀ ਦ੍ਵੇਸ਼, ਅਰ ਸਭ ਪ੍ਰਾਣੀ ਮਾਤ੍ਰ ਨੂੰਇਹ ਇਛਿਆ ਸਦਾ ਰਹਿੰਦੀ ਹੈ ਕਿ ਮੈਂ ਸਦਾ ਸ਼ਰੀਰ ਵਿਚ ਰਹਾਂ ਮਰਾਂ ਨਾਂ, ਮੌਤ ਦੇ ਦੁੱਖ ਥੀਂ ਤ੍ਰਾਸ (ਡਰ) ਅਭੀਨਿਵੇਸ਼ ਅਖਾਂਦਾ ਹੈ, ਇਨ੍ਹਾਂ ਪੰਜਾਂ ਕਲੇਸ਼ਾਂ ਨੂੰ ਯੋਗਾਭਿਆਸ ਵਿਗਿਆਨ ਨਾਲ ਛੁਡਾਕੇ ਬ੍ਰਹਮ ਨੂੰ ਪ੍ਰਾਪਤ ਹੋਕੇ ਮੁਕਤੀ ਦੇ ਪਰਮਾਨੰਦ ਨੂੰ ਭੋਗਨਾ ਚਾਹੀਏ॥

(ਪ੍ਰਸ਼ਨ) ਜਿਸਤਰਾਂ ਦੀ ਮੁਕਤੀ ਆਪ ਮੰਨਦੇ ਹੋ ਓਹੋ ਜਹੀ ਹੋਰਕੋਈ

ਨਹੀਂ ਮੰਨਦੇ, ਵੇਖੋ ਜੈਨੀ ਲੋਗ ਮੋਖਛਸ਼ਿਲਾ, ਸ਼ਿਵਪੁਰ ਵਿਚ ਜਾਕੇ ਚੁੱਪ ਚਾਪ ਬੈਠ ਰਹਿਨਾ, ਈਸਾਈ ਚੌਥਾ ਅਸਮਾਨ, ਜਿਸ ਵਿਚ ਵਿਆਹ ਲੜਾਈ, ਬਾਜੇ ਗਾਜੇ, ਵਸਤ੍ਰ ਆਦੀ ਧਾਰਨ ਥੀਂ ਆਨੰਦ ਭੋਗਨਾ. ਉੱਸੇਤਰਾਂ ਮੁਸਲਮਾਨ ਸੱਤ-ਵੇਂ ਅਸਮਾਨ, ਵਾਮਮਾਰਗੀ ਸ਼੍ਰੀਪੁਰ, ਸ਼ੈਵ ਕੈਲਾਸ਼, ਵੈਸ਼ਨਵ ਵੈਕੁੰਠ ਅਰ ਗੋਕੁਲੀਏ ਗੁਸਾਈਂ ਗੋਲੋਕਆਦੀ ਵਿਚ ਜਾਕੇ, ਉੱਤਮ ਇਸਤ੍ਰੀ, ਅੰਨ, ਪਾਨ ਵਸਤ੍ਰ, ਸਥਾਨ ਆਦੀ ਨੂੰ ਪ੍ਰਾਪਤ ਹੋਕੇ ਆਨੰਦ ਵਿਚ ਰਹਿਨ ਨੂੰ ਮੁਕਤੀ ਮੰਨਦੇ ਹਨ, ਪੌਰਾਣਿਕ ਲੋਗ ( ਸਾਲੋਕਯ ) ਈਸ਼੍ਵਰ ਦੇ ਲੋਕ ਵਿਚ ਨਿਵਾਸ, ( ਸਾਨੁਜਯ) ਛੋਟੇ ਭਰਾ ਵਾਂਙਣ ਈਸ਼੍ਵਰ ਦੇ ਨਾਲ ਰਹਿਨਾ, ( ਸਾਰੂਪਯ) ਜਿਸਤਰਾਂ ਉਪਾਸਯਦੇਵਦੀਆਕ੍ਰਿਤੀ ਹੈ ਉੱਸੇਤਰਾਂ ਬਨ ਜਾਨਾ, ( ਸਾਮੀਪਯ) ਸੇਵਕ ਦੇ ਸ-ਮਾਨ ਈਸ਼੍ਵਰਦੇ ਸਮੀਪ ਰਹਿਨਾ, (ਸਾਯੁਜਯ) ਈਸ਼੍ਵਰ ਨਾਲ ਸੰਯੁਕਤ ਹੋ ਜਾਨਾ ਇਹ ਚਾਰ ਪ੍ਰਕਾਰ ਦੀ ਮੁਕਤੀ ਮੰਨਦੇ ਹਨ, ਵੇਦਾਂਤੀ ਲੋਗ ਬ੍ਰਹਮ ਵਿਚ ਲੈ ਹੋਨ ਨੂੰ ਮੁਕਤੀ ਸਮਝਦੇ ਹਨ ॥

(ਉੱਤਰ) ਜੈਨੀ (੧੨) ਬਾਹਰਵੇਂ ਈਸਾਈ (੧੩) ਤੇਹਰਵੇਂ ਅਰ (੧੪) ਚੌਦਵੇਂ ਸਮੁੱਲਾਸ ਵਿਚ ਮੁਸਲਮਾਨਾਂ ਦੀ ਮੁਕਤੀ ਆਦੀ ਵਿਸ਼ੇ ਵਿਸ਼ੇਸ਼ ਕਰ ਲਿਖਾਂਗੇ। ਜੋ ਵਾਮਮਾਰਗੀ ਸ਼੍ਰੀਪੁਰ ਵਿਚ ਜਾਕੇ ਲਖਛਮੀ ਵਰਗੀ ਇਸਤ੍ਰੀਆਂ, ਸ਼ਰਾਬ, ਮਾਂਸ ਆਦੀ ਖਾਨਾ ਪੀਨਾ ਰੰਗ ਰਾਗ, ਭੋਗ ਕਰਨਾ ਮੰਨਦੇ ਹਨ ਓਹ ਏਥੋਂ ਤੋਂ ਕੁਝ ਵਿਸ਼ੇਸ਼ ਨਹੀਂ, ਉਸੇ ਤਰਾਂ ਮਹਾਦੇਵ ਅਰ ਵਿਸ਼ਨੂ ਦੀ ਨਿਆਈਂ ਆਕ੍ਰਿਤੀ ਵਾਲੇ ਪਾਰਬਤੀ ਅਰ ਲਖਛਮੀ ਦੇ ਸਦ੍ਰਿਸ਼ ਇਸਤ੍ਰੀ ਯੁਕਤ ਹੋਕੇ ਆਨੰਦ ਭੋਗਨਾ, ਏਥੋਂ ਦੇ ਧਨਵਾਨ ਰਾਜਿਆਂ ਤੋਂ ਵਧੀਕ ਇੱਨਾਂ ਲਿਖਦੇ ਹਨ ਕਿ ਉਥੇ ਰੋਗ ਨਾ ਹੋਨਗੇ, ਅਰ ਜੁਆਨੀ ਸਦਾ ਰਹੇਗੀ ਇਹ ਉਨ੍ਹਾਂ ਦੀ ਬਾਤ ਮਿਥਿਆ ਹੈ ਕਿਉਂਕਿ ਜਿੱਥੇ ਭੋਗ, ਉੱਥੇ ਰੋਗ ਅਰ ਜਿੱਥੇ ਰੋਗ ਉਥੇ ਬੁਢੇਪਾ ਜ਼ਰੂਰ ਹੁੰਦਾ ਹੈ। ਅਰ ਪੌਰਾਣਿਕਾਂ ਥੀਂ ਪੁਛਨਾ ਚਾਹੀਏ ਕਿ ਜਿਸ ਤਰਾਂ ਤੁਹਾਡੀ ਚਾਰ ਤਰਾਂ ਦੀ ਮੁਕਤੀ ਹੈ ਓਹੋ ਜਹੀ ਤਾਂ ਕੀੜੇ, ਮਕੌੜੇ, ਪਤੰਗੇ, ਪਸ਼ੂ ਆਦਿਕਾਂ ਦੀ ਭੀ ਸ੍ਵਤਃਸਿੱਧ ਪ੍ਰਾਪਤ ਹੈ ਕਿਉਂਕਿ ਇਹ ਜਿੱਨੇ ਲੋਕ ਹਨ ਓਹ ਈਸ਼੍ਵਰ ਦੇ ਹਨ ਇਨਾਂ ਵਿਚ ਸਬ ਜੀਵ ਰਹਿੰਦੇ ਹਨ, ਏਸ ਵਾਸਤੇ ਸਾਲੋਕਯ ਮੁਕਤੀ ਆਪੇਹੀ ਪ੍ਰਾਪਤ ਹੈ।"ਸਾਮੀਪਯ" ਈਸ਼੍ਵਰ ਸਰਵਤ੍ਰ ਵਿਆਪਕ ਹੋਨ ਕਰਕੇ ਸਬ ਉਸਦੇ ਸਮੀਪ ਹਨ ਏਸ ਲਈ "ਸਾਮੀਪਯ" ਮੁਕਤੀ ਭੀ ਸ੍ਵਤਃ ਸਿੱਧ ਹੈ "ਸਾਨੁਜਯ" ਜੀਵ ਈਸ਼੍ਵਰ ਥੀਂ ਸਬ ਪ੍ਰਕਾਰ ਛੋਟਾ ਅਰ ਚੇਤਨ ਹੋਨ ਕਰਕੇ ਸ੍ਵਤਃ ਬੰਧੂ ਦੀ ਨਿਆਈਂ ਹੈ ਏਸ ਲਈ ਸਾਨੁਜਯ ਮੁਕਤੀ ਭੀ ਬਗੈਰ ਯਤਨ ਦੇ ਸਿੱਧ ਹੈ, ਅਰ ਸਬ ਜੀਵ ਸਰਵ ਵਿਆਪਕ ਪਰਮਾਤਮਾ ਵਿਚ ਵਿਆਪਯ ਹੋਨ ਤੇ ਸੰਯੁਕਤ ਹਨ ਏਸ ਥੀਂ ਸਾਯੁਜਯ ਮੁਕਤੀ ਭੀ ਸ੍ਵਤਃ ਸਿੱਧ ਹੈ ਅਰ ਜੋ ਹੋਰ ਸਾਧਾਰਣ ਨਾਸਤਿਕ ਲੋਕ ਮਰਨ ਕਰਕੇ ਤੱਤਾਂ ਵਿਚ ਤੱਤ ਮਿਲਕੇ

ਪਰਮਮੁਕਤੀ ਮੰਨਦੇ ਹਨ ਓਹ ਤਾਂ ਕੁੱਤੇ ਗਧੇ ਆਦੀ ਨੂੰ ਭੀ ਪ੍ਰਾਪਤ ਹੈ, ਇਹ ਮੁਕਤੀਆਂ ਨਹੀਂ ਹਨ ਕਿੰਤੂ ਇਕ ਪ੍ਰਕਾਰ ਦਾ ਬੰਧਨ ਹੈ, ਕਿਉਂਕਿ ਏਹ ਲੋਗ ਸ਼ਿਵਪੁਰ ਮੋਖਛਸ਼ਿਲਾ, ਚੌਥੇ ਆਸਮਾਨ, ਸੱਤਵੇਂ ਅਸਮਾਨ, ਸ਼੍ਰੀਪੁਰ, ਕੈਲਾਸ਼ ਵੈਕੁੰਠ ਗੋਲੋਕ ਨੂੰ ਇਕ ਦੇਸ਼ ਵਿਚ ਸਥਾਨ ਵਿਸ਼ੇਸ਼ ਮੰਨਦੇ ਹਨ ਜੋ ਓਹ ਉਨ੍ਹਾਂ ਸਥਾਨਾਂ ਥੀਂ ਵੱਖਰ ਹੋਨ ਤਾਂ ਮੁਕਤੀ ਛੁੱਟ ਜਾਵੇ ਇਸੇ ਤਰਾਂ ਜਿਸਤਰਾਂ ਬਾਰਾਂ ਪੱਥਰ ਦੇ ਅੰਦਰ ਨਜ਼ਰ ਬੰਦ ਹੁੰਦੇ ਹਨ ਉਸ ਦੇ ਸਮਾਨ ਬੰਧਨ ਵਿਚ ਹੋਨਗੇ? ਮੁਕਤੀ ਤਾਂ ਇਹੋ ਹੈ ਕਿ ਜਿੱਥੇ ਇਛਿਆ ਹੋਵੇ ਉਥੇ ਵਿਚਰੇ ਕਿਦੇ ਅਟਕੇ ਨਹੀਂ ਨਾਂ ਭੈ ਨਾ ਸ਼ੰਕਾ, ਨਾ ਦੁੱਖ ਹੁੰਦਾ ਹੈ, ਜੋ ਜਨਮ ਹੈ ਓਹ ਉਤਪਤੀ, ਅਰ ਮਰਨਾ ਪਰਲੈ ਕਹਿਆ ਹੈ, ਸਮੇਂ ਉੱਤੇ ਜਨਮ ਲੈਂਦੇ ਹਨ।

(ਪ੍ਰਸ਼ਨ) ਜਨਮ ਇੱਕ ਹੈ ਵਾ ਅਨੇਕ?

(ਉੱਤਰ) ਅਨੇਕ।

(ਪ੍ਰਸ਼ਨ) ਜੇ ਅਨੇਕ ਹੋਨ ਤਾਂ ਪਿਛਲੇ ਜਨਮ ਅਰ ਮੌਤ ਦੀਆਂ ਬਾਤਾਂ ਦਾ ਸਮਰਣ ਕਿਉਂ ਨਹੀਂ?

(ਉੱਤਰ) ਜੀਵ ਅਲਪੱਗ ਹੈ ਤ੍ਰਿਨਾਂ ਸਮਿਆਂ ਦੀ ਜਾਨਨ ਵਾਲਾ ਨਹੀਂ ਏਸ ਲਈ ਸਮਰਣ ਨਹੀਂ ਰਹਿੰਦਾ। ਅਰ ਜਿਸ ਮਨ ਨਾਲ ਗਿਆਨ ਕਰਦਾ ਹੈ ਓਹ ਭੀ ਇਕ ਸਮੇਂ ਵਿਚ ਦੋ ਗਿਆਨ ਨਹੀਂ ਕਰ ਸਕਦਾ। ਭਲਾ ਪਿਛਲੇ ਜਨਮ ਦੀ ਬਾਤ ਤਾਂ ਦੂਰ ਰਹਿਨ ਦੇਓ ਇੱਸੇ ਦੇਹ ਵਿਚ ਜਦ ਗਰਭ ਵਿੱਚ ਜੀਵ ਸੀ, ਸ਼ਰੀਰ ਬਨਿਆਂ ਪਿਛੋਂ ਜੰਮਿਆਂ ਪੰਜਵੇਂ ਵਰੇ ਤੋਂ ਪਹਿਲੇ ਪਹਿਲੇ ਜੋ ਜੋ ਬਾਤਾਂ ਹੋਈਆਂ ਹਨ ਉਨ੍ਹਾਂ ਦਾ ਸਮਰਣ ਕਿਉਂ ਨਹੀਂ ਕਰ ਸਕਦਾ? ਅਰ ਜਾਗ੍ਰਤ ਵਾ ਸੁਪਨੇ ਵਿਚ ਬਹੁਤ ਸਾਰਾ ਵਿਹਾਰ ਪ੍ਰਤੱਖਛ ਵਿਚ ਕਰਕੇ ਜਦ ਸੁਸ਼ੁ-ਪਤੀ ਅਰਥਾਤ ਗਾੜ੍ਹੀ ਨੀਂਦ ਹੁੰਦੀ ਹੈ ਤਦ ਜਾਗ੍ਰਤ ਆਦੀ ਵਿਹਾਰ ਦਾ ਸਮਰਣ ਕਿਉਂ ਨਹੀਂ ਕਰ ਸਕਦਾ? ਅਰ ਤੁਹਾਨੂੰ ਕੋਈ ਪੁੱਛੇ ਕਿ ਬਾਰਾਂ ਵਰ੍ਹਿਆਂ ਤੋਂ ਪਿੱਛੋਂ ਤੇਹਰਵੇਂ ਵਰਹੇ ਦੇ ਪੰਜਵੇਂ ਮਹੀਨੇਂ ਦੇ ਨਵੇਂ ਦਿਨ ਦਸ ਬਜੇ ਤੇ ਪਹਿਲੇ ਮਿੰਟ ਵਿਚ ਤੁਸਾਂ ਨੇ ਕੀ ਕੀਤਾ ਸੀ ਤੁਹਾਡਾ ਮੂੰਹ ਹੱਥ ਕੰਨ ਅੱਖ ਸ਼ਰੀਰ ਕਿਸ ਰੰਗ ਢੰਗ ਦਾ ਸੀ? ਅਰ ਮਨ ਵਿਚ ਕੀ ਵਿਚਾਰ ਸੀ? ਜਦ ਇਸੇ ਸ਼ਰੀਰ ਵਿੱਚ ਇਹ ਹਾਲ ਹੈ ਤਾਂ ਪਿਛਲੇ ਜਨਮ ਦੀਆਂ ਬਾਤਾਂ ਦੇ ਸਮਰਣ ਵਿਚ ਸ਼ੰਕਾ ਕਰਨੀ ਕੇਵਲ ਬਾਲਪਨ ਦੀ ਬਾਤ ਹੈ ਅਰ ਜੋ ਸਮਰਣ ਨਹੀਂ ਹੁੰਦਾ ਹੈ ਇਸੇ ਕਰਕੇ ਜੀਵ ਸੁਖੀ ਹੈ ਨਹੀਂ ਤਾਂ ਸਬ ਜਨਮਾਂ ਦੇ ਦੁੱਖਾਂ ਨੂੰ ਵੇਖ ਵੇਖ ਦੁਖੀ ਹੋਕੇ ਮਰ ਜਾਂਦਾ ਜੋ ਕੋਈ ਅਗਲੇ ਅਰ ਪਿਛਲੇ ਜਨਮ ਦੇ ਬ੍ਰਿਤ੍ਰਾਂਤ ਨੂੰ ਜਾਨਨਾ ਚਾਹੇ ਤਾਂ ਭੀ ਨਹੀਂ ਜਾਨ ਸਕਦਾ ਕਿਉਂਕਿ ਜੀਵ ਦਾ ਗਿਆਨ ਅਰ ਸਰੂਪ ਅਲਪ ਹੈ। ਏਹ ਬਾਤ ਈਸ਼੍ਵਰ ਦੇ ਜਾਨਨ ਯੋਗ ਹੈ ਜੀਵ ਦੇ ਨਹੀਂ॥

(ਪ੍ਰਸ਼ਨ) ਜਦ ਜੀਵ ਨੂੰ ਪੂਰਵ ਦਾ ਗਿਆਨ ਨਹੀਂ ਅਰ ਈਸ਼੍ਵਰ ਏਸ

ਨੂੰ ਦੰਡ ਦੇਂਦਾ ਹੈ ਤਾਂ ਜੀਵ ਦਾ ਸੁਧਾਰ ਨਹੀਂ ਹੋ ਸਕਦਾ ਕਿਉਂਕਿ ਜਦ ਉਸ ਨੂੰ ਗਿਆਨ ਹੋਵੇ ਕਿ ਅਸਾਂਨੇ ਫਲਾਨਾ ਕੰਮ ਕੀਤਾ ਸੀ ਉਸੇ ਦਾ ਇਹ ਫਲ ਹੈ ਤਦ ਹੀ ਓਹ ਪਾਪ ਕਰਮਾਂ ਥੀਂ ਬਚ ਸੱਕਨ ।

(ਉੱਤਰ) ਤੁਸੀਂ ਗਿਆਨ ਕਿੱਨੇ ਪ੍ਰਕਾਰ ਦਾ ਮੰਨਦੇ ਹੋ?

(ਪ੍ਰਸ਼ਨ) ਪ੍ਰਤਖਛ ਆਦੀ ਪ੍ਰਮਾਣਾਂ ਥੀਂ ਅੱਠ ਪ੍ਰਕਾਰ ਦਾ।

(ਉੱਤਰ) ਤਾਂ ਜਦ ਤੁਸੀਂ ਜਨਮ ਤੋਂ ਲੈਕੇ ਸਮੇਂ ਸਮੇਂ ਉੱਤੇ ਰਾਜ ਧਨ ਬੁੱਧੀ ਵਿਦਿਆ ਗਰੀਬੀ, ਨਿਰਬੁੱਧੀ ਮੂਰਖਤਾ ਆਦੀ ਸੁਖ ਦੁਖ ਸੰਸਾਰ ਵਿਚ ਵੇਖਕੇ ਪੂਰਵ ਜਨਮ ਦਾ ਗਿਆਨ ਕਿਉਂ ਨਹੀਂ ਕਰਦੇ? ਜਿਸਤਰਾਂ ਇਕ ਅਵੈਦ ਅਰ ਇਕ ਵੈਦ ਨੂੰ ਕੋਈ ਰੋਗ ਹੋਵੇ ਉਸਦਾ ਨਿਦਾਨ ਅਰਥਾਤ ਕਾਰਣ ਵੈਦ ਜਾਨ ਲੈਂਦਾ ਅਰ ਅਵਿਦਾਨ ਨਹੀਂ ਜਾਨ ਸਕਦਾ ਉਸਨੇ ਵੈਦਕ ਵਿਦ੍ਯਾ ਪੜ੍ਹੀ ਹੈ ਅਰ ਦੂਜੇ ਨੇ ਨਹੀਂ ਪਰੰਤੂ ਜ੍ਵਰ (ਬੁਖ਼ਾਰ) ਆਦੀ ਰੋਗ ਦੇ ਹੋਨ ਕਰਕੇ ਅਵੈਦ ਭੀ ਇੰਨਾਂ ਜਾਨ ਸਕਦਾ ਹੈ ਕਿ ਮੇਰੇ ਪਾਸੋਂ ਕੋਈ ਕੁਪੱਥ ਹੋਗਿਆ ਹੈ ਜਿਸ ਕਰਕੇ ਮੈਨੂੰ ਇਹ ਰੋਗ ਹੋਇਆ ਹੈ ਉੱਸੇ ਤਰਾਂ ਜਗਤ ਵਿਚ ਵਿਚਿਤ੍ਰ ਸੁਖ ਦੁਖ ਆਦੀ ਦਾ ਘਾਟਾ ਵਾਧਾ ਵੇਖਕੇ ਪੂਰਵ ਜਨਮ ਦਾ ਅਨੁਮਾਨ ਕਿਉਂ ਨਹੀਂ ਜਾਨ ਲੈਂਦੇ, ਅਰ ਜੇ ਪੂਰਵ ਜਨਮ ਨੂੰ ਨਾਂ ਮੰਨੋਗੇ ਤਾਂ ਪਰਮੇਸ਼੍ਵਰ ਪਖਛਪਾਤੀ ਹੋ ਜਾਂਦਾ ਹੈ, ਕਿਉਂਕਿ ਬਗੈਰ ਪਾਪ ਦੇ ਗਰੀਬੀ ਆਦੀ ਦੁੱਖ, ਅਰ ਬਗੈਰ ਪੂਰਵ ਸੰਚਿਤ ਪੁੰਨ ਦੇ ਰਾਜ, ਧਨਾਢਜਤਾ ਅਰ ਨਿਰਬੁੱਧਤਾ ਉਸਨੂੰ ਕਿਉਂ ਦਿੱਤੀ। ਅਰ ਪੂਰਵ ਜਨਮ ਦੇ ਪਾਪ ਪੁੰਨ ਦੇ ਅਨੁਸਾਰ ਦੁਖ ਸੁਖ ਦੇ ਦੇਨ ਨਾਲ ਪਰਮੇਸ਼੍ਵਰ ਨਿਆਯਕਾਰੀ ਯਥਾਵਤ ਰਹਿੰਦਾ ਹੈ ॥

(ਪ੍ਰਸ਼ਨ) ਇਕ ਜਨਮ ਹੋਨ ਕਰਕੇ ਭੀ ਪਰਮੇਸ਼੍ਵਰ ਨਿਆਯਕਾਰੀ ਹੋ ਸਕਦਾ ਹੈ ਜਿਸਤਰਾਂ ਸਾਰਿਆਂ ਨਾਲੋਂ ਉੱਚਾ ਰਾਜਾ ਜੋ ਕਰੇ ਸੋ ਨਿਆਯ ਜਿ-ਸਤਰਾਂ ਮਾਲੀ ਅਪਨੇ ਬਗੀਚੇ ਵਿੱਚ ਛੋਟੇ ਅਰ ਵੱਡੇ ਦ੍ਰਖਤ ਲਗਾਂਦਾ ਕਿਸੇ ਨੂੰ ਕੱਟਦਾ ਪੁੱਟਦਾ ਅਰ ਕਿਸੇ ਦੀ ਰਖਛਾ ਕਰਦਾ ਵਧਾਂਦਾ ਹੈ ਜਿਸਦੀ ਜੋ ਵਸਤੂ ਹੈ ਉਸ ਨੂੰ ਓਹ ਜਿਸਤਰਾਂ ਚਾਹੇ ਰੱਖੇ ਉਸਦੇ ਉੱਤੇ ਕੋਈ ਭੀ ਦੂਜਾ ਨਿਆਯ ਕਰਨ ਵਾਲਾ ਨਹੀਂ ਜੋ ਉਸ ਨੂੰ ਦੰਡ ਦੇ ਸੱਕੇ ਵਾ ਈਸ਼੍ਵਰ ਕਿਸੇ ਕੋਲੋਂ ਡਰੇ॥

(ਉੱਤਰ) ਪਰਮਾਤਮਾ ਜਿਸ ਲਈ ਨਿਆਯ ਚਾਹੁੰਦਾ ਕਰਦਾ ਅਨਿ-ਆਯ ਕਦੀ ਨਹੀਂ ਕਰਦਾ ਏਸ ਲਈ ਓਹ ਪੂਜਾ ਦੇ ਯੋਗ ਅਰ ਵੱਡ, ਹੈ ਜੋ ਨਿਆਯ ਤੋਂ ਵਿਰੁੱਧ ਕਰੇ ਓਹ ਈਸ਼੍ਵਰ ਹੀ ਨਹੀਂ ਜਿਸਤਰਾਂ ਮਾਲੀ ਯੁਕਤੀ ਦੇ ਬਗੈਰ ਮਾਰਗ ਵਾ ਸਥਾਨ ਵਿੱਚ ਦ੍ਰਖਤ ਲਗਾਨੇ ਨਾ ਕੱਟਨ ਯੋਗ ਨੂੰ ਕੱਟਨੇ, ਅਯੋਗ ਨੂੰ ਵਧਾਨ ਯੋਗ ਨੂੰ ਨਾ ਵਧਾਨ ਕਰਕੇ ਦੋਸ਼ ਵਾਲਾ ਹੁੰਦਾ ਹੈ ਇਸੇ ਪ੍ਰਕਾਰ ਬਿਨਾ ਕਾਰਣ ਦੇ ਕਰਨ ਕਰਕੇ ਈਸ਼੍ਵਰ ਨੂੰ ਦੋਸ਼ ਲਗੇ, ਪਰਮੇਸ਼੍ਵਰ ਨੂੰ ਨਿਆਯ ਕਰਕੇ ਯੁਕਤ ਕੰਮ ਕਰਨਾ ਜ਼ਰੂਰੀ ਹੈ ਕਿਉਂਕਿ ਓਹ ਸੁਭਾਵ ਥੀਂ

ਪਵਿਤ੍ਰ ਅਰ ਨਿਆਯਕਾਰੀ ਹੈ, ਜੇ ਪਾਗਲ ਦੀ ਨਿਆਈਂ ਕੰਮ ਕਰੇ ਤਾਂ ਜਗਤ ਦੇ ਚੰਗੇ ਨਿਆਯਾਧੀਸ਼ ਕੋਲੋਂ ਭੀ ਘਟ ਅਰ ਅਪ੍ਰਤਿਸ਼ਠਿਤ ਹੋਵੇ । ਕੀ ਏਸ ਜਗਤ ਵਿਚ ਬਿਨਾ ਯੋਗਤਾ ਦੇ ਉੱਤਮ ਕੰਮ ਕੀਤੇ ਪ੍ਰਤਿਸ਼ਠਾ ਅਰ ਦੁਸ਼ਟ ਕੰਮ ਕੀਤੇ ਬਗੈਰ ਦੰਡ ਦੇਨ ਵਾਲਾ ਨਿੰਦਿਆ ਦੇ ਯੋਗ, ਅਪ੍ਰਤਿਸ਼ਠਿਤ ਨਹੀਂ ਹੁੰਦਾ ? ਏਸ ਲਈ ਈਸ਼੍ਵਰ ਅਨਿਆਯ ਨਹੀਂ ਕਰਦਾ ਇਸੇ ਕਰਕੇ ਕਿਸੇ ਕੋਲੋਂ ਨਹੀਂ ਡਰਦਾ ॥

( ਪ੍ਰਸ਼ਨ ) ਪਰਮਾਤਮਾ ਨੇ ਪਹਿਲੇ ਤੋਂ ਹੀ ਜਿਸ ਦੇ ਵਾਸਤੇ ਜਿੰਨਾਦੇਨਾ ਵਿਚਾਰਿਆ ਹੈ ਉਨਾ ਦੇਂਦਾ ਅਰ ਜਿੰਨਾ ਕੰਮ ਕਰਨਾ ਹੈ ਉੱਨਾ ਕਰਦਾਹੈ ॥

(ਉੱਤਰ) ਉਸਦਾ ਵਿਚਾਰ ਜੀਵਾਂਦੇ ਕਰਮ ਅਨੁਸਾਰ ਹੁੰਦਾ ਹੈ ਹੋਰ ਤਰਾਂ ਨਹੀਂ, ਜੇ ਹੋਰ ਤਰਾਂ ਹੋਵੇ ਤਾਂ ਓਹੋ ਅਪਰਾਧੀ ਅਨਿਆਯਕਾਰੀ ਹੋਵੇ ॥

(ਪ੍ਰਸ਼ਨ) ਵੱਡੇ ਛੋਟਿਆਂ ਨੂੰ ਇੱਕੋ ਜੇਹਾ ਹੀ ਸੁਖ ਦੁੱਖ ਹੈ, ਵੱਡਿਆਂ ਨੂੰ ਵੱਡੀ ਚਿੰਤਾ, ਅਰ ਛੋਟਿਆਂ ਨੂੰ ਛੋਟੀ, ਜਿਸ ਤਰਾਂ ਕਿਸੇ ਸਾਹੂਕਾਰ ਦਾ ਝਗੜਾ ਕਚੈਹਰੀ ਵਿਚ ਲੱਖ ਰੁਪਯੇ ਦਾ ਹੋਵੇ ਤਾਂ ਓਹ ਅਪਨੇ ਘਰੋਂ ਪਾਲਕੀ ਵਿਚ ਬੈਠਕੇ ਕਚੈਹਰੀ ਵਿਚ ਗਰਮੀ ਦੇ ਮੌਸਮ ਵਿਚ ਜਾਂਦਾਹੋਵੇ, ਬਾਜ਼ਾਰ ਵਿਚ ਹੋਕੇ ਉਸ ਨੂੰ ਜਾਂਦਾ ਦੇਖਕੇ ਅਗਿਆਨੀ ਲੋਗ ਕਹਿੰਦੇ ਹਨ ਕਿ ਦੇਖੋ ਪੁੰਨ ਪਾਪ ਦਾ ਫਲ ਇਕ ਪਾਲਕੀ ਵਿਚ ਆਨੰਦ ਪੂਰਵਕ ਬੈਠਾ ਹੈ ਅਰ ਦੂਜੇ ਬਗੈਰ ਜੁੱਤੀ ਪਾਏ ਹੋਏ ਉਪਰੋਂ ਹੇਠੋਂ ਸੜਦੇ ਹੋਏ ਪਾਲਕੀ ਨੂੰ ਚੁਕਕੇ ਲੈ ਜਾਂਦੇ ਹਨ ਪਰੰਤੂ ਬੁੱਧੀਮਾਨ ਲੋਗ ਏਸ ਵਿਚ ਏਹ ਜਾਨਦੇ ਹਨ ਕਿ ਜਿਉਂ ਜਿਉਂ ਕਚੈਹਰੀ ਪਾਸ ਆਉਂਦੀ ਜਾਂਦੀ ਹੈ ਤਿਉਂ ਤਿਉਂ ਸਾਹੂਕਾਰ ਨੂੰ ਬੜਾ ਸ਼ੋਕ ਅਰ ਸੰਦੇਹ ਵਧਦਾ ਜਾਂਦਾ ਹੈ ਅਰ ਮੈਹਰਿਆਂ ਨੂੰ ਆਨੰਦ ਹੁੰਦਾ ਜਾਂਦਾ ਹੈ ਜਦ ਕਚੈਹਰੀ ਵਿਚ ਪਹੁੰਚਦੇ ਹਨ ਤਦ ਸੇਠ ਜੀ ਇੱਧੇ ਉਧੇ ਜਾਨਦਾ ਵਿਚਾਰ ਕਰਦੇ ਹਨ ਕਿ ਪ੍ਰਾਡਵਿਵਾਕ(ਵਕੀਲ)ਦੇ ਪਾਸ ਜਾਵਾਂ ਵਾ ਸਰਿਸ਼ਤੇਦਾਰ ਦੇ ਪਾਸ.ਅੱਜ ਹਾਰਾਂਗਾ ਵਾ ਜਿੱਤਾਂਗਾ, ਨਾ ਜਾਨੇ ਕੀ ਹੋਵੇਗਾ,ਅਰ ਮੈਹਰੇ ਤਮਾਕੂ ਪੀਂਦੇ ਇਕ ਦੂਜੇ ਨਾਲ ਬਾਤਚੀਤ ਕਰਦੇ ਹੋਏ ਪ੍ਰਸੰਨ ਹੋਕੇ ਆਨੰਦ ਵਿਚ ਸੌਂ ਜਾਂਦੇ ਹਨ। ਜੇ ਉਹ ਜਿਤ ਜਾਵੇ ਤਾਂ ਕੁਝ ਸੁਖ, ਅਰ ਹਾਰ ਜਾਵੇ ਤਾਂ ਸੇਠ ਜੀ ਦੁਖਸਾਗਰ ਵਿਚ ਡੁਬ ਜਾਵੇ ਅਰ ਉਹ ਮੈਹਰੇ ਜਿਉਂਦੇ ਤਿਉਂ ਰਹਿੰਦੇ ਹਨ.ਇੱਸੇਤਰਾਂ ਜਦ ਰਾਜਾ ਸੁੰਦਰ ਕੋਮਲ ਬਿਛੌਨੇ ਵਿਚਹੁੰਦਾ ਹੈ ਤਾਂ ਭੀ ਜਲਦੀ ਨੀਂਦ ਨਹੀਂ ਆਉਂਦੀ ਅਰ ਮਜੂਰ ਕੰਕਰ ਪੱਥਰ ਅਰ ਮਿੱਟੀ ਉੱਚੀ ਨੀਵੀਂ ਜ਼ਮੀਨ ਉੱਤੇ ਸੌਂਦਾ ਹੈ ਉਸ ਨੂੰ ਝੱਟ ਹੀ ਨੀਂਦ ਆਉਂਦੀ ਹੈ ਇਸੇ ਤਰਾਂ ਸਰਵਤ੍ਰ ਸਮਝੋ ॥

(ਉੱਤਰ) ਇਹ ਸਮਝ ਅਗਿਆਨੀਆਂਦੀਹੈ ਕੀ ਕਿਸੇ ਸਾਹੂਕਾਰ ਨੂੰ ਆਖੀਏ ਕਿਤੂੰ ਮੈਹਰਾ ਬਨਜਾ ਅਰ ਮੈਹਰੇ ਨੂੰ ਕਹੀਏ ਕਿ ਤੂੰ ਸਾਹੂਕਾਰ ਬਨਜਾ ਤਾਂ ਸਾਹੂਕਾਰ ਕਦੀ ਮੈਹਰਾ ਬਨਨ ਨਹੀਂ ਚਾਹੁੰਦਾ ਅਰ ਮੈਹਰੇ ਸਾਹੂਕਾਰਬਨਨਾ

ਚਾਹੁੰਦੇ ਹਨ? ਜੇ ਸੁਖਦੁਖ ਬਰਾਬਰ ਹੁੰਦਾ ਤਾਂ ਅਪਨੀਅਪਨੀ ਵਿਵਸਥਾ ਛੱਡਕੇ ਨੀਵੇਂ ਅਰ ਉੱਚੇ ਬਨਨਾ ਦੋਨੋਂ ਨਾ ਚਾਹੁੰਦੇ, ਦੇਖੋ ਇਕ ਜੀਵ ਵਿਦਵਾਨ, ਪੁੰਨ ਆਤਮਾ ਸ਼੍ਰੀਮਾਨ ਰਾਜਾ ਦੀ ਰਾਣੀ ਦੇ ਗਰਭ ਵਿਚ ਆਉਂਦਾ, ਅਰ ਦੂਜਾ ਬੜੀ ਗਰੀਬਨੀ ਪੀਹਨਵਾਲੀ ਦੇ ਗਰਭ ਵਿਚ ਆਉਂਦਾ ਹੈ ਇਕਨੂੰ ਗਰਭਥੀਂ ਲੈਕੇ ਸਰਵਥਾ ਸੁਖ, ਅਰ ਦੂਜੇ ਨੂੰ ਸਬ ਪ੍ਰਕਾਰ ਦੁਖ ਮਿਲਦਾ ਹੈ ਇਕ ਜਦ ਜਨਮ ਲੈਂਦਾ ਹੈ ਤਦ ਸੁੰਦਰਖੁਸ਼ਬੋ ਵਾਲੇ ਜਲ ਆਦੀ ਨਾਲ ਸਨਾਨ ਕਰਾਂਦੇ ਹਨ, ਯੁਕਤੀ ਨਾਲ ਨਾੜੂ ਕਟਿਆ ਜਾਂਦਾ, ਦੁੱਧ ਦਾ ਪੀਨਾ ਆਦੀ ਯਥਾ ਯੋਗ ਪ੍ਰਾਪਤ ਹੁੰਦੇ ਹਨ ਜਦ ਓਹ ਦੁਧ ਪੀਨਾ ਚਾਹੁੰਦਾ ਹੈ ਤਦ ਉਸਦੇ ਨਾਲ ਮਿਸ਼ਰੀ ਆਦੀ ਮਿਲਾਕੇ ਯਿੱਥਾਦੇ ਅਨੁਸਾਰ ਮਿਲਦਾ ਹੈ। ਉਸਨੂੰ ਪ੍ਰਸੰਨ ਰਖਨਦੇਲਈ ਨੌਕਰ ਚਾਕਰ ਖਿਡਾਉਨਾ ਸਵਾਰੀ ਉੱਤਮ ਸਥਾਨਾਂ ਵਿਚ ਲਾਡ ਨਾਲ ਆਨੰਦ ਮਿਲਦਾ ਹੈ। ਦੂਜੇ ਦਾ ਜਨਮ ਜੰਗਲ ਵਿਚ ਹੁੰਦਾ, ਸਨਾਨ ਦੇ ਲਈ ਜਲ ਭੀ ਨਹੀਂ ਮਿਲਦਾ, ਜਦ ਦੁੱਧ ਪੀਨਾ ਚਾਹੁੰਦਾ, ਤਦ ਦੁੱਧ ਦੇ ਬਦਲੇ ਮੁਕਾ, ਚਪੇੜ ਆਦੀ ਨਾਲ ਮਾਰ ਪੈਂਦੀ ਹੈ। ਅਤਯੰਤ ਦੁਖੀ ਸੁਰ ਨਾਲ ਰੋਂਦਾ ਹੈ ਕੋਈ ਨਹੀਂ ਪੁਛਦਾ ਇਤਿਆਦੀ ਜੀਵਾਂਨੂੰ ਬਗੈਰ ਪੁੰਨ ਪਾਪ ਦੇ ਦੁੱਖ ਹੋਨ ਕਰਕੇ ਪਰਮੇਸ਼੍ਵਰ ਉੱਤੇ ਦੋਸ਼ ਆਉਂਦਾ ਹੈ। ਦੂਜਾ ਜਿਸ ਤਰਾਂ ਬਗੈਰ ਕੀਤੇ ਕਰਮਾਂ ਦੇ ਸੁਖ ਦੁਖ ਮਿਲਦੇ ਹਨ ਤਾਂ ਅੱਗੇ ਨਰਕ ਸ੍ਵਰਗ ਭੀ ਨਾ ਹੋਨੇ ਚਾਹੀਏ। ਕਿਉਂਕਿ ਜਿਸ ਤਰਾਂ ਪਰਮੇਸ਼੍ਵਰ ਨੇ ਏਸ ਸਮਯ ਬਗੈਰ ਕਰਮਾਂ ਦੇ ਸੁਖ ਦੁਖ ਦਿੱਤਾ ਹੈ ਉਸੇ ਤਰਾਂ ਮਰਨ ਤੋਂ ਪਿਛੋਂ ਭੀ ਜਿਸਨੂੰ ਚਾਹੇਗਾ ਉਸਨੂੰ ਸ੍ਵਰਗ ਵਿਚ ਅਰ ਜਿਸਨੂੰ ਚਾਹੇ ਨਰਕ ਵਿਚ ਭੇਜ ਦੇਵੇਗਾ, ਫਿਰ ਤਾਂ ਸਬ ਜੀਵ ਅਧਰਮ ਵਾਲੇ ਹੋ ਜਾਨਗੇ, ਧਰਮ ਕਿਉਂ ਕਰਨਗੇ ਕਿਉਂਕਿ ਧਰਮ ਦਾ ਫਲ ਮਿਲਨ ਵਿਚ ਸੰਦੇਹ ਹੈ, ਪਰਮੇਸ਼੍ਵਰ ਦੇ ਹੱਥ ਹੈ ਜਿਸ ਤਰਾਂ ਉਸਦੀ ਮਰਜ਼ੀ ਹੋਵੇਗੀ ਉਸੇਤਰਾਂ ਕਰੇਗਾ ਤਾਂ ਪਾਪ ਕਰਮਾਂ ਵਿਚ ਭੈ ਨ ਹੋਕੇ ਸੰਸਾਰ ਵਿਚ ਪਾਪ ਦੀ ਬ੍ਰਿਧੀ ਅਰ ਧਰਮ ਦਾ ਖੈ ਹੋ ਜਾਵੇਗਾ। ਏਸ ਲਈ ਪੂਰਵ ਜਨਮ ਦੇ ਪੁੰਨ ਪਾਪ ਦੇ ਅਨੁਸਾਰ ਵਰਤਮਾਨ (ਏਹ) ਜਨਮ ਅਰ ਵਰਤਮਾਨ ਤਥਾ ਪੂਰਵ ਜਨਮ ਦੇ ਕਰਮ ਅਨੁਸਾਰ ਅੱਗੇ ਹੋਨ ਵਾਲੇ ਜਨਮ ਹੁੰਦੇ ਹਨ॥

(ਪ੍ਰਸ਼ਨ) ਮਨੁਸ਼ ਅਰ ਹੋਰ ਪਸ਼ੂ ਆਦੀ ਦੇ ਸ਼ਰੀਰ ਵਿਚ ਜੀਵ ਇੱਕੋ ਜੇਹਾ ਵਾ ਭਿੰਨ ਭਿੰਨ ਜਾਤੀ ਦਾ?

(ਉੱਤਰ) ਜੀਵ ਇੱਕੋ ਜਹੇ ਹਨ, ਪਰੰਤੂ ਪਾਪ ਪੁੰਨ ਦੇ ਯੋਗ ਕਰਕੇ ਮਲੀਨ ਅਰ ਪਵਿਤ੍ਰ ਹੁੰਦੇ ਹਨ॥

(ਪ੍ਰਸ਼ਨ) ਮਨੁਸ਼ ਦਾ ਜੀਵ ਪਸ਼ੂ ਆਦੀ ਵਿੱਚ, ਅਰ ਪਸ਼ੂ ਆਦੀ ਦਾ ਮਨੁਸ਼ ਦੇ ਸ਼ਰੀਰ ਵਿਚ ਅਰ ਇਸਤ੍ਰੀ ਦਾ ਪੁਰਸ਼ ਦੇ ਅਰ ਪੁਰਸ਼ ਦਾ ਇਸਤ੍ਰੀ ਦੇ ਸ਼ਰੀਰ ਵਿਚ ਜਾਂਦਾ ਆਉਂਦਾ ਹੈ ਵਾ ਨਹੀਂ?

(ਉੱਤਰ) ਆਹੋ ਜਾਂਦਾ ਆਉਂਦਾ ਹੈ ਕਿਉਂਕਿ ਜਦ ਪਾਪ ਵਧ ਜਾਂਦਾ, ਪੁੰਨ ਘੱਟ ਹੁੰਦਾ ਹੈ ਤਦ ਮਨੁਸ਼ ਦਾ ਜੀਵ ਪਸ਼ੂ ਆਦੀ ਨੀਚ ਸ਼ਰੀਰ ਅਰ ਜਦ ਧਰਮ ਵਧੀਕ ਤਥਾ ਅਧਰਮ ਘੱਟ ਹੁੰਦਾ ਹੈ ਤਦ ਦੇਵ ਅਰਥਾਤ ਵਿਦ੍ਵਾਨਾਂ ਦਾ ਸ਼ਰੀਰ ਮਿਲਦਾ ਅਰ ਜਦ ਪੁੰਨ ਪਾਪ ਬਰਾਬਰ ਹੁੰਦਾ ਹੈ ਸਾਧਾਰਣ ਮਨੁਸ਼ ਦਾ ਜਨਮ ਹੁੰਦਾ ਹੈ ਏਸ ਵਿਚ ਭੀ ਪੁੰਨ ਪਾਪ ਦੇ ਉੱਤਮ ਮੱਧਮ, ਅਰ ਨਿਕ੍ਰਿਸ਼੍ਟ ਹੋਨ ਕਰਕੇ ਮਨੁਸ਼ ਆਦੀ ਵਿਚ ਭੀ ਉੱਤਮ, ਮੱਧਮ, ਨਿਕ੍ਰਿਸ਼ਟ ਸ਼ਰੀਰ ਆਦੀ ਸਾਮਗ੍ਰੀ ਵਾਲੇ ਹੁੰਦੇ ਹਨ ਅਰ ਜਦ ਅਧਿਕ ਪਾਪ ਦਾ ਫਲ ਪਸ਼ੂ ਆਦੀ ਦੇ ਸ਼ਰੀਰ ਵਿਚ ਭੋਗ ਲੀਤਾ ਫਿਰ ਪਾਪ ਪੁੰਨ ਦੇ ਬਰਾਬਰ ਰਹ ਜਾਨ ਕਰਕੇ ਮਨੁਸ਼ ਸ਼ਰੀਰ ਵਿਚ ਆਉਂਦਾ ਅਰ ਪੁੰਨ ਦੇ ਫਲ ਭੋਗਕੇ ਫੇਰ ਭੀ ਮੱਧਮ ਮਨੁਸ਼ ਦੇ ਸ਼ਰੀਰ ਵਿਚ ਆਉਂਦਾ ਹੈ,ਜਦ ਸ਼ਰੀਰ ਥੀਂ ਨਿਕਲਦਾ ਹੈ ਉੱਸੇ ਦਾ ਨਾਮ ਮੌਤ, ਅਰ ਸ਼ਰੀਰ ਦੇ ਨਾਲ ਸੰਜੋਗ ਹੋਨ ਦਾ ਨਾਮ ਜਨਮ ਹੈ, ਜਦ ਸ਼ਰੀਰ ਛੱਡਦਾ ਹੈ ਤਦ ਯਮਾਲਯ ਅਰਥਾਤ ਆਕਾਸ਼ ਵਿਚ ਸਥਿਤ ਵਾਯੂ ਵਿਚ ਰਹਿੰਦਾ ਹੈ ਕਿਉਂਕਿ "ਯਮੇਨ ਵਾਯੁਨਾ" ਵੇਦ ਵਿਚ ਲਿਖਿਆ ਹੈ ਕਿ ਯਮ ਨਾਮ ਵਾਯੂਦਾ ਹੈ ਗਰੁੜ ਪੁਰਾਣ ਦਾ ਮਨ ਘੜਤ ਯਮ ਨਹੀਂ, ਏਸਦਾ ਵਿਸ਼ੇਸ਼ ਖੰਡਨ ਮੰਡਨ ਯਾਹਰਵੇਂ ਸਮੁੱਲਾਸ ਵਿਚ ਲਿਖਾਂਗੇ, ਪਿਛੋਂ ਧਰਮਰਾਜ ਅਰਥਾਤ ਪਰਮੇਸ਼ੁਰ ਉਸ ਜੀਵਦੇ ਪੁੰਨ ਪਾਪ ਅਨੁਸਾਰ ਜਨਮ ਦੇਂਦਾ ਹੈ, ਓਹ ਹਵਾ, ਅੰਨ, ਜਲ, ਅਥਵਾ ਸ਼ਰੀਰ ਦੇ ਛੇਦ ਦੁਆਰਾ ਦੂਜੇ ਦੇ ਸ਼ਰੀਰ ਵਿਚ ਈਸ਼੍ਵਰ ਦੀ ਪ੍ਰੇਰਣਾ ਕਰਕੇ ਪ੍ਰਵੇਸ਼ ਕਰਦਾ ਹੈ ਪ੍ਰਵੇਸ਼ ਹੋਕੇ ਕ੍ਰਮ ਨਾਲ ਵੀਰਯ ਵਿਚ ਜਾਕੇ ਗਰਭ ਵਿਚ ਸਥਿਤ ਹੋਕੇ ਸ਼ਰੀਰ ਧਾਰਣ ਕਰਕੇ ਬਾਹਿਰ ਆਉਂਦਾ ਹੈ ਜੋ ਇਸਤ੍ਰੀ ਦੇ ਸ਼ਰੀਰ ਧਾਰਣ ਕਰਨੇ ਯੋਗ ਕਰਮ ਹੋਨ ਤਾਂ ਇਸਤ੍ਰੀ ਅਰ ਪੁਰੁਸ਼ ਦੇ ਸ਼ਰੀਰ ਧਾਰਣ ਕਰਨੇ ਯੋਗ ਕਰਮ ਹੋਨ ਤਾਂ ਪੁਰੁਸ਼ ਦੇ ਸ਼ਰੀਰ ਵਿਚ ਪ੍ਰਵੇਸ਼ ਕਰਦਾ ਹੈ। ਅਰ ਨਪੁੰਸਕ ਗਰਭ ਠਹਰਨ ਸਮੇ ਇਸਤ੍ਰੀ ਪੁਰੁਸ਼ਦੇ ਸ਼ਰੀਰ ਵਿਚ ਸੰਬੰਧ ਕਰਕੇ ਰਜ ਵੀਰਯ ਦੇ ਬਰਾਬਰ ਹੋਨ ਕਰਕੇ ਹੁੰਦਾ ਹੈ। ਇੱਸੇ ਤਰਾਂ ਨਾਨਾ ਪ੍ਰਕਾਰ ਦੇ ਜਨਮ ਮਰਨ ਵਿਚ ਤਦ ਤਕ ਜੀਵ ਪਿਆ ਰਹਿੰਦਾ ਹੈ ਕਿ ਜਦ ਤਕ ਉੱਤਮ ਕਰਮ, ਉਪਾਸਨਾ, ਗਿਆਨ ਨੂੰ (ਪ੍ਰਾਪਤ) ਹੋ ਕਰਕੇ ਮੁਕਤੀ ਨੂੰ ਨਹੀਂ ਪਾਂਦਾ ਕਿਉਂਕਿ ਉੱਤਮ ਕਰਮ ਆਦੀ ਕਰਨ ਕਰਕੇ ਮਨੁਸ਼ਾਂ ਵਿਚ ਉੱਤਮ ਜਨਮ ਅਰ ਮੁਕਤੀ ਵਿਚ ਮਹਾਕਲਪ ਤਕ ਜਨਮ ਮਰਣ ਦੁੱਖਾਂ ਥੀਂ ਰਹਿਤ ਹੋਕੇ ਆਨੰਦ ਵਿਚ ਰਹਿੰਦਾ ਹੈ ॥

(ਪ੍ਰਸ਼ਨ)ਮੁਕਤੀ ਇਕ ਜਨਮ ਵਿਚ ਹੁੰਦੀ ਹੈ ਵਾ ਅਨੇਕ ਜਨਮਾਂਵਿਚ?

(ਉੱਤਰ) ਅਨੇਕ ਜਨਮਾਂ ਵਿਚ ਕਿਉਂਕਿ—

**ਭਿਦਜਤੇ ਹ੍ਰਿਦਯਗ੍ਰੰਥਿਸ਼ਛਿਦਜੰਤੇਸਰਵਸੰਸ਼ਯਾ:।ਖ਼ੀ-**

**ਖੀਤੇ ਚਾਸਜ ਕਰਮਾਣਿ ਤਸਮਿਨ ਦ੍ਰਿਸ਼ਟੇਪਰਾਵਰੇ ॥**

ਮੁੰਡਕੋਪਨਿਸ਼ਦ ਖੰਡ ੨ ਮੰਤ੍ਰ ੮ ॥

ਜਦ ਇਸ ਜੀਵਦੇ ਹਿਰਦੇ ਦੀ ਅਵਿਦਯਾ, ਅਗਿਆਨ ਰੂਪੀ ਗੰਢ ਟੁੱਟ ਜਾਂਦੀ, ਸਬ ਸੰਸ਼ੇ ਦੂਰ ਹੋ ਜਾਂਦੇ ਅਰ ਦੁਸ਼ਟ ਕਰਮ ਖੈ ਨੂੰ ਪ੍ਰਾਪਤ ਹੁੰਦੇ ਹਨ ਤਦ ਹੀ ਉਸ ਪਰਮੇਸ਼ੁਰ ਜੋ ਕਿ ਅਪਨੇ ਆਤਮਾ ਦੇ ਅੰਦਰ ਅਰ ਬਾਹਰ ਵਿਆਪ ਰਹਿਆ ਹੈ ਉਸ ਵਿਚ ਨਿਵਾਸ ਕਰਦਾ ਹੈ ॥

(ਪ੍ਰਸ਼ਨ) ਮੁਕਤੀ ਵਿਚ ਪਰਮੇਸ਼ੁਰ ਵਿਖੇ ਜੀਵ ਮਿਲ ਜਾਂਦਾ ਹੈ ਵਾ ਵਖਰਾ ਰਹਿੰਦਾ ਹੈ ?

(ਉੱਤਰ) ਵਖਰਾ ਰਹਿੰਦਾ ਹੈ ਕਿਉਂਕਿ ਜੇ ਮਿਲ ਜਾਵੇ ਤਾਂ ਮੁਕਤੀ ਦਾ ਸੁਖ ਕੌਨ ਭੋਗੇ ? ਅਰ ਮੁਕਤੀ ਦੇ ਜਿੰਨੇ ਸਾਧਨ ਹਨ ਓਹ ਸਾਰੇ ਨਿਸ਼ਫਲ ਹੋ ਜਾਨ, ਓਹ ਮੁਕਤੀ ਕਾਹੀ ਕਿੰਤੂ ਜੀਵਦਾ ਪਰਲੈ ਜਾਨਨਾ ਚਾਹੀਏ, ਜਦ ਜੀਵ ਪਰਮੇਸ਼ੁਰ ਦੀ ਆਗਿਆ ਪਾਲਨ, ਉੱਤਮ ਕਰਮ, ਸਤਸੰਗ, ਯੋਗਾਭਿਆਸ ਪੂਰਵ ਕਹੇ ਹੋਏ ਸਬ ਸਾਧਨ ਕਰਦਾ ਹੈ ਓਹੋ ਮੁਕਤੀ ਨੂੰ ਪਾਂਦਾ ਹੈ ॥

**ਸਤਯੰ ਜਞਾਨਮਨੰਤੰ ਬ੍ਰਹਮ ਯੋ ਵੇਦ ਨਿਹਿਤੰ ਗੁਹਾਯਾਂ ਪਰਮੇ ਵਯੋਮਨ । ਸੋਅਸ਼ਨੁਤੇ ਸਰਵਾਨ ਕਾਮਾਨ ਸਹ ਬ੍ਰਹਮਣਾ ਵਿਪਸ਼ਚਿਤੇਤਿ ॥**

ਤੈਤਿਰੀਯੋਪਨਿਸ਼ਦ ਆਨੰਦਵੱਲੀ ਅਨੁਵਾਕ ੧ ॥

ਜੋ ਜੀਵਾਤਮਾ ਅਪਨੀ ਬੁੱਧੀ ਅਰ ਆਤਮਾ ਵਿਚ ਸਥਿਤ ਸਤ ਗਯਾਨ ਅਰ ਅਨੰਤ ਆਨੰਦਸਰੂਪ, ਪਰਮੇਸ਼ੁਰ ਨੂੰ ਜਾਨਦਾ ਹੈ ਓਹ ਉਸ ਵਿਆਪਕ ਸਰੂਪ ਬ੍ਰਹਮ ਵਿਚ ਸਥਿਤ ਹੋਕੇ ਉਸ ਅਨੰਤ ਵਿਦਿਆ ਯੁਕਤ ਬ੍ਰਹਮ ਦੇ ਨਾਲ ਸਬ ਕਾਮਨਾ ਨੂੰ ਪ੍ਰਾਪਤ ਹੁੰਦਾ ਹੈ ਅਰਥਾਤ ਜਿਸ ਜਿਸ ਆਨੰਦ ਦੀ ਕਾਮਨਾ ਕਰਦਾ ਹੈ, ਉਸ ਉਸ ਆਨੰਦ ਨੂੰ ਪ੍ਰਾਪਤ ਹੁੰਦਾ ਹੈ ਇਹ ਮੁਕਤੀ ਅਖਵਾਂਦੀ ਹੈ॥

(ਪ੍ਰਸ਼ਨ) ਜਿਸਤਰਾਂ ਸ਼ਰੀਰਦੇ ਬਗੈਰ ਸੰਸਾਰ ਦਾ ਸੁਖ ਨਹੀਂ ਭੋਗ ਸਕਦਾ ਉਸੇ ਤਰਾਂ ਮੁਕਤੀ ਵਿਚ ਬਗੈਰ ਸ਼ਰੀਰ ਦੇ ਆਨੰਦ ਕਿਸਤਰਾਂ ਭੋਗ ਸਕੇਗਾ ?

(ਉੱਤਰ) ਇਸਦਾ ਸਮਾਧਾਨ ਪਹਿਲੇ ਕਹ ਆਏ ਹਾਂ ਅਰ ਇੰਨਾ ਵਧੀਕ ਸੁਨ ਲੌ ਜਿਸ ਤਰਾਂ ਸੰਸਾਰ ਦਾ ਸੁਖ ਸ਼ਰੀਰ ਦੇ ਆਸ਼ਰੇ ਭੋਗਦਾ ਹੈ ਉਸੇ ਤਰਾਂ ਪਰਮੇਸ਼ੁਰ ਦੇ ਆਸ਼ਰੇ ਮੁਕਤੀ ਦੇ ਆਨੰਦ ਨੂੰ ਜੀਵਾਤਮਾ ਭੋਗਦਾ ਹੈ, ਓਹ ਮੁਕਤ ਜੀਵ ਅਨੰਤ ਵਿਆਪਕ ਬ੍ਰਹਮ ਵਿਚ ਸ੍ਵਛੰਦ (ਅਪਨੀ ਇੱਛਾ ਅਨੁਸਾਰ) ਭੌਂਦਾ, ਸ਼ੁਧ ਗਿਆਨ ਕਰਕੇ ਸਬ ਸ੍ਰਿਸ਼ਟੀ ਨੂੰ ਵੇਖਦਾ, ਹੋਰਨਾਂ ਮੁਕਤ ਜੀਵਾਂ ਦੇ ਨਾਲ ਮਿਲਦਾ, ਸ੍ਰਿਸ਼ਟੀ ਵਿਦਿਆ ਨੂੰ ਕ੍ਰਮ ਨਾਲ ਵੇਖਦਾ

ਹੋਇਆ ਸਭ ਲੋਕ ਲੋਕਾਂਤ੍ਰਾਂ ਵਿਚ ਅਰਥਾਤ ਜਿੱਨੇ ਏਹ ਲੋਕ ਨਜ਼ਰ ਆਉਂਦੇ ਹਨ ਅਰ ਨਹੀਂ ਆਉਂਦੇ ਉਨ੍ਹਾਂ ਸਭਨਾਂ ਵਿਚ ਭੌਂਦਾ ਹੈ। ਓਹ ਸਭ ਪਦਾਰਥਾਂ ਨੂੰ ਜੇਹੜੇ ਉਸਦੇ ਗਿਆਨ ਦੇ ਅੱਗੇ ਹਨ ਵੇਖਦਾ ਹੈ, ਜਿੰਨਾ ਗਿਆਨ ਵਧੀਕ ਹੁੰਦਾ ਹੈ ਉਸਨੂੰ ਉੱਨਾਂ ਹੀ ਆਨੰਦ ਵਧੀਕ ਹੁੰਦਾ ਹੈ, ਮੁਕਤੀ ਵਿਚ ਜੀਵਾਤਮਾ ਨਿਰਮਲ ਹੋਨ ਕਰਕੇ ਪੂਰਣ ਗਿਆਨੀ ਹੋਕੇ ਉਸਨੂੰ ਸਭ ਸੰਨਿਹਿਤ ਪਦਾਰਥਾਂ ਦਾ ਭਾਨ ਯਥਾਵਤ ਹੁੰਦਾ ਹੈ, ਏਹੋ ਸੁਖ ਵਿਸ਼ੇਸ਼ ਸ੍ਵਰਗ, ਅਰ ਵਿਸ਼ਯ ਤ੍ਰਿਸ਼ਨਾ ਵਿਚ ਫਸਕੇ ਦੁੱਖਵਿਸ਼ੇਸ਼ ਭੋਗ ਕਰਨਾ ਨਰਕ ਅਖਾਉਂਦਾ ਹੈ। "ਸ੍ਵ" ਸੁਖਦਾ ਨਾਮ ਹੈ "ਸ੍ਵः ਸੁਖੰ ਗੱਛਤਿ ਯਸਮਿਨ ਸ ਸ੍ਵਰਗः" "ਅਤੋ ਵਿਪਰੀਤੋ ਦੁःਖਭੋਗੋ ਨਰਕ ਇਤਿ" ਜੋ ਸੰਸਾਰ ਦਾ ਸੁਖਹੈ ਓਹ ਸਾਮਾਨ੍ਯ ਸ੍ਵਰਗ,ਅਰ ਜੋ ਪਰਮੇਸ਼੍ਵਰ ਦੀ ਪ੍ਰਾਪਤੀ ਥੀਂ ਆਨੰਦ ਹੈ ਓਹੋ ਹੀ ਵਿਸ਼ੇਸ਼ ਸ੍ਵਰਗ ਕਹਾਂਦਾ ਹੈ। ਸਭ ਜੀਵ ਸੁਭਾਵ ਥੀਂ ਸੁਖ ਪ੍ਰਾਪਤੀ ਦੀ ਇਛਿਆ ਅਰ ਦੁੱਖਦਾ ਵਿਯੋਗ ਹੋਨਾ ਚਾਹੁੰਦੇ ਹਨ ਪਰੰਤੂ ਜਦ ਤਕ ਧਰਮ ਨਹੀਂ ਕਰਦੇ ਅਰ ਪਾਪ ਨਹੀਂ ਛੱਡਦੇ ਤਦ ਤਕ ਉਨਾਂ ਨੂੰ ਸੁੱਖਦਾ ਮਿਲਨਾ ਅਰ ਦੁੱਖਦਾ ਛੁੱਟਨਾ ਨਹੀਂ ਹੋਵੇਗਾ ਕਿਉਂਕਿ ਜਿਸਦਾ ਕਾਰਣ ਅਰਥਾਤ ਮੂਲ ਹੁੰਦਾ ਹੈ ਓਹ ਨਸ਼ਟ ਕਦੀ ਨਹੀਂ ਹੁੰਦਾ ਜਿਸਤਰਾਂ:—

**ਛਿੱਨੇ ਮੂਲੇ ਬ੍ਰਿਖਛੇ ਨਸ਼ਯਤਿ ਤਥਾ ਪਾਪੇ ਖਛੀਣੇ ਦੁੱਖ ਨਸ਼ਯਤਿ ॥**

ਜਿਸਤਰਾਂ ਜੜ੍ਹ ਕੱਟ ਜਾਨ ਕਰਕੇ ਦ੍ਰਖਤ ਨਸ਼ਟ ਹੁੰਦਾ ਹੈ ਉੱਸੇ ਤਰਾਂ ਪਾਪ ਨੂੰ ਛੱਡਨ ਕਰਕੇ ਦੁੱਖ ਨਸ਼ਟ ਹੁੰਦਾ ਹੈ ਵੇਖੋ ਮਨੂਸਮ੍ਰਿਤੀ ਵਿਚ ਪਾਪ ਅਰ ਪੁੰਨ ਦੀ ਬਹੁਤ ਪ੍ਰਕਾਰ ਦੀ ਗਤੀ ਲਿਖੀ ਹੈ ॥

**ਮਾਨਸੰਮਨਸੈਵਾਯਮੁਪਭੁੰਕਤੇ ਸ਼ੁਭਾਸ਼ੁਭਮ।**
**ਵਾਚਾ ਵਾਚਾਕ੍ਰਿਤੰ ਕਰਮ ਕਾਯੇਨੈਵ ਚ ਕਾਯਿਕਮ ॥੧॥**
**ਸ਼ਰੀਰਜੈः ਕਰਮਦੋਸ਼ੈਰਯਾਤਿ ਸਥਾਵਰਤਾਂ ਨਰः।**
**ਵਾਚਿਕੈः ਪਖਛਿਮ੍ਰਿਗਤਾਂ ਮਾਨਸੈਰੰਤਯਜਾਤਿਤਾਮ ॥੨॥**
**ਯੋ ਯਦੈਸ਼ਾ ਗੁਣੋ ਦੇਹੇ ਸਾਕਲਯੇਨਾਤਿਰਿਚਯਤੇ।**
**ਸ ਤਦਾ ਤਦਗੁਣਪ੍ਰਾਯੰ ਤੰ ਕਰੋਤਿ ਸ਼ਰੀਰਿਣਮ ॥੩॥**
**ਸੱਤ੍ਵੰ ਜ੍ਞਾਨੰ ਤਮੋ ਅਜ੍ਞਾਨੰ ਰਾਗਦ੍ਵੇਸ਼ੌ ਰਜः ਸਮ੍ਰਿਤਮ।**

ਏਤਦ ਵਯਾਪਤਿਮਦੇਤੇਸ਼ਾਂ ਸਰਵਭੂਤਾਸ਼੍ਰਿਤੰ ਵਪੁ: ॥੪॥
ਤਤ੍ ਯਤਪ੍ਰੀਤਿਸੰਯੁਕਤੰ ਕਿੰਚਿਦਾਤਮਨਿ ਲਖਛਯੇਤ।
ਪ੍ਰਸ਼ਾਂਤਮਿਵ ਸ਼ੁੱਧਾਭੰ ਸੱਤ੍ਵੰ ਤਦੁਪਧਾਰਯੇਤ॥ ੫ ॥
ਯੱਤੁ ਦੁ:ਖਸਮਾਯੁਕਤਮਪ੍ਰੀਤਿਕਰਮਾਤਮਨ: ॥
ਤਦ੍ਰਜੋਅਪ੍ਰਤਿਪੰ ਵਿਦਯਾਤ ਸਤਤੰ ਹਾਰਿ ਦੇਹਿਨਾਮ॥੬॥
ਯੱਤੂ ਸਯਾਨਮੋਹਸੰਯੁਕਤਮਵਜਕਤੰ ਵਿਸ਼ਯਾਤਮਕਮ।
ਅਪ੍ਰਤਰਕਯਮਵਿਜਞੇਯੰ ਤਮਸਤਦੁਪਧਾਰਯੇਤ॥੭॥
ਤ੍ਰਯਾਣਾਮਪਿ ਚੈਤੇਸ਼ਾਂ ਗੁਣਾਨਾਂ ਯ: ਫਲੋਦਯ:।
ਅਗ੍ਰਯੋ ਮਧਯੋ ਜਘਨਯਸ਼ਚ ਤੰ ਪ੍ਰਵਖਛਾਮਯਸ਼ੇਸ਼ਤ:॥੮॥
ਵੇਦਾਭਯਾਸਤਪੋ ਜਞਾਨੰ ਸ਼ੌਚਮਿੰਦ੍ਰਿਯਨਿਗ੍ਰਹ:।
ਧਰਮਕ੍ਰਿਯਾਤਮਚਿੰਤਾ ਚ ਸਾਤ੍ਵਿਕੰ ਗੁਣਲਖਛਣਮ॥੯॥
ਆਰੰਭਰੁਚਿਤਾ ਅਧੈਰਯਮਸਤਕਾਰਯਪਰਿਗ੍ਰਹ:।
ਵਿਸ਼ਯੋਪਸੇਵਾ ਚਾਜਸ੍ਰੰ ਰਾਜਸੰ ਗੁਣਲਖਛਣਮ ॥੧੦॥
ਲੋਭ: ਸ੍ਵਪਨੋ ਧ੍ਰਿਤਿ: ਕ੍ਰੌਰਯੰ ਨਾਸਤਿਕਯੰ ਭਿੰਨਵ੍ਰਿੱਤਿਤਾ।
ਯਾਚਿਸ਼ਣੁਤਾ ਪ੍ਰਮਾਦਸ਼ਚ ਤਾਮਸੰ ਗੁਣਲਖਛਣਮ॥੧੧
ਯਤਕਰਮ ਕ੍ਰਿਤ੍ਵਾ ਕੁਰਵੰਸ਼ਚ ਕਰਿਸ਼ਯੰਸ਼ਚੈਵ ਲੱਜਤਿ।
ਤੰ ਜਞੇਯੰ ਵਿਦੁਸ਼ਾ ਸਰਵੰ ਤਾਮਸੰ ਗੁਣਲਖਛਣਮ॥੧੨
ਯੇਨਾਸਮਿਨਕਰਮਣਾਲੋਕੇਖਯਾਤਿਮਿੱਛਤਿਪੁਸ਼ਕਲਾਮ।
ਨ ਚ ਸ਼ੋਚਤ੍ਯਸੰਪੱਤੌ ਤਦ੍ਵਿਜਞੇਯੰ ਤੁ ਰਾਜਸਮ ॥੧੩॥
ਯਤਸਰਵੇਣੇੱਛਤਿ ਜਞਾਤੁੰ ਯੰ ਨ ਲੱਜਤਿ ਚਾਚਰਨ।

**ਯੇਨ ਤ੍ਰਸ਼ਜਤਿ ਚਾਤਮਾਸਜ ਤਤਸਤ੍ਵ ਗੁਣਲਖਛਣਮ॥੧੪**
**ਤਮਸੋ ਲਖਛਣੰ ਕਾਮੋ ਰਜਸਸਤ੍ਵਰਥ ਉਚਜਤੇ।**
**ਸੱਤ੍ਵਸਜ ਲਖਛਣੰ ਧਰਮ: ਸ਼੍ਰੈਸ਼ਠਜਮੇਸ਼ਾਂਯਥੋੱਤਰਮ॥੧੫**

ਮਨੁਸਮ੍ਰਿਤੀ ਅਧਜਾਯ ੧੨॥ ਸ਼ਲੋਕ ੮। ੯।੨੫-੩੩।੩੫-੩੮।

ਮਨੁਸ਼ ਇਸ ਪ੍ਰਕਾਰ ਅਪਨੇ ਸ੍ਰੇਸ਼ਠ ਮੱਧਮ, ਅਰ ਨਿਕ੍ਰਿਸ਼੍ਰ ਸੁਭਾਵ ਨੂੰ ਜਾਨਕੇ ਉੱਤਮ ਸੁਭਾਵ ਦਾ ਗ੍ਰਹਣ, ਮੱਧਮ, ਅਰ ਨਿਕ੍ਰਿਸ਼੍ਰ ਦਾ ਤਿਆਗ ਕਰਨ, ਅਰ ਇਹ ਭੀ ਨਿਸ਼ਚੇ ਜਾਨਨ ਕਿ ਇਹ ਜੀਵ ਮਨ ਥੀਂ ਜਿਸ ਸ਼ੁਭ ਵਾ ਅਸ਼ੁਭ ਕਰਮ ਨੂੰ ਕਰਦਾ ਹੈ ਉਸਨੂੰ ਮਨ, ਬਾਣੀ ਨਾਲ ਕੀਤੇ ਨੂੰ ਬਾਣੀ ਅਰ ਸ਼ਰੀਰ ਨਾਲ ਕੀਤੇ ਨੂੰ ਸ਼ਰੀਰ ਨਾਲ ਅਰਥਾਤ ਸੁਖ ਦੁਖ ਨੂੰ ਭੋਗਦਾ ਹੈ ॥ ੧ ॥ ਜੋ ਨਰ ਸ਼ਰੀਰ ਥੀਂ ਚੋਰੀ, ਪਰ ਇਸਤ੍ਰੀਗਮਨ, ਸ੍ਰੇਸ਼ਠਾਂ ਨੂੰ ਮਾਰਨ ਆਦੀ ਦੁਸ਼ਟ ਕਰਮ ਕਰਦਾ ਹੈ ਉਸ ਨੂੰ ਬ੍ਰਿਖ ਆਦੀ ਸਥਾਵਰ ਦਾ ਜਨਮ, ਬਾਣੀ ਦੇ ਕੀਤੇ ਪਾਪ ਕਰਮਾਂ ਥੀਂ ਪੰਛੀ ਅਰ ਮ੍ਰਿਗ ਆਦੀ, ਤਥਾ ਮਨ ਥੀਂ ਕੀਤੇ ਦੁਸ਼ਟ ਕਰਮਾਂ ਥੀਂ ਚੰਡਾਲ ਆਦੀ ਦਾ ਸ਼ਰੀਰ ਮਿਲਦਾ ਹੈ ॥ ੨ ॥ ਜੋ ਗੁਣ ਇਨਾਂ ਜੀਵਾ ਦੇ ਦੇਹ ਵਿਚ ਵਧੀਕ ਕਰਕੇ ਰਹਿੰਦਾ ਹੈ ਓਹ ਗੁਣ ਉਸ ਜੀਵ ਨੂੰ ਅਪਨੇ ਵਰਗਾ ਕਰ ਦਿੰਦਾ ਹੈ ॥ ੩ ॥ ਜਦ ਆਤਮਾ ਵਿਚ ਗਿਆਨ ਹੋਵੇ ਤਦ ਸਤ, ਜਦ ਅਗਿਆਨ ਰਹੇ ਤਦ ਤਮ, ਅਰ ਜਦ ਰਾਗਦ੍ਵੇਸ਼ ਵਿਚ ਆਤਮਾ ਲੱਗੇ ਤਦ ਰਜੋਗੁਣ ਜਾਨਨਾ ਚਾਹੀਏ, ਇਹ ਤ੍ਰਿਨ ਪ੍ਰਕ੍ਰਿਤੀ ਦੇ ਗੁਣ ਸਬ ਸੰਸਾਰ ਦੇ ਪਦਾਰਥਾਂ ਵਿਚ ਵਿਆਪਤ ਹੋਕੇ ਰਹਿੰਦੇ ਹਨ॥੪॥ ਉਸਦਾ ਵਿਵੇਕ ਇਸ ਪ੍ਰਕਾਰ ਕਰਨਾ ਚਾਹੀਏ ਕਿ ਜਦ ਆਤਮਾ ਵਿਚ ਪ੍ਰਸੰਨਤਾ, ਮਨ ਪ੍ਰਸੰਨ, ਸ਼ਾਂਤ ਦੇ ਸਦ੍ਰਿਸ਼ ਸ਼ੁੱਧ ਭਾਨ ਯੁਕਤ ਵਰਤੇ, ਤਦ ਸਮਝਨਾ ਚਾਹੀਏ ਕਿ ਸਤੋਗੁਣ ਪ੍ਰਧਾਨ, ਅਰ ਰਜੋਗੁਣ ਤਥਾ ਤਮੋਗੁਣ ਅਪ੍ਰਧਾਨ ਹਨ ॥ ੫ ॥ ਜਦ ਆਤਮਾ ਅਰ ਮਨ ਦੁਖ ਕਰਕੇ ਯੁਕਤ ਪ੍ਰਸੰਨਤਾ ਰਹਿਤ ਵਿਸ਼ਯ ਵਿਚ ਇੱਦੇ ਉੱਦੇ ਜਾਨ ਆਨ ਵਿਚ ਲਗੇ ਤਦ ਸਮਝਨਾ ਚਾਹੀਏ ਕਿ ਰਜੋਗੁਣ ਪ੍ਰਧਾਨ, ਸਤੋਗੁਨ ਅਰ ਤਮੋਗੁਣ ਅਪ੍ਰਧਾਨ ਹਨ ॥੬॥ ਜਦ ਮੋਹ ਅਰਥਾਤ ਸੰਸਾਰ ਦੇ ਪਦਾਰਥਾਂ ਵਿਚ ਫਸਿਆ ਹੋਇਆ ਆਤਮਾ ਅਰ ਮਨ ਹੋਵੇ, ਜਦ ਆਤਮਾ ਅਰ ਮਨ ਵਿਚ ਕੁਝ ਵਿਵੇਕ ਨਾ ਰਹੇ, ਵਿਸ਼ਿਆਂ ਵਿਚ ਡੁੱਬਿਆ ਹੋਇਆ ਤਰਕ ਵਿਤਰਕ ਰਹਿਤ ਜਾਨਨਾ ਦੇ ਯੋਗ ਨ ਹੋਵੇ ਤਦ ਨਿਸ਼ਚੇ ਸਮਝਨਾ ਚਾਹੀਏ ਕਿ ਇਸ ਸਮਯ ਮੇਰੇ ਵਿਚ ਤਮੋਗੁਣ ਪ੍ਰਧਾਨ, ਅਰ ਸਤੋਗੁਣ ਤਥਾ ਰਜੋਗੁਣ ਅਪ੍ਰਧਾਨ ਹਨ ॥੭॥ ਹੁਨ ਜੋ ਇਨਾਂ ਤ੍ਰਿੱਨਾਂ ਗੁਣਾਂ ਦਾ ਉੱਤਮ ਮੱਧਮ, ਅਰ ਨਿਕ੍ਰਿਸ਼ਟ ਫਲ ਦਾ ਉਦਯ ਹੁੰਦਾ ਹੈ ਉਸ ਨੂੰ ਪੂਰਣ ਭਾਵ ਨਾਲ ਕਹਿਨੇ ਹਾਂ ॥੮॥ ਜੋ ਵੇਦਾਂ ਦਾ ਅਭਿਆਸ, ਧਰਮ

ਅਨੁਸ਼ਠਾਨ, ਗਿਆਨਦੀ ਬ੍ਰਿਧੀ, ਪਵਿਤ੍ਰਤਾ ਦੀ ਇਛਿਆ, ਇੰਦ੍ਰੀਆਂ ਦਾ ਰੋਕਨਾ, ਧਰਮ ਕ੍ਰਿਯਾ, ਅਰ ਆਤਮਾ ਦਾ ਚਿੰਤਨ ਹੁੰਦਾ ਹੈ ਇਹੋ ਸਤੋਗੁਣ ਦਾ ਲਖਛਣ ਹੈ॥੯॥ ਜਦ ਰਜੋਗੁਣ ਦਾ ਉਦਯ,ਸਤੋ ਅਰ ਤਮੋਗੁਣਦਾਅੰਤਰਭਾਵ ਹੁੰਦਾ ਹੈ ਤਦ ਆਰੰਭ ਵਿਚ ਰੁਚੀ,ਧੀਰਯ ਤਿਆਗ, ਅਸੱਤ ਕਰਮਾਂਦਾ ਗ੍ਰਹਣ, ਨਿਰੰਤਰ ਵਿਸ਼ਿਆਂਦੇ ਸੇਵਨ ਵਿਚਪ੍ਰੀਤੀ ਹੁੰਦੀ ਹੈ ਤਦ ਸਮਝਨਾ ਚਾਹੀਏ ਕਿ ਰਜੋਗੁਣ ਪ੍ਰਧਾਨਤਾ ਨਾਲਮੇਰੇ ਵਿਚ ਵਰਤ ਰਹਿਆਹੈ॥੧੦॥ਜਦ ਤਮੋਗੁਣਦਾ ਉਦਯ ਅਰ ਦੋਹਾਂ ਦਾ ਅੰਤਰਭਾਵ ਹੁੰਦਾ ਹੈ ਤਦ ਅਤਯੰਤ ਲੋਭ ਅਰਥਾਤ ਸਭ ਪਾਪਾਂਦਾ ਮੂਲ ਵਧਦਾ,ਅਤਯੰਤ ਆਲਸ ਅਰ ਨੀਂਦ,ਧੀਰਯ ਦਾ ਨਾਸ਼,ਕ੍ਰੂਰਤਾ ਦਾ ਹੋਨਾ,ਨਾਸਤਿਕਪਨ ਅਰਥਾਤ ਵੇਦ ਅਰ ਈਸ਼੍ਵਰ ਵਿਚ ਸ਼੍ਰਧਾ ਦਾ ਨਾ ਰਹਨਾ, ਭਿੰਨ ਭਿੰਨ ਅੰਤਹਕਰਣ ਦੀ ਬ੍ਰਿਤੀ ਅਰ ਏਕਾਗ੍ਰਤਾ ਦਾ ਅਭਾਵਅਰ ਕਈ ਵਿਅਸਨਾਂ ਵਿਚ ਫਸਨਾ ਹੋਵੇ ਤਦ ਤਮੋਗੁਣ ਦਾ ਲਖਛਣ ਵਿਦਵਾਨ ਨੂੰ ਜਾਨਨਾ ਯੋਗ ਹੈ ॥੧੧॥ ਤਥਾ ਜਦ ਅਪਨਾ ਆਤਮਾ ਜਿਸ ਕਰਮ ਨੂੰ ਕਰਕੇ, ਕਰਦਾ ਹੋਇਆ ਅਰ ਕਰਨ ਦੀ ਇਛਿਆ ਨਾਲ ਲੱਜਾ, ਸ਼ੰਕਾ, ਅਰ ਭੈ ਨੂੰ ਪ੍ਰਾਪਤ ਹੋਵੇ ਤਦ ਜਾਨੋ ਕਿ ਮੇਰੇ ਵਿਚ ਤਮੋਗੁਣ ਵਧ ਰਹਿਆ ਹੈ ॥ ੧੨॥ ਜਿਸ ਕਰਮ ਥੀਂ ਏਸ ਲੋਕ ਵਿਚ ਜੀਵਾਤਮਾ ਪੂਰੀ ਪ੍ਰਸਿੱਧੀ ( ਨਾਮਵਰੀ ) ਚਾਹੁੰਦਾ, ਗਰੀਬੀ ਹੋਨ ਉੱਤੇ ਭੀ ਖੁਸ਼ਾਮਦੀ ਭੱਟ ਆਦੀ ਨੂੰ ਦਾਨ ਦੇਨਾ ਨਹੀਂ ਛੱਡਦਾ ਤਦ ਸਮਝਨਾ ਚਾਹੀਏ ਕਿ ਮੇਰੇ ਵਿਚ ਰਜੋਗੁਣ ਪ੍ਰਬਲ ਹੈ ॥ ੧੩ ॥ ਅਰ ਜਦ ਮਨੁਸ਼ ਦਾ ਆਤਮਾ ਸਭ ਕੋਲੋਂ ਜਾਨਨਾ ਚਾਹੇ. ਗੁਣ ਗ੍ਰਹਣ ਕਰਦਾ ਜਾਵੇ, ਚੰਗੇ ਕਰਮਾਂ ਵਿਚ ਲੱਜਾ ਨਾ ਕਰੇ, ਅਰ ਜਿਸ ਕਰਮ ਥੀਂ ਆਤਮਾ ਪ੍ਰਸੰਨ ਹੋਵੇ ਅਰਥਾਤ ਧਰਮਾਚਰਣ ਵਿਚ ਰੁਚੀ ਹੋਵੇ ਤਦ ਸਮਝਨਾ ਚਾਹੀਏ ਕਿ ਮੇਰੇ ਵਿਚ ਸਤੋਗੁਣ ਪ੍ਰਬਲ ਹੈ ॥ ੧੪ ॥ ਤਮੋਗੁਣ ਦਾ ਲਖਛਣ ਕਾਮ, ਰਜੋਗੁਣ ਦਾ ਅਰਥ ਸੰਗ੍ਰਹ (ਧਨਜੋੜਨੇ)ਦੀ ਇੱਛਾ, ਅਰ ਸਤੋਗੁਣ ਦਾ ਲਖ-ਛਣ ਧਰਮ ਦਾ ਸੇਵਨ ਕ੍ਰਤਨਾ ਹੈ, ਪਰੰਤੂ ਤਮੋਗੁਣ ਥੀਂ ਰਜੋਗੁਣ ਅਰ ਰਜੋ-ਗੁਣਥੀਂ ਸਤੋਗੁਣ ਸ਼੍ਰੇਸ਼ਠ ਹੈ॥੧੫॥ ਹੁਨ ਜਿਸ ਜਿਸ ਗੁਣ ਥੀਂ ਜਿਸ ਜਿਸ ਗਤੀ ਨੂੰ ਜੀਵ ਪ੍ਰਾਪਤ ਹੁੰਦਾ ਹੈ ਉਸ ਉਸ ਨੂੰ ਅੱਗੇ ਲਿਖਦੇ ਹਾਂ:-

**ਦੇਵਤ੍ਵੰ ਸਾਤ੍ਵਿਕਾ ਯਾਂਤਿ ਮਨੁਸ਼੍ਯਤ੍ਵੰ ਚ ਰਾਜਸਾ: ।**
**ਤਿਰਯਕਤ੍ਵੰ ਤਾਮਸਾਨਿਤ੍ਯਮਿਤ੍ਯੇਸ਼ਾਤ੍ਰਿਵਿਧਾਗਤਿ॥੧**
**ਸਥਾਵਰਾ:ਕ੍ਰਿਮਿਕੀਟਾਸ਼੍ਚਮਤ੍ਸ੍ਯਾ:ਸਰਪਾਸ਼੍ਚ ਕੱਛਪਾ:।**
**ਪਸ਼ਵਸ਼੍ਚ ਮ੍ਰਿਗਾਸ਼੍ਚੈਵ ਜਘਨ੍ਯਾ ਤਾਮਸੀਗਤਿ: ॥੨॥**

ਹਸਤਿਨਸ਼੍ਚ ਤੁਰੰਗਾਸ਼੍ਚ ਸ਼ੂਦ੍ਰਾਮਲੇੱਛਾਸ਼੍ਚਗਰਹਿਤਾਃ।
ਸਿੰਹਾ ਵ੍ਯਾਘ੍ਰਾ ਵਰਾਹਸ਼੍ਚਮਧ੍ਯਮਾ ਤਾਮਸੀ ਗਤਿਃ॥੩॥
ਚਾਰਣਾਸ਼੍ਚ ਸੁਪਰਣਾਸ਼੍ਚ ਪੁਰੁਸ਼ਾਸ਼੍ਚੈਵ ਦਾਂਭਿਕਾਃ।
ਰਖਛਾਂਸਿ ਚ ਪਿਸ਼ਾਚਾਸ਼੍ਚ ਤਾਮਸੀਸ਼ੂਤਮਾ ਗਤਿਃ॥ ੪।
ਝੱਲਾਮੱਲਾ ਨਟਾਸ਼੍ਚੈਵ ਪੁਰੁਸ਼ਾਃ ਸ਼ਸਤ੍ਰਵ੍ਰਿੱਤਯਃ।
ਦ੍ਯੂਤਪਾਨਪ੍ਰਸਕਤਾਸ਼੍ਚ ਜਘਨਯਾ ਰਾਜਸੀ ਗਤਿਃ॥੫॥
ਰਾਜਾਨਃ ਖਛਤ੍ਰਿਯਾਸ਼੍ਚੈਵ ਰਾਜਵਾਂ ਚੈਵ ਪਰੋਹਿਤਾਃ।
ਵਾਦਯੁੱਧਪ੍ਰਧਾਨਾਸ਼੍ਚ ਮਧ੍ਯਮਾ ਰਾਜਸੀਗਤਿਃ॥੬॥
ਗੰਧਰਵਾ ਗੁਹਯਕਾ ਯਖਛਾ ਵਿਬੁਧਾਨੁਚਰਾਸ਼੍ਚ ਯੇ।
ਤਥੈਵਾਪਸਰਸਃ ਸਰਵਾ ਰਾਜਸੀਸ਼ੂਤਮਾ ਗਤਿ॥੭॥
ਤਾਪਸਾ ਯਤਯੋ ਵਿਪ੍ਰਾ ਯੇ ਚ ਵੈਮਾਨਿਕਾ ਗਣਾਃ।
ਨਖਛਤ੍ਰਾਣਿ ਚ ਦੈਤਯਾਸ਼੍ਚ ਪ੍ਰਥਮਾ ਸਾੱਤ੍ਵਿਕੀ ਗਤਿਃ॥੮
ਯਜ੍ਵਾਨਰਿਸ਼੍ਯੋ ਦੇਵਾ ਵੇਦਾ ਜਯੋਤੀਂਸ਼੍ਵਤਸਰਾਃ।
ਪਿਤਰਸ਼੍ਚੈਵ ਸਾਧ੍ਯਾਸ਼੍ਚਦ੍ਵਿਤੀਯਾਸਾਤ੍ਵਿਕੀਗਤਿਃ॥੯॥
ਬ੍ਰਹਮਾ ਵਿਸ਼੍ਵਸ੍ਰਿਜੋ ਧਰਮੋ ਮਹਾਨਵ੍ਯਕਤਮੇਵ ਚ।
ਉੱਤਮਾਂ ਸਾਤ੍ਵਿਕੀਮੇਤਾਂ ਗਤਿਮਾਹੁਰਮਨੀਸ਼ਿਣਃ ॥੧੦॥
ਇੰਦ੍ਰਿਯਾਣਾਂ ਪ੍ਰਸੰਗੇਨ ਧਰਮਸਯਾਸੇਵਨੇਨ ਚ।
ਪਾਪਾਨਸੰਯਾਂਤਿ ਸੰਸਾਰਾਨ ਵਿਦ੍ਵਾਂਸੋ ਨਰਾਧਮਾਃ॥੧੧॥

ਮਨੁਸਮ੍ਰਿਤੀ ਅਧ੍ਯਾਯ ੧੨। ਸ਼ਲੋਕ ੪੦।੪੨–੫੦।੫੨।

ਜੇਹੜੇ ਮਨੁਸ਼ ਸਾਤ੍ਵਿਕ ਹਨ ਓਹ ਦੇਵ ਅਰਥਾਤ ਵਿਦ੍ਵਾਨ, ਜੋ ਰਜੋਗੁਣੀ ਹੁੰਦੇ ਹਨ ਓਹ ਮੱਧਮ ਮਨੁਸ਼ ਅਰ ਜੋ ਤਮੋਗੁਣ ਦੀ ਯੁਕਤ ਹੁੰਦੇ ਹਨ ਓਹ

ਨੀਚ ਗਤੀ ਨੂੰ ਪ੍ਰਾਪਤ ਹੁੰਦੇ ਹਨ ॥ ੧ ॥ ਜੋ ਅਤਯੰਤ ਤਮੋਗੁਣੀ ਹਨ ਓਹ ਸਥਾਵਰ ਦ੍ਰਖਤ ਆਦੀ ਕੀੜੇ ਮਕੌੜੇ ਮੱਛੀ, ਸੱਪ ਕੱਛੂ ਪਸ਼ੂ ਅਰ ਮ੍ਰਿਗ ਦੇ ਜਨਮ ਨੂੰ ਪ੍ਰਾਪਤ ਹੁੰਦੇ ਹਨ ॥੨ ॥ ਜੋ ਮੱਧਮ ਤਮੋਗੁਣੀ ਹਨ ਓਹ ਹਾਥੀ ਘੋੜਾ ਸ਼ੂਦ੍ਰ ਮਲੇਛ ਨਿੰਦਿਤ ਕਰਮ ਕਰਨ ਵਾਲੇ ਸ਼ੇਰ ਬਘਿਆੜ ਸੂਰ ਦੇ ਜਨਮ ਨੂੰ ਪ੍ਰਾਪਤ ਹੁੰਦੇ ਹਨ ॥ ੩ ॥ ਜੋ ਉੱਤਮ ਤਮੋਗੁਣੀ ਓਹ ਚਾਰਣ ( ਜੋ ਕਿ ਕਬਿੱਤ ਦੋਹਾ ਆਦੀ ਬਨਾਕੇ ਮਨੁੱਸ਼ਾਂ ਦੀ ਵਡਿਆਈ ਕਰਦੇ ਹਨ)ਸੋਹਨੇ ਪੰਛੀ, ਦੰਭੀ ਪੁਰੁਸ਼ ਅਰਥਾਤ ਅਪਨੇ ਸੁਖਦੇ ਲਈ ਅਪਨੀ ਵਡਿਆਈ ਕਰਨ ਵਾਲੇ ਰਾਖ-ਛਸ ਅਰਥਾਤ ਹਿੰਸਾ ਕਰਨ ਵਾਲੇ ਪਿਸ਼ਾਚ ਅਰਥਾਤ ਅਨਾਚਾਰੀ ਅਰਥਾਤ ਸ਼ਰਾਬ ਆਦੀ ਦਾ ਭੋਜਨ ਕਰਨ ਵਾਲੇ ਅਰ ਮਲੀਨ ਰਹਿੰਦੇ ਹਨ ਓਹ ਉੱਤਮ ਤਮੋਗੁਣ ਦੇ ਕਰਮਾਂ ਦਾ ਫਲ ਹੈ ॥ ੪ ॥ ਜੋ ਨੀਚ ਰਜੋਗੁਣੀ ਹਨ ਉਹ ਝੱਲਾ ਅਰਥਾਤ ਤਲਵਾਰ ਆਦੀ ਥੀਂ ਮਾਰਨੇ ਦਾ, ਕਹੀ ਆਦੀ ਨਾਲ ਪੁੱਟਨ ਵਾਲੇ, ਮਲਾਹ ਅਰਥਾਤ ਬੇੜੀ ਆਦੀ ਚਲਾਨ ਵਾਲੇ, ਨਟ ਜੋ ਬਾਂਸ ਆਦੀ ਉੱਤੇ ਬਾਜੀਆਂ ਲਗਾਂਦੇ, ਚੜ੍ਹਨਾ ਉਤਰਨਾ ਆਦੀ ਕਰਦੇ ਹਨ, ਸ਼ਸਤ੍ਰ ਧਾਰਣ ਵਾਲੇ ਸਿਪਾਹੀ, ਅਰ ਸ਼ਰਾਬ ਪੀਨ ਵਿਚ ਡੁੱਬੇ ਹੋਏ ਹੋਨ ਅਜੇਹੇ ਜਨਮ ਨੀਚ ਰਜੋਗੁਣ ਦਾ ਫਲ ਹੈ ॥ ੫ ॥ ਜੋ ਮੱਧਮ ਰਜੋਗੁਣੀ ਹੁੰਦੇ ਹਨ ਓਹ ਰਾਜਾ ਖਛਤ੍ਰੀ ਵਰਣ ਵਾਲੇ ਰਾਜਿਆ ਦੇ ਪੁਰੋਹਿਤ, ਵਾਦ ਵਿਵਾਦ ਕਰਨ ਵਾਲੇ ਦੂਤ, ਪ੍ਰਾਡ ਵਿਵਾਕ (ਵਕੀਲ ਬੈਰਿਸਟਰ) ਯੁੱਧ ਵਿਭਾਗ ਦੇ ਅਧਯਖਛ ਦੇ ਜਨਮ ਪਾਂਦੇ ਹਨ ॥੬॥ ਜੋ ਉੱਤਮ ਰਜੋਗੁਣੀ ਹਨ ਓਹ ਗੰਧਰਵ ( ਗਾਉਨ ਵਾਲੇ ) ਗੁਹਯਕ (ਬਾਜੇ ਬਜਾਵਨ ਵਾਲੇ)ਯਖਛ(ਧਨਾਢਯ) ਵਿਦਵਾਨਾਂ ਦੇ ਸੇਵਕ ਅਰ ਅਪਸਰਾ ਅਰਥਾਤ ਜੋ ਉੱਤਮ ਰੂਪ ਵਾਲੀ ਇਸਤ੍ਰੀ ਉਨ੍ਹਾਂ ਦਾ ਜਨਮ ਪਾਂਦੇ ਹਨ ॥ ੭ ॥ ਜੋ ਤਪੀ, ਯਤੀ, ਸੰਨਿਆਸੀ, ਵੇਦਪਾਠੀ,ਵਿਮਾਨ ( ਉਡਨਖਟੋਲਾ)ਦੇ ਚਲਾਨ ਵਾਲੇ ਜੋਤਸ਼ੀ ਅਰ ਵੈਤਅਰਥਾਤ ਦੇਹ ਦੀ ਪਾਲਨਾ ਕਰਨ ਵਾਲੇ ਮਨੁਸ਼ ਹੁੰਦੇ ਹਨ ਉਨ੍ਹਾਂ ਨੂੰ ਪ੍ਰਥਮ ਸਤੋਗੁਣ ਦੇ ਕਰਮ ਦਾ ਫਲ ਜਾਨੋ ॥ ੮ ॥ ਜੋ ਮੱਧਮ ਸਤੋਗੁਣ ਯੁਕਤ ਹੋਕੇ ਕਰਮ ਕਰਦੇ ਹਨ ਓਹ ਜੀਵ ਯੱਗਦੇ ਕਰਨ ਵਾਲੇ ਵੇਦ ਦੇ ਅਰਥ ਜਾਨਨ ਵਾਲੇ ਵਿਦਵਾਨ, ਵੇਦ, ਵਿਦ੍ਯੁਤ (ਬਿਜਲੀ) ਆਦੀ ਅਰ ਕਾਲ ਵਿਦਿਆ ਦੇ ਗਿਆਤਾ, ਰਖਛਕ, ਗਿਆਨੀ,ਅਰ (ਸਾਧਯ) ਕਾਰਯ ਸਿੱਧੀ ਦੇ ਲਈ ਸੇਵਨ ਕਰਨੇ ਯੋਗ ਅਧਿਆਪਕ ਦਾ ਜਨਮ ਪਾਂਦੇ ਹਨ ॥ ੯ ॥ ਜੋ ਉੱਤਮ ਸਤੋਗੁਣ ਯੁਕਤ ਹੋਕੇ ਉੱਤਮ ਕਰਮ ਕਰਦੇ ਹਨ ਓਹ ਬ੍ਰਹਮਾ ਸਬ ਵੇਦਾਂ ਦੇ ਜਾਨਨ ਹਾਰੇ 'ਵਿਸ਼੍ਵਸ੍ਰਿਜ' ਸਬ ਸ੍ਰਿਸ਼ਟੀ ਕ੍ਰਮ ਵਿਦਿਆ ਨੂੰ ਜਾਨਕਰ ਅਨੇਕ ਪ੍ਰਕਾਰ ਦੇ ਵਿਮਾਨ ਆਦੀ ਯਾਨਾਂ ਨੂੰ ਬਨਾਨ ਹਾਰੇ, ਧਾਰ-ਮਿਕ, ਸਰਵ ਉੱਤਮ ਬੁਧਯੁਕਤ ਅਰ ਅਵ੍ਯਕਤ ਦੇ ਜਨਮ ਅਰ ਪ੍ਰਕ੍ਰਿਤੀਵਸ਼ਿਤ੍ਵ ਸਿੱਧੀ ਨੂੰ ਪ੍ਰਾਪਤ ਹੁੰਦੇ ਹਨ ॥ ੧੦ ॥ ਜੋ ਇੰਦ੍ਰੀਆਂ ਦੇ ਵਸ ਵਿਚ ਹੋਕੇ ਵਿਸ਼ਯੀ

ਧਰਮ ਨੂੰ ਛੱਡਕੇ ਅਧਰਮ ਕਰਨੇਹਾਰੇ ਅਵਿਦਵਾਨ ਹਨ, ਓਹ ਮਨੁਸ਼ਾਂ ਵਿਚ ਨੀਚ ਜਨਮ ਬੁਰੇ ਬੁਰੇ ਦੁੱਖ ਰੂਪੀ ਜਨਮ ਨੂੰ ਪਾਂਦੇ ਹਨ, ਏਸ ਪ੍ਰਕਾਰ ਸਤ੍ਵ, ਰਜ, ਅਰ ਤਮੋਗੁਣ ਯੁਕਤ ਵੇਗ ਨਾਲ ਜਿਸ ਜਿਸ ਪ੍ਰਕਾਰ ਦਾ ਕਰਮ ਜੀਵ ਕਰਦਾ ਹੈ ਉਸ ਉਸਨੂੰ ਉਸੀ ਉਸੀ ਪ੍ਰਕਾਰ ਫਲ ਪ੍ਰਾਪਤ ਹੁੰਦਾ ਹੈ। ਜੋ ਮੁਕਤ ਹੁੰਦੇ ਹਨ ਓਹ ਗੁਣਾਤੀਤ ਅਰਥਾਤ ਸਬ ਗੁਣਾਂ ਦੇ ਸੁਭਾਵਾਂ ਵਿਚ ਨਾ ਫਸਕੇ ਮਹਾਯੋਗੀ ਹੋਕੇ ਮੁਕਤੀ ਦਾ ਸਾਧਨ ਕਰਨ, ਕਿਉਂਕਿ :—

**ਯੋਗਸ਼ਚਿਤਵ੍ਰਿੱਤਿਨਿਰੋਧਃ ॥੧॥** ਪਾਤੰਜਲਯੋਗ੨।੨॥

**ਤਦਾ ਦ੍ਰਸ਼ਟੁਃਸ੍ਵਰੂਪੇਅਵਸਥਾਨਮ ॥ ੨ ॥** ਪਾਤੰਜਲ੧।੩।

ਇਹ ਯੋਗਸ਼ਾਸਤ੍ਰ ਪਾਤੰਜਲ ਦੇ ਸੂਤ੍ਰ ਹਨ। ਮਨੁਸ਼ ਰਜੋਗੁਣ, ਤਮੋਗੁਣ ਯੁਕਤ ਕਰਮਾਂ ਥੀਂ ਮਨ ਨੂੰ ਰੋਕ, ਸ਼ੁਧ ਸਤੋਗੁਣ ਯੁਕਤ ਕਰਮਾਂ ਥੀਂ ਭੀ ਮਨ ਨੂੰ ਰੋਕ, ਸ਼ੁਧ ਸਤੋਗੁਣ ਯੁਕਤ ਹੋ ਪਿੱਛੋਂ ਉਸਦਾ ਨਿਰੋਧ ਕਰ, ਏਕਾਗ੍ਰ ਅਰਥਾਤ ਇਕ ਪਰਮੇਸ਼੍ਵਰ ਅਰ ਧਰਮ ਯੁਕਤ ਕਰਮ ਇਨਾਂ ਦੇ ਅਗ੍ਰਭਾਗ ਵਿਚ ਚਿੱਤ ਦਾ ਠਹਰਾ ਰੱਖਨਾ। ਨਿਰੋਧ ਅਰਥਾਤ ਸਬ ਪਾਸਿਓਂ ਮਨਦੀ ਬ੍ਰਿਤੀ ਨੂੰ ਰੋਕਨ, ਜਦ ਚਿੱਤ ਇਕਾਗ੍ਰ ਅਰ ਨਿਰੁੱਧ ਹੁੰਦਾ ਹੈ ਤਦ ਸਬ ਦੇ ਦ੍ਰਸ਼ਟਾ ਈਸ਼੍ਵਰ ਦੇ ਸ੍ਵਰੂਪ ਵਿਚ ਜੀਵਾਤਮਾ ਦੀ ਸਥਿਤੀ ਹੁੰਦੀ ਹੈ, ਇਤਿਆਦੀ ਸਾਧਨ ਮੁਕਤੀ ਦੇ ਲਈ ਕਰੇ ਅਰ :—

**ਅਥਤ੍ਰਿਵਿਧਦੁਃਖਾਤਜੰਤਨਿਵ੍ਰਿੱਤਿਰਤਜੰਤਪੁਰੁਸ਼ਾਰਥਃ।**

ਸਾਂਖ੍ਯ੦ ਅਧ੍ਯਾਯ ੧। ਸੂਤ੍ਰ ੧॥

ਇਹ ਸਾਂਖ ਸ਼ਾਸਤ੍ਰ ਦਾ ਸੂਤ੍ਰ ਹੈ :—ਜੋ ਅਧਿਆਤਮਿਕ ਅਰਥਾਤ ਸ਼ਰੀਰ ਸੰਬੰਧੀ ਪੀੜਾ 'ਅਧਿਭੌਤਿਕ' ਜੋ ਦੂਜੇ ਪ੍ਰਾਣੀਆਂ ਤੋਂ ਦੁਖੀ ਹੋਨਾ 'ਅਧਿਦੈਵਿਕ' ਜੋ ਅਤੀ ਵਰਸ਼ਾ, ਅਤੀਤਪਤ, ਅਤੀਸ਼ੀਤ, ਮਨ ਇੰਦ੍ਰੀਆਂ ਦੀ ਚੰਚਲਤਾ ਕਰਕੇ ਹੁੰਦਾ ਹੈ, ਏਸ ਤਿੰਨ ਪ੍ਰਕਾਰ ਦੇ ਦੁੱਖ ਨੂੰ ਛੁਡਾਕੇ ਮੁਕਤੀ ਪਾਨਾ ਅਤਜੰਤ ਪੁਰੁਸ਼ਾਰਥ ਹੈ। ਏਸਤੋਂ ਅੱਗੇ ਆਚਾਰ, ਅਨਾਚਾਰ, ਅਰ ਭਖਛ ਅਭਖਛ ਦਾ ਵਿਸ਼ਯ ਲਿਖਾਂਗੇ॥

ਇਤਿ ਸ਼੍ਰੀਮੱਦਯਾਨੰਦਸਰਸ੍ਵਤੀਸ੍ਵਾਮੀਕ੍ਰਿਤੇ ਸਤ੍ਯਾਰਥਪ੍ਰਕਾਸ਼ੇ
ਸੁਭਾਸ਼ਾਵਿਭੂਸ਼ਿਤੇ ਵਿਦ੍ਯਾ ਅਵਿਦ੍ਯਾ ਬੰਧਮੋਖਛ
ਵਿਸ਼ਯੇ ਨਵਮਃ ਸਮੁੱਲਾਸਃ ਸੰਪੂਰਣਃ॥੯॥

ਸ਼੍ਰੀ ਸੁਆਮੀਦਯਾਨੰਦਸਰਸ੍ਵਤੀਸ੍ਵਾਮੀ ਕ੍ਰਿਤ ਸਤ੍ਯਾਰਥਪ੍ਰਕਾਸ਼ਸੁਭਾਸ਼ਾ
ਭੂਸ਼ਿਤ ਦੇ ਵਿਦ੍ਯਾ ਅਵਿਦ੍ਯਾ ਬੰਧਮੋਖਛ ਵਿਸ਼ਯ ਦਾ
ਨੌਵਾਂ ਸਮੁੱਲਾਸ ਸਮਾਪਤ ਹੋਇਆ ॥੯॥

# ਦਸਵਾਂ ਸਮੁੱਲਾਸ

## ਆਚਾਰ ਅਨਾਚਾਰ ਅਰ ਭਖਛ ਅਭਖਛ ਵਿਸ਼ਯ ਵਿੱਚ।

———o———

ਹੁਨ ਜੋ ਧਰਮ ਯੁਕਤ ਕਰਮਾਂ ਦਾ ਕਰਨਾ, ਸੁਸ਼ੀਲਤਾ ਸਤਪੁਰੁਸ਼ਾਂ ਦਾ ਸੰਗ ਅਰ ਸਤਵਿਦਯਾ ਦੇ ਗ੍ਰਹਣ ਵਿਚ ਰੁਚੀ ਆਦੀ ਆਚਾਰ, ਅਰ ਇਨਾਂ ਥੀਂ ਉਲਟ ਅਨਾਚਾਰ ਕਹਾਂਦਾ ਹੈ ਉਨ੍ਹਾਂ ਨੂੰ ਲਿਖਨੇ ਹਾਂ :—

**ਵਿਦ੍ਵਦਭਿः ਸੇਵਿਤः ਸਦਭਿਰਨਿਤਯਮਦ੍ਵੇਸ਼ਰਾਗਿਭਿः।**
**ਹ੍ਰਿਦਯੇਨਾਭਯਨੁਜਵਾਤੋ ਯੋ ਧਰਮਸਤੰ ਨਿਬੋਧਤ ॥ ੧॥**
**ਕਾਮਾਤਮਤਾ ਨ ਪ੍ਰਸ਼ਸਤਾ ਨ ਚੈਵੇਹਾਸਤਯਕਾਮਤਾ।**
**ਕਾਮਯੋ ਹਿ ਵੇਦਾਧਿਗਮः ਕਰਮਯੋਗਸ਼ਚ ਵੈਦਿਕः ॥੨॥**
**ਸੰਕਲਪਮੂਲः ਕਾਮੋ ਵੈ ਯਜਞਾः ਸੰਕਲਪਸੰਭਵਾः।**
**ਬ੍ਰਤਾਨਿਯਮਧਰਮਾਸ਼ਚਸਰਵੇਸੰਕਲਪਜਾःਸਮ੍ਰਿਤਾः।੩**
**ਅਕਾਮਸਯ ਕ੍ਰਿਯਾ ਕਾਚਿਦ ਦ੍ਰਿਸ਼ਯਤੇ ਨੇਹ ਕਰਹਿਚਿਤ।**
**ਯਦਯਦਹਿਕੁਰੁਤੇਕਿੰਚਿਤਤਤਤਕਾਮਸਯਚੇਸ਼੍ਟਿਤਮ।੪**
**ਵੇਦੋਅਖਿਲੋ ਧਰਮਮੂਲੰ ਸਮ੍ਰਿਤਿਸ਼ੀਲੇ ਚ ਤਦਵਿਦਾਮ।**
**ਆਚਾਰਸ਼ਚੈਵ ਸਾਧੂਨਾਮਾਤਮਨਸਤੁਸ਼ਟਿਰੇਵ ਚ ॥੫॥**
**ਸਰਵੰ ਤੁ ਸਮਵੇਖਛਯੇਦੰਨਿਖਿਲੰ ਜਞਾਨਚਖਛੁਸ਼ਾ।**
**ਸ਼੍ਰੁਤਿਪ੍ਰਾਮਾਣਯਤੋ ਵਿਦ੍ਵਾਨ ਸ੍ਵਧਰਮੇ ਨਿਵਿਸ਼ੇਤ ਵੈ ॥੬॥**

ਸ਼੍ਰੁਤਿਸਮ੍ਰਿਤ੍ਯੁਦਿਤੰ ਧਰਮਮਨੁਤਿਸ਼ਠਨ ਹਿ ਮਾਨਵਃ।
ਇਹ ਕੀਰਤਿਮਵਾਪਨੋਤਿ ਪ੍ਰੇਤ੍ਯ ਚਾਨੁੱਤਮੰ ਸੁਖਮ ॥੭॥
ਯੋਅਵਮਨ੍ਯੇਤ ਤੇ ਮੂਲੇ ਹੇਤੁਸ਼ਾਸਤ੍ਰਾਸ਼੍ਰਯਾਦ ਦ੍ਵਿਜਃ।
ਸ ਸਾਧੁਭਿਰਬਹਿਸ਼ਕਾਰਯੋ ਨਾਸਤਿਕੋ ਵੇਦ ਨਿੰਦਕਃ॥੮
ਵੇਦਃ ਸਮ੍ਰਿਤਿਃ ਸਦਾਚਾਰਃ ਸ੍ਵਸ੍ਯ ਚ ਪ੍ਰਿਯਮਾਤਮਨਃ।
ਏਤਤਚਤੁਰਵਿਧੰ ਪ੍ਰਾਹੁਃ ਸਾਖਛਾਧਰਮਸ੍ਯਲਖਛਣਮ॥੯
ਅਰਥਕਾਮੇਸ਼੍ਵਸਕਤਾਨਾਂ ਧਰਮਜ੍ਞਾਨੰ ਵਿਧੀਯਤੇ।
ਧਰਮੰ ਜਿਜ੍ਞਾਸਮਾਨਾਨਾਂ ਪ੍ਰਮਾਣੰ ਪਰਮੰ ਸ਼੍ਰੁਤਿ॥੧੦॥
ਵੈਦਿਕੈਃਕਰਮਭਿਃਪੁਣ੍ਯੈਰਨਿਸ਼ੇਕਾਦਿਰਦ੍ਵਿਜਨਮਨਾਮ।
ਕਾਰਯਃ ਸ਼ਰੀਰਸੰਸਕਾਰਃ ਪਾਵਨਃ ਪ੍ਰੇਤ੍ਯ ਚੇਹ ਚ॥੧੧
ਕੇਸ਼ਾਂਤਃ ਸ਼ੋਡਸ਼ੇ ਵਰਸ਼ੇ ਬ੍ਰਾਹਮਣਸ੍ਯ ਵਿਧੀਯਤੇ।
ਰਾਜਨ੍ਯਬੰਧੋਰਦ੍ਵਾਵਿੰਸ਼ੇਵੈਸ਼੍ਯਸ੍ਯਦ੍ਵਯਧਿਕੇ ਤਤਃ॥੧੨॥

ਮਨੁਸਮ੍ਰਿਤੀ ਅਧ੍ਯਾਯ ੨। ਸ਼ਲੋਕ ੧-੪।੬।੮।੯।੧੧-੧੩।੨੬।੬੫॥

ਮਨੁਸ਼ਾਂ ਨੂੰ ਸਦਾ ਇਸ ਬਾਤ ਉੱਤੇ ਧਿਆਨ ਰਖਨਾ ਚਾਹੀਏ ਕਿ ਜਿਸਦਾ ਸੇਵਨ ਰਾਗ ਦ੍ਵੇਸ਼ ਰਹਿਤ ਵਿਦਵਾਨ ਲੋਗ ਨਿੱਤ ਕਰਨ, ਜਿਸ ਨੂੰ ਹਿਰਦੇ ਅਰਥਾਤ ਆਤਮਾ ਨਾਲ ਸਤ੍ਯ ਕਰਤੱਵ ਜਾਨਨ ਓਹੋ ਧਰਮ ਮੰਨਨ ਅਰ ਕਰਨ ਦੇ ਯੋਗ ਹੈ ॥ ੧ ॥ ਕਿਉਂਕਿ ਇਸ ਸੰਸਾਰ ਵਿਚ ਅਤ੍ਯੰਤ ਕਾਮਨਾ ਅਰ ਨਿਸ਼ਕਾਮਤਾ ਚੰਗੀ ਨਹੀਂ ਹੈ, ਵੇਦਾਰਥ ਗਿਆਨ, ਅਰ ਵੇਦ ਵਿਚ ਕਹੇ ਹੋਏ ਕਰਮ ਇਹ ਸਭ ਕਾਮਨਾ ਹੀ ਨਾਲ ਸਿੱਧ ਹੁੰਦੇ ਹਨ ॥ ੨ ॥ ਜੇ ਕੋਈ ਕਹੇਕਿ ਮੈਂ ਇੱਛਾ ਤੋਂ ਬਿਨਾ ਅਰ ਨਿਸ਼ਕਾਮ ਹਾਂ ਵਾ ਹੋ ਜਾਵਾਂ ਤਾਂ ਓਹ ਕਦੀ ਨਹੀਂ ਹੋ ਸਕਦਾ, ਕਿਉਂਕਿ ਸਭ ਕਾਮ ਅਰਥਾਤ ਯੱਗ, ਸੱਤਭਾਸ਼ਣ ਆਦੀ ਬ੍ਰੱਤ ਯਮ ਨਿਯਮ ਰੂਪੀ ਧਰਮ ਆਦੀ ਸੰਕਲਪ ਥੀਂ ਹੀ ਬਨਦੇ ਹਨ ॥੩॥ ਕਿਉਂਕਿ ਜੋ ਜੋ ਹੱਥ, ਪੈਰ, ਨੇਤ੍ਰ, ਮਨ ਆਦੀ ਚਲਾਏ ਜਾਂਦੇ ਹਨ ਓਹ ਸਭ ਕਾਮਨਾਂ ਹੀ ਨਾਲ ਚਲਦੇ ਹਨ, ਜੇ ਇੱਛਾ ਨਾ ਹੋਵੇ ਤਾਂ ਅੱਖਦਾ ਖੋਲਨਾ ਅਰ ਮੀਟਨਾ ਭੀ ਨਹੀਂ ਹੋਸਕਦਾ ॥ ੪ ॥ ਇਸ ਲਈ ਸੰਪੂਰਣ ਵੇਦ ਮਨੁਸਮ੍ਰਿਤੀ, ਤਥਾ ਰਿਸ਼ੀਪ੍ਰਣੀਤ

ਸ਼ਾਸਤ੍ਰ, ਸਤਪੁਰਸ਼ਾਂ ਦਾ ਆਚਾਰ ਅਰ ਜਿਸ ਜਿਸ ਕਰਮ ਵਿਚ ਅਪਨਾ ਆਤਮਾ ਪ੍ਰਸੰਨ ਰਹੇ ਅਰਥਾਤ ਭੈ, ਸ਼ੰਕਾ, ਲੱਜਾ, ਜਿਨ੍ਹਾਂ ਵਿਚ ਨਾਂ ਹੋਵੇ ਉਨ੍ਹਾਂ ਕਰਮਾਂ ਦਾ ਸੇਵਨ ਕਰਨਾ ਉਚਿਤ ਹੈ ਵੇਖੋ ਜਦ ਕੋਈ ਮਿਥਿਆ ਭਾਸ਼ਣ, ਚੋਰੀ ਆਦੀ ਦੀ ਇੱਛਾ ਕਰਦਾ ਹੈ ਤਦੋ ਉਸਦੇ ਆਤਮਾ ਵਿਚ ਭੈ, ਸ਼ੰਕਾ, ਲੱਜਾ ਜ਼ਰੂਰ ਉਤਪੰਨ ਹੁੰਦੀ ਹੈ, ਏਸ ਲਈ ਏਹ ਕਰਮ ਕਰਨੇ ਯੋਗ ਨਹੀਂ ॥ ੫ ॥ ਮਨੁਸ਼ ਸੰਪੂਰਣ ਸ਼ਾਸਤ੍ਰ, ਵੇਦ ਸਤ ਪੁਰਸ਼ਾਂ ਦਾ ਆਚਾਰ, ਅਪਨੇ ਆਤਮਾ ਦੇ ਅਵਿਰੁੱਧ ਅੱਛੇ ਪ੍ਰਕਾਰ ਵਿਚਾਰ ਕਰ ਗਿਆਨ ਨੇਤ੍ਰ ਕਰਕੇ ਸ਼੍ਰੁਤੀ ਪ੍ਰਮਾਣ ਥੀਂ ਅਪਨੇ ਆਤਮਾ ਦੇ ਅਨੁਕੂਲ ਧਰਮ ਵਿਚ ਪ੍ਰਵੇਸ਼ ਕਰੇ ॥ ੬ ॥ ਕਿਉਂਕਿ ਜੋ ਮਨੁੱਸ਼ ਵੇਦੋਕਤ ਧਰਮ ਅਰ ਜੋ ਵੇਦ ਥੀਂ ਅਵਿਰੁਧ ਸਮ੍ਰਿਤੀ ਉਕਤ ਧਰਮ ਦਾ ਅਨੁਸ਼ਠਾਨ ਕਰਦਾ ਹੈ ਓਹ ਏਸ ਲੋਕ ਵਿਚ ਕੀਰਤੀ, ਅਰ ਮਰਕੇ ਸਰਵ ਉੱਤਮ ਸੁਖ ਨੂੰ ਪ੍ਰਾਪਤ ਹੁੰਦਾ ਹੈ ॥ ੭॥ ਸ਼੍ਰੁਤੀ ਵੇਦ,ਅਰ ਸਮ੍ਰਿਤੀ ਧਰਮਸ਼ਾਸਤ੍ਰ ਨੂੰ ਕਹਿੰਦੇ ਹਨ, ਇਨਾਂ ਕਰਕੇ ਸਬ ਕਰੱਤਵ,ਅਕਰਤੱਵ ਦਾ ਨਿਸ਼ਚਾ ਕਰਨਾ ਚਾਹੀਏ,ਜੋ ਕੋਈ ਮਨੁੱਸ਼ ਵੇਦ,ਅਰ ਵੇਦ ਅਨੁਕੂਲ ਆਪਤ ਗ੍ਰੰਥਾਂ ਦਾ ਅਪਮਾਨ ਕਰੇ ਉਸ ਨੂੰ ਸ੍ਰੇਸ਼ਠ ਲੋਗ ਜਾਤੀ ਤੋਂ ਬਾਹਰ ਕੱਢ ਦੇਨ, ਕਿਉਂਕਿ ਜੋ ਵੇਦ ਦੀ ਨਿੰਦਾ ਕਰਦਾ ਹੈ ਓਹੋ ਨਾਸਤਿਕ ਕਹਾਂਦਾ ਹੈ ॥ ੮ ॥ ਏਸ ਲਈ ਵੇਦ ਸਮ੍ਰਿਤੀ, ਸਤ ਪੁਰਸ਼ਾਂ ਦਾ ਆਚਾਰ, ਅਰ ਅਪਨੇ ਆਤਮਾ ਦੇ ਗਿਆਨ ਥੀਂ ਅਵਿਰੁਧ ਪ੍ਰਿਆਚਰਣ, ਇਹ ਚਾਰ ਧਰਮ ਦੇ ਲਖਛਣ ਅਰਥਾਤ ਇਨਾਂ ਕਰਕੇਹੀ ਧਰਮ ਜਾਨਿਆ ਜਾਂਦਾ ਹੈ ॥ ੯॥ ਪਰੰਤੂ ਜੋ ਧਨ ਦੇ ਲੋਭ ਅਰ ਕਾਮ ਅਰਥਾਤ ਵਿਸ਼ਯ ਸੇਵਾ ਵਿਚ ਫਸਿਆ ਹੋਇਆ ਨਹੀਂ ਹੁੰਦਾ ਉਸੇ ਨੂੰ ਧਰਮ ਦਾ ਗਿਆਨ ਹੁੰਦਾਹੈ, ਜੋ ਧਰਮ ਨੂੰ ਜਾਨਨ ਦੀ ਇੱਛਾ ਕਰਨ ਉਨਾਂ ਦੇ ਵਾਸਤੇ ਵੇਦ ਹੀ ਪਰਮਪ੍ਰਮਾਣ ਹੈ ॥ ੧੦ ॥ ਏਸ ਕਰਕੇ ਸਬ ਮਨੁੱਸ਼ਾਂ ਨੂੰ ਉਚਿਤ ਹੈ ਕਿ ਵੇਦੋਕਤ ਪੁੰਨ ਰੂਪੀ ਕਰਮਾਂ ਥੀਂ ਬ੍ਰਾਹਮਣ, ਖਛਤ੍ਰੀ, ਵੈਸ਼, ਅਪਨੇ ਸੰਤਾਨਾਂ ਦਾ ਨਿਸ਼ੇਕ ਆਦੀ ਸੰਸਕਾਰ ਕਰਨ, ਜੋ ਏਸ ਜਨਮ ਵਾ ਪਰਜਨਮ ਵਿਚ ਪਵਿਤ੍ਰ ਕਰਨੇ ਵਾਲਾ ਹੈ ॥ ੧੧ ॥ ਬ੍ਰਾਹਮਣ ਦੇ ਸੋਲਵੇਂ, ਖਛਤ੍ਰੀ ਦੇ ਬਾਈਵੇਂ, ਅਰ ਵੈਸ਼ ਦੇ ਚੌਵੀਵੇਂ ਵਰ੍ਹੇ ਵਿਚ ਕੇਸ਼ਾਂਤ ਕਰਮ ਖੌਰ ਮੁੰਡਨ ਹੋ ਜਾਨਾ ਚਾਹੀਏ ਅਰਥਾਤ ਏਸ ਵਿਧੀ ਦੇ ਪਿੱਛੋਂ ਕੇਵਲ ਚੋਟੀ ਨੂੰ ਰਖਕੇ ਹੋਰ ਦਾੜ੍ਹੀ ਮੁੱਛ ਅਰ ਸਿਰ ਦੇ ਵਾਲ ਸਦਾ ਮੁਨਾਂਦੇ ਰਹਿਨਾ ਚਾਹੀਏ, ਅਰਥਾਤ ਫੇਰ ਕਦੀ ਨਾ ਰੱਖਨਾ, ਅਰ ਜੇ ਸ਼ੀਤ ਪ੍ਰਧਾਨ ਦੇਸ਼ ਹੋਵੇ ਤਾਂ ਜਿਸ ਤਰਾਂ ਮਨ ਕਰੇ ਭਾਵੇਂ ਜਿੱਨੇ ਕੇਸ਼ ਰਖੇ, ਅਰ ਜੇ ਬਹੁਤ ਗਰਮ ਦੇਸ਼ ਹੋਵੇ ਤਾਂ ਸਬ ਚੋਟੀ ਸਮੇਤ ਛੇਦਨ ਕਰਾ ਦੇਨਾ ਚਾਹੀਏ ਕਿਉਂਕਿ ਸਿਰ ਵਿਚ ਵਾਲ ਰਹਿਨ ਕਰਕੇ ਗਰਮੀ ਵਧੀਕ ਹੁੰਦੀ ਹੈ, ਅਰ ਉਸ ਥੀਂ ਬੁੱਧੀ ਘਟ ਜਾਂਦੀ ਹੈ, ਦਾੜ੍ਹੀ, ਮੁੱਛ ਰਖਨ ਨਾਲ ਖਾਨਾ ਪੀਨਾ ਚੰਗੀ ਤਰਾਂ ਨਹੀਂ ਹੁੰਦਾ ਅਰ ਜੂਠ ਭੀ ਵਾਲਾਂ ਵਿਚ ਰਹ ਜਾਂਦੀ ਹੈ ॥ ੧੨ ॥

ਇੰਦ੍ਰਿਯਾਣਾਂਵਿਚਰਤਾਂ ਵਿਸ਼ਯੇਸ੍ਵਪਹਾਰਿਸ਼ੁ।
ਸੰਯਮੇ ਯਤਨਮਾਤਿਸ਼ਠੇਦ੍ਵਿਦ੍ਵਾਨ ਯੰਤੇਵ ਵਾਜਿਨਾਮ ॥੧
ਇੰਦ੍ਰਿਯਾਣਾਂ ਪ੍ਰਸੰਗੇਨ ਦੋਸ਼ਮ੍ਰਿੱਛਤਯਸੰਸ਼ਯਮ।
ਸੰਨਿਯਮਯ ਤੁ ਤਾਨਯੇਵ ਤਤਃ ਸਿੱਧਿੰ ਨਿਯੱਛਤਿ ॥੨॥
ਨ ਜਾਤੁਕਾਮਃ ਕਾਮਾਨਾਮੁਪਭੋਗੇਨ ਸ਼ਾਮਯਤਿ।
ਹਵਿਸ਼ਾ ਕ੍ਰਿਸ਼ਣਵਰਤਮੇਵ ਭੂਯ ਏਵਾਭਿਵਰਧਤੇ॥੩ ॥
ਵੇਦਾਸਤਯਾਗਸ਼ਚ ਯਜਞਾਸ਼ਚ ਨਿਯਮਾਸ਼ਚਤਪਾਸਿਚ।
ਨ ਵਿਪ੍ਰਦੁਸ਼ਟਭਾਵਸਯ ਸਿੱਧਿੰ ਗੱਛੰਤਿ ਕਰਹਿਚਿਤ॥੪
ਵਸ਼ੇ ਕ੍ਰਿਤ੍ਵੇਂਦ੍ਰਿਯਗ੍ਰਾਮੰ ਸੰਯਮਯ ਚ ਮਨਸਤਥਾ।
ਸਰਵਾਨਸੰਸਾਧਯੇਦਰਥਾਨਾਖਛਿਣਵਨਯੋਗਤਸ੍ਤਨੁਮਾ॥੫
ਸ਼੍ਰੁਤ੍ਵਾ ਸਪ੍ਰਿਸ਼ਟ੍ਵਾ ਚ ਦ੍ਰਿਸ਼ਟ੍ਵਾਚ ਭੁਕਤ੍ਵਾ ਘ੍ਰਾਤ੍ਵ ਚ ਯੋ ਨਰਃ।
ਨ ਹ੍ਰਿਸ਼ਯਤਿ ਗਲਾਯਤਿ ਵਾ ਸ ਵਿਜਞੇਯੋਜਿਤੇਂਦ੍ਰਿਯਃ॥੬
ਨਾਪ੍ਰਿਸ਼੍ਟਃ ਕਸਯਚਿਦ ਬ੍ਰੂਯਾਨਨ ਚਾਨਯਾਂਯੇਨ ਪ੍ਰਿੱਛਤਃ।
ਜਾਨੰਨਪਿ ਹਿਮੇਧਾਵੀ ਜੜਵੱਲੋਕ ਆਚਰੇਤ ॥੭॥
ਵਿੱਤੰਬੰਧੁਰਵਯਃ ਕਰਮ ਵਿਦਯਾ ਭਵਤਿ ਪੰਚਮੀ।
ਏਤਾਨਿ ਮਾਨਯਸਥਾਨਾਨਿ ਗਰੀਯੋ ਯਦਯਦੁੱਤਰਮ॥੮॥
ਅਜਞੋ ਭਵਤਿ ਵੈ ਬਾਲਃ ਪਿਤਾ ਭਵਤਿ ਮੰਤ੍ਰਦਃ।
ਅਜਞੰ ਹਿ ਬਾਲਮਿਤਯਾਹੁਃ ਪਿਤੇਤਯੇਵ ਤੁ ਮੰਤ੍ਰਦਮ ॥੯
ਨ ਹਾਯਨੈਰਨ ਪਲਿਤੈਰਨ ਵਿੱਤੇਨ ਨ ਬੰਧੁਭਿਃ।
ਰਿਸ਼ਯਸ਼੍ਚਕ੍ਰਿਰੇ ਧਰਮੰ ਯੋਅਨੂਚਾਨਃ ਸਨੋਮਹਾਨ॥੧੦॥

ਵਿਪ੍ਰਾਣਾਂਜਞਾਨਤੋ ਜਜ਼ੈਸ਼ਠਜ਼ੰ ਖਛਤ੍ਰਿਯਾਣਾਂਤੁ ਵੀਰਯਤਃ।
ਵੈਸ਼ਜਾਨਾਂ ਧਾਨਜ਼ਧਨਤਃ ਸ਼ੂਦ੍ਰਾਣਾਮੇਵ ਜਨਮਤਃ॥੧੧॥
ਨ ਤੇਨ ਬ੍ਰਿੱਧੋ ਭਵਤਿ ਯੇਨਾਸਜ਼ ਪਲਿਤੰ ਸ਼ਿਰਃ।
ਯੋਵੈ ਯੁਵਾਪਜ਼ਧੀਯਾਨਸ ਤੰਦੇਵਾਃਸਥਵਿਰੰਵਿਦੁਃ॥੧੨॥
ਯਥਾ ਕਾਸ਼ਠਮਯੋ ਹਸਤੀ ਯਥਾ ਚਰਮਮਯੋ ਮ੍ਰਿਗਃ।
ਯਸ਼ਚ ਵਿਪ੍ਰੋਅਨਧੀਯਾਨਸਤ੍ਰਯਸਤੇਨਾਮ ਵਿਭ੍ਰਤਿ॥੧੩
ਅਹਿੰਸਯੈਵ ਭੂਤਾਨਾਂ ਕਾਰਯੰ ਸ਼੍ਰੇਯੋਨੁਸ਼ਾਸਨਮ।
ਵਾਕਚੈਵਮਧੁਰਾਸ਼ੱਲਖਛਣਾਪ੍ਰਯੋਜਜ਼ਾਧਰਮਮਿੱਛਤਾ॥੧੪

ਮਨੁਸਮ੍ਰਿਤੀ ਅਧਜ਼ਾਯ ੨। ਸ਼ਲੋਕ ੮੮। ੯੩। ੯੪। ੯੭। ੧੦੦।੯੯। ੧੧੦। ੧੩੬। ੧੫੩-੧੫੭। ੧੫੯॥

ਮਨੁੱਸ਼ਾਂ ਦਾ ਏਹੋ ਮੁੱਖ ਆਚਾਰ ਹੈ ਕਿ ਜੋ ਇੰਦ੍ਰੀਆਂ ਚਿੱਤ ਨੂੰ ਹਰਨ ਕਰਨ ਵਾਲਿਆਂ ਵਿਸ਼ਿਆਂ ਵਿਚ ਲੈ ਜਾਂਦੀਆਂ ਹਨ ਉਨ੍ਹਾਂ ਨੂੰ ਰੋਕਨ ਵਿਚ ਯਤਨ ਕਰ ਜਿਸ ਤਰਾਂ ਘੋੜੇ ਨੂੰ ਸਾਰਥੀ ਰੋਕ ਕੇ ਸ਼ੁੱਧ ਮਾਰਗ ਵਿਚ ਚਲਾਂਦਾ ਹੈ ਇਸੇ ਪ੍ਰਕਾਰ ਇਨਾਂ ਨੂੰ ਅਪਨੇ ਵਸ਼ ਵਿਚ ਕਰਕੇ ਅਧਰਮ ਮਾਰਗਥੀਂ ਹਟਾਕੇ ਧਰਮ ਮਾਰਗ ਵਿਚ ਸਦਾ ਚਲਾਇਆ ਕਰੇ ॥ ੧ ॥ ਕਿਉਂ ਕਿ ਇੰਦ੍ਰੀਆਂ ਨੂੰ ਵਿਸ਼ਯਾਸਕਤੀ ਅਰ ਅਧਰਮ ਵਿਚ ਚਲਾਨ ਕਰਕੇ ਮਨੁੱਸ਼ ਨਿਸ਼ਚਿਤ ਦੋਸ਼ ਨੂੰ ਪ੍ਰਾਪਤ ਹੁੰਦਾ ਹੈ, ਅਰ ਜਦ ਇਨਾਂ ਨੂੰ ਜਿੱਤ ਕੇ ਧਰਮ ਵਿਚ ਚਲਾਂਦਾ ਹੈ ਤਦ ਹੀ ਮਨਮਾਨੀ ਸਿੱਧੀ ਨੂੰ ਪ੍ਰਾਪਤ ਹੁੰਦਾ ਹੈ ॥ ੨ ॥ ਏਹ ਨਿਸ਼ਚੇ ਹੈ ਕਿ ਜਿਸ ਤਰਾਂ ਅੱਗ ਵਿਚ ਲਕੜੀਆਂ ਅਰ ਘਿਉ ਪਾਨ ਨਾਲ (ਅੱਗ) ਵਧਦੀ ਜਾਂਦੀ ਹੈ ਉੱਸੇ ਤਰਾਂ ਵਿਸ਼ਿਆਂ ਦੇ ਭੋਗਨ ਨਾਲ ਕਾਮ ਸ਼ਾਂਤ ਕਦੀ ਨਹੀਂ ਹੁੰਦਾ ਕਿੰਤੂ ਵਧਦਾ ਹੀ ਜਾਂਦਾ ਹੈ, ਏਸ ਲਈ ਮਨੁਸ਼ ਨੂੰ ਵਿਸ਼ਯ ਵਿਚ ਕਦੀ ਭੀ ਗਲਤਾਨ ਨਹੀਂ ਹੋਨਾ ਚਾਹੀਏ ॥ ੩ ॥ ਜੋ ਅਜਿਤੇਂਦ੍ਰੀ ਪੁਰੁਸ਼ ਹੈ ਉਸ ਨੂੰ ਵਿਪ੍ਰ ਦੁਸ਼ਟ ਕਹਿੰਦੇ ਹਨ, ਉਸਦੇ ਕਰਨ ਨਾਲ ਨਾ ਵੇਦ ਗਿਆਨ, ਨਾ ਤਿਆਗ, ਨਾ ਯੱਗ, ਨਾ ਨਿਯਮ, ਅਰ ਨ ਧਰਮਾਚਰਣ ਸਿੱਧੀ ਨੂੰ ਪ੍ਰਾਪਤ ਹੁੰਦੇ ਹਨ, ਕਿੰਤੂ ਏਹ ਸਬ ਜਿਤੇਂਦ੍ਰੀ, ਧਾਰਮਿਕ ਜਨ ਨੂੰ ਸਿੱਧ ਹੁੰਦੇ ਹਨ ॥ ੪ ॥ ਏਸ ਲਈ ਪੰਜ ਕਰਮਇੰਦ੍ਰੀ, ਪੰਜ ਗਿਆਨ ਇੰਦ੍ਰੀ ਅਰ ਯਾਹਰਵਾਂ ਮਨ ਨੂੰ ਅਪਨੇ ਵਸ਼ ਵਿਚ ਕਰਕੇ ਯੁਕਤ ਅਹਾਰ (ਭੋਜਨ) ਵਿਹਾਰ ਯੋਗ ਨਾਲ ਸ਼ਰੀਰ ਦੀ ਰਖਛਾ

ਕਰਦਾ ਹੋਇਆ ਸਭ ਅਰਥਾਂ ਨੂੰ ਸਿੱਧ ਕਰੇ॥੫॥ ਜਿਤੇਂਦ੍ਰੀ ਉਸਨੂੰ ਕਹਿੰਦੇ ਹਨ ਕਿ ਜੇਹੜਾ ਉਸਤਤੀ ਸੁਨਕੇ ਖੁਸ਼ ਅਰ ਨਿੰਦਾ ਸੁਨਕੇ ਸ਼ੋਕ, ਚੰਗਾ ਸਪਰਸ਼ਕਰਕੇ ਸੁਖ, ਅਰ ਦੁਸ਼ਟਸਪਰਸ਼ ਕਰਕੇ ਦੁੱਖ, ਸੁੰਦਰ ਰੂਪ ਵੇਖਕੇ ਪ੍ਰਸੰਨ ਅਰ ਬੁਰਾ ਰੂਪ ਦੇਖਕੇ ਅਪ੍ਰਸੰਨ, ਉੱਤਮ ਭੋਜਨ ਕਰਕੇਆਨੰਦਿਤ, ਅਰ ਨਿਕ੍ਰਿਸ਼ਟ ਭੋਜਨ ਕਰਕੇ ਦੁਖਿਤ, ਸੁਗੰਧ ਵਿਚ ਰੁਚੀ ਅਰ ਦੁਰਗੰਧ ਵਿਚ ਅਰੁਚੀ ਨਹੀਂ ਕਰਦਾ ॥ ੬ ॥ ਕਦੀ ਬਗੈਰ ਪੁਛੇ ਵਾ ਅਨਿਆਯ ਨਾਲ ਪੁਛਨ ਵਾਲੇ ਨੂੰ ਕਿ ਜੋ ਕਪਟ ਨਾਲ ਪੁਛਦਾ ਹੋਵੇ ਉਸ ਨੂੰ ਉੱਤਰ ਦੇਵੇ ਉਨਾਂ ਦੇ ਸਾਮਨੇ ਬੁੱਧੀਮਾਨ ਜੜ੍ਹਦੇ ਸਮਾਨ ਰਹਿਨ। ਹਾਂ ਜੇਹੜੇ ਨਿਸ਼ਕਪਟ ਅਰ ਜਿਗਿਆਸੂ ਹੋਨ ਉਨਾਂ ਨੂੰ ਬਗੈਰ ਪੁੱਛੇ ਭੀ ਉਪਦੇਸ਼ ਕਰੇ ॥੭॥ ਇਕ ਧਨ, ਦੂਜੇ ਬੰਧੂ, ਕੁਟੰਬ, ਕੁਲ, ਤੀਜੀ ਅਵਸਥਾ, ਚੌਥੇ ਉੱਤਮ ਕਰਮ, ਅਰ ਪੰਜਵੀ ਸ੍ਰੇਸ਼ਠ ਵਿਦਿਆ, ਇਹ ਪੰਜ ਮਾਨ ਦੇ ਸਥਾਨ ਹਨ, ਪਰੰਤੂ ਧਨ ਤੋਂ ਉੱਤਮ ਬੰਧੂ, ਬੰਧੂ ਥੀਂ ਵਧੀਕ ਅਵਸਥਾ, ਅਵਸਥਾ ਥੀਂ ਵਧੀਕ ਚੰਗੇ ਕਰਮ, ਅਰ ਕਰਮ ਥੀਂ ਪਵਿਤ੍ਰ ਵਿਦਿਆ ਵਾਲੇ ਉੱਤਰੋੱਤਰ ਵਧੀਕ ਮਾਨ ਦੇ ਯੋਗ ਹਨ ॥ ੮ ॥ ਕਿਉਂਕਿ ਭਾਵੇਂ ਸੌ ਵਰ੍ਹੇ ਦਾ ਭੀ ਹੋਵੇ ਪਰੰਤੂ ਜੋ ਵਿਦਿਆ ਵਿਗਿਆਨ ਰਹਿਤ ਹੈ ਓਹ ਬਾਲਕ, ਅਰ ਜੋ ਵਿਦਿਆ ਵਿਗਿਆਨ ਦਾ ਦਾਤਾ ਹੈ ਉਸ ਬਾਲਕ ਨੂੰ ਭੀ ਬ੍ਰਿਧ ਮੰਨਨਾ ਚਾਹੀਏ, ਕਿਉਂਕਿ ਸਭ ਸ਼ਾਸਤ੍ਰ ਅਰ ਆਪਤ ਵਿਦਵਾਨ ਅਗਿਆਨੀ ਨੂੰ ਬਾਲਕ ਅਰ ਗਿਆਨੀ ਨੂੰ ਪਿਤਾ ਕਹਿੰਦੇ ਹਨ ॥ ੯ ॥ ਬਹੁਤ ਵਰ੍ਹੇਆਂ ਦੇ ਬੀਤਨੇ, ਚਿਟੇ ਵਾਲਾਂ ਦੇ ਹੋਨੇ, ਬਹੁਤ ਧਨ ਕਰਕੇ ਅਰ ਵਡੇ ਕੁਟੰਬ ਦੇ ਹੋਨ ਕਰਕੇ ਬ੍ਰਿਧ ਨਹੀਂ ਹੁੰਦਾ, ਕਿੰਤੂ ਰਿਸ਼ੀ ਮਹਾਤਮਾ ਲੋਗਾਂ ਦਾ ਇਹੀ ਨਿਸ਼ਚਾ ਹੈ ਕਿ ਜੋ ਸਾਡੇ ਵਿਚ ਵਿਦਿਆ, ਵਿਗਿਆਨ ਵਿਚ ਵਧੀਕ ਹੈ ਓਹੋ ਬ੍ਰਿਧ ਪੁਰੁਸ਼ ਕਹਾਂਦਾ ਹੈ ॥ ੧੦ ॥ ਬ੍ਰਾਹਮਣ ਗਿਆਨ ਕਰਕੇ, ਖਛਤ੍ਰੀ ਬਲ ਕਰਕੇ, ਵੈਸ਼ ਧਨਧਾਨ ਕਰਕੇ, ਅਰ ਸ਼ੂਦ੍ਰ ਜਨਮ ਅਰਥਾਤ ਬਹੁਤੀ ਉਮਰ ਹੋਨ ਕਰਕੇ ਬ੍ਰਿਧ (ਵੱਡਾ) ਹੁੰਦਾ ਹੈ ॥ ੧੧ ॥ ਸ਼ਰੀਰ ਦੇ ਵਾਲ ਚਿੱਟੇ ਹੋਨ ਕਰਕੇ ਵੱਡਾ ਨਹੀਂ ਹੁੰਦਾ, ਕਿੰਤੂ ਜੋ ਜੁਆਨ ਵਿਦਿਆ ਪੜ੍ਹਿਆ ਹੋਇਆ ਹੈ ਉਸੇ ਨੂੰ ਵਿਦਵਾਨ ਲੋਗ ਵੱਡਾ ਜਾਨਦੇ ਹਨ ॥ ੧੨ ॥ ਅਰ ਜੋ ਵਿਦਿਆ ਨਹੀਂ ਪੜ੍ਹਿਆ ਹੈ ਓਹ ਜਿਸ ਤਰਾਂ ਕਾਠ ਦਾ ਹਾਥੀ ਤਥਾ ਚੱਮ ਦਾ ਮ੍ਰਿਗ ਹੁੰਦਾ ਹੈ ਉਸੇ ਤਰਾਂ ਅਵਿਦਵਾਨ ਮਨੁੱਸ਼ ਜਗਤ ਵਿਚ ਨਾਮ ਮਾਤ੍ਰ ਮਨੁੱਸ਼ ਕਹਾਂਦਾ ਹੈ ॥ ੧੩ ॥ ਏਸ ਲਈ ਵਿਦਿਆ ਪੜ੍ਹ, ਵਿਦਵਾਨ ਧਰਮਾਤਮਾ ਹੋਕੇ ਨਿਰਵੈਰ ਭਾਵ ਨਾਲ ਸਭ ਪ੍ਰਾਣੀਆਂ ਦੇ ਕਲਿਆਣ ਦਾ ਉਪਦੇਸ਼ ਕਰੇ, ਅਰ ਉਪਦੇਸ਼ ਵਿਚ ਬਾਣੀ ਮਿੱਠੀ ਅਰ ਕੋਮਲ ਬੋਲੇ, ਜੋ ਸਤ ਉਪਦੇਸ਼ ਨਾਲ ਧਰਮ ਦੀ ਬ੍ਰਿੱਧੀ ਅਰ ਅਧਰਮ ਦਾ ਨਾਸ਼ ਕਰਦੇ ਹਨ ਓਹ ਪੁਰੁਸ਼ ਧੰਨ ਹਨ ॥ ੧੪ ॥ ਨਿੱਤ ਸਨਾਨ ਕਰਨ, ਵਸਤ੍ਰ, ਅੰਨ, ਪਾਨ, ਸਥਾਨ ਸਭ ਸ਼ੁੱਧ ਰੱਖਨ ਕਿਉਂਕਿ ਇਨਾਂ ਦੇ ਸ਼ੁੱਧ ਹੋਨ ਵਿਚ ਚਿੱਤ ਦੀ ਸ਼ੁੱਧੀ ਅਰ

ਅਰੋਗਤਾ ਪ੍ਰਾਪਤ ਹੋਕੇ ਪੁਰੁਸ਼ਾਰਥ ਵਧਦਾ ਹੈ। ਸ਼ੌਚ ਉੱਨਾ ਕਰਨਾ ਜ਼ਰੂਰੀ ਹੈ ਕਿ ਜਿੰਨੇ ਨਾਲ ਮਲ ਦੁਰਗੰਧ ਦੂਰ ਹੋ ਜਾਵੇ ॥

**ਆਚਾਰਃ ਪ੍ਰਥਮੋ ਧਰਮਃ ਸ਼੍ਰੁਤ੍ਯੁਕਤਃ ਸਮਾਰਤ ਏਵ ਚ॥**

ਮਨੁਸਮ੍ਰਿਤੀ ਅਧਯਾਯ ੧। ਸ਼ਲੋਕ ੧੦੮ ॥

ਜੋ ਸੱਤ ਭਾਸ਼ਣ ਆਦੀ ਕਰਮਾਂ ਦਾ ਆਚਰਣ ਕਰਨਾ ਹੈ ਓਹੋ ਵੇਦ ਅਰ ਸਮ੍ਰਿਤੀ ਵਿਚ ਕਹਿਆ ਹੋਇਆ ਆਚਾਰ ਹੈ ॥

**ਮਾ ਨੋ ਵਧੀਃ ਪਿਤਰੰ ਮੋਤ ਮਾਤਰਮ॥** ਯਜੁਃਅਃ ੧੬ ਮੰਤ੍ਰ੧੫।

**ਆਚਾਰਯੋ ਬ੍ਰਹਮਚਰਯੇਣ ਬ੍ਰਹਮਚਾਰਿਣਮਿੱਛਤੇ ॥**

ਅਥਰਵਵੇਦ ਕਾਂਡ ੧੧। ਵਰਗ ੧੫। ਮੰਤ੍ਰ ੧੭ ॥

**ਮਾਤ੍ਰਿਦੇਵੋ ਭਵ। ਪਿਤ੍ਰਿਦੇਵੋ ਭਵ। ਆਚਾਰਯ ਦੇਵੋ ਭਵ। ਅਤਿਥਿਦੇਵੋ ਭਵ॥** ਤੈੱਤਿਰੀਯਾਰਣਯਕ ਪ੍ਰਪਾਠਕ ੭। ਅਨੁਵਾਕ ੧੧ ॥

ਮਾਂ, ਪਿਉ, ਆਚਾਰਯ, ਅਰ ਅਤਿਥੀ ਦੀ ਸੇਵਾ ਕਰਨੀ ਪੂਜਾ ਕਹਾਂਦੀਹੈ, ਅਰ ਜਿਸ ਜਿਸ ਕਰਮ ਥੀਂ ਜਗਤ ਦਾ ਉਪਕਾਰ ਹੋਵੇ ਓਹ ਓਹ ਕਰਮ ਕਰਨਾ ਅਰ ਹਾਨੀ ਕਾਰਕ ਛੱਡ ਦੇਨਾਹੀਮਨੁਸ਼ ਦਾ ਮੁੱਖ ਕਰਤੱਵ ਕਰਮ ਹੈ॥ ਕਦੀ ਨਾਸਤਿਕ, ਵਿਸ਼ਯਲੰਪਟ, ਵਿਸ਼੍ਵਾਸਘਾਤੀ, ਮਿਥਿਆਵਾਦੀ, ਸ੍ਵਾਰਥੀ, ਕਪਟੀ, ਛਲੀ ਆਦੀ ਦੁਸ਼ਟ ਮਨੁਸ਼ਾਂਦਾ ਸੰਗ ਨਾ ਕਰ, ਆਪਤ ਜੋ ਸਤਵਾਦੀ ਧਰਮਾਤਮਾ, ਪਰਉਪਕਾਰ ਦੇ ਪਿਆਰੇ ਪੁਰੁਸ਼ ਹਨ ਉਨਾਂ ਦਾ ਸਦਾ ਸੰਗ ਕਰਨੇਹੀ ਦਾ ਨਾਮ ਸ਼੍ਰੇਸ਼ਠ ਆਚਾਰ ਹੈ।

(ਪ੍ਰਸ਼ਨ)ਆਰਯਾਵਰਤ ਦੇਸ਼ ਵਾਸੀਆਂ ਦਾ ਆਰਯਾਵਰਤ ਦੇਸ਼ ਥੀਂ ਭਿੰਨ ਭਿੰਨ ਦੇਸ਼ਾਂ ਵਿਚ ਜਾਨ ਕਰਕੇ ਆਚਾਰ ਨਸ਼ਟ ਹੋ ਜਾਂਦਾਹੈ ਵਾ ਨਹੀਂ ?

(ਉੱਤਰ) ਏਹ ਬਾਤ ਮਿਥਿਆਹੈ ਕਿਉਂ ਕਿ ਜੋ ਬਾਹਰ ਅੰਦਰ ਦੀ ਪਵਿਤ੍ਰਤਾ ਕਰਨੀ ਸੱਤਭਾਸ਼ਣ ਆਦੀ ਆਚਰਣ ਕਰਨਾ ਹੈ ਓਹ ਜਿੱਥੇ ਕਿੱਥੇ ਕਰੇਗਾ ਆਚਾਰ ਅਰ ਧਰਮ ਭ੍ਰਸ਼ਟ ਕਦੀ ਨਾਹੋਵੇਗਾ, ਅਰ ਜੋ ਆਰਯਾ-ਵਰਤ ਵਿਚ ਰਹਿਕੇ ਭੀ ਦੁਸ਼ਟਾਚਾਰ ਕਰੇਗਾ ਉਹੋ ਧਰਮ ਅਰ ਆਚਾਰ ਭ੍ਰਸ਼ਟ ਕਹਾਵੇਗਾ, ਜੇ ਏਸ ਤਰਾਂ ਦੀ ਗੱਲ ਹੁੰਦੀ ਤਾਂ:—

**ਮੇਰੋਰਹਰੇਸ਼ਚ ਦ੍ਵੇ ਵਰਸ਼ੇ ਵਰਸ਼ੰ ਹੈਮਵਤੰ ਤਤਃ।**
**ਕ੍ਰਮੇਣੈਵ ਵ੍ਯਤਿਕ੍ਰਮ੍ਯ ਭਾਰਤੰ ਵਰਸ਼ਮਾਸਦਤ॥**

## ਸ ਦੇਸ਼ਾਨ ਵਿਵਿਧਾਨ ਪਸ਼ਯੰਸ਼ਚੀਨਹੂਣਨਿਸ਼ੇਵਿਤਾਨ॥

ਮਹਾਭਾਰਤ ਸ਼ਾਂਤਿਪਰਵ ਮੋਖਛਧਰਮ ਅਧ੍ਯਾਯ ੩੨੭ ॥

ਇਹ ਸ਼ਲੋਕ ਮਹਾਭਾਰਤ ਸ਼ਾਂਤੀਪਰਵ ਮੋਖਛਧਰਮ ਵਿਚ ਵਿਆਸਸ਼ੁਕ ਸੰਵਾਦ ਵਿੱਚ ਹਨ ਅਰਥਾਤ ਇਕ ਸਮਯਵਿਆਸ ਜੀ ਅਪਨੇ ਪੁਤ੍ਰ ਸ਼ੁਕ ਅਰ ਸ਼ਿਸ਼ ਸਮੇਤ ਪਾਤਾਲ ਅਰਥਾਤ ਜਿਸ ਨੂੰ ਏਸ ਸਮਯ ਅਮਰੀਕਾ ਕਹਿੰਦੇ ਹਨ ਉਸ ਵਿਚ ਨਿਵਾਸ ਕਰਦੇ ਸਨ, ਸ਼ੁਕਾਚਾਰਯ ਨੇ ਪਿਤਾ ਕੋਲੋਂ ਇਕ ਪ੍ਰਸ਼ਨ ਪੁਛਿਆ ਕਿ ਆਤਮਵਿਦ੍ਯਾਇੰਨੀਹੀ ਹੈ ਵਾ ਵਧੀਕ? ਵਿਆਸ ਜੀਨੇ ਜਾਣਕੇ ਉਸ ਬਾਤ ਦਾ ਉੱਤਰਨਾ ਦਿੱਤਾ, ਕਿਉਂਕਿ ਉਸ ਬਾਤ ਦਾ ਉਪਦੇਸ਼ ਕਰ ਚੁੱਕੇ ਸੀ, ਦੂਜੇ ਦੀ ਸਾਖਛੀ ਦੇ ਵਾਸਤੇ ਅਪਨੇ ਬੇਟੇ ਸ਼ੁਕ ਨੂੰ ਕਹਿਆ ਕਿ ਹੇ ਪੁਤ੍ਰ ਤੂੰ ਮਿਥਲਾਪੁਰੀ ਵਿਚ ਜਾਕੇ ਇਹੋ ਪ੍ਰਸ਼ਨ ਜਨਕ ਰਾਜਾ ਥੀਂ ਕਰ, ਓਹ ਏਸਦਾ ਯਥਾਯੋਗ ਉੱਤਰ ਦੇਵੇਗਾ। ਪਿਤਾ ਦਾ ਵਚਨ ਸੁਨਕੇ ਸ਼ੁਕਾਚਾਰਯ ਪਾਤਾਲ ਥੀਂ ਮਿਥਲਾਪੁਰੀ ਦੇ ਵੱਲ ਚਲੇ, ਪ੍ਰਥਮ ਮੇਰੂ ਅਰਥਾਤ ਹਿਮਾਲੇ ਥੀਂ ਈਸ਼ਾਨਉੱਤਰ ਅਰ ਵਾਯਵ੍ਯਕੋਨ ਵਿਚ ਜੋ ਦੇਸ਼ ਵਸਦੇ ਹਨ ਉਨਾਂ ਦਾ ਨਾਮ ਹਰੀਵੰਸ਼ ਸੀ ਅਰਥਾਤ ਹਰੀ ਕਹਿੰਦੇ ਹਨ ਬੰਦਰ ਨੂੰ ਉਸ ਦੇਸ਼ ਦੇ ਮਨੁੱਸ਼ ਹੁਨ ਭੀ ਲਾਲ ਮੂੰਹ ਅਰ ਬੰਦਰ ਵਰਗੇ ਭੂਰੇ ਨੇਤ੍ਰ ਵਾਲੇ ਹੁੰਦੇ ਹਨ, ਜਿਨਾਂ ਦੇਸ਼ਾਂ ਦਾ ਨਾਮ ਇਸ ਵੇਲੇ ਯੂਰਪ ਹੈ ਉਨਾਂ ਨੂੰ ਹੀ ਸੰਸਕ੍ਰਿਤ ਵਿਚ ਹਰੀਵੰਸ਼ ਕਹਿੰਦੇ ਸਨ, ਉਨਾਂ ਦੇਸ਼ਾਂ ਨੂੰ ਵੇਖਦੇ ਹੋਏ ਅਰ ਜਿਨਾਂ ਨੂੰ ਹੁਣ (ਯਹੂਦੀ) ਭੀ ਕਹਿੰਦੇ ਹਨ ਉਨਾਂ ਦੇਸ਼ਾਂ ਨੂੰ ਵੇਖਕੇ ਚੀਨ ਵਿਚ ਆਏ, ਚੀਨ ਥੀਂ ਹਿਮਾਲੇ ਅਰ ਹਿਮਾਲੇ ਥੀਂ ਮਿਥਲਾਪੁਰੀ ਨੂੰ ਆਏ ਅਰ ਸ਼੍ਰੀ ਕ੍ਰਿਸ਼ਨ ਤਥਾ ਅਰਜੁਨ ਪਾਤਾਲ ਵਿਚ ਅਸ਼੍ਵਤਰੀ ਅਰਥਾਤ ਜਿਸ ਨੂੰ ਅਗਨੀਯਾਨ ਨੌਕਾ ਕਹਿੰਦੇ ਹਨ ਉਸ ਉੱਤੇ ਬੈਠਕੇ ਪਾਤਾਲ ਵਿਚ ਜਾਕੇ, ਮਹਾਰਾਜਾ ਯੁਧਿਸ਼ਠਿਰ ਦੇ ਯੱਗ ਵਿਚ ਉੱਦਾਲਕ ਰਿਸ਼ੀ ਨੂੰ ਲੈ ਆਏ ਸਨ, ਧ੍ਰਿਤਰਾਸ਼ਟਰ ਦਾ ਵਿਆਹ ਗੰਧਾਰ ਜਿਸ ਨੂੰ ਕੰਧਾਰ ਕਹਿੰਦੇ ਹਨ ਉਥੋਂ ਦੀ ਰਾਜਪੁਤ੍ਰੀ ਨਾਲ ਹੋਇਆ। ਮਾਦ੍ਰੀ ਪਾਂਡੂ ਦੀ ਇਸਤ੍ਰੀ ਈਰਾਨ ਦੇ ਰਾਜਾ ਦੀ ਕੰਨਿਆ ਸੀ, ਅਰ ਅਰਜੁਨ ਦਾ ਵਿਆਹ ਪਾਤਾਲ ਵਿਚ ਜਿਸ ਨੂੰ ਅਮਰੀਕਾ ਕਹਿੰਦੇ ਹਨ। ਉਥੋਂ ਦੇ ਰਾਜਾ ਦੀ ਲੜਕੀ ਉਲੋਪੀ ਦੇ ਨਾਲ ਹੋਇਆ ਸੀ। ਜੇ ਦੇਸ਼ ਦੇਸ਼ਾਂਤਰ ਦੀਪ ਦੀਪਾਂਤਰ ਵਿਚ ਨਾ ਜਾਂਦੇ ਹੁੰਦੇ ਤਾਂ ਇਹ ਸਬ ਬਾਤਾਂ ਕਿਉਂ ਕਰ ਹੋ ਸਕਦੀਆਂ? ਮਨੁਸਮ੍ਰਿਤੀ ਵਿਚ ਜੋ ਸਮੁੰਦ੍ਰ ਵਿਚ ਜਾਨ ਵਾਲੀ ਨੌਕਾ ਉਤੇ ਮਸੂਲ ਲੈਨਾ ਲਿਖਿਆ ਹੈ ਓਹ ਭੀ ਆਰਯਾਵਰਤ ਥੀਂ ਦੂਜੇ ਦੀਪ ਵਿਚ ਜਾਨੇ ਦੇ ਕਾਰਣ ਹੈ, ਅਰ ਜਦ ਮਹਾਰਾਜਾ ਯੁਧਿਸ਼ਠਿਰ ਨੇ ਰਾਜਸੂ ਯੱਗ ਕੀਤਾ ਸੀ ਉਸ ਵਿਚ ਸਾਰੀ ਪ੍ਰਿਥਿਵੀ ਦੇ ਰਾਜਿਆਂ ਨੂੰ ਬੁਲਾਨ ਦੇ ਨਿਮੰਤ੍ਰਣਦੇਨ ਵਾਸਤ ਭੀਮ, ਅਰਜੁਨ, ਨਕੁਲ ਅਰ ਸਹਦੇਵ, ਚਾਰੇ ਪਾਸੇ

ਗਏ ਸਨ, ਜੇ ਦੋਸ਼ ਮੰਨਦੇ ਹੁੰਦੇ ਤਾਂ ਕਦੀ ਨਾ ਜਾਂਦੇ, ਸੋ ਪਹਿਲੇ ਆਰਯਾ-ਵਰਤ ਦੇਸ਼ ਦੇ ਲੋਗ ਵਯਾਪਾਰ, ਰਾਜਕਾਰਯ ਅਰ ਭ੍ਰਮਣ ਦੇ ਵਾਸਤੇ ਸਾਰੀ ਪ੍ਰਿਥਿਵੀ ਉੱਤੇ ਜਾਂਦੇ ਸਨ। ਅਰ ਜੋ ਅੱਜ ਕਲ ਛੋਹ ਛਾਹ ਅਰ ਧਰਮ ਨਸ਼ਟ ਹੋਨ ਦੀ ਸ਼ੰਕਾ ਹੈ ਓਹ ਕੇਵਲ ਮੂਰਖਾਂ ਦੇ ਬਹਕਾਨ, ਅਰ ਅਗਿਆਨ ਦੇ ਵਧਨ ਕਰਕੇ ਹੈ। ਜੇਹੜੇ ਮਨੁਸ਼ ਦੇਸ਼ ਦੇਸ਼ਾਂਤਰ ਅਰ ਦੀਪ ਦੀਪਾਂਤਰ ਵਿਚ ਜਾਨ ਆਉਂਨ ਵਿਚ ਸ਼ੰਕਾ ਨਹੀਂ ਕਰਦੇ ਓਹ ਦੇਸ਼ ਦੇਸ਼ਾਂਤਰ ਦੇ ਕਈ ਪ੍ਰਕਾਰਦੇ ਮਨੁੱਸ਼ਾਂ ਦੇ ਸਮਾਗਮ, ਰੀਤੀ ਭਾਂਤੀ ਵੇਖਨ, ਅਪਨਾ ਰਾਜ ਅਰ ਵਿਹਾਰ ਵਧਾਨ ਨਾਲ ਨਿਰਭੈ, ਸੂਰਵੀਰ ਹੋਨ ਲਗਦੇ, ਅਰ ਅੱਛੇ ਵਿਹਾਰ ਦਾ ਗ੍ਰਹਣ, ਬੁਰੀ ਬਾਤਾਂ ਦੇ ਛਡਨ ਵਿਚ ਤਤਪਰ ਹੋਕੇ ਵਡੇ ਐਸ਼੍ਵਰਯ ਨੂੰ ਪ੍ਰਾਪਤ ਹੁੰਦੇ ਹਨ। ਭਲਾ ਜੋ ਮਹਾਭ੍ਰਸ਼ਟ ਮਲੇਛ ਕੁਲ ਉਤਪੰਨ ਵੇਸ਼ਯਾ (ਕੰਜਰੀ) ਆਦੀ ਦੇ ਸਮਾਗਮ ਨਾਲ ਆਚਾਰਭ੍ਰਸ਼ਟ ਧਰਮਹੀਨ ਨਹੀਂ ਹੁੰਦੇ ਕਿੰਤੂ ਦੇਸ਼ ਦੇਸ਼ਾਂਤਰ ਦੇ ਉੱਤਮ ਪੁਰੁਸ਼ਾਂ ਦੇ ਨਾਲ ਸਮਾਗਮ ਵਿਚ ਛੋਹ ਅਰਦੋਸ਼ ਮੰਨਦੇ ਹਨ ਏਹ ਕੇਵਲ ਮੂਰਖਤਾ ਦੀ ਬਾਤ ਨਹੀਂ ਤਾ ਕੀ ਹੈ? ਹਾਂ ਇੰਨਾਂ ਕਾਰਣ ਤਾਂ ਹੈ ਕਿ ਜੋ ਲੋਗ ਮਾਂਸ ਖਾਂਦੇ, ਅਰ ਸ਼ਰਾਬ ਪੀਂਦੇ ਹਨ ਉਨ੍ਹਾਂ ਦੇ ਸ਼ਰੀਰ ਅਰ ਵੀਰਯ ਆਦੀ ਧਾਤੂ ਭੀ ਦੁਰਗੰਧ ਆਦੀ ਥੀਂ ਦੂਸ਼ਤ ਹੁੰਦੇ ਹਨ, ਏਸ ਲ-ੀ ਉਨਾਂ ਦੇ ਸੰਗ ਕਰਨ ਨਾਲ ਆਰਯਾਂ ਨੂੰ ਭੀ ਇਹ ਕੁਲਖਛਣ ਨਾ ਲਗ ਜਾਵੇ, ਇਹ ਤਾਂ ਠੀਕ ਹੈ ਪਰੰਤੂ ਜਦ ਇਨਾਂ ਥੀਂ ਵਿਹਾਰ, ਅਰ ਗੁਣ ਗ੍ਰਹਣ ਕਰਨ ਵਿਚ ਕੋਈ ਭੀ ਦੋਸ਼ ਵਾ ਪਾਪ ਨਹੀਂ ਹੈ ਕਿੰਤੂ ਇਨਾਂ ਦੇ ਮਦਯਪਾਨ ਆਦੀ ਦੋਸ਼ਾਂ ਨੂੰ ਛਡ ਗੁਣਾਂ ਨੂੰ ਗ੍ਰਹਣ ਕਰਨ ਤਾਂ ਕੁਝ ਭੀ ਹਾਨੀ ਨਹੀਂ। ਜਦ ਇਨਾਂ ਦੇ ਛੋਹਨ ਅਰ ਵੇਖਨ ਨਾਲ ਭੀ ਮੂਰਖ ਲੋਗ ਪਾਪ ਗਿਣਦੇ ਹਨ ਇੱਸੇ ਕਰਕੇ ਉਨਾਂ ਨਾਲ ਯੁੱਧ ਕਦੀ ਨਹੀਂ ਕਰ ਸਕਦੇ ਕਿਉਂਕਿ ਯੁੱਧ ਵਿਚ ਉਨਾਂਨੂੰ ਵੇਖਨਾ ਅਰ ਛੋਹਨਾ ਜ਼ਰੂਰੀ ਹੈ। ਸੱਜਨ ਲੋਗਾਂ ਨੂੰ ਰਾਗ, ਦ੍ਵੇਸ਼, ਅਨਿਆਯ ਮਿਥਯਾਭਾਸ਼ਣ ਆਦੀ ਦੋਸ਼ਾਂ ਨੂੰ ਛੱਡ ਨਿਰਵੈਰ, ਪ੍ਰੀਤੀ, ਪਰਉਪ੍ਕਾਰ ਸੱਜਨਤਾ ਆਦੀਦਾ ਧਾਰਣ ਕਰਨਾ ਉੱਤਮਆਚਾਰ ਹੈ, ਅਰ ਇਹ ਭੀ ਸਮਝ ਲੈਨ ਕਿ ਧਰਮ ਸਾਡੇ ਆਤਮਾ ਅਰਕਰਤੱਵਦੇ ਨਾਲਹੈ, ਜਦ ਅਸੀਂ ਅੱਛੇ ਕੰਮ ਕਰਨੇ ਹਾਂ ਤਾਂਸਾਨੂੰ ਦੇਸ਼ਦੇਸ਼ਾਂਤਰ ਅਰ ਦੀਪ ਦੀਪਾਂਤਰ ਜਾਨ ਵਿਚ ਕੁਝ ਭੀ ਦੋਸ਼ ਨਹੀਂ ਲੱਗ ਸਕਦਾ, ਦੋਸ਼ਤਾਂਪਾਪ ਦੇ ਕੰਮ ਕਰਨ ਵਿਚ ਲਗਦੇ ਹਨ, ਹਾਂ ਇੰਨਾਂ ਜ਼ਰੂਰ ਚਾਹੀਏ ਕਿ ਵੇਦੋਕਤ ਧਰਮ ਦਾ ਨਿਸ਼ਚੇ, ਅਰ ਪਾਖੰਡ ਮਤ ਦਾ ਖੰਡਨ ਕਰਨਾ ਜ਼ਰੂਰ ਸਿੱਖ ਲੈਨ, ਜਿਸ ਕਰਕੇ ਕੋਈ ਸਾਨੂੰ ਝੂਠਾ ਨਿਸ਼ਚਾ ਨਾ ਕਰਾ ਸਕੇ। ਕੀ ਬਿਨਾ ਦੇਸ਼ ਦੇਸ਼ਾਂਤਰ ਅਰ ਦੀਪ ਦੀਪਾਂਤਰ ਵਿਚ ਰਾਜ ਵਾ ਵਯਾਪਾਰ ਕੀਤੇ ਅਪਨੇ ਦੇਸ਼ ਦੀ ਉੱਨਤੀ ਕਦੀ ਹੋ ਸਕਦੀ ਹੈ? ਜਦ ਅਪਨੇ ਦੇਸ਼ ਵਿਚ ਹੀ ਸ੍ਵਦੇਸ਼ੀ ਲੋਗ ਵਿਹਾਰ ਕਰਦੇ ਅਰ ਪਰਦੇਸ਼ੀ ਅਪਨੇ ਦੇਸ਼ ਵਿਚ ਵਿਹਾਰ ਵਾ ਰਾਜ ਕਰਨ ਤਾਂ

ਬਿਨਾ ਗਰੀਬੀ ਅਰ ਦੁਖ ਦੇ ਹੋਰ ਕੁਝ ਭੀ ਨਹੀਂ ਹੋਸਦਾ। ਪਾਖੰਡੀ ਲੋਗ ਇਹ ਸਮਝਦੇ ਹਨ ਕਿ ਜੇ ਅਸੀਂ ਇਨ੍ਹਾਂ ਨੂੰ ਵਿਦਿਆ ਪੜ੍ਹਾਵਾਂਗੇ ਅਰ ਦੇਸ਼ ਦੇਸ਼ਾਂਤਰ ਵਿਚ ਜਾਨ ਦੀ ਆਗਿਆ ਦੇਵਾਂਗੇ ਤਾਂ ਇਹ ਬੁੱਧੀਮਾਨ ਹੋਕੇ ਸਾਡੇ ਪਾਖੰਡ ਜਾਲ ਵਿਚ ਨਾ ਫਸਨ ਕਰਕੇ ਸਾਡੀ ਪ੍ਰਤਿਸ਼ਠਾ ਅਰ ਰੋਜ਼ੀ ਨਸ਼ਟ ਹੋ ਜਾਵੇਗੀ, ਇਸ ਕਰਕੇ ਭੋਜਨ ਛਾਦਨ ਵਿਚ ਬਖੇੜਾ ਪਾਂਦੇ ਹਨ ਕਿ ਓਹ ਦੂਜੇ ਦੇਸ਼ ਵਿਚ ਨ ਜਾ ਸੱਕਨ, ਹਾਂ ਇੱਨਾਂ ਜ਼ਰੂਰ ਚਾਹੀਏ ਕਿ ਸ਼ਰਾਬ ਮਾਂਸ ਦਾ ਗ੍ਰਹਣ ਕਦੀ ਭੁੱਲਕੇ ਭੀ ਨਾ ਕਰਨ। ਕੀ ਸਬ ਬੁੱਧੀਮਾਨਾਂ ਨੇ ਇਹ ਨਿਸ਼ਚੇ ਨਹੀਂ ਕੀਤਾ ਹੈ ਕਿ ਰਾਜਪੁਰਸ਼ਾਂ ਵਿਚ ਯੁੱਧ ਸਮਯ ਵਿਚ ਭੀ ਚੌਕਾ ਲਗਾਕੇ ਰਸੋਈ ਬਨਾਕੇ ਖਾਨਾ ਜ਼ਰੂਰ ਹਾਰਦਾ ਹੇਤੂ ਹੈ. ਕਿੰਤੂ ਖਛਤ੍ਰੀ ਲੋਗਾਂ ਦਾ ਯੁੱਧ ਵਿਚ ਇਕ ਹੱਥ ਨਾਲ ਰੋਟੀ ਖਾਂਦੇ, ਜਲ ਪੀਂਦੇ ਜਾਨਾ ਅਰ ਦੂਜੇ ਹੱਥ ਨਾਲ ਸ਼ਤ੍ਰੂਆਂ ਨੂੰ ਘੋੜੇ, ਹਾਥੀ, ਉੱਤੇ ਚੜ੍ਹ ਵਾ ਪੈਦਲ ਹੋਕੇ ਮਾਰਦੇ ਜਾਨਾ, ਅਪਨੀ ਜਿਤ ਕਰਨਾ ਹੀ ਆਚਾਰ, ਅਰ ਹਾਰਨਾ ਅਨਾਚਾਰ ਹੈ। ਇਸਮੂੜ੍ਹਤਾ ਦੇ ਕਾਰਣ ਇਨਾਂ ਲੋਕਾਂ ਨੇ ਚੌਕਾ ਲਗਾਂਦੇ ਲਗਾਂਦੇ ਵਿਰੋਧ ਕਰਦੇ ਕਰਾਂਦੇ ਸਾਰੀ ਸੁਤੰਤ੍ਰਤਾ, ਆਨੰਦ, ਧਨ, ਰਾਜ, ਵਿਦਿਆ, ਅਰ ਪੁਰੁਸ਼ਾਰਥ ਉੱਤੇ ਚੌਕਾ ਲਗਾਕੇ ਹੱਥ ਦੇ ਉੱਤੇ ਹੱਥ ਧਰ ਬੈਠੇ ਹਨ, ਅਰ ਇੱਛਾ ਕਰਦੇ ਹਨ ਕਿ ਕੁਝ ਪਦਾਰਥ ਮਿਲੇ ਤਾਂ ਪਕਾਕੇ ਖਾਈਏ, ਪਰੰਤੂ ਉਸ ਤਰਾਂ ਨਾਲ ਹੋਨ ਕਰਕੇ ਜਾਨੋ ਸਾਰੇ ਆਰਯਾਵਰਤ ਦੇਸ਼ ਭਰ ਵਿਚ ਚੌਕਾ ਲਗਾਕੇ ਸਰਵਥਾ ਨਸ਼ਟ ਕਰ ਦਿੱਤਾ ਹੈ। ਜਿਥੇ ਭੋਜਨ ਬਨਾਨ ਉਸ ਜਗਹ ਨੂੰ ਧੋਨੇ ਲਿਪਨੇ ਝਾੜੂ ਲਗਾਨੇ, ਕੂੜਾ ਕਰਕਟ, ਦੂਰ ਕਰਨ ਵਿਚ ਯਤਨ ਜ਼ਰੂਰ ਕਰਨਾ ਚਾਹੀਏ, ਨਾ ਕਿ ਮੁਸਲਮਾਨ ਵਾ ਈਸਾਈਆਂ ਵਾਙਨ ਭ੍ਰਸ਼ਟ ਰਸੋਈਘਰ ਕਰ ਛੱਡਨਾ॥

(ਪ੍ਰਸ਼ਨ) ਸਖਰੀ ਨਿਖਰੀ ਕੀ ਹੈ (ਉੱਤਰ) ਸਖਰੀ ਜੋ ਜਲ ਆਦੀ ਵਿਚ ਅੰਨ ਪਕਾਏ ਜਾਂਦੇ, ਅਰ ਜੋ ਘਿਉ ਦੁਧ ਵਿਚ ਪਕਾਂਦੇ ਹਨ ਓਹ ਨਿਖਰੀ ਅਰਥਾਤ ਚੰਗੀ। ਇਹ ਭੀ ਇਨ੍ਹਾਂ ਧੂਰਤਾਂ ਦਾ ਚਲਾਇਆ ਹੋਇਆ ਪਾਖੰਡ ਹੈ ਕਿਉਂਕਿ ਜਿਸ ਵਿਚ ਘਿਉ ਦੁੱਧ ਵਧੀਕ ਲੱਗੇ ਉਸ ਨੂੰ ਖਾਨ ਵਿਚ ਸੁਆਦ, ਅਰ ਪੇਟ ਵਿਚ ਚਿਕਨਾ ਪਦਾਰਥ ਵਧੀਕ ਜਾਵੇ ਇੱਸ ਵਾਸਤੇ ਇਹ ਪ੍ਰਪੰਚ ਰਚਿਆ ਹੈ, ਨਹੀਂ ਤਾਂ ਜੋ ਅੱਗ ਵਾ ਕਾਲ ਕਰਕੇ ਪੱਕਿਆ ਹੋਇਆ ਪਦਾਰਥ ਹੈ ਸੋ ਪੱਕਾ, ਅਰ ਨਾ ਪੱਕਾ ਹੋਇਆ ਕੱਚਾ ਹੈ। ਜੋ ਪੱਕਾ ਹੀ ਖਾਨਾ ਅਰ ਕੱਚਾ ਨਾ ਖਾਨਾ ਹੈ ਇਹ ਭੀ ਸਰਵਤ੍ਰ ਠੀਕ ਨਹੀਂ ਕਿਉਂਕਿ ਛੋਲੇ ਆਦੀ ਕੱਚੇ ਭੀ ਖਾਏ ਜਾਂਦੇ ਹਨ।

(ਪ੍ਰਸ਼ਨ) ਦ੍ਵਿਜ ਲੋਗ ਅਪਨੇ ਹੱਥ ਦੀ ਰਸੋਈ ਬਨਾਕੇ ਖਾਨ, ਵਾ ਸ਼ੂਦ੍ਰ ਦੇ ਹੱਥ ਦੀ ਬਨਾਈ ਹੋਈ ਖਾਨ ?

(ਉੱਤਰ) ਸ਼ੂਦ੍ਰ ਦੇ ਹੱਥ ਦੀ ਬਨਾਈ ਹੋਈ ਖਾਨ, ਕਿਉਂਕਿ ਬ੍ਰਾਹਮਣ

ਖਛਤ੍ਰੀ ਅਰ ਵੈਸ਼ ਵਰਨ ਵਾਲੇ ਇਸਤ੍ਰੀ, ਪੁਰੁਸ਼, ਵਿਦਿਆ ਪੜ੍ਹਾਨੇ, ਰਾਜ ਪਾਲਨ, ਅਰ ਪਸ਼ੂ ਪਾਲਨ, ਖੇਤੀ, ਅਰ ਵਰਪਾਰ ਦੇ ਕੰਮ ਵਿਚ ਤਤਪਰ ਰਹਿਨ, ਅਰ ਸ਼ੂਦ੍ਰ ਦੇ ਭਾਂਡੇ, ਤਥਾ ਉਸਦੇ ਘਰ ਦਾ ਪੱਕਿਆ ਹੋਇਆ ਅੰਨ ਆਪਤ ਕਾਲ ਦੇ ਬਿਨਾ ਨਾ ਖਾਨ। ਸੁਨੋ ਪ੍ਰਮਾਣ :—

**ਆਰਯਾਧਿਸ਼ਠਿਤਾ ਵਾ ਸ਼ੂਦ੍ਰਾਃ ਸੰਸਕਰਤਾਰਃ ਸਯੁਃ।**

ਆਪਸਤੰਬ ਧਰਮਸੂਤ੍ਰ। ਪ੍ਰਪਾਠਕ ੨। ਪਟਲ ੨। ਖੰਡ ੨। ਸੂਤ੍ਰ ੪॥

ਆਰਯਾਂ ਦੇ ਘਰ ਵਿਚ ਸ਼ੂਦ੍ਰ ਅਰਥਾਤ ਮੂਰਖ ਇਸਤ੍ਰੀ, ਪੁਰੁਸ਼ ਰਸੋਈ ਬਨਾਨ ਦੇ ਕੰਮ ਕਰਨ, ਪਰੰਤੂ ਓਹ ਸ਼ਰੀਰ ਵਸਤ੍ਰ ਆਦੀ ਥੀਂ ਪਵਿਤ੍ਰ ਰਹਿਨ ਆਰਯਾਂ ਦੇ ਘਰ ਵਿਚ ਜਦ ਰਸੋਈ ਬਨਾਨ ਤਦ ਮੂੰਹ ਬਨ੍ਹਕੇ ਬਨਾਨ, ਕਿਉਂਕਿ ਉਨਾਂ ਦੇ ਮੂੰਹ ਥੀਂ ਜੂਠਾ ਅਰ ਨਿਕਲਿਆ ਹੋਇਆ ਸਾਹ ਭੀ ਅੰਨ ਵਿਚ ਨਾ ਪਵੇ, ਅੱਠਵੇਂ ਦਿਨ ਹਜਾਮਤ ਬਨਵਾਨ, ਨਹੁ ਲੁਹਾਨ, ਸਨਾਨ ਕਰਕੇ ਰਸੋਈ ਬਨਾਇਆ ਕਰਨ, ਆਰਯਾਂ ਨੂੰ ਖਵਾਕੇ ਆਪ ਖਾਨ॥

(ਪ੍ਰਸ਼ਨ) ਸ਼ੂਦ੍ਰ ਦੇ ਛੋਹੇ ਹੋਏ, ਪੱਕੇ ਹੋਏ ਅੰਨ ਦੇ ਖਾਨ ਵਿਚ ਜਦ ਦੋਸ਼ ਲਗਾਂਦੇ ਹਨ ਤਾਂ ਉਸਦੇ ਹਥ ਦਾ ਬਨਾਇਆ ਕਿਸਤਰਾਂ ਖਾ ਸੱਕਦੇ ਹਨ?

(ਉੱਤਰ) ਇਹ ਬਾਤ ਮਨਘੜਤ ਝੂਠੀ ਹੈ ਕਿਉਂਕਿ ਜਿਨਾਂ ਨੇ ਗੁੜ, ਖੰਡ, ਘਿਉ, ਦੁਧ, ਆਟਾ, ਸਾਗ, ਫਲ, ਮੂਲ ਖਾਧਾ ਉਨ੍ਹਾਂ ਨੇ ਜਾਨੋ ਸਬ ਜਗਤ ਭਰਦੇ ਹੱਥਦਾ ਬਨਾਇਆ ਅਰ ਜੂਠਾ ਖਾਲੀਤਾ, ਕਿਉਂਕਿ ਜਦ ਸ਼ੂਦ੍ਰ, ਚਮਾਰ, ਭੰਗੀ, ਮੁਸਲਮਾਨ, ਈਸਾਈ ਆਦੀ ਲੋਗ ਖੇਤਾਂ ਵਿਚੋਂ ਗੰਨਿਆਂ ਨੂੰ ਕੱਟਦੇ, ਛਿਲਦੇ ਪੀੜਕੇ ਰਸ ਕਢਦੇ ਹਨ ਤਦ ਝਾੜੇ ਪਾਨੀ ਕਰਕੇ ਉਨ੍ਹਾਂ ਹੀ ਬਿਨਾਂ ਧੋਤੇ ਹੱਥਾਂ ਨਾਲ ਛੂੰਹਦੇ ਚੁਕਦੇ ਧਰਦੇ, ਅੱਧਾ ਟੋਟਾ ਚੂਪ ਰਸ ਪੀ ਕੇ ਅੱਧਾ ਉਸ ਵਿਚ ਹੀ ਪਾ ਦਿੰਦੇ, ਅਰ ਰਸ ਪਕਾਂਦੇ ਹੋਏ ਉਸ ਰਸ ਵਿਚ ਰੋਟੀ ਭੀ ਪਕਾਕੇ ਖਾਂਦੇ ਹਨ, ਜਦ ਖੰਡ ਬਨਾਂਦੇ ਹਨ ਤਦ ਪੁਰਾਣੇ ਜੁੱਤੇ ਕਿ ਜਿਸ ਦੇ ਤਲੇ ਵਿਚ ਮੈਲਾ, ਮੂਤ੍ਰ ਗੋਹਾ, ਮਿਟੀ ਲੱਗੀ ਰਹਿੰਦੀ ਹੈ ਉਨਾਂ ਹੀ ਜੁੱਤੀਆਂ ਨਾਲ ਉਸ ਨੂੰ ਰਗੜਦੇ ਹਨ, ਦੁੱਧ ਵਿਚ ਅਪਨੇ ਘਰਦੇ ਜੂਠਿਆਂ ਭਾਂਡਿਆਂਦਾ ਪਾਨੀ ਪੀਂਦੇ ਉੱਸੇ ਵਿਚ ਘਿਉ ਆਦੀ ਰੱਖਦੇ, ਅਰ ਆਟਾ ਪੀਹਨ ਦੇ ਵੇਲੇ ਭੀ ਉੱਸੇ ਤਰਾਂ ਹੀ ਜੂਠੇ ਹੱਥਾਂ ਨਾਲ ਉਠਾਂਦੇ, ਅਰ ਪਸੀਨਾ ਭੀ ਆਟੇ ਵਿਚਚੋਂ ਦਾ ਜਾਂਦਾ ਹੈ ਇਤਿਆਦੀ, ਅਰ ਫਲ ਮੂਲ ਕੰਦ ਵਿਚ ਭੀ ਅਜੇਹੀ ਲੀਲਾ ਹੁੰਦੀ ਹੈ ਜਦ ਇਨ੍ਹਾਂ ਪਦਾਰਥਾਂ ਨੂੰ ਖਾਧਾ ਤਾਂ ਜਾਨੋ ਸਬ ਦੇ ਹਥ ਦਾ ਖਾਲੀਤਾ।

(ਪ੍ਰਸ਼ਨ) ਫਲ, ਮੂਲ, ਕੰਦ, ਅਰ ਰਸ, ਇਤਿਆਦੀ ਅਦ੍ਰਿਸ਼ਟ ਵਿੱਚ ਦੋਸ਼ ਨਹੀਂ ਮੰਨਦੇ ?

(ਉੱਤਰ) ਵਾਹ ਜੀ ਵਾਹ! ਸ਼ੋਕ ਹੈ ਕਿ ਜੋ ਅਜੇਹਾ ਉੱਤਰ ਨਾ ਦਿੰਦੇ

ਤਾਂ ਕੀ ਧੂੜ ਸੁਆਹ ਖਾਂਦੇ, ਗੁੜ ਸ਼ੱਕਰ ਮਿੱਠੀ ਲੱਗਦੀ, ਦੁੱਧ ਘੀ ਪੁਸ਼ਟੀ ਕਰਦਾ ਹੈ। ਇਸ ਲਈ ਏਹ ਮਤਲਬ ਸਿੰਧੂ ਨਹੀਂ ਰਚਿਆ ਹੈ, ਚੰਗਾ ਜੇ ਅਦ੍ਰਿਸ਼ਟ ਵਿੱਚ ਦੋਸ਼ ਨਹੀਂ ਤਾਂ ਭੰਗੀ ਵਾ ਮੁਸਲਮਾਨ,ਅਪਨੇ ਹਥੋਂ ਦੂਜੇ ਸਥਾਨ ਵਿਚ ਬਨਾਕੇ ਤੁਹਾਨੂੰ ਆਕੇ ਦੇਵੇ ਤਾਂ ਖਾ ਲਓਂਗੇ ਵਾ ਨਹੀਂ ? ਜੋ ਕਹੋ ਕਿ ਨਹੀਂ ਤਾਂ ਅਦ੍ਰਿਸ਼ਟ ਵਿਚ ਭੀ ਦੋਸ਼ ਹੈ,ਹਾਂ ਮੁਸਲਮਾਨ, ਈਸਾਈ ਆਦੀ ਸ਼ਰਾਬ ਮਾਂਸ, ਖਾਨ ਵਾਲਿਆਂ ਦੇ ਹੱਥ ਦੇ ਖਾਨ ਵਿਚ ਆਰਯਾਂ ਨੂੰ ਭੀ ਮਦ੍ਯ, ਮਾਂਸ, ਆਦੀ ਖਾਨਾ, ਪੀਨਾ ਅਪਰਾਧ ਪਿੱਛੇ ਲੱਗ ਪੈਂਦਾ ਹੈ, ਪਰੰਤੂ ਆਪਸ ਵਿਚ ਆਰਯਾਂ ਦਾ ਇਕ ਭੋਜਨ ਵਿਚ ਕੋਈ ਭੀ ਦੋਸ਼ ਨਹੀਂ ਨਜ਼ਰ ਆਉਂਦਾ। ਜਦ ਇਕ ਮਤ ਇਕ ਹਾਨੀ ਲਾਭ,ਇਕ ਸੁਖ,ਦੁੱਖ, ਆਪਸ ਵਿਚ ਨਾ ਮੰਨਨ ਤਦ ਤਕ ਉੱਨਤੀ ਹੋਨੀ ਬਹੁਤ ਕਠਿਨ ਹੈ, ਪਰੰਤੂ ਨਿਰਾ ਖਾਨਾ, ਪੀਨਾ ਹੀ ਇਕ ਹੋਨ ਕਰਕੇ ਸੁਧਾਰ ਨਹੀਂ ਹੋ ਸਕਦਾ ਕਿੰਤੂ ਜਦ ਤਕ ਬੁਰੀਆਂ ਗੱਲਾਂ ਨਹੀਂ ਛੱਡਦੇ ਅਰ ਅੱਛੀਆਂ ਬਾਤਾਂ ਨਹੀਂ ਕਰਦੇ, ਤਦ ਤਕ ਵਾਧੇ ਦੇ ਬਦਲੇ ਹਾਨੀ ਹੁੰਦੀ ਹੈ ॥

ਦੂਜੇ ਦੇਸ਼ ਵਾਲਿਆਂ ਦੇ ਆਰਯਾਵਰਤ ਵਿਚ ਰਾਜ ਹੋਨ ਦੇ ਕਾਰਣ ਏਹ ਹਨ, ਆਪਸ ਦੀ ਫੁੱਟ, ਮਤਭੇਦ, ਬ੍ਰਹਮਚਰਯ ਦਾ ਸੇਵਨ ਨਾ ਕਰਨਾ, ਵਿਦਿਆ ਨਾ ਪੜ੍ਹਨੀ ਪੜ੍ਹਾਨੀ, ਵਾ ਬਾਲ ਅਵਸਥਾ ਵਿਚ ਬਿਨਾ ਸ੍ਵਯੰਵਰ ਦੇ ਵਿਆਹ ਕਰਨਾ, ਵਿਸ਼ਯਾਸਕਤੀ, ਮਿਥਿਆ ਭਾਸ਼ਣ ਆਦੀ ਖੋਟੇ ਲਖਛਣ, ਵੇਦਵਿਦ੍ਯਾ ਦਾ ਪ੍ਰਚਾਰ ਨਾ ਹੋਨਾ ਆਦੀ ਕੁਕਰਮ ਹਨ, ਜਦ ਆਪਸ ਵਿਚ ਭਰਾ ਭਰਾ ਲੜਦੇ ਹਨ ਤਦ ਹੀ ਤੀਜਾ ਦੂਜੇ ਦੇਸ਼ ਵਾਲਾ ਆਕੇ ਪੈਂਚ ਬਨ ਬੈਠਦਾ ਹੈ। ਕੀ ਤੁਸੀਂ ਲੋਗ ਮਹਾਭਾਰਤ ਦੀਆਂ ਬਾਤਾਂ ਜੋ ਪੰਜ ਹਜ਼ਾਰ ਵਰ੍ਹੇ ਤੋਂ ਪਹਲੇ ਹੋਈਆਂ ਸਨ ਉਸ ਨੂੰ ਭੀ ਭੁੱਲ ਗਏ, ਦੇਖੋ ਮਹਾਭਾਰਤ ਦੇ ਯੁੱਧ ਵਿਚ ਸਭ ਲੋਗ ਲੜਾਈ ਵਿਚ ਸਵਾਰੀਆਂ ਉੱਤੇ ਖਾਂਦੇ ਪੀਂਦੇ ਸਨ ਆਪਸ ਦੀ ਫੁੱਟ ਕਰਕੇ ਕੌਰਵਾਂ, ਪਾਂਡਵਾਂ, ਅਰ ਯਾਦਵਾਂ ਦਾ ਸਤਯਾਨਾਸ ਹੋਇਆ ਸੋ ਤਾਂ ਹੋਗਿਆ ਪਰੰਤੂ ਹੁਨ ਤਕ ਭੀ ਓਹੋ ਰੋਗ ਪਿੱਛੇ ਲਗਾ ਹੈ, ਨਾ ਜਾਨੀਏ ਏਹ ਭੈੜਾ ਰਾਖਛਸ ਕਦੀ ਛੁੱਟੇਗਾ ਵਾ ਆਰਯਾਂ ਨੂੰ ਸਭ ਸੁਖਾਂ ਤੋਂ ਛੁਡਾਕੇ ਦੁੱਖ-ਸਾਗਰ ਵਿਚ ਡੁਬਾ ਮਾਰੇਗਾ ਉਸੇ ਦੁਸ਼ਟ ਦੁਰਯੋਧਨ ਗੋਤ੍ਰਹਤਿਆਰੇ, ਸ੍ਵਦੇਸ਼-ਵਿਨਾਸ਼ਕ ਨੀਚ ਦੇ ਦੁਸ਼ਟ ਮਾਰਗ ਵਿਚ ਆਰਯ ਲੋਗ ਹੁਨ ਤਕ ਭੀ ਚੱਲਕੇ ਦੁਖ ਵਧਾ ਰਹੇ ਹਨ, ਪਰਮੇਸ਼੍ਵਰ ਕ੍ਰਿਪਾ ਕਰੇ ਕਿ ਇਹ ਰਾਜਰੋਗ ਅਸਾਂ ਆਰਯਾਂ ਵਿਚੋ ਨਸ਼ਟ ਹੋ ਜਾਵੇ ॥

ਭੱਖਛ ਅਭੱਖਛ ਦੋ ਤਰਾਂ ਦਾ ਹੁੰਦਾ ਹੈ, ਇਕ ਧਰਮਸ਼ਾਸਤ੍ਰ ਵਿਚਕਹਿਆ ਹੋਇਆ,ਦੂਜਾ ਵੈਦ੍ਯਕ ਸ਼ਾਸਤ੍ਰ ਵਿਚ ਕਹਿਆ ਹੋਇਆ। ਧਰਮਸ਼ਾਸਤ੍ਰ ਵਿਚ :-

## ਅਭਖਛਜਾਨਿ ਦ੍ਵਿਜਾਤੀਨਾਮਮੇਧਜਪ੍ਰਭਵਾਨਿ ਚ।

ਮਨੁਸਮ੍ਰਿਤੀ ਅਧਜਾਯ ੫। ਸ਼ਲੋਕ ੫॥

ਦ੍ਵਿਜ, ਅਰਥਾਤ ਬ੍ਰਾਹਮਣ, ਖਛਤ੍ਰੀ ਅਰ ਵੈਸ਼ ਨੂੰ ਮਲੀਨ, ਮੈਲਾ, ਮੂਤ੍ਰ ਆਦੀ ਦੇ ਸੰਸਰਗ ਥੀਂ ਉਤਪੰਨ ਹੋਏ ਸਾਗ, ਫਲ, ਮੂਲ ਆਦੀ ਨਾ ਖਾਨੇ ਚਾਹੀਏ।

**ਵਰਜਯੇਨਮਧੁ ਮਾਂਸੰ ਚ।** ਮਨੁਸਮ੍ਰਿਤੀ ਅਧਜਾਯ ੨। ਸ਼ਲੋਕ ੧੭੭।

ਜਿਸ ਤਰਾਂ ਅਨੇਕ ਪ੍ਰਕਾਰ ਦੀ ਸ਼ਰਾਬ, ਗਾਂਜਾ, ਭੰਗ, ਅਫੀਮ ਆਦੀ।

## ਬੁੱਧਿੰ ਲੁੰਪਤਿ ਯਦ ਦ੍ਰਵੰ ਮਦਕਾਰੀ ਤਦਯੁਚਜਤੇ।

ਸ਼ਾਰੰਗਧਰ ਅਧਜਾਯ ੪। ਸ਼ਲੋਕ ੨੧॥

ਜੋ ਜੋ ਬੁੱਧੀ ਦੇ ਨਾਸ਼ ਕਰਨ ਵਾਲੇ ਪਦਾਰਥ ਹਨ ਉਨ੍ਹਾਂ ਦਾ ਸੇਵਨ ਕਦੀ ਨਾ ਕਰਨ। ਅਰ ਜਿੰਨੇ ਅਨਾਜ, ਸੜੇਬਿਗੜੇ ਦੁਰਗੰਧੀ ਆਦੀ ਕਰਕੇ ਦੂਸ਼ਿਤ, ਚੰਗੀ ਤਰਾਂ ਨਾ ਬਨੇ ਹੋਏ, ਅਰ ਮਦਜ, ਮਾਂਸ ਖਾਨ ਵਾਲੇ ਮਲੇੱਛ, ਕਿ ਜਿਨ੍ਹਾਂ ਦਾ ਸ਼ਰੀਰ ਸ਼ਰਾਬ ਮਾਂਸਦੇਪ੍ਰਮਾਣੂਆਂ ਨਾਲ ਹੀ ਭਰ ਰਹਿਆ ਹੈ ਉਨ੍ਹਾਂ ਦੇ ਹੱਥ ਦਾ ਨਾ ਖਾਨ ਜਿਸ ਵਿਚ ਉਪਕਾਰਕ ਪ੍ਰਾਣੀਆਂ ਦੀ ਹਿੰਸਾ ਅਰਥਾਤ ਜਿਸਤਰਾਂ ਇਕ ਗਊ ਦੇ ਸ਼ਰੀਰ ਥੀਂ ਦੁੱਧ, ਘਿਓ, ਬਲਦ, ਗਊਆਂ, ਉਤਪੰਨ ਹੋਨ ਕਰਕੇ, ਇਕ ਪੀਹੜੀ ਵਿਚ ਚਾਰ ਲਖ ਪੰਜਹੱਤਰ ਹਜ਼ਾਰ ਛੇਸੌ (੪੭੫੬੦੦) ਮਨੁਸ਼ਾਂ ਨੂੰ ਸੁਖ ਪੁੱਜਦਾ ਹੈ ਉੱਸੇ ਤਰਾਂ ਦੇ ਪਸ਼ੂਆਂ ਨੂੰ ਨਾ ਮਾਰਨ ਨਾ ਮਾਰਨ ਦੇਨ, ਜਿਸ ਤਰਾਂ ਕਿਸੇ ਗਊ ਕੋਲੋਂ ਵੀਹ ਸੇਰ, ਅਰ ਕਿਸੇ ਕੋਲੋਂ ਦੋ ਸੇਰ ਦੁੱਧ ਪ੍ਰਤੀ ਦਿਨ ਹੋਵੇ ਤਾਂ ਉਸਦਾ ਮੱਧ ਭਾਗ ਯਾਰਾਂ ਸੇਰ ਪ੍ਰਤਜੇਕ ਗਊ ਕੋਲੋਂ ਦੁੱਧ ਹੁੰਦਾ ਹੈ। ਕੋਈ ਗਊ ਅਠਾਰਾਂ ਅਰ ਕੋਈ ਛੇ ਮਹੀਨੇ ਤੱਕ ਦੁੱਧ ਦੇਂਦੀ ਹੈ, ਉਸਦਾ ਭੀ ਮੱਧ ਭਾਗ ਬਾਰਾਂ ਮਹੀਨੇ ਹੋਏ, ਹੁਨ ਪ੍ਰਤਜੇਕ ਗਊ ਦੇ ਜਨਮ ਭਰ ਦੇ ਦੁੱਧ ਥੀਂ ਚਵੀ ਹਜਾਰ ਨੌਂ ਸੌ ਸਠ (੨੪੯੬੦) ਮਨੁਸ਼ ਇਕ ਵੇਰੀ ਰੱਜ ਸਕਦੇ ਹਨ, ਉਸਦੇ ਛੀ ਵੱਛੀਆਂ ਛੀਵਛੇ ਹੁੰਦੇ ਹਨ, ਉਨ੍ਹਾਂ ਵਿਚੋਂ ਦੋ ਮਰਜਾਨ ਤਾਂ ਭੀ ਦਸ ਰਹੇ। ਉਨ੍ਹਾਂ ਵਿੱਚੋਂ ਪੰਜਾਂ ਵਛੀਆਂ ਦੇ ਜਨਮ ਭਰਦੇ ਦੁੱਧ ਨੂੰ ਮਿਲਾਕੇ ਇਕ ਲੱਖ ਚਹ੍ਹੀ ਹਜ਼ਾਰ ਅੱਠਸੌ (੧੨੪੮੦੦) ਮਨੁਸ਼ ਰੱਜ ਸਕਦੇ ਹਨ, ਹੁਨ ਰਹੇ ਪੰਜ ਬਲਦ ਓਹ ਜਨਮ ਭਰ ਵਿਚ ਪੰਜ ਹਜਾਰ (੫੦੦੦) ਮਨ ਅਨਾਜ ਘੱਟ ਤੋਂ ਘੱਟ ਉਤਪੰਨ ਕਰ ਸਕਦੇ ਹਨ ਉਸ ਅੰਨ ਵਿਚੋਂ ਪ੍ਰਤਜੇਕ ਮਨੁਸ਼ ਤਿਨ ਪਾ ਖਾਵੇ ਤਾਂ ਢਾਈ ਲੱਖ (੨੫੦੦੦੦) ਮਨੁਸ਼ਾਂ ਦੀ ਤ੍ਰਿਪਤੀ ਹੁੰਦੀ ਹੈ, ਦੁੱਧ ਅਰ ਅੰਨ ਮਿਲਾਕੇ ਤਿੰਨ ਲੱਖ ਚੁਹੱਤਰ ਹਜ਼ਾਰ ਅੱਠ ਸੌ ੩੭੪੮੦੦ ਮਨੁਸ਼ ਤ੍ਰਿਪਤ ਹੁੰਦੇ ਹਨ, ਦੋਹਾਂ ਗੇਨਤੀਆਂ ਨੂੰ

ਮਿਲਾਕੇ ਇਕ ਗਊ ਦੀ ਇਕ ਪੀਹੜੀ ਵਿਚ ਚਾਰ ਲੱਖ ਪੰਜਹੱਤਰ ਹਜ਼ਾਰ ਛੇ ਸੌ(੪੭੫੬੦੦) ਮਨੁਸ਼ ਇਕ ਵੇਲੇ ਪਲਦੇ ਹਨ,ਅਰ ਪੀਹੜੀ ਤੇ ਪੀਹੜੀ ਵਧਾਕੇ ਲੇਖਾ ਕਰੀਏ ਤਾਂ ਅਸੰਖ ਮਨੁਸ਼ਾਂ ਦਾ ਪਾਲਨ ਹੁੰਦਾ ਹੈ, ਏਸ ਤੋਂ ਭਿੰਨ ਬੈਲ, ਗੱਡੀ, ਸਵਾਰੀ ਭਾਰ ਚੁੱਕਨ ਆਦੀ ਕੰਮਾਂ ਥੀਂ ਮਨੁਸ਼ਾਂ ਦੇ ਬਹੁਤ ਉਪਕਾਰ ਹੁੰਦੇ ਹਨ, ਤਥਾ ਗਊ ਦੁੱਧ ਦੇਨ ਵਿਚ ਵਧੀਕ ਉਪਕਾਰ ਕਰਨ ਵਾਲੀ ਹੁੰਦੀ ਹੈ, ਅਰ ਜੀਕਨ ਬਲਦ ਉਪਕਾਰ ਕਰਨ ਵਾਲੇ ਹੁੰਦੇ ਹਨ, ਉਕਨ ਝੋਟੇ ਭੀ ਹਨ, ਪਰੰਤੂ ਗਊਦੇ ਦੁੱਧ,ਘਿਉ ਨਾਲ ਜਿੱਨੇ ਬੁਧੀ ਵਧਨ ਦੇ ਲਾਭ ਹੁੰਦੇ ਹਨ ਉੱਨੇ ਮਝ ਦੇ ਦੁਧ ਨਾਲ ਨਹੀਂ ਇਸਲਈ ਮੁਖ ਉਪਕਾਰ ਕਰਨ ਵਾਲੀ ਆਰਯਾਂ ਨੇ ਗਊ ਨੂੰ ਗਿਨਿਆ ਹੈ, ਅਰ ਜੋ ਕੋਈ ਹੋਰ ਵਿਦਵਾਨ ਹੋਵੇਗਾ ਓਹ ਭੀ ਇਸੇ ਤਰਾਂ ਸਮਝੇਗਾ।

ਬਕਰੀ ਦੇ ਦੁੱਧ ਨਾਲ ਪੰਜੀ ਹਜ਼ਾਰ ਨੌਂ ਸੈ ਵੀਹ (੨੫੯੨੦) ਆਦ-ਮੀਆਂ ਦਾ ਪਾਲਨ ਹੁੰਦਾ ਹੈ, ਇੱਸੇ ਤਰਾਂ ਹਾਥੀ, ਘੋੜੇ ਊਠ, ਭੇਡ, ਖੋਤੇ ਆਦੀ ਥੀਂ ਭੀ ਬਹੁਤ ਉਪਕਾਰ ਹੁੰਦੇ ਹਨ* ਇਨ੍ਹਾਂ ਪਸ਼ੂਆਂ ਦੇ ਮਾਰਨ ਵਾਲਿਆਂ ਨੂੰ ਸਬ ਮਨੁੱਸ਼ਾਂ ਦੀ ਹਤਿਆ ਕਰਨ ਵਾਲੇ ਜਾਨੋ, ਵੇਖੋ ਜਦ ਆਰਯਾਂ ਦਾ ਰਾਜ ਸੀ ਤਦ ਇਹ ਮਹੋਪਕਾਰਕ ਗਊ ਆਦੀ ਪਸ਼ੂ ਨਹੀਂ ਮਾਰੇ ਜਾਂਦੇ ਸਨ ਤਦ ਹੀ ਆਰਯਾਵਰਤ ਵਾ ਹੋਰ ਪ੍ਰਿਥਿਵੀ ਦੇ ਦੇਸ਼ਾਂ ਵਿਚ ਵਡੇ ਆਨੰਦ ਵਿਚ ਮਨੁੱਸ਼ ਆਦੀ ਪ੍ਰਾਣੀ ਰਹਿੰਦੇ ਸਨ ਕਿਉਂ ਕਿ ਦੁੱਧ ਘਿਉ ਬਲਦ ਆਦੀ ਪਸ਼ੂਆਂ ਦਾ ਵਾਧਾ ਹੋਨ ਕਰਕੇ ਅੰਨ, ਰਸ, ਪੁਸ਼ਕਲ (ਚੰਗੀ ਤਰਾਂ) ਪ੍ਰਾਪਤ ਹੁੰਦੇ ਸਨ, ਜਦ ਥੀਂ ਵਿਦੇਸ਼ੀ ਮਾਂਸ ਦੇ ਖਾਨ ਵਾਲੇ ਏਸ ਦੇਸ਼ ਵਿਚ ਆਕੇ ਗਊ ਆਦੀ ਪਸ਼ੂਆਂ ਦੇ ਮਾਰਨ ਵਾਲੇ, ਸ਼ਰਾਬ ਪੀਨ ਵਾਲੇ ਰਾਜ ਅਧਿਕਾਰੀ ਹੋਏ ਹੈਨ ਤਦ ਤੋਂ ਹੀ ਸਹਿਜ ਸਹਿਜ ਨਾਲ ਆਰਯਾਂ ਦੇ ਦੁੱਖ ਦੀ ਬੜ੍ਹਤੀ ਹੁੰਦੀ ਜਾਂਦੀ ਹੈ ਕਿਉਂਕਿ :-

**ਨਸ਼ਟੇ ਮੂਲੇ ਨੈਵ ਫਲੰ ਨ ਪੁਸ਼ਪਮ।**

ਬ੍ਰਿੱਧਚਾਣਕਜ ਅਧਜਾਯ ੧੦। ੧੩।

ਜਦ ਦ੍ਰਖਤ ਦੀ ਜੜ੍ਹ ਕਟ ਦਿੱਤੀ ਜਾਵੇ ਤਾਂ ਫਲ ਫੁਲ ਕਿੱਥੋਂ ਹੋਨ।

(ਪ੍ਰਸ਼ਨ) ਜੇ ਸਾਰੇ ਅਹਿੰਸਕ ਹੋ ਜਾਨ ਤਾਂ ਬਘਿਆੜ ਆਦੀ ਪਸ਼ੂ ਇੱਨੇ ਵਧ ਜਾਨ ਕਿ ਸਬ ਗਊ ਆਦੀ ਪਸ਼ੂਆਂ ਨੂੰ ਮਾਰ ਖਾਨ ਤੁਹਾਡਾ ਪੁਰੁਸ਼ਾਰਥ ਹੀ ਵਿਅਰਥ ਹੋ ਜਾਵੇ ?

(ਉੱਤਰ) ਇਹ ਰਾਜ ਪੁਰੁਸ਼ਾਂ ਦਾ ਕੰਮ ਹੈ ਕਿ ਜੋ ਹਾਨੀਕਾਰਕ ਪਸ਼ੂ ਵਾ ਮਨੁੱਸ਼ ਹੋਨ ਉਨ੍ਹਾਂ ਨੂੰ ਦੰਡ ਦੇਨ ਅਰ ਜਾਨ ਤੋਂ ਭੀ ਮਾਰ ਸੁੱਟਨ॥

* ਇਸਦੀ ਵਿਸ਼ੇਸ਼ ਵਜਾਖਜਾ "ਗੋਕਰੁਣਾਨਿਧੀ" ਵਿਚ ਕੀਤੀ ਹੈ।

(ਪ੍ਰਸ਼ਨ) ਫੇਰ ਕੀ ਉਨ੍ਹਾਂ ਦਾ ਮਾਂਸ ਸੁੱਟਪਾਨ?

(ਉੱਤਰ) ਭਾਵੇਂ ਸੁੱਟ ਦੇਂਨ ਭਾਵੇਂ ਕੁੱਤੇ ਆਦੀ ਮਾਂਸ ਖਾਨ ਵਾਲਿਆਂ ਨੂੰ ਪਾ ਦੇਨ, ਭਾਵੇਂ ਅੱਗ ਵਿਚ ਪਾ ਦੇਂਨ, ਭਾਵੇਂ ਕੋਈ ਮਾਂਸ ਖਾਨ ਵਾਲਾ ਖਾ ਲਵੇ ਤਾਂ ਭੀ ਸੰਸਾਰ ਦੀ ਕੁਝ ਹਾਨੀ ਨਹੀਂ ਹੁੰਦੀ ਕਿੰਤੂ ਉਸ ਮਨੁਸ਼ ਦਾ ਸਭਾਵ ਮਾਂਸਾਹਾਰੀ ਹੋਕੇ ਹਿੰਸਕ ਹੋ ਸਕਦਾ ਹੈ। ਜਿੱਨਾਂ ਹਿੰਸਾ ਅਰ ਚੋਰੀ, ਵਿਸ਼੍ਵਾਸਘਾਤ, ਛਲ, ਕਪਟ ਆਦੀ ਕਰਕੇ ਪਦਾਰਥਾਂ ਨੂੰ ਪ੍ਰਾਪਤ ਕਰਕੇ ਭੋਗ ਕਰਨਾ ਹੈ ਓਹ ਅਭੱਖਛ ਅਰ ਅਹਿੰਸਾ ਧਰਮ ਆਦੀ ਕਰਮਾਂ ਥੀਂ ਪ੍ਰਾਪਤ-ਕਰਕੇ ਭੋਜਨ ਆਦੀ ਕਰਨਾ ਭਖਛ ਹੈ। ਜਿਨਾਂ ਪਦਾਰਥਾਂ ਥੀਂ ਦੇਹ ਅਰੋਗਤਾ, ਰੋਗ ਨਾਸ਼, ਬੁੱਧੀ, ਬਲ, ਪਰਾਕ੍ਰਮ ਦਾ ਵਾਧਾ, ਅਰ ਉਮਰ ਵਧੇ, ਓਹ ਚਾਵਲ ਆਦੀ ਕਨਕ, ਫਲ, ਮੂਲ, ਕੰਦ, ਦੁੱਧ, ਘਿਤ੍ਰ, ਮਿੱਠੇ ਆਦੀ ਪਦਾਰਥਾਂ ਦਾ ਭੋਜਨ ਯਥਾਯੋਗ ਪਕਾ ਬਨਾਕੇ ਠੀਕ ਠੀਕ ਸਮਯ ਤੇ ਮਰਯਾਦਾ ਨਾਲ ਭੋਜਨ ਕਰਨਾ ਸਬ ਭਖਛ ਕਹਾਂਦਾ ਹੈ। ਜਿੱਨੇ ਪਦਾਰਥ ਅਪਨੇ ਸੁਭਾਵ ਤੋਂ ਵਿਰੁੱਧ ਵਿਗਾੜ ਕਰਨ ਵਾਲੇ ਹਨ। ਉਨਾਂ ਉਨਾਂ ਦਾ ਸਰਵਥਾ ਤਿਆਗ ਕਰਨਾ, ਅਰ ਜੋ ਜੋ ਜਿਸ ਜਿਸ ਦੇ ਲਈ ਹਿਤ ਵਾਲੇ ਹਨ ਉਨਾਂ ਉਨਾਂ ਪਦਾਰਥਾਂ ਦਾ ਗ੍ਰਹਣ ਕਰਨਾ ਇਹ ਭੀ ਭਖਛ ਹੈ॥

(ਪ੍ਰਸ਼ਨ) ਅਕੱਠੇ ਖਾਨ ਵਿਚ ਕੁਝ ਦੋਸ਼ ਹੈ ਵਾ ਨਹੀਂ?

(ਉੱਤਰ) ਦੋਸ਼ ਹੈ ਕਿਉਂਕਿ ਇਕ ਦੇ ਨਾਲ ਦੂਜੇ ਦਾ ਸੁਭਾਵ ਅਰ ਪ੍ਰਕ੍ਰਿਤੀ ਨਹੀਂ ਮਿਲਦੀ ਜਿਸਤਰਾਂ ਕੋਹੜੀ ਆਦੀ ਦੇ ਖਾਨ ਕਰਕੇ ਅੱਛੇ ਆਦ-ਮੀ ਦਾ ਭੀ ਲਹੂ ਵਿਗੜ ਜਾਂਦਾ ਹੈ ਉੱਸੇ ਤਰਾਂ ਦੂਜੇ ਨਾਲ ਖਾਨ ਵਿਚ ਭੀ ਕੁਝ ਵਿਗਾੜ ਹੀ ਹੁੰਦਾ ਹੈ ਸੁਧਾਰ ਨਹੀਂ, ਇਸ ਲਈ:—

**ਨੋੱਛਿਸ਼ਟੰ ਕਸ੍ਯਚਿਤਦਦ੍ਯਾੱਨਾਦ੍ਯਾੱਚੈਵ ਤਥਾਂਤਰਾ।**
**ਨ ਚੈਵਾਤ੍ਯਸ਼ਨੰ ਕੁਰਯਾੱਨਚੋੱਛਿਸ਼ਟਃ ਕ੍ਵਚਿਦ ਬ੍ਰਜੇਤ॥**

ਮਨੁਸਮ੍ਰਿਤੀ ਅਧ੍ਯਾਯ ੨। ਸ਼ਲੋਕ ੫੬॥

ਨਾ ਕਿਸੇ ਨੂੰ ਅਪਨਾ ਜੂਠਾ ਪਦਾਰਥ ਦੇਵੇ, ਅਰ ਨਾ ਕਿਸੇ ਦੇ ਭੋਜਨ ਦੇ ਵਿਚ ਆਪ ਖਾਵੇ, ਨਾ ਬਹੁਤਾ ਭੋਜਨ ਕਰੇ, ਅਰ ਨਾ ਭੋਜਨ ਕਰਨ ਤੋਂ ਪਿੱਛੇ ਹੱਥ ਮੂੰਹ ਧੋਤੇ ਬਗੈਰ ਕਿਦੇ ਇੱਧਰ ਉੱਧਰ ਜਾਵੇ।

(ਪ੍ਰਸ਼ਨ) "ਗੁਰੋਰੁੱਛਿਸ਼੍ਟਭੋਜਨਮ" ਇਸ ਵਾਕ ਦਾ ਕੀ ਅਰਥ ਹੋਵੇਗਾ?

(ਉੱਤਰ) ਇਸਦਾ ਇਹ ਅਰਥ ਹੈ ਕਿ ਗੁਰੂ ਦੇ ਭੋਜਨ ਕਰਨ ਤੋਂ ਪਿਛੋਂ ਜੋ ਵਖਰਾ ਅੰਨ ਸੁਧ ਪਿਆ ਹੋਇਆਹੈ ਉਸਦਾ ਭੋਜਨ ਕਰਨਾ ਅਰਥਾਤ ਗੁਰੂਨੂੰ ਪਹਿਲੋਂ ਭੋਜਨ ਕਰਾਕੇ ਫੇਰ ਸ਼ਿੱਸ਼ ਨੂੰ ਭੋਜਨ ਕਰਨਾ ਚਾਹੀਏ।

(ਪ੍ਰਸ਼ਨ) ਜੇ ਨਿਰਾ ਜੂਠ ਦਾ ਨਿਸ਼ੇਧ ਹੈ ਤਾਂ ਮੱਖੀਆਂ ਦਾ ਜੂਠਾ ਸ਼ਹਦ,

ਵੱਛੇ ਦਾ ਜੂਠਾ ਦੁੱਧ, ਅਰ ਇੱਕ ਗਰਾਹੀ ਖਾਨ ਤੋਂ ਪਿੱਛੋਂ ਅਪਨੀ ਭੀ ਜੂਠ ਹੁੰਦੀ ਹੈ ਫੇਰ ਉਸਨੂੰ ਭੀ ਨਾ ਖਾਨਾ ਚਾਹੀਏ ?

(ਉੱਤਰ) ਸ਼ਹਿਤ ਕਹਿਨ ਮਾਤ੍ਰ ਹੀ ਜੂਠਾ ਹੁੰਦਾ ਹੈ ਪਰੰਤੂ ਓਹ ਬਹੁਤ ਸਾਰੀ ਔਸ਼ਧੀਆਂ ਦਾ ਸਾਰ ਕਢਿਆ ਹੋਇਆ ਹੈ। ਵੱਛਾ ਅਪਨੀ ਮਾਂ ਦੇ ਬਾਹਰ ਦਾ ਦੁੱਧ ਪੀਂਦਾ ਹੈ ਅੰਦਰ ਦੇ ਦੁੱਧ ਨੂੰ ਨਹੀਂ ਪੀ ਸਕਦਾ ਏਸ ਲਈ ਜੂਠ ਨਹੀਂ ਪਰੰਤੂ ਵੱਛੇ ਦੇ ਪੀਨ ਤੋਂ ਪਿਛੋਂ ਪਾਨੀ ਨਾਲ ਉਸ ਦੀ ਮਾਂ ਦੇ ਥਨ ਨੂੰ ਧੋਕੇ ਸ਼ੁਧ ਭਾਂਡੇ ਵਿਚ ਦੁੱਧ ਚੋਨਾ ਚਾਹੀਏ, ਅਰ ਅਪਨਾ ਜੂਠਾ ਅਪਨੇ ਆਪ ਨੂੰ ਵਿਗਾੜ ਨਹੀਂ ਕਰਦਾ, ਵੇਖੋ ਸੁਭਾਵ ਥੀਂ ਇਹ ਬਾਤ ਸਿੱਧ ਹੈ ਕਿ ਕਿਸੇ ਦਾ ਜੂਠਾ ਕੋਈ ਭੀ ਨਾ ਖਾਵੇ, ਜਿਸ ਤਰਾਂ ਅਪਨੇ ਮੂੰਹ, ਨੱਕ, ਕੰਨ, ਅੱਖ, ਉਪਸਥ ਅਰ ਗੁਹਜ ਇੰਦ੍ਰੀਆਂ ਦੇ ਮਲ, ਮੂਤ੍ਰ ਆਦੀ ਦੇ ਛੋਹਨ ਵਿਚ ਘਿਣ ਨਹੀਂ ਹੁੰਦੀ ਉਸੇ ਤਰਾਂ ਕਿਸੇ ਦੂਜੇ ਦੇ ਮਲ ਮੂਤ੍ਰ ਨੂੰ ਛੋਹਨ ਨਾਲ ਹੁੰਦੀ ਹੈ। ਏਸ ਲਈ ਇਹ ਸਿੱਧ ਹੁੰਦਾ ਹੈ ਕਿ ਇਹ ਵਿਹਾਰ ਸ੍ਰਿਸ਼ਟੀ ਕ੍ਰਮ ਥੀਂ ਉਲਟਾ ਨਹੀਂ ਹੈ ਏਸ ਲਈ ਮਨੁੱਸ਼ ਮਾਤ੍ਰ ਨੂੰ ਉਚਿਤ ਹੈ ਕਿ ਕਿਸੇ ਦਾ ਜੂਠਾ ਨਾ ਖਾਵੇ॥

(ਪ੍ਰਸ਼ਨ) ਭਲਾ ਇਸਤ੍ਰੀ ਪੁਰੁਸ਼ ਭੀ ਇਕ ਦੂਜੇ ਦੀ ਜੂਠ ਨਾ ਖਾਨ ?

(ਉੱਤਰ) ਨਹੀਂ, ਕਿਉਂਕਿ ਉਨਾਂ ਦੇ ਭੀ ਸ਼ਰੀਰ ਦਾ ਸੁਭਾਵ ਭਿੰਨ ਭਿੰਨ ਹੈ।

(ਪ੍ਰਸ਼ਨ) ਦੱਸੋ ਜੀ ਮਨੁੱਸ਼ ਮਾਤ੍ਰ ਦੇ ਹੱਥ ਦੀ ਕੀਤੀ ਹੋਈ ਰਸੋਈ ਦੇ ਖਾਨ ਵਿਚ ਕੀ ਦੋਸ਼ ਹੈ ? ਕਿਉਂਕਿ ਬ੍ਰਾਹਮਣ ਤੋਂ ਲੈਕੇ ਚੰਡਾਲ ਤਕ ਦੇ ਸ਼ਰੀਰ ਹੱਡੀਆਂ, ਮਾਂਸ, ਚਮੜੇ ਦੇ ਹਨ, ਅਰ ਜਿਸ ਤਰਾਂ ਦਾ ਲਹੂ ਬ੍ਰਾਹਮਣ ਦੇ ਸ਼ਰੀਰ ਵਿਚ ਹੈ ਓਹੋ ਜੇਹਾ ਹੀ ਚੰਡਾਲ ਆਦੀ ਦੇ, ਫੇਰ ਮਨੁੱਸ਼ ਮਾਤ੍ਰ ਦੇ ਹੱਥ ਦੀ ਪੱਕੀ ਹੋਈ ਰਸੋਈ ਦੇ ਖਾਨ ਵਿਚ ਕੀ ਦੋਸ਼ ਹੈ ?

(ਉੱਤਰ) ਦੋਸ਼ ਹੈ ਕਿਉਂਕਿ ਜਿਨਾ ਉੱਤਮ ਪਦਾਰਥਾਂ ਦੇ ਖਾਨ ਪੀਨ ਕਰ ਕੇ ਬ੍ਰਾਹਮਣ ਅਰ ਬ੍ਰਾਹਮਣੀ ਦੇ ਸ਼ਰੀਰ ਵਿਚ ਦੁਰਗੰਧ ਆਦੀ ਦੋਸ਼ ਰਹਿਤ ਰਜ, ਵੀਰਯ ਉਤਪੰਨ ਹੁੰਦਾ ਹੈ ਉਸੇ ਤਰਾਂ ਚੰਡਾਲ ਅਰ ਚੰਡਾਲੀ ਦੇ ਸ਼ਰੀਰ ਵਿਚ ਨਹੀਂ ਕਿਉਂਕਿ ਚੰਡਾਲ ਦਾ ਸ਼ਰੀਰ ਦੁਰਗੰਧ ਦੇ ਪ੍ਰਮਾਣੂਆਂ ਨਾਲ ਭਰਿਆ ਹੋਇਆ ਹੁੰਦਾ ਹੈ ਉਸੇ ਤਰਾਂ ਬ੍ਰਾਹਮਣ ਆਦੀ ਵਰਣਾਂ ਦਾ ਨਹੀਂ, ਏਸ ਲਈ ਬ੍ਰਾਹਮਣ ਆਦੀ ਉੱਤਮ ਵਰਣਾਂ ਦੇ ਹਥ ਦਾ ਖਾਨਾ ਅਰ ਚੰਡਾਲ ਆਦੀ ਨੀਚ ਭੰਗੀ, ਚਮਾਰ ਆਦੀ ਦਾ ਨਾ ਖਾਨਾ, ਭਲਾ ਜਦ ਕੋਈ ਤੁਹਾਨੂੰ ਪੁੱਛੇਗਾ ਕਿ ਜਿਸ ਤਰਾਂ ਚਮੜੇ ਦਾ ਸ਼ਰੀਰ, ਮੱਸ, ਧੀ, ਨੂੰਹ, ਦਾ ਹੈ ਉਸੇ ਤਰਾਂ ਦਾ ਅਪਨੀ ਇਸਤ੍ਰੀ ਦਾ ਭੀ ਹੈ, ਤਾਂ ਕੀ ਮਾਂ ਆਦੀ ਜਨਾਨੀਆਂ ਦੇ ਨਾਲ ਭੀ ਅਪਨੀ ਇਸਤ੍ਰੀ ਦੇ ਵਾਕਨ ਵਰਤੋਗੇ, ਤਦ ਤੁਹਾਨੂੰ ਸ਼ਰਮ ਕਰਕੇ ਚੁਪ ਹੀ ਰਹਿਨਾ ਪਵੇਗਾ, ਜਿਸ ਤਰਾਂ ਉੱਤਮ ਅੰਨ, ਹੱਥ ਅਰ ਮੂੰਹ ਨਾਲ ਖਾਂਦਾ ਜਾਂਦਾ ਹੈ ਉਸੇ ਤਰਾਂ ਦੁਰਗੰਧ ਭੀ ਖਾਦਾ ਜਾ ਸਕਦਾ ਹੈ ਤਾਂ ਕੀ ਮਲ ਆਦੀ ਭੀ ਖਾਓਗੇ, ਕੀ ਏਸ ਤਰਾਂ ਦਾ ਭੀ ਕੋਈ ਹੋ ਸਕਦਾ ਹੈ ?

(ਪ੍ਰਸ਼ਨ) ਜੋ ਗਊ ਦੇ ਗੋਹੇ ਨਾਲ ਚੌਕਾ ਲਗਾਂਦੇ ਹੋ ਤਾਂ ਅਪਨੇ ਗੋਹੇ ਨਾਲ ਚੌਕਾ ਕਿਉਂ ਨਹੀਂ ਲਗਾਂਦੇ ? ਅਰ ਗੋਹੇ ਦੇ ਚੌਕੇ ਵਿਚ ਜਾਨ ਨਾਲ ਚੌਕਾ ਅਸ਼ੁੱਧ ਕਿਉਂ ਨਹੀਂ ਹੁੰਦਾ ?

(ਉੱਤਰ)ਗਊਦੇ ਗੋਹੇ ਵਿਚ ਓਹੋ ਜੇਹਾ ਦੁਰਗੰਧ ਨਹੀਂ ਹੁੰਦਾਜੇਹੋ ਜੇਹਾ ਕਿ ਮਨੁਸ਼ ਦੇ ਮਲਦਾ ਹੁੰਦਾ ਹੈ, ਗੋਹਾ ਚਿਕਨਾ ਹੋਨ ਕਰਕੇ ਜਲਦੀ ਨਹੀਂ ਉਖੜਦਾ ਨਾ ਕਪੜਾ ਵਿਗੜਦਾ ਨਾ ਮੈਲਾ ਹੁੰਦਾ ਹੇ ਜੇਹੋ ਜੇਹਾ ਮਿੱਟੀ ਥੀਂ ਮੈਲ ਚੜ੍ਹਦਾ ਹੈ ਉਹੋ ਜੇਹਾ ਸੁੱਕੇ ਹੋਏ ਗੋਹੇ ਥੀਂ ਨਹੀਂ ਹੁੰਦਾ, ਮਿੱਟੀ ਅਰ ਗੋਹੇ ਨਾਲ ਜਿਸ ਥਾਂ ਦਾ ਲੇਪਨ ਕਰਨੇ ਹਾਂ ਓਹ ਵੇਖਨ ਵਿਚ ਅਤੀਸੁੰਦਰ ਹੁੰਦਾ ਹੈ, ਅਰ ਜਿੱਥੇ ਰਸੋਈ ਬਨਦੀ ਹੈ ਉਥੇ ਭੋਜਨ ਆਦੀ ਕਰਨ ਨਾਲ ਘਿਉ, ਮਿੱਠਾ, ਅਰ ਜੂਠ ਭੀ ਡਿੱਗਦੀ ਹੈ ਉਸ ਕਰ ਕੇ ਮੱਖੀ, ਕੀੜੀ ਆਦੀ ਬਹੁਤ ਸਾਰੇ ਜਾਨਵਰ ਮੈਲੀ ਜਗਹ ਦੇ ਰਹਿਨ ਕਰਕੇ ਆਉਂਦੇ ਹਨ, ਜੇ ਉੱਥੇ ਝਾੜੂ ਲੇਪਨ ਆਦੀ ਨਾਲ ਸ਼ੁੱਧੀ ਰੋਜ਼ ਰੋਜ਼ ਨਾ ਕੀਤੀ ਜਾਵੇ ਤਾਂ ਜਾਨੋ ਪਖਾਨੇ ਦੇ ਸਮਾਨ ਓਹ ਸਥਾਨ ਹੋ ਜਾਂਦਾ ਹੈ, ਇਸ ਲਈ ਰੋਜ਼ ਰੋਜ਼ ਗੋਹੇ, ਮਿੱਟੀ, ਝਾੜੂ ਨਾਲ ਸਰਵਥਾ ਸ਼ੁੱਧ ਰੱਖਨਾ, ਅਰ ਜੇ ਪੱਕਾ ਮਕਾਨ ਹੋਵੇ ਤਾਂ ਪਾਨੀ ਨਾਲ ਧੋਕੇ ਸ਼ੁੱਧਰਖਨਾ ਚਾਹੀਏ। ਏਸ ਥੀਂ ਉੱਪਰ ਕਹੇ ਦੋਸ਼ਾਂ ਦੀ ਨਿਵ੍ਰਿੱਤੀ ਹੋ ਜਾਂਦੀ ਹੈ, ਜਿਸਤਰਾਂ ਮੀਆਂ ਜੀਦੇ ਰਸੋਈ ਦੇ ਸਥਾਨ ਵਿਚ ਕਿਦੇ ਕੋਲੇ, ਕਿਦੇ ਸੁਆਹ, ਕਿਦੇ ਲਕੜੀ, ਕਿਦੇ ਟੁੱਟੀ ਹੋਈ ਹਾਂਡੀ, ਕਿਦੇ ਜੂਠੀ ਰਕੇਬੀ, ਕਿਦੇ ਹੱਡ ਗੋਡੇ ਪਏ ਰਹਿੰਦੇ ਹਨ ਅਰ ਮੱਖੀਆਂ ਦਾ ਕੀ ਕਹਿਨਾ ਓਹ ਜਗਹ ਏਹੋ ਜੇਹੀ ਭੈੜੀ ਲਗਦੀ ਹੈ ਕਿ ਜੇ ਕੋਈ ਭਲਾ ਮਾਨਸ ਜਾਕੇ ਬੈਠੇ ਤਾਂ ਉਸ ਨੂੰ ਉੱਤੋਂ ਭੀ ਆਜਾਨਾ ਸਚ ਹੈ, ਅਰ ਉਸ ਦੁਰਗੰਧਵਾਲੀਜਗਹ ਵਾਕਨ ਹੀ ਓਹ ਜਗਹ ਨਜ਼ਰ ਆਉਂਦੀਹੈ। ਭਲਾ ਜੇ ਕੋਈ ਇਨਾਂ ਤੋਂ ਪੁੱਛੇ ਜੋ ਗੋਹੇ ਨਾਲ ਚੌਕਾ ਲਗਾਨ ਵਿਚ ਤਾਂ ਤੁਸੀਂ ਦੋਸ਼ ਗਿਨਦੇ ਹੋ ਪਰੰਤੂ ਚੁਲ੍ਹੇ ਵਿਚ ਏਰਨੇ ਬਾਲਨੇ, ਉਸਦੀ ਅੱਗ ਨਾਲ ਤਮਾਕੂ ਪੀਨੇ, ਘਰਦੀਆਂ ਕੰਧਾਂ ਉਪਰ ਲੇਪਨ ਕਰਨੇ ਆਦੀ ਨਾਲ ਮੀਆਂ ਜੀ ਦਾ ਭੀ ਚੌਕਾ ਭ੍ਰਸ਼ਟ ਹੋ ਜਾਂਦਾ ਹੋਵੇਗਾ, ਇਸ ਵਿਚ ਕੀ ਸੰਦੇਹ।

(ਪ੍ਰਸ਼ਨ) ਚੌਂਕੇ ਵਿਚ ਬੈਠਕੇ ਭੋਜਨ ਕਰਨਾ ਚੰਗਾ ਵਾ ਬਾਹਰ ਬੈਠਕੇ ? (ਉੱਤਰ)ਜਿੱਥੇ ਅੱਛਾ ਉੱਤਮ ਸੁੰਦਰ ਸਥਾਨ ਦਿੱਸੇ ਉੱਥੇ ਭੋਜਨ ਕਰਨਾ ਚਾਹੀਏ, ਪਰੰਤੂ ਜ਼ਰੂਰੀ ਯੁੱਧ ਆਦਿਕਾਂ ਵਿਚ ਤਾਂ ਘੋੜੇਆਦੀ ਸਵਾਰੀਆਂਤੇ ਬੈਠਕੇ ਵਾ ਖਲੇ ਖਲੋਤੇ ਭੀ ਖਾਨਾ ਪੀਨਾ ਅਤਯੰਤ ਉਚਿਤ ਹੈ।

(ਪ੍ਰਸ਼ਨ) ਕੀ ਅਪਨੇ ਹੀ ਹੱਥਦਾ ਖਾਨਾ ਅਰ ਦੂਜੇ ਦੇ ਹੱਥਦਾ ਨਹੀਂ ? (ਉੱਤਰ) ਜੋ ਆਰਯਾਂ ਵਿੱਚ ਸ਼ੁੱਧ ਰੀਤੀ ਨਾਲ ਬਨਾਵੇ ਤਾਂ ਬਰਾਬਰ ਸਬ ਆਰਯਾਂ ਨਾਲ ਖਾਨ ਵਿਚ ਕੁਝ ਭੀ ਹਾਨੀ ਨਹੀਂ, ਕਿਉਂਕਿ ਜੇ ਬ੍ਰਾਹਮਣ ਆਦੀ ਵਰਣ ਵਾਲੇ ਇਸਤ੍ਰੀ, ਪੁਰੁਸ਼, ਰਸੋਈ ਬਨਾਨੇ, ਚੌਕਾ ਦੇਨੇ, ਬਰਤਨ

ਭਾਂਡੇ ਮਾਂਜਨੇ ਆਦੀ ਧੰਦਿਆਂ ਵਿਚ ਪਏ ਰਹਿਨ ਤਾਂ ਵਿਦਿਆ ਆਦੀ ਸ਼ੁਭ ਗੁਣਾਂ ਦੀ ਬ੍ਰਿੱਧੀ ਕਦੀ ਨਹੀਂ ਹੋ ਸੱਕੇ, ਵੇਖੋ ਮਹਾਰਾਜਾ ਯੁਧਿਸ਼ਠਿਰ ਦੇ ਰਾਜਸੂ ਯੱਗ ਵਿਚ ਪ੍ਰਿਥਿਵੀ ਦੇ ਰਾਜਰਿਸ਼ੀ, ਮਹਾਰਿਸ਼ੀ ਆਏ ਸਨ, ਇੱਕੋ ਹੀ ਰਸੋਈਖਾਨੇ ਵਿਚੋਂ ਭੋਜਨ ਕਰਦੇ ਸਨ, ਜਦ ਥੀਂ ਈਸਾਈ, ਮੁਸਲਮਾਨ ਆਦੀ ਦੇ ਮਤ ਮਤਾਂਤਰ ਚੱਲੇ, ਆਪਸ ਵਿੱਚ ਵੈਰ ਵਿਰੋਧ ਹੋਇਆ, ਉਨਾਂ ਨੇ ਸ਼ਰਾਬ ਪੀਨਾ, ਗਊ ਮਾਂਸ ਦਾ ਖਾਨਾ ਆਰੰਭ ਕੀਤਾ, ਉਸੇ ਵੇਲੇ ਤੋਂ ਭੋਜਨ ਆਦੀ ਵਿਚ ਬਖੇੜਾ ਹੋਗਿਆ, ਦੇਖੋ ਕਾਬਲ, ਕੰਧਾਰ, ਈਰਾਨ, ਅਮਰੀਕਾ, ਯੂਰਪ ਆਦੀ ਦੇਸ਼ਾਂ ਦੇ ਰਾਜਿਆਂ ਦੀਆਂ ਕੰਨਿਆ ਗੰਧਾਰੀ, ਮਾਦ੍ਰੀ, ਉਲੋਪੀ ਆਦੀ ਦੇ ਨਾਲ ਆਰਯਾਵਰਤੀ ਰਾਜਾ ਲੋਕ ਵਿਆਹ ਆਦੀ ਵਿਹਾਰ ਕਰਦੇ ਸਨ, ਸ਼ਕੁਨੀ ਆਦੀ ਕੌਰਵ ਪਾਂਡਵਾਂ ਦੇ ਨਾਲ ਖਾਂਦੇ ਪੀਂਦੇ ਸਨ, ਕੁਝ ਵਿਰੋਧ ਨਹੀਂ ਕਰਦੇ ਸਨ, ਕਿਉਂਕਿ ਉਸ ਸਮਯ ਸਰਵ ਭੂਗੋਲ ਵਿਚ ਵੇਦੋਕਤ ਇਕ ਮਤ ਸੀ, ਉਸੇ ਵਿਚ ਸਬ ਦੀ ਨਿਸ਼ਚਾ ਸੀ, ਅਰ ਇਕ ਦੂਜੇ ਦਾ ਸੁਖ ਦੁਖ, ਹਾਨੀ, ਲਾਭ, ਆਪਸ ਵਿਚ ਅਪਨੇ ਜੇਹਾ ਸਮਝਦੇ ਸਨ, ਤਦੇ ਤਾਂ ਭੂਗੋਲ (ਪ੍ਰਿਥਿਵੀ) ਵਿਚ ਸੁਖ ਸੀ, ਹੁਨ ਤਾਂ ਬਹੁਤ ਸਾਰੇ ਮਤ ਵਾਲੇ ਹੋਨ ਕਰਕੇ ਬਹੁਤ ਸਾਰਾ ਦੁੱਖ, ਅਰ ਵਿਰੋਧ ਵਧਗਿਆ ਹੈ, ਏਸਦਾ ਦੂਰ ਕਰਨਾ ਬੁਧੀਮਾਨਾਂ ਦਾ ਕੰਮ ਹੈ। ਪਰਮੇਸ਼੍ਵਰ ਸਬ ਦੇ ਮਨ ਵਿਚ ਸੱਚੇ ਮਤ ਦਾ ਅਜੇਹਾ ਕੀ ਥੀਜੇ ਕਿ ਜਿਸ ਕਰਕੇ ਮਿਥਿਆ ਮਤ ਸ਼ਤਾਬੀ ਹੀ ਨਾਸ਼ ਨੂੰ ਪ੍ਰਾਪਤ ਹੋਨ, ਏਸ ਵਿੱਚ ਸਬ ਵਿਦਵਾਨ ਲੋਗ ਵਿਚਾਰ ਕਰਕੇ ਵਿਰੋਧਭਾਵ ਨੂੰ ਛੱਡਕੇ ਆਨੰਦ ਨੂੰ ਵਧਾਨ॥

ਇਹ ਥੋੜਾ ਜੇਹਾ ਆਚਾਰ, ਅਨਾਚਾਰ, ਭਖਛ, ਅਭਖਛ ਵਿਸ਼ਯ ਵਿਚ ਲਿਖਿਆ ਏਸ ਗ੍ਰੰਥ ਦਾ ਪੂਰਵਾਰਧ ਇਸੇ ਦਸਵੇਂ ਸਮੁੱਲਾਸ ਦੇ ਨਾਲ ਪੂਰਾ ਹੋਗਿਆ, ਇਨਾਂ ਸਮੁੱਲਾਸਾਂ ਵਿਚ ਵਿਸ਼ੇਸ਼ ਖੰਡਨ, ਮੰਡਨ ਏਸ ਲਈ ਨਹੀਂ ਲਿਖਿਆ ਕਿ ਜਦ ਤਕ ਮਨੁਸ਼ ਸੱਤ,ਅਸੱਤ ਦੇ ਵਿਚਾਰ ਵਿਚ ਕੁ ਝ ਭੀ ਸਾਮ-ਰਥ ਨਹੀਂ ਵਧਾਂਦੇ ਤਦ ਤਕ ਸਥੂਲ ਅਰ ਸੂਖਛਮ ਖੰਡਨ ਦੇ ਅਭਿਪ੍ਰਾਯ ਨੂੰ ਨਹੀਂ ਸਮਝ ਸਕਦੇ, ਏਸ ਲਈ ਪ੍ਰਥਮ ਸਬ ਨੂੰ ਸੱਚੀ ਸ਼ਿਖਛਾ ਦਾ ਉਪਦੇਸ਼ ਕਰਕੇ ਹੁਨ ਉੱਤਰਾਰਧ ਅਰਥਾਤ ਜਿਸ ਵਿਚ ਚਾਰ ਸਮੁੱਲਾਸ ਹਨ, ਉਸ ਵਿਚ ਵਿਸ਼ੇਸ਼ ਖੰਡਨ ਮੰਡਨ ਲਿਖਾਂਗੇ, ਇਨਾਂ ਚੌਂਹਾਂ ਵਿਚੋਂ ਪਹਿਲੇ ਸਮੁੱਲਾਸ ਵਿਚ ਆਰਯਾਵਰਤੀ ਮਤ ਮਤਾਂਤਰ, ਦੂਜੇ ਵਿਚ ਜੈਨੀਆਂ ਦੇ,ਤੀਜੇ ਵਿਚ ਈਸਾਈਆਂ ਦੇ ਚੌਥੇ ਵਿਚ ਮੁਸਲਮਾਨਾਂ ਦੇ ਮਤ ਮਤਾਂਤਰਾਂ ਦੇ ਖੰਡਨ ਮੰਡਨ ਦੇ ਵਿਸ਼ਯਵਿਚ ਲਿਖਾਂਗੇ ਅਰ ਪ੍ਰਸ਼ਚਾਤ ਚੌਦਵੇਂ ਸਮੁੱਲਾਸ ਦੇ ਅੰਤ ਵਿਚ ਅਪਨਾ ਮਤ ਭੀ ਦਿਖਾਇਆ ਜਾਵੇਗਾ, ਜੋ ਕੋਈ ਵਿਸ਼ੇਸ਼ ਖੰਡਨ ਮੰਡਨ ਵੇਖਨਾ ਚਾਹੁੰਨ ਓਹ ਇਨਾਂ ਚੌਂਹਾ ਸਮੁੱਲਾਸਾਂ ਵਿਚ ਵੇਖਨ, ਪਰੰਤੂ ਸਾਮਾਨਜ ਕਰਕੇ ਕਿਦੇ ਦਸਾਂ

ਸਮੁੱਲਾਸਾਂ ਵਿਚ ਭੀ ਕੁਝ ਥੋੜਾ ਜੇਹਾ ਖੰਡਨ ਮੰਡਨ ਕੀਤਾ ਹੈ ਜੋ ਇਨਾਂ ਚੌਦਾਂ ਸਮੁੱਲਾਸਾਂ ਨੂੰ ਪਖਛਪਾਤ ਛੱਡਕੇ ਨਿਆਯ ਦ੍ਰਿਸ਼ਟੀ ਨਾਲ ਵੇਖੇਗਾ ਉਸਦੇ ਆਤਮਾ ਵਿਚ ਸੱਤ ਅਰਥ ਦਾ ਪ੍ਰਕਾਸ਼ ਹੋਕੇ ਆਨੰਦ ਹੋਵੇਗਾ, ਅਰ ਜੋ ਹਠ ਦੁਰਾਗ੍ਰਹ ਅਰ ਈਰਸ਼ਾ ਦੇ ਨਾਲ ਦੇਖੇ ਸੁਨੇਗਾ ਉਸਨੂੰ ਏਸ ਗ੍ਰੰਥ ਦਾ ਅਭਿਪ੍ਰਾਯ ਯਥਾਰਥ ਮਲੂਮ ਹੋਨਾ ਬਹੁਤ ਔਖਾ ਹੈ, ਏਸ ਲਈ ਜੋ ਏਸਨੂੰ ਯਥਾਵਤ ਨਾ ਵਿਚਾਰੇਗਾ ਓਹ ਏਸਦਾ ਅਭਿਪ੍ਰਾਯ ਨਾ ਪਾਕੇ ਗੋਤੇ ਖਾਂਦਾ ਰਹੇਗਾ, ਵਿਦ੍ਵਾਨਾਂ ਦਾ ਏਹੋ ਕੰਮ ਹੈ ਕਿ ਸੱਤ ਅਸੱਤ ਦਾ ਨਿਰਣਯ ਕਰਕੇ ਸੱਤ ਦਾ ਗ੍ਰਹਣ ਅਸੱਤ ਦਾ ਤਿਆਗ ਕਰਕੇ ਪਰਮ ਆਨੰਦਿਤ ਹੁੰਦੇ ਹਨ, ਓਹੋ ਹੀ ਗੁਣ ਗ੍ਰਾਹਕ ਪੁਰੁਸ਼ ਵਿਦਵਾਨ ਹੋਕੇ ਧਰਮ, ਅਰਥ, ਕਾਮ ਅਰ ਮੋਖਛ ਰੂਪੀ ਫਲਾਂ ਨੂੰ ਪ੍ਰਾਪਤ ਹੋਕੇ ਪ੍ਰਸੰਨ ਰਹਿੰਦੇ ਹਨ ॥

ਇਤਿ ਸ੍ਰੀਮੱਦਯਾਨੰਦਸਰਸ੍ਵਤੀਸ੍ਵਾਮਿਕ੍ਰਿਤੇ ਸਤ੍ਯਾਰਥਪ੍ਰਕਾਸ਼ੇ ਸੁਭਾਸ਼ਾ ਵਿਭੂਸ਼ਿਤ ਆਚਾਰਾਨਾਚਾਰ ਭਖਛ ਅਭਖਛ ਵਿਸ਼ਯੇ ਦਸਮਃ ਸਮੁੱਲਾਸਃ ਸੰਪੂਰਣਃ ੧੦ ॥

———o———

## ਸਮਾਪਤੋਯੰਪੂਰਵਾਰਧਃ ॥

———o———

ਸ੍ਰੀਮੱਦਯਾਨੰਦਸਰਸ੍ਵਤੀਸ੍ਵਾਮੀਕ੍ਰਿਤ ਸਤ੍ਯਾਰਥਪ੍ਰਕਾਸ਼ ਸੁਭਾਸ਼ਾਵਿਭੂਸ਼ਿਤ ਦੇ ਆਚਾਰ ਅਨਾਚਾਰ ਭਖਛਾਭਖਛ ਵਿਸ਼ਯ ਦਾ ਦਸ੍ਵਾਂ ਸਮੁੱਲਾਸ ਸਮਾਪਤ ਹੋਇਆ ॥ ੧੦ ॥

———o———

## ਪੂਰਵਾਰਧ ਸਮਾਪਤ ਹੋਇਆ।

# ਉੱਤਰਾਰਧਃ ।

## ਅਨੁਭੂਮਿਕਾ ।

ਇਹ ਬਾਤ ਸਿੱਧ ਹੈ ਕਿ ਪੰਜ ਹਜ਼ਾਰ ਵਰ੍ਹੇਆਂ ਤੋਂ ਪਹਿਲੇ ਵੇਦ ਮਤ ਥੀਂ ਭਿੰਨ ਦੂਜਾ ਕੋਈਭੀ ਮਤ ਨਾ ਸੀ, ਕਿਉਂਕਿ ਵੇਦ ਵਿੱਚ ਕਹੀਆਂ ਹੋਈਆਂ ਸਬ ਬਾਤਾਂ ਵਿਦਿਆ ਥੀਂ ਅਵਿਰੁੱਧ ਹਨ, ਵੇਦਾਂ ਦੀ ਪ੍ਰਵ੍ਰਿੱਤੀ ਰੁਕਨ ਦਾ ਕਾਰਣ ਮਹਾਭਾਰਤ ਦਾ ਯੁੱਧ ਹੋਇਆ, ਇਨ੍ਹਾਂ ਦੀਅਪ੍ਰਵ੍ਰਿੱਤੀ ਥੀਂ ਅਵਿਦਿਆ ਅੰਧਕਾਰ ਦੇ ਸਾਰੀ ਪ੍ਰਿਥਿਵੀ ਵਿਚ ਫੈਲ ਜਾਨ ਕਰਕੇ ਮਨੁਸ਼ਾਂ ਦੀ ਬੁੱਧੀ ਭ੍ਰਮ ਵਾਲੀ ਹੋਗਈ, ਜਿਸ ਦੇ ਮਨ ਵਿਚ ਜੇਹਾਆਇਆ ਤੇਹਾ ਮਤ ਚ-ਲਾਇਆ, ਉਨ੍ਹਾਂ ਸਾਰੇ ਮਤਾਂ ਵਿਚ ਚਾਰ ਮਤ ਅਰਥਾਤ ਜੋ ਵੇਦ ਵਿਰੁੱਧ ਪੁਰਾਣੀ, ਜੈਨੀ, ਕਿਰਾਨੀ ਅਰ ਕੁਰਾਨੀ, ਸਬ ਮਤਾਂ ਦੇ ਮੂਲ ਹਨ, ਓਹ ਕ੍ਰਮ ਨਾਲ ਇਕ ਦੇ ਪਿੱਛੇ ਦੂਜਾ, ਤੀਜਾ, ਚੌਥਾ ਚੱਲਿਆ ਹੈ, ਹੁਨ ਇਨ੍ਹਾਂ ਚੌਂਹਾ ਦੀਆਂ ਸ਼ਾਖਾ ਇਕ ਹਜ਼ਾਰ(੧੦੦੦) ਥੀਂ ਘੱਟ ਨਹੀਂ ਹਨ, ਇਨ੍ਹਾਂ ਸਾਰੇ ਮਤਵਾਦੀਆਂ ਨੂੰ ਇਨ੍ਹਾਂ ਦੇ ਚੇਲਿਆਂ, ਅਰ ਹੋਰ ਸਬ ਨੂੰ ਆਪਸ ਵਿਚ ਸੱਤ ਅਸੱਤ ਦੇ ਵਿਚਾਰ ਕਰਨ ਵਿਚ ਵਧੀਕਯਤਨ ਹੋਵੇ ਏਸ ਲਈ ਇਹ ਗ੍ਰੰਥ ਬਨਾਇਆ ਹੈ, ਜੋ ਜੋ ਏਸ ਵਿਚ ਸੱਚੇ ਮਤ ਦਾ ਮੰਡਨ ਅਰ ਅਸੱਤ ਦਾ ਖੰਡਨ ਲਿਖਿਆ ਹੈ ਓਹ ਸਬ ਨੂੰ ਜਨਾਨਾ ਹੀ ਪ੍ਰਯੋਜਨ ਸਮਝਿਆ ਗਿਆ ਹੈ, ਏਸ ਵਿਚ ਜੇਹੋ ਜਿਹੀ ਮੇਰੀ ਬੁੱਧੀ, ਜਿੱਨੀ ਵਿਦਿਆ, ਅਰ ਜਿੱਨਾਂ ਇਨ੍ਹਾਂ ਚੌਂਹਾ ਮਤਾਂ ਦੇ ਮੂਲ ਗ੍ਰੰਥ ਵੇਖਨ ਨਾਲ ਬੋਧ ਹੋਇਆ ਹੈ ਉਸ ਨੂੰ ਸਬ ਦੇ ਅੱਗੇ ਨਿਵੇਦਨ ਕਰ ਦੇਨਾ ਮੈਨੇ ਉੱਤਮ ਸਮਝਿਆ ਹੈ ਕਿਉਂਕਿਵਿਗਿਆਨ ਗੁਪਤ ਹੋ-ਏਦਾ ਫੇਰ ਮਿਲਨਾਸਹਿਜ ਨਹੀਂ ਹੈ ਪਖਛਪਾਤ ਛੱਡਕੇ ਏਸ ਨੂੰ ਵੇਖਨਨਾਲ ਸੱਤ ਅਸੱਤ ਮਤ ਸਬ ਨੂੰ ਮਲੂਮ ਹੋ ਜਾਵੇਗਾ, ਪਸ਼ਚਾਤ ਸਬ ਨੂੰ ਅਪਨੀ ਅਪਨੀ ਸਮਝਦੇ ਅਨੁਸਾਰ ਸੱਤ ਮਤ ਦਾ ਗ੍ਰਹਣ ਕਰਨਾ ਅਰ ਅਸੱਤ ਮਤ ਦਾ ਛੱਡਨਾ ਸਹਿਜ ਹੋਵੇਗਾ। ਇਨ੍ਹਾਂ ਵਿਚੋਂ ਜੋ ਪੁਰਾਣ ਆਦੀ ਗ੍ਰੰਥਾਂ ਥੀਂ ਸ਼ਾਖਾ ਸ਼ਾਖਾਂਤਰ ਰੂਪ ਮਤ ਆਰਯਾਵਰਤ ਦੇਸ਼ ਵਿਚ ਚੱਲੇ ਹਨ ਉਨ੍ਹਾਂ ਦਾ ਸੰਖੇਛਪ ਨਾਲ ਗੁਣ ਦੋਸ਼ ਏਸ ਯਾਰ੍ਹਵੇਂ ਸਮੁੱਲਾਸ ਵਿਚ ਵਿਖਾਇਆ ਜਾਂਦਾ ਹੈ। ਏਸ ਮੇਰੇ ਕਰਮ ਥੀਂ

ਜੇਕਰ ਉਪਕਾਰ ਨਾ ਮੰਨਨ ਤਾਂ ਵਿਰੋਧ ਭੀ ਨਾ ਕਰਨ, ਕਿਉਂਕਿ ਮੇਰਾ ਤਾਤਪਰਯ ਕਿਸੇ ਦੀ ਹਾਨੀ ਵਾ ਵਿਰੋਧ ਕਰਨ ਵਿਚ ਨਹੀਂ ਕਿੰਤੂ ਸੱਤ ਅਸੱਤ ਦਾ ਨਿਰਣਯ ਕਰਨ ਕਰਾਨ ਦਾ ਹੈ, ਇੱਸੇ ਪ੍ਰਕਾਰ ਸਬ ਮਨੁਸ਼ਾਂ ਨੂੰ ਨਿਆਇ ਦ੍ਰਿਸ਼ਟੀ ਨਾਲ ਵਰਤਨਾ ਅਤੀ ਉਚਿਤ ਹੈ, ਮਨੁਸ਼ ਜਨਮ ਦਾ ਹੋਨਾ ਸਚ ਝੂਠ ਦੇ ਨਿਰਣਯ ਕਰਨੇ ਕਰਾਨੇ ਦੇ ਲਈ ਹੈ, ਨਾ ਕਿ ਝਗੜਾ, ਬਖੇੜਾ, ਵਿਰੋਧ ਕਰਨ ਕਰਾਨ ਦੇ ਲਈ, ਇੱਸੇ ਮਤ ਮਤਾਂਤ੍ਰਾ ਦੇ ਝਗੜੇ ਕਰਕੇ ਜਗਤ ਵਿੱਚ ਜੋ ਜੋ ਅਨਿਸ਼ਟ (ਮੰਦੇ) ਫਲ ਹੋਏ, ਹੁੰਦੇ ਹਨ ਅਰ ਹੋਨਗੇ ਉਨ੍ਹਾਂ ਨੂੰ ਪਖਛਪਾਤ ਤੋਂ ਰਹਿਤ ਵਿਦਵਾਨ ਲੋਗ ਜਾਨ ਸਕਦੇ ਹਨ, ਜਦ ਤਕ ਏਸ ਮਨੁਸ਼ ਜਾਤੀ ਵਿਚ ਆਪਸ ਵਿਚ ਮਿਥਿਆ ਮਤ ਮਤਾਂਤਰਾਂ ਦਾ ਵਿਰੋਧਵਾਦ ਨਾ ਛੁੱਟੇਗਾ ਤਦ ਤਕ ਇੱਕ ਨੂੰ ਦੂਜੇ ਪਾਸੋਂ ਆਨੰਦ ਨਾ ਹੋਵੇਗਾ, ਜੇਕਰ ਅਸੀਂ ਸਾਰੇ ਮਨੁਸ਼ ਅਰ ਵਿਸ਼ੇਸ਼ ਕਰਕੇ ਵਿਦਵਾਨ ਲੋਗ ਈਰਸ਼ਾ ਦ੍ਵੇਸ਼ ਛੱਡ, ਸੱਚ ਝੂਠ ਦਾ ਨਿਰਣਯ ਕਰਕੇ ਸੱਚ ਦਾ ਗ੍ਰਹਣ ਅਰ ਝੂਠ ਦਾ ਤਿਆਗ ਕਰਨਾ ਕਰਾਨਾ ਚਾਹੀਏ ਤਾਂ ਸਾਡੇ ਲਈ ਇਹ ਬਾਤ ਕਠਿਨ ਨਹੀਂ ਹੈ, ਇਹ ਨਿਸ਼ਚੇ ਹੈ ਕਿ ਇਨ੍ਹਾਂ ਵਿਦਵਾਨਾਂ ਦਾ ਵਿਰੋਧ ਹੈ ਨਹੀਂ, ਸਬ ਨੂੰ ਵਿਰੋਧ ਜਾਲ ਵਿਚ ਫਸਾ ਰਖਿਆ ਹੈ, ਜੇਕਰ ਏਹ ਲੋਗ ਅਪਨੇ ਪ੍ਰਯੋਜਨ ਵਿਚ ਨਾ ਫਸਕੇ ਸਬ ਦੇ ਪ੍ਰਯੋਜਨ ਨੂੰ ਸਿੱਧ ਕਰਨਾ ਚਾਹੁੰਨ ਤਾਂ ਹੁਨ ਇੱਕ ਮਤ ਹੋ ਜਾਨ, ਏਸਦੇ ਹੋਨ ਦੀ ਯੁਕਤੀ ਏਸ ਗ੍ਰੰਥ ਦੀ ਪੂਰਤੀ ਵਿਚ ਲਿਖਾਂਗੇ । ਸਰਵਸ਼ਕਤੀਮਾਨ ਪਰਮਾਤਮਾ ਇਸ ਮਤ ਵਿਚ ਪ੍ਰਵ੍ਰਿੱਤ ਹੋਨ ਦਾ ਉਤਸਾਹ ਸਬ ਮਨੁਸ਼ਾਂਦੇ ਆਤਮਾ ਵਿਚ ਪ੍ਰਕਾਸ਼ ਕਰੇ ।

ਅਲਮਿਤਿਵਿਸਤਰੇਣ ਵਿਪਸ਼ਚਿਦਵਰਸ਼ਿਰੋਮਣਿਸ਼ੁ॥

## ਉੱਤਰਾਰਧਃ।

# ਯਾਰ੍ਹਵਾਂ ਸਮੁੱਲਾਸ

## ਆਰਯਾਵਰਤੀਯ ਮਤ ਮਤਾਂਤਰਾਂ ਦੇ ਖੰਡਨ ਮੰਡਨ ਦੇ ਵਿਸ਼ਯ ਵਿਚ।

———o———

ਹੁਨ ਆਰਯ ਲੋਗਾਂ ਦੇ ਕਿ ਜੋ ਆਰਯਾਵਰਤ ਦੇਸ਼ ਵਿੱਚ ਰਹਿਨ ਵਾਲੇ ਹਨ, ਉਨਾਂਦੇ ਮਤਦੇ ਖੰਡਨ ਤਥਾ ਮੰਡਨਦਾ ਵਿਧਾਨ ਕਰਾਂਗੇ, ਏਹ ਆਰਯਾਵਰਤ ਦੇਸ਼ ਅਜੇਹਾ ਹੈ ਕਿ ਜਿਸਦੇ ਵਰਗਾ ਭੂਗੋਲ ਵਿਚ ਦੂਜਾ ਕੋਈ ਦੇਸ਼ ਨਹੀਂ ਹੈ, ਇੱਸੇ ਕਰਕੇ ਇਸ ਭੂਮੀ ਦਾ ਨਾਮ ਸ੍ਵਰਣਭੂਮੀ ਹੈ, ਕਿਉਂਕਿ ਇਹੋ ਹੀ ਸ੍ਵਰਣ (ਸੋਨਾ) ਆਦੀ ਰਤਨਾਂ ਨੂੰ ਉਤਪੰਨ ਕਰਦੀ ਹੈ, ਇੱਸੇ ਵਾਸਤੇ ਸ੍ਰਿਸ਼ਟੀਦੇਆਦਿ ਵਿਚ ਆਰਯ ਲੋਕ ਇੱਸੇ ਦੇਸ਼ ਵਿਚ ਆਕੇ ਵੱਸੇ ਇਸੇ ਵਾਸਤੇ ਅਸੀਂ ਸ੍ਰਿਸ਼ਟੀ ਵਿਸ਼ੇ ਵਿਚ ਕਹਿ ਆਏ ਹਾਂ ਕਿ ਆਰਯ ਨਾਮ ਉੱਤਮ ਪੁਰੁਸ਼ਾਂ ਦਾ ਹੈ, ਅਰ ਆਰਯਾਂ ਥੀਂ ਭਿੰਨ ਮਨੁੱਸ਼ਾਂ ਦਾ ਨਾਮ ਦਸਯੂ ਹੈ। ਜਿੱਨੇ ਭੂਗੋਲ ਵਿਚ ਦੇਸ਼ ਹਨ ਓਹ ਸਾਰੇ ਇਸੇ ਦੇਸ਼ ਦੀ ਵਡਿਆਈ ਕਰਦੇ ਅਰ ਆਸ਼ਾ ਰੱਖਦੇ ਹਨ, ਕਿ ਪਾਰਸਮਣੀ ਪੱਥਰ ਸੁਣਿਆ ਜਾਂਦਾ ਹੈ ਓਹ ਬਾਤ ਤਾਂ ਝੂਠੀ ਹੈ ਪਰੰਤੂ ਆਰਯਾ-ਵਰਤ ਦੇਸ਼ ਹੀ ਸਚਾ ਪਾਰਸਮਣੀ ਹੈ, ਕਿ ਜਿਸਨੂੰ ਲੋਹਾ ਰੂਪੀ ਗਰੀਬ ਵਿਦੇਸ਼ੀ ਛੋਹਨ ਦੇ ਨਾਲ ਹੀ ਸ੍ਵਰਣ ਅਰਥਾਤ ਧਨੀ ਹੋ ਜਾਂਦੇ ਹਨ॥

**ਏਤਦਦੇਸ਼ਪ੍ਰਸੂਤਸਯ ਸਕਾਸ਼ਾਦਗ੍ਰਜਨਮਨਃ।**
**ਸ੍ਵੰ ਸ੍ਵੰ ਚਰਿਤ੍ਰੰ ਸ਼ਿਖ੍ਸ਼ੇਰਨ ਪ੍ਰਿਥਿਵ੍ਯਾਂ ਸਰਵਮਾਨਵਾਃ॥**

ਮਨੁਸਮ੍ਰਿਤੀ ਅਧ੍ਯਾਯ ੨। ਸ਼ਲੋਕ ੨੦॥

ਸ੍ਰਿਸ਼ਟੀ ਥੀਂ ਲੈਕੇ ਪੰਜ ਹਜ਼ਾਰ ਵਰ੍ਹਿਆਂ ਤੋਂ ਪੂਰਵ ਸਮਯ ਤਕ ਆਰਯਾਂ ਦਾ ਸਾਰਵਭੌਮ ਚਕ੍ਰਵਰਤੀ ਅਰਥਾਤ ਭੂਗੋਲ ਵਿਚ ਸਰਵੋਪਰੀ ਇਕਮਾਤ੍ਰ ਰਾਜ ਸੀ, ਹੋਰ ਦੇਸ਼ਾਂ ਵਿਚ ਮਾਂਡਲਿਕ ਅਰਥਾਤ ਛੋਟੇ ਛੋਟੇ ਰਾਜਾ ਰਹਿੰਦੇ ਸਨ, ਕਿਉਂਕਿ ਕੌਰੋ ਪਾਂਡੋ ਤਕ ਏਥੇ ਦੇ ਰਾਜ ਅਰ ਰਾਜਸ਼ਾਸਨ

ਵਿਚ ਸਬ ਭੂਗੋਲ ਦੇ ਸਾਰੇ ਰਾਜਾ ਅਰ ਪ੍ਰਜਾ ਚੱਲਦੇ ਸੀ, ਕਿਉਂਕਿ ਇਹ ਮਨੁਸਮ੍ਰਿਤੀ ਜੋ ਸ੍ਰਿਸ਼ਟੀ ਦੇ ਆਦਿ ਵਿਚ ਹੋਈ ਹੈ ਉਸਦਾ ਪ੍ਰਮਾਣ ਹੈ, ਇਸੇ ਆਰਯਾਵਰਤ ਦੇਸ਼ ਵਿਚ ਉਤਪੰਨ ਹੋਏ ਬ੍ਰਾਹਮਣ ਅਰਥਾਤ ਵਿਦਵਾਨਾਂ ਥੀਂ ਭੂਗੋਲ ਦੇ ਮਨੁਸ਼ ਬ੍ਰਾਹਮਣ, ਖਛਤ੍ਰੀ, ਵੈਸ਼, ਸ਼ੂਦ੍ਰ, ਦਸਯੂ ਮਲੇਛ ਆਦੀ ਸਾਰੇ ਅਪਨੇ ਆਪਨੇ ਯੋਗਯ ਵਿਦਿਆ ਚਰਿਤ੍ਰਾਂ ਦੀ ਸ਼ਿਖਛਾ ਅਰ ਵਿਦਿਆ ਦਾ ਅਭਿਆਸ ਕਰਨ, ਅਰ ਮਹਾਰਾਜਾ ਯੁਧਿਸ਼ਠਿਰ ਦੇ ਰਾਜਸੂ ਯੱਗ ਅਰ ਮਹਾਭਾਰਤ ਦੇ ਯੁੱਧ ਤਕ ਏਥੋਂ ਦੇ ਰਾਜ ਅਧੀਨ ਸਬ ਰਾਜਾ ਸਨ, ਸੁਨੋ ! ਚੀਨ ਦਾ ਭਗਦੱਤ, ਅਮਰੀਕਾ ਦਾ ਬਬ੍ਰੁਵਾਹਨ, ਯੂਰਪ ਦੇਸ਼ ਦਾ ਵਿਡਾਲਾਖਛ ਅਰਥਾਤ ਬਿੱਲੇ ਵਰਗੀਆਂ ਅੱਖਾਂ ਵਾਲੇ, ਯਵਨ ਜਿਸ ਨੂੰ ਯੂਨਾਨ ਕਹਿ ਆਏ, ਅਰ ਈਰਾਨ ਦਾ ਸ਼ਲਯ ਆਦੀ ਸਬ ਰਾਜਾ ਰਾਜਸੂ ਯੱਗ ਅਰ ਮਹਾਭਾਰਤ ਦੇ ਯੁੱਧ ਵਿਚ ਆਗਿਆ ਅਨੁਸਾਰ ਆਏ ਸਨ, ਜਦ ਰਘੂ ਗਣ ਰਾਜਾ ਸਨ ਤਦ ਰਾਵਣ ਭੀ ਏਥੋਂ ਦੇ ਅਧੀਨ ਸੀ, ਜਦ ਰਾਮਚੰਦ੍ਰ ਜੀ ਦੇ ਸਮਯ ਵਿਚ ਵਿਰੋਧ ਹੋਗਿਆ ਤਾਂ ਉਸ ਨੂੰ ਰਾਮਚੰਦ੍ਰ ਜੀ ਨੇ ਦੰਡ ਦੇਕੇ ਰਾਜ ਤੋਂ ਨਸ਼ਟ ਕਰ ਉਸਦੇ ਭਰਾ ਵਿਭੀਸ਼ਣ ਨੂੰ ਰਾਜ ਦਿੱਤਾ ਸੀ, ਸ੍ਵਾਯੰਭਵ ਰਾਜਾ ਥੀਂ ਲੈਕੇ ਪਾਂਡਵ ਤਕ ਆਰਯਾਂ ਦਾ ਚਕ੍ਰਵਰਤੀ ਰਾਜ ਰਹਿਆ, ਤਤ ਪਸ਼ਚਾਤ ਆਪਸ ਦੇ ਵਿਰੋਧ ਨਾਲ ਲੜਕੇ ਨਸ਼ਟ ਹੋਗਏ, ਕਿਉਂਕਿ ਇਸ ਪਰਮੇਸ਼੍ਵਰ ਦੀ ਸ੍ਰਿਸ਼ਟੀ ਵਿਚ ਅਭਿਮਾਨੀ, ਅਨਿਆਯਕਾਰੀ, ਅਵਿਦਵਾਨ ਲੋਗਾਂ ਦਾ ਰਾਜ ਬਹੁਤ ਦਿਨਾਂ ਤਕ ਨਹੀਂ ਚਲਦਾ, ਅਰ ਇਹ ਸੰਸਾਰ ਦੀ ਸ੍ਵਾਭਾਵਿਕੀ ਪ੍ਰਵ੍ਰਿੱਤੀ ਹੈ ਕਿ ਜਦ ਬਹੁਤ ਸਾਰਾ ਧਨ ਅਸੰਖ ਪ੍ਰਯੋਜਨ ਥੀਂ ਵਧੀਕ ਹੁੰਦਾ ਹੈ ਤਦ ਆਲਸ, ਪੁਰੁਸ਼ਾਰਥ ਤੋਂ ਰਹਿਤ ਹੋਨਾ, ਈਰਸ਼ਾ, ਦ੍ਵੇਸ਼, ਵਿਸ਼ਯਾਸਕਤੀ, ਅਰ ਪ੍ਰਮਾਦ ਵਧਦਾ ਹੈ, ਉਸ ਤੋਂ ਦੇਸ਼ ਵਿਚ ਵਿਦਿਆ, ਸੁਸ਼ਿਖਛਾ ਨਸ਼ਟ ਹੋਕੇ ਦੁਰਗੁਣ ਅਰ ਦੁਸ਼ਟ ਵਯਸਨ ਵਧ ਜਾਂਦੇ ਹਨ, ਜਿਸ ਤਰਾਂ ਨਾਲ ਕਿ ਸ਼ਰਾਬ, ਮਾਂਸ ਦਾ ਖਾਨਾ, ਛੋਟੀ ਉਮਰ ਵਿਚ ਵਿਆਹ, ਅਰ ਮਨ ਮੰਨੇ ਕੰਮ ਕਰਨਾ ਆਦੀ ਦੋਸ਼ ਵਧ ਜਾਂਦੇ ਹਨ, ਅਰ ਜਦ ਯੁੱਧ ਵਿਭਾਗ ਵਿਚ ਯੁੱਧ ਵਿਦਿਆ ਕੌਸ਼ਲ ਅਰ ਸੈਨਾ ਇੰਨੀ ਵਧੇ ਕਿ ਜਿਸਦਾ ਸਾਮਨਾ ਕਰਨ ਵਾਲਾ ਭੂਗੋਲ ਵਿਚ ਦੂਜਾ ਨਾ ਹੋਵੇ ਤਦ ਉਨਾਂ ਲੋਗਾਂ ਦਾ ਪਖਛਪਾਤ, ਅਭਿਮਾਨ ਵਧਕੇ ਅਨਿਆਯ ਵਧ ਜਾਂਦਾ ਹੈ, ਤਦ ਏਹ ਦੋਸ਼ ਹੋ ਜਾਂਦੇ ਹਨ ਤਦ ਆਪਸ ਵਿਚ ਵਿਰੋਧ ਹੋਕੇ ਅਥਵਾ ਉਨਾਂ ਤੋਂ ਵਧੀਕ ਦੂਜੀਆਂ ਛੋਟੀਆਂ ਕੁਲਾਂ ਵਿਚੋਂ ਕੋਈ ਅਜੇਹਾ ਸਾਮਰਥ ਪੁਰੁਸ਼ ਖੜਾ ਹੁੰਦਾ ਹੈ ਕਿ ਉਨਾਂ ਦੀ ਹਾਰ ਕਰਨ ਵਿਚਸਾਮਰਥ ਹੋਵੇ, ਜਿਸ ਤਰਾਂ ਮੁਸਲਮਾਨਾਂ ਦੀ ਬਾਦਸ਼ਾਹੀ ਦੇ ਸਾਮਨੇ ਸੇਵਾਜੀ ਅਰ ਗੋਬਿੰਦ-ਸਿੰਘਜੀ ਨੇ ਖੜੇ ਹੋਕੇ ਮੁਸਲਮਾਨਾਂ ਦੇ ਰਾਜ ਨੂੰ ਛਿੰਨ ਭਿੰਨ ਕਰ ਦਿੱਤਾ ॥

## ਅਥ ਕਿਮੇਤੈਰਵਾ ਪਰੇਅਨਯੇ ਮਹਾਧਨੁਰਧਰਾਸ਼ਚ ਕ੍ਰਵਰਤਿਨः ਕੇਚਿਤ ਸੁਦਯੁਮਨਭੂਰਿਦਯੁਮਨੇਂਦ੍ਰਦਯੁਮਨ ਕੁਵਲਯਾਸ਼੍ਵਯੌਵਨਾਸ਼੍ਵਵਦਧ੍ਯਸ਼੍ਵਾਸ਼੍ਵਪਤਿ ਸ਼ਸ਼ਵਿੰਦੂ ਹਰਿਸ਼ਚੰਦ੍ਰਾ ਅੰਬਰੀਸ਼ ਨਨਕਤ੍ਰੁਸਰਯਾਤਿਯਯਾਤ੍ਯਨਰਣ੍ਯਾ-ਖ੍ਛਸੇਨਾਦਯः। ਅਥ ਮਰੁੱਤਭਰਤਪ੍ਰਭ੍ਰਿਤਯੋ ਰਾਜਾਨः॥

ਮੈਤ੍ਰਯੁਪਨਿਸ਼ਦ ਪ੍ਰਪਾਠਕ ੧। ਖੰਡ ੪॥

ਇਤਿਆਦੀ ਪ੍ਰਮਾਣਾਂ ਥੀਂ ਸਿੱਧ ਹੈ ਕਿ ਸ੍ਰਿਸ਼ਟੀ ਤੋਂ ਲੈਕੇ ਮਹਾਭਾਰਤ ਤਕ ਚਕ੍ਰਵਰਤੀ ਸਾਰਵਭੌਮ ਰਾਜਾ ਆਰਯ ਕੁਲ ਵਿਚ ਹੀ ਹੋਏ ਸਨ, ਹੁਨ ਇਨਾਂ ਦੀ ਸੰਤਾਨਾਂ ਦਾ ਅਭਾਗ ਉਦੇ ਹੋਨ ਕਰਕੇ ਰਾਜ ਭ੍ਰਸ਼ਟ ਹੋਨ ਕਰਕੇ ਵਿਦੇਸ਼ੀਆਂ ਦੇ ਪੈਰਾਂ ਦੇ ਹੇਠਾਂ ਰਗੜੀਂਦੇ ਹਨ, ਜਿਸ ਤਰਾਂ ਏਥੇ ਸੁਦਯੁਮਨ, ਭੂਰੀਦਯੁਮਨ, ਇੰਦ੍ਰਦਯੁਮਨ ਕੁਵਲਯਾਸ਼੍ਵ, ਯੌਵਨਾਸ਼੍ਵ, ਬੱਧਰਯਸ਼੍ਵ, ਅਸ਼੍ਵਪਤੀ, ਸ਼ਸ਼ਬਿੰਦੂ, ਹਰਿਸ਼ਚੰਦ੍ਰ, ਅੰਬਰੀਸ਼, ਨਨਕਤ੍ਰੁ, ਸਰਯਾਤੀ, ਯਯਾਤੀ, ਅਨਰਣਯ, ਅਖਛਸੈਨ, ਮਰੁੱਤ, ਭਾਰਤ ਸਾਰਵਭੌਮ ਸਬ ਭੂਮੀ ਵਿਚ ਪ੍ਰਸਿੱਧ ਚਕ੍ਰਵਰਤੀ ਰਾਜਿਆਂ ਦੇ ਨਾਮ ਲਿਖੇ ਹਨ, ਉਸੇ ਤਰਾਂ ਸ੍ਵਾਯੰਭਵ ਆਦੀ ਚਕ੍ਰਵਰਤੀ ਦੇ ਨਾਮ ਸਪਸ਼ਟ ਮਨੁਸਮ੍ਰਿਤੀ ਮਹਾਭਾਰਤ ਆਦੀ ਗ੍ਰੰਥਾਂ ਵਿਚ ਲਿਖੇ ਹਨ ਇਸ ਨੂੰ ਮਿਥਿਆ ਕਰਨਾ ਅਗਿਆਨੀ ਅਰ ਪਖਛਪਾਤੀਆਂ ਦਾ ਕੰਮ ਹੈ॥

(ਪ੍ਰਸ਼ਨ) ਜੋਆਗਨੇਯਾਸਤ੍ਰ ਆਦੀ ਵਿਦਿਆ ਲਿਖੀਆਂ ਹਨ ਓਹ ਸੱਚ ਹਨ ਵਾ ਨਹੀਂ? ਅਰ ਤੋਪ ਤਥਾ ਬੰਦੂਕ ਤਾਂ ਉਸ ਸਮਯ ਵਿਚ ਹੈਗੀਆਂ ਸਨ, ਵਾ ਨਹੀਂ?

(ਉੱਤਰ) ਇਹ ਬਾਤ ਸੱਚੀ ਹੈ ਏਹ ਸ਼ਸਤ੍ਰ ਭੀ ਸਨ, ਕਿਉਂਕਿਪਦਾਰਥ ਵਿਦਿਆ ਥੀਂ ਇਨਾਂ ਦਾ ਹੋਨਾ ਸੰਭਵ ਹੈ॥

(ਪ੍ਰਸ਼ਨ) ਕੀ ਏਹ ਦੇਵਤਿਆਂ ਦੇ ਮੰਤ੍ਰਾਂ ਨਾਲ ਸਿੱਧ ਹੁੰਦੇ ਸਨ?

(ਉੱਤਰ)ਨਹੀਂ ਏਹ ਸਬ ਬਾਤਾਂ ਜਿਨ੍ਹਾਂ ਕਰਕੇ ਅਸਤ੍ਰ ਸ਼ਸਤ੍ਰਾਂ ਦੀਸਿੱਧੀ ਕਰਦੇ ਸਨ ਓਹ ਮੰਤ੍ਰ ਅਰਥਾਤ ਵਿਚਾਰ ਥੀਂ ਸਿੱਧ ਕਰਦੇ ਅਰ ਚਲਾਂਦੇ ਸਨ, ਅਰ ਜੋ ਮੰਤ੍ਰ ਅਰਥਾਤ ਸ਼ਬਦਮਯ ਹੁੰਦਾ ਹੈ ਉਸ ਥੀਂ ਕੋਈ ਦ੍ਰਵ੍ਯ ਉਤਪੰਨ ਨਹੀਂ ਹੁੰਦਾ, ਅਰ ਜੇ ਕੋਈ ਕਹੇ ਕਿ ਮੰਤ੍ਰ ਥੀਂ ਅਗਨੀ ਉਤਪੰਨ ਹੁੰਦੀ ਹੈ ਤਾਂ ਓਹ ਮੰਤ੍ਰ ਦੇ ਜਪ ਕਰਨ ਵਾਲੇ ਦੇ ਹਿਰਦੇ ਅਰ ਜ਼ਬਾਨ ਨੂੰ ਭਸਮ ਕਰ ਦੇਵੇ, ਮਾਰਨ ਜਾਵੇ ਸ਼ਤ੍ਰ ਨੂੰ ਅਰ ਮਰ ਰਹੇ ਆਪ। ਏਸ ਲਈ ਮੰਤ੍ਰ ਨਾਮ ਹੈ ਵਿਚਾ-ਰਦਾ ਜਿਸਤਰਾਂ ਰਾਜਮੰਤ੍ਰੀ ਅਰਥਾਤ ਰਾਜਦੇ ਕੰਮਾਂ ਦਾ ਵਿਚਾਰ ਕਰਨ ਵਾਲਾ

ਕਹਾਂਦਾ ਹੈ ਉਸੇ ਤਰਾਂ ਮੰਤ੍ਰ ਅਰਥਾਤ ਵਿਚਾਰ ਨਾਲ ਸ੍ਰਿਸ਼ਟੀ ਦੇ ਪਦਾਰਥਾਂ ਦਾ ਪਹਿਲੋਂ ਗਿਆਨ, ਅਰ ਫੇਰ ਕ੍ਰਿਆ ਕਰਨ ਨਾਲ ਅਨੇਕ ਪ੍ਰਕਾਰ ਦੇ ਪਦਾਰਥ ਅਰ ਕ੍ਰਿਆ ਕੌਸ਼ਲ ਉਤਪੰਨ ਹੁੰਦੇ ਹਨ, ਜਿਸਤਰਾਂ ਕੋਈ ਇਕਲੋਹੇ ਦਾ ਬਾਣ ਵਾ ਗੋਲਾ ਬਨਾਕੇ ਉਸ ਵਿਚ ਅਜੇਹੇ ਪਦਾਰਥ ਰੱਖੇ ਕਿ ਜੋ ਅੱਗ ਦੇ ਲਗਾਨ ਨਾਲ ਹਵਾ ਵਿਚ ਧੂੰਆਂ ਫੈਲੇ ਅਰ ਸੂਰਯ ਦੀ ਕਿਰਣ ਵਾ ਹਵਾਦੇ ਛੂਹਨ ਨਾਲ ਅੱਗ ਬਲ ਪਵੇ ਇੱਸੇ ਦਾਨਾਮ ਆਗਨੇਯਾਸਤ੍ਰ ਹੈ,ਜਦ ਦੂਜਾ ਏਸਦਾਨਿਵਾਰਣ ਕਰਨਾ ਚਾਹੇ ਤਾਂ ਉਸਦੇ ਉਤੇ ਵਰੁਣ ਅਸਤ੍ਰ ਛੱਡ ਦੇਵੇ ਅਰਥਾਤ ਜਿਸ ਤਰਾਂ ਸ਼ਤ੍ਰੂ ਨੇ ਸ਼ਤ੍ਰੂ ਦੀ ਸੈਨਾ ਉੱਤੇ ਆਗਨੇਯਾਸਤ੍ਰ ਛੱਡਕੇ ਨਸ਼ਟ ਕਰਨਾ ਚਾਹਿਆ ਉੱਸੇ ਤਰਾਂ ਅਪਨੀ ਸੈਨਾ ਦੀ ਰਖਛਾ ਲਈ ਸੈਨਾਪਤੀ ਵਰੁਣਾਸਤ੍ਰ ਨਾਲ ਅਗਨੇਯਾਸਤ੍ਰ ਦਾ ਨਿਵਾਰਣ ਕਰੇ। ਓਹ ਅਜੇਹੇ ਪਦਾਰਥਾਂ ਦੇ ਯੋਗ ਨਾਲ ਹੁੰਦਾ ਹੈ। ਜਿਸਦਾ ਧੂੰਆਂ ਹਵਾ ਨਾਲ ਲਗਦੇਆਂ ਹੀ ਬੱਦਲ ਹੋਕੇ ਝਟ ਵੱਸਨ ਲੱਗ ਪਵੇ ਅਰ ਅੱਗ ਨੂੰ ਬੁਝਾ ਦੇਵੇ, ਇਸੇ ਤਰਾਂ ਹੀ ਨਾਗਫਾਂਸ ਅਰਥਾਤ ਜੋ ਸ਼ਤ੍ਰੂ ਉੱਤੇ ਛੱਡਨ ਨਾਲ ਉਸਦੇ ਅੰਗਾਂ ਨੂੰ ਜਕੜਕੇ ਬੰਨ੍ਹ ਲੈਂਦਾ ਹੈ ਉੱਸੇ ਤਰਾਂ ਹੀ ਇਕ ਮੋਹਿਨਾਸਤ੍ਰ ਅਰਥਾਤ ਜਿਸ ਵਿਚ ਨਸ਼ੇ ਦੀਆਂ ਚੀਜ਼ਾਂ ਪਾਨ ਨਾਲ ਜਿਸਦੇ ਧੂੰਏਂ ਦੇ ਲਗਨੇ ਨਾਲ ਸਭ ਸ਼ਤ੍ਰੂ ਦੀ ਸੈਨਾ ਮੂਰਛਿਤ ਹੋ ਜਾਵੇ, ਇੱਸੇ ਤਰਾਂ ਨਾਲ ਸਭ ਸ਼ਸਤ੍ਰ ਅਸਤ੍ਰ ਹੁੰਦੇ ਸਨ, ਅਰ ਇਕ ਤਾਰ ਨਾਲ ਵਾ ਸ਼ੀਸ਼ੇ ਨਾਲ ਅਥਵਾ ਕਿਸੇ ਹੋਰ ਪਦਾਰਥ ਨਾਲ ਬਿਜਲੀ ਉਤਪੰਨ ਕਰਕੇ ਸ਼ਤ੍ਰੂਆਂ ਦਾ ਨਾਸ਼ ਕਰਦੇ ਸਨ ਉਸ ਨੂੰ ਭੀ ਆਗਨੇਯਾਸਤ੍ਰ ਤਥਾ ਪਾਸ਼ੁਪ-ਤਾਸੱਤ੍ਰ ਕਹਿੰਦੇ ਹਨ, ਤੋਪ ਅਰ ਬੰਦੂਕ ਏਹ ਨਾਮ ਦੂਜੇ ਦੇਸ਼ ਦੀ ਭਾਸ਼ਾ ਦੇ ਹਨ, ਸੰਸਕ੍ਰਿਤ ਅਰ ਆਰਯਾਵਰਤੀ ਭਾਸ਼ਾ ਦੇ ਨਹੀਂ, ਕਿੰਤੂ ਜਿਸ ਨੂੰ ਵਿਦੇਸ਼ੀ ਲੋਗ ਤੋਪ ਕਹਿੰਦੇ ਹਨ, ਸੰਸਕ੍ਰਿਤ ਅਰ ਆਰਯ ਭਾਸ਼ਾ ਵਿਚ ਉਸਦਾ ਨਾਮ ਸ਼ਤਘਨੀ, ਅਰ ਜਿਸ ਨੂੰ ਬੰਦੂਕ ਕਹਿੰਦੇ ਹਨ ਉਸਨੂੰ ਸੰਸਕ੍ਰਿਤ ਅਰ ਆਰਯ ਭਾਸ਼ਾ ਵਿਚ ਭੁਸ਼ੁੰਡੀ ਕਹਿੰਦੇ ਹਨ, ਜੋ ਸੰਸਕ੍ਰਿਤ ਵਿਦਿਆ ਨੂੰ ਨਹੀਂ ਪੜ੍ਹੇ ਓਹ ਭ੍ਰਮ ਵਿਚ ਪੈਕੇ ਕੁਝ ਦਾ ਕੁਝ ਲਿਖਦੇ ਅਰ ਕੁਝ ਦਾ ਕੁਝ ਬਕਦੇ ਹਨ। ਉਸਨੂੰ ਬੁੱਧੀ-ਮਾਨ ਲੋਗ ਪ੍ਰਮਾਣ ਨਹੀਂ ਕਰ ਸਕਦੇ,ਅਰ ਜਿੱਨੀ ਵਿਦਿਆ ਭੂਗੋਲ ਵਿਚ ਫੈਲੀ ਹੈ ਓਹ ਸਭ ਆਰਯਾਵਰਤ ਦੇਸ਼ ਥੀਂ ਮਿਸਰ ਵਾਲਿਆਂ ਵਿਚ, ਉਨ੍ਹਾਂ ਤੋਂ ਯੂਨਾਨੀਆਂ ਵਿਚ, ਉਨ੍ਹਾਂ ਥੀਂ ਰੋਮ, ਅਰ ਉਨ੍ਹਾਂ ਥੀਂ ਯੂਰਪ ਦੇਸ਼ ਵਿਚ, ਅਰ ਉਨ੍ਹਾਂ ਥੀਂਅਮਰੀਕਾ ਆਦੀ ਦੇਸ਼ਾਂ ਵਿਚ ਫੈਲੀ ਹੈ, ਹੁਨ ਤਕ ਜਿੱਨਾ ਪ੍ਰਚਾਰ ਸੰਸਕ੍ਰਿਤ ਵਿਦਿਆ ਦਾ ਆਰਯਾਵਰਤ ਦੇਸ਼ ਵਿਚ ਹੈ ਉੱਨਾਂ ਕਿਸੇ ਹੋਰ ਦੇਸ਼ ਵਿਚ ਨਹੀਂ ਜੇਹੜੇ ਲੋਗ ਕਹਿੰਦੇ ਹਨ ਕਿ ਜਰਮਨੀ ਦੇਸ਼ ਵਿਚ ਸੰਸਕ੍ਰਿਤ ਵਿਦਿਆ ਦਾ ਬਹੁਤ ਪ੍ਰਚਾਰ ਹੈ ਅਰ ਜਿੱਨਾ ਸੰਸਕ੍ਰਿਤ ਮੈਕਸਮੂਲਰ ਸਾਹਿਬ ਪੜ੍ਹੇ ਹਨ ਉੱਨਾ ਕੋਈ ਨਹੀਂ ਪੜ੍ਹਿਆ ਇਹ ਬਾਤ ਕਹਿਨ ਮਾਤ੍ਰ ਹੈ ਕਿਉਂਕਿ

"ਨਿਰਸਤਪਾਦਪੇ ਦੇਸ਼ੇ ਏਰੰਡੋਅਪਿਦ੍ਰੁਮਾਯਤੇ" ਅਰਥਾਤ ਜਿਸ ਦੇਸ਼ ਵਿਚ ਕੋਈ
ਦ੍ਰਖਤ ਨਹੀਂ ਹੁੰਦਾ ਉਸ ਦੇਸ਼ ਵਿਚਅੱਰਿੰਡ ਨੂੰ ਹੀ ਵੱਡਾ ਦ੍ਰਖਤ ਮੰਨ ਲੈਂਦੇ ਹਨ,
ਉਸੇ ਤਰਾਂ ਯੂਰਪ ਦੇਸ਼ ਵਿਚ ਸੰਸਕ੍ਰਿਤ ਵਿਦਯਾ ਦਾ ਪ੍ਰਚਾਰ ਨਾ ਹੋਨ ਕਰਕੇ
ਜਰਮਨੀ ਦੇ ਲੋਕਾਂ ਅਰ ਮੈਕਸਮੂਲਰ ਸਾਹਿਬ ਨੇ ਥੋੜਾ ਜਿੱਨਾ ਪੜ੍ਹਿਆ ਓਹੋਹੀ
ਉਸਦੇਸ਼ ਦੇ ਵਾਸਤੇ ਬਹੁਤ ਹੈ।ਪਰੰਤੂ ਆਰਯਾਵਰਤ ਦੇਸ਼ ਵਲ ਦੇਖੀਏ ਤਾਂ ਉਨਾਂ
ਦੀ ਬਹੁਤ ਹੇਠਾਂ ਗਿਨਤੀ ਹੈ,ਕਿਉਂਕਿ ਮੈਨੇ ਜਰਮਨੀ ਦੇਸ਼ ਨਿਵਾਸੀ ਦੇ ਇਕ
ਪ੍ਰਿੰਸੀਪਲ ਦੇ ਖ਼ਤਥੀਂ ਜਾਨਿਆ ਕਿ ਜਰਮਨੀ ਦੇਸ਼ ਵਿਚ ਸੰਸਕ੍ਰਿਤਚਿੱਠੀ ਦੇ
ਅਰਥ ਕਰਨ ਵਾਲੇ ਭੀ ਬਹੁਤ ਘੱਟ ਹਨ, ਅਰ ਮੈਕਸਮੂਲਰ ਸਾਹਿਬਦੇ ਸੰਸ-
ਕ੍ਰਿਤ ਸਾਹਿਤਯ ਅਰ ਥੋੜੀਜੇਹੀ ਵੇਦਦੀ ਵਿਆਖਿਆ ਵੇਖਕੇ ਮੈਨੂੰ ਮਲੂਮ ਹੁੰਦਾ
ਹੈ ਕਿ ਮੈਕਸਮੂਲਰ ਸਾਹਿਬ ਨੇ ਇਧਰ ਉਧਰ ਆਰਯਾਵਰਤੀ ਲੋਕਾਂ ਦੀ
ਕੀਤੀ ਹੋਈ ਟੀਕਾ ਦੇਖਕੇ ਕੁਛ ਕੁਛ ਯਥਾ ਤਥਾ ਲਿਖਿਆ ਹੈ। ਜਿਸ ਤਰਾਂ ਕਿ
"ਯੁੰਜੰਤਿ ਬ੍ਰਧਨਮਰੁਸ਼ੰ ਚਰੰਤੰ ਪਰਿਤਸਥੁਸ਼ਃ । ਰੋਚੰਤੇ ਰੋਚਨਾ ਦਿਵਿ"
ਏਸ ਮੰਤ੍ਰ ਦਾ ਅਰਥ ਘੋੜਾ ਕੀਤਾ ਹੈ, ਏਸਤੋਂ ਤਾਂ ਸਾਯਣਾਚਾਰਯ ਨੇ ਸੂਰਯ
ਅਰਥ ਕੀਤਾ ਹੈ ਸੋ ਅੱਛਾ ਹੈ। ਪਰੰਤੂ ਏਸਦਾ ਠੀਕ ਅਰਥ ਪਰਮੇਸ਼ੁਰ ਹੈ ਸੋ
ਮੇਰੀ ਬਨਾਈ ਰਿਗਵੇਦਾਦੀਭਾਸ਼੍ਯਭੂਮਿਕਾ ਵਿੱਚ ਵੇਖਲੌ ਉਸ ਵਿਚ ਏਸ
ਮੰਤ੍ਰ ਦਾ ਅਰਥ ਯਥਾਰਥ ਕੀਤਾ ਹੈ ਇੱਨੇ ਤੋਂ ਹੀ ਜਾਨ ਲੌ ਕਿ ਜਰਮਨੀ ਦੇਸ਼
ਅਰ ਮੈਕਸਮੂਲਰ ਸਾਹਿਬ ਵਿਚ ਸੰਸਕ੍ਰਿਤ ਵਿਦਿਆ ਦੀ ਕਿੱਨੀਪੰਡਿਤਾਈ ਹੈ,
ਇਹ ਨਿਸ਼ਚੈ ਹੈ ਕਿ ਜਿੱਨੀ ਵਿਦਿਆ ਅਰ ਮਤ ਭੂਗੋਲ ਵਿਚ ਫੈਲੇ ਹਨ ਓਹ
ਸਬ ਆਰਯਾਵਰਤਦੇਸ਼ਹੀ ਤੋਂ ਪ੍ਰਚਲਿਤ ਹੋਏ ਹਨ, ਵੇਖੋ ਇਕ "ਜੇਕਾਲੀਯਟ" ਸਾ-
ਹਿਬ ਪੈਰਿਸ ਅਰਥਾਤ ਫ੍ਰਾਂਸ ਦੇਸ਼ ਨਿਵਾਸੀ ਅਪਨੇ ਗ੍ਰੰਥ "ਬਾਇਬਲ ਇਨ
ਇੰਡੀਆ" ਵਿਚ ਲਿਖਦੇ ਹਨ ਕਿ ਸਬ ਵਿਦਿਆ ਅਰ ਭਲਿਆਈਆਂ
ਦਾ ਭੰਡਾਰ ਆਰਯਾਵਰਤ ਦੇਸ਼ ਹੈ, ਅਰ ਸਬ ਵਿਦਯਾ ਤਥਾ ਮਤ, ਏਸ ਦੇਸ਼
ਤੋਂ ਪ੍ਰਚਲਿਤ ਹੋਏ ਹਨ, ਅਰ ਪਰਮਾਤਮਾ ਦੀ ਪ੍ਰਾਰਥਨਾ ਕਰਦੇ ਹਨ, ਕਿ ਹੇ
ਪਰਮੇਸ਼ੁਰ ਜਿਸ ਤਰਾਂ ਦੀ ਉੱਨਤੀ ਆਰਯਾਵਰਤ ਦੇਸ਼ ਦੀ ਪਹਿਲੇ ਜ਼ਮਾਨੇ
ਵਿਚ ਸੀ ਉਹੋ ਜੇਹੀ ਸਾਡੇ ਦੇਸ਼ਦੀ ਕਰੋ। ਏਹ ਲਿਖਦੇ ਹਨ ਉਸ ਗ੍ਰੰਥ ਵਿਚ
ਵੇਖ ਲੌਂ, ਤਥਾ "ਦਾਰਾਸ਼ਕੋਹ" ਬਾਦਸ਼ਾਹ ਨੇ ਭੀ ਇਹ ਨਿਸ਼ਚੇ ਕੀਤਾ ਸੀ ਕਿਜਿਸ
ਤਰਾਂ ਦੀ ਪੂਰੀ ਵਿਦਿਆ ਸੰਸਕ੍ਰਿਤ ਵਿਚ ਹੈ ਉਸਤਰਾਂ ਦੀ ਕਿਸੇ ਭਾਸ਼ਾ ਵਿੱਚ ਨਹੀਂ
ਓਹ ਏਸਤਰਾਂ ਦੀ ਬਾਤ ਉਪਨਿਸ਼ਦਾਂ ਦੇ ਤਰਜਮੇ ਵਿਚ ਲਿਖਦੇ ਹਨ ਕਿ ਮੈਂਨੇ
ਅਰਬੀ ਆਦੀ ਬਹੁਤੇਰੀਆਂ ਭਾਸ਼ਾ ਪੜ੍ਹੀਆਂ ਪਰੰਤੂ ਮੇਰੇ ਮਨ ਦਾ ਸੰਦੇਹ ਛੁੱਟਕੇ
ਆਨੰਦ ਨਾ ਹੋਇਆ, ਜਦ ਸੰਸਕ੍ਰਿਤ ਦੇਖੀ ਅਰ ਸੁਨੀ ਤਦ ਨਿੱਸੰਦੇਹ ਹੋਕੇ
ਮੈਨੂੰ ਵਡਾ ਆਨੰਦ ਹੋਇਆ ਹੈ। ਦੇਖੋ ਕਾਸ਼ੀ ਦੇ ਮਾਨ ਮੰਦਿਰ ਵਿਚ ਸ਼ਿਸ਼ੁਮਾਰ
ਚਕ੍ਰ ਨੂੰ ਕਿ ਜਿਸ ਦੀ ਪੂਰੀ ਰਖਛਾ ਭੀ ਨਹੀਂ ਰਹੀ ਹੈ ਤਾਂ ਭੀ ਕਿੱਨਾ ਉੱਤਮ ਹੈ

ਕਿ ਜਿਸ ਵਿੱਚ ਹੁਨ ਤਕ ਭੀ ਖਗੋਲ ਦਾ ਬਹੁਤ ਸਾਰਾ ਬ੍ਰਿੱਤਾਂਤ ਮਲੂਮ ਹੁੰਦਾਹੈ, ਜੇਕਰ ਸਵਾਈ ਜੈਪੁਰਾਧੀਸ਼ ਉਸਦੀ ਸੰਭਾਲਨਾ ਕਰਨਗੇ ਅਰ ਟੁੱਟੇ ਫੁੱਟੇ ਨੂੰ ਬਨਵਾਂਦੇ ਰਿਹਾ ਕਰਨਗੇ ਤਾਂ ਬਹੁਤ ਅੱਛਾ ਹੋਵੇਗਾ ਪਰੰਤੂ ਅਜੇਹੇ ਸ਼ਿਰੋਮਣੀ ਦੇਸ਼ ਨੂੰ ਮਹਾਭਾਰਤ ਦੇ ਯੁੱਧ ਨੇ ਅਜੇਹਾ ਧੱਕਾ ਮਾਰਿਆ ਹੈ ਕਿ ਹੁਨ ਤਕ ਭੀ ਏਹ ਅਪਨੀ ਪਹਿਲੀ ਅਵਸਥਾ ਵਿਚ ਨਹੀਂ ਆਇਆ, ਕਿਉਂਕਿ ਜਦ ਭਰਾ ਨੂੰ ਭਰਾ ਮਾਰਨ ਲੱਗੇ ਤਾਂ ਨਾਸ਼ ਹੋਨ ਵਿਚ ਕੀ ਸੰਦੇਹ !

## ਵਿਨਾਸ਼ਕਾਲੇ ਵਿਪਰੀਤ ਬੁੱਧਿਃ ॥

ਬ੍ਰਿੱਧਚਾਣਕਯ ਅਧਯਾਯ ੧੬ । ੧੭ ॥

ਜਦ ਨਾਸ਼ ਹੋਨ ਦਾ ਸਮਯ ਨਜ਼ਦੀਕ ਆਉਂਦਾ ਹੈ ਤਦ ਉਲਟੀ ਬੁੱਧ ਹੋਕੇ ਉਲਟੇ ਕੰਮ ਕਰਦੇ ਹਨ, ਕੋਈ ਉਨਾਂ ਨੂੰ ਸਿੱਧਾ ਸਮਝਾਵੇ ਤਾਂ ਉਲਟਾ ਮੰਨਨ, ਅਰ ਉਲਟਾ ਸਮਝਾਵੇ ਉਸਨੂੰ ਸਿੱਧਾ ਮੰਨਨ, ਜਦ ਵਡੇ ਵਡੇ ਵਿਦਵਾਨ, ਰਾਜਾ, ਮਹਾਰਾਜਾ, ਰਿਸ਼ੀ, ਮਹਾਰਿਸ਼ੀ ਲੋਗ ਮਹਾਭਾਰਤ ਦੇ ਯੁੱਧ ਵਿਚ ਬਹੁਤ ਸਾਰੇ ਮਾਰੇ ਗਏ ਤਦ ਵਿਦਿਆ ਅਰ ਵੇਦੋਕਤ ਧਰਮ ਦਾ ਪ੍ਰਚਾਰ ਨਸ਼ਟ ਹੋਗਿਆ, ਈਰਸ਼ਾ, ਦ੍ਵੇਸ਼, ਅਭਿਮਾਨ, ਆਪਸ ਵਿਚ ਕਰਨ ਲੱਗੇ, ਜੋ ਬਲਵਾਨ ਹੋਇਆ ਓਹ ਦੇਸ਼ ਨੂੰ ਦਬਾਕੇ ਰਾਜਾ ਬਨ ਬੈਠਾ, ਉਸੇ ਤਰਾਂ ਹੀ ਸਰਵਤ੍ਰ ਆਰਯਾਵਰਤ ਦੇਸ਼ ਵਿਚ ਖੰਡਬੰਡ ਰਾਜ ਹੋਗਿਆ ਫੇਰ ਦੀਪ ਦੀਪਾਂਤਰ ਦੇ ਰਾਜ ਦੀ ਵਯਵਸਥਾ ਕੌਨ ਕਰੇ, ਜਦ ਬ੍ਰਾਹਮਣ ਲੋਗ ਵਿਦਿਆ ਹੀਨ ਹੋਏ ਤਦ ਖਛਤ੍ਰੀ ਵੈਸ਼ ਅਰ ਸ਼ੂਦ੍ਰਾਂ ਦੇ ਅਵਿਦਵਾਨ ਹੋਨ ਦੀ ਤਾਂ ਕਥਾ ਹੀ ਕੀ ਕਹਿਨੀ, ਜੋ ਪਰੰਪਰਾ ਥੀਂ ਵੇਦ ਆਦੀ ਸ਼ਾਸਤ੍ਰਾਂ ਦਾ ਅਰਥ ਸਹਿਤ ਪੜ੍ਹਨ ਦਾ ਪ੍ਰਚਾਰ ਸੀ ਓਹ ਭੀ ਛੁੱਟ ਗਿਆ, ਕੇਵਲ ਗੁਜ਼ਾਰੇ ਲਈ ਪਾਠਮਾਤ੍ਰ ਬ੍ਰਾਹਮਣ ਲੋਗ ਪੜ੍ਹਦੇ ਰਹੇ, ਸੋ ਪਾਠਮਾਤ੍ਰ ਭੀ ਖਛਤ੍ਰੀਆਂ ਨੂੰ ਨਾ ਪੜ੍ਹਾਇਆ, ਕਿਉਂਕਿ ਜਦ ਅਵਿਦਵਾਨ ਹੋਏ ਗੁਰੂ ਬਨ ਗਏ ਤਦ ਛਲ, ਕਪਟ, ਅਧਰਮ ਭੀ ਉਨਾਂ ਵਿਚ ਵਧਨ ਲੱਗਾ, ਬ੍ਰਾਹਮਣਾਂ ਨੇ ਵਿਚਾਰਿਆ ਕਿ ਅਪਨੀ ਰੋਟੀ ਦਾ ਪ੍ਰਬੰਧ ਬਨ੍ਹਨਾ ਚਾਹੀਏ, ਸੰਮਤੀ ਕਰਕੇ ਏਹੀ ਨਿਸ਼ਚੇ ਕਰਕੇ ਖਛਤ੍ਰੀ ਆਦੀ ਨੂੰ ਉਪਦੇਸ਼ ਕਰਨ ਲੱਗੇ ਕਿ ਅਸੀਂ ਹੀ ਤੁਹਾਡੇ ਪੂਜਯਦੇਵ ਹਾਂ, ਬਗੈਰ ਸਾਡੀ ਸੇਵਾ ਕੀਤੇ ਤੁਹਾਨੂੰ ਸ੍ਵਰਗ ਵਾ ਮੁਕਤੀ ਨਾ ਮਿਲੇਗੀ, ਕਿੰਤੂ ਜੇ ਤੁਸੀਂ ਸਾਡੀ ਸੇਵਾ ਨਾ ਕਰੋਗੇ ਤਾਂ ਘੋਰ ਨਰਕ ਵਿਚ ਪਵੋਗੇ, ਜੋ ਜੋ ਪੂਰਣ ਵਿਦਿਆ ਵਾਲੇ ਧਾਰਮਿਕਾਂ ਦਾ ਨਾਮ ਬ੍ਰਾਹਮਣ ਅਰ ਪੂਜਾ ਦੇ ਯੋਗ ਵੇਦ ਅਰ ਰਿਸ਼ੀ ਮੁਨੀਆਂ ਦੇ ਸ਼ਾਸਤ੍ਰਾਂ ਵਿਚ ਲਿਖਿਆ ਸੀ ਉਨਾਂ ਨੂੰ ਅਪਨੇ ਜੇਹੇ ਮੂਰਖ, ਵਿਸ਼ਯੀ,ਕਪਟੀ, ਲੰਪਟ, ਅਧਰਮੀਆਂ ਉੱਤੇ ਘਟਾ ਬੈਠੇ, ਭਲਾ ਓਹ ਆਪਤ ਵਿਦਵਾਨਾਂ ਦੇ ਲਖਛਣ ਇਨ੍ਹਾਂ ਮੂਰਖਾਂ ਉਤੇ ਕਦ ਘਟ ਸਕਦੇ ਹਨ,ਪਰੰਤੂ ਜਦ ਖਛਤ੍ਰੀ ਆਦੀ

ਯਜਮਾਨ ਸੰਸਕ੍ਰਿਤ ਵਿਦਿਆ ਥੀਂ ਅਤਯੰਤ ਰਹਿਤ ਹੋਏ ਤਦ ਉਨਾਂ ਦੇ ਸਾਮਨੇ ਜੋ ਜੋ ਗੱਪ ਮਾਰੀ ਸੋ ਸੋ ਵਿਚਾਰਿਆਂ ਨੇ ਸਭ ਮੰਨ ਲੀਤੀ, ਤਦ ਇਨ੍ਹਾਂ ਨਾਮ ਦੇ ਬ੍ਰਾਹਮਣਾਂ ਦੀ ਬਨ ਪਈ, ਸਭ ਨੂੰ ਅਪਨੇ ਵਚਨ ਜਾਲ ਵਿਚ ਬਨ੍ਹਕੇ ਵਸ਼ ਵਿਚ ਕਰ ਲੀਤਾ ਅਰ ਕਹਿਨ ਲੱਗੇ ਕਿ :—

**ਬ੍ਰਹਮ ਵਾਕਯੰ ਜਨਾਰਦਨਃ ।** ਪਾਂਡਵਗੀਤਾ ।

ਅਰਥਾਤ ਜੋ ਕੁਝ ਬ੍ਰਾਹਮਣਾਂ ਦੇ ਮੁਖ ਥੀਂ ਵਚਨ ਨਿਕਲਦਾ ਹੈ ਓਹ ਜਾਨੋ ਸਾਖਛਾਤ ਭਗਵਾਨ ਦੇ ਮੁਖ ਥੀਂ ਨਿਕਲਿਆ । ਜਦ ਖਛਤ੍ਰੀ ਆਦੀ ਵਰਣ ਅੱਖਦੇ ਅੰਨ੍ਹੇ ਅਰ ਗੰਢਦੇਪੂਰੇ ਅਰਥਾਤ ਅੰਦਰਲੀ ਵਿਦਿਆ ਦੀ ਅੱਖ ਫੁੱਟੀ ਹੋਈ ਅਰ ਜਿਨ੍ਹਾਂ ਦੇ ਪਾਸ ਧਨ ਬਹੁਤੇਰਾ ਹੈ ਏਹੋ ਜੇਹੇ ਚੇਲੇ ਮਿਲੇ ਫੇਰ ਤਾਂ ਇਨਾਂ ਵਿਅਰਥ ਬ੍ਰਾਹਮਣ ਨਾਮ ਵਾਲਿਆਂ ਨੂੰ ਵਿਸ਼ਯਾਨੰਦ ਦਾ ਬਾਗ ਮਿਲ ਗਿਆ, ਏਹ ਭੀ ਉਨਾਂ ਲੋਕਾ ਨੇ ਪ੍ਰਸਿੱਧ ਕੀਤਾ ਕਿ ਜੋ ਕੁਝ ਪ੍ਰਿਥਿਵੀ ਵਿਚ ਉੱਤਮ ਪਦਾਰਥ ਹਨ ਓਹ ਸਭ ਬ੍ਰਾਹਮਣਾਂ ਦੇ ਲਈ ਹਨ, ਅਰਥਾਤ ਜੋ ਗੁਣ, ਕਰਮ, ਸੁਭਾਵ ਥੀਂ ਬ੍ਰਾਹਮਣ ਆਦੀ ਵਰਣ ਵਿਵਸਥਾ ਸੀ ਉਸ ਨੂੰ ਨਸ਼ਟ ਕਰਕੇ ਜਨਮ ਉੱਤੇ ਰੱਖ ਦਿੱਤੀ, ਅਰ ਮੋਏ ਹੋਏ ਤਕ ਦਾ ਭੀ ਦਾਨ ਯਜਮਾਨਾਂ ਕੋਲੋਂ ਲੈਨ ਲਗੇ, ਜਿਸ ਤਰਾਂ ਅਪਨੀ ਇਛਿਆ ਹੋਈ ਉਸੇ ਤਰਾਂ ਵਰਤਨ ਲਗੇ, ਏਥੋਂ ਤਕ ਕੀਤਾ ਕਿ ਅਸੀਂ ਭੂਦੇਵ ਹਾਂ, ਸਾਡੀ ਸੇਵਾ ਤੋਂ ਬਗੈਰ ਦੇਵ ਲੋਕ ਕਿਸੇ ਨੂੰ ਨਹੀਂ ਮਿਲ ਸਕਦਾ, ਇਨ੍ਹਾਂ ਕੋਲੋਂ ਪੁਛਨਾ ਚਾਹੀਏ ਕਿ ਤੁਸੀਂ ਕਿਸ ਲੋਕ ਵਿਚ ਪਵੋਗੇ, ਤੁਹਾਡੇ ਕੰਮ ਤਾਂ ਘੋਰ ਨਰਕ ਭੋਗਨ ਦੇ ਹਨ, ਕੀੜੇ, ਮਕੌੜੇ, ਜਨਾਵਰ ਆਦੀ ਬਨੋਗੇ ਤਦ ਤਾਂ ਵਡੇ ਗੁੱਸੇ ਹੋਕੇ ਕਹਿੰਦੇ ਹਨ ਅਸੀਂ ਸ਼ਾਪ ਦੇਵਾਂਗੇ ਤਾਂ ਤੁਹਾਡਾ ਨਾਸ਼ ਹੋਜਾਵੇਗਾ, ਕਿਉਂਕਿ ਲਿਖਿਆ ਹੈ "ਬ੍ਰਹਮਦ੍ਰੋਹੀ ਵਿਨਸ਼ਯਤੀ" ਕਿ ਜੋ ਬ੍ਰਾਹਮਣਾਂ ਨਾਲ ਵਿਰੋਧ ਕਰਦਾਹੈ ਉਸਦਾ ਨਾਸ਼ ਹੋ ਜਾਂਦਾ ਹੈ, ਹਾਂ ਇਹ ਬਾਤ ਤਾਂ ਸੱਚੀ ਹੈ ਕਿ ਜੋ ਪੂਰਣ ਵੇਦ ਅਰ ਪਰਮੇਸ਼ੁਰ ਨੂੰ ਜਾਨਨ ਵਾਲੇ ਧਰਮਾਤਮਾ, ਸਭ ਜਗਤ ਦੇ ਉਪਕਾਰਕ ਪੁਰਸ਼ਾਂ ਨਾਲ ਕੋਈ ਦ੍ਵੇਸ਼ ਕਰੇਗਾ ਓਹ ਜ਼ਰੂਰ ਨਸ਼ਟ ਹੋਵੇਗਾ, ਪਰੰਤੂ ਜੋ ਬ੍ਰਾਹਮਣ ਨਾ ਹੋਨ, ਉਨਾਂ ਦਾ ਨਾ ਬ੍ਰਾਹਮਣ ਨਾਮ ਅਰ ਨਾ ਉਨਾਂ ਦੀ ਸੇਵਾ ਕਰਨੀ ਯੋਗਯ ਹੈ॥

(ਪ੍ਰਸ਼ਨ) ਤਾਂ ਅਸੀਂ ਕੌਣ ਹਾਂ ?

(ਉੱਤਰ) ਤੁਸੀਂ ਪੋਪ ਹੋ ।

(ਪ੍ਰਸ਼ਨ) ਪੋਪ ਕਿਸ ਨੂੰ ਕਹਿੰਦੇ ਹਨ?

(ਉੱਤਰ) ਉਸਦੀ ਸੂਚਨਾ ਰੋਮਨ ਭਾਸ਼ਾ ਵਿਚ ਤਾਂ ਵੱਡੇ ਅਰ ਪਿਤਾ ਦਾ ਨਾਮ ਪੋਪ ਹੈ, ਪਰੰਤੂ ਹੁਨ ਛਲ ਕਪਟ ਨਾਲ ਦੂਜੇ ਨੂੰ ਠੱਗਕੇ ਅਪਨਾ ਪ੍ਰਯੋਜਨ ਸਾਧਨ ਵਾਲੇ ਨੂੰ ਪੋਪ ਕਹਿੰਦੇ ਹਨ ।

(ਪ੍ਰਸ਼ਨ) ਅਸੀਂ ਤਾਂ ਬ੍ਰਾਹਮਣ ਅਰ ਸਾਧੂ ਹਾਂ ਕਿਉਂਕਿ ਸਾਡਾ ਪਿਉ ਬ੍ਰਾਹਮਣ ਅਰ ਮਾਂ ਬ੍ਰਾਹਮਣੀ ਤਥਾ ਅਸੀਂ ਫਲਾਨੇ ਸਾਧੂ ਦੇ ਚੇਲੇ ਹਾਂ।

(ਉੱਤਰ) ਏਹ ਸੱਚ ਹੈ, ਪਰੰਤੂ ਸੁਨੋ ਭਰਾਓ! ਮਾਂ ਪਿਉ ਬ੍ਰਾਹਮਣ ਬ੍ਰਾਹਮਣੀ ਹੋਨ ਕਰਕੇ ਅਰ ਕਿਸੇ ਸਾਧੂ ਦੇ ਚੇਲੇ ਹੋਨ ਉੱਤੇ ਬ੍ਰਾਹਮਣ ਵਾ ਸਾਧੂ ਨਹੀਂ ਹੋ ਸਕਦੇ ਕਿੰਤੂ ਬ੍ਰਾਹਮਣ ਅਰ ਸਾਧੂ ਅਪਨੇ ਉਤਮ ਗੁਣ, ਕਰਮ, ਸ੍ਵਭਾਵ ਕਰਕੇ ਹੁੰਦੇ ਹਨ, ਜੋਕਿ ਪਰਉਪਕਾਰੀ ਹੋਵੇ, ਸੁਨਿਆ ਹੈ ਕਿ ਜਿਸ ਤਰਾਂ ਰੋਮ ਦੇ ਪੋਪ ਅਪਨੇ ਚੇਲਿਆਂ ਨੂੰ ਕਹਿੰਦੇ ਸਨ ਕਿ ਤੁਸੀਂ ਅਪਨੇ ਪਾਪ ਸਾਡੇ ਸਾਮ੍ਹਨੇ ਕਹੋਗੇ ਤਾਂ ਅਸੀਂ ਖਿਛਮਾ ਕਰ ਦਿਆਂਗੇ, ਬਗੈਰ ਸਾਡੀ ਸੇਵਾ ਅਰ ਆਗਿਆ ਦੇ ਕੋਈ ਭੀ ਸ੍ਵਰਗ ਵਿਚ ਨਹੀਂ ਜਾ ਸਕਦਾ, ਜੇ ਤੁਸੀਂ ਸ੍ਵਰਗ ਵਿਚ ਜਾਨਾ ਚਾਹੋ ਤਾਂ ਸਾਡੇ ਪਾਸ ਜਿੰਨੇ ਰੁਪਯੇ ਜਮਾ ਕਰੋਗੇ ਉੱਨੇ ਦੀ ਹੀ ਸਾਮਗ੍ਰੀ ਤੁਹਾਨੂੰ ਸ੍ਵਰਗ ਵਿਚ ਮਿਲੇਗੀ, ਏਸਤਰਾਂ ਜਦ ਕੋਈ ਸੁਨਕੇ ਅੱਖ ਦਾ ਅੱਨ੍ਹਾ ਅਰ ਗੰਢ ਦਾ ਪੂਰਾ ਸ੍ਵਰਗ ਵਿਚ ਜਾਨ ਦੀ ਇਛਿਆ ਕਰਕੇ ਪੋਪ ਜੀ ਨੂੰ ਪੂਰੇ ਰੁਪਯੇ ਦੇਂਦਾ ਸੀ ਤਦ ਓਹ ਪੋਪ ਜੀ ਈਸਾ ਅਰ ਮਰਯਮ ਦੀ ਮੂਰਤੀ ਦੇ ਸਾਮਨੇ ਖਲੋਕੇ ਏਸ ਪ੍ਰਕਾਰ ਦੀ ਹੁੰਡੀ ਲਿਖਕੇ ਦੇਂਦਾ ਸੀ, "ਹੇ ਖੁਦਾਵੰਦ ਈਸਾਮਸੀਹ! ਫਲਾਨੇ ਮਨੁਸ਼ ਨੇ ਤੇਰੇ ਨਾਮ ਉੱਤੇ ਲੱਖ ਰੁਪਯੇ ਸ੍ਵਰਗ ਵਿਚ ਆਵਨ ਦੇ ਵਾਸਤੇ ਸਾਡੇ ਪਾਸ ਜਮਾ ਕਰ ਦਿੱਤੇ ਹਨ, ਜਦ ਓਹ ਸ੍ਵਰਗ ਵਿਚ ਆਵੇ ਤਦ ਤੂੰ ਅਪਨੇ ਪਿਉ ਦੇ ਸ੍ਵਰਗ ਦੇ ਰਾਜ ਵਿਚ ਪੰਜੀ ਹਜ਼ਾਰ ੨੫੦੦੦ ਰੁਪੱਯਾ ਵਿਚ ਬਾਗ਼ ਬਗੀਚਾ, ਅਰ ਮਕਾਨ ਆਦੀ, ਪੰਜੀ ਹਜ਼ਾਰ ੨੫੦੦੦ ਰੁਪੱਯਾ ਵਿਚ ਸਵਾਰੀ ਸ਼ਿਕਾਰੀ ਅਰ ਨੌਕਰ ਚਾਕਰ, ਪੰਜੀ ਹਜ਼ਾਰ ੨੫੦੦੦ ਰੁਪੱਯਾਂ ਵਿਚ ਖਾਨਾ ਪੀਨਾ, ਕਪੜਾ ਲੱਤਾ, ਅਰ ਪੰਜੀ ਹਜ਼ਾਰ ੨੫੦੦੦ ਰੁਪਯੇ ਏਸ ਦੇ ਇਸ਼ਟ ਮਿਤ੍ਰ, ਭਾਰਾ ਸੰਬੰਧੀ ਆਦੀ ਦੀ ਜ਼ਿਆਫ਼ਤ ਦੇ ਵਾਸਤੇ ਦਿਵਾ ਦੇਨੇ।" ਫੇਰ ਉਸ ਹੁੰਡੀ ਦੇ ਹੇਠਾਂ ਪੋਪ ਜੀ ਅਪਨੀ ਸਹੀ ਕਰਕੇ ਹੁੰਡੀ ਉਸਦੇ ਹਥ ਵਿਚ ਦੇਕੇ ਕਹ ਦਿੰਦੇ ਸਨ ਕਿ "ਜਦ ਤੂੰ ਮਰੇਂ ਤਦ ਏਸ ਹੁੰਡੀ ਨੂੰ ਕਬਰ ਵਿਚ ਅਪਨੇ ਸਿਰ੍ਹਾਨੇ ਧਰ ਲੈਨ ਦੇ ਵਾਸਤੇ ਅਪਨੇ ਕੁਟੰਬ ਨੂੰ ਕਹਿ ਰੱਖਨਾ, ਫੇਰ ਤੈਨੂੰ ਲੈ ਜਾਨ ਦੇ ਵਾਸਤੇ ਫਰਿਸ਼ਤੇ ਆਵਨਗੇ ਤਦ ਤੈਨੂੰ ਅਰ ਤੇਰੀ ਹੁੰਡੀ ਨੂੰ ਸ੍ਵਰਗ ਵਿਚ ਲਿਜਾਕੇ ਲਿਖੇ ਪ੍ਰਮਾਣ ਸਬ ਚੀਜ਼ਾਂ ਤੈਨੂੰ ਦਿਵਾ ਦੇਨਗੇ"। ਹੁਨ ਵੇਖੋ ਜਾਨੋ ਸ੍ਵਰਗ ਦਾ ਠੇਕਾ ਪੋਪ ਜੀ ਨੇ ਲੀਤਾ ਹੈ! ਜਦ ਤਕ ਯੂਰਪ ਦੇਸ਼ ਵਿਚ ਮੂਰਖਤਾ ਸੀ ਤਦ ਤਕ ਉਥੇ ਪੋਪ ਜੀ ਦੀ ਲੀਲਾ ਚਲਦੀ ਸੀ ਪਰੰਤੂ ਹੁਨ ਵਿਦਿਆ ਦੇ ਹੋਨ ਕਰਕੇ ਪੋਪ ਜੀ ਦੀ ਝੂਠੀ ਲੀਲਾ ਬਹੁਤ ਨਹੀਂ ਚਲਦੀ ਕਿੰਤੂ ਜੜ੍ਹ ਤੋਂ ਪੁੱਟੀ ਭੀ ਨਹੀਂ ਗਈ, ਉਸੇਤਰਾਂ ਆਰਯਾਵਰਤ ਦੇਸ਼ ਵਿਚ ਭੀ ਜਾਨੋ ਪੋਪ ਜੀ ਨੇ ਲੱਖ ਅਵਤਾਰ ਲੈਕੇ ਲੀਲਾ ਫਲਾਈ ਹੈ ਅਰਥਾਤ ਰਾਜਾ ਅਰ ਪ੍ਰਜਾ ਨੂੰ ਵਿਦਿਆ ਨ ਪੜ੍ਹਨ ਦੇਨਾ, ਚੰਗੇ

ਪੁਰੁਸ਼ਾਂ ਦਾ ਸੰਗ ਨ ਹੋਨ ਦੇਨਾ, ਰਾਤ ਦਿਨ ਬਹਕਾਨ ਤੋਂ ਬਗੈਰ ਦੂਜਾ ਕੁਝ ਭੀ ਕੰਮ ਨਾ ਕਰਨਾ, ਪਰੰਤੂ ਏਹ ਬਾਤ ਧਿਆਨ ਵਿਚ ਰਖਨੀ ਕਿ ਜੋ ਜੋ ਛਲ, ਕਪਟ, ਆਦੀ ਖਰਾਬ ਵਿਹਾਰ ਕਰਦੇ ਹਨ ਓਹੋ ਹੀ ਪੋਪ ਕਹਾਂਦੇ ਹਨ, ਜੋ ਕੋਈ ਉਨਾਂ ਵਿਚ ਭੀ ਧਾਰਮਿਕ ਵਿਦਵਾਨ ਪਰਉਪਕਾਰੀ ਹਨ ਓਹ ਸਚੇ ਬ੍ਰਾਹਮਣ ਅਰ ਸਾਧੂ ਹਨ। ਹੁਨ ਉਨਾਂ ਛਲੀਏ, ਕਪਟੀ, ਸ੍ਵਾਰਥੀ ਲੋਕਾਂ (ਮਨੁਸ਼ਾਂ ਨੂੰ ਠਗਕੇ ਅਪਨਾ ਪ੍ਰਯੋਜਨ ਸਿੱਧ ਕਰਨ ਵਾਲੇ) ਹੀ ਦਾ ਗ੍ਰਹਣ 'ਪੋਪ' ਸ਼ਬਦ ਕਰਕੇ ਕਰਨਾ, ਅਰ ਬ੍ਰਾਹਮਣ ਤਥਾ ਸਾਧੂ ਨਾਮ ਕਰਕੇ ਉੱਤਮ ਪੁਰੁਸ਼ਾਂ ਦਾ ਸ੍ਵੀਕਾਰ ਕਰਨਾ ਯੋਗ ਹੈ, ਦੇਖੋ! ਜੇ ਕੋਈ ਭੀ ਉੱਤਮ ਬ੍ਰਾਹਮਣ ਵਾ ਸਾਧੂ ਨਾ ਹੁੰਦਾ ਤਾਂ ਵੇਦ ਆਦੀ ਸਤ ਸ਼ਾਸਤ੍ਰਾਂ ਦੇ ਪੁਸਤਕ ਸ੍ਵਰ ਸਹਿਤ ਦਾ ਪਠਨ ਪਾਠਨ, ਜੈਨ, ਮੁਸਲਮਾਨ, ਈਸਾਈ ਆਦੀ ਦੇ ਜਾਲ ਥੀਂ ਬਚਕੇ ਆਰਯਾਂ ਨੂੰ ਵੇਦ ਆਦੀ ਸਤ ਸ਼ਾਸਤ੍ਰਾਂ ਵਿਚ ਪ੍ਰੀਤੀ ਯੁਕਤ ਵਰਣ ਆਸ਼੍ਰਮ ਵਿਚ ਰਖਨਾ ਏਸ ਤਰਾਂ ਕੌਨ ਕਰ ਸਕਦਾ ਬਗੈਰ ਬ੍ਰਾਹਮਣ ਸਾਧੂਆਂ ਦੇ "ਵਿਸ਼ਾਦਪਜਮ੍ਰਿਤੰਗ੍ਰਾਹਜਮ ਮਨੁ०" ਵਿਸ਼ ਥੀਂ ਅੰਮ੍ਰਿਤ ਦੇ ਗ੍ਰਹਣ ਕਰਨ ਦੇ ਸਮਾਨ, ਪੋਪ ਲੀਲਾ ਦੀ ਬਹਕਾਵਟ ਵਿਚੋਂ ਭੀ ਆਰਯਾਂ ਦਾ ਜੈਨ ਆਦੀ ਮਤਾਂ ਥੀਂ ਬਚ ਰਹਨਾ ਜਾਨੋ ਵਿਸ਼ ਵਿਚ ਅੰਮ੍ਰਿਤ ਦੇ ਸਮਾਨ ਗੁਣ ਸਮਝਨਾ ਚਾਹੀਏ ਜਦ ਯਜਮਾਨ ਵਿਦਿਆ ਹੀਨ ਹੋਏ ਅਰ ਆਪ ਕੁਝ ਪਾਠ ਪੂਜਾ ਪੜ੍ਹਕੇ ਅਭਿ-ਮਾਨ ਵਿਚ ਆਕੇ ਸਬ ਲੋਕਾਂ ਨੇ ਇਕ ਦੂਜੇ ਨਾਲ ਸੰਮਤੀ ਕਰਕੇ ਰਾਜਾ ਆਦੀ ਨੂੰ ਆਖਿਆ ਕਿ ਬ੍ਰਾਹਮਣ ਅਰ ਸਾਧੂ ਅਦੰਡ ਹਨ ਦੇਖੋ! "ਬ੍ਰਾਹਮਣੋ ਨ ਹੰਤਵ੍ਯ:" "ਸਾਧੁਰਨ ਹੰਤਵ੍ਯ:" ਅਜੇਹੇ ਅਜੇਹੇ ਵਚਨ ਜੋ ਕਿ ਸੱਚੇ ਬ੍ਰਾਹਮਣ ਅਰ ਸਾਧੂਆਂ ਦੇ ਵਿਸ਼ਯ ਵਿਚ ਸਨ ਸੋ ਪੋਪਾਂ ਨੇ ਅਪਨੇ ਉੱਤੇ ਘਟਾ ਲੀਤੇ, ਹੋਰ ਭੀ ਝੂਠੇ ਝੂਠੇ ਵਚਨਾਂ ਵਾਲੇ ਗ੍ਰੰਥ ਰਚਕੇ ਉਨਾਂ ਵਿਚ ਰਿਸ਼ੀ ਮੁਨੀਆਂ ਦੇ ਨਾਮ ਧਰਕੇ ਉਨਾਂ ਦੇ ਹੀ ਨਾਮ ਕਰਕੇ ਸੁਨਾਂਦੇ ਰਹੇ, ਉਨਾਂ ਮੰਨੇ ਪ੍ਰਮੰਨੇ ਰਿਸ਼ੀ ਮਹਾਰਿਸ਼ੀਆਂ ਦੇ ਨਾਮ ਕਰਕੇ ਅਪਨੇ ਉੱਤੇ ਦੰਡ ਦੀ ਵ੍ਯਵਸਥਾ ਦੂਰ ਕਰਵਾ ਦਿੱਤੀ, ਫੇਰ ਮਨ ਮੰਨੀਆਂ ਗੱਲਾਂ ਕਰਨ ਲੱਗੇ ਅਰਥਾਤ ਇਹੋ ਜੇਹੇ ਡਾਢੇ ਕਾਨੂਨ ਬਨੇ ਕਿ ਉਨਾਂ ਪੋਪਾਂ ਦੀ ਆਗਿਆ ਦੇ ਬਗੈਰ ਸੌਨਾ, ਉੱਠਨਾ, ਬੈਠਨਾ, ਜਾਨਾ, ਆਨਾ, ਖਾਨਾ, ਪੀਨਾ ਆਦੀ ਭੀ ਨਹੀਂ ਕਰ ਸਕਦੇ ਸਨ, ਰਾਜਿਆਂ ਨੂੰ ਅਜੇਹਾ ਨਿਸ਼ਚਾ ਕਰਾਇਆ ਕਿ ਪੋਪ ਜਿਨ੍ਹਾਂ ਦਾ ਨਾਮ ਹੈ ਅਰ ਕਹਿਨ ਵਿਚ ਬ੍ਰਾਹਮਣ ਸਾਧੂ ਕਹੇ ਜਾਂਦੇ ਹਨ ਓਹ ਜੋ ਚਾਹਨ ਸੋ ਕਰਨ, ਉਨ੍ਹਾਂ ਨੂੰ ਕਦੀ ਦੰਡ ਨਾ ਦੇਨਾ ਅਰਥਾਤ ਉਨ੍ਹਾਂ ਨੂੰ ਮਨ ਵਿਚ ਦੰਡ ਦੇਨਦੀ ਇਛਿਆ ਨ ਕਰਨੀ ਚਾਹੀਏ॥

ਜਦ ਅਜੇਹੀ ਮੂਰਖਤਾ ਹੋਈ ਤਦ ਜਿਸਤਰਾਂ ਪੋਪਾਂ ਦੀ ਇਛਿਆ ਹੋਈ ਉੱਸੇ ਤ੍ਰਾਂ ਕਰਨ ਕਰਾਨ ਲਗੇ ਅਰਥਾਤ ਏਸ ਵਿਗਾੜ ਦੇ ਮੂਲ ਮਹਾਭਾਰਤ ਦੇ

ਯੁੱਧ ਥੀਂ ਪਹਲੇ ਇਕ ਹਜ਼ਾਰ ਵਰੇਹਾਂ ਤੋਂ ਪ੍ਰਵ੍ਰਿੱਤ ਹੋਏ ਸਨ, ਕਿਉਂਕਿ ਉਸ ਸਮੇ ਵਿਚ ਰਿਸ਼ੀ ਮੁਨੀ ਭੀ ਸਨ, ਤਥਾਪੀ ਕੁਝ ਕੁਝ ਆਲਸ ਪ੍ਰਮਾਦ ਈਰਸ਼ਾ ਦ੍ਵੇਸ਼ ਦੇ ਅੰਕੁਰ ਉੱਗ ਪਏ ਸਨ ਓਹ ਵਧਦੇ ਵਧਦੇ ਵੱਡੇਹੋ ਗਏ, ਜਦ ਸੱਚਾ ਉ-ਪਦੇਸ਼ ਨਾ ਰਹਿਆ ਤਦ ਆਰਯਾਵਰਤ ਵਿਚ ਅਵਿਦਿਆ ਫੈਲ ਗਈ ਅਰ ਆਪਸ ਵਿਚ ਲੜਨ ਝਗੜਨ ਲੱਗੇ ਕਿਉਂਕਿ:—

ਉਪਦੇਸ਼੍ਯੋਪਦੇਸ਼੍ਟ੍ਰਿਤ੍ਵਾਤ ਤਤਸਿੱਧਿ:। ਇਤਰਥਾਂ-ਧਪਰੰਪਰਾ। ਸਾਂਖ੍ਯ੦ ਅਧ੍ਯਾਯ ੩। ਸੂਤ੍ਰ ੭੯। ੮੧॥

ਅਰਥਾਤ ਜਦ ਉੱਤਮ ਉੱਤਮ ਉਪਦੇਸ਼ਕ ਹੁੰਦੇ ਹਨ ਤਦ ਅੱਛੇ ਪ੍ਰਕਾਰ ਧਰਮ, ਅਰਥ, ਕਾਮ ਅਰ ਮੋਖਛ ਸਿੱਧ ਹੁੰਦੇ ਹਨ ਅਰ ਜਦ ਉੱਤਮ ਉਪਦੇਸ਼ਕ ਅਰ ਸ਼੍ਰੋਤਾ ਨਹੀਂ ਰਹਿੰਦੇ ਤਦ ਅੰਧਮਪਰੰਪਰਾ ਚਲਦੀ ਹੈ, ਫੇਰ ਭੀ ਜਦ ਸਤਪੁਰੁਸ਼ ਉਤਪੰਨ ਹੋਕੇ ਸਤ ਉਪਦੇਸ਼ ਕਰਦੇ ਹਨ ਤਦ ਅੰਧਮਪਰੰਪਰਾ ਨਸ਼ਟ ਹੋਕੇ ਪ੍ਰਕਾਸ਼ ਦੀ ਪਰੰਪਰਾ ਚਲਦੀ ਹੈ, ਫੇਰ ਓਹ ਪੋਪ ਲੋਗ ਅਪਨੀ ਅਰ ਅਪਨੇ ਚਰਣਾਂ ਦੀ ਪੂਜਾ ਕਰਾਨੇ ਅਰ ਕਹਿਨ ਲੱਗੇ ਕਿ ਇਸੇ ਵਿਚ ਤੁਹਾਡਾ ਕਲਿ-ਆਣ ਹੈ, ਜਦ ਏਹ ਲੋਗ ਇਨ੍ਹਾਂ ਦੇ ਵਸ਼ ਵਿਚ ਹੋਗਏ ਤਦ ਪ੍ਰਮਾਦ ਅਰ ਵਿਸ਼ਯ ਭੋਗ ਵਿਚ ਡੁੱਬਕੇ ਗਡਰੀਏ ਦੀ ਨਿਆਈਂ ਝੂਠੇ ਗੁਰੂ ਅਰ ਚੇਲੇ ਫਸੇ, ਵਿਦਿ-ਆ, ਬਲ, ਬੁੱਧੀ, ਪਰਾਕ੍ਰਮ, ਸੂਰਵੀਰਤਾ ਆਦੀ ਸੁਭ ਗੁਣ ਸਬ ਨਸ਼ਟ ਹੁੰਦੇ ਗਏ, ਫੇਰ ਜਦ ਵਿਸ਼ਯ ਭੋਗ ਵਿਚ ਡੁੱਬੇ ਤਾਂ ਮਾਂਸ ਸ਼ਰਾਬ ਦਾ ਸੇਵਨ ਚੋਰੀ ਚੋਰੀ ਕਰਨ ਲੱਗੇ ਪਸ਼ਚਾਤ ਉਨ੍ਹਾਂ ਵਿਚੋਂ ਹੀ ਇਕ ਵਾਮਮਾਰਗ ਖੜਾ ਕੀਤਾ, "ਸ਼ਿਵੋ-ਵਾਚ" "ਪਾਰਵਤੀ ਉਵਾਚ" "ਭੈਰਵੋਵਾਚ" ਇਤਿਆਦੀ ਨਾਮ ਲਿਖਕਰ ਉਨ੍ਹਾਂ ਦਾ ਤੰਤ੍ਰ ਨਾਮ ਧਰਿਆ ਉਨਾਂ ਗ੍ਰੰਥਾਂ ਵਿਚ ਅਜੇਹੀ ਅਜੇਹੀ ਵਿਚਿਤ੍ਰ ਲੀਲਾ ਦੀਆਂ ਗਲਾਂ ਲਿਖੀਆਂ ਕਿ:—

ਮਦ੍ਯੰ ਮਾਂਸੰ ਚ ਮੀਨੰ ਚ ਮੁਦ੍ਰਾ ਮੈਥੁਨਮੇਵ ਚ।
ਏਤੇ ਪੰਚ ਮਕਾਰਾ: ਸ੍ਯੁਰਮੋਖਛਦਾ ਹਿ ਯੁਗੇ ਯੁਗੇ॥

ਕਾਲੀ ਤੰਤ੍ਰਾਦਿ ਵਿੱਚ॥

ਪ੍ਰਵ੍ਰਿੱਤੇ ਭੈਰਵੀਚਕ੍ਰੇ ਸਰਵੇ ਵਰਣਾ ਦ੍ਵਿਜਾਤਯ:।
ਨਿਵ੍ਰਿੱਤੇ ਭੈਰਵੀਚਕ੍ਰੇ ਸਰਵੇ ਵਰਣਾ: ਪ੍ਰਿਥਕ ਪ੍ਰਿਥਕ॥

ਕੁਲਾਰਣਵ ਤੰਤ੍ਰ॥

**ਪੀਤ੍ਵਾ ਪੀਤ੍ਵਾ ਪੁਨ: ਪੀਤ੍ਵਾ ਯਾਵਤ ਪਤਤਿ ਭੂਤਲੇ ।**
**ਪੁਨਰੁੱਥਾਯ ਵੈ ਪੀਤ੍ਵਾ ਪੁਨਰਜਨਮ ਨ ਵਿਦਜ਼ਤੇ ॥**

ਮਹਾਨਿਰਮਾਣ ਤੰਤ੍ਰ ॥

**ਮਾਤ੍ਰਿਯੋਨਿੰ ਪਰਿਤਜਜਜ਼ ਵਿਹਰੇਤ ਸਰਵਯੋਨਿਸ਼ੁ ।**
**ਵੇਦਸ਼ਾਸਤ੍ਰਪੁਰਾਣਾਨਿ ਸਾਮਾਨਜ਼ਗਣਿਕਾ ਇਵ ।**
**ਏਕੈਵਸ਼ਾਂਭਵੀ ਮੁਦ੍ਰਾ ਗੁਪਤਾ ਕੁਲਵਧੂਰਿਵ ।**

ਜਞਾਨਸੰਕਲਨੀ ਤੰਤ੍ਰ ॥

ਵੇਖੋ ਇਨਾਂ ਗਬਰਗੀਡ ਪੋਪਾਂ ਦੀ ਲੀਲਾ ਜੋ ਕਿ ਵੇਦਵਿਰੁੱਧਮਹਾ ਅਧਰਮ ਦੇ ਕੰਮ ਹਨ ਉਨ੍ਹਾਂ ਨੂੰ ਹੀ ਚੰਗਾ ਵਾਮਮਾਰਗੀਆਂ ਨੇ ਮੰਨਿਆ ਸ਼ਰਾਬ, ਮਾਂਸ, ਮੱਛੀ, ਮੁਦ੍ਰਾ, ਪੂਰੀ, ਕਚੌਰੀ ਅਰ ਵੜੇ, ਰੋਟੀ ਆਦੀ ਚਰ-ਬਨ ਯੋਨੀਪਾਤ੍ਰਾਧਾਰ ਮੁਦ੍ਰਾ ਅਰ ਪੰਜਵਾਂ ਮੈਥੁਨ ਅਰਥਾਤ ਪੁਰੁਸ਼ ਸਬ ਸ਼ਿਵ ਅਰ ਇਸਤ੍ਰੀਆਂ ਸਬ ਪਾਰਬਤੀ ਦੀ ਨਿਆਈਂ ਮੰਨਕੇ—

**ਅਹੰ ਭੈਰਵਸਤ੍ਵੰ ਭੈਰਵੀ ਹਜ਼ਾਵਯੋਰਸਤੁ ਸੰਗਮ: ।**

ਭਾਵੇਂ ਕੋਈ ਪੁਰੁਸ਼ ਵਾ ਇਸਤ੍ਰੀ ਹੋਵੇ ਏਸ ਊਟਪਟਾਂਗ ਵਚਨ ਨੂੰ ਪੜ੍ਹਕੇ ਸਮਾਗਮ ਕਰਨ ਵਿਚ ਵਾਮਮਾਰਗੀ ਦੋਸ਼ ਨਹੀਂ ਮੰਨਦੇ ਅਰਥਾਤ ਜਿਨਾਂ ਨੀਚ ਇਸਤ੍ਰੀਆਂ ਨੂੰ ਛੁਹਨਾ ਨਹੀਂ ਉਨ੍ਹਾਂ ਨੂੰ ਅਤੀ ਪਵਿਤ੍ਰ ਉਨਾਂਨੇ ਮੰਨਿਆ ਹੈ, ਜਿਸ ਤਰਾਂ ਸ਼ਾਸਤ੍ਰਾਂ ਵਿਚ ਰਜਸ੍ਵਲਾ ਆਦੀ ਇਸਤ੍ਰੀਆਂ ਦੇ ਛੋਹਨ ਦਾ ਨਿਸ਼ੇਧ ਹੈ ਉਨਾਂ ਨੂੰ ਵਾਮਮਾਰਗੀਆਂ ਨੇ ਅਤੀਪਵਿਤ੍ਰ ਮੰਨਿਆਂ ਹੈ, ਸੁਨੋ ਇਨਾਂ ਦੇ ਸ਼ਲੋਕ ਅੰਡਬੰਡ–

**ਰਜਸ੍ਵਲਾ ਪੁਸ਼ਕਰੰ ਤੀਰਥੰ ਚਾਂਡਾਲੀ ਤੁ ਸ੍ਵਯੰ ਕਾਸ਼ੀ**
**ਚਰਮਕਾਰੀ ਪ੍ਰਯਾਗ: ਸਜ਼ਾਦ੍ਰਜਕੀ ਮਥੁਰਾ ਮਤਾ ।**
**ਅਯੋਧਜ਼ਾ ਪੁੱਕਸੀ ਪ੍ਰੋਕਤਾ ॥** ਰੁਦ੍ਰਯਾਮਲ ਤੰਤ੍ਰ ॥

ਇਤਿਆਦੀ ਰਜਸ੍ਵਲਾ ਦੇ ਨਾਲ ਸਮਾਗਮ ਕਰਨ ਨਾਲ ਜਾਨੋ ਪੁਸ਼ਕਰ ਦਾ ਸਨਾਨ, ਚੰਡਾਲਨੀ ਦੇ ਨਾਲ ਸਮਾਗਮ ਵਿਚ ਕਾਸ਼ੀ ਦੀ ਯਾਤ੍ਰਾ, ਚਮਾ-ਰੀ ਦੇ ਨਾਲ ਸਮਾਗਮ ਕਰਨ ਵਿਚ ਮਾਨੋ ਪ੍ਰਯਾਗ ਦਾ ਸਨਾਨ, ਧੋਬੀ ਦੀ ਇਸਤ੍ਰੀ ਦੇ ਨਾਲ ਸਮਾਗਮ ਕਰਨ ਵਿਚ ਮਥੁਰਾ ਦੀ ਯਾਤ੍ਰਾ ਅਰ ਕੰਜਰੀ ਦੇ ਨਾਲ ਲੀਲਾ ਕਰਨ ਵਿਚ ਮਾਨੋ ਅਯੋਧਿਆ ਤੀਰਥ ਕਰ ਆਏ, ਸ਼ਰਾਬ ਦਾ

ਨਾਮ ਧਰਿਆ "ਤੀਰਥ" ਮਾਂਸ ਦਾ ਨਾਮ "ਸ਼ੁੱਧੀ" ਅਰ "ਪੁਸ਼ਪ" ਮੱਛੀ ਦਾ ਨਾਮ "ਤ੍ਰਿਤੀਆ" "ਜਲਤੁੰਬਿਕਾ" ਮੁਦ੍ਰਾ ਦਾ ਨਾਮ "ਚਤੁਰਥੀ" ਅਰ ਮੈਥੁਨ ਦਾ ਨਾਮ "ਪੰਚਮੀ" ਏਸ ਲਈ ਅਜੇਹੇ ਨਾਮ ਧਰੇ ਹਨ ਕਿ ਜਿਸ ਕਰਕੇ ਦੂਜਾ ਨਾ ਸਮਝ ਸੱਕੇ। ਅਪਨੇ ਕੌਲ, ਆਰਦ੍ਰਵੀਰ, ਸ਼ਾਂਭਵ ਅਰ ਗਣ ਆਦੀ ਨਾਮ ਰੱਖੇ ਹਨ, ਅਰ ਜੋ ਵਾਮਮਾਰਗ ਮਤ ਵਿਚ ਨਹੀਂ ਹਨ ਉਨਾਂ ਦਾ ਕੰਟਕ, ਬੇਮੁਖ, ਸ਼ੁਸ਼ਕਪਸ਼ੂ ਆਦੀ ਨਾਮ ਧਰੇ ਹਨ ਅਰ ਕਹਿੰਦੇ ਹਨ, ਕਿ ਜਦ ਭੈਰਵੀ ਚਕ੍ਰ ਹੋਵੇ ਤਦ ਉਸ ਵਿਚ ਬ੍ਰਾਹਮਣ ਤੋਂ ਲੈਕੇ ਚੰਡਾਲ ਤਕ ਦਾ ਨਾਮ ਦ੍ਵਿਜ ਹੋ ਜਾਂਦਾ ਹੈ ਅਰ ਜਦ ਭੈਰਵੀ ਚਕ੍ਰ ਤੋਂ ਵਖਰੇ ਹੋਨ ਤਦ ਸਬ ਅਪਨੇ ਅਪਨੇ ਵਰਣਵਿਚ ਹੋ ਜਾਨ, ਭੈਰਵੀਚਕ੍ਰ ਵਿਚ ਵਾਮਮਾਰਗੀ ਲੋਗ ਜ਼ਮੀਨ ਵਾ ਪਟਰੇ ਉਪਰ ਇਕ ਬਿੰਦੂ ਤ੍ਰਿਕੋਨ, ਚਤੁਸ਼ਕੋਣ, ਗੋਲ ਬਨਾਕੇ ਉਸ ਉਤੇ ਸ਼ਰਾਬ ਦਾ ਘੜਾ ਰਖਕੇ ਉਸ ਦੀ ਪੂਜਾ ਕਰਦੇ ਹਨ ਫੇਰ ਇਹ ਮੰਤ੍ਰ ਪੜ੍ਹਦੇ ਹਨ "ਬ੍ਰਹਮ ਸ਼ਾਪੰ ਵਿਮੋਚਥ" ਹੇ ਸ਼ਰਾਬ ਤੂੰ ਬ੍ਰਹਮਾ ਆਦੀ ਦੇ ਸ਼ਰਾਪ ਤੋਂ ਰਹਿਤ ਹੋਜਾ। ਇੱਕ ਗੁਪਤ ਜਗਹ ਵਿਚ ਕਿ ਜਿਥੇ ਬਿਨਾ ਵਾਮਮਾਰਗੀ ਦੇ ਦੂਜੇ ਨੂੰ ਨਹੀਂ ਆਵਨ ਦਿੰਦੇ ਉਥੇ ਇਸਤ੍ਰੀ ਅਰ ਪੁਰੁਸ਼ ਇੱਕਠੇ ਹੁੰਦੇ ਹਨ ਉਥੇ ਇਕ ਇਸਤ੍ਰੀ ਨੂੰ ਨੰਗੀ ਕਰਕੇ ਪੂਜਦੇ, ਅਰ ਇਸਤ੍ਰੀਆਂ ਕਿਸੇ ਪੁਰੁਸ਼ ਨੂੰ ਨੰਗਾ ਕਰਕੇ ਪੂਜਦੀਆਂ ਹਨ, ਫੇਰ ਕੋਈ ਕਿਸੇ ਦੀ ਇਸਤ੍ਰੀ, ਕੋਈ ਅਪਨੀ ਵਾ ਦੂਜੇ ਦੀ ਕੰਨਿਆਂ, ਕੋਈ ਕਿਸੇ ਦੀ ਵਾ ਅਪਨੀ ਮਾਂ, ਭੈਣ, ਨੂੰਹ, ਆਦੀ ਆਉਂਦੀਆਂ ਹਨ, ਫੇਰ ਇਕ ਭਾਂਡੇ ਵਿਚ ਸ਼ਰਾਬ ਭਰਕੇ ਮਾਂਸ ਅਰ ਵੜੇ ਆਦੀ ਇਕ ਥਾਲੀ ਵਿਚ ਧਰ ਰਖਦੇ ਹਨ, ਉਸ ਸ਼ਰਾਬ ਦੇ ਪਿਆਲੇ ਨੂੰ ਜੋ ਕਿ ਉਨ੍ਹਾਂ ਦਾ ਆਚਾਰਜ ਹੁੰਦਾ ਹੈ ਓਹ ਹਥ ਵਿਚ ਲੈਕੇ ਬੋਲਦਾ ਹੈ ਕਿ ਭੈਰਵੋਹੰ, ਸ਼ਿਵੋਹੰ, ਅਰਥਾਤ ਮੈਂ ਭੈਰਵ ਹਾਂ ਵਾ ਸ਼ਿਵ ਹਾਂ ਕਹਿਕੇ ਪੀ ਜਾਂਦਾ ਹੈ ਫੇਰ ਉਸੇ ਜੂਠੇ ਪਾਤ੍ਰ ਵਿਚੋਂ ਸਬ ਪੀਂਦੇ ਹਨ, ਅਰ ਜਦ ਕਿਸੇ ਦੀ ਇਸਤ੍ਰੀ ਵਾ ਕੰਜਰੀ ਨੂੰ ਨੰਗੀ ਕਰਕੇ ਅਥਵਾ ਕਿਸੇ ਪੁਰੁਸ਼ ਨੂੰ ਨੰਗਾ ਕਰਕੇ ਹਥ ਵਿਚ ਤਲਵਾਰ ਦੇਕੇ ਉਸਦਾ ਨਾਮ ਦੇਵੀ ਅਰ ਪੁਰੁਸ਼ ਦਾ ਨਾਮ ਮਹਾਦੇਵ ਧਰਦੇ ਹਨ ਉਨਾਂ ਦੀ ਉਪਸਥ ਇੰਦ੍ਰੀ ਦੀ ਪੂਜਾ ਕਰਦੇ ਹਨ, ਤਦ ਉਸ ਦੇਵੀ ਵਾ ਸ਼ਿਵ ਨੂੰ ਸ਼ਰਾਬਦਾ ਪਿਆਲਾ ਪਿਆਕੇ ਉਸੇ ਜੂਠੇ ਭਾਂਡੇ ਨਾਲ ਸਬ ਲੋਕ ਇਕ ਇਕ ਪਿਆਲਾ ਪੀਂਦੇ, ਫੇਰ ਉਸੇ ਤਰਾਂ ਕ੍ਰਮ ਨਾਲ ਪੀਪੀਕੇ ਮਸਤ ਹੋਕੇ ਭਾਵੇਂ ਕੋਈ ਕਿਸੇ ਦੀ ਭੈਣ, ਧੀ ਵਾ ਮਾਂ ਕਿਉਂ ਨਾ ਹੋਵੇ ਜਿਸਦੀ ਜਿਸਦੇ ਨਾਲ ਇਛਿਆ ਹੋਵੇ ਉਸਦੇ ਨਾਲ ਕੁਕਰਮ ਕਰਦੇ ਹਨ। ਕਦੀ ਕਦੀ ਬਹੁਤ ਨਸ਼ਾ ਚੜ੍ਹਨ ਕਰਕੇ ਜੁੱਤੀਆਂ ਲੱਤਾਂ ਮੁੱਕਾ ਮੁੱਕੀ ਵਾਲ-ਪੁਟਾਈ, ਆਪਸ ਵਿਚ ਲੜਦੇ ਹਨ, ਕਿਸੇ ਕਿਸੇ ਨੂੰ ਉਥੇ ਹੀ ਉਪਰਛਲ ਆਉਂਦੀ ਹੈ, ਉਨ੍ਹਾਂ ਵਿਚ ਜੇਹੜਾ ਪਹੁੰਚਿਆ ਹੋਇਆ ਅਘੋਰੀ ਅਰਥਾਤ ਸਬਨਾਂ ਵਿੱਚ ਸਿੱਧ ਗਿਣਿਆ ਜਾਂਦਾ ਹੈ ਓਹ ਉਪਰਛਲ ਨੂੰ ਭੀ ਖਾ ਲੈਂਦਾ ਹੈ

ਅਰਥਾਤ ਇਨਾਂ ਦੇ ਸਭ ਤੋਂ ਵੱਡੇ ਸਿੱਧ ਦੀਆਂ ਏਹ ਬਾਤਾਂ ਹਨ ਕਿ :—

**ਹਾਲਾਂ ਪਿਵਤਿ ਦੀਖਛਿਤਸਯ ਮੰਦਿਰੇਸੁਪਤੋ ਨਿਸ਼ਾਯਾਂ ਗਣਿਕਾਗ੍ਰਿਹੇਸ਼ੁ। ਵਿਰਾਜਤੇ ਕੌਲਵਚਕ੍ਰਵਰਤੀ।**

ਜੋ ਦੀਖਛਿਤ ਅਰਥਾਤ ਕਲਾਲ ਦੇ ਘਰ ਵਿਚ ਜਾਕੇ ਬੋਤਲ ਤੇ ਬੋਤਲ ਚੜ੍ਹਾਵੇ ਕੰਜਰੀਆਂ ਦੇ ਘਰ ਵਿਚ ਜਾਕੇ ਉਨ੍ਹਾਂ ਨਾਲ ਕੁਕਰਮ ਕਰਕੇ ਸਵੇਂ, ਜੋ ਏਸ ਤਰਾਂ ਦੇ ਕਰਮ ਨਿਰਲੱਜ ਨਿਸ਼ੰਕ ਹੋਕੇ ਕਰੇ ਓਹ ਵਾਮਮਾਰਗੀਆਂ ਵਿਚ ਸਰਵੋਪਰੀ ਮੁੱਖ ਚਕ੍ਰਵਰਤੀ ਰਾਜਾ ਦੇ ਸਮਾਨ ਮੰਨਿਆਂ ਜਾਂਦਾ ਹੈ ਅਰਥਾਤ ਜੋ ਵੱਡਾ ਕੁਕਰਮੀ ਓਹੋ ਹੀ ਉਨ੍ਹਾਂ ਵਿਚ ਵੱਡਾ, ਅਰ ਜੋ ਚੰਗੇ ਕਰਮ ਕਰੇ ਅਰ ਬੁਰੇ ਕੰਮਾਂ ਥੀਂ ਡਰੇ ਓਹੋ ਛੋਟਾ ਹੈ। ਕਿਉਂਕਿ :—

**ਪਾਸ਼ਬੱਧੋ ਭਵੇੱਜੀਵਃ ਪਾਸ਼ਮੁਕਤਃ ਸਦਾ ਸ਼ਿਵਃ ।**

ਜਵਾਨਸੰਕਲਨੀ ਤੰਤ੍ਰ। ਸ਼ਲੋਕ ੪੩ ॥

ਏਸ ਤਰਾਂ ਨਾਲ ਤੰਤ੍ਰ ਵਿਚ ਕਹਿੰਦੇ ਹਨ ਕਿ ਜੋ ਲੋਕ ਲੱਜਾ, ਸ਼ਾਸਤ੍ਰ ਲੱਜਾ,ਕੁਲ ਲੱਜਾ,ਦੇਸ਼ ਲੱਜਾ ਆਦੀ ਫਾਹੀਆਂ ਵਿਚ ਬੰਨਿਆ ਹੋਇਆ ਹੈਓਹ ਜੀਵ, ਅਰ ਜੋ ਨਿਰਲੱਜ ਹੋਕੇ ਬੁਰੇ ਕੰਮ ਕਰੇ ਓਹੋ ਹੀ ਸਦਾਸ਼ਿਵ ਹੈ॥

ਉੱਡੀਸ ਤੰਤ੍ਰ ਗ੍ਰੰਥ ਵਿਚ ਇਕ ਪ੍ਰਯੋਗ ਲਿਖਿਆ ਹੈ ਕਿ ਇਕ ਘਰ ਵਿਚ ਚੌਹਾਂ ਪਾਸੇ ਆਲੇ ਹੋਨ ਉਨ੍ਹਾਂ ਵਿਚ ਸ਼ਰਾਬ ਦੀਆਂ ਬੋਤਲਾਂ ਭਰਕੇ ਧਰ ਦੇਵੇ ਇਨ੍ਹਾਂ ਆਲਿਆਂ ਵਿਚੋਂ ਇਕ ਬੋਤਲ ਪੀਕੇ ਦੂਜੇ ਆਲੇ ਤੇ ਜਾਵੇ ਉਸ ਵਿਚੋਂ ਪੀਕੇ ਤੀਜੇ ਅਰ ਤੀਜੇ ਵਿਚੋਂ ਪੀਕੇ ਚੌਥੇ ਆਲੇ ਵਿਚ ਜਾਵੇ ਖਲੋਤਾ ਖਲੋਤਾ ਤਦ ਤਕ ਸ਼ਰਾਬ ਪੀਵੇ ਕਿ ਜਦ ਤਕ ਲਕੜ ਦੀ ਨਿਆਈਂ ਜ਼ਮੀਨ ਉੱਤੇ ਨਾ ਡਿੱਗ ਪਵੇ, ਫੇਰ ਜਦ ਨਸ਼ਾ ਉਤਰੇ ਤਦ ਉਸੇ ਤਰਾਂ ਪੀਕੇ ਡਿੱਗ ਪਵੇ, ਫੇਰ ਤੀਜੀ ਵਾਰ ਪੀਕੇ ਡਿਗ ਕੇ ਉੱਠੇ ਤਾਂ ਉਸਦਾ ਪੁਨਰਜਨਮ ਨਾ ਹੋਵੇ ਅਰਥਾਤ ਸਚ ਤਾਂ ਇਹ ਹੈ ਕਿ ਅਜੇਹੇ ਅਜੇਹੇ ਮਨੁੱਸ਼ਾਂ ਦਾ ਫੇਰ ਮਨੁੱਸ਼ ਜਨਮ ਹੋਨਾ ਹੀ ਕਠਿਨ ਹੈ, ਕਿੰਤੂ ਨੀਚ ਯੋਨੀ ਵਿਚ ਪੈਕੇ ਬਹੁਤ ਕਾਲ ਤਕ ਪਇਆ ਰਹੇਗਾ, ਵਾਮੀਆਂ ਦੇ ਤੰਤ੍ਰ ਗ੍ਰੰਥਾਂ ਵਿਚ ਇਹ ਨਿਯਮ ਹੈ ਕਿ ਇਕ ਮਾਂ ਨੂੰ ਛੱਡਕੇ ਕਿਸੇ ਇਸਤ੍ਰੀ ਨੂੰ ਭੀ ਨਾ ਛੱਡਨਾ ਚਾਹੀਏ ਅਰਥਾਤ ਭਾਵੇਂ ਕੰਨਿਆਂ ਹੋਵੇ, ਭਾਵੇਂ ਭੈਣ ਆਦੀ ਕਿਉਂ ਨਾ ਹੋਵੇ ਸਭ ਦੇ ਨਾਲ ਸੰਗਮ ਕਰਨਾ ਚਾਹੀਏ, ਇਨ੍ਹਾਂ ਵਾਮਮਾਰਗੀਆਂ ਵਿਚ ਦਸ ਮਹਾਵਿਦਿਆ ਪ੍ਰਸਿੱਧ ਹਨ ਉਨ੍ਹਾਂ ਵਿਚੋਂ ਇਕ ਮਾਤੰਗੀ ਵਿਦਿਆ ਵਾਲਾ ਕਹਿੰਦਾਹੈ ਕਿ "ਮਾਤਰਮਪਿ ਨ ਤਯਜੇਤ" ਅਰਥਾਤ ਮਾਂ ਨੂੰ ਭੀ ਸਮਾਗਮ ਕੀਤੇ ਬਗੈਰ ਨਾ ਛੱਡਨਾ ਚਾਹੀਏ, ਅਰ ਇਸਤ੍ਰੀ ਪੁਰੁਸ਼ ਦੇ ਸਮਾਗਮ ਵਿਚ ਮੰਤ੍ਰ ਜਪਦੇ ਹਨ ਕਿ ਸਾਨੂੰ ਸਿੱਧੀ ਪ੍ਰਾਪਤ

ਹੋ ਜਾਵੇ, ਅਜੇਹੇ ਪਾਗਲ ਮਹਾਮੂਰਖ ਭੀ ਸੰਸਾਰ ਵਿਚ ਬਹੁਤ ਘੱਟ ਹੋਨਗੇ। ਜੋ ਮਨੁਸ਼ ਝੂਠ ਚਲਾਨਾ ਚਾਹੁੰਦਾ ਹੈ ਓਹ ਸਚਦੀ ਨਿੰਦਿਆ ਜ਼ਰੂਰ ਹੀ ਕਰਦਾ ਹੈ, ਵੇਖੋ ਵਾਮਮਾਰਗੀ ਕਹਿੰਦੇ ਹਨ ਵੇਦ, ਸ਼ਾਸਤ੍ਰ ਅਰ ਪੁਰਾਣ ਇਹ ਸਬ ਸਾਮਾਨਯ ਵੇਸ਼ਯਾਓਂ ਦੇ ਸਮਾਨ ਹਨ, ਅਰ ਜੋ ਇਹ ਸ਼ਾਂਭਵੀ ਵਾਮਮਾਰਗ ਦੀ ਮੁਦ੍ਰਾ ਹੈ ਓਹ ਗੁਪਤ ਕੁਲ ਦੀ ਇਸਤ੍ਰੀ ਦੇ ਤੁੱਲ ਹੈ, ਇਸੇ ਵਾਸਤੇ ਇਨ੍ਹਾਂ ਲੋਕਾਂ ਨੇ ਕੇਵਲ ਵੇਦ ਵਿਰੁੱਧ ਮਤ ਖੜਾ ਕੀਤਾ ਹੈ, ਪਸ਼ਚਾਤ ਇਨ੍ਹਾਂ ਲੋਕਾਂ ਦਾ ਮਤ ਬਹੁਤ ਚੱਲਿਆ ਤਦ ਧੂਰਤਤਾ ਕਰਕੇ ਵੇਦਾਂ ਦਾ ਨਾਮ ਲੈਕੇ ਭੀ ਵਾਮਮਾਰਗ ਦੀ ਥੋੜੀ ਥੋੜੀ ਲੀਲਾ ਚਲਾਈ ਅਰਥਾਤ:—

**ਸੌਤ੍ਰਾਮਣ੍ਯਾਂ ਸੁਰਾਂ ਪਿਵੇਤ। ਪ੍ਰੋਖਛਿਤੰ ਭਖਛਯੇਨਮਾਂਸੰ**
**ਵੈਦਿਕੀ ਹਿੰਸਾ ਹਿੰਸਾ ਨ ਭਵਤਿ॥**
**ਨ ਮਾਂਸਭਖਛਣੇ ਦੋਸ਼ੋ ਨ ਮਦ੍ਯੇ ਨ ਚ ਮੈਥੁਨੇ।**
**ਪ੍ਰਵ੍ਰਿੱਤਿਰੇਸ਼ਾ ਭੂਤਾਨਾਂ ਨਿਵ੍ਰਿੱਤਿਸਤੁ ਮਹਾਫਲਾ॥**

ਮਨੁਸਮ੍ਰਿਤੀ ਅਧ੍ਯਾਯ ੫। ਸ਼ਲੋਕ ੫੬॥

ਸੌਤ੍ਰਾਮਣੀ ਯੱਗ ਵਿਚ ਸ਼ਰਾਬ ਪੀਵੇ, ਏਸ ਦਾ ਅਰਥ ਤਾਂ ਇਹ ਹੈ ਕਿ ਸੌਤ੍ਰਮਣੀ ਯੱਗ ਵਿਚ ਸੋਮਰਸ ਅਰਥਾਤ ਸੋਮਬੱਲੀ ਦਾ ਰਸ ਪੀਵੇ। ਪ੍ਰੋਖਛਿਤ ਅਰਥਾਤ ਯੱਗ ਵਿਚ ਮਾਂਸ ਖਾਨ ਵਿਚ ਦੋਸ਼ ਨਹੀਂ, ਅਜੇਹੇ ਪਾਮਰਪਨ ਦੀਆਂ ਗੱਲਾਂ ਵਾਮਮਾਰਗੀਆਂ ਨੇ ਚਲਾਈਆਂ ਹਨ। ਉਨ੍ਹਾਂ ਨੂੰ ਪੁੱਛਨਾ ਚਾਹੀਏ ਕਿ ਜੇ ਵੈਦਿਕੀ ਹਿੰਸਾ ਹਿੰਸਾ ਨਾ ਹੋਵੇ ਤਾਂ ਤੈਨੂੰ ਅਰ ਤੇਰੇ ਕੁਟੰਬ ਨੂੰ ਮਾਰਕੇ ਹੋਮ ਕਰ ਦੇਈਏ ਤਾਂ ਕੀ ਚਿੰਤਾ ਹੈ, ਮਾਂਸ ਖਾਨੇ, ਸ਼ਰਾਬ ਪੀਨੇ ਪਰਇਸਤ੍ਰੀ ਗਮਨ ਕਰਨੇ ਆਦੀ ਵਿਚ ਦੋਸ਼ ਨਹੀਂ ਹੈ ਇਹ ਛੋਕਰਾਪਨ ਹੈ, ਕਿਉਂਕਿ ਬਿਨਾ ਪ੍ਰਾਣੀਆਂ ਨੂੰ ਪੀੜਾ ਦਿਤੇ ਮਾਂਸ ਪ੍ਰਾਪਤ ਨਹੀਂ ਹੁੰਦਾ, ਅਰ ਬਿਨਾ ਅਪਰਾਧ ਦੇ ਪੀੜਾ ਦੇਨਾ ਧਰਮ ਦਾ ਕੰਮ ਨਹੀਂ, ਸ਼ਰਾਬ ਪੀਨਦਾ ਤਾਂ ਸਰਵਥਾ ਨਿਸ਼ੇਧ ਹੀ ਹੈ, ਕਿਉਂਕਿ ਹੁਨ ਤਕ ਵਾਮਮਾਰਗੀਆਂ ਦੇ ਬਿਨਾ ਕਿਸੇ ਗ੍ਰੰਥ ਵਿਚ ਨਹੀਂ ਲਿਖਿਆ, ਕਿੰਤੂ ਸਬ ਥਾਂ ਨਿਸ਼ੇਧ ਹੈ, ਅਰ ਬਗੈਰ ਵਿਆਹ ਦੇ ਮੈਥੁਨ ਵਿਚ ਭੀ ਦੋਸ਼ ਹੈ, ਏਸਨੂੰ ਨਿਰਦੋਸ਼ ਕਹਨ ਵਾਲਾ ਸਦੋਸ਼ ਹੈ, ਅਜੇਹੇ ਅਜੇਹੇ ਵਚਨ ਭੀ ਰਿਸ਼ੀਆਂ ਦੇ ਗ੍ਰੰਥਾਂ ਵਿਚ ਪਾਕੇ ਕਿੱਨੇਹੀ ਰਿਸ਼ੀਆਂ ਮੁਨੀਆਂ ਦੇ ਨਾਮ ਧਰਕੇ ਗ੍ਰੰਥ ਬਨਾਕੇ ਗੋਮੇਧ, ਅਸ਼੍ਵਮੇਧ ਦੇ ਨਾਮ ਦੇ ਯੱਗ ਭੀ ਕਰਾਨ ਲੱਗੇ, ਅਰਥਾਤ ਇਨ੍ਹਾਂ ਪਸ਼ੂਆਂ ਨੂੰ ਮਾਰਕੇ ਹੋਮ ਕਰਨ ਨਾਲ ਯਜਮਾਨ ਅਰ ਪਸ਼ੂ ਨੂੰ ਸ੍ਵਰਗ ਦੀ ਪ੍ਰਾਪਤੀ ਹੁੰਦੀ ਹੈ, ਅਜੇਹੀ ਪ੍ਰਸਿੱਧੀ ਦਾ ਨਿਸ਼ਚੇ ਤਾਂ ਏਹ ਹੈ ਕਿ ਬ੍ਰਾਹਮਣ

ਗ੍ਰੰਥਾਂ ਵਿਚ ਅਸ਼੍ਵਮੇਧ, ਗੋਮੇਧ, ਨਰਮੇਧ ਆਦੀ ਸ਼ਬਦ ਹਨ ਉਨ੍ਹਾਂ ਦਾ ਠੀਕ ਠੀਕ ਅਰਥ ਨਹੀਂ ਜਾਨਿਆ ਹੈ। ਕਿਉਂਕਿ ਜੇ ਜਾਨਦੇ ਤਾਂ ਅਜੇਹਾ ਅਨਰਥ ਕਿਉਂ ਕਰਦੇ॥

(ਪ੍ਰਸ਼ਨ) ਅਸ਼੍ਵਮੇਧ, ਗੋਮੇਧ, ਨਰਮੇਧ ਆਦੀ ਸ਼ਬਦਾਂ ਦਾ ਅਰਥ ਕੀਹੈ?

(ਉੱਤਰ) ਇਨ੍ਹਾਂ ਦਾ ਅਰਥ ਤਾਂ ਇਹ ਹੈ ਕਿ:—

**ਰਾਸ਼ਟ੍ਰੰ ਵਾ ਅਸ਼੍ਵਮੇਧਃ।** ਸ਼ਤਪਥ॰ ੧੩।੧।੬।੩॥

**ਅੰਨਗੁਂ ਹਿ ਗੌਃ।** ਸ਼ਤਪਥ॰ ੪।੩।੧।੨੫॥

**ਅਗਨਿਰਵਾ ਅਸ਼੍ਵਃ। ਆਜਜੰ ਮੇਧਃ।** ਸ਼ਤਪਥਬ੍ਰਾਹਮਣੇ।

ਘੋੜੇ, ਗਊ ਆਦੀ ਪਸ਼ੂ ਤਥਾ ਮਨੁੱਸ਼ ਮਾਰਕੇ ਹੋਮ ਕਰਨਾ ਕਿਤੇ ਨਹੀਂ ਲਿਖਿਆ, ਕੇਵਲ ਵਾਮਮਾਰਗੀਆਂ ਦੇ ਗ੍ਰੰਥਾਂ ਵਿਚ ਅਜੇਹਾ ਅਨਰਥ ਲਿਖਯਾ ਹੈ, ਕਿੰਤੂ ਏਹ ਭੀ ਬਾਤ ਵਾਮਮਾਰਗੀਆਂ ਨੇ ਚਲਾਈ, ਅਰ ਜਿੱਥੇ ਜਿੱਥੇ ਲੇਖ ਹੈ ਉੱਥੇ ਉੱਥੇ ਭੀ ਵਾਮਮਾਰਗੀਆਂ ਨੇ ਮਿਲਾਵਟ ਕੀਤੀ ਹੈ, ਵੇਖੋ ਰਾਜਾ ਨਿਆਇ ਧਰਮ ਨਾਲ ਪ੍ਰਜਾ ਦਾ ਪਾਲਨ ਕਰੇ, ਵਿਦਿਆ ਆਦੀ ਦਾ ਦਾਨ ਦੇਨਹਾਰਾ ਯਜਮਾਨ ਅਰ ਅੱਗ ਵਿਚ ਘਿਉ ਆਦੀ ਦਾ ਹੋਮ ਕਰਨਾ ਅਸ਼੍ਵਮੇਧ ਹੈ, ਅੰਨ ਇੰਦ੍ਰੀਆਂ, ਕਿਰਣ ਪ੍ਰਿਥਿਵੀ ਆਦੀ ਨੂੰ ਪਵਿਤ੍ਰ ਰਖਨਾ ਗੋਮੇਧ, ਜਦ ਮਨੁੱਸ਼ ਮਰ ਜਾਵੇ ਤਦ ਉਸਦੇ ਸ਼ਰੀਰ ਦਾ ਵਿਧੀ ਪੂਰਵਕ ਦਾਹ ਕਰਨਾ ਨਰਮੇਧ ਕਹਾਂਦਾ ਹੈ॥

(ਪ੍ਰਸ਼ਨ) ਯੱਗ ਕਰਤਾ ਕਹਿੰਦੇ ਹਨ ਕਿ ਯੱਗ ਕਰਨ ਨਾਲ ਯਜਮਾਨ ਅਰ ਪਸ਼ੂ ਸ੍ਵਰਗਗਾਮੀ ਤਥਾ ਹੋਮ ਕਰਕੇ ਫੇਰ ਪਸ਼ੂ ਨੂੰ ਜੀਉਂਦਾ ਕਰਦੇ ਸਨ, ਇਹ ਬਾਤ ਸੱਚੀ ਹੈ ਵਾ ਨਹੀਂ?

(ਉੱਤਰ) ਨਹੀਂ ਜੇ ਸ੍ਵਰਗ ਨੂੰ ਜਾਂਦੇ ਹੋਨ ਤਾਂ ਅਜੇਹੀ ਬਾਤ ਕਹਿਨ ਵਾਲੇ ਨੂੰ ਮਾਰਕੇ ਹੋਮ ਕਰਕੇ ਸ੍ਵਰਗ ਵਿਚ ਪੁਚਾਨਾ ਚਾਹੀਏ, ਵਾ ਉਸਦੀ ਪਿਆਰੀ ਮਾਤਾ ਪਿਤਾ ਇਸਤ੍ਰੀ ਅਰ ਪੁਤ੍ਰ ਆਦੀ ਨੂੰ ਮਾਰ ਹੋਮ ਕਰਕੇ ਕਿਉਂ ਨਹੀਂ ਪੁਚਾਂਦੇ ਵਾ ਵੇਦੀ ਵਿਚੋਂ ਫੇਰ ਕਿਉਂ ਨਹੀਂ ਜੁਆ ਲੈਂਦੇ॥

(ਪ੍ਰਸ਼ਨ) ਜਦ ਯੱਗ ਕਰਦੇ ਹਨ ਤਦ ਵੇਦਾਂ ਦੇ ਮੰਤ੍ਰ ਪੜ੍ਹਦੇ ਹਨ, ਵੇਦ ਵਿਚ ਨਾ ਹੁੰਦਾ ਤਾਂ ਕਿਥੋਂ ਪੜ੍ਹਦੇ॥

(ਉੱਤਰ) ਮੰਤ੍ਰ ਕਿਸੇ ਨੂੰ ਕਿਤੇ ਪੜ੍ਹਨ ਥੀਂ ਨਹੀਂ ਰੋਕਦਾ, ਕਿਉਂਕਿਓਹ ਇਕ ਸ਼ਬਦ ਹੈ, ਪਰੰਤੂ ਉਨ੍ਹਾਂਦਾ ਅਰਥ ਅਜੇਹਾ ਨਹੀਂ ਹੈ ਕਿ ਪਸ਼ੂ ਨੂੰ ਮਾਰਕੇ ਹੋਮ ਕਰਨਾ। ਜਿਸਤਰਾਂ "ਅਗਨਯੇਸ੍ਵਾਹਾ" ਇਤਿਆਦੀ ਮੰਤ੍ਰਾਂ ਦਾ ਅਰਥ ਅੱਗ ਵਚ ਹਵੀ ਪੁਸ਼੍ਟੀ ਆਦੀ ਕਾਰਕ ਘਿਉ ਆਦੀ ਉੱਤਮ ਪਦਾਰਥਾਂ ਦੇ ਹੋਮ ਕਰਨ

ਥੀਂ ਹਵਾ,ਮੀਂਹ,ਪਾਨੀ,ਸ਼ੁੱਧ ਹੋਕੇ ਜਗਤ ਨੂੰ ਸੁਖ ਕਾਰਕ ਹੁੰਦੇ ਹਨ, ਪਰੰਤੂ ਇਨ੍ਹਾਂ ਸੱਚੇ ਅਰਥਾਂ ਨੂੰ ਓਹ ਮੂੜ੍ਹ ਨਹੀਂ ਸਮਝਦੇ ਸਨ, ਕਿਉਂਕਿ ਜੋ ਸ੍ਵਾਰਥਬੁੱਧੀ ਹੁੰਦੇ ਹਨ ਓਹ ਕੇਵਲ ਅਪਨੇ ਸ੍ਵਾਰਥ ਸਿੱਧ ਕਰਨੇ ਦੇ ਬਗੈਰ ਹੋਰ ਕੁਝ ਭੀ ਨਹੀਂ ਜਾਨਦੇ ਮੰਨਦੇ, ਜਦ ਇਨ੍ਹਾਂ ਪੋਪਾਂ ਦਾ ਅਜੇਹਾ ਅਨਾਚਾਰ ਵੇਖਿਆ ਅਰ ਦੂਜਾ ਮੁਰਦੇ ਦਾ ਤਰਪਣ, ਸ਼੍ਰਾਧ ਆਦੀ ਕਰਨੇ ਨੂੰ ਵੇਖਕੇ ਇਕ ਮਹਾਂ ਭਯੰਕਰ ਵੇਦ ਆਦੀ ਸ਼ਾਸਤ੍ਰਾਂ ਦਾ ਨਿੰਦਕ ਬੌੱਧ ਵਾ ਜੈਨ ਮਤ ਪ੍ਰਚਲਿਤ ਹੋਇਆ ਹੈ ! ਸੁਨਨ ਵਿੱਚ ਆਂਵਦਾ ਹੈ ਕਿ ਇਕ ਇੱਸੇ ਦੇਸ਼ ਵਿੱਚ ਗੋਰਖਪੁਰ ਦਾ ਰਾਜਾ ਸੀ ਉਸਥੀਂ ਪੋਪਾਂ ਨੇ ਯੱਗ ਕਰਾਇਆ, ਉਸਦੀ ਪਿਆਰੀ ਰਾਨੀ ਦਾ ਸਮਾਗਮ ਘੋੜੇ ਦੇ ਨਾਲ ਕਰਾਨ ਕਰਕੇ ਉਸਦੇ ਮਰਜਾਨ ਉੱਤੇ ਫਿਰ ਵਿਰਾਗਵਾਨ ਹੋਕੇ ਅਪਨੇ ਪੁਤ੍ਰ ਨੂੰ ਰਾਜ ਦੇਕੇ ਸਾਧੂ ਹੋਕੇ ਪੋਪਾਂ ਦੀ ਪੋਲ ਖੋਲਨ ਲੱਗਾ, ਇਸੇ ਦਾ ਸ਼ਾਖਾ ਰੂਪੀ ਚਾਰਵਾਕ ਅਰ ਆਭਾਣਕ ਮਤ ਭੀ ਹੋਇਆ ਸੀ, ਉਨ੍ਹਾਂ ਨੇ ਏਸ ਪ੍ਰਕਾਰ ਦੇ ਸ਼ਲੋਕ ਬਨਾਏ ਹਨ:–

**ਪਸ਼ੁਸ਼੍ਚੇਤਨਿਹਤਃ ਸ੍ਵਰਗੰ ਜਯੋਤਿਸ਼੍ਟੋਮੇ ਗਮਿਸ਼੍ਯਤਿ।**
**ਸ੍ਵਪਿਤਾ ਯਜਮਾਨੇਨ ਤਤ੍ਰ ਕਸਮਾਤਨ ਹਿੰਸ੍ਯਤੇ॥**
**ਮ੍ਰਿਤਾਨਾਮਿਹ ਜੰਤੂਨਾਂ ਸ਼੍ਰਾਧੰ ਚੇਤਤ੍ਰਿਪਤਿਕਾਰਣਮ।**
**ਗੱਛਤਾਮਿਹ ਜੰਤੂਨਾਂ ਵ੍ਯਰਥੰ ਪਾਥੇਯਕਲਪਨਮ॥**

ਜੋ ਪਸ਼ੂ ਨੂੰ ਮਾਰਕੇ ਅੱਗ ਵਿੱਚ ਹੋਮ ਕਰਨ ਨਾਲ ਪਸ਼ੂ ਸ੍ਵਰਗ ਨੂੰ ਜਾਂਦਾ ਹੈ ਤਾਂ ਯਜਮਾਨ ਅਪਨੇ ਪਿਉ ਆਦੀ ਨੂੰ ਮਾਰਕੇ ਸ੍ਵਰਗ ਵਿੱਚ ਕਿਉਂ ਨਹੀਂ ਭੇਜਦੇ ? ਜੋ ਮਰੇ ਹੋਏ ਮਨੁਸ਼ਾਂ ਦੀ ਤ੍ਰਿਪਤੀ ਦੇ ਵਾਸਤੇ ਸ਼੍ਰਾਧ ਅਰ ਤਰਪਣ ਹੁੰਦਾ ਹੈ ਤਾਂ ਪਰਦੇਸ਼ ਵਿਚ ਜਾਨ ਵਾਲੇ ਮਨੁੱਸ਼ ਨੂੰ ਰਾਹਦਾ ਖਰਚ ਖਾਨਪੀਨ ਦੇ ਲਈ ਬੰਨ੍ਹਨਾ ਵਿਅਰਥ ਹੈ, ਕਿਉਂਕਿ ਜਦ ਮੁਰਦੇ ਨੂੰ ਸ਼੍ਰਾਧ ਤਰਪਣ ਕਰਕੇ ਅੰਨ ਪੁੱਜਦਾ ਹੈ ਤਾਂ ਜੀਂਵਦੇ ਹੋਏ ਪਰਦੇਸ਼ ਵਿਚ ਰਹਨ ਵਾਲੇ ਮਾਰਗ ਵਿਚ ਚੱਲਨ ਵਾਲਿਆਂ ਨੂੰ ਘਰ ਵਿਚ ਰਸੋਈ ਬਨੀ ਹੋਈ ਦੀ ਪੱਤਲ ਪਰੋਸ ਗੜਵਾ ਭਰਕੇ ਉਨ੍ਹਾਂ ਦੇ ਨਾਮ ਉੱਤੇ ਰੱਖਨ ਨਾਲ ਕਿਉਂ ਨਹੀਂ ਪੁੱਜਦਾ? ਜੋ ਜੀਂਵਦੇ ਹੋਏ ਦੂਰ ਦੇਸ਼ ਅਥਵਾ ਦਸ ਹੱਥ ਉੱਤੇ ਦੂਰ ਬੈਠੇ ਹੋਏ ਨੂੰ ਦਿੱਤਾ ਹੋਇਆ ਨਹੀਂ ਪੁੱਜਦਾ ਤਾਂ ਮੋਏ ਹੋਏ ਦੇ ਪਾਸ ਕਿਸੇ ਤਰਾਂ ਨਾਲ ਨਹੀਂ ਪੁੱਜ ਸਕਦਾ, ਉਨ੍ਹਾਂ ਦੇ ਅਜੇਹੇ ਯੁਕਤੀ ਸਿੱਧ ਉਪਦੇਸ਼ਾਂ ਨੂੰ ਮੰਨਨ ਲੱਗੇ, ਅਰ ਉਨ੍ਹਾਂ ਦਾ ਮਤ ਵਧਨ ਲੱਗਾ, ਜਦ ਬਹੁਤ ਸਾਰੇ ਰਾਜਾ ਜ਼ਮੀਨ ਦੇ ਮਾਲਕ ਉਨ੍ਹਾਂ ਦੇ ਮਤ ਵਿਚ ਹੋਏ ਤਦ ਪੋਪ ਜੀ ਭੀ ਉਨ੍ਹਾਂ ਦੇ ਵਲ ਝੁਕੇ, ਕਿਉਂਕਿ ਇਨ੍ਹਾਂ ਨੂੰ ਜਿਧਰ ਗੱਫਾ ਚੰਗਾ

ਮਿਲੇ ਉੱਧਰ ਹੀ ਚਲੇ ਜਾਨ, ਝਟ ਜੈਨ ਬਨਨ ਲੱਗੇ, ਜੈਨੀਆਂ ਵਿਚ ਭੀ ਹੋਰ ਪ੍ਰਕਾਰ ਦੀ ਪੋਪ ਲੀਲਾ ਬਹੁਤ ਹੈ ਸੋ ਬਾਰ੍ਹਵੇਂ ੧੨ ਸਮੁੱਲਾਸ ਵਿਚ ਲਿਖਾਂਗੇ। ਬਹੁਤਿਆਂ ਨੇ ਇਨਾਂ ਦਾ ਮਤ ਸ੍ਵੀਕਾਰ ਕੀਤਾ, ਪਰੰਤੂ ਕਿੰਨਿਆਂ ਨੇ ਕਿਦੇ ਕਿਦੇ ਜੋ ਪਰਬਤ, ਕਾਂਸ਼ੀ, ਕਨੌਜ ਪੱਛਮ, ਦੱਖਛਨ ਦੇਸ਼ ਵਾਲੇ ਸਨ ਉਨ੍ਹਾਂ ਨੇ ਜੈਨੀਆਂ ਦਾ ਮਤ ਸ੍ਵੀਕਾਰ ਨਹੀਂ ਕੀਤਾ ਸੀ, ਉਹ ਜੈਨੀ ਵੇਦ ਦਾ ਅਰਥ ਨਹੀਂ ਜਾਨਦੇ ਸਨ, ਬਾਹਿਰਦੀ ਪੋਪ ਲੀਲਾ ਨੂੰ ਭ੍ਰਾਂਤੀ ਨਾਲ ਵੇਦਾਂ ਦੀ ਮੰਨਕੇ ਵੇਦਾਂ ਦੀ ਭੀ ਨਿੰਦਿਆ ਕਰਨ ਲੱਗੇ, ਉਸ ਦੇ ਪਠਨ, ਪਾਠਨ, ਯੱਗਯੋਪਵੀਤ ਆਦੀ, ਅਰ ਬ੍ਰਹਮਚਰਯ ਆਦੀ ਨਿਯਮਾਂਦਾ ਭੀ ਨਾਸ਼ ਕੀਤਾ, ਜਿੱਥੇ ਜਿੱਨੇ ਪੁਸਤਕ ਵੇਦ ਆਦੀ ਦੇ ਲੱਭੇ ਨਸ਼ਟ ਕੀਤੇ, ਆਰਯਾਂ ਉਤੇ ਬਹੁਤ ਸਾਰੀ ਰਾਜਸੱਤਾ ਚਲਾਈ, ਦੁੱਖ ਦਿੱਤਾ, ਜਦ ਉਨ੍ਹਾਂ ਨੂੰ ਭੈ, ਸ਼ੰਕਾ ਨਾ ਰਹੀ ਤਦ ਅਪਨੇ ਮਤ ਵਾਲੇ ਗ੍ਰਿਹਸਥ, ਅਰ ਸਾਧੂਆਂ ਦੀ ਪ੍ਰਤਿਸ਼ਠਾ, ਅਰ ਵੇਦ ਮਾਰਗੀਆਂ ਦਾ ਅਪਮਾਨ, ਅਰ ਪਖਛਪਾਤ ਨਾਲ ਦੰਡ ਭੀ ਦੇਨ ਲੱਗੇ ਅਰ ਆਪ ਸੁਖ, ਆਰਾਮ ਅਰ ਘਮੰਡ ਵਿਚ ਆ ਫੁਲਕੇ ਫਿਰਨ ਲਗੇ, ਰਿਸ਼ਭਦੇਵ ਥੀਂ ਲੈਕੇ ਮਹਾਬੀਰ ਤਕ ਅਪਨੇ ਤੀਰਥੰਕਰਾਂ ਦੀ ਵਡੀ ਵਡੀ ਮੂਰਤਾਂ ਬਨਾਕੇ ਪੂਜਾ ਕਰਨ ਲਗੇ, ਅਰਥਾਤ ਪਾਸ਼ਾਣ ਆਦੀ ਮੂਰਤੀਪੂਜਾ ਦੀ ਜੜ੍ਹ ਜੈਨੀਆਂ ਕੋਲੋਂ ਚੱਲੀ। ਪਰਮੇਸ਼੍ਵਰ ਦਾ ਮੰਨਨਾ ਘੱਟ ਹੋਇਆ, ਪਾਸ਼ਾਣ ਆਦੀ ਮੂਰਤੀ ਪੂਜਾ ਵਿਚ ਪੈਗਏ, ਏਸ ਤਰਾਂ ਤਿੰਨ ਸੌ ੩੦੦ ਵਰਿਹਾਂ ਤਕ ਆਰਯਾਵਰਤ ਵਿਚ ਜੈਨੀਆਂ ਦਾ ਰਾਜ ਰਿਹਾ। ਪ੍ਰਾਯਃ (ਬਹੁਤ ਲੋਗ) ਵੇਦ ਦੇ ਅਰਥਾਂ ਦੇ ਗਿਆਨ ਆਦੀ ਤੋਂ ਰਹਿਤ ਹੋ ਗਏ ਸਨ, ਏਸ ਬਾਤ ਨੂੰ ਲਗ ਭਗ ਢਾਈ ਹਜ਼ਾਰ ੨੫੦੦ ਵਰ੍ਹੇ ਬੀਤੇ ਹੋਨਗੇ॥

ਬਾਈ ਸੌ ਵਰ੍ਹੇ ੨੨੦੦ ਹੋਏ ਕਿ ਇੱਕ ਸ਼ੰਕ੍ਰਾਚਾਰਯ ਦ੍ਰਾਵਿੜ ਦੇਸ਼ ਉਤਪੰਨ ਬ੍ਰਾਹਮਣ, ਬ੍ਰਹਮਚਰਯ ਕਰਕੇ ਵਿਆਕਰਣ ਆਦੀ ਸਬ ਸ਼ਾਸਤ੍ਰਾਂ ਨੂੰ ਪੜ੍ਹਕੇ ਸੋਚਨ ਲਗੇ ਕਿ ਹਾਏ ਸੱਤ ਆਸਤਿਕ ਵੇਦ ਮਤ ਦਾ ਛੁੱਟਨਾ ਅਰ ਜੈਨ ਨਾਸਤਿਕ ਮਤ ਦਾ ਚਲਨਾ ਬਡੀ ਹਾਨੀ ਦੀ ਬਾਤ ਹੋਈ ਹੈ ਏਸ ਨੂੰ ਕਿਸੇ ਤਰਾਂ ਹਟਾਨਾ ਚਾਹੀਏ। ਸ਼ੰਕ੍ਰਾਚਾਰਯ ਜੀ ਸ਼ਾਸਤ੍ਰ ਤਾਂ ਪੜ੍ਹੇ ਹੀ ਸਨ, ਪਰੰਤੂ ਜੈਨ ਮਤ ਦੀਆਂ ਪੁਸਤਕਾਂ ਨੂੰ ਭੀ ਪੜ੍ਹੇ ਸਨ, ਅਰ ਉਨ੍ਹਾਂ ਦੀ ਯੁਕਤੀ ਭੀ ਬਹੁਤ ਪ੍ਰਬਲ ਸੀ, ਉਨ੍ਹਾਂ ਨੇ ਵਿਚਾਰਿਆ ਕਿ ਇਨ੍ਹਾਂ ਨੂੰ ਕਿਸੇ ਤਰਾਂ ਹਟਾਵੀਏ, ਨਿਸ਼ਚੇ ਹੋਇਆ ਕਿ ਉਪਦੇਸ਼ ਅਰ ਸ਼ਾਸਤ੍ਰਾਰਥ ਕਰਨ ਨਾਲ ਇਹ ਲੋਗ ਹਟਨ ਗੇ ਏਸ ਤਰਾਂ ਦਾ ਵਿਚਾਰ ਕਰਕੇ ਉੱਜੈਨ ਨਗਰੀ ਵਿਚ ਆਏ, ਉਥੇ ਉਸ ਵੇਲੇ ਸੁਧੰਨਵਾ ਰਾਜਾ ਸੀ, ਜੋ ਜੈਨੀਆਂ ਦੇ ਗ੍ਰੰਥ ਅਰ ਕੁਝ ਸੰਸਕ੍ਰਿਤ ਭੀ ਪੜ੍ਹਿਆ ਸੀ, ਉਥੇ ਜਾਕੇ ਵੇਦ ਦਾ ਉਪਦੇਸ਼ ਕਰਨ ਲਗੇ, ਅਰ ਰਾਜਾ ਨੂੰ ਮਿਲਕੇ ਕਹਿਆ ਕਿ ਤੁਸੀਂ ਸੰਸਕ੍ਰਿਤ ਅਰ ਜੈਨੀਆਂ ਦੇ ਭੀ ਗ੍ਰੰਥ ਪੜ੍ਹੇ ਹੋ ਅਰ

ਜੈਨ ਮਤ ਨੂੰ ਮੰਨਦੇ ਹੋ ਏਸ ਲਈ ਤੁਹਾਨੂੰ ਮੈਂ ਕਹਿੰਦਾ ਹਾਂ ਕਿ ਜੈਨੀਆਂ ਦੇ
ਪੰਡਿਤਾਂ ਦੇ ਨਾਲ ਮੇਰਾ ਸ਼ਾਸਤ੍ਰਾਰਥ ਕਰਾਈਏ, ਏਸ ਪ੍ਰਤਗਿਆ ਉਤੇ ਜੋ ਹਾਰੇ
ਸੋ ਜਿੱਤਨ ਵਾਲੇ ਦਾ ਮਤ ਸ੍ਵੀਕਾਰ ਕਰ ਲਵੇ, ਅਰ ਤੁਸੀਂ ਭੀ ਜਿੱਤਨ ਵਾਲੇ
ਦਾ ਮਤ ਸ੍ਵੀਕਾਰ ਕਰ ਲੈਣਾ, ਯੱਦਪੀ ਸੁਧੰਨਵਾ ਰਾਜਾ ਜੈਨ ਮਤ ਵਿਚ ਸਨ
ਤਥਾਪੀ ਸੰਸਕ੍ਰਿਤ ਦੇ ਗ੍ਰੰਥ ਪੜ੍ਹਨ ਨਾਲ ਉਨਾਂ ਦੀ ਬੁੱਧੀ ਵਿਚ ਕੁਝ ਵਿਦਿਆ
ਦਾ ਪ੍ਰਕਾਸ਼ ਸੀ ਏਸ ਕਰਕੇ ਉਨ੍ਹਾਂ ਦੀ ਬੁੱਧੀ ਵਿਚ ਅਤਯੰਤ ਪਸ਼ੂਤਾ ਨਹੀਂ ਛਾਈ
ਸੀ, ਕਿਉਂਕਿ ਜੋ ਵਿਦਵਾਨ ਹੁੰਦਾ ਹੈ ਓਹ ਸੱਤ ਅਸੱਤ ਦੀ ਪਰੀਖਛਾ ਕਰਕੇ
ਸੱਚ ਦਾ ਗ੍ਰਹਣ ਅਰ ਝੂਠ ਨੂੰ ਛੱਡ ਦਿੰਦਾ ਹੈ, ਜਦ ਤਕ ਸੁਧੰਨਵਾ ਰਾਜਾ
ਨੂੰ ਵਡਾ ਵਿਦਵਾਨ ਉਪਦੇਸ਼ਕ ਨਹੀਂ ਮਿਲਿਆ ਸੀ, ਤਦ ਤਕ ਸੰਦੇਹ ਵਿਚ
ਪਏ ਹੋਏ ਸਨ ਕਿ ਇਨ੍ਹਾਂ ਵਿਚੋਂ ਕੇਹੜਾ ਸੱਚਾ ਅਰ ਕੇਹੜਾ ਝੂਠਾ ਹੈ ਜਦ
ਸ਼ੰਕ੍ਰਾਚਾਰਯ ਦੀ ਇਹ ਬਾਤ ਸੁਨੀ ਤਾਂ ਬਡੀ ਪ੍ਰਸੰਨਤਾ ਦੇ ਨਾਲ ਬੋਲੇ ਕਿ ਅਸੀਂ
ਸ਼ਾਸਤ੍ਰਾਰਥ ਕਰਾਕੇ ਸੱਤ ਅਸੱਤ ਦਾ ਨਿਰਣਾ ਜ਼ਰੂਰ ਕਰਾਵਾਂਗੇ, ਜੈਨੀਆਂ ਦੇ
ਪੰਡਿਤਾਂ ਨੂੰ ਦੂਰ ਦੂਰ ਥੀਂ ਬੁਲਾਕੇ ਸਭਾ ਕਰਾਈ, ਉਸ ਵਿਚ ਸ਼ੰਕ੍ਰਾਚਾਰਯ ਦਾ
ਵੇਦਮਤ, ਅਰ ਜੈਨੀਆਂ ਦਾ ਵੇਦ ਵਿਰੁੱਧ ਮਤ ਸੀ ਅਰਥਾਤ ਸ਼ੰਕ੍ਰਾਚਾਰਯ ਦਾ ਪਖਛ
ਵੇਦਮਤ ਦਾ ਸਥਾਪਨ, ਅਰ ਜੈਨੀਆਂ ਦਾ ਖੰਡਨ, ਅਰ ਜੈਨੀਆਂ ਦਾ ਪਖਛ
ਅਪਨੇ ਮਤ ਦਾ ਸਥਾਪਨ, ਅਰ ਵੇਦ ਦਾ ਖੰਡਨ ਸੀ, ਸ਼ਾਸਤ੍ਰਾਰਥ ਕਈਆਂ
ਦਿਨਾਂ ਤਕ ਹੋਇਆ, ਜੈਨੀਆਂ ਦਾ ਮਤ ਇਹ ਸੀ ਕਿ ਸ੍ਰਿਸ਼ਟੀ ਦਾ ਕਰਤਾ
ਅਨਾਦੀ ਈਸ਼੍ਵਰ ਕੋਈ ਨਹੀਂ ਇਹ ਜਗਤ ਅਰ ਜੀਵ ਅਨਾਦੀ ਹਨ, ਇਨ੍ਹਾਂ
ਦੋਹਾਂ ਦੀ ਉਤਪੱਤੀ ਅਰ ਨਾਸ਼ ਕਦੀ ਨਹੀਂ ਹੁੰਦਾ, ਏਸ ਤੋਂ ਵਿਰੁੱਧ ਸ਼ੰਕ੍ਰਾਚਾਰਯ
ਦਾ ਮਤ ਸੀ ਕਿ ਅਨਾਦੀ ਸਿੱਧ ਪਰਮੇਸ਼੍ਵਰ ਹੀ ਜਗਤ ਦਾ ਕਰਤਾ ਹੈ ਇਹ
ਜਗਤ ਅਰ ਜੀਵ ਝੂਠਾ ਹੈ, ਕਿਉਂਕਿ ਉਸ ਪਰਮੇਸ਼੍ਵਰ ਨੇ ਅਪਨੀ ਮਾਇਆ ਨਾਲ
ਜਗਤ ਬਨਾਇਆ, ਓਹੋ ਧਾਰਣ ਅਰ ਪਰਲੈ ਕਰਦਾ ਹੈ, ਅਰ ਇਹ ਜੀਵ
ਅਰ ਪ੍ਰਪੰਚ ਸੁਪਨੇ ਦੀ ਨਿਆਈਂ ਹੈ ਪਰਮੇਸ਼੍ਵਰ ਆਪਹੀ ਸਭ ਜਗਤ ਰੂਪ
ਹੋਕੇ ਲੀਲਾ ਕਰ ਰਹਿਆ ਹੈ, ਬਹੁਤ ਦਿਨਾਂ ਤਕ ਸ਼ਾਸਤ੍ਰਾਰਥ ਹੁੰਦਾ ਰਹਿਆ
ਪਰੰਤੂ ਅੰਤ ਵਿਚ ਯੁਕਤੀ ਅਰ ਪ੍ਰਮਾਣ ਨਾਲ ਜੈਨੀਆਂ ਦਾ ਮਤ ਖੰਡਿਤ, ਅਰ
ਸ਼ੰਕ੍ਰਾਚਾਰਯ ਦਾ ਮਤ ਅਖੰਡਿਤ ਰਹਿਆ, ਤਦ ਉਨ੍ਹਾਂ ਜੈਨੀਆਂ ਦੇ ਪੰਡਿਤਾਂ, ਅਰ
ਸੁਧੰਨਵਾ ਰਾਜਾ ਨੇ ਵੇਦ ਮਤ ਦਾ ਸ੍ਵੀਕਾਰ ਕਰ ਲੀਤਾ, ਜੈਨ ਮਤ ਨੂੰ ਛੱਡ
ਦਿੱਤਾ, ਫੇਰ ਬਡਾ ਹੱਲਾ ਗੁੱਲਾ ਹੋਇਆ ਅਰ ਸੁਧੰਨਵਾ ਰਾਜਾ ਨੇ [illegible] ਵਿਚ ਉਨ੍ਹਾਂ
ਅਪਨੇ ਇਸ਼ਟ ਮਿਤ੍ਰ ਰਾਜਿਆਂ ਨੂੰ ਲਿਖਕੇ ਸ਼ੰਕ੍ਰਾਚਾਰਯ [illegible]ਖਦਾ ਹੈ, ਜਦ ਅਪਨੇ ਹੀ
ਕਰਾਇਆ, ਪਰੰਤੂ ਜੈਨੀਆਂ ਦਾ ਪਰਾਜਯ ਸਮਯ ਹੋਨ ਕਰਕੇ ਆਪ ਰੋਂਦਾ ਅਰ ਉਪਰ
ਪਸ਼ਚਾਤ ਸ਼ੰਕ੍ਰਾਚਾਰਯ ਦੇ ਸਾਰੇ ਆਰਯਾਵਰਤ [illegible] ਸਤੂ ਵਿਚ ਅਵਸਤੂ ਦੇ ਅਰੋਪਣ
ਪ੍ਰਬੰਧ ਸੁਧੰਨਵਾ ਆਦੀ ਰਾਜਿਆਂ ਨੇ ਕਰ ਦਿੱਖਚਨ ਵਾਲੇ ਪਹਿਲੇ ਤੋਂ ਦੇਖੇ ਸੁਨੇ

ਦੇ ਵਾਸਤੇ ਨਾਲ ਨੌਕਰ ਚਾਕਰ ਭੀ ਰੱਖ ਦਿੱਤੇ, ਉਸ ਵੇਲੇ ਤੋਂ ਸਭਦੇ ਯਗ੍ਯੋ-
ਪਵੀਤ ਹੋਨ ਲੱਗੇ ਅਰ ਵੇਦਾਂ ਦਾ ਪਠਨ ਪਾਠਨ ਭੀ ਚਲਿਆ, ਦਸਾਂ ਵਰੇਹਾਂ
ਦੇ ਅੰਦਰ ਸਾਰੇ ਆਰਯਾਵਰਤ ਦੇਸ਼ ਵਿਚ ਫਿਰਕੇ ਜੈਨੀਆਂ ਦਾ ਖੰਡਨ
ਅਰ ਵੇਦਾਂ ਦਾ ਮੰਡਨ ਕੀਤਾ, ਪਰੰਤੂ ਸ਼ੰਕ੍ਰਾਚਾਰਯ ਦੇ ਸਮਯਵਿਚ ਜੈਨ ਮਤ ਵਿਧ੍ਵੰਸ
ਅਰਥਾਤ ਜਿੰਨੀਆਂ ਮੂਰਤਾਂ ਜੈਨੀਆਂ ਦੀਆਂ ਨਿਕਲਦੀਆਂ ਹਨ ਓਹ
ਸ਼ੰਕ੍ਰਾਚਾਰਯ ਦੇ ਸਮਯ ਵਿਚ ਟੁੱਟੀਆਂ ਸਨ, ਅਰ ਜੋ ਸਬੂਤ ਨਿਕਲਦੀਆਂ
ਹਨ ਓਹ ਜੈਨੀਆਂ ਨੇ ਜ਼ਮੀਨ ਵਿਚ ਗੱਡ ਦਿੱਤੀਆਂ ਸਨ ਕਿ ਤੋੜੀਆਂ ਨਾ
ਜਾਨ, ਓਹ ਹੁਨ ਤਕ ਕਿਦੇ ਕਿਦੇ ਜ਼ਮੀਨ ਵਿਚੋਂ ਨਿਕਲਦੀਆਂ ਹਨ ।
ਸ਼ੰਕ੍ਰਾਚਾਰਯ ਥੀਂ ਪਹਿਲੇ ਸ਼ੈਵਮਤ ਭੀ ਥੋੜਾ ਜਿਹਾ ਪ੍ਰਚਲਿਤ ਸੀ, ਉਸਦਾ ਭੀ
ਖੰਡਨ ਕੀਤਾ, ਵਾਮਮਾਰਗ ਦਾ ਖੰਡਨ ਕੀਤਾ, ਉਸ ਸਮਯ ਏਸ ਦੇਸ਼ ਵਿਚ
ਧਨ ਬਹੁਤ ਸੀ, ਅਰ ਸ੍ਵਦੇਸ਼ ਭਗਤੀ ਭੀ ਸੀ, ਜੈਨੀਆਂ ਦੇ ਮੰਦਿਰ ਸ਼ੰਕ੍ਰਾਚਾਰਯ
ਅਰ ਸੁਧੰਨਵਾ ਰਾਜਾ ਨੇ ਨਹੀਂ ਤੁੜਵਾਏ ਸਨ, ਕਿਉਂਕਿ ਉਨਾਂ ਵਿਚ ਵੇਦ
ਆਦੀ ਦੀ ਪਾਠਸ਼ਾਲਾ ਕਰਨ ਦੀ ਇਛਿਆ ਸੀ, ਜਦ ਵੇਦਮਤ ਦਾ ਸਥਾਪਨ
ਹੋ ਚੁਕਿਆ ਅਰ ਵਿਦਿਆ ਪ੍ਰਚਾਰ ਕਰਨ ਦਾ ਵਿਚਾਰ ਕਰਦੇ ਹੀ ਸਨ
ਇੰਨੇ ਵਿਚ ਦੋ ਜੈਨੀ ਉਪਰੋਂ ਕਹਿਨ ਮਾਤ੍ਰ ਵੇਦ ਮਤ ਅਰ ਅੰਦਰੋਂ ਕੱਟਰ
ਜੈਨ ਅਰਥਾਤ ਕਪਟਮੁਨੀ ਸਨ, ਸ਼ੰਕ੍ਰਾਚਾਰਯ ਉਨਾਂ ਉੱਤੇ ਅਤਿ ਪ੍ਰਸੰਨ ਸਨ ।
ਉਨਾਂ ਦੋਹਾਂ ਨੇ ਢੋਲਾ ਪਾਕੇ ਸ਼ੰਕ੍ਰਾਚਾਰਯ ਨੂੰ ਅਜੇਹੀ ਜ਼ਹਰ ਵਿਚ ਮਿਲੀ
ਹੋਈ ਚੀਜ਼ ਖਵਾਈ ਕਿ ਉਨ੍ਹਾਂ ਦਾ ਭੁੱਖ ਬੰਦ ਹੋ ਗਈ, ਪਸ਼ਚਾਤ ਸ਼ਰੀਰ ਵਿਚ
ਫੋੜੇ ਫੁਮੀ ਹੋਕੇ ਛੀਆਂ ਮਹੀਨਿਆਂ ਦੇ ਅੰਦਰ ਸ਼ਰੀਰ ਛੁਟ ਗਿਆ ਤਦ ਸਾਰੇ
ਨਿਰੁਤਸਾਹੀ ਹੋ ਗਏ, ਅਰ ਜੋ ਵਿਦਿਆ ਦਾ ਪ੍ਰਚਾਰ ਹੋਨ ਵਾਲਾ ਸੀ ਓਹ
ਭੀ ਨਾ ਹੋਇਆ, ਜੋ ਜੋ ਉਨ੍ਹਾਂ ਨੇ ਸ਼ਾਰੀਰਿਕਭਾਸ਼੍ਯ ਆਦੀ ਬਨਾਏ ਸਨ ਉਨ੍ਹਾਂ
ਦਾ ਪ੍ਰਚਾਰ ਸ਼ੰਕ੍ਰਾਚਾਰਯ ਦੇ ਚੇਲੇ ਕਰਨ ਲੱਗੇ, ਅਰਥਾਤ ਜੋ ਜੈਨੀਆਂ ਦੇ
ਖੰਡਨ ਦੇ ਵਾਸਤੇ ਬ੍ਰਹਮਸੱਤ ਜਗਤ ਮਿਥਿਆ ਅਰ ਜੀਵ ਬ੍ਰਹਮ ਦੀ ਏਕਤਾ
ਕਥਨ ਕੀਤੀ ਸੀ ਉਸ਼ਦਾ ਉਪਦੇਸ਼ ਕਰਨ ਲੱਗੇ, ਦਖਛਿਣ ਵਿਚ ਸ਼੍ਰਿੰਗੇਰੀ,
ਪੂਰਵ ਵਿਚ ਭੂਗੋਵਰਧਨ, ਉੱਤਰ ਵਿਚ ਜੋਸ਼ੀ, ਅਰ ਦੁਆਰਕਾ ਵਿਚ
ਸ਼ਾਰਦਾ ਮਠ ਬਨਾਕੇ ਸ਼ੰਕ੍ਰਾਚਾਰਯ ਦੇ ਚੇਲੇ ਮਹੰਤ ਬਨਕੇ ਅਰ ਸ਼੍ਰੀਮਾਨ ਹੋਕੇ
ਆਨੰਦ ਕਰਨ ਲੱਗੇ, ਕਿਉਂਕਿ ਸ਼ੰਕ੍ਰਾਚਾਰਯ ਦੇ ਪਿਛੋਂ ਉਨ੍ਹਾਂ ਦੇ ਚੇਲਿਆਂ ਦੀ
ਮੱਤ ... ਹੋਨ ਲੱਗੀ ॥
ਪ੍ਰਬਲ ਸੀ, ਉ... ਵਿਚਾਰਨਾ ਚਾਹੀਏ, ਕਿ ਜੋ ਜੀਵ ਬ੍ਰਹਮ ਦੀ ਏਕਤਾ
ਨਿਸ਼ਚੇ ਹੋਇਆ ਕਿ ... ਦਾ ਨਿਜਮਤ ਸੀ ਤਾਂ ਓਹ ਚੰਗਾ ਮਤ ਨਹੀਂ
ਹਟਨ ਗੇ ਏਸ ਤਰਾਂ ਦ... ਵਾਸਤੇ ਉਸ ਮਤ ਨੂੰ ਸ੍ਵੀਕਾਰ ਕੀਤਾ ਹੋਵੇ ਤਾਂ ਕੁਛ
ਵੇਲੇ ਸੁਧੰਨਵਾ ਰਾਜਾ ਸੀ, ... ਮਤ ਅਜੇਹਾ ਹੈ ॥
ਪੜ੍ਹਿਆ ਸੀ, ਉਥੇ ਜਾਕੇ ਵੇ...
ਮਿਲਕੇ ਕਹਿਆ ਕਿ ਤੁਸੀਂ ...

(ਪ੍ਰਸ਼ਨ) ਜਗਤ ਸੁਪਨੇ ਦੀ ਨਿਆਈਂ ਰੱਸੀ ਵਿਚ ਸੱਪ, ਸਿੱਪ ਵਿਚ ਚਾਂਦੀ, ਮ੍ਰਿਗਤ੍ਰਿਸ਼ਨਾ ਵਿਚ ਪਾਨੀ, ਗੰਧਰਵ ਨਗਰ, ਇੰਦ੍ਰਜਾਲਵਤ ਇਹ ਸੰਸਾਰ ਝੂਠਾ ਹੈ, ਇਕ ਬ੍ਰਹਮ ਹੀ ਸੱਚਾ ਹੈ। (ਸਿੱਧਾਂਤੀ) ਝੂਠਾ ਤੁਸੀਂ ਕਿਸ ਨੂੰ ਕਹਿੰਦੇ ਹੋ ? (ਨਵੀਨ) ਜੋ ਵਸਤੂ ਨਾ ਹੋਵੇ ਅਰ ਪ੍ਰਤੀਤ ਹੋਵੇ (ਸਿੱਧਾਂਤੀ) ਜੋ ਵਸਤੂ ਹੀ ਨਹੀਂ ਉਸਦੀ ਪ੍ਰਤੀਤੀ ਕਿਸ ਤਰਾਂ ਹੋ ਸਕਦੀ ਹੈ ? (ਨਵੀਨ) ਅਧਿਆਰੋਪ ਕਰਕੇ। (ਸਿੱਧਾਂਤੀ) ਅਧਿਆਰੋਪ ਕਿਸ ਨੂੰ ਕਹਿੰਦੇ ਹਨ ? (ਨਵੀਨ) "ਵਸਤੁਨ੍ਯਵਸਤ੍ਵਾਰੋਪਣਮਧ੍ਯਾਸਃ" "ਅਧ੍ਯਾਰੋਪਾਪਵਾਦਾਭ੍ਯਾਂ ਨਿਸ਼ਪ੍ਰਪੰਚੰ ਪ੍ਰਪੰਚ੍ਯਤੇ" ਪਦਾਰਥ ਕੁਝ ਹੋਰ ਹੋਵੇ ਉਸ ਵਿਚ ਹੋਰ ਵਸਤੂ ਦਾ ਅਰੋਪਣ ਕਰਨਾ ਅਧਿਆਸ, ਅਧਿਆਰੋਪ ਅਰ ਉਸ ਦਾ ਨਿਰਾਕਰਣ ਕਰਨਾ ਅਪਵਾਦ ਕਹਾਂਦਾ ਹੈ, ਇਨਾਂ ਦੋਹਾਂ ਥੀਂ ਪ੍ਰਪੰਚ ਰਹਿਤ ਬ੍ਰਹਮ ਵਿਚ ਪ੍ਰਪੰਚ ਰੂਪੀ ਜਗਤ ਵਿਸਤਾਰ ਕਰਦੇ ਹਨ। (ਸੱਧਾਂਤੀ) ਤੁਸੀਂ ਰੱਸੀ ਨੂੰ ਵਸਤੂ ਅਰ ਸੱਪ ਨੂੰ ਅਵਸਤੂ ਮੰਨਕੇ ਏਸ ਭ੍ਰਮ ਜਾਲ ਵਿਚ ਪਏ ਹੋ ਕਿ ਸੱਪ ਵਸਤੂ ਨਹੀਂ ਹੈ? ਜੇ ਕਹੋ ਰੱਸੀ ਵਿਚ ਨਹੀਂ ਤਾਂ ਦੂਜੇ ਦੇਸ਼ ਵਿਚ ਤਾਂ ਹੈ, ਅਰ ਉਸਦਾ ਸੰਸਕਾਰ ਮਾਤ੍ਰ ਹਿਰਦੇ ਵਿਚ ਹੈ ਫੇਰ ਓਹ ਸੱਪ ਭੀ ਅਵਸਤੂ ਨਹੀਂ ਰਹਿਆ, ਉਸੇ ਤਰਾਂ ਥੰਮ ਵਿਚ ਪੁਰੁਸ਼, ਸਿੱਪ ਵਿਚ ਚਾਂਦੀ ਆਦੀ ਦੀ ਵ੍ਯਵਸਥਾ ਸਮਝ ਲੈਨੀ ਅਰ ਸੁਪਨੇ ਵਿਚ ਭੀ ਜਿਨ੍ਹਾਂ ਦਾ ਭਾਨ ਹੁੰਦਾ ਹੈ ਓਹ ਦੂਜੇ ਦੇਸ਼ ਵਿਚ ਭੀ ਹਨ ਅਰ ਉਨ੍ਹਾਂ ਦੇ ਸੰਸਕਾਰ ਆਤਮਾ ਵਿਚ ਭੀ ਹਨ ਏਸ ਲਈ ਓਹ ਸੁਪਨਾ ਭੀ ਵਸਤੂ ਵਿਚ ਅਵਸਤੂ ਅਰੋਪਣ ਦੇ ਸਮਾਨ ਨਹੀਂ। (ਨਵੀਨ) ਜੋ ਕਦੀ ਨਾ ਡਿਠਾ ਨਾ ਸੁਨਿਆਂ ਜਿਸ ਤਰਾਂ ਕਿ ਅਪਨਾ ਸਿਰ ਕੱਟਿਆ ਹੈ ਅਰ ਆਪ ਰੋਂਦਾ ਹੈ, ਪਾਨੀ ਦੀ ਧਾਰ ਉਪਰ ਵਲ ਚਲੀ ਜਾਂਦੀ ਹੈ, ਜੋ ਕਦੀ ਨਾ ਹੋਇਆ ਸੀ ਦੇਖਿਆ ਜਾਂਦਾ ਹੈ ਓਹ ਸੱਚ ਕਿਸ ਤਰਾਂ ਹੋ ਸੱਕੇ ? (ਸੱਧਾਂਤੀ) ਏਹ ਭੀ ਦ੍ਰਿਸ਼ਟਾਂਤ ਤੁਹਾਡੇ ਪਖਛ ਨੂੰ ਸਿੱਧ ਨਹੀਂ ਕਰਦਾ ਕਿਉਂਕਿ ਬਗੈਰ ਦੇਖੇ ਸੁਨੇ ਸੰਸਕਾਰ ਨਹੀਂ ਹੁੰਦਾ, ਸੰਸਕਾਰ ਦੇ ਬਿਨਾ ਸਮ੍ਰਿਤੀ ਅਰ ਸਮ੍ਰਿਤੀ ਦੇ ਬਿਨਾ ਸਾਖਛਾਤ ਅਨੁਭਵ ਨਹੀਂ ਹੁੰਦਾ ਜਦ ਕਿਸੇ ਕੋਲੋਂ ਸੁਨਿਆ ਵਾ ਡਿਠਾ ਕਿ ਫਲਾਨੇ ਦਾ ਸਿਰ ਕੱਟਿਆ ਅਰ ਉਸਦੇ ਭਰਾ ਵਾ ਪਿਉ ਆਦੀ ਨੂੰ ਲੜਾਈ ਵਿਚ ਪ੍ਰਤਖਛ ਰੋਂਦੇ ਡਿੱਠਾ, ਅਰ ਫੁਹਾਰੇ ਦਾ ਪਾਨੀ ਉਪਰ ਚੜ੍ਹਦੇ ਡਿੱਠਾ ਵਾ ਸੁਨਿਆ ਉਸਦਾ ਸੰਸਕਾਰ ਉਸੇ ਦੇ ਆਤਮਾ ਵਿਚ ਹੁੰਦਾ ਹੈ, ਜਦ ਏਹ ਜਾਗ੍ਰਤ ਦੇ ਪਦਾਰਥਾਂ ਥੀਂ ਵਖਰਾ ਹੋਕੇ ਦੇਖਦਾ ਹੈ ਤਦ ਅਪਨੇ ਆਤਮਾ ਵਿਚ ਉਨ੍ਹਾਂ ਪਦਾਰਥਾਂ ਨੂੰ ਜਿਨਾਂ ਨੂੰ ਦੇਖਿਆ ਵਾ ਸੁਨਿਆ ਹੋਵੇ ਦੇਖਦਾ ਹੈ, ਜਦ ਅਪਨੇ ਹੀ ਵਿਚ ਦੇਖਦਾ ਹੈ ਤਦ ਜਾਨੋ ਅਪਨਾ ਸਿਰ ਕੱਟਿਆ ਆਪ ਰੋਂਦਾ ਅਰ ਉਪਰ ਜਾਂਦੀ ਪਾਨੀ ਦੀ ਧਾਰ ਨੂੰ ਦੇਖਦਾ ਹੈ ਏਹ ਭੀ ਵਸਤੂ ਵਿਚ ਅਵਸਤੂ ਦੇ ਅਰੋਪਣ ਦੇ ਸਦ੍ਰਿਸ਼ ਨਹੀਂ ਕਿੰਤੂ ਜਿਸ ਤਰਾਂ ਨਕਸ਼ਾ ਖਿਚਨ ਵਾਲੇ ਪਹਿਲੇ ਤੋਂ ਦੇਖੇ ਸੁਨੇ

ਦਾ ਵਾ ਕੀਤੇ ਹੋਏ ਕੰਮਾਂ ਨੂੰ ਆਤਮਾ ਵਿਚੋਂ ਕਢਕੇ ਕਾਗਜ਼ ਉੱਤੇ ਲਿਖ ਦੇਂਦੇ ਹਨ ਅਥਵਾ ਪ੍ਰਤੀਬਿੰਬ ਦਾ ਲਾਹਨ ਵਾਲਾ ਬਿੰਬ ਨੂੰ ਦੇਖਕੇ ਆਤਮਾ ਵਿਚ ਮੂਰਤੀ ਨੂੰ ਧਰਕੇ ਬਰਾਬਰ ਲਿਖ ਦੇਂਦਾ ਹੈ। ਹਾਂ ਇੰਨਾ ਹੈ ਕਿ ਕਿਦੇ ਕਿਦੇ ਸੁਪਨੇ ਵਿਚ ਸਮਰਣ ਯੁਕਤ ਪ੍ਰਤੀਤੀ ਜਿਸ ਤਰਾਂ ਕਿ ਅਪਨੇ ਅਧਿਆਪਕ ਨੂੰ ਦੇਖਦਾ ਹੈ, ਅਰ ਕਦੀ ਬਹੁਤ ਕਾਲ ਦੇਖਨੇ ਅਰ ਸੁਨਨੇ ਵਿਚ ਬੀਤੇ ਹੋਏ ਗਿਆਨ ਨੂੰ ਸਾਖਛਾਤਕਾਰ ਕਰਦਾ ਹੈ ਤਦ ਸਮਰਣ ਨਹੀਂ ਰਹਿੰਦਾ ਕਿ ਜੋਮੈਨੇ ਉਸ ਸਮਯ ਦੇਖਿਆ ਸੁਨਿਆ ਵਾ ਕੀਤਾ ਸੀ ਉੱਸੇ ਨੂੰ ਦੇਖਦਾ ਸੁਨਦਾ ਵਾ ਕਰਨਾ ਹਾਂ, ਜਿਸ ਤਰਾਂ ਜਾਗ੍ਰਤ ਵਿਚ ਸਮਰਣ ਕਰਦਾ ਹੈ ਉਸੇ ਤਰਾਂ ਸੁਪਨੇ ਵਿਚਨਹੀਂ ਹੁੰਦਾ, ਏਸ ਲਈ ਤੁਹਾਡਾ ਅਧਿਆਸ ਅਰ ਅਰੋਪਦਾ ਲਖਛਣ ਝੂਠਾ ਹੈ, ਅਰ ਜੋ ਵੇਦਾਂਤੀ ਲੋਕ ਵਿਵਰਤਵਾਦ ਅਰਥਾਤ ਰੱਜੂ ਵਿਚ ਸਰਪ ਆਦੀ ਦੇ ਭਾਨ ਹੋਨਦਾ ਦ੍ਰਿਸ਼ਟਾਂਤ ਬ੍ਰਹਮ ਵਿਚ ਜਗਤ ਦੇ ਭਾਨ ਹੋਨ ਦੇ ਵਿਚ ਦੇਂਦੇਹਨ ਓਹਭੀ ਠੀਕ ਨਹੀਂ। (ਨਵੀਨ) ਅਧਿਸ਼ਠਾਨ ਦੇ ਬਗੈਰ ਅਧਿਅਸਤ ਪ੍ਰਤੀਤ ਨਹੀਂ ਹੁੰਦਾ, ਜਿਸ ਤਰਾਂ ਰੱਜੂ ਨਾ ਹੋਵੇ ਤਾਂ ਸਰਪ ਦਾ ਭੀ ਭਾਨ ਨਹੀਂ ਹੋ ਸਕਦਾ, ਜਿਸ ਤਰਾਂ ਰੱਜੂ ਵਿਚ ਸੱਪ ਤਿੰਨ ਕਾਲ ਵਿਚ ਨਹੀਂ ਹੈ ਪਰੰਤੂ ਅੰਧਕਾਰ ਅਰ ਕੁਝ ਚਾਨਨੇ ਦੇ ਮੇਲ ਵਿਚ ਅਕਸਮਾਤ ਰੱਜੂ ਨੂੰ ਵੇਖਨ ਥੀਂ ਸੱਪ ਦਾ ਭਰਮ ਹੋਕੇ ਭੈ ਨਾਲ ਕੰਬਦਾ ਹੈ ਜਦ ਉਸ ਨੂੰ ਦੀਵੇ ਆਦੀ ਨਾਲ ਦੇਖ ਲੈਂਦਾ ਹੈ ਉਸ ਵੇਲੇ ਭ੍ਰਮ ਅਤੇ ਭੈ ਨਿਵ੍ਰਿਤ ਹੋ ਜਾਂਦਾ ਹੈ, ਉੱਸੇ ਤਰਾਂ ਬ੍ਰਹਮ ਵਿਚ ਜੋ ਜਗਤ ਦੀ ਮਿਥਿਆ ਪ੍ਰਤੀਤੀ ਹੋਈ ਹੈ ਓਹ ਬ੍ਰਹਮ ਦੇ ਸਾਖਛਾਤਕਾਰ ਹੋਨ ਵਿਚ ਜਗਤ ਦੀ ਨਿਵ੍ਰਿਤੀ ਅਰ ਬ੍ਰਹਮ ਦੀ ਪ੍ਰਤੀਤੀ ਹੋ ਜਾਂਦੀ ਹੈ, ਜਿਸ ਤਰਾਂ ਕਿ ਸੱਪ ਦੀ ਨਿਵ੍ਰਿਤੀ ਅਰ ਰੱਸੀ ਦੀ ਪ੍ਰਤੀਤੀ ਹੁੰਦੀ ਹੈ। (ਸਿੱਧਾਂਤੀ) ਬ੍ਰਹਮ ਵਿਚ ਜਗਤ ਦਾ ਭਾਨ ਕਿਸ ਨੂੰ ਹੋਇਆ ? (ਨਵੀਨ) ਜੀਵ ਨੂੰ। (ਸਿੱਧਾਂਤੀ) ਜੀਵ ਕਿਥੋਂ ਹੋਇਆ ? (ਨਵੀਨ) ਅਗਿਆਨ ਕਰਕੇ। (ਸਿੱਧਾਂਤੀ) ਅਗਿਆਨ ਕਿਥੋਂ ਹੋਇਆ ਅਰ ਕਿੱਥੇ ਰਹਿੰਦਾ ਹੈ ? (ਨਵੀਨ) ਅਗਿਆਨ ਅਨਾਦੀ ਅਰ ਬ੍ਰਹਮ ਵਿਚ ਰਹਿੰਦਾ ਹੈ। (ਸਿੱਧਾਂਤੀ) ਬ੍ਰਹਮ ਵਿਚ ਬ੍ਰਹਮ ਦਾ ਅਗਿਆਨ ਹੋਇਆ ਵਾ ਕਿਸੇ ਹੋਰਦਾ ਅਰ ਓਹ ਅਗਿਆਨ ਕਿਸ ਨੂੰ ਹੋਇਆ? (ਨਵੀਨ) ਚਿਦਾ-ਭਾਸ ਨੂੰ। (ਸਿੱਧਾਂਤੀ) ਚਿਦਾਭਾਸ ਦਾ ਸ੍ਵਰੂਪ ਕੀ ਹੈ। (ਨਵੀਨ) ਬ੍ਰਹਮ, ਬ੍ਰਹਮ ਨੂੰ ਬ੍ਰਹਮ ਦਾ ਅਗਿਆਨ ਅਰਥਾਤ ਅਪਨੇ ਸ੍ਵਰੂਪ ਨੂੰ ਆਪ ਹੀ ਭੁਲ ਜਾਂਦਾ ਹੈ (ਸਿੱਧਾਂਤੀ) ਉਸ ਦੇ ਭੁੱਲਨ ਵਿਚ ਨਿਮਿੱਤ ਕੀ ਹੈ (ਨਵੀਨ) ਅਵਿਦਿਆ। (ਸਿੱਧਾਂਤੀ) ਅਵਿਦਿਆ ਸਰਵਵਿਆਪੀ ਸਰਵੱਗ ਦਾ ਗੁਣ ਹੈ ਵਾ ਅਲਪੱਗ ਦਾ ? (ਨਵੀਨ) ਅਲਪੱਗ ਦਾ। (ਸਿੱਧਾਂਤੀ) ਤਾਂ ਤੁਹਾਡੇ ਮਤ ਵਿਚ ਬਗੈਰ ਇਕ ਅਨੰਤ ਸਰਵੱਗ ਚੇਤਨ ਦੇ ਦੂਜਾ ਕੋਈ ਚੇਤਨ ਹੈ ਵਾ ਨਹੀਂ ? ਅਰ ਅਲਪੱਗ ਕਿਥੋਂ ਆਇਆ। ਹਾਂ ਜੇ ਅਲਪੱਗ ਚੇਤਨ ਬ੍ਰਹਮ ਥੀਂ ਵਖਰਾ ਮੰਨੋ

ਤਾਂ ਠੀਕ ਹੈ ਜਦ ਇਕ ਠਿਕਾਨੇ ਬ੍ਰਹਮ ਨੂੰ ਅਪਨੇ ਸ੍ਵਰੂਪ ਦਾ ਅਗਿਆਨ ਹੋਵੇ ਤਾਂ ਸਰਵਤ੍ਰ ਅਗਿਆਨ ਫੈਲ ਜਾਵੇ। ਜਿਸ ਤਰਾਂ ਸ਼ਰੀਰ ਵਿਚ ਫੋੜੇ ਦੀ ਪੀੜ ਸਬ ਸ਼ਰੀਰ ਦੇ ਅੰਗਾਂ ਨੂੰ ਨਿਕੰਮਾਂ ਕਰ ਦੇਂਦੀ ਹੈ, ਇਸੇ ਪ੍ਰਕਾਰ ਬ੍ਰਹਮ ਭੀ ਇਕ ਦੇਸ਼ ਵਿਚ ਅਗਿਆਨੀ ਅਰ ਕਲੇਸ਼ ਯੁਕਤ ਹੋਵੇ ਤਾਂ ਸਬ ਬ੍ਰਹਮ ਭੀ ਅਗਿਆਨੀ ਅਰ ਪੀੜਾ ਦੇ ਅਨੁਭਵ ਯੁਕਤ ਹੋ ਜਾਵੇ। (ਨਵੀਨ) ਏਹ ਸਬ ਉਪਾਧੀ ਦਾ ਧਰਮ ਹੈ ਬ੍ਰਹਮ ਦਾ ਨਹੀਂ। (ਸਿੱਧਾਂਤੀ) ਉਪਾਧੀ ਜੜ ਹੈ ਵਾ ਚੇਤਨ ਅਰ ਸੱਤ ਹੈ ਵਾ ਅਸੱਤ? (ਨਵੀਨ) ਅਨਿਰਵਚਨੀਯ ਹੈ ਅਰਥਾਤ ਜਿਸ ਨੂੰ ਜੜ ਵਾ ਚੇਤਨ, ਸੱਤ ਵਾ ਅਸੱਤ ਨਹੀਂ ਕਹ ਸਕਦੇ। (ਸਿੱਧਾਂਤੀ) ਏਹ ਤੁਹਾਡਾ ਕਹਨਾ "ਵਦਤੋਵਿਆਘਾਤ" ਦੇ ਤੁੱਲ ਹੈ, ਕਿਉਂਕਿ ਕਹਿੰਦੇ ਹੋ ਅਵਿਦਿਆ ਹੈ ਜਿਸ ਨੂੰ ਜੜ, ਚੇਤਨ, ਸੱਤ, ਅਸੱਤ ਨਹੀਂ ਕਹ ਸਕਦੇ, ਏਹ ਅਜੇਹੀ ਗੱਲ ਹੈ ਕਿ ਜਿਸ ਤਰਾਂ ਸੋਨੇ ਵਿਚ ਪਿੱਤਲ ਮਿਲਿਆ ਹੋਵੇ ਉਸ ਨੂੰ ਸਰਾਫ ਦੇ ਪਾਸ ਪਰੀਖਛਾ ਕਰਾਵੇ ਕਿ ਇਹ ਸੋਨਾ ਹੈ ਵਾ ਪਿੱਤਲ ? ਤਦ ਏਹੋ ਆਖੋਗੇ ਕਿ ਏਸ ਨੂੰ ਅਸੀਂ ਨਾ ਸੋਨਾ ਨ ਪਿੱਤਲ ਕਹ ਸਕਦੇ ਹਾਂ ਕਿੰਤੂ ਏਸ ਵਿਚ ਦੋਨੋਂ ਧਾਤਾਂ ਮਿਲੀਆਂ ਹਨ। (ਨਵੀਨ) ਵੇਖੋ ਜਿਸ ਤਰਾਂ ਘਟਾਕਾਸ਼ ਮਠਾਕਾਸ਼, ਮੇਘਾਕਾਸ਼, ਅਰ ਮਹਾਕਾਸ਼ ਉਪਾਧੀ ਅਰਥਾਤ ਘੜੇ, ਘਰ ਅਰ ਮੇਘ ਦੇ ਹੋਨ ਕਰਕੇ ਭਿੰਨ ਭਿੰਨ ਪ੍ਰਤੀਤ ਹੁੰਦੇ ਹਨ ਵਾਸਤਵ ਵਿਚ ਮਹਾਕਾਸ਼ ਹੀ ਹੈ, ਇਸੇ ਤਰਾਂ ਹੀ ਮਾਇਆ, ਅਵਿਦਿਆ, ਸਮਸ਼ਟੀ, ਵਜਸ਼ਟੀ ਅਰ ਅੰਤਹਕਰਣਾਂ ਦੀਆਂ ਉਪਾਧੀਆਂ ਥੀਂ ਬ੍ਰਹਮਅਗਿਆਨੀਆਂ ਨੂੰ ਵੱਖੋ ਵੱਖਰਾ ਪ੍ਰਤੀਤ ਹੋ ਰਹਿਆ ਹੈ ਵਾਸਤਵ ਵਿਚ ਇਕ ਹੀ ਹੈ, ਵੇਖੋ ਅਗਲੇ ਪ੍ਰਮਾਣ ਵਿਚ ਕੀ ਕਹਿਆ ਹੈ:—

**ਅਗਨਿਰਯਥੈਕੋ ਭੁਵਨੰ ਪ੍ਰਵਿਸ਼ਟੋ ਰੂਪੰ ਰੂਪੰ ਪ੍ਰਤਿਰੂਪੋ ਬਭੂਵ। ਏਕਸਤਥਾ ਸਰਵਭੂਤਾਂਤਰਾਤਮਾ ਰੂਪੰ ਰੂਪੰ ਪ੍ਰਤਿਰੂਪੋ ਬਹਿਸ਼ਚ॥** ਕਠੋਪਨਿਸ਼ਦ ਵੱਲੀ ੫। ਮੰਤ੍ਰ ੯॥

ਜਿਸ ਤਰਾਂ ਅੱਗ ਲੰਮੇ, ਚੌੜੇ ਗੋਲ, ਛੋਟੇ, ਵਡੇ ਸਬ ਸ਼ਕਲ ਵਾਲੇ ਪਦਾਰਥਾਂ ਵਿਚ ਵਿਆਪਕ ਹੋਕੇ ਤਦਾਕਾਰ ਨਜ਼ਰ ਆਉਂਦੀ, ਅਰ ਉਨਾਂ ਥੀਂ ਵਖਰੀ ਹੈ, ਉਸੇ ਤਰਾਂ ਸਰਵ ਵਿਆਪਕ ਪਰਮੇਸ਼੍ਵਰ ਅੰਤਹਕਰਣਾਂ ਵਿਚ ਵਜਾਪਕ ਹੋਕੇ ਅੰਤਹਕਰਣ ਰੂਪ ਹੋ ਰਹਿਆ ਹੈ, ਪਰੰਤੂ ਉਨ੍ਹਾਂ ਥੀਂ ਵੱਖਰਾ ਹੈ। (ਸਿੱਧਾਂਤੀ) ਏਹ ਭੀ ਤੁਹਾਡਾ ਕਹਨਾ ਵਿਅਰਥ ਹੈ, ਕਿਉਂਕਿ ਜਿਸ ਤਰਾਂ ਘੜੇ, ਕੋਠੇ, ਬੱਦਲ, ਅਰ ਆਕਾਸ਼ ਨੂੰ ਭਿੰਨ ਮੰਨਦੇ ਹੋ ਉਸੇ ਤਰਾਂ ਕਾਰਣ ਕਾਰਯ ਰੂਪੀ ਜਗਤ ਅਰ ਜੀਵ ਨੂੰ ਬ੍ਰਹਮ ਥੀਂ ਅਰ ਬ੍ਰਹਮ ਨੂੰ ਇਨ੍ਹਾਂ ਥੀਂ

ਵੱਖਰਾ ਮੰਨ ਲੌ। (ਨਵੀਨ) ਜਿਸ ਤਰਾਂ ਅੱਗ ਸਬ ਵਿਚ ਪ੍ਰਵਿਸ਼ਟ ਹੋਕੇ ਦਿੱਸਨ ਵਿਚ ਤਦਾਕਾਰ ਨਜ਼ਰ ਆਉਂਦੀ ਹੈ ਇਸੇ ਤਰਾਂ ਪਰਮੇਸ਼੍ਵਰ ਜੜ ਅਰ ਜੀਵ ਵਿਚ ਵਿਆਪਕ ਹੋਕੇ ਆਕਾਰ ਵਾਲਾ ਅਗਿਆਨੀਆਂ ਨੂੰ ਆਕਾਰ ਯੁਕਤ ਨਜ਼ਰ ਆਉਂਦਾ ਹੈ, ਵਾਸਤਵ ਵਿਚ ਬ੍ਰਹਮ ਨਾ ਜੜ, ਅਰ ਨਾ ਜੀਵ ਹੈ, ਜਿਸ ਤਰਾਂ ਪਾਨੀ ਦੇ ਹਜ਼ਾਰ ਕੂੰਡੇ ਧਰੇ ਹੋਨ ਉਨ੍ਹਾਂ ਵਿਚ ਸੂਰਯ ਦੇ ਹਜ਼ਾਰ ਪ੍ਰਤੀਬਿੰਬ ਨਜ਼ਰ ਆਉਂਦੇ ਹਨ ਵਾਸਤਵ ਵਿਚ ਸੂਰਯ ਇਕ ਹੈ ਕੂੰਡਿਆਂ ਦੇ ਨਸ਼ਟ ਹੋਨ ਨਾਲ ਪਾਨੀ ਦੇ ਚੱਲਨ ਵਾ ਫੈਲਨ ਕਰਕੇ ਸੂਰਯ ਨਾ ਨਸ਼ਟ ਹੁੰਦਾ ਨਾ ਚਲਦਾ ਅਰ ਨਾ ਫੈਲਦਾ ਹੈ, ਇੱਸੇ ਪ੍ਰਕਾਰ ਅੰਤਹਕਰਣਾਂ ਵਿਚ ਬ੍ਰਹਮ ਦਾ ਆਭਾਸ ਜਿਸ ਨੂੰ ਚਿਦਾਭਾਸ ਕਹਿੰਦੇ ਹਨ ਪਿਆ ਹੈ ਜਦ ਤਕ ਅੰਤਹਕਰਣ ਹੈ ਤਦੋਂ ਤਕ ਜੀਵ ਹੈ, ਜਦ ਅੰਤਹਕਰਣ ਗਿਆਨ ਕਰਕੇ ਨਸ਼ਟ ਹੁੰਦਾ ਹੈ ਤਦ ਜੀਵ ਬ੍ਰਹਮਸ੍ਵਰੂਪ ਹੈ, ਏਸ ਚਿਦਾਭਾਸ ਨੂੰ ਅਪਨੇ ਬ੍ਰਹਮ ਸ੍ਵਰੂਪ ਦਾ ਅਗਿਆਨ, ਕਰਤਾ, ਭੋਗਤਾ, ਸੁਖੀ, ਦੁਖੀ, ਪਾਪੀ, ਪੁੰਨਿਆਤਮਾ, ਜਨਮ, ਮਰਨ, ਅਪਨੇ ਵਿਚ ਆਰੋਪਣ ਕਰਦਾ ਹੈ ਤਦ ਤਕ ਸੰਸਾਰ ਦੇ ਬੰਧਨਾਂ ਥੀਂ ਨਹੀਂ ਛੁੱਟਦਾ। (ਸਿੱਧਾਂਤੀ) ਏਹ ਦ੍ਰਿਸ਼ਟਾਂਤ ਤੁਹਾਡਾ ਵਿਅਰਥ ਹੈ, ਕਿਉਂਕਿ ਸੂਰਯ ਆਕਾਰ ਵਾਲਾ ਜਲ ਦੇ ਕੂੰਡੇ ਭੀ ਸਾਕਾਰ ਹਨ, ਸੂਰਯ ਜਲਦੇ ਕੂੰਡਿਆਂ ਥੀਂ ਭਿੰਨ, ਅਰ ਸੂਰਯ ਥੀਂ ਜਲ ਦੇ ਕੂੰਡੇ ਭਿੰਨ ਹਨ ਤਦੇ ਹੀ ਪ੍ਰਤੀਬਿੰਬ ਪੈਂਦਾ ਹੈ, ਜੇਕਰ ਨਿਰਾਕਾਰ ਹੁੰਦੇ ਤਾਂ ਉਨ੍ਹਾਂ ਦਾ ਪ੍ਰਤੀਬਿੰਬ ਕਦੀ ਨਾ ਹੁੰਦਾ, ਅਰ ਜਿਸ ਤਰਾਂ ਪਰਮੇਸ਼੍ਵਰ ਨਿਰਾਕਾਰ ਸਰਵਤ੍ਰ ਆਕਾਸ਼ਵਤ ਵਿਆਪਕ ਹੋਨ ਕਰਕੇ ਬ੍ਰਹਮ ਥੀਂ ਕੋਈ ਪਦਾਰਥ ਵਾ ਪਦਾਰਥਾਂ ਥੀਂ ਬ੍ਰਹਮ ਵੱਖਰਾ ਨਹੀਂ ਹੋ ਸਕਦਾ, ਅਰ ਵਿਆਪ੍ਯ, ਵਿਆਪਕ ਸੰਬੰਧ ਕਰਕੇ ਇਕ ਭੀ ਨਹੀਂ ਹੋ ਸਕਦਾ ਅਰਥਾਤ ਅਨ੍ਵੈਯਵ੍ਯਤੀਰੇਕ ਭਾਵਕਰਕੇ ਦੇਖਨ ਨਾਲ ਵਿਆਪ੍ਯ ਵਿਆਪਕ ਮਿਲੇ ਹੋਏ ਅਰ ਸਦਾ ਵਖਰੇ ਰਹਿੰਦੇ ਹਨ, ਜੇ ਇਕ ਹੋਨ ਤਾਂ ਅਪਨੇ ਵਿਚ ਵਿਆਪ੍ਯ ਵਿਆਪਕ ਭਾਵ ਸੰਬੰਧ ਕਦੀ ਨਹੀਂ ਘਟ ਸਕਦਾ, ਸੋ ਬ੍ਰਿਹਦਾ-ਰਣ੍ਯਕ ਦੇ ਅੰਤਰਯਾਮੀ ਬ੍ਰਾਹਮਣ ਵਿਚ ਸਪਸ਼ਟ ਲਿਖਿਆ ਹੈ, ਅਰ ਬ੍ਰਹਮ ਦਾ ਆਭਾਸ ਭੀ ਨਹੀਂ ਪੈ ਸਕਦਾ, ਕਿਉਂਕਿ ਬਿਨਾ ਆਕਾਰ ਦੇ ਆਭਾਸ ਦਾ ਹੋਨਾ ਅਸੰਭਵ ਹੈ, ਜੋ ਅੰਤਹਕਰਣ ਉਪਾਧੀ ਥੀਂ ਬ੍ਰਹਮ ਨੂੰ ਜੀਵ ਮੰਨਦੇ ਹੋ ਸੋ ਤੁਹਾਡੀ ਬਾਤ ਬਾਲਕ ਦੀ ਨਿਆਈਂ ਹੈ, ਅੰਤਹਕਰਣ ਚੱਲਨ ਵਾਲਾ, ਖੰਡ ਖੰਡ, ਅਰ ਬ੍ਰਹਮ ਅਚਲ ਅਰ ਅਖੰਡ ਹੈ। ਜੇਕਰ ਤੁਸੀਂ ਬ੍ਰਹਮ ਅਰ ਜੀਵ ਨੂੰ ਵੱਖੋ ਵੱਖਰਾ ਨਾ ਮੰਨੋਗੇ ਤਾਂ ਏਸਦਾ ਉੱਤਰ ਦੇਓ ਕਿ ਜਿੱਥੇ ਜਿੱਥੇ ਅੰਤਹਕਰਣ ਚਲਿਆ ਜਾਵੇਗਾ ਉੱਥੋਂ ਉੱਥੋਂ ਦੇ ਬ੍ਰਹਮ ਨੂੰ ਅਗਿਆਨੀ, ਅਰ ਜਿਸ ਜਿਸ ਦੇਸ਼ ਨੂੰ ਛਡੇਗਾ ਉੱਥੋਂ ਉੱਥੋਂ ਦੇ ਬ੍ਰਹਮ ਨੂੰ ਗਿਆਨੀ ਕਰ ਦੇਵੇਗਾ ਵਾ ਨਹੀਂ ? ਜਿਸ ਤਰਾਂ ਛਤਰੀ ਪ੍ਰਕਾਸ਼ ਦੇ ਵਿਚ ਜਿੱਥੇ ਜਿੱਥੇ ਜਾਂਦੀ ਹੈ

ਉੱਥੇ ਉੱਥੇ ਪ੍ਰਕਾਸ਼ ਨੂੰ ਢੱਕ ਲੈਂਦੀ, ਅਰ ਜਿੱਥੋਂ ਹਟਦੀ ਹੈ ਉੱਥੋਂ ਉੱਥੋਂ ਦੇ ਪ੍ਰਕਾਸ਼ ਨੂੰ ਆਵਰਨ ਤੋਂ ਰਹਿਤ ਕਰ ਦਿੰਦੀ ਹੈ, ਉੱਸੇ ਤਰਾਂ ਅੰਤਹਕਰਣ ਬ੍ਰਹਮ ਨੂੰ ਛਿਨ ਛਿਨ ਵਿਚ ਗਿਆਨੀ, ਅਗਿਆਨੀ, ਬੱਧ ਅਰ ਮੁਕਤ ਕਰਦਾ ਜਾਵੇਗਾ, ਅਖੰਡ ਬ੍ਰਹਮ ਦੇ ਇਕ ਦੇਸ਼ ਵਿਚ ਆਵ੍ਰਰਣ ਦਾ ਪ੍ਰਭਾਵ ਸਰਵ ਦੇਸ਼ ਵਿਚ ਹੋਨ ਕਰਕੇ ਸਬ ਬ੍ਰਹਮ ਅਗਿਆਨੀ ਹੋ ਜਾਵੇਗਾ, ਕਿਉਂਕਿ ਓਹ ਚੇਤਨ ਹੈ, ਅਰ ਮਥੁਰਾ ਵਿਚ ਜਿਸ ਅੰਤਹਕਰਣ ਵਾਲੇ ਬ੍ਰਹਮ ਨੇ ਜੋ ਵਸਤੂ ਦੇਖੀ ਉਸਦਾ ਸਮਰਣ ਉਸੇ ਅੰਤਹਕਰਣ ਥੀਂ ਕਾਸ਼ੀ ਵਿਚ ਨਹੀਂ ਹੋ ਸਕਦਾ ਕਿਉਂਕਿ "ਅਨਜਦ੍ਰਿਸ਼ਟਮਨਜੋ ਨ ਸਮਰਤੀਤਿ ਨਜਾਯਾਤ" ਹੋਰਦੇ ਦੇਖੇ ਦਾ ਸਮਰਣ ਹੋਰਨੂੰ ਨਹੀਂ ਹੁੰਦਾ, ਜਿਸ ਚਿਦਾਭਾਸ ਨੇ ਮਥੁਰਾ ਵਿਚ ਦੇਖਿਆ ਓਹ ਚਿਦਾਭਾਸ ਕਾਸ਼ੀ ਵਿਚ ਨਹੀਂ ਰਹਿੰਦਾ, ਕਿੰਤੂ ਜੋ ਮਥੁਰਾ ਵਿਚ ਹੋਨ ਵਾਲੇ ਅੰਤਹਕਰਣ ਦਾ ਪ੍ਰਕਾਸ਼ਕ ਹੈ ਓਹ ਕਾਸ਼ੀ ਵਿਚ ਹੋਨ ਵਾਲਾ ਬ੍ਰਹਮ ਨਹੀਂ ਹੁੰਦਾ ਜੇਕਰ ਬ੍ਰਹਮ ਹੀ ਜੀਵ ਹੈ ਕਿੰਤੂ ਵੱਖਰਾ ਨਹੀਂ ਤਾਂ ਜੀਵ ਨੂੰ ਸਰਵੱਗ ਹੋਨਾ ਚਾਹੀਏ, ਯਦੀ ਬ੍ਰਹਮ ਦਾ ਪ੍ਰਤੀਬਿੰਬ ਵੱਖਰਾ ਹੈ ਤਾਂ ਪ੍ਰਤਜਭਿਗਿਆ ਅਰਥਾਤ ਪਿਛੇ ਵੇਖੇ ਸੁਨੇ ਦਾ ਗਿਆਨ ਕਿਸੇ ਨੂੰ ਨਹੀਂ ਹੋ ਸਕੇਗਾ, ਜੇ ਕਹੋ ਕਿ ਬ੍ਰਹਮ ਇਕ ਹੈ ਏਸ ਲਈ ਸਮਰਣ ਹੁੰਦਾ ਹੈ ਤਾਂ ਇਕ ਠਿਕਾਨੇ ਅਗਿਆਨ ਵਾ ਦੁੱਖ ਹੋਨਕਰਕੇ ਸਬ ਬ੍ਰਹਮ ਨੂੰ ਅਗਿਆਨ ਵਾ ਦੁੱਖ ਹੋ ਜਾਨਾ ਚਾਹੀਏ ਅਜੇਹੇ ਅਜੇਹੇ ਦ੍ਰਿਸ਼ਟਾਂਤਾਂ ਥੀਂ ਨਿੱਤ, ਸ਼ੁੱਧ, ਬੁੱਧ, ਮੁਕਤ ਸੁਭਾਵ ਬ੍ਰਹਮ ਨੂੰ ਤੁਸਾਂ ਨੇ ਅਸ਼ੁੱਧ, ਅਗਿਆਨੀ ਅਰ ਬੱਧ ਆਦੀ ਦੋਸ਼ ਵਾਲਾ ਕਰ ਦਿੱਤਾ ਹੈ, ਅਰ ਅਖੰਡ ਨੂੰ ਖੰਡ ਖੰਡ ਕਰ ਦਿੱਤਾ ॥

(ਨਵੀਨ) ਨਿਰਾਕਾਰ ਦਾ ਭੀ ਆਭਾਸ ਹੁੰਦਾ ਹੈ,ਜਿਸ ਤਰਾਂ ਕਿ ਦਰਪਣ ਵਾ ਜਲ ਆਦੀ ਵਿਚ ਆਕਾਸ਼ ਦਾ ਆਭਾਸ ਪੈਂਦਾ, ਓਹ ਨੀਲਾ ਵਾ ਕਿਸੇ ਹੋਰ ਤਰਾਂ ਗੰਭੀਰ ਗਹਿਰਾ ਦਿੱਸਦਾ ਹੈ, ਉਸੇ ਤਰਾਂ ਬ੍ਰਹਮ ਦਾ ਭੀ ਸਬ ਅੰਤਹ-ਕਰਣਾਂ ਵਿਚ ਆਭਾਸ ਪੈਂਦਾ ਹੈ। (ਸਿੱਧਾਂਤੀ) ਜਦ ਆਕਾਸ਼ ਦਾ ਰੂਪ ਹੀ ਨਹੀਂ ਹੈ ਤਾਂ ਉਸਨੂੰ ਅੱਖ ਨਾਲ ਕੋਈ ਭੀ ਨਹੀਂ ਦੇਖ ਸਕਦਾ, ਜੋ ਪਦਾਰਥ ਦਿੱਸਦਾ ਹੀ ਨਹੀਂ ਓਹ ਦਰਪਣ ਅਰ ਜਲ ਆਦੀ ਵਿਚ ਕਿਸ ਤਰਾਂ ਨਜ਼ਰ ਆਵੇਗਾ, ਗਹਿਰੀ ਵਾ ਛਿਦਰੀ ਸਾਕਾਰ ਵਸਤੂ ਨਜ਼ਰ ਆਉਂਦੀ ਹੈ ਨਿਰਾਕਾਰ ਨਹੀਂ ॥

(ਨਵੀਨ) ਤਾਂ ਫੇਰ ਜੇਹੜਾ ਏਹ ਉੱਪਰ ਨੀਲਾ ਜੇਹਾ ਨਜ਼ਰ ਆਉਂਦਾ ਹੈ ਓਹ ਆਦਰਸ਼ ਵਿਚ ਭਾਨ ਹੁੰਦਾ ਹੈ ਓਹ ਕੀ ਪਦਾਰਥ ਹੈ ? (ਸਿੱਧਾਂਤੀ) ਓਹ ਪ੍ਰਿਥਿਵੀ ਥੀਂ ਉਡਕੇ ਜਲ, ਪ੍ਰਿਥਿਵੀ ਅਰ ਅੱਗ ਦੇ ਤ੍ਰਿਸਰੇਣੂ ਹਨ ਜਿਥੋਂ ਵਰਸ਼ਾ ਹੁੰਦੀ ਹੈ ਉੱਥੇ ਜਲ ਨਾ ਹੋਵੇ ਤਾ ਵਰਸ਼ਾ ਕਿਥੋਂ ਹੋਵੇ ? ਏਸ ਲਈ ਜੋ ਦੂਰ ਦੂਰ ਤੰਬੂ ਦੀ ਨਿਆਈਂ ਨਜ਼ਰ ਆਉਂਦਾ ਹੈ ਓਹ ਪਾਨੀ ਦਾ ਚਕ੍ਰ ਹੈ, ਜਿਸ ਤਰਾਂ ਕੁਹਰ ਦੂਰ ਥੋਂ ਸੰਘਣੀ ਨਜ਼ਰ ਆਉਂਦੀ ਹੈ ਅਰ ਕੋਲੋਂ ਛਿਦਰੀ

ਅਰ ਡੇਰੇ ਵਾਫ਼ਣ ਭੀ ਦਿੱਸਦੀ ਹੈ ਉਸੇ ਤਰਾਂ ਆਕਾਸ਼ ਵਿਚ ਪਾਨੀ ਨਜ਼ਰ ਆਉਂਦਾ ਹੈ ॥

(ਨਵੀਨ) ਕੀ, ਸਾਡੇ ਰੱਸੀ, ਸੱਪ, ਅਰ ਸੁਪਨੇ ਆਦੀ ਦੇ ਦ੍ਰਿਸ਼ਟਾਂਤ ਮਿਥਿਆ ਹਨ ? (ਸਿੱਧਾਂਤੀ) ਨਹੀਂ, ਤੁਹਾਡੀ ਸਮਝ ਮਿਥਿਆ ਹੈ, ਸੋ ਅਸਾਂ ਨੇ ਪਹਲੋਂ ਲਿਖ ਦਿੱਤਾ, ਭਲਾ ਏਹ ਤਾਂ ਦੱਸੋ ਪਹਿਲੋਂ ਅਗਿਆਨ ਕਿਸ ਨੂੰ ਹੁੰਦਾ ਹੈ। (ਨਵੀਨ) ਬ੍ਰਹਮ ਨੂੰ । (ਸਿੱਧਾਂਤੀ) ਬ੍ਰਹਮ ਅਲਪੱਗ ਹੈ ਵਾ ਸਰਵੱਗ ? (ਨਵੀਨ) ਨਾ ਸਰਵੱਗ,ਅਰ ਨਾ ਅਲਪੱਗ, ਕਿਉਂਕਿ ਸਰਵੱਗਤਾ ਅਰ ਅਲਪੱਗਤਾ ਉਪਾਧੀ ਸਹਿਤ ਵਿਚ ਹੁੰਦੀ ਹੈ । (ਸਿੱਧਾਂਤੀ) ਉਪਾਧੀ ਸਹਿਤ ਕੌਨ ਹੈ ? (ਨਵੀਨ) ਬ੍ਰਹਮ। (ਸਿੱਧਾਂਤੀ) ਤਾਂ ਬ੍ਰਹਮ ਹੀ ਸਰਵੱਗ ਅਰ ਅਲਪੱਗ ਹੋਇਆ ਤਾਂ ਤੁਸਾਂ ਨੇ ਸਰਵੱਗ ਅਰ ਅਲਪੱਗ ਦਾ ਨਿਸ਼ੇਧ ਕਿਉਂ ਕੀਤਾ ਸੀ ? ਜੇ ਆਖੋ ਕਿ ਉਪਾਧੀ ਕਲਪਿਤ ਅਰਥਾਤ ਮਿਥਿਆ ਹੈ ਤਾਂ ਕਲਪਨਾ ਕਰਨੇ ਵਾਲਾ ਕੌਨ ਹੈ ?

(ਨਵੀਨ) ਜੀਵ ਬ੍ਰਹਮ ਹੈ ਵਾ ਹੋਰ ? (ਸਿੱਧਾਂਤੀ) ਹੋਰ ਹੈ, ਕਿਉਂਕਿ ਜੋ ਬ੍ਰਹਮ ਸ੍ਵਰੂਪ ਹੈ ਤਾਂ ਜਿਸਨੇ ਮਿਥਿਆ ਕਲਪਨਾ ਕੀਤੀ ਓਹ ਬ੍ਰਹਮ ਹੀ ਨਹੀਂ ਹੋ ਸਕਦਾ, ਜਿਸਦੀ ਕਲਪਨਾ ਮਿਥਿਆ ਹੈ ਓਹ ਸੱਚਾ ਕਦ ਹੋ ਸਕਦਾ ਹੈ? ( ਨਵੀਨ )ਅਸੀਂ ਸਤ ਅਰ ਅਸਤ ਨੂੰ ਝੂਠ ਮੰਨਦੇ ਹਾਂ, ਅਰ ਬਾਨੀ ਥੀਂ ਬੋਲਨਾ ਭੀ ਮਿਥਿਆ ਹੈ ।(ਸਿੱਧਾਂਤੀ)ਜਦ ਤੁਸੀਂ ਝੂਠ ਕਹਨੇ ਅਰ ਮੰਨਨੇਵਾਲੇ ਹੋ ਤਾਂ ਝੂਠੇ ਕਿਉਂ ਨਹੀਂ ? (ਨਵੀਨ) ਰਹੋ ਝੂਠ ਅਰ ਸੱਚ ਸਾਡੇ ਵਿਚ ਹੀ ਕਲਪਿਤ ਹੈ ਅਰ ਅਸੀਂ ਦੋਹਾਂ ਦੇ ਸਾਖਛੀ ਅਧਿਸ਼ਠਾਨ ਹਾਂ। (ਸਿੱਧਾਂਤੀ) ਜਦ ਤੁਸੀਂ ਸੱਚ ਅਰ ਝੂਠ ਦੇ ਆਧਾਰਹੋਏ ਤਾਂ ਸ਼ਾਹੂਕਾਰ ਅਰ ਚੋਰ ਦੇ ਸਦ੍ਰਿਸ਼ ਤੁਸੀਂ ਹੀ ਹੋਏ, ਏਸ ਲਈ ਤੁਸੀਂ ਪ੍ਰਮਾਣਿਕ ਭੀ ਨਹੀਂ ਰਹੇ, ਕਿਉਂਕਿ ਪ੍ਰਮਾਣਿਕ ਓਹ ਹੁੰਦਾ ਹੈ ਜੋ ਸਰਵਦਾ ਸੱਚ ਮੰਨੇ, ਸੱਚ ਬੋਲੇ, ਸੱਚ ਕਰੇ, ਝੂਠ ਨਾ ਮੰਨੇ, ਝੂਠ ਨਾ ਬੋਲੇ, ਅਰ ਝੂਠ ਕਦਾਚਿਤ ਨਾ ਕਰੇ, ਜਦ ਤੁਸੀਂ ਅਪਨੀ ਬਾਤ ਨੂੰ ਆਪ ਹੀ ਝੂਠਾ ਕਰਦੇ ਹੋ ਤਾਂ ਤੁਸੀਂ ਅਪਨੇ ਆਪ ਮਿਥਿਆਵਾਦੀ ਹੋ।

(ਨਵੀਨ) ਅਨਾਦੀ ਮਾਇਆ ਜੋ ਕਿ ਬ੍ਰਹਮ ਦੇ ਆਸ਼੍ਰੇ ਅਰ ਬ੍ਰਹਮ ਹੀ ਦਾ ਆਵਰਣ ਕਰਦੀ ਹੈ ਉਸ ਨੂੰ ਮੰਨਦੇ ਹੋ ਵਾ ਨਹੀਂ? (ਸਿੱਧਾਂਤੀ) ਨਹੀਂ ਮੰਨਦੇ, ਕਿਉਂਕਿ ਤੁਸੀਂ ਮਾਇਆ ਦਾ ਅਰਥ ਅਜੇਹਾ ਕਰਦੇ ਹੋ ਜੋਕਿ ਵਸਤੂ ਨਾ ਹੋਵੇ ਅਰ ਭਾਸੇ, ਤਾਂ ਏਸ ਬਾਤ ਨੂੰ ਓਹ ਮੰਨੇਗਾ ਜਿਸਦੇ ਹਿਰਦੇ ਦੀ ਅੱਖ ਫੁੱਟ ਗਈ ਹੋਵੇ; ਕਿਉਂਕਿ ਜੋ ਵਸਤੂ ਨਹੀਂ ਉਸਦਾ ਭਾਸਨਾ ਸਰਵਥਾ ਅਸੰਭਵ ਹੈ, ਜਿਸ ਤਰਾਂ ਬਾਂਝ ਦੇ ਪੁਤ੍ਰ ਦਾ ਪ੍ਰਤੀਬਿੰਬਦੀ ਕਦੀ ਨਹੀ ਹੋਸਕਦਾ ਅਰ ਏਹ "ਸਨਮੂਲਾਃ ਸੋਮ੍ਯੇਮਾਃ ਪ੍ਰਜਾਃ" [ਇਤਿਆਦੀ ਛਾਂਦੋਗਯੋਪਨਿਸ਼ਦ ਦੇ ਵਚਨਾਂ ਥੀਂ ਵਿਰੁੱਧ ਕਹਿੰਦੇ ਹੋ।

(ਨਵੀਨ) ਕੀ, ਤੁਸੀਂ ਵਸ਼ਿਸ਼ਠ, ਸ਼ੰਕ੍ਰਾਚਾਰਯ ਆਦੀ ਅਰ ਨਿਸ਼-ਚਲਦਾਸ ਤਕ ਜੋ ਤੁਹਾਡੇ ਕੋਲੋਂ ਵਧੀਕ ਪੰਡਿਤ ਹੋਏ ਹਨ, ਅਰ ਜੋ ਉਨ੍ਹਾਂਨੇ ਲਿਖਿਆ ਹੈ ਉਸਨੂੰ ਖੰਡਨ ਕਰਦੇ ਹੋ ਸਾਨੂੰ ਤਾਂ ਵਸ਼ਿਸ਼ਠ, ਸ਼ੰਕ੍ਰਾਚਾਰਯ, ਅਰ ਨਿਸ਼ਚਲਦਾਸ ਆਦੀ ਵਧੀਕ ਨਜ਼ਰ ਆਉਂਦੇ ਹਨ। (ਸਿੱਧਾਂਤੀ) ਤੁਸੀਂ ਵਿਦਵਾਨ ਹੋ ਵਾ ਅਵਿਦਵਾਨ? (ਨਵੀਨ) ਅਸੀਂ ਕੁਝ ਤਾਂ ਵਿਦਵਾਨ ਹਾਂ। (ਸਿੱਧਾਂਤੀ) ਅੱਛਾ ਤਾਂ ਵਸ਼ਿਸ਼ਟ ਸ਼ੰਕ੍ਰਾਚਾਰਯ ਅਰ ਨਿਸ਼ਚਲਦਾਸ ਦੇ ਪਖਛ ਦੀ ਸਾਡੇ ਸਾਮਨੇ ਸਥਾਪਨਾ ਕਰੋ, ਅਸੀਂ ਖੰਡਨ ਕਰਦੇ ਹਾਂ, ਜਿਸਦਾ ਪਖਛ ਸਿੱਧ ਹੋਵੇ ਉਹੋ ਹੀ ਵੱਡਾ ਹੈ, ਜੋ ਉਨ੍ਹਾਂ ਦੀ ਅਰ ਤੁਹਾਡੀ ਬਾਤ ਅਖੰਡਨੀਯ ਹੁੰਦੀ ਤਾਂ ਤੁਸੀਂ ਉਨ੍ਹਾਂ ਦੀਆਂ ਯੁਕਤੀਆਂ ਲੈਕੇ ਸਾਡੀ ਬਾਤ ਨੂੰ ਖੰਡਨ ਕਿਉਂ ਨਾ ਕਰ ਸੱਕਦੇ, ਤਦ ਤੁਹਾਡੀ ਅਰ ਉਨ੍ਹਾਂ ਦੀ ਬਾਤ ਮੰਨਨ ਯੋਗ ਹੋਵੇ, ਅਨੁਮਾਨ ਹੈ ਕਿ ਸ਼ੰਕ੍ਰਾਚਾਰਯ ਆਦੀ ਨੇ ਤਾਂ ਜੈਨੀਆਂ ਦੇ ਮਤ ਦੇ ਖੰਡਨ ਕਰਨ ਦੇ ਵਾਸਤੇ ਏਹ ਮਤ ਸ੍ਵੀਕਾਰਕੀਤਾ ਹੋਵੇਗਾ, ਕਿਉਂਕਿ ਦੇਸ਼ ਕਾਲ ਦੇ ਅਨੁਕੂਲ ਅਪਨੇ ਪਖਛਨੂੰ ਸਿੱਧ ਕਰਨ ਦੇ ਵਾਸਤੇ ਬਹੁਤ ਸਾਰੇ ਸ੍ਵਾਰਥੀ ਵਿਦਵਾਨ ਅਪਨੇ ਆਤਮਾ ਦੇ ਗਿਆਨ ਤੋਂ ਵਿਰੁੱਧ ਭੀ ਕਰ ਲੈਂਦੇ ਹਨ, ਅਰ ਜੋ ਇਨ੍ਹਾਂ ਬਾਤਾਂ ਨੂੰ ਅਰਥਾਤ ਜੀਵ ਈਸ਼੍ਵਰ ਦੀ ਏਕਤਾ, ਜਗਤ ਮਿਥਿਆ ਆਦੀ ਵਿਹਾਰ ਸੱਚਾ ਨਹੀਂ ਮੰਨਦੇ ਸਨ ਤਾਂ ਉਨ੍ਹਾਂ ਦੀ ਬਾਤ ਸੱਚੀ ਨਹੀਂ ਹੋ ਸਕਦੀ ਅਰ ਨਿਸ਼ਚਲਦਾਸ ਦੀ ਪੰਡਿਤਾਈ ਵੇਖੋ ਅਜੇਹੀ ਹੈ "ਜੀਵੋ ਬ੍ਰਹਮਾਅਭਿੰਨਸ਼ਚੇਤਨਤ੍ਵਾਤ" ਉਨ੍ਹਾਂ ਨੇ "ਬ੍ਰਿੱਤੀਪ੍ਰਭਾਕਰ" ਵਿਚ ਜੀਵ ਬ੍ਰਹਮ ਦੀ ਏਕਤਾ ਦੇ ਵਾਸਤੇ ਅਨੁਮਾਨ ਲਿਖਿਆ ਹੈ ਕਿ ਚੇਤਨ ਹੋਨ ਕਰਕੇ ਹੀ ਜੀਵ ਬ੍ਰਹਮ ਥੀਂ ਅਭਿੰਨ ਹੈ, ਏਹ ਬਹੁਤ ਕਮਸਮਝ ਪੁਰਸ਼ਾਂ ਦੀ ਬਾਤ ਦੇ ਸਦ੍ਰਿਸ਼ ਬਾਤ ਹੈ, ਕਿਉਂਕਿ ਸਾਧਰਮਯ ਮਾਤ੍ਰ ਥੀਂ ਇਕ ਦੂਜੇ ਦੇ ਨਾਲ ਏਕਤਾ ਨਹੀਂ ਹੁੰਦੀ, ਵੈਧਰਮਯ ਭੇਦ ਕਰਨ ਵਾਲਾ ਹੁੰਦਾ ਹੈ, ਜਿਸਤਰਾਂ ਕੋਈ ਆਖੇ ਕਿ "ਪ੍ਰਿਥਿਵੀ ਜਲਾਅਭਿੰਨਾ ਜੜਤ੍ਵਾਤ" ਜੜ ਦੇ ਹੋਨ ਕਰਕੇ ਪ੍ਰਿਥਿਵੀ ਜਲ ਥੀਂ ਅਭਿੰਨ ਹੈ, ਜਿਸਤਰਾਂ ਏਹ ਵਾਕ ਸੰਗਤ ਕਦੀ ਨਹੀਂ ਹੋਸਕਦਾ ਉੱਸੇਤਰਾਂ ਨਿਸ਼ਚਲਦਾਸ ਦਾ ਭੀ ਲੱਖਛਣ ਵਿਅਰਥ ਹੈ ਕਿਉਂਕਿ ਜੋ ਅਲਪ ਅਲਪਗਤਾ ਅਰ ਭ੍ਰਾਂਤੀਮਾਤ੍ਰਦੀ ਧਰਮ ਜੀਵ ਵਿਚ ਬ੍ਰਹਮ ਥੀਂ, ਅਰ ਸਰਵਗਤ, ਸਰਵੱਗਤਾ, ਅਰ ਨਿਰਭ੍ਰਾਂਤਿਤ੍ਵ ਆਦੀ ਵੈਧਰਮਯ ਬ੍ਰਹਮ ਵਿਚ ਜੀਵ ਥੀਂ ਵਿਰੁੱਧ ਹਨ ਏਸ ਥੀਂ ਬ੍ਰਹਮ ਅਰ ਜੀਵ ਭਿੰਨ ਭਿੰਨ ਹਨ, ਜਿਸਤਰਾਂ ਗੰਧਪਨ ਕਠਿਨਾਈ ਆਦੀ ਭੂਮੀ ਦੇ ਧਰਮ, ਰਸਪਨਾ ਆਦੀ ਜਲ ਦੇ ਧਰਮ ਥੀਂ ਵਿਰੁੱਧ ਹੋਨ ਕਰਕੇ ਪ੍ਰਿਥਿਵੀ ਅਰ ਜਲ ਇਕ ਨਹੀਂ, ਉਸੇ ਤਰਾਂ ਜੀਵ ਅਰ ਬ੍ਰਹਮ ਦੇ ਵੈਧਰਮਯ ਹੋਨ ਕਰਕੇ ਜੀਵ ਅਰ ਬ੍ਰਹਮ ਇਕ ਨਾ ਕਦੀ ਸਨ, ਨਾ ਹਨ ਅਰ ਨਾ ਕਦੀ ਹੋਨਗੇ, ਐਨੇ ਤੋਂ ਹੀ ਨਿਸ਼ਚਲਦਾਸ ਆਦੀ ਨੂੰ ਸਮਝ ਲਓ

ਕਿ ਉਨ੍ਹਾਂ ਵਿਚ ਕਿੰਨੀ ਪੰਡਿਤਾਈ ਸੀ, ਅਰ ਜਿਸਨੇ ਯੋਗਵਸ਼ਿਸ਼ਠ ਬਨਾਇਆ ਹੈ ਓਹ ਕੋਈ ਨਵੀਨ ਵੇਦਾਂਤੀ ਸੀ। ਬਾਲਮੀਕ, ਵਸ਼ਿਸ਼ਠ ਅਰ ਰਾਮਚੰਦ੍ਰ ਦਾ ਬਨਾਇਆ ਵਾ ਕਹਿਆ ਸੁਨਿਆ ਨਹੀਂ ਹੈ, ਕਿਉਂਕਿ ਉਹ ਸਬ ਵੇਦ ਅਨੁਯਾਯੀ ਸਨ, ਵੇਦ ਥੀਂ ਵਿਰੁੱਧ ਨਾ ਬਨਾ ਸਕਦੇ ਅਰ ਨਾ ਕਹ ਸੁਨ ਸਕਦੇ ਸਨ।

(ਪ੍ਰਸ਼ਨ) ਵਿਆਸ ਜੀ ਨੇ ਜੋ ਸ਼ਾਰੀਰਿਕ ਸੂਤ੍ਰ ਬਨਾਏ ਹਨ ਉਨ੍ਹਾਂ ਵਿਚ ਭੀ ਜੀਵ ਬ੍ਰਹਮ ਦੀ ਏਕਤਾ ਦਿੱਸਦੀ ਹੈ ਵੇਖੋ:—

**ਸੰਪਦਯਾਵਿਰਭਾਵ: ਸ੍ਵੇਨ ਸ਼ਬਦਾਤ ॥ ੧ ॥**

**ਬ੍ਰਾਹਮੇਣ ਜੈਮਿਨਿਰੁਪਨਯਾਸਾਦਿਭ੍ਯ: ॥ ੨ ॥**

**ਚਿਤਿਤਨਮਾਤ੍ਰੇਣ ਤਦਾਤਮਕਤ੍ਵਾਦਿਤ੍ਯੌਡੁਲੋਮਿ: ॥ ੩ ॥**

**ਏਵਮਪ੍ਯੁਪਨਯਾਸਾਤ ਪੂਰਵਭਾਵਾਦਵਿਰੋਧੰ ਵਾਦਰਾਯਣ: ॥੪॥ ਅਤ ਏਵ ਚਾਨਨਯਾਧਿਪਤਿ:॥ ੫॥**

ਵੇਦਾਂਤਦਰਸ਼ਨ ਅਧਯਾਯ ੪। ਪਾਦ ੪। ਸੂਤ੍ਰ ੧।੫—੭।੯॥

ਅਰਥਾਤ ਜੀਵ ਅਪਨੇ ਨਿਜ ਸ੍ਵਰੂਪ ਨੂੰ ਪ੍ਰਾਪਤ ਹੋਕੇ ਪ੍ਰਗਟ ਹੁੰਦਾ ਹੈ ਜੋ ਕਿ ਪੂਰਵ ਬ੍ਰਹਮ ਸ੍ਵਰੂਪ ਸੀ, ਕਿਉਂਕਿ ਸ੍ਵ ਸ਼ਬਦ ਥੀਂ ਅਪਨੇ ਬ੍ਰਹਮ ਸ੍ਵਰੂਪ ਦਾ ਗ੍ਰਹਣ ਹੁੰਦਾ ਹੈ ॥੧॥ "ਅਯਮਾਤਮਾ ਅਪਹਤਪਾਪਮਾ" ਇਤਿਆਦੀ ਉਪਨਿਆਸ ਐਸ਼੍ਵਰਯ ਪ੍ਰਾਪਤੀ ਹੇਤੂਆਂ ਥੀਂ ਬ੍ਰਹਮ ਸ੍ਵਰੂਪ ਥੀਂ ਜੀਵ ਸਥਿਤ ਹੁੰਦਾ ਹੈ, ਅਜੇਹਾ ਜੈਮੁਨੀ ਆਚਾਰਯ ਦਾ ਮਤ ਹੈ ॥ ੨॥ ਅਰ ਔਡੁਲੋਮੀ ਆਚਾਰਯ ਤਦਾਤਮਕ ਸ੍ਵਰੂਪ ਨਿਰੂਪਣ ਆਦੀ ਬ੍ਰਿਹਦਾਰਣ੍ਯਕ ਦੇ ਹੇਤੂ ਰੂਪ ਦੇ ਵਚਨਾਂ ਥੀਂ ਚੈਤੰਨ ਮਾਤ੍ਰ ਸ੍ਵਰੂਪ ਥੀਂ ਜੀਵ ਮੁਕਤੀ ਵਿਚ ਸਥਿਤ ਰਹਿੰਦਾ ਹੈ। ਵਿਆਸ ਜੀ ਇਨ੍ਹਾਂ ਹੀ ਉਪਰ ਕਹੇ ਉਪਨਿਆਸ ਆਦੀ ਐਸ਼੍ਵਰਯ ਪ੍ਰਾਪਤੀ ਰੂਪ ਹੇਤੂਆਂ ਥੀਂ ਜੀਵ ਦੇ ਬ੍ਰਹਮ ਸ੍ਵਰੂਪ ਹੋਨ ਵਿਚ ਅਵਿਰੋਧ ਮੰਨਦੇ ਹਨ। ਯੋਗੀ ਐਸ਼੍ਵਰਯ ਸਹਿਤ ਅਪਨੇ ਬ੍ਰਹਮ ਸ੍ਵਰੂਪ ਨੂੰ ਪ੍ਰਾਪਤ ਹੋਕੇ ਦੂਜੇ ਅਧੀਪਤੀ ਤੋਂ ਰਹਿਤ ਅਰਥਾਤ ਸ੍ਵਯੰ ਅਪਨਾ ਆਪ ਅਰ ਸਬਦਾ ਅਧੀਪਤੀ ਰੂਪ ਬ੍ਰਹਮ ਸ੍ਵਰੂਪ ਕਰਕੇ ਮੁਕਤੀ ਵਿਚ ਸਥਿਤ ਰਹਿੰਦਾ ਹੈ॥

(ਉੱਤਰ) ਇਨਾਂ ਸੂਤ੍ਰਾਂ ਦਾ ਅਰਥ ਏਸ ਪ੍ਰਕਾਰ ਦਾ ਨਹੀਂ ਕਿੰਤੂ ਇਨਾਂ ਦਾ ਯਥਾਰਥ ਅਰਥ ਏਹ ਹੈ ਸੁਨੋ! ਜਦ ਤਕ ਜੀਵ ਅਪਨੇ ਨਿਜ ਸ਼ੁੱਧ ਸ੍ਵਰੂਪ ਨੂੰ ਪ੍ਰਾਪਤ ਸਬ ਮਲਾਂ ਥੀਂ ਰਹਿਤ ਹੋਕੇ ਪਵਿਤ੍ਰ ਨਹੀਂ ਹੁੰਦਾ ਤਦ ਤਕ ਯੋਗ ਥੀਂ ਐਸ਼੍ਵਰਯ ਨੂੰ ਪ੍ਰਾਪਤ ਹੋਕੇ, ਅਪਨੇ ਅੰਤਰਯਾਮੀ ਬ੍ਰਹਮ ਨੂੰ ਪ੍ਰਾਪਤ

ਹੋਕੇ ਆਨੰਦ ਵਿਚ ਸਥਿਤ ਨਹੀਂ ਹੋ ਸਕਦਾ, ਇਸੇ ਪ੍ਰਕਾਰ ਜਦ ਪਾਪ ਆਦੀ ਰਹਿਤ ਐਸ਼੍ਵਰਯ ਯੁਕਤ ਯੋਗੀ ਹੁੰਦਾ ਹੈ ਤਦੇ ਬ੍ਰਹਮ ਦੇ ਨਾਲ ਮੁਕਤੀ ਦੇ ਆਨੰਦ ਨੂੰ ਭੋਗ ਸਕਦਾ ਹੈ, ਇੱਸੇ ਤਰਾਂ ਦਾ ਜੈਮੁਨੀ ਆਚਾਰਯ ਦਾ ਮਤ ਹੈ। ਜਦ ਅਵਿਦਿਆ ਆਦੀ ਦੋਸ਼ਾਂ ਥੀਂ ਛੁਟ ਸ਼ੁੱਧ ਚੈਤੰਨ ਮਾਤ੍ਰ ਸ੍ਵਰੂਪ ਥੀਂ ਜੀਵ ਸਥਿਤ ਹੁੰਦਾ ਹੈ ਤਦ ਹੀ ਤਦਾਤਮਕਤ੍ਵ ਅਰਥਾਤ ਬ੍ਰਹਮ ਸ੍ਵਰੂਪ ਦੇ ਨਾਲ ਸੰਬੰਧ ਨੂੰ ਪ੍ਰਾਪਤ ਹੁੰਦਾ ਹੈ, ਜਦ ਬ੍ਰਹਮ ਦੇ ਨਾਲ ਐਸ਼੍ਵਰਯ, ਅਰ ਸ਼ੁੱਧ ਵਿਗਿਆਨ ਦੇ ਜੀਉਂਦਿਆਂ ਹੀ ਜੀਵਨ ਮੁਕਤ ਹੁੰਦਾ ਹੈ ਤਦ ਅਪਨੇ ਨਿਰ-ਮਲ ਪੂਰਵ ਸ੍ਵਰੂਪ ਨੂੰ ਪ੍ਰਾਪਤ ਹੋਕੇ ਆਨੰਦ ਵਾਲਾ ਹੁੰਦਾ ਹੈ ਏਸ ਤਰਾਂ ਦਾ ਵਿਆਸਮੁਨੀ ਜੀ ਦਾ ਮਤ ਹੈ, ਜਦ ਯੋਗੀ ਦਾ ਸਤ ਸੰਕਲਪ ਹੁੰਦਾ ਹੈ ਤਦ ਆਪ ਪਰਮੇਸ਼੍ਵਰ ਨੂੰ ਪ੍ਰਾਪਤ ਹੋਕੇ ਮੁਕਤੀ ਸੁਖ ਨੂੰ ਪਾਂਦਾ ਹੈ, ਉੱਥੇ ਅਪਨੇ ਅਧੀਨ ਸ੍ਵਤੰਤ੍ਰ ਰਹਿੰਦਾ ਹੈ, ਜਿਸ ਤਰਾਂ ਸੰਸਾਰ ਵਿਚ ਇਕ ਪ੍ਰਧਾਨ ਦੂਜਾ ਅਪ੍ਰਧਾਨ ਹੁੰਦਾ ਹੈ ਉਸ ਤਰਾਂ ਮੁਕਤੀ ਵਿਚ ਨਹੀਂ ਕਿੰਤੂ ਸਾਰੇ ਮੁਕਤ ਜੀਵ ਇਕੋ ਜੇਹੇ ਰਹਿੰਦੇ ਹਨ, ਜੇ ਅਜੇਹੀ ਗੱਲ ਨਾ ਹੋਵੇ ਤਾਂ :—

**ਨੇਤਰੋਨੁਪਪੱਤੇਃ॥** ੧।੧।੧੬॥

**ਭੇਦਵ੍ਯਪਦੇਸ਼ੱਚ ॥** ੧।੧।੧੭॥

**ਵਿਸ਼ੇਸ਼ਣਭੇਦਵ੍ਯਪਦੇਸ਼ਾਭ੍ਯਾਂ ਚ ਨੇਤਰੌ ॥** ੧।੨।੨੨॥

**ਅਸਮਿੰਨਸ੍ਯ ਚ ਤਦ੍ਯੋਗੀ ਸ਼ਾਸਤਿ ॥** ੧।੧।੧੯॥

**ਅੰਤਸਤੱਧਰਮੋਪਦੇਸ਼ਾਤ॥** ੧।੧।੨੦॥

**ਭੇਦਵ੍ਯਪਦੇਸ਼ੱਚਾਨ੍ਯਃ ॥**੧।੧।੨੧॥

**ਗੁਹਾਂ ਪ੍ਰਵਿਸ਼ਟਾਵਾਤਮਾਨੌ ਹਿ ਤੱਦਰਸ਼ਨਾਤ ॥**੧।੨।੧੧॥

**ਅਨੁਪਪੱਤੇਸਤੁ ਨ ਸ਼ਾਰੀਰਃ ॥**੧।੨।੩॥

**ਅੰਤਰਯਾਮ੍ਯਧਿਦੈਵਾਦਿਸ਼ੁਤੱਧਰਮਵ੍ਯਪਦੇਸ਼ਾਤ॥**੧।੨।੧੮

**ਸ਼ਾਰੀਰਸ਼ਚੋਭਯੇਅਪਿ ਹਿ ਭੇਦੇਨੈਨਮਧੀਯਤੇ॥**੧।੨।੨੦।

ਵ੍ਯਾਸਮੁਨਿਕ੍ਰਿਤਵੇਦਾਂਤਸੂਤ੍ਰਾਣਿ ॥

ਬ੍ਰਹਮ ਤੋਂ ਇਤਰ ਜੀਵ ਸ੍ਰਿਸ਼ਟੀ ਦਾ ਕਰਨ ਵਾਲਾ ਨਹੀਂ ਹੈ, ਕਿਉਂ

ਏਸ ਅਲਪ, ਅਲਪੱਗ ਸਾਮਰਥ ਵਾਲੇ ਜੀਵ ਵਿਚ ਸ੍ਰਿਸ਼ਟੀ ਦਾ ਕਰਨਾ ਨਹੀਂ ਘਟ ਸਕਦਾ, ਏਸ ਕਰਕੇ ਜੀਵ ਬ੍ਰਹਮ ਨਹੀਂ ॥

**ਰਸੰ ਹ੍ਯੇਵਾਯੰ ਲਬਧ੍ਵਾਨੰਦੀ ਭਵਤਿ ॥**

ਏਹ ਉਪਨਿਸ਼ਦ ਦਾ ਵਚਨ ਹੈ, ਜੀਵ ਅਰ ਬ੍ਰਹਮ ਭਿੰਨ ਹਨ ਕਿਉਂਕਿ ਇਨਾਂ ਦੋਹਾਂ ਦਾ ਭੇਦ ਪ੍ਰਤੀਪਾਦਨ ਕੀਤਾ ਹੈ, ਜੇਕਰ ਅਜੇਹਾ ਨਾ ਹੁੰਦਾ ਤਾਂ ਰਸ ਅਰਥਾਤ ਆਨੰਦਸਰੂਪ ਬ੍ਰਹਮ ਨੂੰ ਪ੍ਰਾਪਤ ਹੋਕੇ ਜੀਵ ਆਨੰਦ ਸ੍ਰਰੂਪ ਹੁੰਦਾ ਹੈ ਏਹ ਪ੍ਰਾਪਤੀ ਵਿਸ਼ਯ ਬ੍ਰਹਮ ਅਰ ਪ੍ਰਾਪਤ ਹੋਨ ਵਾਲੇ ਜੀਵਦਾ ਨਿਰੂਪਣ ਨਹੀਂ ਘਟ ਸਕਦਾ, ਏਸ ਲਈ ਜੀਵ ਅਰ ਬ੍ਰਹਮ ਇੱਕ ਨਹੀਂ ॥

**ਦਿਵ੍ਯੋ ਹ੍ਯਮੂਰਤਃ ਪੁਰੁਸ਼ਃ ਸ ਵਾਹ੍ਯਾਭ੍ਯੰਤਰੋ ਹ੍ਯਜਃ ।**
**ਅਪ੍ਰਾਣੋ ਹ੍ਯਮਨਾਃ ਸ਼ੁਭ੍ਰੋ ਹ੍ਯਖਛਰਾਤਪਰਤਃ ਪਰਃ ॥**

ਮੁੰਡਕੋਪਨਿਸ਼ਦ ਮੁ੦ ੨ । ਖੰਡ ੧ । ਮੰਤ੍ਰ ੨ ॥

ਦਿਵ੍ਯ, ਸ਼ੁੱਧ ਮੂਰਤੀ ਤੋਂ ਰਹਿਤ, ਸਭ ਵਿਚ ਪੂਰਨ, ਬਾਹਰ ਅੰਦਰ ਨਿਰੰਤਰ ਵਿਆਪਕ, ਅਜ, ਜਨਮ ਮਰਨ, ਸ਼ਰੀਰ ਧਾਰਣ ਆਦੀ ਰਹਿਤ, ਸ੍ਵਾਸ ਪ੍ਰਸ੍ਵਾਸ ਸ਼ਰੀਰ ਅਰ ਮਨਦੇ ਸੰਬੰਧ ਥੀਂ ਰਹਿਤ, ਪ੍ਰਕਾਸ਼ਸ੍ਰਰੂਪ, ਇਤ੍ਯਾਦੀ ਪਰਮਾਤਮਾ ਦੇ ਵਿਸ਼ੇਸ਼ਣ ਅਰ 'ਅਖਛਰ' ਨਾਸ਼ ਰਹਿਤ, ਪ੍ਰਕ੍ਰਿਤੀ ਥੀਂ ਪਰੇ ਅਰਥਾਤ ਸੂਖਛਮ ਜੀਵ ਉਸ ਤੋਂ ਭੀ ਪਰਮੇਸ਼੍ਵਰ ਪਰੇ ਅਰਥਾਤ ਬ੍ਰਹਮ ਸੂਖਛਮ ਹੈ, ਪ੍ਰਕ੍ਰਿਤੀ ਅਰ ਜੀਵਾਂ ਥੀਂ ਬ੍ਰਹਮ ਦਾ ਭੇਦ ਪ੍ਰਤੀਪਾਦਨ ਰੂਪ ਹੇਤੂਆਂ ਥੀਂ ਪ੍ਰਕ੍ਰਿਤੀ ਅਰ ਜੀਵਾਂ ਥੀਂ ਬ੍ਰਹਮ ਭਿੰਨ ਹੈ, ਇਸੇ ਸਰਵ ਵਿਆਪਕ ਬ੍ਰਹਮ ਵਿਚ ਜੀਵ ਦਾ ਯੋਗ ਵਾ ਜੀਵ ਵਿਚ ਬ੍ਰਹਮ ਦਾ ਯੋਗ ਪ੍ਰਤੀਪਾਦਨ ਕਰਨ ਨਾਲ ਜੀਵ ਅਰ ਬ੍ਰਹਮ ਭਿੰਨ ਹਨ, ਕਿਉਂਕਿ ਯੋਗ ਭਿੰਨ ਪਦਾਰਥਾਂ ਦਾ ਹੋਇਆ ਕਰਦਾ ਹੈ, ਏਸ ਬ੍ਰਹਮ ਦੇ ਅੰਤਰਯਾਮੀ ਆਦੀ ਧਰਮ ਕਥਨ ਕੀਤੇ ਹਨ, ਅਰ ਜੀਵ ਦੇ ਅੰਦਰ ਵਿਆਪਕ ਹੋਨ ਕਰਕੇ ਵਿਆਪ੍ਯ ਜੀਵ, ਵਿਆਪਕ ਬ੍ਰਹਮ ਥੀਂ ਭਿੰਨ ਹੈ, ਕਿਉਂਕਿ ਵਿਆਪ੍ਯ ਵਿਆਪਕ ਸੰਬੰਧ ਭੀ ਭੇਦ ਵਿਚ ਘਟਦਾ ਹੈ. ਜਿਸ ਤਰਾਂ ਪਰਮੇਸ਼੍ਵਰ ਜੀਵ ਥੀਂ ਭਿੰਨ ਸ੍ਵਰੂਪ ਹੈ ਉਸੇ ਤਰਾਂ ਇੰਦ੍ਰੀ, ਅੰਤਹਕਰਣ ਪ੍ਰਿਥਿਵੀ ਆਦੀ ਭੂਤ, ਦਿਸ਼ਾ, ਵਾਯੂ, ਸੂਰਯ ਆਦੀ ਦਿਵ੍ਯਗੁਣਾਂ ਦੇ ਯੋਗ ਥੀਂ ਦੇਵਤਾ ਵਾਚੀ ਵਿਦਵਾਨਾਂ ਥੀਂ ਭੀ ਪਰਮੇਸ਼੍ਵਰ ਭਿੰਨ ਹੈ। 'ਗੁਹਾਂ ਪ੍ਰਵਿਸ਼ਟੌ ਸੁਕ੍ਰਿਤਸ੍ਯ ਲੋਕੇ' ਇਤ੍ਯਾਦੀ ਉਪਨਿਸ਼ਦਾਂ ਦੇ ਵਚਨਾਂ ਥੀਂ ਜੀਵ ਅਰ ਪਰਮੇਸ਼੍ਵਰ ਭਿੰਨ ਹਨ, ਇਸੇ ਤਰਾਂ ਉਪਨਿਸ਼ਦਾਂ ਵਿਚ ਬਹੁਤ ਜਗਾਹ ਦਿਖਾਇਆ ਹੈ । 'ਸ਼ਰੀਰੇ ਭਵਃ ਸ਼ਾਰੀਰਃ' ਸ਼ਰੀਰ ਧਾਰੀ ਜੀਵ ਬ੍ਰਹਮ ਨਹੀਂ ਹੈ ਕਿਉਂਕਿ ਬ੍ਰਹਮ ਦੇ ਗੁਣ ਕਰਮ ਸ੍ਵਭਾਵ ਜੀਵ ਵਿਚ ਨਹੀਂ ਘਟਦੇ। ਅਧੀਦੈਵ ਸਭ ਦਿਵ੍ਯ ਮਨ ਆਦੀ ਇੰਦ੍ਰੀਆਂ

ਆਦੀ ਪਦਾਰਥਾਂ,(ਅਧੀਭੂਤ) ਪ੍ਰਿਥਿਵੀ ਆਦੀ ਭੂਤ (ਅਧਿਆਤਮ)ਸਭ ਜੀਵਾਂ ਵਿਚ ਪਰਮੇਸ਼੍ਵਰ ਅੰਤਰਯਾਮੀ ਰੂਪ ਥੀਂ ਸਥਿਤ ਹੈ, ਕਿਉਂਕਿ ਉੱਸੇ ਪਰਮੇਸ਼੍ਵਰ ਦੇ ਵਿਆਪਕਤ੍ਵ ਆਦੀ ਧਰਮ ਸਾਰੀਆਂ ਉਪਨਿਸ਼ਦਾਂ ਵਿਚ ਵਿਖਿਆਤ ਹਨ ਸਰੀਰਧਾਰੀ ਜੀਵ ਬ੍ਰਹਮ ਨਹੀਂ ਹੈ, ਕਿਉਂਕਿ ਬ੍ਰਹਮ ਥੀਂ ਜੀਵ ਦਾਭੇਦ ਸ੍ਵਰੂਪ ਥੀਂ ਸਿੱਧ ਹੈ, ਇਤਿਆਦੀ ਸ਼ਾਰੀਰਿਕ ਸੂਤ੍ਰਾਂ ਤੋਂ ਭੀ ਸ੍ਵਰੂਪ ਤੋਂ ਹੀ ਬ੍ਰਹਮ ਅਰ ਜੀਵ ਦਾ ਭੇਦ ਸਿੱਧ ਹੈ, ਉੱਸੇ ਤਰਾਂ ਵੇਦਾਂਤੀਆਂ ਦਾ ਉਪਕ੍ਰਮ ਅਰ ਉਪਸੰਘਾਰ ਭੀ ਨਹੀਂ ਘਟ ਸਕਦਾ, ਕਿਉਂਕਿ ਉਪਕ੍ਰਮ ਅਰਥਾਤ ਆਰੰਭ ਬ੍ਰਹਮ ਥੀਂ, ਅਰ ਉਪਸੰਘਾਰ ਅਰਥਾਤ ਪ੍ਰਲਯ ਭੀ ਬ੍ਰਹਮ ਵਿਚ ਕਰਦੇ ਹਨ, ਜਦ ਦੂਜੀ ਕੋਈ ਵਸਤੁ ਨਹੀਂ ਮੰਨਦੇ ਤਾਂ ਉਤਪੱਤੀ ਅਰ ਪ੍ਰਲਯ ਭੀ ਬ੍ਰਹਮ ਦੇ ਧਰਮ ਹੋ ਜਾਂਦੇ ਹਨ, ਅਰ ਉਤਪੱਤੀ ਵਿਨਾਸ਼ ਰਹਿਤ ਬ੍ਰਹਮ ਦਾ ਪ੍ਰਤੀਪਾਦਨ ਵੇਦ ਆਦੀ ਸਤ ਸ਼ਾਸਤ੍ਰਾਂ ਵਿਚ ਕੀਤਾ ਹੈ ਓਹ ਨਵੀਨ ਵੇਦਾਂਤੀਆਂ ਉਤੇ ਕੋਪ ਕਰੇਗਾ, ਕਿਉਂਕਿ ਨਿਰਵਿਕਾਰ, ਅਪਰਿਣਾਮੀ, ਸ਼ੁੱਧ, ਸਨਾਤਨ, ਨਿਰਭ੍ਰਾਂਤਿਤ੍ਵ ਆਦੀ ਵਿਸ਼ੇਸ਼ਣ ਯੁਕਤ ਬ੍ਰਹਮ ਵਿਚ ਵਿਕਾਰ, ਉਤਪੱਤੀ ਅਰ ਅਗਿਆਨ ਆਦੀ ਦਾ ਸੰਭਵ ਕਿਸੇ ਤਰਾਂ ਨਹੀਂ ਹੋ ਸਕਦਾ, ਤਥਾ ਉਪਸੰਘਾਰ (ਪ੍ਰਲਯ) ਦੇ ਹੋਨ ਉਤੇਭੀਬ੍ਰਹਮ ਕਾਰਨ ਜੜ ਅਰ ਜੀਵ ਬਰਾਬਰ ਬਨੇ ਰਹਿੰਦੇ ਹਨ, ਏਸ ਲਈ ਉਪਕ੍ਰਮ, ਅਰ ਉਪਸੰਘਾਰ ਭੀ ਇਨਾਂ ਵੇਦਾਂਤੀਆਂ ਦੀ ਕਲਪਨਾ ਝੂਠੀ ਹੈ, ਇਸੇ ਤਰਾਂ ਦੀਆਂ ਹੋਰ ਬਹੁਤ ਸਾਰੀਆਂ ਅਸ਼ੁੱਧ ਬਾਤਾਂ ਹਨ ਕਿ ਜੋ ਸ਼ਾਸਤ੍ਰ ਅਰ ਪ੍ਰਤਖਛ ਆਦੀ ਪ੍ਰਮਾਣਾਂ ਥੀਂ ਵਿਰੁੱਧ ਹਨ ॥

ਏਸ ਦੇ ਪਿਛੇ ਕੁਝ ਜੈਨੀਆਂ ਅਰ ਸ਼ੰਕ੍ਰਾਚਾਰਯ ਦੇ ਅਨੁਯਾਯੀ ਲੋਕਾਂ ਦੇ ਉਪਦੇਸ਼ ਦੇ ਸੰਸਕਾਰ ਆਰਯਾਵਰਤ ਵਿਚ ਫੈਲੇ ਸਨ, ਅਰ ਆਪਸ ਵਿਚ ਖੰਡਨ ਮੰਡਨ ਭੀ ਚਲਦਾ ਸੀ, ਸ਼ੰਕ੍ਰਾਚਾਰਯ ਦੇ ਤਿੰਨ ਸੌ ਵਰ੍ਹਿਆਂ ਤੋਂ ਪਿਛੇ ਉੱਜੈਨ ਨਗਰੀ ਵਿਚ ਬਿਕ੍ਰਮਾਜੀਤ ਰਾਜਾ ਕੁਝ ਪ੍ਰਤਾਪ ਵਾਲਾ ਹੋਇਆ ਜਿਸਨੇ ਸਬ ਰਾਜਿਆਂ ਦੇ ਮੱਧ ਪ੍ਰਵ੍ਰਿਤ ਹੋਈ ਲੜਾਈ ਮਿਟਾਕੇ ਸ਼ਾਂਤੀ ਸਥਾਪਨ ਕੀਤੀ, ਉਸਤੋਂ ਪਿਛੇ ਭਰਤਰੀਹਰੀ ਰਾਜਾ ਕਾਵ੍ਯ ਆਦੀ ਸ਼ਾਸਤ੍ਰ ਅਰ ਹੋਰਨਾਂ ਵਿਚ ਭੀ ਕੁਝ ਕੁਝ ਵਿਦਵਾਨ ਹੋਇਆ ਉਸਨੇ ਵੈਰਾਗਵਾਨ ਹੋਕੇ ਰਾਜ ਨੂੰ ਛੱਡ ਦਿੱਤਾ, ਬਿਕ੍ਰਮਾਜੀਤ ਦੇ ਪੰਜ ਸੌ ਵਰ੍ਹਿਆਂ ਤੋਂ ਪਿਛੇ ਰਾਜਾ ਭੋਜ ਹੋਇਆ ਉਸਨੇ ਥੋੜਾ ਜੇਹਾ ਵਿਆਕਰਣ ਅਰ ਕਾਵ੍ਯ ਅਲੰਕਾਰ ਆਦੀ ਦਾ ਇੰਨਾ ਪ੍ਰਚਾਰ ਕੀਤਾ ਕਿ ਜਿਸਦੇ ਰਾਜ ਵਿਚ ਕਾਲੀਦਾਸ ਬਕਰੀ ਚਰਾਨਵਾਲਾ ਭੀ ਰਘੁਵੰਸ਼ ਕਾਵ੍ਯ ਦਾ ਕਰਤਾ ਹੋਇਆ, ਰਾਜਾ ਭੋਜ ਦੇ ਪਾਸ ਜੋਕੋਈ ਚੰਗਾ ਸ਼ਲੋਕ ਬਣਾਕੇ ਲੈਜਾਂਦਾਸੀ ਉਸਨੂੰ ਬਹੁਤਸਾਰਾ ਧਨ ਦੇਂਦੇਸਨ ਅਰ ਪ੍ਰਤਿਸ਼ਠਾ ਹੁੰਦੀਸੀ, ਉਸਦੇ ਪਿੱਛੋਂ ਰਾਜਿਆਂ ਅਤੇ ਸ੍ਰੀਮਾਨਾਂ ਨੇ ਪੜ੍ਹਨਾ ਹੀ ਛਡ ਦਿੱਤਾ, ਯੱਦਪੀ ਸ਼ੰਕ੍ਰਾਚਾਰਯ ਤੋਂ ਪਹਿਲੇ ਵਾਮਮਾਰਗੀਆਂ ਦੇ ਪਿੱਛੋਂ ਸ਼ੈਵਆਦੀ ਸੰਪ੍ਰਦਾਯ ਵਾਲੇ ਮਤਵਾਦੀਭੀ

ਹੋਏ ਸਨ ਪਰੰਤੂ ਉਨ੍ਹਾਂ ਦਾ ਬਹੁਤ ਜ਼ੋਰ ਨਹੀਂ ਹੋਇਆਸੀ, ਮਹਾਰਾਜਾ ਬਿਕ੍ਰਮਾ-ਜੀਤ ਤੋਂ ਲੈਕੇ ਸ਼ੈਵਮਤ ਵਾਲਿਆਂ ਦਾ ਜ਼ੋਰ ਵਧਦਾ ਆਇਆ, ਸ਼ਿਵ ਮਤ ਵਾਲਿਆਂ ਵਿਚ ਪਾਸ਼ੂਪਤੀ ਆਦੀ ਬਹੁਤ ਸਾਰੀਆਂ ਸ਼ਾਖਾ ਫੁੱਟੀਆਂ, ਇਸ ਤਰਾਂ ਵਾਮਮਾਰਗੀਆਂ ਵਿਚ ਦਸ ਮਹਾਵਿਦਿਆ ਆਦੀ ਦੀਆਂ ਸ਼ਾਖਾ ਹਨ, ਲੋਕਾਂਨੇ ਸ਼ੰਕ੍ਰਾਚਾਰਯ ਨੂੰ ਸ਼ਿਵ ਦਾ ਅਵਤਾਰ ਠੈਹਰਾਇਆ, ਉਨ੍ਹਾਂਦੇ ਅਨੁਯਾਈ ਸੰਨਿਆਸੀ ਭੀ ਸ਼ਿਵਮਤ ਵਿਚ ਪ੍ਰਵ੍ਰਿਤ ਹੋ ਗਏ, ਅਰ ਵਾਮਮਾਰਗੀਆਂ ਨੂੰ ਵੀ ਮਿਲਦੇ ਰਹੇ, ਵਾਮਮਾਰਗੀ ਦੇਵੀ ਜੋ ਸ਼ਿਵਜੀ ਦੀ ਇਸਤ੍ਰੀ ਹੈ ਉਸ ਦੇ ਉਪਾਸਕ, ਅਰ ਸ਼ੈਵ ਮਹਾਦੇਵ ਦੇ ਉਪਾਸਕ ਹੋਏ, ਏਹ ਦੋਨੋਂ ਰੁਦ੍ਰਾਖਛ, ਅਰ ਭਸਮ, ਅਜ ਤਕ ਧਾਰਨ ਕਰਦੇ ਹਨ, ਪਰੰਤੂ ਜਿੱਨੇ ਵਾਮਮਾਰਗੀ ਵੇਦ ਵਿਰੋਧੀ ਹਨ ਉੱਨੇ ਸ਼ੈਵਮਤ ਵਾਲੇ ਨਹੀਂ ਹਨ ।

**ਧਿਕ ਧਿਕ ਕਪਾਲੰ ਭਸਮਰੁਦ੍ਰਾਖਛਵਿਹੀਨਮ॥ ੧ ਰੁਦ੍ਰਾਖਛਾਨ ਕੰਠਦੇਸ਼ੇ ਦਸ਼ਨਪਰਿਮਿਤਾਨਮਸਤਕੇ ਵਿੰ-ਸ਼ਤੀ ਦ੍ਵੇ। ਸ਼ਟ ਸ਼ਟ ਕਰਣਪ੍ਰਦੇਸ਼ੇ ਕਰਯੁਗਲਗਤਾਨ ਦ੍ਵਾਦਸ਼ਾਨਦ੍ਵਾਦਸ਼ੈਵ। ਬਾਹਵੋਰਿੰਦੋਃ ਕਲਾਭਿਃ ਪ੍ਰਿਥਗਿਤਿ ਗਦਿਤਮੇਕਮੇਵੰ ਸ਼ਿਖਾਯਾਮ। ਵਖਛਸਜਸ੍ਟਾਧਿਕੰ ਯਃ ਕਲਯਤਿ ਸ਼ਤਕੰ ਸ ਸ੍ਵਯੰ ਨੀਲਕੰਠਃ॥ ੨ ॥**

ਇਤਿਆਦੀ ਬਹੁਤ ਪ੍ਰਕਾਰ ਦੇ ਸ਼ਲੋਕ ਇਨਾਂ ਲੋਕਾਂ ਨੇ ਬਨਾਏ, ਅਰ ਕਹਨ ਲਗੇ ਕਿ ਜਿਸਦੇ ਕਪਾਲ ਵਿਚ ਭਸਮ ਅਰ ਕੰਠ ਵਿਚ ਰੁਦ੍ਰਾਖਛ ਨਹੀਂ ਹੈ ਉਸਨੂੰ ਧਿੱਕਾਰ ਹੈ। "ਤੰ ਤਯਜੇਦੰਤਯਜੰ ਯਥਾ" ਉਸਨੂੰ ਚੰਡਾਲ ਦੇ ਤੁੱਲ ਤਿਆਗ ਕਰਨਾਚਾਹੀਏ ॥੧॥ ਜੋ ਕੰਠ ਵਿਚ ਬੱਤੀ, ਸਿਰ ਵਿਚ ਚਾਲੀ, ਛੀ ਛੀ ਕੰਨਾਂ ਵਿਚ, ਬਾਰਾਂਬਾਰਾਂ ਹੱਥਾਂ ਵਿਚ, ਸੋਲਾਂਸੋਲਾਂ ਬਾਹਵਾਂ ਵਿਚ, ਇਕ ਚੋਟੀ ਵਿਚ ਅਰ ਸਿਰਦੇ ਵਿਚ ਇਕਸੌਅੱਠ ਰੁਦ੍ਰਾਖਛ ਧਾਰਣਕਰਦਾਹੈ ਓਹ ਸਾਖਛਾਤ ਮਹਾਦੇਵ ਦੇ ਸਦ੍ਰਿਸ਼ ਹੈ॥੨॥ ਅਜੇਹਾਹੀ ਸ਼ਾਕਤਮੰਨਦੇਹਨ, ਪਸ਼ਚਾਤ ਇਨ੍ਹਾਂ ਵਾਮਮਾਰਗੀ ਅਰ ਸ਼ੈਵਮਤ ਵਾਲਿਆਂ ਨੇ ਸੱਮਤੀ ਕਰਕੇ ਭਗ, ਲਿੰਗਦਾ ਸਥਾਪਨ ਕੀਤਾ, ਜਿਸ ਨੂੰ ਜਲਾਧਾਰੀ ਅਰ ਲਿੰਗ ਕਹਿੰਦੇ ਹਨ, ਅਰ ਉਸਦੀ ਪੂਜਾ ਕਰਨ ਲੱਗੇ, ਉਨਾਂ ਨਿਰਲੱਜਾਂ ਨੂੰ ਜ਼ਰਾ ਭੀ ਲੱਜਾ ਨਾ ਆਈ ਕਿ ਇਹ ਪਾਮਰਪਨ ਦਾ ਕੰਮ ਅਸੀਂ ਕਿਉਂ ਕਰਨੇ ਹਾਂ, ਕਿਸੇ ਕਵੀ ਨੇ ਕਹਿਆ ਹੈ ਕਿ "ਸ੍ਵਾਰਥੀ ਦੋਸ਼ੰ ਨ ਪਸ਼ਯਤਿ" ਸ੍ਵਾਰਥੀ ਲੋਗ ਅਪਨੇ ਸ੍ਵਾਰਥ ਸਿੱਧੀ ਕਰਨ ਵਿਚ ਦੁਸ਼ਟ ਕੰਮਾਂ ਨੂੰ ਭੀ ਚੰਗਾ ਮੰਨ ਦੋਸ਼ ਨੂੰ ਨਹੀਂ ਦੇਖਦੇ ਹਨ, ਉਸੇ ਪਾਸ਼ਾਣ ਆਦੀ ਮੂਰਤੀ ਅਰ ਭਗਲਿੰਗ

ਈ ਪੂਜਾ ਵਿਚ ਸਾਰੇ ਧਰਮ, ਅਰਥ, ਕਾਮ, ਮੋਖਛ ਆਦੀ ਸਿੱਧੀਆਂ ਮੰਨਨ ਲੱਗੇ, ਜਦ ਰਾਜਾ ਭੋਜਦੇ ਪਿਛੋਂ ਜੈਨੀ ਲੋਗ ਅਪਨੇ ਮੰਦਿਰਾਂ ਵਿਚ ਮੂਰਤੀ ਸਥਾਪਨ ਕਰਨੇ, ਅਰ ਦਰਸ਼ਨ ਸਪਰਸ਼ਨ ਨੂੰ ਆਉਨ ਜਾਨ ਲਗੇ ਤਦ ਤਾਂ ਇਨਾਂ ਪੋਪਾ ਦੇ ਚੇਲੇ ਭੀ ਜੈਨ ਮੰਦਿਰ ਵਿਚ ਜਾਨ ਆਉਨ ਲਗੇ, ਅਰ ਉਧਰ ਪੱਛਮ ਵਿਚ ਕੁਝ ਦੂਜਿਆਂ ਦੇ ਮਤ ਅਰ ਯਵਨ ਲੋਕ ਭੀ ਆਰਯਾਵਰਤ ਵਿਚ ਆਉਨ ਜਾਨ ਲਗੇ ਤਦ ਪੋਪਾਂ ਨੇ ਸ਼ਲੋਕ ਬਨਾਇਆ :—

**ਨ ਵਦੇਦਯਾਵਨੀਂ ਭਾਸ਼ਾਂ ਪ੍ਰਾਣੈਃ ਕੰਠਗਤੈਰਪਿ।**
**ਹਸਤਿਨਾ ਤਾਡਯਮਾਨੋਅਪਿ ਨ ਗੱਛੇੱਜੈਨਮੰਦਿਰਮ॥**

ਭਾਵੇਂ ਕਿੰਨਾ ਹੀ ਦੁਖ ਪ੍ਰਾਪਤ ਹੋਵੇ ਅਰ ਪ੍ਰਾਣ ਕੰਠਗਤ ਅਰਥਾਤ ਮ੍ਰਿਤ੍ਯੂ ਦਾ ਸਮਯ ਭੀ ਕਿਉਂ ਨਾ ਆਇਆ ਹੋਵੇ ਤਾਂ ਭੀ ਯਾਵਨੀ ਅਰਥਾਤ ਮਲੇਛ ਭਾਸ਼ਾ ਮੁਖ ਥੀਂ ਨਾ ਬੋਲਨੀ, ਅਰ ਮਸਤ ਹਾਥੀ ਮਾਰਨ ਨੂੰ ਕਿਉਂ ਨਾ ਦੌੜਦਾ ਆਉਂਦਾ ਹੋਵੇ, ਅਰ ਜੈਨ ਦੇ ਮੰਦਿਰ ਵਿਚ ਜਾਨ ਨਾਲ ਪ੍ਰਾਣ ਬਚਦਾ ਹੋਵੇ ਤਾਂਭੀ ਜੈਨ ਮੰਦਿਰ ਵਿਚ ਪ੍ਰਵੇਸ਼ ਨਾ ਕਰੇ, ਕਿੰਤੂ ਜੈਨ ਮੰਦਿਰ ਵਿਚ ਪ੍ਰਵੇਸ਼ ਕਰਕੇ ਬਚਨ ਕੋਲੋਂ ਹਾਥੀ ਦੇ ਸਾਮਨੇ ਜਾਕੇ ਮਰ ਜਾਨਾ ਚੰਗਾ ਹੈ, ਅਜੇਹੇ ਅਜੇਹੇ ਅਪਨੇ ਚੇਲਿਆ ਨੂੰ ਉਪਦੇਸ਼ ਕਰਨ ਲਗੇ, ਜਦ ਉਨਾਂ ਕੋਲੋਂ ਕੋਈ ਪ੍ਰਮਾਣ ਪੁਛਦਾ ਸੀ ਕਿ ਤੁਹਾਡੇ ਮਤ ਵਿਚ ਕਿਸੇ ਮੰਨਨ ਦੇ ਯੋਗ ਗ੍ਰੰਥ ਦਾ ਭੀ ਪ੍ਰਮਾਣ ਹੈ, ਤਾਂ ਕਹਿੰਦੇ ਸਨ ਕਿ ਹਾਂ ਹੈ, ਜਦ ਓਹ ਪੁਛਦੇ ਸਨ ਕਿ ਦਿਖਾਓ ਤਦ ਮਾਰਕੰਡੇ ਪੁਰਾਣ ਆਦੀ ਦੇ ਵਚਨ ਪੜ੍ਹਦੇ ਅਰ ਸੁਨਾਂਦੇ ਸਨ, ਜਿਸ ਤਰਾਂ ਕਿ ਦੁਰਗਾਪਾਠ ਵਿਚ ਦੇਵੀ ਦਾ ਵਰਣਨ ਲਿਖਿਆ ਹੈ। ਰਾਜਾ ਭੋਜਦੇ ਰਾਜ ਵਿਚ ਵਿਆਸ ਜੀ ਦਾ ਨਾਮ ਕਰਕੇ ਮਾਰਕੰਡੇ ਅਰ ਸ਼ਿਵ ਪੁਰਾਣ ਕਿਸੇ ਨੇ ਬਨਾਕੇ ਖੜਾ ਕੀਤਾ ਸੀ, ਉਸਦਾ ਸਮਾਚਾਰ ਰਾਜਾ ਭੋਜ ਨੂੰ ਜਦ ਮਲੂਮ ਹੋਇਆ ਤਦ ਉਨਾਂ ਪੰਡਿਤਾਂ ਦੇ ਹੱਥ ਕਟਵਾਕੇ ਦੰਡ ਦਿੱਤਾ, ਅਰ ਉਨਾਂ ਨੂੰ ਕਹਿਆ ਕਿ ਜੋ ਕੋਈ ਕਾਵਯ ਆਦੀ ਗ੍ਰੰਥ ਬਨਾਵੇ ਤਾਂ ਅਪਨੇ ਨਾਮ ਥੀਂ ਬਨਾਵੇ, ਰਿਸ਼ੀ ਮੁਨੀਆਂ ਦਾ ਨਾਮ ਲੈਕੇ ਨਹੀਂ, ਇਹ ਬਾਤ ਰਾਜਾ ਭੋਜ ਦੇ ਬਨਾਏ ਸੰਜੀਵਨੀ ਨਾਮੀ ਇਤਿਹਾਸ ਵਿਚ ਲਿਖੀ ਹੈ ਕਿ ਜੋ ਗਵਾਲਿਯਰ ਦੇ ਰਾਜ ਅਰ "ਭਿੰਡ" ਨਾਮੀ ਨਗਰ ਦੇ ਤਿਵਾੜੀ ਬ੍ਰਾਹਮਣਾਂ ਦੇ ਘਰ ਵਿਚ ਹੈ, ਜਿਸ ਨੂੰ ਲਖੁਨਾਂ ਦੇ ਰਾਉ ਸਾਹਿਬ ਅਰ ਉਨਾਂ ਦੇ ਗੁਮਾਸ਼ਤੇ ਰਾਮਦਿਆਲ ਚੋਬੇ ਜੀ ਨੇ ਅਪਨੀ ਅੱਖੀਂ ਦੇਖਿਆ ਹੈ, ਉਸ ਵਿਚ ਸਪਸ਼ਟ ਲਿਖਿਆ ਹੈ ਕਿ ਵਿਆਸ ਜੀ ਨੇ ਚਾਰ ਹਜ਼ਾਰ ਚਾਰ ਸੌ ਅਰ ਉਨਾਂ ਦੇ ਸ਼ਿਸ਼ਾਂ ਨੇ ਪੰਜ ਹਜ਼ਾਰ ਛੀ ਸੌ ਸ਼ਲੋਕ ਵਾਲਾ ਅਰਥਾਤ ਸਬ ਦਸ ਹਜ਼ਾਰ ਸ਼ਲੋਕਾਂ ਦੇ ਪ੍ਰਮਾਣ ਭਾਰਤ ਗ੍ਰੰਥ ਬਨਾਇਆ ਸੀ, ਓਹ ਮਹਾਰਾਜਾ ਵਿਕ੍ਰਮਾਜੀਤ ਦੇ ਸਮਯ ਵਿਚ ਵੀਹ ਹਜ਼ਾਰ, ਮਹਾਰਾਜਾ ਭੋਜ

ਕਹਿੰਦੇ ਹਨ ਕਿ ਮੇਰੇ ਪਿਤਾ ਜੀ ਦੇ ਸਮਯ ਵਿਚ ਪੰਜੀਹ, ਅਰ ਹੁਨ ਮੇਰੀ ਅੱਧੀ ਉਮਰ ਵਿਚ ਤੀਹ ਹਜ਼ਾਰ ਸ਼ਲੋਕ ਵਾਲਾ ਮਹਾਭਾਰਤ ਦਾ ਪੁਸਤਿਕ ਮਿਲਦਾ ਹੈ, ਜੇ ਏਸ ਤਰਾਂ ਹੀ ਵਧਦਾ ਚਲਾ ਗਿਆ ਤਾਂ ਮਹਾਭਾਰਤ ਦਾ ਪੁਸਤਕ ਇਕ ਉਠ ਦਾ ਭਾਰ ਹੋ ਜਾਵੇਗਾ, ਅਰ ਰਿਸ਼ੀ ਮੁਨੀਆਂ ਦਾ ਨਾਮ ਕਰਕੇ ਪੁਰਾਣ ਆਦੀ ਗ੍ਰੰਥ ਬਨਾਨਗੇ ਤਾਂ ਆਰਯਾਵਰਤੀ ਲੋਕ ਭ੍ਰਮਜਾਲ ਵਿਚ ਪੈਕੇ ਵੈਦਿਕ ਧਰਮ ਵਿਹੀਨ ਹੋਕੇ ਭ੍ਰਸ਼ਟ ਹੋ ਜਾਨਗੇ ਏਸ ਤੋਂ ਮਲੂਮ ਹੁੰਦਾ ਹੈ ਕਿ ਰਾਜਾ ਭੋਜ ਨੂੰ ਕੁਝ ਕੁਝ ਵੇਦਾਂ ਦਾ ਸੰਸਕਾਰ ਸੀ, ਇਨਾਂ ਦੇ ਭੋਜ ਪ੍ਰਬੰਧ ਵਿਚ ਲਿਖਿਆ ਹੈ ਕਿ :—

**ਘਟਯੈਕਯਾ ਕ੍ਰੋਸ਼ਦਸ਼ੈਕਮਸ਼੍ਵਃ ਸੁਕ੍ਰਿਤ੍ਰਿਮੋ ਗੱਛਤਿ ਚਾਰੁਗਤਯਾ । ਵਾਯੁੰ ਦਦਾਤਿ ਵਯਜਨੰ ਸੁਪੁਸ਼ਕਲੰ ਵਿਨਾ ਮਨੁਸ਼ਯੇਣ ਚਲਤਯਜਸ੍ਰਮ ॥**

ਰਾਜਾ ਭੋਜ ਦੇ ਰਾਜ ਵਿਚ ਅਰ ਕੋਲ ਕੋਲ ਅਜੇਹੇ ਅਜੇਹੇ ਕਾਰੀਗਰ ਲੋਕ ਸਨ ਕਿ ਜਿਨਾਂ ਨੇ ਘੋੜੇ ਦੀ ਸ਼ਕਲ ਵਾਲੀ ਇਕ ਸਵਾਰੀ ਯੰਤ੍ਰ ਕਲਾ ਵਾਲੀ ਬਨਾਈ ਸੀ ਕਿ ਜੋ ਇਕ ਕੱਚੀ ਘੜੀ ਵਿਚ ਯਾਰਾਂ ਕੋਹ ਅਰ ਇਕ ਘੰਟੇ ਵਿਚ ਸਾਢੇ ਸਤਾਈ ਕੋਹ ਜਾਂਦੀ ਸੀ, ਓਹ ਜ਼ਮੀਨ ਅਰ ਹਵਾ ਵਿਚ ਭੀ ਚੱਲਦੀ ਸੀ, ਅਰ ਦੂਜਾ ਪੱਖਾ ਅਜੇਹਾ ਬਨਾਇਆ ਸੀ ਕਿ ਬਗੈਰ ਮਨੁੱਸ਼ ਦੇ ਹਲਾਇਆਂ ਕਲਾਂ ਯੰਤ੍ਰ ਦੇ ਜ਼ੋਰ ਨਾਲ ਨਿੱਤ ਚੱਲਦਾ ਸੀ, ਅਰ ਬਹੁਤੇਰੀ ਹਵਾ ਦਿੰਦਾ ਸੀ, ਜੋ ਇਹ ਦੋਨੋਂ ਪਦਾਰਥ ਅੱਜ ਤਕ ਬਨੇ ਰਹਿੰਦੇ ਤਾਂ ਫਰੰਗੀ ਐਨੇ ਅਭਿਮਾਨ ਵਿਚ ਨਾ ਚੜ੍ਹ ਜਾਂਦੇ॥

ਜਦ ਪੋਪ ਜੀ ਅਪਨੇ ਚੇਲਿਆਂ ਨੂੰ ਜੈਨੀਆਂ ਤੋਂ ਰੋਕਨ ਲੱਗੇ ਤਾਂ ਭੀ ਮੰਦਿਰਾਂ ਵਿਚ ਜਾਨ ਤੋਂ ਨਾ ਰੁਕ ਸਕੇ, ਅਰ ਜੈਨੀਆਂ ਦੀ ਕਥਾ ਵਿਚ ਭੀ ਲੋਕ ਜਾਨ ਲੱਗੇ, ਜੈਨੀਆਂ ਦੇ ਪੋਪ ਇਨਾਂ ਪੁਰਾਣੀਆਂ ਦੇ ਪੋਪਾਂ ਦੇ ਚੇਲਿਆਂ ਨੂੰ ਬਹਕਾਨ ਲੱਗੇ, ਤਦ ਪੁਰਾਣੀਆਂ ਨੇ ਵਿਚਾਰਿਆ ਕਿ ਏਸਦਾ ਕੋਈ ਉਪਾਯ ਕਰਨਾ ਚਾਹੀਏ, ਨਹੀਂ ਤਾਂ ਅਪਨੇ ਚੇਲੇ ਜੈਨੀ ਹੋ ਜਾਨਗੇ, ਪਸ਼-ਚਾਤ ਪੋਪਾਂ ਨੇ ਏਹੋ ਸਮਤੀ ਕੀਤੀ ਕਿ ਜੈਨੀਆਂ ਦੀ ਨਿਆਈਂ ਅਪਨੇ ਭੀ ਅਵਤਾਰ ਮੰਦਿਰ ਮੂਰਤੀ ਅਰ ਕਥਾ ਦੇ ਪੁਸਤਕ ਬਨਾਈਏ, ਇਨਾਂ ਲੋਕਾਂ ਨੇ ਜੈਨੀਆਂ ਦੇ ਚੌਵੀ ਤੀਰਥੰਕਰਾਂ ਦੀ ਨਿਆਈਂ ਚੌਵੀ ਅਵਤਾਰ ਮੰਦਿਰ ਅਰ ਮੂਰਤੀਆਂ ਬਨਾਈਆਂ, ਅਰ ਜਿਸਤਰਾਂ ਜੈਨੀਆਂ ਦੇ ਆਦੀ ਅਰ ਉੱਤਰ ਪੁਰਾਣ ਆਦੀ ਹਨ ਉੱਸੇ ਤਰਾਂ ਅਠਾਰਾਂ ਪੁਰਾਣ ਬਨਾਨ ਲੱਗੇ,ਰਾਜਾ ਭੋਜ ਦੇ ਡੇਢ ਸੌ ਵਰਹੇ ਦੇ ਪਿੱਛੇ ਵੈਸ਼ਨਵਮਤ ਦਾ ਆਰੰਭ ਹੋਇਆ, ਇਕ ਸ਼ਠਕੋਪ ਨਾਮੀ

ਕੰਜਰ ਵਰਣ ਵਿਚ ਜੰਮਿਆ ਸੀ ਉਸਥੀਂ ਥੋੜਾ ਜਿਹਾ ਚਲਿਆ, ਉਸਦੇ ਪਿੱਛੋਂ ਮੁਨੀਵਾਹਨ ਭੰਗੀ ਕੁਲ ਵਿਚ ਜੰਮਿਆ, ਅਰ ਤੀਜਾ ਯਵਨਾਚਾਰਯ ਯਵਨ ਕੁਲ ਉਤਪੰਨ ਆਚਾਰਯ ਹੋਇਆ, ਤਤਪਸ਼ਚਾਤ ਬ੍ਰਾਹਮਣ ਕੁਲ ਉਤਪੰਨ ਚੌਥਾ ਰਾਮਾਨੁਜ ਹੋਇਆ, ਉਸ ਨੇ ਅਪਨਾ ਮਤ ਫੈਲਾਇਆ, ਸ਼ਿਵਮਤ ਵਾਲਿਆਂ ਨੇ ਸ਼ਿਵਪੁਰਾਣ ਆਦੀ, ਸ਼ਾਕਤ ਮਤ ਵਾਲਿਆਂ ਨੇ ਦੇਵੀ ਭਾਗਵਤ ਆਦੀ, ਵੈਸ਼ਨਵ ਮਤ ਵਾਲਿਆਂ ਨੇ ਵਿਸ਼ਨੂ ਪੁਰਾਣ ਆਦੀ ਬਨਾਏ ਉਨਾਂ ਵਿਚ ਅਪਨਾ ਨਾਉਂ ਏਸ ਲਈ ਨਹੀਂ ਧਰਿਆ ਕਿ ਸਾਡੇ ਨਾਮ ਕਰਕੇ ਬਨਨਗੇ ਤਾਂ ਕੋਈ ਪ੍ਰਮਾਣ ਨਾ ਕਰੇਗਾ ਏਸ ਲਈ ਵਿਆਸ ਆਦੀ ਰਿਸ਼ੀਆਂ ਮੁਨੀਆਂ ਦੇ ਨਾਮ ਰਖਕੇ ਪੁਰਾਣ ਬਨਾਏ, ਨਾਉਂ ਭੀ ਇਨਾਂਦੇ ਵਾਸਤਵ ਵਿਚ ਨਵੀਨ ਰੱਖਨਾ ਚਾਹੀਦਾਸੀ, ਪਰੰਤੂ ਜਿਸਤਰਾਂ ਕੋਈ ਗਰੀਬ ਅਪਨੇ ਪੁੱਤ੍ਰ ਦਾ ਨਾਉਂ ਮਹਾਰਾਜਾਧੀਰਾਜ, ਅਰ ਨਵੀਨ ਪਦਾਰਥ ਦਾ ਨਾਉਂ ਸਨਾਤਨ ਰੱਖ ਦੇਵੇ ਤਾਂ ਕੀ ਆਸ਼ਚਰਯ ਹੈ । ਹੁਨ ਇਨਾਂ ਦੇ ਆਪਸ ਦੇ ਜਿਸ ਤਰਾਂ ਦੇ ਝਗੜੇ ਹਨ ਉੱਸੇ ਤਰਾਂ ਨਾਲ ਪੁਰਾਨਾਂ ਵਿਚ ਭੀ ਰੱਖੇ ਹਨ ॥

ਵੇਖੋ ਦੇਵੀ ਭਾਗਵਤ ਵਿਚ "ਸ਼੍ਰੀ" ਨਾਮ ਇਕ ਦੇਵੀ ਇਸਤ੍ਰੀ ਹੈ ਜੋ ਸ਼੍ਰੀਪੁਰ ਦੀ ਮਾਲਿਕਾ ਲਿਖੀ ਹੈ, ਉਸ ਨੇ ਸਾਰੇ ਜਗਤ ਨੂੰ ਬਨਾਇਆ, ਅਰ ਬ੍ਰਹਮਾ ਵਿਸ਼ਨੂ ਮਹਾਦੇਵ ਨੂੰ ਉਸੇ ਨੇ ਰਚਿਆ, ਜਦ ਉਸ ਦੇਵੀ ਦੀ ਇਛਿਆ ਹੋਈ ਤਦ ਉਸਨੇ ਅਪਨਾ ਹੱਥ ਘਸਿਆ ਉਸ ਕਰਕੇ ਹੱਥ ਵਿਚ ਇਕ ਛਾਲਾ ਪੈ ਗਿਆ ਉਸ ਵਿਚੋਂ ਬ੍ਰਹਮਾ ਦੀ ਉਤਪੱਤੀ ਹੋਈ ਉਸ ਦੇਵੀ ਨੇ ਕਹਿਆ ਕਿ ਤੂੰ ਮੇਰੇ ਨਾਲ ਵਿਆਹ ਕਰ, ਬ੍ਰਹਮਾ ਨੇ ਕਹਿਆ ਕਿ ਤੂੰ ਮੇਰੀ ਮਾਂ ਹੈ ਮੈਂ ਤੇਰੇ ਨਾਲ ਵਿਆਹ ਨਹੀਂ ਕਰ ਸਕਦਾ, ਏਹ ਗੱਲ ਸੁਨਕੇ ਮਾਂਨੂੰ ਗੁਸਾ ਚੜ੍ਹਿਆ ਅਰ ਲੜਕੇ ਨੂੰ ਭਸਮ ਕਰ ਦਿੱਤਾ, ਅਰ ਫੇਰ ਹੱਥ ਰਗੜਕੇ ਉਸੇ ਤਰਾਂ ਦੂਜਾ ਪੁਤ੍ਰ ਉਤਪੱਨ ਕੀਤਾ ਉਸਦਾ ਨਾਉਂ ਵਿਸ਼ਨੂ ਰਖਿਆ, ਉਸਨੂੰ ਭੀ ਉਸੇ ਤਰਾਂ ਕਹਿਆ ਉਸ ਨੇ ਨਾ ਮੰਨਿਆ ਤਾਂ ਉਸ ਨੂੰ ਭੀ ਭਸਮ ਕਰ ਦਿੱਤਾ, ਫੇਰ ਉਸੇ ਤਰਾਂ ਤੀਜੇ ਲੜਕੇ ਨੂੰ ਉਤਪੰਨ ਕੀਤਾ ਉਸਦਾ ਨਾਉਂ ਮਹਾਦੇਵ ਰਖਿਆ ਅਰ ਉਸ ਨੂੰ ਕਹਿਆ ਕਿ ਤੂੰ ਮੇਰੇ ਨਾਲ ਵਿਆਹ ਕਰ, ਮਹਾਦੇਵ ਬੋਲਿਆ ਕਿ ਮੈਂ ਤੇਰੇ ਨਾਲ ਵਿਆਹ ਨਹੀਂ ਕਰ ਸਕਦਾ ਤੂੰ ਦੂਜੀ ਇਸਤ੍ਰੀ ਦਾ ਸ਼ਰੀਰ ਧਾਰਨ ਕਰ, ਉਸੇ ਤਰਾਂ ਦੇਵੀ ਨੇ ਕੀਤਾ, ਤਦ ਮਹਾਦੇਵ ਬੋਲਿਆ ਕਿ ਏਹ ਦੋ ਥਾਂ ਸੁਆਹ ਜੇਹੀ ਕੇਹੀ ਪਈ ਹੈ ਦੇਵੀ ਨੇ ਕਹਿਆ ਕਿ ਦੋਨੋਂ ਤੇਰੇ ਭਰਾ ਹਨ ਇਨ੍ਹਾਂ ਨੇ ਮੇਰੀ ਆਗਿਆ ਨਹੀਂ ਮੰਨੀ ਏਸ ਲਈ ਭਸਮ ਕਰ ਦਿੱਤੇ, ਮਹਾਦੇਵ ਨੇ ਕਹਿਆ ਕਿ ਮੈਂ ਅਕੱਲਾ ਕੀ ਕਰਾਂਗਾ ਇਨ੍ਹਾਂ ਨੂੰ ਜੁਆਦੇ ਅਰ ਦੋ ਇਸਤ੍ਰੀਆਂ ਹੋਰ ਉਤਪੰਨ ਕਰ, ਤਿੰਨਾਂ ਦਾ ਵਿਆਹ ਤਿੰਨਾਂ ਨਾਲ ਹੋਵੇਗਾ, ਅਜੇਹਾ ਹੀ ਦੇਵੀ ਨੇ ਕੀਤਾ, ਫੇਰ ਤਿੰਨਾਂ ਦਾ ਤਿੰਨਾਂ ਨਾਲ ਵਿਆਹ

ਹੋਇਆ, ਵਾਹ ਭਈ ਮਾਂ ਨਾਲ ਵਿਆਹ ਨਾ ਕੀਤਾ ਅਰ ਭੈਣ ਨਾਲ ਕਰ ਲੀਤਾ ਕੀ ਏਸ ਨੂੰ ਉਚਿਤ ਸਮਝਨਾ ਚਾਹੀਏ, ਪਸ਼ਚਾਤ ਇੰਦ੍ਰ ਆਦੀ ਨੂੰ ਉਤਪੰਨ ਕੀਤਾ, ਬ੍ਰਹਮਾ, ਵਿਸ਼ਨੂ, ਸ਼ਿਵ, ਰੁਦ੍ਰ ਅਰ ਇੰਦ੍ਰ ਇਨਾਂ ਨੂੰ ਪਾਲਕੀ ਦੇ ਉਠਾਨ ਵਾਲੇ ਕਹਾਰ ਬਨਾਇਆ, ਇਤਿਆਦੀ ਗਪੌੜੇ ਲੰਮੇ ਚੌੜੇ ਮਨ ਮੰਨੇ ਲਿਖੇ ਹਨ, ਕੋਈ ਇਨਾਂ ਥੀਂ ਪੁੱਛੇ ਕਿ ਉਸ ਦੇਵੀ ਦਾ ਸ਼ਰੀਰ ਅਰ ਉਸ ਸ਼੍ਰੀਪੁਰ ਦਾ ਬਨਾਨ ਵਾਲਾ ਅਰ ਦੇਵੀ ਦੇ ਮਾਂ, ਪਿਉ ਕੌਣ ਸਨ? ਜੇ ਕਹੋ ਕਿ ਦੇਵੀ ਅਨਾਦੀ ਹੈ ਤਾਂ ਜੇਹੜੀ ਸੰਯੋਗ ਕਰਕੇ ਉਤਪੰਨ ਹੋਈ ਵਸਤੂ ਹੈ ਓਹ ਅਨਾਦੀ ਕਦੀ ਨਹੀਂ ਹੋ ਸਕਦੀ, ਜੇ ਮਾਂ ਪੁਤ੍ਰ ਦੇ ਵਿਆਹ ਕਰਨ ਵਿਚ ਡਰ ਗਏ ਤਾਂ ਭਰਾ ਭੈਣ ਦੇ ਵਿਆਹ ਵਿਚ ਕੇਹੜੀ ਚੰਗੀ ਗੱਲ ਨਿਕਲਦੀ ਹੈ, ਜਿਸਤਰਾਂ ਨਾਲ ਏਸ ਦੇਵੀ ਭਾਗਵਤ ਵਿਚ ਮਹਾਦੇਵ, ਵਿਸ਼ਨੂ, ਅਰ ਬ੍ਰਹਮਾ ਆਦੀ ਦੀ ਛੁਟਿਆਈ ਅਰ ਦੇਵੀ ਦੀ ਵਡਿਆਈ ਲਿਖੀ ਹੈ ਇੱਸੇ ਪ੍ਰਕਾਰ ਸ਼ਿਵਪੁਰਾਣ ਵਿਚ ਦੇਵੀ ਆਦੀ ਦੀ ਬਹੁਤ ਛੁਟਿਆਈ ਲਿਖੀ ਹੈ ਅਰਥਾਤ ਏਹ ਸਬ ਮਹਾਦੇਵ ਦੇ ਦਾਸ ਅਰ ਮਹਾਦੇਵ ਸਬਦਾ ਈਸ਼੍ਵਰ ਹੈ, ਜੋ ਰੁਦ੍ਰਾਖਛਅਰਥਾਤ ਇਕ ਦ੍ਰਿਖ਼ਤ ਦੇ ਫਲਦੀ ਗੁਠਲੀ ਅਰ ਸੁਆਹ ਧਾਰਨਨਾਲ ਮੁਕਤੀ ਮੰਨਦੇ ਹਨ ਤਾਂ ਸੁਆਹ ਵਿਚ ਲੇਟਨ ਵਾਲੇ ਗਧੇ ਆਦੀ ਪਸ਼ੂ ਅਰ ਰੱਤੀਆਂ ਆਦੀ ਦੇ ਧਾਰਣ ਕਰਨ ਵਾਲੇ ਭੀਲ ਕੰਜਰ ਆਦੀ ਮੁਕਤੀ ਕਿਉਂ ਨਾ ਪਾਨ, ਅਰ ਸੂਰ ਕੁੱਤੇ ਗਧੇ ਆਦੀ ਪਸ਼ੂ ਸੁਆਹ ਵਿਚ ਲੇਟਨ ਵਾਲਿਆਂ ਦੀ ਮੁਕਤੀ ਕਿਉਂ ਨਹੀਂ ਹੁੰਦੀ ॥

(ਪ੍ਰਸ਼ਨ) ਕਾਲਾਗਨੀਰੁਦ੍ਰੋਪਨਿਸ਼ਦ ਵਿਚ ਭਸਮ ਲਗਾਨ ਦਾ ਵਿਧਾਨ ਲਿਖਿਆ ਹੈ ਓਹ ਕੀ ਝੂਠਾ ਹੈ? ਅਰ "ਤ੍ਰਯਾਯੁਸ਼ੰ ਜਮਦਗਨੇ" ਯਜੁਰ ਵੇਦ ਵਚਨ। ਇਤਿਆਦੀ ਵੇਦ ਮੰਤ੍ਰਾਂ ਥੀਂ ਭੀ ਭਸਮ ਧਾਰਣ ਦਾ ਵਿਧਾਨ ਅਰ ਪੁਰਾਣਾਂ ਵਿਚ ਰੁਦ੍ਰ ਦੀ ਅੱਖਦੇ ਅਥ੍ਰੂਆਂ ਥੀਂ ਜੋ ਦ੍ਰਿਖਤ ਹੋਇਆ ਉੱਸੇ ਦਾ ਨਾਉਂ ਰੁਦ੍ਰਾਖਛ ਹੈ, ਏਸ ਲਈ ਉਸਦੇ ਧਾਰਣ ਵਿਚ ਪੁੰਨ ਲਿਖਿਆ ਹੈ, ਇਕ ਭੀ ਰੁਦ੍ਰਾਖਛ ਧਾਰਣਕਰੇ ਤਾਂ ਸਭਨਾਂ ਪਾਪਾਂਤੋਂ ਛੁੱਟ ਸ੍ਵਰਗਨੂੰ ਜਾਵੇ, ਯਮਰਾਜ ਅਰ ਨਰਕ ਦਾ ਡਰ ਨਾ ਰਹੇ ॥

(ਉੱਤਰ) ਕਾਲਾਗਨੀਰੁਦ੍ਰੋਪਨਿਸ਼ਦ ਕਿਸੇ ਰਖੋਡੀਆਮਨੁੱਸ਼ ਅਰਥਾਤ ਕਿਸੇ ਸੁਆਹ ਧਾਰਣ ਕਰਨ ਵਾਲੇ ਨੇ ਬਨਾਈ ਹੈ ਕਿਉਂਕਿ "ਯਸਯ ਪ੍ਰਥਮਾ ਰੇਖਾ ਸਾ ਭੂਰਲੋਕ:" ਇਤਿਆਦੀ ਵਚਨ ਉਸ ਵਿਚ ਅਨਰਥਕ ਹਨ, ਜੋ ਪ੍ਰਤੀਦਿਨ ਹੱਥ ਨਾਲ ਬਨਾਈ ਰੇਖਾ ਹੈ ਓਹ ਭੂਲੋਕ ਵਾ ਉਸਦਾ ਵਾਚਕ ਕਿਸ ਤਰਾਂ ਹੋ ਸਕਦੀ ਹੈ ਅਰ ਜੋ "ਤ੍ਰਯਾਯੁਸ਼ੰ ਜਮਦਗਨੇ" ਇਤਿਆਦੀ ਮੰਤ੍ਰ ਹਨ ਓਹ ਭਸਮ ਵਾ ਤ੍ਰਿਪੁੰਡ੍ਰ ਧਾਰਣ ਦੇ ਵਾਚਕ ਨਹੀਂ ਕਿੰਤੂ 'ਚਖਛੁਰਵੈ ਜਮਦਗਨਿ:"ਸ਼ਤਪਥ०। ਹੇਪਰਮੇਸ਼੍ਵਰ ਮੇਰੀ ਅੱਖਾਂ ਦੀ ਜਯੋਤੀ (ਤ੍ਰਯਾਯੁਸ਼ੰ)

ਤਿਗੁਣੀ ਅਰਥਾਤ ਤਿੰਨ ਸੌ ਵਰ੍ਹੇਆਂ ਤਕ ਰਹੇ, ਅਰ ਮੈਂ ਭੀ ਅਜੇਹੇ ਧਰਮ ਦੇ ਕੰਮ ਕਰਾਂ ਕਿ ਜਿਸ ਕਰਕੇ ਨਜ਼ਰ ਨਾਸ਼ ਨਾ ਹੋਵੇ, ਭਲਾ ਏਹ ਕਿੰਨੀ ਭਾਰੀ ਮੂਰਖਤਾ ਦੀ ਬਾਤ ਹੈ ਕਿ ਅੱਖਦੇ ਅਥਰੂਆਂ ਨਾਲ ਭੀ ਦੁਖਤ ਉਤਪੰਨ ਹੋ ਸਕਦਾ ਹੈ ? ਕੀ ਪਰਮੇਸ਼੍ਵਰ ਦੇ ਸ੍ਰਿਸ਼ਟੀਕ੍ਰਮ ਨੂੰ ਕੋਈ ਉਲਟਾ ਕਰ ਸਕਦਾ ਹੈ ? ਜਿਸ ਤਰਾਂ ਜਿਸ ਦੂਖਤ ਦਾ ਬੀਜ ਪਰਮੇਸ਼੍ਵਰ ਨੇ ਰਚਿਆ ਹੈ ਉਸ ਤੋਂ ਓਹੋ ਦੂਖਤ ਉਤਪੰਨ ਹੋ ਸਕਦਾ ਹੈ ਹੋਰ ਨਹੀਂ, ਏਸ ਲਈ ਜਿਨ੍ਹਾਂ ਰੁਦ੍ਰਾਖਛ, ਭਸਮ, ਤੁਲਸੀ, ਕਮਲਾਖਛ, ਘਾਹ, ਚੰਦਨ ਆਦੀ ਨੂੰ ਕੰਠ ਵਿਚ ਧਾਰਣ ਕਰਨਾ ਹੈ ਓਹ ਸਬ ਜੰਗਲੀ ਪਸ਼ੂ ਦੇ ਸਮਾਨ ਮਨੁੱਸ਼ ਦਾ ਕੰਮ ਹੈ, ਏਸ ਤਰਾਂ ਵਾਮਮਾਰਗੀ ਅਰ ਸ਼ੈਵਮਤ ਵਾਲੇ ਬਹੁਤ ਖੋਟੇ ਕੰਮ ਕਰਨ ਵਾਲੇ ਵਿਰੋਧੀ ਅਰ ਕਰਤੱਵ ਕਰਮ ਦੇ ਤਿਆਗੀ ਹੁੰਦੇ ਹਨ, ਉਨ੍ਹਾਂ ਵਿਚ ਜੋ ਕੋਈ ਚੰਗਾ ਪੁਰੁਸ਼ ਹੈ ਓਹ ਇਨ੍ਹਾਂ ਬਾਤਾਂ ਦਾ ਨਾ ਵਿਸਾਹ ਕਰਕੇ ਚੰਗੇ ਕੰਮ ਕਰਦਾ ਹੈ। ਜੇ ਰੁਦ੍ਰਾਖਛ ਭਸਮ ਧਾਰਣ ਕਰਨ ਨਾਲ ਯਮਰਾਜਾ ਦੇ ਦੂਤ ਡਰਦੇ ਹਨ ਤਾਂ ਪੁਲਸ ਦੇ ਸਿਪਾਹੀ ਭੀ ਡਰਦੇ ਹੋਣਗੇ ? ਜਦ ਰੁਦ੍ਰਾਖਛ ਭਸਮ ਧਾਰਣ ਕਰਨ ਵਾਲਿਆਂ ਥੀਂ ਕੁੱਤਾ, ਸ਼ੇਰ, ਸੱਪ, ਬਿੱਛੂ, ਮੱਖੀ ਅਰ ਮੱਛਰ ਭੀ ਨਹੀਂ ਡਰਦੇ ਤਾਂ ਨਿਆਯਾਧੀਸ਼ ਦੇ ਗਣ ਕਿਉਂ ਡਰਨਗੇ ?

(ਪ੍ਰਸ਼ਨ) ਵਾਮਮਾਰਗੀ ਅਰ ਸ਼ੈਵਮਤ ਵਾਲੇ ਤਾਂ ਚੰਗੇ ਨਹੀਂ ਪਰੰਤੂ ਵੈਸ਼ਨਵ ਤਾਂ ਚੰਗੇ ਹਨ ? (ਉੱਤਰ) ਏਹ ਭੀ ਵੇਦ ਵਿਰੋਧੀ ਹੋਨ ਕਰਕੇ ਉਨ੍ਹਾਂ ਥੀਂ ਭੀ ਵਧੀਕ ਬੁਰੇ ਹਨ। (ਪ੍ਰਸ਼ਨ) 'ਨਮਸਤੇ ਰੁਦ੍ਰ ਮਨਜਵੇ'। 'ਵੈਸ਼ਣਵਮਸਿ' 'ਵਾਮਨਾਯ ਚ'। 'ਗਣਾਨਾਨਤ੍ਵਾ ਗਣਪਤਿਗੁਅੰ ਹਵਾਮਹੇ'। 'ਭਗਵਤੀ ਭੂਯਾः' 'ਸੂਰਯ ਆਤਮਾ ਜਗਤਸਤਸਥੁਸ਼ਸ਼ਚ' ਇਤਿਆਦੀ ਵੇਦ ਪ੍ਰਮਾਣਾਂ ਥੀਂ ਸ਼ੈਵ ਆਦੀ ਮਤ ਸਿੱਧ ਹੁੰਦੇ ਹਨ ਫੇਰ ਕਿਉਂ ਖੰਡਨ ਕਰਦੇ ਹੋ ? (ਉੱਤਰ) ਇਨ੍ਹਾਂ ਵਚਨਾਂ ਥੀਂ ਸ਼ੈਵ ਆਦੀ ਸੰਪ੍ਰਦਾਯ ਸਿੱਧ ਨਹੀਂ ਹੁੰਦੇ ਕਿਉਂਕਿ ਰੁਦ੍ਰ, ਪਰਮੇਸ਼੍ਵਰ, ਪ੍ਰਾਣ ਆਦੀ ਵਾਯੂ, ਜੀਵ, ਅੱਗ ਆਦੀ ਦਾ ਨਾਮ ਹੈ ਜੋ ਕ੍ਰੋਧ ਕਰਤਾ ਰੁਦ੍ਰ ਅਰਥਾਤ ਦੁਸ਼ਟਾਂ ਦੇ ਰੁਆਨ ਵਾਲੇ ਪਰਮੇਸ਼੍ਵਰ ਨੂੰ ਨਮਸਕਾਰ ਕਰਨਾ, ਪ੍ਰਾਣ ਅਰ ਜਠਰਾਗਨੀ ਨੂੰ ਅੰਨ ਦੇਣਾ (ਇਹ ਅਰਥ ਹਨ) ਦੇਖੋ ਨਿਘੰਟੂ ੨।੭ (ਨਮ ਇਤੀ ਅੰਨ ਨਾਮ) ਜੋ ਮੰਗਲਕਾਰੀ ਸਬ ਸੰਸਾਰ ਦਾ ਅਤਯੰਤ ਕਲਿਆਣ ਕਰਨ ਵਾਲਾ ਹੈ ਉਸ ਪਰਮੇਸ਼੍ਵਰ ਨੂੰ ਨਮਸਕਾਰ ਕਰਨਾ ਚਾਹੀਏ। 'ਸ਼ਿਵਸਯ ਪਰਮੇਸ਼੍ਵਰਸਯਾਯੰ ਭਕਤः ਸ਼ੈਵः' 'ਵਿਸ਼ਣੋः ਪਰਮਾਤ੍ਮਨੋਅਯੰ ਭਕਤੋ ਵੈਸ਼ਣਵः'। 'ਗਣਪਤੇः ਸਕਲ ਜਗਤਸ੍ਵਾਮਿਨੋਅਯੰ ਸੇਵਕੋ ਗਾਣਪਤः'। 'ਭਗਵਤ੍ਯਾ ਵਾਣ੍ਯਾ ਅਯੰ ਸੇਵਕः ਭਾਗਵਤः'। ਸੂਰਯਸਯ ਚਰਾਚਰਾਤਮਨੋਅਯੰ ਸੇਵਕः ਸੌਰः। ਏਹ ਸਬ ਰੁਦ੍ਰ, ਸ਼ਿਵ, ਵਿਸ਼ਨੂ, ਗਣਪਤੀ, ਸੂਰਯ ਆਦੀ ਪਰਮੇਸ਼੍ਵਰ ਦੇ ਅਰ ਭਗਵਤੀ ਸਤ ਭਾਸ਼ਣ ਯੁਕਤ ਬਾਣੀ ਦਾ ਨਾਮ ਹੈ ਏਸ

ਵਿਚ ਬਗੈਰ ਸਮਝਿਆਂ ਅਜੇਹਾ ਝਗੜਾ ਮਚਾਇਆ ਹੈ ਜਿਸ ਤਰਾਂ:—

ਇਕ ਬਿਰਾਗੀ ਦੇ ਦੋ ਚੇਲੇ ਸਨ ਓਹ ਰੋਜ਼ ਰੋਜ਼ ਗੁਰੂ ਦੇ ਪੈਰ ਦੱਬਿਆ ਕਰਦੇ ਸਨ, ਇਕ ਸੱਜੇ ਪੈਰ ਅਰ ਦੂਜੇ ਨੇ ਖੱਬੇ ਪੈਰ ਦੀ ਸੇਵਾ ਕਰਨੀ ਵੰਡ ਲੀਤੀ ਸੀ ਇਕ ਦਿਨ ਅਜੇਹਾ ਹੋਇਆ ਕਿ ਇਕ ਚੇਲਾ ਕਿਧਰੇ ਬਾਜ਼ਾਰ ਹੱਟ ਨੂੰ ਚਲਿਆ ਗਿਆ ਅਰ ਦੂਜਾ ਅਪਨੀ ਸੇਵਾ ਦੇ ਯੋਗ ਪੈਰਦੀ ਸੇਵਾ ਕਰ ਰਹਿਆ ਸੀ, ਇੱਨੇ ਵਿਚ ਗੁਰੂਜੀਨੇ ਪਾਸਾ ਫੇਰਿਆ ਤਾਂ ਉਸਦੇ ਪੈਰ ਉੱਤੇ ਦੂਜੇ ਗੁਰਭਾਈ ਦਾ ਸੇਵਾ ਵਾਲਾ ਪੈਰ ਪੈ ਗਿਆ ਉਸਨੇ ਡੰਡਾ ਪੈਰ ਉੱਤੇ ਧਰ ਮਾਰਿਆ ਗੁਰੂ ਨੇ ਕਹਿਆ ਕਿ ਹੇ ਦੁਸ਼ਟ ਤੈਂਨੇ ਏਹ ਕੀ ਕੀਤਾ ਚੇਲਾ ਬੋਲਿਆ ਕਿ ਮੇਰੀ ਸੇਵਾ ਵਾਲੇ ਪੈਰ ਉੱਤੇ ਏਹ ਪੈਰ ਕਿਉਂ ਆ ਚੜ੍ਹਿਆ, ਏਨੇ ਵਿਚ ਦੂਜਾ ਚੇਲਾ ਜੇਹੜਾ ਬਾਜ਼ਾਰ ਹੱਟ ਨੂੰ ਗਿਆ ਸੀ ਆ ਪਹੁੰਚਿਆ, ਓਹ ਭੀ ਅਪਨੀ ਸੇਵਾ ਵਾਲੇ ਪੈਰਦੀ ਸੇਵਾ ਕਰਨ ਲਗਾ, ਵੇਖਿਆ ਤਾਂ ਪੈਰ ਸੁੱਜਿਆ ਹੋਇਆ ਪਿਆ ਹੈ, ਬੋਲਿਆ ਕਿ ਗੁਰੂਜੀ ਏਹ ਮੇਰੀ ਸੇਵਾ ਵਾਲੇ ਪੈਰ ਵਿਚ ਕੀ ਹੋਇਆ, ਤਾਂ ਗੁਰੂ ਨੇ ਸਬ ਬ੍ਰਿਤਾਂਤ ਸੁਨਾ ਦਿੱਤਾ, ਓਹ ਭੀ ਮੂਰਖ ਨਾ ਬੋਲਿਆ ਨਾ ਚਲਿਆ ਚੁਪ ਚਾਪ ਡੰਡਾ ਉਠਾਕੇ ਬੜੇ ਜ਼ੋਰ ਨਾਲ ਗੁਰੂਦੇ ਦੂਜੇ ਪੈਰ ਵਿਚ ਮਾਰਿਆ, ਤਾਂ ਗੁਰੂਨੇ ਜ਼ੋਰਦੀ ਆਵਾਜ਼ਨਾਲ ਦੁਹਾਈ ਮਚਾਈ, ਤਦ ਦੋਨੋਂ ਚੇਲੇ ਡੰਡਾ ਲੈਕੇ ਪਏ ਅਰ ਗੁਰੂ ਦੇ ਪੈਰਨੂੰ ਮਾਰਨ ਲੱਗੇ, ਤਦ ਤਾਂ ਬੜਾ ਰੌਲਾ ਮਚਿਆ ਅਰ ਲੋਗ ਸੁਨਕੇ ਆਏ, ਕਹਨ ਲੱਗੇ ਸਾਧੂ ਜੀ ਕੀ ਹੋਇਆ, ਉਨ੍ਹਾਂ ਵਿਚੋਂ ਕਿਸੇ ਬੁੱਧਵਾਨ ਪੁਰਸ਼ ਨੇ ਸਾਧੂ ਨੂੰ ਛੁਡਾਕੇ ਪਸ਼ਚਾਤ ਉਨ੍ਹਾਂ ਮੂਰਖ ਚੇਲਿਆਂ ਨੂੰ ਉਪਦੇਸ਼ ਕੀਤਾ ਕਿ ਵੇਖੋ ਏਹ ਦੋਨੋਂ ਪੈਰ ਤੁਹਾਡੇ ਗੁਰੂ ਦੇ ਹਨ ਉਨ੍ਹਾਂ ਦੁਹਾਂ ਦੀ ਸੇਵਾ ਕਰਨ ਨਾਲ ਉਸੇ ਨੂੰ ਸੁਖ ਪੁਜਦਾ ਅਰ ਦੁਖ ਦੇਨ ਨਾਲ ਭੀ ਉੱਸੇ ਨੂੰ ਦੁੱਖ ਹੁੰਦਾ ਹੈ॥

ਜਿਸਤਰਾਂ ਇਕ ਗੁਰੂ ਦੀ ਸੇਵਾ ਵਿਚ ਚੇਲਿਆਂ ਨੇ ਲੀਲਾ ਕੀਤੀ, ਇੱਸੇ ਤਰਾਂ ਜੋ ਇਕ ਅਖੰਡ, ਸੱਚਿਦਾਨੰਦ,ਅਨੰਤਸ੍ਵਰੂਪ ਪਰਮਾਤਮਾ ਦੇ ਵਿਸ਼ਨੂ,ਰੁਦ੍ਰ ਆਦੀ ਅਨੇਕ ਨਾਮ ਹਨ ਇਨ੍ਹਾਂ ਨਾਮਾਂ ਦਾ ਅਰਥ ਜਿਸ ਤਰਾਂ ਕਿ ਪਹਿਲੇ ਸਮੁੱਲਾਸ ਵਿਚ ਪ੍ਰਕਾਸ਼ ਕਰ ਆਏ ਹਾਂ ਉਸ ਸਤ੍ਯਾਰਥ ਨੂੰ ਨਾ ਜਾਨਕੇ ਸ਼ੈਵ, ਸ਼ਾਕਤ, ਵੈਸ਼ਨਵ ਆਦੀ ਸੰਪ੍ਰਦਾਯੀ ਲੋਕ ਪਰਸਪਰ ਇਕ ਦੂਜੇ ਦੇ ਨਾਮ ਦੀ ਨਿੰਦਿਆ ਕਰਦੇ ਹਨ, ਮੰਦਮਤੀ ਜ਼ਰਾ ਭੀ ਅਪਨੀ ਅਕਲ ਨੂੰ ਵਧਾਕੇ ਨਹੀਂ ਵਿਚਾਰਦੇ ਹਨ ਕਿ ਇਹ ਸਬ ਵਿਸ਼ਨੂ,ਰੁਦ੍ਰ,ਸ਼ਿਵ ਆਦੀ ਨਾਉਂ ਇਕ ਅਦ੍ਵਿਤੀਯ, ਸਰਵਨਿਯੰਤਾ, ਸਰਵਅੰਤ੍ਰਯਾਮੀ, ਜਗਦੀਸ਼੍ਵਰ ਦੇ ਅਨੇਕ ਗੁਣ, ਕਰਮ, ਸੁਭਾਵ ਯੁਕਤ ਹੋਨ ਕਰਕੇ ਉੱਸੇ ਦੇ ਵਾਚਕ ਹਨ, ਭਲਾ ਕੀ ਅਜੇਹੇ ਲੋਕਾਂ ਉੱਤੇ ਈਸ਼੍ਵਰ ਦਾ ਕੋਪ ਨਾ ਹੁੰਦਾ ਹੋਵੇਗਾ? ਹੁਨ ਵੇਖੀਏ ਚਕ੍ਰਾਂਕਿਤ ਵੈਸ਼ਨਵਾਂ ਦੀ ਅਦਭੁਤ ਮਾਇਆ:—

**ਤਾਪਃ ਪੁੰਡ੍ਰ ਤਥਾ ਨਾਮ ਮਾਲਾ ਮੰਤ੍ਰਸਤਥੈਵ ਚ।**

**ਅਮੀ ਹਿ ਪੰਚ ਸੰਸਕਾਰਾਃ ਪਰਮੈਕਾਂਤਹੇਤਵਃ॥**

**ਅਤਪ੍ਤਤਨੂਰਨ ਤਦਾਮੋ ਅਸ਼ਨੁਤੇ। ਇਤਿਸ਼੍ਰੁਤੇਃ॥**

ਰਾਮਾਨੁਜਪਟਲਪਧਤੌ॥

ਅਰਥਾਤ (ਤਾਪਃ) ਸ਼ੰਖ, ਚੱਕ੍ਰ, ਗਦਾ ਅਰ ਪਦਮ ਦੇ ਚਿੰਨ੍ਹਾਂ ਨੂੰ ਅੱਗ ਵਿਚ ਤਪਾਕੇ ਬਾਂਹ ਦੇ ਮੂਲ ਵਿਚ ਦਾਗ ਦੇਕੇ ਪਸ਼ਚਾਤ ਦੁਧ ਵਾਲੇ ਭਾਂਡੇ ਵਿਚ ਬੁਝਾਂਦੇ ਹਨ। ਅਰ ਕੋਈ ਉਸ ਦੁਧ ਨੂੰ ਭੀ ਪੀ ਲੈਂਦੇ ਹਨ। ਹੁਨ ਵੇਖੀਏ ਪ੍ਰਤੱਖਛ ਹੀ ਮਨੁਸ਼ਾਂ ਦੇ ਮਾਂਸ ਦਾ ਭੀ ਸ੍ਵਾਦ ਉਸ ਵਿਚ ਆਉਂਦਾ ਹੋਵੇਗਾ ਅਜੇਹੇ ਅਜੇਹੇ ਕੰਮਾਂ ਥੀਂ ਪਰਮੇਸ਼੍ਵਰ ਨੂੰ ਪ੍ਰਾਪਤ ਹੋਨਦੀ ਆਸ਼ਾ ਕਰਦੇ ਹਨ ਅਰ ਕਹਿੰਦੇ ਹਨ ਕਿ ਬਗੈਰ ਸ਼ੰਖ ਚਕ੍ਰ ਆਦੀ ਥੀਂ ਸ਼ਰੀਰ ਤਪਾਇਆਂ ਜੀਵ ਪਰਮੇਸ਼੍ਵਰ ਨੂੰ ਪ੍ਰਾਪਤ ਨਹੀਂ ਹੁੰਦਾ ਕਿਉਂਕਿ ਉਹ (ਆਮਃ) ਅਰਥਾਤ ਕੱਚਾ ਹੈ,ਅਰ ਜਿਸਤਰਾਂ ਰਾਜਦੇ ਚਪੜਾਸ ਆਦੀ ਚਿਨ੍ਹਾਂਦੇ ਹੋਨ ਕਰਕੇ ਰਾਜ ਪੁਰੁਸ਼ ਜਾਨਕੇ ਉਸਥੀਂ ਸਭ ਲੋਗ ਡਰਦੇ ਹਨ, ਉੱਸੇ ਤਰਾਂ ਵਿਸ਼ਨੁ ਦੇ ਸ਼ੰਖ, ਚਕ੍ਰ ਆਦੀ ਹਥਿਆਰਾਂ ਦੇ ਚਿੰਨ੍ਹ ਵੇਖਕੇ ਯਮਰਾਜ ਅਰ ਉਨਾਂ ਦੇ ਗਣ ਡਰਦੇ ਹਨ ਅਰ ਕਹਿੰਦੇ ਹਨ ਕਿ:—

**ਦੋਹਾ—ਬਾਨਾ ਬੜਾ ਦਿਆਲ ਕਾ, ਤਿਲਕ ਛਾਪ ਅਰ ਮਾਲ। ਯਮ ਡਰਪੈ ਕਾਲੂ ਕਹੇ, ਭੈ ਮਾਨੇ ਭੂਪਾਲ॥**

ਅਰਥਾਤ ਭਗਵਾਨ ਦਾ ਬਾਨਾ ਤਿਲਕ, ਛਾਪ ਅਰ ਮਾਲਾ ਧਾਰਣ ਕਰਨਾ ਵਡਾ ਹੈ ਜਿਸ ਥੀਂ ਯਮਰਾਜ ਅਰ ਰਾਜਾ ਭੀ ਡਰਦਾ ਹੈ (ਪੁੰਡ੍ਰਮ) ਤ੍ਰਿਸ਼ੂਲ ਦੀ ਨਿਆਈਂ ਮੱਥੇ ਵਿਚ ਚਿਤ੍ਰ ਕੱਢਨਾ। (ਨਾਮ) ਨਾਰਾਯਣਦਾਸ ਵਿਸ਼ਨੂਦਾਸ ਅਰਥਾਤ ਦਾਸ ਸ਼ਬਦ ਅੰਤ ਵਿਚ ਹੋਵੇ ਅਜੇਹਾ ਨਾਉਂ ਰਖਨਾ (ਮਾਲਾ) ਕੌਲ-ਡੋਡੇ ਦੀ ਰਖਨੀ ਅਰ ਪੰਜਵਾਂ ਮੰਤ੍ਰ ਜਿਸਤਰਾਂ:—

**ਓਂ ਨਮੋਨਾਰਾਯਣਾਯ॥**

ਇਹ ਇਨਾਂਨੇ ਸਾਧਾਰਨ ਮਨੁਸ਼ਾਂਦੇ ਵਾਸਤੇ ਮੰਤ੍ਰ ਬਨਾ ਰਖਿਆ ਹੈ ਤਥਾ

**ਸ਼੍ਰੀਮੰਨਾਰਾਯਣਚਰਣੌਸ਼ਰਣੰ ਪ੍ਰਪਦਯੇ। ਸ਼੍ਰੀਮਤੇ ਨਾਰਾਯਣਾਯ ਨਮਃ॥ ਸ਼੍ਰੀਮਤੇ ਰਾਮਾਨੁਜਾਯ ਨਮਃ॥**

ਇਤਿਆਦੀ ਮੰਤ੍ਰ ਧਨਾਢਯ ਅਰ ਵੱਡੇ ਪੁਰੁਸ਼ਾਂ ਦੇ ਵਾਸਤੇ ਬਨਾ ਰੱਖੇ ਹਨ, ਵੇਖੀਏ ਏਹਭੀ ਇਕ ਦੁਕਾਨ ਠਹਰੀ ਜੇਹਾ ਮੂਹ ਤੇਹਾ ਤਿਲਕ, ਇਨ੍ਹਾਂ ਪੰਜਾਂ

ਸੰਸਕਾਰਾਂ ਨੂੰ ਚਕ੍ਰਾਂਕਿਤ ਮੁਕਤੀ ਦੇ ਹੇਤੂ ਮੰਨਦੇ ਹਨ, ਇਨਾਂ ਮੰਤ੍ਰਾਂ ਦੇਅਰਥ ਮੈਂ ਨਾਰਾਯਣ ਨੂੰ ਨਮਸਕਾਰ ਕਰਨਾ ਹਾਂ, ਅਰ ਮੈਂ ਲਛਮੀ ਵਾਲੇ ਨਾਰਾਯਣ ਦੇ ਚਰਣਾਂ ਦੀ ਸ਼ਰਣ ਨੂੰ ਪ੍ਰਾਪਤ ਹੁੰਦਾ ਹਾਂ ਅਰ ਸ਼੍ਰੀਯੁਤ ਨਾਰਾਯਣ ਨੂੰ ਨਮਸਕਾਰ ਕਰਦਾ ਹਾਂ ਅਰਥਾਤ ਜੋ ਸ਼ੋਭਾ ਯੁਕਤ ਨਾਰਾਯਣ ਹੈ ਉਸ ਨੂੰ ਮੇਰਾ ਨਮਸਕਾਰ ਹੋਵੇ, ਜਿਸ ਤਰਾਂ ਵਾਮਮਾਰਗੀ ਪੰਜ ਮਕਾਰ ਮੰਨਦੇ ਹਨ ਉਸੇ ਤਰਾਂ ਚਕ੍ਰਾਂਕਿਤ ਪੰਜ ਸੰਸਕਾਰ ਮੰਨਦੇ ਹਨ, ਅਰ ਅਪਨੇ ਸ਼ੰਖ ਚਕ੍ਰ ਨਾਲ ਦਾਗ ਦੇਨਦੇ ਵਾਸਤੇ ਜੋ ਵੇਦ ਮੰਤ੍ਰ ਦਾ ਪ੍ਰਮਾਣ ਰੱਖਿਆ ਹੈ ਉਸਦਾ ਏਸ ਪ੍ਰਕਾਰ ਪਾਠ ਅਰ ਅਰਥ ਹੈ:—

**ਪਵਿਤ੍ਰੰ ਤੇ ਵਿਤਤੰ ਬ੍ਰਹਮਣਸਪਤੇ ਪ੍ਰਭੁਰਗਾਤ੍ਰਾਣਿ ਪਰਯੇਸ਼ਿ ਵਿਸ਼੍ਵਤਃ। ਅਤਪ੍ਤਤਨੂਰਨ ਤਦਾਮੋ ਅਸ਼ਨੁਤੇ ਸ਼੍ਰਿਤਾਸ ਇਦ੍ਵਹੰਤਸ੍ਤਸਮਾਸ਼ਤ ॥ ੧ ॥ ਤਪੋਸ਼ਪਵਿਤ੍ਰੰ ਵਿਤਤੰ ਦਿਵਸਪਦੇ ॥ ੨ ॥** ਰਿਗਵੇਦ ਮੰ੦ ੯।ਸੂਕਤ੮੩।ਮੰਤ੍ਰ ੧।੨।

ਹੇ ਬ੍ਰਹਮਾਂਡ ਅਰ ਵੇਦਾਂ ਦੇ ਪਾਲਨ ਕਰਨ ਵਾਲੇ ਪਰਮੇਸ਼੍ਵਰ ਸਰਵ ਸਾਮਰਥ ਥੀਂ ਯੁਕਤ ਸਰਵਸ਼ਕਤੀਮਾਨ ਤੁਸਾਂ ਨੇ ਅਪਨੀ ਵਿਆਪਤੀ ਨਾਲ ਸੰਸਾਰ ਦੇ ਸਬ ਅਵੈਵਾਂ ਨੂੰ ਵਿਆਪਤ ਕਰ ਰਖਿਆ ਹੈ, ਤੁਹਾਡਾ ਜੋ ਵਿਆਪਕ ਪਵਿਤ੍ਰ ਸ੍ਵਰੂਪ ਹੈ ਉਸ ਨੂੰ ਬ੍ਰਹਮਚਰਯ, ਸੱਤ ਭਾਸ਼ਣ, ਸ਼ਮ, ਦਮ, ਯੋਗਾਭਿਆਸ, ਜਿਤੇਂਦ੍ਰੀ ਸਤਸੰਗਤ ਆਦੀ ਤਪਸਿਆ ਥੀਂ ਰਹਿਤ ਜੋ ਅਪਰਿਪੱਕ੍ਵ ਆਤਮਾ ਅੰਤਹਕਰਣ ਯੁਕਤ ਹੈ ਉਹ ਉਸ ਤੇਰੇ ਸ੍ਵਰੂਪ ਨੂੰ ਪ੍ਰਾਪਤ ਨਹੀਂ ਹੁੰਦਾ ਅਰ ਜੋ ਉੱਪਰ ਕਹੇ ਤਪ ਕਰਕੇ ਸ਼ੁੱਧ ਹਨ ਉਹੋ ਹੀ ਇਸ ਤਪ ਨੂੰ ਕਰਦੇ ਹੋਏ ਉੱਸੇ ਤੇਰੇ ਸ਼ੁੱਧ ਸ੍ਵਰੂਪ ਨੂੰ ਚੰਗੇ ਪ੍ਰਕਾਰ ਪ੍ਰਾਪਤ ਹੁੰਦੇ ਹਨ ॥੧॥ ਜੋ ਪ੍ਰਕਾਸ਼ ਸ੍ਵਰੂਪ ਪਰਮੇਸ਼੍ਵਰ ਦੀ ਸ੍ਰਿਸ਼ਟੀ ਵਿਚ ਵੱਡੇ ਪਵਿਤ੍ਰ ਆਚਰਣ ਰੂਪ ਤਪ ਕਰਦੇ ਹਨ ਉਹੋ ਪਰਮੇਸ਼੍ਵਰ ਨੂੰ ਪ੍ਰਾਪਤ ਹੋਨ ਵਿਚ ਯੋਗ੍ਯ ਹੁੰਦੇ ਹਨ ॥੨॥ ਹੁਨ ਵਿਚਾਰ ਲੌ ਕਿ ਰਾਮਾਨੁਜ ਮਤ ਵਾਲੇ ਏਸ ਮੰਤ੍ਰ ਥੀਂ ਚਕ੍ਰਾਂਕਿਤ ਹੋਨਾ ਕਿਉਂ ਕਰ ਸਿੱਧ ਕਰਦੇ ਹਨ, ਭਲਾ ਦੱਸੋ ਉਹ ਵਿਦਵਾਨ ਸਨ ਵਾ ਅਵਿਦਵਾਨ? ਜੇ ਆਖੋ ਕਿ ਵਿਦਵਾਨ ਸਨ ਤਾਂ ਅਜੇਹਾ ਅਸੰਭਵ ਅਰਥ ਏਸ ਮੰਤ੍ਰ ਦਾ ਕਿਉਂ ਕਰਦੇ, ਕਿਉਂਕਿ ਏਸ ਮੰਤ੍ਰ ਵਿਚ "ਅਤਪਤਤਨੁਃ" ਸ਼ਬਦ ਹੈ ਕਿੰਤੂ "ਅਤਪਤ ਭੁਜੈਕਦੇਸ਼ਃ" ਨਹੀਂ ਫੇਰ "ਅਤਪਤ ਤਨੂ" ਏਹ ਨਹੁੰ ਤੋਂ ਲੈਕੇ ਸਿਰ ਤਕ ਸਾਰੇ ਸ਼ਰੀਰ ਸਮੁੱਚਯ ਦਾ ਅਰਥ ਹੈ ਏਸ ਨੂੰ ਪ੍ਰਮਾਣ ਕਰਕੇ ਅੱਗ ਨਾਲ ਹੀ ਤਪਾਨਾ ਚਕ੍ਰਾਂਕਿਤ ਲੋਕ ਸ੍ਵੀਕਾਰ ਕਰਨ ਤਾਂ ਅਪਨੇ ਅਪਨੇ

ਸ਼ਰੀਰ ਨੂੰ ਭੱਠੀ ਪਾਕੇ ਵਿਚ ਸਾਰੇ ਸ਼ਰੀਰ ਨੂੰ ਜਲਾ ਦੇਨ ਤਾਂ ਭੀ ਏਸ ਮੰਤ੍ਰ ਦੇ ਅਰਥ ਥੀਂ ਵਿਰੁਧ ਹੈ, ਕਿਉਂਕਿ ਏਸ ਮੰਤ੍ਰ ਵਿਚ ਸੱਤਭਾਸ਼ਣ ਆਦੀ ਪਵਿਤ੍ਰ ਕਰਮ ਕਰਨੇ ਤਪ ਲੀਤਾ ਹੈ ॥

## ਰਿਤੰ ਤਪਃ ਸਤੰਜੇ ਤਪਃ ਸ਼੍ਰੁਤੰ ਤਪਃ ਸ਼ਾਂਤ ਤਪੋਦਮਸਤਪਃ।

ਤੈਤ੍ਰਿਰੀਯੋਪਨਿਸ਼ਦ ਪ੍ਰਪਾਠਕ ੧੦। ਅਧਯਾਯ ੮॥

ਇਤਿਆਦੀ ਤਪ ਕਹਾਂਦਾ ਹੈ ਅਰਥਾਤ (ਰਿਤੰ ਤਪਃ) ਯਥਾਰਥ ਸ਼ੁੱਧ ਭਾਵ, ਸਤ ਮੰਨਨਾ, ਸੱਤ ਬੋਲਨਾ, ਸੱਤ ਕਰਨਾ, ਮਨ ਨੂੰ ਅਧਰਮ ਵਿਚ ਨਾ ਜਾਨ ਦੇਨਾ, ਬਾਹਿਰ ਦੀਆਂ ਇੰਦ੍ਰੀਆਂ ਨੂੰ ਅਨਿਆਯ ਦੇ ਕੰਮਾਂ ਵਿਚ ਜਾਨਥੀਂ ਰੋਕਨਾ ਅਰਥਾਤ ਸ਼ਰੀਰ ਇੰਦ੍ਰੀਆਂ ਅਰ ਮਨ ਥੀਂ ਸ਼ੁਭ ਕੰਮਾਂ ਦਾ ਆਚਰਣ ਕਰਨਾ, ਵੇਦ ਆਦੀ ਸਤ ਵਿਦਿਆ ਨੂੰ ਪੜ੍ਹਨਾ, ਪੜ੍ਹਾਨਾ, ਵੇਦ ਦੇ ਅਨੁਸਾਰ ਆਚਰਣ ਕਰਨਾ ਆਦੀ ਉੱਤਮ ਧਰਮ ਯੁਕਤ ਕੰਮਾਂ ਦਾ ਨਾਮ ਤਪ ਹੈ, ਧਾਤੂ ਨੂੰ ਤਪਾਕੇ ਚਮੜੇ ਨੂੰ ਸਾੜਨਾ ਤਪ ਨਹੀਂ ਕਹਾਂਦਾ, ਦੇਖੋ ਚਕ੍ਰਾਂਕਿਤ ਲੋਕ ਅਪਨੇ ਨੂੰ ਵਡੇ ਵੈਸ਼ਨਵ ਮੰਨਦੇ ਹਨ ਪਰੰਤੂ ਅਪਨੀ ਪਰੰਪਰਾ ਅਰ ਕੁਕਰਮ ਵਲ ਧਿਆਨ ਨਹੀਂ ਦਿੰਦੇ ਕਿ ਪਹਿਲੇ ਏਹਨਾਂ ਦਾ ਮੂਲ ਪੁਰੁਸ਼ ਸ਼ਠਕੋਪ ਹੋਇਆ ਜੋ ਚਕ੍ਰਾਂਕਿਤਾਂ ਦੇ ਗ੍ਰੰਥਾਂ ਅਰ ਭਗਤਮਾਲ ਗ੍ਰੰਥ ਵਿਚ ਜੋ ਨਾ ਭਾਡੂੰਮ ਨੇ ਬਨਾਇਆ ਹੈ ਉਸ ਵਿਚ ਲਿਖਿਆ ਹੈ :—

## ਵਿਕ੍ਰੀਯ ਸੂਰਪੰ ਵਿਚਚਾਰ ਯੋਗੀ ॥

ਇਤਿਆਦੀ ਵਚਨ ਚਕ੍ਰਾਂਕਿਤਾਂ ਦੇ ਗ੍ਰੰਥਾਂ ਵਿਚ ਲਿਖੇ ਹਨ, ਸ਼ਠਕੋਪ ਯੋਗੀ ਛੱਜ ਨੂੰ ਬਨਾ ਵੇਚਕੇ ਵਿਚਰਦਾ ਸੀ ਅਰਥਾਤ ਕੰਜਰ ਜਾਤ ਵਿਚ ਉਤਪੰਨ ਹੋਇਆ ਸੀ, ਜਦ ਉਸਨੇ ਬ੍ਰਾਹਮਣਾਂ ਕੋਲੋਂ ਪੜ੍ਹਨਾ ਵਾ ਸੁਨਨਾ ਚਾਹਿਆ ਹੋਵੇਗਾ ਤਦ ਬ੍ਰਾਹਮਣਾਂ ਨੇ ਨਿਰਾਦਰ ਕੀਤਾ ਹੋਵੇਗਾ ਉਸ ਨੇ ਬ੍ਰਾਹਮਣਾਂ ਦੇ ਵਿਰੁਧ ਸੰਪ੍ਰਦਾਯ ਤਿਲਕ ਚਕ੍ਰਾਂਕਿਤ ਆਦੀ ਸ਼ਾਸਤ੍ਰ ਵਿਰੁੱਧਮਨ ਮਾਨੀਆਂ ਬਾਤਾਂ ਚਲਾਈਆਂ ਹੋਨਗੀਆਂ, ਉਸਦਾ ਚੇਲਾ 'ਮੁਨੀਵਾਹਨ' ਜੋਕਿ ਚੰਡਾਲ ਵਰਣ ਵਿਚ ਉਤਪੰਨ ਹੋਇਆ ਸੀ, ਉਸਦਾ ਚੇਲਾ 'ਯਮਨਾਚਾਰਯ' ਜੋਕਿ ਯਵਨ ਕੁਲ ਵਿਚ ਉਤਪੰਨ ਹੋਇਆ ਸੀ ਜਿਸਦਾ ਨਾਮ ਬਦਲ ਕੇ ਕੋਈ ਕੋਈ 'ਯਮਨਾਚਾਰਯ' ਭੀ ਕਹਿੰਦੇ ਹਨ, ਉਨਾਂ ਤੋਂ ਪਿਛੋਂ 'ਰਾਮਾਨੁਜ' ਬ੍ਰਾਹਮਣ ਕੁਲ ਵਿਚ ਉਤਪੰਨ ਹੋਕੇ ਚਕ੍ਰਾਂਕਿਤ ਹੋਇਆ। ਉਸ ਤੋਂ ਪਹਿਲੇ ਸਾਰੇ ਭਾਸ਼ਾ ਦੇ ਗ੍ਰੰਥ ਬਨਾਏ ਸਨ, ਰਾਮਾਨੁਜ ਨੇ ਕੁਝ ਸੰਸਕ੍ਰਿਤ ਪੜ੍ਹਕੇ ਸੰਸਕ੍ਰਿਤ ਵਿਚ ਸ਼ਲੋਕ ਬਨਾਕੇ ਗ੍ਰੰਥ ਅਰ ਸ਼ਾਰੀਰਿਕ ਸੂਤ੍ਰ ਅਰ ਉਪਨਿਸ਼ਦਾਂ ਦੀ ਟੀਕਾ, ਸ਼ੰਕ੍ਰਾਚਾਰਯ ਦੀ ਟੀਕਾ ਥੀਂ ਵਿਰੁੱਧ ਬਨਾਈ, ਅਰ ਸ਼ੰਕ੍ਰਾਚਾਰਯ ਦੀ ਬਹੁਤ ਸਾਰੀ ਨਿੰਦਿਆ ਕੀਤੀ, ਜਿਸ ਤਰਾਂ ਸ਼ੰਕ੍ਰਾਚਾਰਯ ਦਾ ਮਤ ਹੈ

ਕਿ ਅਦ੍ਵੈਤ ਅਰਥਾਤ ਜੀਵ ਬ੍ਰਹਮ ਇੱਕ ਹੀ ਹਨ, ਦੂਜੀ ਕੋਈ ਵਸਤੂ ਵਾਸਤਵ ਵਿਚ ਨਹੀਂ, ਜਗਤ ਪ੍ਰਪੰਚ ਸਬ ਮਿਥਿਆ ਮਾਇਆ ਰੂਪੀ ਅਨਿੱਤ ਹੈ, ਏਸਦੇ ਵਿਰੁੱਧ ਰਾਮਾਨੁਜ ਦਾ ਜੀਵ, ਬ੍ਰਹਮ, ਅਰ ਮਾਇਆ ਤਿੰਨੋਂ ਨਿੱਤ ਹਨ । ਏਥੇ ਸ਼ੰਕ੍ਰਾਚਾਰਯ ਦਾ ਮਤ ਬ੍ਰਹਮ ਥੀਂ ਭਿੰਨ ਜੀਵ ਅਰ ਕਾਰਣ ਵਸਤੂ ਨੂੰ ਨਾ ਮੰਨਨਾ ਅੱਛਾ ਨਹੀਂ ਅਰ ਰਾਮਾਨੁਜ ਦਾ ਏਸ ਅੰਸ਼ ਵਿਚ ਜੋ ਕਿ ਵਿਸ਼ਿਸ਼ਟਾਦ੍ਵੈਤ ਜੀਵ ਅਰ ਮਾਇਆ ਸਹਿਤ ਪਰਮੇਸ਼੍ਵਰ ਇੱਕ ਹੈ ਏਹ ਤਿੰਨਾਂ ਦਾ ਮੰਨਨਾ ਅਰ ਅਦ੍ਵੈਤ ਦਾ ਕਹਨਾ ਸਰਵਥਾ ਵਿਅਰਥ ਹੈ, ਇਹ ਸਰਵਥਾ ਈਸ਼੍ਵਰ ਦੇ ਅਧੀਨ, ਪਰਤੰਤ੍ਰ ਜੀਵ ਨੂੰ ਮੰਨਨਾ ਕੰਠੀ,ਤਿਲਕ, ਮਾਲਾ ਮੂਰਤੀਪੂਜਾ ਆਦੀ ਪਾਖੰਡ ਮਤ ਚਲਾਨਾ ਆਦੀ ਬੁਰੀਆਂ ਗਲਾਂ ਚਕ੍ਰਾਂਕਿਤ ਆਦੀ ਵਿਚ ਹਨ ਜਿਸ ਤਰਾਂ ਚਕ੍ਰਾਂਕਿਤ ਆਦੀ ਵੇਦ ਵਿਰੋਧੀ ਹਨ ਜਿਸ ਤਰਾਂ ਦੇ ਸ਼ੰਕ੍ਰਾਚਾਰਯ ਦੇ ਮਤ ਦੇ ਨਹੀਂ ॥

(ਪ੍ਰਸ਼ਨ) ਮੂਰਤੀਪੂਜਾ ਕਿਥੋਂ ਚਲੀ ?

(ਉੱਤਰ) ਜੈਨੀਆਂ ਥੀਂ ॥

(ਪ੍ਰਸ਼ਨ )ਜੈਨੀਆਂ ਨੇ ਕਿਥੋਂ ਚਲਾਈ ?

(ਉੱਤਰ)ਅਪਨੀ ਮੂਰਖਤਾ ਥੀਂ।

(ਪ੍ਰਸ਼ਨ ) ਜੈਨੀ ਲੋਗ ਕਹਿੰਦੇ ਹਨ ਕਿ ਸ਼ਾਂਤ ਧਿਆਨਾਵਸਥਿਤ ਬੈਠ ਹੋਈ ਮੂਰਤੀ ਵੇਖਕੇ ਅਪਨੇ ਜੀਵਦਾ ਭੀ ਸ਼ੁਭ ਪਰੀਣਾਮ ਉਹੋ ਜੇਹਾ ਹੀ ਹੁੰਦਾ ਹ

(ਉੱਤਰ) ਜੀਵ ਚੇਤੰਨ ਅਰ ਮੂਰਤੀ ਜੜ। ਕੀ ਮੂਰਤੀ ਦੀ ਨਿਆਈਂ ਜੀਵ ਭੀ ਜੜ ਹੋ ਜਾਵੇ ਗਾ ਏਹ ਮੂਰਤੀ ਪੂਜਨ ਕੇਵਲ ਪਾਖੰਡ ਮਤ ਹੈ, ਜੈਨੀਆਂ ਨੇ ਚਲਾਈ ਹੈ, ਏਸ ਲਈ ਏਸਦਾ ਖੰਡਨ ਬਾਰਵੇਂ ਸਮੁੱਲਾਸ ਵਿਚ ਕਰਾਂਗੇ ॥

(ਪ੍ਰਸ਼ਨ)ਸ਼ਾਕਤ ਆਦੀ ਨੇ ਮੂਰਤੀਆਂ ਵਿਚ ਜੈਨੀਆਂ ਦੀ ਰੀਸ ਨਹੀਂ ਕੀਤੀ ਹੈ ਕਿਉਂਕਿ ਜੈਨੀਆਂ ਦੀ ਮੂਰਤੀਆਂ ਦੇ ਸਦ੍ਰਿਸ਼ ਵੈਸ਼ਨਵ ਆਦੀ ਦੀਆਂ ਮੂਰਤੀਆਂ ਨਹੀਂ ਹਨ।

(ਉੱਤਰ) ਹਾਂ ਏਹ ਠੀਕ ਹੈ ਜੇ ਜੈਨੀਆਂ ਦੇ ਤੁੱਲ ਬਨਾਂਦੇ ਤਾਂ ਜੈਨਮਤ ਵਿਚ ਮਿਲ ਜਾਂਦੇ, ਏਸਲਈ ਜੈਨੀਆਂ ਦੀ ਮੂਰਤੀਆਂ ਥੀਂ ਵਿਰੁੱਧ ਬਨਾਈਆਂ ਕਿਉਂਕਿ ਜੈਨੀਆਂ ਨਾਲ ਵਿਰੋਧ ਕਰਨਾ ਇਨ੍ਹਾਂ ਦਾ ਕੰਮ, ਅਰ ਇਨ੍ਹਾਂ ਨਾਲ ਵਿਰੋਧ ਕਰਨਾ ਮੁੱਖ ਉਨ੍ਹਾਂ ਦਾ ਕੰਮ ਸੀ, ਜਿਸਤਰ੍ਹਾਂ ਜੈਨੀਆਂ ਨੇ ਮੂਰਤੀਆਂ ਨੰਗੀ ਧਿਆਨਾਵਸਥਿਤ ਅਰ ਵਿਰਕਤ ਮਨੁਸ਼ ਦੀ ਨਿਆਈਂ ਬਨਾਈਆਂ ਹਨ ਉਨ੍ਹਾਂ ਥੀਂ ਵਿਰੁੱਧ ਵੈਸ਼ਨਵ ਆਦੀ ਨੇ ਚੰਗੀਤਰਾਂ ਨਾਲ ਸ਼੍ਰਿੰਗਾਰ ਵਾਲੀਆਂ ਇਸਤ੍ਰੀਆਂ ਦੇ ਸਮੇਤ ਰੰਗ ਰਾਗ ਭੋਗ ਵਿਸ਼ਯਾਸਕਤੀ ਦੇ ਆਕਾਰ ਵਾਲੀਆਂ ਖਲੋਤੀਆਂ ਅਰ ਬੈਠੀਆਂ ਹੋਈਆਂ ਬਨਾਈਆਂ ਹਨ, ਜੈਨੀ ਲੋਗ ਬਹੁਤ ਸਾਰੇ ਸ਼ੰਖ, ਘੰਟੇ, ਘੜਿਆਲ ਆਦੀ ਬਾਜੇ ਨਹੀਂ ਬਜਾਂਦੇ, ਏਹ ਲੋਗ ਬੜਾ ਰੌਲਾ

ਮਚਾਂਦੇ ਹਨ ਤਦੇਹੀ ਅਜੇਹੀ ਲੀਲਾ ਕਰਨ ਨਾਲ ਵੈਸ਼ਨਵ ਆਦੀ ਸੰਪ੍ਰਦਾਯੀ ਪੋਪਾਂ ਦੇ ਚੇਲੇ ਜੈਨੀਆਂ ਦੇ ਜਾਲ ਥੀਂ ਬਚਕੇ ਇਨ੍ਹਾਂ ਦੀ ਲੀਲਾ ਵਿਚ ਆਫਸੇ ਅਰ ਬਹੁਤ ਸਾਰੇ ਵਿਆਸ ਆਦੀ ਮਹਾਰਿਸ਼ੀਆਂਦਾ ਨਾਉਂ ਕਰਕੇ ਮਨਮਾਨੀਆਂ ਅਸੰਭਵ ਕਹਾਨੀਆਂ ਵਾਲੇ ਗ੍ਰੰਥ ਬਨਾਏ, ਉਨ੍ਹਾਂ ਦਾ ਨਾਮ ਪੁਰਾਣ ਰੱਖਕੇ ਕਥਾ ਭੀ ਸੁਨਾਨ ਲੱਗੇ ਅਰ ਫੇਰ ਅਜੇਹੀ ਵਿਚਿਤ੍ਰ ਮਾਇਆ ਰਚਨ ਲੱਗੇ ਕਿ ਪੱਥਰ ਦੀਆਂ ਮੂਰਤੀਆਂ ਬਨਾਕੇ ਲਕੋਕੇ ਕਿਦੇ ਪਹਾੜ ਵਾ ਜੰਗਲ ਆਦੀ ਵਿਚ ਧਰ ਆਏ ਵਾ ਜ਼ਮੀਨ ਵਿਚ ਦੱਬ ਦਿੱਤੀਆਂ, ਪਸ਼ਚਾਤ ਅਪਨੇ ਚੇਲਿਆਂ ਵਿਚ ਪ੍ਰਸਿੱਧ ਕੀਤਾ ਕਿ ਮੈਨੂੰ ਰਾਤ ਨੂੰ ਸੁਪਨੇ ਵਿਚ ਮਹਾਦੇਵ, ਪਾਰਬਤੀ, ਰਾਧਾ, ਕ੍ਰਿਸ਼ਨ, ਸੀਤਾ, ਰਾਮ ਵਾ ਲਖਛਮੀ ਨਾਰਾਯਣ ਅਰ ਭੈਰੋ, ਹਨੂਮਾਨ ਆਦੀ ਨੇ ਕਹਿਆਹੈ ਕਿ ਅਸੀਂ ਫਲਾਨੇ ਫਲਾਨੇ ਠਿਕਾਨੇ ਹਾਂ ਸਾਨੂੰ ਉੱਥੋਂ ਲਿਆ ਮੰਦਿਰ ਵਿਚ ਰੱਖ, ਅਰ ਤੂੰ ਹੀ ਸਾਡਾ ਪੁਜਾਰੀ ਹੋਵੇਂ ਤਾਂ ਅਸੀਂ ਮਨ ਮੰਗੀ ਮੁਰਾਦ ਦੇਵੀਏ, ਜਦ ਅੱਖ ਦੇ ਅੰਨੇ ਅਰ ਗੰਢ ਦੇ ਪੂਰੇ ਲੋਕਾਂ ਨੇ ਪੋਪਜੀ ਦੀ ਲੀਲਾ ਸੁਨੀ ਤਦ ਤਾਂ ਸੱਚ ਹੀ ਮੰਨ ਲੀਤੀ, ਅਰ ਉਨ੍ਹਾਂ ਥੀਂ ਪੁਛਿਆ ਕਿ ਅਜੇਹੀ ਓਹ ਮੂਰਤ ਕਿੱਥੇ ਹੈ ਤਦ ਤਾਂ ਪੋਪਜੀ ਬੋਲੇ ਕਿ ਫਲਾਨੇ ਪਹਾੜ ਵਾ ਜੰਗਲ ਵਿਚ ਹੈ ਚੱਲੋ ਮੇਰੇ ਨਾਲ ਵਿਖਾ ਦੇਵਾਂ ਤਦ ਤਾਂ ਓਹ ਅੰਨ੍ਹੇ ਉਸ ਧੂਰਤ ਦੇ ਨਾਲ ਚੱਲਕੇ ਉੱਥੇ ਪੁੱਜੇ ਅਰ ਵੇਖਿਆ ਆਸ਼ਚਰਯ ਹੋਕੇ ਉਸ ਪੋਪ ਦੇ ਪੈਰ ਤੇ ਡਿੱਗਕੇ ਕਹਿਆ ਕਿ ਤੁਹਾਡੇ ਉੱਤੇ ਏਸ ਦੇਵਤਾ ਦੀ ਵਡੀ ਹੀ ਕ੍ਰਿਪਾ ਹੈ ਹੁਨ ਤੁਸੀਂ ਲੇ ਚੱਲੋ ਅਰ ਅਸੀਂ ਮੰਦਿਰ ਬਨਵਾ ਦੇਵਾਂਗੇ ਉਸ ਵਿਚ ਏਸ ਦੇਵਤਾ ਦੀ ਸਥਾਪਨਾ ਕਰਕੇ ਆਪੇ ਹੀ ਪੂਜਾ ਕਰਨਾ ਅਰ ਅਸੀਂ ਲੋਕ ਭੀ ਏਸ ਪ੍ਰਤਾਪੀ ਦੇਵਤਾ ਦੇ ਦਰਸ਼ਨ, ਸਪਰਸ਼ਨ ਕਰਕੇ ਮਨਮੰਗੀ ਮੁਰਾਦ ਪਾਵਾਂਗੇ, ਏਸ ਪ੍ਰਕਾਰ ਜਦ ਇਕ ਨੇ ਲੀਲਾ ਰਚੀ ਤਦ ਤਾਂ ਉਸਨੂੰ ਵੇਖ ਸਬ ਪੋਪ ਲੋਕਾਂ ਨੇ ਅਪਨੀ ਆਜੀਵਿਕਾ ਦੇ ਅਰਥ ਛਲ ਕਪਟ ਨਾਲ ਮੂਰਤੀ ਸਥਾਪਨ ਕੀਤੀ ॥

(ਪ੍ਰਸ਼ਨ) ਪਰਮੇਸ਼੍ਵਰ ਨਿਰਾਕਾਰ ਹੈ ਓਹ ਧਿਆਨ ਵਿਚ ਨਹੀਂ ਆਸਕਦਾ ਏਸਲਈ ਜ਼ਰੂਰ ਮੂਰਤੀ ਹੋਨੀਚਾਹੀਏ, ਭਲਾ ਜੇ ਕੁਝ ਭੀ ਨਾ ਕਰੇ ਤਾਂ ਮੂਰਤੀ ਦੇ ਸਾਮਨੇ ਜਾਕੇ ਹਥ ਜੋੜਕੇ ਪਰਮੇਸ਼੍ਵਰ ਦਾ ਸਮਰਣ ਕਰਦੇ ਅਰ ਨਾਉਂ ਲੈਂਦੇ ਹਨ ਏਸ ਵਿਚ ਕੀ ਹਾਨੀ ਹੈ। (ਉੱਤਰ) ਜਦ ਪਰਮੇਸ਼੍ਵਰ ਨਿਰਾਕਾਰ ਸਰਵਵਿਆਪਕ ਹੈ ਤਦ ਉਸਥੀਂ ਮੂਰਤ ਹੀ ਨਹੀਂ ਬਨਸਕਦੀ, ਅਰ ਜੇ ਮੂਰਤੀ ਦੇ ਦਰਸ਼ਨ ਮਾਤ੍ਰ ਥੀਂ ਪਰਮੇਸ਼੍ਵਰ ਦਾ ਸਮਰਣ ਹੋਵੇ ਤਾਂ ਪਰਮੇਸ਼੍ਵਰ ਦੇ ਬਨਾਏ ਪ੍ਰਿਥਿਵੀ, ਜਲ, ਵਾਯੂ ਅਰ ਬਨਸਪਤੀ ਆਦੀ ਅਨੇਕ ਪਦਾਰਥ ਹਨ ਜਿਨ੍ਹਾਂ ਵਿਚ ਈਸ਼੍ਵਰ ਨੇ ਅਦਭੁਤ ਰਚਨਾ ਕੀਤੀ ਹੈ, ਕੀ ਅਜੇਹੀ ਰਚਨਾ ਵਾਲੀ ਪ੍ਰਿਥਿਵੀ ਪਹਾੜ ਆਦੀ ਪਰਮੇਸ਼੍ਵਰ ਦੀ ਬਨਾਈਆਂ ਹੋਈਆਂ ਮਹਾਮੂਰਤੀਆਂ ਕਿ ਜਿਨ੍ਹਾਂ ਪਹਾੜ ਆਦੀ ਥੀਂ ਮਨੁਸ਼ ਕ੍ਰਿਤ ਮੂਰਤੀਆਂ ਬਨਦੀਆਂ ਹਨ ਉਨਾਂ ਨੂੰ ਵੇਖਕੇ ਪਰਮੇਸ਼੍ਵਰ ਦਾ ਸਮਰਣ

ਨਹੀਂ ਹੋ ਸਕਦਾ ? ਜੇ ਤੁਸੀਂ ਆਖੋ ਕਿ ਮੂਰਤੀ ਦੇ ਵੇਖਨ ਨਾਲ ਪਰਮੇਸ਼੍ਵਰ ਦਾ ਸਮਰਣ ਹੁੰਦਾ ਹੈ ਏਹ ਤੁਹਾਡਾ ਕਹਨਾ ਸਰਵਥਾ ਝੂਠ ਹੈ, ਅਰ ਜਦ ਓਹ ਮੂਰਤੀ ਸਾਮਨੇ ਨਾ ਹੋਵੇਗੀ ਤਾਂ ਪਰਮੇਸ਼੍ਵਰ ਦੇ ਸਮਰਣ ਨਾ ਹੋਨ ਕਰਕੇ ਮਨੁਸ਼ ਅਕੱਲਾ ਸਮਝਕੇ ਚੋਰੀ ਯਾਰੀ ਆਦੀ ਕੁਕਰਮ ਕਰਨ ਵਿਚ ਪ੍ਰਵ੍ਰਿੱਤ ਭੀ ਹੋਸਕਦਾ ਹੈ, ਕਿਉਂਕਿ ਓਹ ਜਾਨਦਾ ਹੈ ਕਿ ਏਸ ਸਮਯ ਏਥੇ ਮੈਨੂੰ ਕੋਈ ਨਹੀਂ ਦੇਖਦਾ ਏਸ ਲਈ ਓਹ ਅਨਰਥ ਕੀਤੇ ਬਗੈਰ ਨਹੀਂ ਹਟਦਾ ਇਤਿਆਦੀ ਅਨੇਕ ਦੋਸ਼ ਪਾਸ਼ਾਣ ਆਦੀ ਮੂਰਤੀਪੂਜਾ ਦੇ ਕਰਨ ਕਰਕੇ ਸਿੱਧ ਹੁੰਦੇ ਹਨ। ਹੁਨ ਦੇਖੋ ! ਜੋ ਪਾਸ਼ਾਣ ਆਦੀ ਮੂਰਤੀਆਂ ਨੂੰ ਨਾ ਮੰਨਕੇ ਸਦਾ ਸਰਵਵਿਆਪਕ, ਅੰਤਰਯਾਮੀ, ਨਿਆਯਕਾਰੀ, ਪਰਮੇਸ਼੍ਵਰ ਨੂੰ ਸਰਵਤ੍ਰ ਜਾਨਦਾ ਅਰ ਮੰਨਦਾ ਹੈ ਓਹ ਮਨੁਸ਼ ਸਬ ਥਾਂ ਸਦਾ ਪਰਮੇਸ਼੍ਵਰ ਨੂੰ ਸਬ ਦੇ ਬੁਰੇ ਭਲੇ ਕਰਮਾਂ ਦਾ ਦੇਖਨ ਵਾਲਾ ਜਾਨਕੇ ਇਕ ਛਿਨ ਮਾਤ੍ਰ ਭੀ ਪਰਮਾਤਮਾ ਥੀਂ ਆਪ ਨੂੰ ਵਖਰਾ ਨਾ ਜਾਨਕੇ ਕੁਕਰਮ ਕਰਨਾ ਤਾਂ ਕਿਦੇ ਰਹਿਆ ਕਿੰਤੂ ਮਨ ਵਿਚ ਕੁਚੇਸ਼ਟਾ ਭੀ ਨਹੀਂ ਕਰ ਸਕਦਾ, ਕਿਉਂਕਿ ਓਹ ਜਾਨਦਾ ਹੈ ਕਿ ਜੇ ਮੈਂ ਮਨ, ਵਚਨ, ਅਰ ਕਰਮ ਥੀਂ ਭੀ ਕੁਝ ਬੁਰਾ ਕਰਮ ਕਰਾਂਗਾ ਤਾਂ ਏਸ ਅੰਤਰਯਾਮੀ ਦੇ ਨਿਆਯ ਥੀਂ ਬਗੈਰ ਦੰਡ ਪਾਏ ਕਦੀ ਨਾ ਬਚਾਂਗਾ, ਅਰ ਨਾਮ ਸਮਰਣ ਮਾਤ੍ਰ ਥੀਂ ਕੁਝ ਭੀ ਫਲ ਨਹੀਂ ਹੁੰਦਾ, ਜਿਸਤਰਾਂ ਕਿ ਮਿਸ਼ਰੀ ਮਿਸ਼ਰੀ ਕਹਨ ਕਰਕੇ ਮੂੰਹ ਮਿੱਠਾ ਅਰ ਨਿੰਮ ਨਿੰਮ ਕਹਨ ਨਾਲ ਕੌੜਾ ਨਹੀਂ ਹੋਂਦਾ ਕਿੰਤੂ ਜ਼ਬਾਨ ਨਾਲ ਚੱਖਨ ਕਰਕੇ ਹੀ ਮਿੱਠਾ ਵਾ ਕੌੜਾਪਨ ਜਾਨਿਆ ਜਾਂਦਾ ਹੈ ॥

(ਪ੍ਰਸ਼ਨ) ਕੀ ਨਾਮ ਲੈਨਾ ਸਰਵਥਾ ਮਿਥਿਆ ਹੈ, ਜੋ ਸਬ ਥਾਂ ਪੁਰਾਣਾਂ ਵਿਚ ਨਾਮ ਸਮਰਣ ਦਾ ਬੜਾ ਮਹਾਤਮ ਲਿਖਿਆ ਹੈ। (ਉੱਤਰ) ਨਾਮ ਲੈਨ ਦੀ ਤੁਹਾਡੀ ਰੀਤੀ ਉੱਤਮ ਨਹੀਂ ਜਿਸ ਪ੍ਰਕਾਰ ਤੁਸੀਂ ਨਾਮ ਸਮਰਣ ਕਰਦੇ ਹੋ ਓਹ ਰੀਤੀ ਝੂਠੀ ਹੈ ॥

(ਪ੍ਰਸ਼ਨ) ਸਾਡੀ ਕੇਹੜੀ ਰੀਤ ਹੈ। (ਉੱਤਰ) ਵੇਦ ਵਿਰੁੱਧ ॥

(ਪ੍ਰਸ਼ਨ) ਭਲਾ ਹੁਨ ਤੁਸੀਂ ਸਾਨੂੰ ਵੇਦਾਨੁਸਾਰ ਨਾਮ ਸਮਰਣ ਦੀ ਰੀਤ ਦੱਸੋ। (ਉੱਤਰ) ਨਾਮ ਸਮਰਣ ਏਸ ਪ੍ਰਕਾਰ ਕਰਨਾ ਚਾਹੀਏ ਜਿਸਤਰਾਂ ਨਿਆਯਕਾਰੀ ਈਸ਼੍ਵਰ ਦਾ ਇਕ ਨਾਮ ਹੈ ਏਸ ਨਾਮ ਥੀਂ ਜੋ ਏਸਦਾ ਅਰਥ ਹੈ ਕਿ ਜਿਸ ਤਰਾਂ ਪਖਛਪਾਤ ਤੋਂ ਰਹਿਤ ਹੋਕੇ ਪਰਮੇਸ਼੍ਵਰ ਸਬ ਦਾ ਯਥਾਵਤ ਨਿਆਯ ਕਰਦਾ ਹੇ ਉਸੇ ਤਰਾਂ ਉਸਨੂੰ ਗ੍ਰਹਣ ਕਰਕੇ ਨਿਆਯ ਕਰਕੇ ਯੁਕਤ ਵਿਹਾਰ ਸਦਾ ਕਰਨਾ, ਅਨਿਆਯ ਕਦੀ ਨਾ ਕਰਨਾ, ਏਸ ਪ੍ਰਕਾਰ ਇਕ ਨਾਮ ਕਰਕੇ ਭੀ ਮਨੁਸ਼ ਦਾ ਕਲਿਆਣ ਹੋ ਸਕਦਾ ਹੈ ॥

(ਪ੍ਰਸ਼ਨ) ਅਸੀਂ ਭੀ ਜਾਨਦੇ ਹਾਂ ਕਿ ਪਰਮੇਸ਼੍ਵਰ ਨਿਰਾਕਾਰ ਹੈ ਪਰੰਤੂ

ਉਸਨੇ ਸ਼ਿਵ, ਵਿਸ਼ਨੂ, ਗਣੇਸ਼, ਸੂਰਯ ਅਰ ਦੇਵੀ ਆਦੀ ਦੇ ਸ਼ਰੀਰ ਧਾਰਣ ਕਰ ਰਾਮਕ੍ਰਿਸ਼ਨ ਆਦੀ ਅਵਤਾਰ ਲੀਤੇ ਏਸ ਲਈ ਉਸਦੀ ਮੂਰਤੀ ਬਨਦੀ ਹੈ ਕੀ ਏਹ ਭੀ ਬਾਤ ਝੂਠੀ ਹੈ ? (ਉੱਤਰ) ਹਾਂ ਹਾਂ ਝੂਠੀ ਕਿਉਂਕਿ "ਅਜ ਏਕ ਪਾਤ" "ਸ ਕਾਯਮ" ਇਤਿਆਦੀ ਵਿਸ਼ੇਸ਼ਣਾਂ ਥੀਂ ਪਰਮੇਸ਼੍ਵਰ ਨੂੰ ਜਨਮ ਮਰਨ ਅਰ ਸ਼ਰੀਰ ਧਾਰਣ ਥੀਂ ਰਹਿਤ ਵੇਦਾਂ ਵਿਚ ਕਹਿਆ ਹੈ, ਤਥਾ ਯੁਕਤੀ ਕਰਕੇ ਭੀ ਪਰਮੇਸ਼੍ਵਰ ਦਾ ਅਵਤਾਰ ਕਦੀ ਨਹੀਂ ਹੋ ਸਕਦਾ, ਕਿਉਂਕਿ ਜੋ ਆਕਾਸ਼ ਦੀ ਨਿਆਈਂ ਸਬ ਥਾਂ ਵਿਆਪਕ, ਅਨੰਤ, ਅਰ ਸੁਖ, ਦੁਖ, ਦ੍ਰਿਸ਼ ਆਦੀ ਗੁਣ ਰਹਿਤ ਹੈ ਓਹ ਇਕ ਛੋਟੇ ਜੇਹੇ ਬੀਰਯ ਅਤੇ ਗਰਭਾਸ਼ੇ ਅਰ ਸ਼ਰੀਰ ਵਿਚ ਕਿਉਂਕਰ ਆ ਸਕਦਾ ਹੈ ? ਆਉਂਦਾ ਜਾਂਦਾ ਓਹ ਹੈ ਕਿ ਜੋ ਇਕਦੇਸ਼ੀ ਹੋਵੇ, ਅਰ ਜੋ ਅਚਲ ਅਦ੍ਰਿਸ਼ ਜਿਸਦੇ ਬਗੈਰ ਇਕ ਪ੍ਰਮਾਣੂ ਭੀ ਖਾਲੀ ਨਹੀਂ ਹੈ, ਉਸਦਾ ਅਵਤਾਰ ਕਹਨਾ ਜਾਨੋ ਕਿ ਸੰਢ ਦੇ ਪੁਤ੍ਰ ਦਾ ਵਿਆਹ ਕਰਕੇ ਉਸ ਦੇ ਪੋਤ੍ਰੇ ਦੇ ਦਰਸ਼ਨ ਕਰਨ ਦੀ ਬਾਤ ਆਖਨੀ ਹੈ ॥

(ਪ੍ਰਸ਼ਨ) ਜਦ ਪਰਮੇਸ਼੍ਵਰ ਵਿਆਪਕ ਹੈ ਤਾਂ ਮੂਰਤੀ ਵਿਚ ਭੀ ਹੈ ਫੇਰ ਭਾਵੇਂ ਕਿਸੇ ਪਦਾਰਥ ਵਿਚ ਭਾਵਨਾ ਕਰਕੇ ਪੂਜਾ ਕਰਨੀ ਚੰਗੀ ਬਾਤ ਕਿਉਂ ਨਹੀਂ ? ਦੇਖੋ ਤਾਂ :—

**ਨ ਕਾਸ਼ਠੇ ਵਿਦਜਤੇ ਦੇਵੋ ਨਪਾਸਾਣੇ ਨ ਮ੍ਰਿਣਮਯੇ।**
**ਭਾਵੇ ਹਿ ਵਿਦਜਤੇ ਦੇਵਸਤਸਮਾਦਭਾਵੋ ਹਿ ਕਾਰਣਮ ॥**

ਪਰਮੇਸ਼੍ਵਰ ਦੇਵ ਨਾ ਕਾਠ, ਨਾ ਪਥੱਰ, ਨਾ ਮਿੱਟੀ ਥੀਂ ਬਨਾਏ ਪਦਾਰਥਾਂ ਵਿਚ ਹੈ ਕਿੰਤੂ ਪਰਮੇਸ਼੍ਵਰ ਤਾਂ ਭਾਵ ਵਿਚ ਹਾਜ਼ਰ ਹੈ, ਜਿੱਥੇ ਭਾਵ-ਕਰੀਏ ਉੱਥੇ ਹੀ ਪਰਮੇਸ਼੍ਵਰ ਸਿੱਧ ਹੁੰਦਾ ਹੈ।

(ਉੱਤਰ) ਜਦ ਪਰਮੇਸ਼੍ਵਰ ਸਰਵਤ੍ਰ ਵਿਆਪਕ ਹੈ ਤਾਂ ਕਿਸੇ ਇਕ ਵਸਤੂ ਵਿਚ ਪਰਮੇਸ਼੍ਵਰ ਦੀ ਭਾਵਨਾ ਕਰਨਾ ਹੋਰ ਥਾਂ ਨਾ ਕਰਨਾ ਏਹ ਅਜੇਹੀ ਗੱਲ ਹੈ ਕਿ ਜਿਸਤਰਾਂ ਚਕ੍ਰਵਰਤੀ ਰਾਜ ਨੂੰ ਸਬ ਰਾਜਾ ਦੀ ਸੱਤਾ ਥੀਂ ਹਟਾ ਕੇ ਇੱਕ ਛੋਟੀ ਜੇਹੀ ਝੁੱਗੀ ਦਾ ਮਾਲਿਕ ਮੰਨਨਾ, ਵੇਖੋ ! ਏਹ ਕਿੰਨਾ ਵੱਡਾ ਅਪਮਾਨ ਹੈ. ਇੱਸੇ ਤਰਾਂ ਤੁਸੀਂ ਪਰਮੇਸ਼੍ਵਰ ਦਾ ਭੀ ਅਪਮਾਨ ਕਰਦੇ ਹੋ, ਜਦ ਵਿਆਪਕ ਮੰਨਦੇ ਹੋ ਤਾਂ ਬਗੀਚੀ ਵਿਚੋਂ ਫੁਲ ਤੋੜਕੇ ਕਿਉਂ ਚੜ੍ਹਾਂਦੇ ਹੋ ? ਚੰਦਨ ਰਗੜਕੇ ਕਿਉਂ ਲਗਾਂਦੇ? ਧੂਪ ਨੂੰ ਕਿਉਂ ਜਗਾਕੇ ਦਿੰਦੇ ? ਘੰਟੇ, ਘੜੀਆਲ, ਛੈਣੇ, ਢੋਲਾਂ ਨੂੰ ਲਕੜੀ ਨਾਲ ਕੁੱਟਨਾ ਪਿੱਟਨਾ ਕਿਉਂ ਕਰਦੇ ਹੋ ? ਤੁਹਾਡੇ ਹੱਥ ਵਿਚ ਹੈ ਕਿਉਂ ਜੋੜਦੇ? ਸਿਰ ਵਿਚ ਹੈ ਕਿਉਂ ਮੱਥਾ ਟੇਕਦੇ? ਅੰਨ ਜਲਾਦੀ ਵਿਚ ਹੈ ਕਿਉਂ ਨੈਵੇਦ ਧਰਦੇ ? ਪਾਨੀ ਵਿਚ ਹੈ ਸਨਾਨ

ਕਿਉਂ ਕਰਾਂਦੇ ? ਕਿਉਂਕਿ ਉਨ੍ਹਾਂ ਸਭਨਾਂ ਪਦਾਰਰਥਾਂ ਵਿਚ ਪਰਮੇਸ਼੍ਵਰ ਵਿਆਪਕ ਹੈ, ਅਰ ਤੁਸੀਂ ਵਿਆਪਕ ਦੀ ਪੂਜਾ ਕਰਦੇ ਹੋ ਵਾ ਵਿਆਪਜਦੀ ? ਜੇ ਵਿਆਪਕ ਦੀ ਕਰਦੇ ਹੋ ਤਾਂ ਪੱਥਰ ਲਕੜੀ ਆਦੀ ਉੱਤੇ ਚੰਦਨ ਫੁੱਲ ਆਦੀ ਕਿਉਂ ਚੜ੍ਹਾਂਦੇ ਹੋ? ਅਰ ਜੋ ਵਿਆਪਜ ਦੀ ਕਰਦੇ ਹੋ ਤਾਂ ਅਸੀਂ ਪਰਮੇਸ਼੍ਵਰ ਦੀ ਪੂਜਾ ਕਰਨੇ ਹਾਂ ਅਜੇਹਾ ਝੂਠ ਕਿਉਂ ਬੋਲਦੇ ਹੋ ਅਸੀਂ ਪੱਥਰ ਆਦੀ ਦੇ ਪੁਜਾਰੀ ਹਾਂ ਅਜੇਹਾ ਸੱਚ ਕਿਉਂ ਨਹੀਂ ਬੋਲਦੇ ॥

ਹੁਨ ਕਹੋ ਭਾਵ ਸੱਚਾ ਹੈ ਵਾ ਝੂਠਾ ? ਜੇ ਆਖੋ ਸੱਚਾ ਹੈ ਤਾਂ ਤੁਹਾਡੇ ਭਾਵ ਦੇ ਅਧੀਨ ਹੋਕੇ ਪਰਮੇਸ਼੍ਵਰ ਬੱਧ ਹੋ ਜਾਵੇਗਾ, ਅਰ ਤੁਸੀਂ ਮਿੱਟੀ ਵਿਚ ਸੋਨਾ, ਰਜਤ ਆਦੀ, ਪੱਥਰ ਵਿਚ ਹੀਰਾ, ਪੰਨਾ ਆਦੀ, ਸਮੁੰਦ੍ਰਝਗ ਵਿਚ ਮੋਤੀ. ਪਾਨੀ ਵਿਚ ਘਿਉ ਦੁੱਧ ਦਹੀ ਆਦੀ, ਅਰ ਧੂੜ ਵਿਚ ਮੈਦਾ ਸ਼ੱਕਰ ਆਦੀ ਦੀ ਭਾਵਨਾ ਕਰਕੇ ਉਨਾਂ ਨੂੰ ਉਸ ਤਰਾਂ ਦਾ ਕਿਉਂ ਨਹੀਂ ਬਨਾ ਲੈਂਦੇ? ਤੁਸੀਂ ਲੋਗਦੁੱਖਦੀ ਭਾਵਨਾ ਕਦੀ ਨਹੀਂ ਕਰਦੇ ਓਹ ਕਿਉਂ ਹੁੰਦਾ, ਅਰ ਸੁਖ ਦੀ ਭਾਵਨਾ ਸਦਾ ਕਰਦੇ ਹੋ ਓਹ ਕਿਉਂ ਨਹੀਂ ਪ੍ਰਾਪਤ ਹੁੰਦਾ ਅੰਨਾ ਪੁਰਸ਼ ਅੱਖ ਆਦੀ ਦੀ ਭਾਵਨਾ ਕਰਕੇ ਕਿਉਂ ਨਹੀਂ ਦੇਖਦਾ, ਮਰਨ ਦੀ ਭਾਵਨਾ ਨਹੀਂ ਕਰਦੇ ਕਿਉਂ ਮਰਜਾਂਦੇ ਹੋ, ਏਸ ਲਈ ਤੁਹਾਡੀ ਭਾਵਨਾ ਸੱਚੀ ਨਹੀਂ, ਕਿਉਂ ਕਿ ਜੇਹੇ ਵਿਚ ਤੇਹਾ ਕਰਨ ਦਾ ਨਾਮ ਭਾਵਨਾ ਹੈ ਜਿਸ ਤਰਾਂ ਅੱਗ ਵਿਚਅੱਗ, ਪਾਨੀ ਵਿਚ ਪਾਨੀ ਜਾਨਨਾ, ਅਰ ਪਾਨੀ ਵਿਚ ਅੱਗ, ਅੱਗ ਵਿਚ ਪਾਨੀ ਸਮਝਨਾ ਅਭਾਵਨਾ ਹੈ, ਕਿਉਂਕਿ ਜੇਹੇ ਨੂੰ ਤੇਹਾ ਜਾਨਨਾ ਗਿਆਨ ਅਰ ਹੋਰ ਤਰਾਂ ਦਾ ਜਾਨਨਾ ਅਗਿਆਨ ਹੈ ਏਸ ਲਈ ਤੁਸੀਂ ਅਭਾਵਨਾ ਨੂੰ ਭਾਵਨਾ, ਭਾਵਨਾ ਨੂੰ ਅਭਾਵਨਾ ਕਹਿੰਦੇ ਹੋ ॥

(ਪ੍ਰਸ਼ਨ) ਅਜੀ ਜਦ ਤਕ ਵੇਦ ਮੰਤ੍ਰਾਂ ਨਾਲ ਆਵਾਹਨ ਨਹੀਂ ਕਰਦੇ ਤਦ ਤਕ ਦੇਵਤਾ ਨਹੀਂ ਆਉਂਦਾ, ਅਰ ਆਵਾਹਨ ਕਰਨ ਨਾਲ ਝਟ ਆਉਂਦਾ, ਅਰ ਵਿਸਰਜਨ ਕਰਨ ਨਾਲ ਚਲਾ ਜਾਂਦਾ ਹੈ ॥

(ਉੱਤਰ) ਜੇ ਮੰਤ੍ਰ ਨੂੰ ਪੜ੍ਹਕੇ ਆਵਾਹਨ ਕਰਨ ਨਾਲ ਦੇਵਤਾ ਆਜਾਂਦਾ ਹੈ, ਤਾਂ ਮੂਰਤੀ ਚੇਤੰਨ ਕਿਉਂ ਨਹੀਂ ਹੋ ਜਾਂਦੀ ? ਅਰ ਵਿਸਰਜਨ ਕਰਨਨਾਲ ਚਲੀ ਕਿਉਂ ਨਹੀਂ ਜਾਂਦੀ ? ਅਰ ਉੱਥੇ ਕਿੱਥੋਂ ਆਉਂਦਾ ਅਰ ਕਿੱਥੇ ਜਾਂਦਾ ਹੈ ? ਸੁਨੋ ਭਰਾਓ ! ਪੂਰਨ ਪਰਮੇਸ਼੍ਵਰ ਨਾ ਆਉਂਦਾ ਅਰ ਨਾ ਜਾਂਦਾ ਹੈ ਜੇ ਤੁਸੀਂ ਮੰਤ੍ਰ ਦੇ ਜ਼ੋਰ ਨਾਲ ਪਰਮੇਸ਼੍ਵਰ ਨੂੰ ਬੁਲਾ ਲੈਂਦੇ ਹੋ ਤਾਂ ਉਨਾਂ ਮੰਤ੍ਰਾਂ ਕਰਕੇ ਅਪਨੇ ਮੁਏ ਹੋਏ ਪੁਤ੍ਰ ਦੇ ਸ਼ਰੀਰ ਵਿਚ ਜੀਵ ਨੂੰ ਕਿਉਂ ਨਹੀਂ ਬੁਲਾ ਲੈਂਦੇ? ਅਰ ਸ਼ਤ੍ਰੂ ਦੇ ਸ਼ਰੀਰ ਵਿਚ ਜੀਵਆਤਮਾ ਦਾ ਵਿਸਰਜਨ ਕਰਕੇ ਕਿਉਂ ਨਹੀਂ ਮਾਰ ਸਕੈਂਦੇ ? ਸੁਨੋ ਭਰਾਓ ! ਭੋਲੇ ਭਾਲੇ ਲੋਕੋ ! ਏਹ ਪੋਪ ਜੀ ਤੁਹਾਨੂੰ ਠੱਗਕੇ ਅਪਨਾ ਪ੍ਰਯੋਜਨ ਸਿੱਧ ਕਰਦੇ ਹਨ ਵੇਦਾਂ ਵਿਚ ਪੱਥਰ ਆਦੀ ਮੂਰਤੀ

ਪੂਜਾ ਅਰ ਪਰਮੇਸ਼ੂਰ ਦੇ ਅਵਾਹਨ ਵਿਸਰਜਨ ਕਰਨ ਦਾ ਇਕ ਅਖਛਰ ਭੀ ਨਹੀਂ ਹੈ। (ਪ੍ਰਸ਼ਨ) :—

**ਪ੍ਰਾਣਾਇਹਾਗੱਛਿਤੁ ਸੁਖੰ ਚਿਰੰ ਤਿਸ਼ਠੰਤੁ ਸ੍ਵਾਹਾ । ਆਤਮੇਹਾਗੱਛਤੁ ਸੁਖੰ ਚਿਰੰ ਤਿਸ਼ਠਤੁ ਸ੍ਵਾਹਾ। ਇੰਦ੍ਰਿ- ਯਾਣੀਹਾਗੱਛਿੰਤੁ ਸੁਖੰ ਚਿਰੰ ਤਿਸ਼ਠੰਤੁ ਸ੍ਵਾਹਾ ॥**

ਇਤਿਆਦੀ ਵੇਦ ਮੰਤ੍ਰ ਹਨ ਕਿਉਂ ਕਹਿੰਦੇ ਹੋ ਨਹੀਂ ਹਨ ?

(ਉੱਤਰ) ਓ ਭਰਾਓ ! ਜਰਾ ਜਿੰਨੀ ਬੁੱਧ ਤਾਂ ਅਪਨੇ ਕੰਮ ਵਿਚ ਲਿਆਓ ਏਹ ਸਭ ਕਪੋਲਕਲਪਿਤ ਵਾਮਮਾਰਗੀਆਂ ਦੀਆਂ ਵੇਦ ਵਿਰੁੱਧ ਤੰਤ੍ਰ ਗ੍ਰੰਥਾਂ ਦੀਆਂ ਪੋਪ ਰਚਿਤ ਪੰਕਤੀਆਂ ਹਨ ਵੇਦ ਵਚਨ ਨਹੀਂ ॥

(ਪ੍ਰਸ਼ਨ) ਕੀ. ਤੰਤ੍ਰ ਝੂਠਾ ਹੈ ? (ਉੱਤਰ) ਆਹੋ ਸਰਵਥਾ ਝੂਠਾ ਹੈ ਜਿਸ ਤਰਾਂ ਆਵਾਹਨ, ਪ੍ਰਾਣਪ੍ਰਤਿਸ਼ਠਾ ਆਦੀ ਪੱਥਰ ਆਦੀ ਮੂਰਤੀ ਸੰਬੰਧੀ ਵੇਦਾਂ ਵਿਚ ਇਕ ਮੰਤ੍ਰ ਭੀ ਨਹੀਂ ਉਸੇ ਤਰਾਂ "ਸਨਾਨੰ ਸਮਰਪਯਾਮਿ" ਇਤਿਆਦੀ ਵਚਨ ਭੀ ਨਹੀਂ ਅਰਥਾਤ ਇੰਨਾਂ ਭੀ ਨਹੀਂ ਹੈ ਕਿ :— ਪਾਸ਼ਾਣਾਦਿਮੂਰਤਿੰਰਚਯਿਤ੍ਵਾ ਮੰਦਿਰੇਸ਼ੁ ਸੰਸਥਾਪਯ ਗੰਧਾਦਿਭਿਰਰਚਯੇਤ" ਅਰਥਾਤ ਪੱਥਰ ਦੀ ਮੂਰਤੀ ਬਨਾ ਮੰਦਿਰਾਂਵਿਚ ਰਖਕੇ ਚੰਦਨ ਚਾਵਲ ਆਦੀ ਨਾਲ ਪੂਜੋ ਅਜੇਹਾ ਲੇਸ਼ ਮਾਤ੍ਰ ਭੀ ਨਹੀਂ ॥

(ਪ੍ਰਸ਼ਨ) ਜੇ ਵੇਦਾਂ ਵਿਚ ਵਿਧੀ ਨਹੀਂ ਤਾਂ ਖੰਡਨ ਭੀ ਨਹੀਂ ਹੈ ਅਰ ਜੇ ਖੰਡਨ ਹੈ ਤਾਂ "ਪ੍ਰਾਪਤੌ ਸਤਯਾਂਨਿਸ਼ੇਧਃ" ਮੂਰਤੀ ਦੇ ਹੋਨ ਕਰਕੇ ਹੀ ਖੰਡਨ ਹੋ ਸਕਦਾ ਹੈ ॥

(ਉੱਤਰ) ਵਿਧੀ ਤਾਂ ਨਹੀਂ ਪਰੰਤੂ ਪਰਮੇਸ਼ੂਰ ਦੇ ਬਦਲੇ ਕਿਸੇ ਹੋਰ ਪਦਾਰਥ ਨੂੰ ਪੂਜਾ ਦੇ ਯੋਗ ਨਾ ਮੰਨਨਾ, ਅਰ ਸਰਵਥਾ ਨਿਸ਼ੇਧ ਕੀਤਾ ਹੈ, ਕੀ ਅਪੂਰਵ ਵਿਧੀ ਨਹੀਂ ਹੁੰਦੀ ? ਸੁਨੋ ਏਹ ਹੈ :—

**ਅੰਧੰਤਮਃ ਪ੍ਰਵਿਸ਼ੰਤਿ ਯੇਅਸੰਭੂਤਿਮੁਪਾਸਤੇ। ਤਤੋਭੂਯ ਇਵ ਤੇ ਤਮੋ ਯ ਉ ਸੰਭੂਤਯਾਂਰਤਾਃ॥੧॥**

ਯਜੁਰਵੇਦ ਅਧਯਾਯ ੪੦ ॥ ਮੰਤ੍ਰ ੯ ॥

**ਨ ਤਸਯ ਪ੍ਰਤਿਮਾ ਅਸਤਿ ॥ ੨ ॥** ਯਜੁ੦ ਅ੦ ੩੨।ਮੰਤ੍ਰ ੩ ॥

**ਯਦ੍ਵਾਚਾਨਭਯੁਦਿਤੰ ਯੇਨ ਵਾਗਭਯੁਦਯਤੇ ।**

ਤਦੇਵ ਬ੍ਰਹਮ ਤ੍ਵੰ ਵਿੱਧਿ ਨੇਦੰ ਯਦਿਦਮੁਪਾਸਤੇ ॥ ੩ ॥
ਯਨਮਨਸਾ ਨ ਮਨੁਤੇਯੇਨਾਹੁਰਮਨੋ ਮਤਮ ।
ਤਦੇਵ ਬ੍ਰਹਮ ਤ੍ਵੰ ਵਿੱਧਿ ਨੇਦੰ ਯਦਿਦਮੁਪਾਸਤੇ ॥ ੪ ॥
ਯੱਚਖਛੁਸ਼ਾ ਨ ਪਸ਼ਜਤਿ ਯੇਨ ਚਖਛੂੰਸ਼ਿ ਪਸ਼ਜੰਤਿ ।
ਤਦੇਵ ਬ੍ਰਹਮ ਤ੍ਵੰ ਵਿੱਧਿ ਨੇਦੰ ਯਦਿਦਮੁਪਾਸਤੇ ॥ ੫ ॥
ਯੱਛ੍ਰੋਤ੍ਰੇਣ ਨ ਸ਼੍ਰਿਣੋਤਿ ਯੇਨ ਸ਼੍ਰੋਤ੍ਰਮਿਦ ਗੁਸ਼੍ਰੁਤਮ ॥
ਤਦੇਵ ਬ੍ਰਹਮ ਤ੍ਵੰ ਵਿੱਧਿ ਨੇਦੰ ਯਦਿਦਮੁਪਾਸਤੇ ॥੬॥
ਯਤਪ੍ਰਾਣੇਨ ਨ ਪ੍ਰਾਣਿਤਿ ਯੇਨ ਪ੍ਰਾਣਃ ਪ੍ਰਣੀਯਤੇ ।
ਤਦੇਵ ਬ੍ਰਹਮ ਤ੍ਵੰ ਵਿੱਧਿ ਨੇਦੰ ਯਦਿਦਮੁਪਾਸਤੇ ॥ ੭ ॥

ਕੇਨੋਪਨਿਸ਼ਦ

ਜੋ ਅਸੰਭੂਤੀ ਅਰਥਾਤ ਅਨੁਤਪੰਨ ਅਨਾਦੀ ਪ੍ਰਕ੍ਰਿਤੀ ਕਾਰਨ ਦੀ ਬ੍ਰਹਮ ਦੇ ਸਥਾਨ ਵਿਚ ਉਪਾਸਨਾ ਕਰਦੇ ਹਨ ਓਹ ਅੰਧਕਾਰ ਅਰਥਾਤ ਅਗਿਆਨ ਅਰ ਦੁੱਖ ਸਾਗਰ ਵਿਚ ਡੁੱਬਦੇ ਹਨ, ਅਰ ਸੰਭੂਤੀ ਜੋ ਕਾਰਨ ਥੀਂ ਉਤਪੰਨ ਹੋਏ ਕਾਰਯ ਰੂਪੀ ਪ੍ਰਿਥਿਵੀ ਆਦੀ ਭੂਤ, ਪੱਥਰ ਅਰ ਦ੍ਰਿਖਤ ਆਦੀ ਅਵੈਵ, ਅਰ ਮਨੁਸ਼ ਆਦੀ ਦੇ ਸ਼ਰੀਰ ਦੀ ਉਪਾਸਨਾ ਬ੍ਰਹਮ ਦੇ ਬਦਲੇ ਕਰਦੇ ਹਨ ਓਹ ਉਸ ਅੰਧਕਾਰ ਥੋਂ ਭੀ ਵਧੀਕ ਅੰਧਕਾਰ ਅਰਥਾਤ ਮਹਾਮੂਰਖ ਚਿਰਕਾਲ ਘੋਰ ਦੁਖ ਰੂਪੀ ਨਰਕ ਵਿਚ ਪੈਕੇ ਮਹਾਕਲੇਸ਼ ਭੋਗਦੇ ਹਨ ॥ ੧ ॥ ਜੋ ਸਬ ਜਗਤ ਵਿਚ ਵਿਆਪਕ ਹੈ ਉਸ ਨਿਰਾਕਾਰ ਪਰਮੇਸ਼੍ਵਰ ਦੀ ਪ੍ਰਤਿਮਾ, ਪਰੀਮਾਣ, ਸਾਦ੍ਰਿਸ਼ਜ ਵਾ ਮੂਰਤੀ ਨਹੀਂ ਹੈ ॥ ੨॥ ਜੋ ਬਾਨੀ ਦੀ ਇਯੱਤਾ ਅਰਥਾਤ ਏਹ ਪਾਨੀ ਹੈ ਜੋ ਉਸਤਰਾਂ ਦਾ ਵਿਸ਼ਯ ਨਹੀਂ, ਅਰ ਜਿਸਦੇ ਧਾਰਨ ਅਰ ਸੱਤਾ ਥੀਂ ਬਾਨੀ ਦੀ ਪ੍ਰਵ੍ਰਿੱਤੀ ਹੁੰਦੀ ਹੈ ਉਸਨੂੰ ਬ੍ਰਹਮ ਜਾਨ ਅਰ ਉਪਾਸਨਾ ਕਰ. ਅਰ ਜੋ ਉਸਥੀਂ ਭਿੰਨ ਹੈ ਓਹ ਉਪਾਸਨਾ ਦੇ ਯੋਗ ਨਹੀਂ ॥੩॥ ਜੋ ਮਨ ਦੀ ਇਯੱਤਾ ਕਰਕੇ ਮਨ ਵਿਚ ਨਹੀਂ ਆਉਂਦਾ ਜੋ ਮਨ ਨੂੰ ਜਾਨਦਾ ਹੈ ਉਸੇ ਬ੍ਰਹਮ ਨੂੰ ਤੂੰ ਜਾਨ ਅਰ ਉਸੇ ਦੀ ਉਪਾਸਨਾ ਕਰ, ਜੋ ਉਸ ਤੋਂ ਭਿੰਨ ਜੀਵ ਅਰ ਅੰਤਹਕਰਣ ਹੈ ਉਸਦੀ ਉਪਾਸਨਾ ਬ੍ਰਹਮ ਦੇ ਸਥਾਨ ਵਿਚ ਮਤ ਕਰ ॥ ੪ ॥ ਜੋ ਅੱਖ ਨਾਲ ਨਹੀਂ ਨਜ਼ਰ ਆਉਂਦਾ ਅਰ ਜਿਸ ਕਰਕੇ ਸਬ ਅੱਖਾਂ ਦੇਖਦੀਆਂ ਹਨ ਉਸੇ ਨੂੰ ਤੂੰ ਬ੍ਰਹਮ ਜਾਨ ਅਰ ਉਸੇ ਦੀ ਉਪਾਸਨਾ ਕਰ, ਅਰ ਜੋ ਉਸਥੀਂ ਭਿੰਨ ਸੂਰਯ, ਬਿਜਲੀ ਅਰ ਅੱਗ

ਆਦੀ ਜੜ੍ਹ ਪਦਾਰਥ ਹਨ ਉਨਾਂ ਦੀ ਉਪਾਸਨਾ ਨਾ ਕਰ ॥ ੫ ॥ ਜੋ ਕੰਨਾਂਨਾਲ ਨਹੀਂ ਸੁਣਿਆਂ ਜਾਂਦਾ ਅਰ ਜਿਸਥੀਂ ਕੰਨ ਸੁਨਦਾ ਹੈ ਉਸਨੂੰ ਤੂੰ ਬ੍ਰਹਮ ਜਾਨ ਅਰ ਉਸੇਦੀ ਉਪਾਸਨਾ ਕਰ ਅਰ ਉਸਥੀਂ ਭਿੰਨ ਸ਼ਬਦ ਆਦੀ ਦੀ ਉਪਾਸਨਾ ਉਸਦੀ ਥਾਂ ਨਾ ਕਰ ॥ ੬ ॥ ਜੋ ਪ੍ਰਾਨਾਂ ਕਰਕੇ ਚਲਾਏਮਾਨ ਨਹੀਂ ਹੁੰਦਾ, ਜਿਸ ਕਰਕੇ ਪ੍ਰਾਣ ਗਮਨ ਨੂੰ ਪ੍ਰਾਪਤ ਹੁੰਦਾ ਹੈ ਉਸੇ ਬ੍ਰਹਮ ਨੂੰ ਤੂੰ ਜਾਨ ਅਰਉਸੇ ਦੀ ਉਪਾਸਨਾ ਕਰ । ਜੋ ਇਹ ਉਸਥੀਂ ਭਿੰਨ ਹਵਾ ਹੈ ਉਸਦੀ ਉਪਾਸਨਾ ਨਾ ਕਰ॥੭॥ਇਤਿਆਦੀ ਬਹੁਤ ਸਾਰੇ ਨਿਸ਼ੇਧ ਹਨ, ਨਿਸ਼ੇਧ ਪ੍ਰਾਪਤ ਅਰ ਅਪ੍ਰਾਪਤ ਦਾਭੀ ਹੁੰਦਾ ਹੈ । 'ਪ੍ਰਾਪਤ'ਦਾ ਜਿਸ ਤਰਾਂ ਕੋਈ ਕਿਧਰੇ ਬੈਠਾ ਹੋਵੇ ਉਸਨੂੰ ਉਥੋਂ ਉਠਾ ਦੇਨਾ । ਅਰ 'ਅਪ੍ਰਾਪਤ' ਦਾ ਹੇ ਪੁਤ੍ਰ ! ਤੂੰ ਨੇ ਚੋਰੀ ਕਦੀ ਨਾ ਕਰਨਾ, ਖੂਹ ਵਿਚ ਨਾ ਡਿੱਗਨਾ, ਦੁਸ਼ਟਾਂ ਦਾ ਸੰਗ ਨਾ ਕਰਨਾ ਵਿਦਿਆ ਤੋਂ ਹੀਨ ਮਤ ਰਹਿਨਾ ਇਤਿਆਦੀ ਅਪ੍ਰਾਪਤ ਦਾ ਭੀ ਨਿਸ਼ੇਧ ਹੁੰਦਾ ਹੈ, ਸੋ ਮਨੁਸ਼ਾਂ ਦੇ ਗਿਆਨ ਵਿਚ ਅਪ੍ਰਾਪਤ ਪਰਮੇਸ਼੍ਵਰ ਦੇ ਗਿਆਨ ਵਿਚ ਪ੍ਰਾਪਤ ਦਾ ਨਿਸ਼ੇਧ ਕੀਤਾ ਹੈ, ਏਸ ਲਈ ਪੱਥਰ ਆਦੀ ਮੂਰਤੀਪੂਜਾ ਅਤਯੰਤ ਨਿਸ਼ਿੱਧ ਹੈ ॥

(ਪ੍ਰਸ਼ਨ) ਮੂਰਤੀਪੂਜਾ ਵਿਚ ਪੁੰਨ ਨਹੀਂ ਤਾਂ ਪਾਪ ਭੀ ਨਹੀਂ ਹੈ ॥

(ਉੱਤਰ) ਕਰਮ ਦੋ ਹੀ ਪ੍ਰਕਾਰ ਦੇ ਹੁੰਦੇ ਹਨ,ਇਕ ਵਿਹਿਤ ਜੋ ਕਰਨ ਯੋਗ ਵੇਦਾਂ ਵਿਚ ਸੱਤ ਭਾਸ਼ਣ ਆਦੀ ਪ੍ਰਤੀਪਾਦਿਤ ਹਨ, ਦੂਜੇ ਨਿਸ਼ਿੱਧ, ਜੋ ਅਕਰਤਵ੍ਯਤਾ ਕਰਕੇ ਮਿਥਿਆ ਭਾਸ਼ਣ ਆਦੀ ਵੇਦ ਵਿਚ ਨਿਸ਼ਿੱਧ ਹਨ, ਜਿਸ ਤਰਾਂ ਵਿਹਤ ਦਾ ਅਨੁਸ਼ਠਾਨ ਕਰਨਾ ਓਹ ਧਰਮ, ਉਸਦਾ ਨਾ ਕਰਨਾ ਅਧਰਮ ਹੈ, ਉਸੇ ਤਰਾਂ ਨਿਸ਼ਿੱਧ ਕਰਮ ਦਾ ਕਰਨਾ ਅਧਰਮ, ਅਰ ਨਾ ਕਰਨਾ ਧਰਮ ਹੈ । ਜਦ ਵੇਦਾਂ ਦੇ ਨਿਸ਼ਿੱਧ ਕੀਤੇ ਹੋਏ ਮੂਰਤੀਪੂਜਾ ਆਦੀ ਕਰਮਾਂ ਨੂੰ ਤੁਸੀਂ ਕਰਦੇ ਹੋ ਤਾਂ ਪਾਪੀ ਕਿਉਂ ਨਹੀਂ ॥

(ਪ੍ਰਸ਼ਨ) ਦੇਖੋ ਵੇਦ ਅਨਾਦੀ ਹੈ ਉਸ ਸਮਯ ਮੂਰਤੀ ਦਾ ਕੀ ਕੰਮ ਸੀ, ਕਿਉਂਕਿ ਪਹਿਲੇ ਤਾਂ ਦੇਵਤਾ ਪ੍ਰਤਖਛ ਸਨ, ਏਹ ਰੀਤ ਤਾਂ ਪਿਛੋਂ ਤੋਂ ਤੰਤ੍ਰ ਅਰ ਪੁਰਾਣਾਂ ਥੀਂ ਚਲੀ ਹੈ, ਜਦ ਮਨੁਸ਼ਾਂ ਦਾ ਗਿਆਨ ਅਰ ਸਾਮਰਥ ਘਟ ਗਈ ਤਦ ਪਰਮੇਸ਼੍ਵਰ ਨੂੰ ਧਿਆਨ ਵਿਚ ਨਹੀਂ ਲਿਆ ਸਕੇ ਅਰ ਮੂਰਤੀ ਦਾ ਧਿਆਨ ਤਾਂ ਕਰ ਸਕਦੇ ਹਨ ਏਸ ਕਾਰਨ ਅਗਿਆਨੀਆਂ ਦੇ ਵਾਸਤੇ ਮੂਰਤੀਪੂਜਾ ਹੈ ਕਿਉਂਕਿ ਪੌੜੀ ਪੌੜੀ ਚੜ੍ਹੇ ਤਾਂ ਕੋਠੇ ਤੇ ਜਾ ਪੁੱਜੇ, ਪਹਿਲੀ ਪੌੜੀ ਛਡਕੇ ਉਪਰ ਜਾਨਾ ਚਾਹੇ ਤਾਂ ਨਹੀਂ ਜ ਸਕਦਾ, ਏਸ ਲਈ ਮੂਰਤੀ ਪਹਿਲੀ ਪੌੜੀ ਹੈ ਏਸਨੂੰ ਪੂਜਦੇ ਪੂਜਦੇ ਜਦ ਗਿਆਨ ਹੋਵੇਗਾ ਅਰ ਅੰਤਹਕਰਣ ਪਵਿਤ੍ਰ ਹੋਵੇਗਾ ਤਦ ਪਰਮਾਤਮਾ ਦਾ ਧਿਆਨ ਕਰ ਸੱਕੇਗਾ, ਜਿਸ ਤਰਾਂ ਨਿਸ਼ਾਨਾ ਮਾਰਨ ਵਾਲਾ ਪਹਿਲੋਂ ਮੋਟੇ ਨਿਸ਼ਾਨੇ ਵਿਚ ਤੀਰ ਵਾ ਗੋਲੀ ਆਦੀ ਮਾਰਦਾ ਮਾਰਦਾ ਪਿਛੋਂ ਸੂਖਸ਼ਮ ਵਿਚ ਭੀ ਨਿਸ਼ਾਨਾ ਮਾਰ ਸਕਦਾ ਹੈ, ਉਸੇ ਤਰਾਂ

ਸਥੂਲ ਮੂਰਤੀ ਦੀ ਪੂਜਾ ਕਰਦਾ ਕਰਦਾ ਫੇਰ ਸੂਖਛਮ ਬ੍ਰਹਮ ਨੂੰ ਭੀ ਪ੍ਰਾਪਤ ਹੁੰਦਾ ਹੈ, ਜਿਸ ਤਰਾਂ ਕੁੜੀਆਂ ਗੁੱਡੀਆਂ ਦੀ ਖੇਡ ਤਦ ਤਕ ਕਰਦੀਆਂ ਹਨ ਕਿ ਜਦ ਤਕ ਸੱਚੇ ਖਾਉਂਦ ਨੂੰ ਪ੍ਰਾਪਤ ਨਹੀਂ ਹੁੰਦੀਆਂ, ਇਤਿਆਦੀ ਪ੍ਰਕਾਰ ਥੀਂ ਮੂਰਤੀਪੂਜਾ ਕਰਨਾ ਦੁਸ਼ਟ ਕੰਮ ਨਹੀਂ ॥

(ਉੱਤਰ) ਜਦ ਵੇਦਵਿਹਿਤ ਧਰਮ ਅਤ ਵੇਦਵਿਰੁੱਧ ਕੰਮ ਵਿਚ ਅਧਰਮ ਹੈ ਤਾਂ ਫੇਰ ਤੁਹਾਡੇ ਕਹਨ ਕਰਕੇ ਭੀ ਮੂਰਤੀਪੂਜਾ ਕਰਨਾ ਅਧਰਮ ਠੈਹਰਿਆ, ਜੋ ਜੋ ਗ੍ਰੰਥ ਵੇਦ ਥੀਂ ਵਿਰੁਧ ਹਨ ਉਨਾਂ ਉਨਾਂ ਦਾ ਪ੍ਰਮਾਣ ਕਰਨਾ ਜਾਨੋ ਨਾਸਤਿਕ ਹੋਨਾ ਹੈ ਸੁਨੋ :—

**ਨਾਸਤਿਕੋ ਵੇਦਨਿੰਦਕਃ ॥੧॥** ਮਨੁਸਮ੍ਰਿਤੀ ਅ੦ ੨। ਸ਼ਲੋਕ੧੧।

**ਯਾ ਵੇਦਬਾਹਜਾਃ ਸਮ੍ਰਿਤਯੋ ਯਾਸ੍ਚ ਕਾਸ੍ਚਕੁਦ੍ਰਿਸ਼ਟਯਃ।**
**ਸਰਵਾਸਤਾਨਿਸ੍ਫਲਾਃਪ੍ਰੇਤ੍ਯਤਮੋਨਿਸ੍ਠਾਹਿਤਾਸਮ੍ਰਿਤਃ੨**
**ਉਤਪਦਜੰਤੇ ਚਜਵੰਤੇ ਚ ਯਾਨਜਤੋਨਜਾਨਿ ਕਾਨਿਚਿਤ ।**
**ਤਾਨਜਰਵੱਕਾਲਿਕਤਯਾਨਿਸ਼ਫਲਾਨਜਨ੍ਰਿਤਾਨਿ ਚ॥੩**

ਮਨੁਸਮ੍ਰਿਤੀ ਅਧਜਾਯ ੧੨। ਸ਼ਲੋਕ ੯੫।੯੬ ॥

ਮਨੁਜੀ ਕਹਿੰਦੇ ਹਨ ਕਿ ਜੋ ਵੇਦਾਂ ਦੀ ਨਿੰਦਿਆ ਅਰਥਾਤ ਅਪਮਾਨ, ਤਿਆਗ, ਵਿਰੁੱਧਾਚਰਣ ਕਰਦਾ ਹੈ ਓਹ ਨਾਸਤਿਕ ਕਹਾਂਦਾ ਹੈ ॥ ੧ ॥ ਜੋ ਗ੍ਰੰਥ ਵੇਦ ਤੋਂ ਵਿਰੁੱਧ ਖੋਟੇ ਪੁਰਸ਼ਾਂ ਦੇ ਬਨਾਏ ਸੰਸਾਰ ਨੂੰ ਦੁਖ ਸਾਗਰ ਵਿਚ ਡੁਬਾਨ ਵਾਲੇ ਹਨ ਓਹ ਸਾਰੇ ਨਿਸ਼ਫਲ ਅਸੱਤ ਅੰਧਕਾਰ ਰੂਪੀ ਏਸਲੋਕਅਰ ਪ੍ਰਲੋਕ ਵਿਚ ਦੁਖਦਾਯਕ ਹਨ ॥ ੨ ॥ ਜੋ ਇਨਾਂ ਵੇਦਾਂ ਥੀਂ ਵਿਰੁਧ ਗ੍ਰੰਥ ਉਤਪੰਨ ਹੁੰਦੇ ਹਨ ਓਹ ਨਵੀਨ ਹੋਨ ਕਰਕੇ ਸ਼ੀਘ੍ਰ ਨਸ਼ਟ ਹੋ ਜਾਂਦੇ ਹਨ ਉਨਾਂ ਦਾ ਮੰਨਨਾ ਨਿਸ਼ਫਲ ਅਰ ਝੂਠਾ ਹੈ ॥ ੩ ॥ ਇਸੇ ਪ੍ਰਕਾਰ ਬ੍ਰਹਮਾ ਤੋਂ ਲੈਕੇ ਜੈਮੁਨੀ ਮਹਾਰਿਸ਼ੀ ਤਕ ਦਾ ਮਤ ਹੈ ਕਿ ਵੇਦ ਵਿਰੁੱਧ ਨੂੰ ਨਾ ਮੰਨਨਾ ਕਿੰਤੂ ਵੇਦ ਅਨੁਕੂਲ ਉੱਤੇ ਹੀ ਚਲਨਾ ਧਰਮ ਹੈ, ਕਿਉਂਕਿ ਵੇਦ ਸੱਚੇ ਅਰਥ ਦਾ ਪ੍ਰਤੀਪਾਦਕ ਹੈ, ਏਸਥੀਂ ਵਿਰੁਧ ਜਿੰਨੇ ਤੰਤ੍ਰ ਅਰ ਪੁਰਾਣ ਹਨ ਵੇਦਵਿਰੁਧ ਹੋਨ ਕਰਕੇ ਝੂਠੇ ਹਨ, ਕਿ ਜੋ ਵੇਦ ਥੀਂ ਵਿਰੁਧ ਚਲਦੇ ਹਨ ਉਨਾਂ ਵਿਚ ਕਹੀ ਹੋਈ ਮੂਰਤੀਪੂਜਾ ਭੀ ਅਧਰਮ ਰੂਪ ਹੈ। ਮਨੁਸ਼ਾਂ ਦਾ ਗਿਆਨ ਜੜ ਦੀ ਪੂਜਾ ਥੀਂ ਨਹੀਂ ਵਧ ਸਕਦਾ, ਕਿੰਤੂ ਜੋ ਕੁਝ ਗਿਆਨ ਹੈ ਓਹ ਭੀ ਨਸ਼ਟ ਹੋ ਜਾਂਦਾ ਹੈ ਏਸ ਲਈ ਗਿਆਨੀਆਂ ਦੀ ਸੇਵਾ ਸੰਗ ਥੀਂ ਗਿਆਨ ਵਧਦਾ ਹੈ ਪੱਥਰ ਆਦੀ ਥੀਂ ਨਹੀਂ, ਕੀ ਪੱਥਰ ਆਦੀ ਮੂਰਤੀਪੂਜਾ ਥੀਂ ਪਰਮੇਸ਼੍ਰ ਨੂੰ ਕੋਈ

ਧਿਆਨ ਵਿਚ ਲਾ ਸਕਦਾ ਹੈ ? ਨਹੀਂ ਨਹੀਂ ਮੂਰਤੀਪੂਜਾ ਪੌੜੀ ਨਹੀਂ ਕਿੰਤੂ ਇਕ ਵਡੀ ਖਾਈ ਹੈ ਜਿਸ ਵਿਚ ਡਿੱਗਕੇ ਚਕਨਾਚੂਰ ਹੋ ਜਾਂਦਾ ਹੈ ਫੇਰ ਉਸ ਖਾਈ ਵਿਚੋਂ ਨਿਕਲ ਨਹੀਂ ਸਕਦਾ ਕਿੰਤੂ ਉਸੇ ਵਿਚ ਮਰ ਜਾਂਦਾ ਹੈ, ਹਾਂ ਛੋਟੇ ਧਾਰਮਿਕ ਵਿਦਵਾਨਾਂ ਥੀਂ ਲੈਕੇ ਪਰਮ ਵਿਦਵਾਨ ਯੋਗੀਆਂ ਦੇ ਸੰਗ ਨਾਲ ਸੱਤ ਵਿਦਿਆ ਅਰ ਸੱਤਭਾਸ਼ਣ ਆਦੀ ਪਰਮੇਸ਼ੂਰ ਦੀ ਪ੍ਰਾਪਤੀ ਦੀਆਂ ਪੌੜੀਆਂ ਹਨ, ਜਿਸ ਤਰਾਂ ਉਪਰ ਘਰ ਵਿਚ ਜਾਨ ਨੂੰ ਪੌੜੀਆਂ ਹੁੰਦੀਆਂ ਹਨ, ਕਿੰਤੂ ਮੂਰਤੀਪੂਜਾ ਕਰਦੇ ਕਰਦੇ ਗਿਆਨੀ ਤਾਂ ਕੋਈ ਨਾ ਹੋਇਆ, ਏਸਤੋਂ ਉਲਟਾ ਸਾਰੇ ਮੂਰਤੀਪੂਜਕ ਅਗਿਆਨੀ ਰਹਿਕੇ ਮਨੁਸ਼ ਜਨਮ ਵਿਅਰਥ ਖੋਕੇ ਬਹੁਤਸਾਰੇ ਮਰ ਗਏ, ਅਰ ਜੋ ਹੁਨ ਹਨ ਵਾ ਹੋਨਗੇ ਓਹ ਭੀ ਮਨੁਸ਼ ਜਨਮ ਦੇ ਧਰਮ, ਅਰਥ, ਕਾਮ, ਮੋਖਛ ਦੀ ਪ੍ਰਾਪਤੀ ਰੂਪੀ ਫਲਾਂ ਥੀਂ ਬੇਮੁਖ ਹੋਕੇ ਵਿਅਰਥ ਨਸ਼ਟ ਹੋ ਜਾਨਗੇ। ਮੂਰਤੀਪੂਜਾ ਬ੍ਰਹਮ ਦੀ ਪ੍ਰਾਪਤੀ ਵਿਚ ਸਥੂਲ ਲਖਛਵਤ ਨਹੀਂ ਕਿੰਤੂ ਧਾਰਮਿਕ ਵਿਦਵਾਨ ਅਰ ਸ੍ਰਿਸ਼ਟੀ ਵਿਦਿਆ ਹੈ ਏਸਨੂੰ ਵਧਾਂਦਾ ਵਧਾਂਦਾ ਬ੍ਰਹਮ ਨੂੰ ਭੀ ਪਾਂਦਾ ਹੈ, ਅਰ ਮੂਰਤੀ ਗੁਡੀਆਂ ਦੀ ਖੇਡਦੀ ਨਿਆਈਂ ਭੀ ਨਹੀਂ, ਕਿੰਤੂ ਪਹਿਲੋਂ ਅਖਛਰਾਂ ਦਾ ਅਭਿਆਸ, ਸੁਸ਼ਿਖਛਾ ਦਾ ਹੋਨਾ, ਗੁਡੀਆਂ ਦੀ ਖੇਲ ਦੀ ਨਿਆਈਂ ਬ੍ਰਹਮ ਦੀ ਪ੍ਰਾਪਤੀ ਦਾ ਸਾਧਨ ਹੈ। ਸੁਣੋ ਜਦ ਚੰਗੀ ਸ਼ਿਖਛਾ ਅਰ ਵਿਦਿਆ ਨੂੰ ਪ੍ਰਾਪਤ ਹੋਵੇਗਾ ਤਦ ਸੱਚੇ ਸੁਆਮੀ ਪਰਮੇਸ਼ੂਰ ਨੂੰ ਭੀ ਪ੍ਰਾਪਤ ਹੋ ਜਾਵੇਗਾ ॥

(ਪ੍ਰਸ਼ਨ) ਸਾਕਾਰ ਵਿਚ ਮਨ ਸਥਿਰ ਹੁੰਦਾ ਅਰ ਨਿਰਾਕਾਰ ਵਿਚ ਸਥਿਰ ਹੋਨਾ ਔਖਾ ਹੈ ਏਸ ਲਈ ਮੂਰਤੀਪੂਜਾ ਰਹਿਨੀ ਚਾਹੀਏ ॥

(ਉੱਤਰ) ਸਾਕਾਰ ਵਿਚ ਮਨ ਸਥਿਰ ਕਦੀ ਨਹੀਂ ਹੋ ਸਕਦਾ ਕਿਉਂਕਿ ਉਸ ਨੂੰ ਮਨ ਝਟ ਗ੍ਰਹਣ ਕਰਕੇ ਉਸਦੇ ਇਕ ਇਕ ਅਵੈਵ ਵਿਚ ਫਿਰਦਾ ਅਰ ਦੂਜੇ ਵਿਚ ਦੌੜ ਜਾਂਦਾ ਹੈ, ਅਰ ਨਿਰਾਕਾਰ ਪਰਮਾਤਮਾ ਦੇ ਗ੍ਰਹਣ ਵਿਚ ਜਿੱਨਾਂ ਸਮਰਥ ਹੋਵੇ ਮਨ ਅਤਯੰਤ ਦੌੜਦਾ ਹੈ ਤਾਂ ਭੀ ਅੰਤ ਨਹੀਂ ਪਾਂਦਾ, ਨਿਰ-ਅਵੈਵ ਹੋਨ ਥੀਂ ਚੰਚਲ ਭੀ ਨਹੀਂ ਰਹਿੰਦਾ ਕਿੰਤੂ ਉਸਦੇ ਗੁਣ, ਕਰਮ, ਸੁਭਾਵ ਦਾ ਵਿਚਾਰ ਕਰਦਾ ਕਰਦਾ ਆਨੰਦ ਵਿਚ ਮਗਨ ਹੋਕੇ ਸਥਿਰ ਹੋ ਜਾਂਦਾ ਹੈ। ਅਰ ਜੇ ਸਾਕਾਰ ਵਿਚ ਸਥਿਰ ਹੁੰਦਾ ਤਾਂ ਸਭ ਜਗਤ ਦਾ ਮਨ ਸਥਿਰ ਹੋ ਜਾਂਦਾ ਕਿਉਂਕਿ ਜਗਤ ਵਿਚ ਮਨੁਸ਼, ਇਸਤ੍ਰੀ, ਪੁਤ੍ਰ ਧਨ ਮਿਤ੍ਰ ਆਦੀ ਸਾਕਾਰਵਿਚ ਫਸਿਆ ਰਹਿੰਦਾ ਹੈ ਪਰੰਤੂ ਕਿਸੇ ਦਾ ਮਨ ਸਥਿਰ ਨਹੀਂ ਹੁੰਦਾ, ਜਦ ਤਕ ਨਿਰਾਕਾਰ ਵਿਚ ਨਾ ਲਗਾਵੇ ਕਿਉਂਕਿ ਨਿਰਅਵੈਵ ਹੋਨ ਕਰਕੇ ਉਸ ਵਿਚ ਮਨ ਸਥਿਰ ਹੋ ਜਾਂਦਾ ਹੈ ਏਸ ਲਈ ਮੂਰਤੀਪੂਜਾ ਕਰਨਾ ਅਧਰਮ ਹੈ। ਦੂਜੀ ਇਹ ਗਲ ਕਿ ਉਸ ਵਿਚ ਕ੍ਰੋੜਾਂ ਰੁਪਏ ਮੰਦਿਰਾਂ ਵਿਚ ਖਰਚ ਕਰਕੇ ਗਰੀਬ ਹੋ ਜਾਂਦੇ ਹਨ ਅਰ ਉਸ ਵਿਚ ਪ੍ਰਮਾਦ ਹੁੰਦਾ ਹੈ। ਤੀਜੀ-ਇਸਤ੍ਰੀ

ਪੁਰੁਸ਼ਾਂ ਦਾ ਮੰਦਿਰਾਂ ਵਿਚ ਮੇਲ ਹੋਨ ਕਰਕੇ ਵਯਭਿਚਾਰ, ਲੜਾਈ, ਬਖੇੜਾਅਰ ਰੋਗ ਆਦੀ ਉਤਪੰਨ ਹੁੰਦੇ ਹਨ।ਚੌਥੇ–ਉਸੇ ਨੂੰ ਧਰਮ, ਅਰਥ, ਕਾਮਅਰਮੁਕਤੀ ਦਾ ਸਾਧਨ ਮੰਨਕੇ ਪੁਰੁਸ਼ਾਰਥ ਰਹਿਤ ਹੋਕੇ ਮਨੁਸ਼ ਜਨਮ ਵਿਅਰਥ ਗੁਆਂਦਾ ਹੈ। ਪੰਜਵੀਂ–ਨਾਨਾ ਪ੍ਰਕਾਰ ਦੀ ਵਿਰੁੱਧ ਸ੍ਵਰੂਪ ਨਾਮ ਚਰਿਤ੍ਰ ਵਾਲੀ ਮੂਰਤੀਆਂ ਦੇ ਪੁਜਾਰੀਆਂ ਦਾ ਇਕ ਮਤ ਨਸ਼ਟ ਹੋਕੇ ਵਿਰੁੱਧ ਮਤ ਵਿਚ ਚਲਕੇ ਆਪਸ ਵਿਚ ਫੁਟ ਵਧਾਕੇ ਦੇਸ਼ਦਾ ਨਾਸ਼ ਕਰਦੇ ਹਨ। ਛੀਵੀਂ–ਉਸੇਦੇ ਭਰੋਸੇ ਦੁਸ਼ਮਨ ਦੀ ਹਾਰ ਅਰ ਅਪਨੀ ਜਿਤ ਮੰਨਕੇ ਬੈਠੇ ਰਹਿੰਦੇ ਹਨ, ਅਪਨੀ ਹਾਰ ਕਰਾਕੇ ਰਾਜ, ਸ੍ਵਤੰਤ੍ਰਤਾ ਅਰ ਧਨ ਦਾ ਸੁਖ ਅਪਨੇ ਦੁਸ਼ਮਨਾਂ ਦੇ ਅਧੀਨ ਹੋ ਜਾਂਦਾ ਹੈ, ਅਰ ਆਪ ਪਰਾਧੀਨ ਹੋਕੇ ਭਠਿਆਰੇ ਦੇ ਟੱਟੂ ਅਰ ਕੁਮਿਹਾਰ ਦੇ ਖੋਤੇ ਦੀ ਨਿਆਈਂ ਦੁਸ਼ਮਨਾਂ ਦੇ ਵਸ਼ ਵਿਚ ਹੋਕੇ ਅਨੇਕ ਵਿਧ ਦੁਖ ਪਾਂਦੇ ਹਨ। ਸੱਤਵੀਂ–ਜਦ ਕੋਈ ਕਿਸੇ ਨੂੰ ਆਖੇ ਕਿ ਅਸੀਂ ਤੇਰੇ ਬੈਠਨ ਦੀ ਜਗਹ ਵਾ ਨਾਮ ਉਤੇ ਪੱਥਰ ਧਰਾਂਗੇ ਤਾਂ ਜਿਸ ਤਰਾਂ ਓਹ ਉਸ ਉਤੇ ਕ੍ਰੋਧਵਾਨ ਹੋਕੇ ਮਾਰਦਾ ਵਾ ਗਾਲੀਆਂ ਦਿੰਦਾ ਹੈ ਉਸੇ ਤਰਾਂ ਜੋ ਪਰਮੇਸ਼੍ਵਰ ਦੀ ਉਪਾਸਨਾ ਦੀ ਜਗਹ ਹਿਰਦੇ ਅਰ ਨਾਮ ਉਤੇ ਪੱਥਰ ਆਦੀ ਮੂਰਤੀਆਂ ਧਰਦੇ ਹਨ ਉਨਾਂ ਖੋਟੀ ਬੁੱਧ ਵਾਲਿਆਂ ਦਾ ਸਤਿਆਨਾਸ਼ ਪਰਮੇਸ਼੍ਵਰ ਕਿਉਂ ਨਾ ਕਰੇ। ਅਠਵੀਂ–ਭ੍ਰਮ ਵਿਚ ਪੈਕੇ ਮੰਦਿਰ, ਮੰਦਿਰ, ਦੇਸ਼, ਵਿਦੇਸ਼ ਵਿਚ ਫਿਰਦੇ ਫਿਰਦੇ ਦੁਖ ਪਾਂਦੇ, ਧਰਮ ਸੰਸਾਰ ਅਰ ਪਰਮਾਰਥ ਦੇ ਕੰਮ ਨਸ਼ਟ ਕਰਦੇ, ਚੋਰ ਆਦੀ ਥੀਂ ਪੀੜਾ ਪਾਂਦੇ, ਠੱਗਾਂ ਥੀਂ ਠੱਗੇ ਜਾਂਦੇ ਹਨ। ਨੌਵੀਂ–ਦੁਸ਼ਟ ਪੁਜਾਰੀਆਂ ਨੂੰ ਧਨ ਦਿੰਦੇ ਹਨ ਓਹ ਉਸ ਧਨ ਨੂੰ ਵੇਸ਼ਯਾ, ਪਰਇਸਤ੍ਰੀ ਗਮਨ, ਮਾਂਸ, ਸ਼ਰਾਬ ਦੇ ਖਾਨ ਪੀਨ, ਲੜਾਈ ਬਖੇੜੇ ਵਿਚ ਖਰਚ ਕਰਦੇ ਹਨ, ਜਿਸ ਥੀਂ ਦਾਤਾ ਦੇ ਸੁਖ ਦਾ ਮੂਲ ਨਸ਼ਟ ਹੋਕੇ ਦੁਖ ਹੁੰਦਾ ਹੈ। ਦਸਵੀਂ–ਮਾਤਾ ਪਿਤਾ ਆਦੀ ਮਾਨ ਦੇ ਯੋਗਾਂ ਦਾ ਅਪਮਾਨ ਕਰ ਪੱਥਰ ਆਦੀ ਮੂਰਤੀਆਂ ਦਾ ਮਾਨ ਕਰਕੇ ਕ੍ਰਿਤਘਨ (ਨਾਸ਼ ਕਰੋ) ਹੋ ਜਾਂਦੇ ਹਨ। ਯਾਰ੍ਹਵੀ–ਉਨਾਂਮੂਰਤੀਆਂ ਨੂੰ ਕੋਈ ਤੋੜ ਸੁਟਦਾ ਵਾ ਚੋਰ ਲੈਜਾਂਦਾ ਹੈ ਤਦ ਹਾਏ ਹਾਏ ਕਰਕੇ ਰੋਂਦੇ ਰਹਿੰਦੇ ਹਨ। ਬਾਰ੍ਹਵੀਂ ਪੁਜਾਰੀ ਪਰਾਈ ਇਸਤ੍ਰੀਆਂ ਦੇ ਸੰਗ ਅਰ ਪੁਜਾਰਿਨ ਪਰਾਏ ਪੁਰੁਸ਼ਾਂ ਦੇ ਸੰਗ ਹੋਨ ਕਰਕੇ ਪ੍ਰਾਯ: ਦੂਸ਼ਿਤ ਹੋਕੇ ਇਸਤ੍ਰੀ ਪੁਰੁਸ਼ ਦੇ ਪ੍ਰੇਮ ਦੇ ਆਨੰਦ ਨੂੰ ਹੱਥੋਂ ਖੋ ਬੈਠਦੇ ਹਨ।ਤੇਰ੍ਹਵੀਂ–ਸ੍ਵਾਮੀ ਸੇਵਕ ਦੀ ਆਗਿਆ ਦਾ ਪਾਲਨ ਯਥਾਵਤ ਨਾ ਹੋਨ ਕਰਕੇ ਪਰਸਪਰ ਵਰੋਧਭਾਵ ਹੋਕੇ ਨਸ਼ਟ ਭ੍ਰਸ਼ਟ ਹੋ ਜਾਂਦੇ ਹਨ। ਚੌਦਵੀਂ–ਜੜ ਦਾ ਧਿਆਨ ਕਰਨ ਵਾਲੇ ਦਾ ਆਤਮਾ ਭੀ ਜੜ ਬੁੱਧੀ ਹੋ ਜਾਂਦਾ ਹੈ, ਕਿਉਂਕਿ ਧਿਆਨ ਕਰਨ ਵਾਲੇ ਦਾ ਜੜਪਨਾ ਅੰਤਹਕਰਣ ਦੁਆਰਾ ਆਤਮਾ ਵਿਚ ਜਰੂਰ ਆਉਂਦ ਹੈ। ਪੰਦ੍ਰਵੀਂ–ਪਰਮੇਸ਼੍ਵਰ ਨੇ ਸੁਗੰਧੀ ਯੁਕਤ ਫੁਲ ਆਦੀ ਪਦਾਰਥ ਹਵਾ ਪਾਨੀ ਦੇ ਦੁਰਗੰਧ ਨਿਵਾਰਣ

ਅਰ ਅਰੋਗਤਾ ਦੇ ਲਈ ਬਨਾਏ ਹਨ ਉਨਾਂ ਨੂੰ ਪੁਜਾਰੀ ਜੀ ਤੋੜ ਤਾੜ ਦਿੰਦੇ ਹਨ, ਨਾ ਜਾਨੀਏ ਉਨਾਂ ਫੁੱਲਾਂ ਦੀ ਕਿੰਨੇ ਦਿਨ ਤਕ ਸੁਗੰਧੀ ਆਕਾਸ਼ ਵਿਚ ਚੜ੍ਹਕੇ ਹਵਾ ਪਾਨੀ ਦੀ ਸ਼ੁੱਧੀ ਪੂਰਣ ਸੁਗੰਧ ਦੇ ਸਮਯ ਤਕ ਉਸਦਾ ਸੁਗੰਧ ਹੁੰਦਾ ਹੈ ਉਸਦਾ ਨਾਸ਼ ਵਿਚਕਾਰ ਹੀ ਕਰ ਦਿੰਦੇ ਹਨ, ਫੁੱਲ ਆਦੀ ਚਿੱਕੜ ਦੇ ਨਾਲ ਮਿਲ ਸੜਕੇ ਉਲਟੀ ਬਦਬੋ ਉਤਪੰਨ ਕਰਦੇ ਹਨ, ਕੀ ਪਰਮੇਸ਼੍ਰ ਨੇ ਪੱਥਰ ਉੱਤੇ ਚੜ੍ਹਾਨ ਦੇ ਵਾਸਤੇ ਫੁਲ ਆਦੀ ਸੁਗੰਧੀ ਯੁਕਤ ਪਦਾਰਥ ਰਚੇ ਹਨ। ਸੋਲਵੀਂ—ਪੱਥਰ ਉੱਤੇ ਚੜ੍ਹੇ ਹੋਏ ਫੁੱਲ, ਚੰਦਨ, ਅਰ ਚਾਵਲ ਆਦੀ ਸਭਦਾ ਜਲ ਅਰ ਮਿੱਟੀ ਨਾਲ ਸੰਯੋਗ ਹੋਨ ਕਰਕੇ ਮੋਰੀ ਵਾ ਕੁੰਡ ਵਿਚ ਆਕੇ ਸੜਕੇ ਉਸਥੀਂ ਇਨਾਂ ਦੁਰਗੰਧ ਆਕਾਸ਼ ਵਿਚ ਚੜ੍ਹਦਾ ਹੈ ਕਿ ਜਿਨਾਂ ਮਨੁਸ਼ਾਂ ਦੇ ਮਲਦਾ, ਅਰ ਹਜ਼ਾਰਾਂ ਜਾਨਵਰ ਉਸ ਵਿਚ ਪੈਂਦੇ ਉਸ ਵਿਚ ਮਰਦੇ ਸੜਦੇ ਹਨ, ਅਜੇਹੇ ਅਜੇਹੇ ਅਨੇਕ ਮੂਰਤੀਪੂਜਾ ਦੇ ਕਰਨ ਵਿਚ ਦੋਸ਼ ਆਉਂਦੇ ਹਨ, ਇਸ ਲਈ ਸਰਵਥਾ ਪੱਥਰ ਆਦੀ ਮੂਰਤੀ ਪੂਜਾ ਸੱਜਨ ਲੋਕਾਂ ਦੇ ਛੱਡਨ ਯੋਗ ਹੈ। ਅਰ ਜਿਨਾਂ ਨੇ ਪੱਥਰ ਦੀ ਮੂਰਤੀ ਦੀ ਪੂਜਾ ਕੀਤੀ ਹੈ, ਕਰਦੇ ਹਨ ਅਰ ਕਰਨਗੇ ਓਹ ਉੱਪਰ ਲਿਖੇ ਹੋਏ ਦੋਸ਼ਾਂ ਥੀਂ ਨਾ ਬਚੇ, ਨਾ ਬਚਦੇ ਹਨ ਅਰ ਨਾ ਬਚਨਗੇ ॥

(ਪ੍ਰਸ਼ਨ) ਕਿਸੇ ਪ੍ਰਕਾਰ ਦੀ ਮੂਰਤੀਪੂਜਾ ਕਰਨੀ ਕਰਾਨੀ ਨਹੀਂ, ਅਰ ਜੋ ਅਪਨੇ ਆਰਯਾਵਰਤ ਵਿਚ ਪੰਚਦੇਵ ਪੂਜਾ ਸ਼ਬਦ ਪਰੰਪਰਾ ਥੀਂ ਚਲਿਆ ਆਉਂਦਾ ਹੈ ਉਸਦਾ ਏਹੋ ਪੰਚਾਯਤਨ ਪੂਜਾ ਜੋ ਕਿ ਸ਼ਿਵ, ਵਿਸ਼ਨੂ, ਅੰਬਿਕਾ, ਗਣੇਸ਼, ਅਰ ਸੂਰਯ ਦੀ ਮੂਰਤੀ ਬਨਾਕੇ ਪੂਜਦੇ ਹਨ, ਏਹ ਪੰਚਾਯਤਨ ਪੂਜਾ ਹੈ ਵਾ ਨਹੀਂ? (ਉੱਤਰ) ਕਿਸੇ ਪ੍ਰਕਾਰ ਦੀ ਮੂਰਤੀਪੂਜਾ ਨਾ ਕਰਨਾ ਕਿੰਤੂ 'ਮੂਰਤੀ-ਮਾਨ' ਜੋ ਹੇਠਾ ਕਹਾਂਗੇ ਉਨਾਂ ਦੀ ਪੂਜਾ ਅਰਥਾਤ ਆਦਰ ਭਾ ਕਰਨਾ ਚਾਹੀਏ ਅਰ ਪੰਚਦੇਵਪੂਜਾ ਪੰਚਾਯਤਨ ਪੂਜਾ ਸ਼ਬਦ ਬਹੁਤ ਅੱਛੇ ਅਰਥ ਵਾਲਾ ਹੈ ਪਰੰਤੂ ਵਿਦਿਆ ਹੀਨ ਮੂੜ੍ਹਾਂ ਨੇ ਉਸਦੇ ਉੱਤਮ ਅਰਥ ਨੂੰ ਛੱਡਕੇ ਖੋਟੇ ਅਰਥ ਪਕੜ ਲੀਤੇ, ਜੋ ਅੱਜ ਕੱਲ ਸ਼ਿਵ ਆਦੀ ਪੰਜਾਂ ਦੀਆਂ ਮੂਰਤੀਆਂ ਬਨਾਕੇ ਪੂਜਦੇ ਹਨ ਉਨਾਂ ਦਾ ਖੰਡਨ ਤਾਂ ਹੁਨੇ ਕਰ ਚੁਕੇ ਹਾਂ, ਪਰ ਸੱਚੀ ਪੰਚਾਯਤਨ ਵੇਦੋਕਤ ਅਰ ਵੇਦਾਨੁਕੂਲ ਕਹੀ ਹੋਈ ਦੇਵ ਪੂਜਾ ਅਰ ਮੂਰਤੀ ਪੂਜਾ ਹੈ ਸੁਨੋ:—

**ਮਾ ਨੋ ਵਧੀ: ਪਿਤਰੰ ਮੋਤ ਮਾਤਰਮ ।** ਯਜੁ੦ ਅ੦ ੧੬। ਮੰਤ੍ਰ ੧੫

**ਆਚਾਰਯੋ ਬ੍ਰਹਮਚਰਯੇਣ ਬ੍ਰਹਮਚਾਰਿਣਮਿੱਛਤੇ ॥**

ਅਥਰਵਵੇਦ ਕਾਂਡ ੧੧। ਵਰਗ ੫। ਮੰਤ੍ਰ ੧੭ ॥

ਅਤਿਥਿਰਗ੍ਰਿਹਾਨਾਗੱਛੇਤ ॥ਅਥਰ੦ਕਾਂਡ ੧੫ ਵ੦ ੧੩ ।ਮੰਤ੍ਰ੬ ॥

ਅਰਚਤ ਪ੍ਰਾਰਚਤ ਪ੍ਰਿਯਮੇਧਾਸੋ ਅਰਚਤ ॥ਰਿਗਵੇਦ ॥

ਤ੍ਵਮੇਵ ਪ੍ਰਤਯਖਛੰ ਬ੍ਰਹਮਾਸਿ ਤ੍ਵਮੇਵ ਪ੍ਰਤਯਖਛੰ ਬ੍ਰਹਮ ਵਦਿਸ਼ਯਾਮਿ ॥ ਤੈੱਤਿਰੀਯੋਪਨਿਸ਼ਦ । ਵੱਲੀ੦ ੧ । ਅਨੁ੦ ੧ ॥

ਕਤਮ ਏਕੋ ਦੇਵ ਇਤਿ ਸ ਬ੍ਰਹਮ ਤਯਦਿਤਯਾਚਖਛਤੇ॥ ਸ਼ਤਪਥ੦ ਕਾਂਡ ੧੪ । ਪ੍ਰਪਾਠਕ ੬ । ਬ੍ਰਾਹਮਣ ੭ । ਕੰਡਿਕਾ ੧੦ ॥

ਮਾਤ੍ਰਿ ਦੇਵੋ ਭਵ ਪਿਤ੍ਰਿ ਦੇਵੋ ਭਵ ਅਚਾਰਯਦੇਵੋ ਭਵ ਅਤਿਥਿ ਦੇਵੋ ਭਵ ॥ ਤੈੱਤਿਰੀਯੋਪਨਿਸ਼ਦ ਵੱਲੀ ੧ । ਅਨੁ੦ ੧੧॥

ਪਿਤ੍ਰਿਭਿਰਭ੍ਰਾਤ੍ਰਿਭਿਸ਼ਚੈਤਾਃ ਪਤਿਭਿਰਦੇਵਰੈਸਤਥਾ ।
ਪੂਜਯਾ ਭੂਸ਼ਯਿਤਵਯਾਸ਼ਚ ਬਹੁਕਲਯਾਣਮੀਪਸੁਭਿਃ ॥
ਮਨੁਸਮ੍ਰਿਤੀ ਅਧਯਾਯ ੩ । ਸ਼ਲੋਕ ੫੫ ॥

ਉਪਚਰਯਃਸਤ੍ਰਿਯਾ ਸਾਧ੍ਵਯਾਸਤਤੰਦੇਵਵਤਪਤਿਃ॥ ਮਨੁ੦

ਪਹਿਲੇ ਮਾਤਾ ਮੂਰਤੀਮਤੀ ਪੂਜਾ ਦੇ ਯੋਗ ਦੇਵਤਾ ਅਰਥਾਤ ਸੰਤਾਨਾਂ ਨੂੰ ਤਨ,ਮਨ,ਧਨਥੀਂ ਸੇਵਾ ਕਰਕੇ ਮਾਤਾ ਨੂੰ ਪ੍ਰਸੰਨ ਰੱਖਣਾ। ਹਿੰਸਾ ਅਰਥਾਤਤਾੜਨਾ ਕਦੀ ਨਾ ਕਰਨਾ। (ਦੂਜਾ) ਪਿਤਾ ਸਤਕਰਤਵਯ ਦੇਵਤਾ ਉਸਦੀ ਭੀ ਮਾਤਾ ਦੇ ਸਮਾਨ ਸੇਵਾ ਕਰਨੀ। (ਤੀਜਾ) ਆਚਾਰਯ ਜੋ ਵਿਦਿਆ ਦਾ ਦੇਨ ਵਾਲਾ ਹੈ ਉਸਦੀ ਤਨ, ਮਨ, ਧਨ ਕਰਕੇ ਸੇਵਾ ਕਰਨੀ (ਚੌਥਾ) ਅਤਿਥੀ ਜੋ ਵਿਦਵਾਨ, ਧਾਰਮਿਕ,ਨਿਸ਼ਕਪਟੀ, ਸਬ ਦੀ ਉੱਨਤੀ ਚਾਹੁਨ ਵਾਲਾ, ਜਗਤ ਵਿਚ ਭ੍ਰਮਣ ਕਰਦਾ ਹੋਇਆ ਸਤ ਉਪਦੇਸ਼ ਥੀਂ ਸਬ ਨੂੰ ਸੁਖੀ ਕਰਦਾ ਹੈ ਉਸਦੀ ਸੇਵਾ ਕਰਨੀ। ੫ ਜਵਾਂ ਇਸਤ੍ਰੀ ਦੇ ਵਾਸਤੇ ਖਾਉਂਦ ਅਰ ਖਾਉਂਦ ਦੇ ਵਾਸਤੇ ਇਸਤ੍ਰੀ ਪੂਜਾ ਦੇ ਯੋਗ ਹੈ, ਇਹ ਪੰਜ ਮੂਰਤੀਮਾਨ ਦੇਵਤੇ ਜਿਨਾਂ ਦੇ ਸੰਗ ਥੀਂ ਮਨੁਸ਼ ਦੇਹ ਦੀ ਉਤਪੱਤੀ, ਪਾਲਨ, ਸੱਚੀ ਸ਼ਿਖਛਾ, ਵਿਦਿਆ, ਅਰ ਸਚੇ ਉਪਦੇਸ਼ ਦੀ ਪ੍ਰਾਪਤੀ ਹੁੰਦੀ ਹੈ ਇਹੀ ਪਰਮੇਸ਼੍ਵਰ ਦੀ ਪ੍ਰਾਪਤੀ ਹੋਨ ਦੀਆਂ ਪੌੜੀਆਂ ਹਨ ਇਨਾਂ ਦੀ ਸੇਵਾ ਨਾ ਕਰਕੇ ਜੋ ਪੱਥਰ ਆਦੀ ਮੂਰਤੀ ਪੂਜਦੇ ਹਨ ਓਹ ਅਤਯੰਤ ਵੇਦ ਵਿਰੋਧੀ ਹਨ ॥

(ਪ੍ਰਸ਼ਨ) ਮਾਤਾ, ਪਿਤਾ ਆਦੀ ਦੀ ਸੇਵਾ ਕਰੀਏ ਅਰ ਮੂਰਤੀਪੂਜਾ ਭੀ

ਕਰੀਏ ਤਦ ਤਾਂ ਕੋਈ ਦੋਸ਼ ਨਹੀਂ। (ਉੱਤਰ) ਪੱਥਰ ਆਦੀ ਮੂਰਤੀਪੂਜਾ ਤਾਂ ਸਰਵਥਾ ਛੱਡਨ ਦੇ ਯੋਗ, ਅਰ ਮਾਤਾ ਆਦੀ ਮੂਰਤੀਮਾਨਾਂ ਦੀ ਸੇਵਾ ਕਰਨ ਵਿਚ ਹੀ ਕਲਿਆਣ ਹੈ। ਵਡੇ ਅਨਰਥ ਦੀ ਬਾਤ ਹੈ ਕਿ ਸਾਖਛਾਤ ਮਾਤਾ ਆਦੀ ਪ੍ਰਤਖਛ ਸੁਖਦਾਇਕ ਦੇਵਤਿਆਂ ਨੂੰ ਛੱਡਕੇ ਅਦੇਵ ਪੱਥਰ ਆਦੀ ਵਿਚ ਸਿਰ ਮਾਰਨਾ ਸ੍ਵੀਕਾਰ ਕੀਤਾ, ਇਨਾਂ ਨੂੰ ਲੋਕਾਂ ਨੇ ਏਸ ਵਾਸਤੇ ਸ੍ਵੀਕਾਰ ਕੀਤਾ ਹੈ ਕਿ ਜੇ ਮਾਤਾ ਪਿਤਾ ਆਦੀ ਦੇ ਸਾਮਨੇ ਨੈਵੇਦ ਵਾ ਭੇਟਪੂਜਾ ਧਰਾਂਗੇ ਤਾਂ ਓਹ ਆਪ ਖਾ ਲੈਨਗੇ ਅਰ ਭੇਟ ਪੂਜਾ ਲੈ ਲੈਨਗੇ ਤਾਂ ਸਾਡੇ ਮੂੰਹ ਵਾ ਹੱਥ ਵਿਚ ਕੁਝ ਨਾ ਪਵੇਗਾ ਏਸ ਲਈ ਪੱਥਰ ਆਦੀ ਦੀ ਮੂਰਤੀ ਬਨਾਕੇ ਉਸਦੇ ਅਗੇ ਨੈਵੇਦ ਧਰਕੇ ਘੰਟਾ, ਨਾਦ ਟਨ ਟਨ ਪੂੰ ਪੂੰ ਅਰ ਸ਼ੰਖ ਬਜਾਕੇ ਰੌਲਾ ਪਾਕੇ ਅੰਗੂਠਾ ਵਿਖਾਕੇ ਅਰਥਾਤ "ਤ੍ਵਮੰਗੁਸ਼ਠੰ ਗ੍ਰਿਹਾਣ ਭੋਜਨੰ ਪਦਾਰਥੰ ਵਾਹੰ ਗ੍ਰਹੀਸ਼੍ਯਾਮਿ" ਜਿਸ ਤਰਾਂ ਕੋਈ ਕਿਸੇ ਨੂੰ ਛਲੇ ਵਾ ਚਿੜਾਵੇ ਕਿ ਤੂੰ ਘੰਟਾ ਲੈ ਅਰ ਅੰਗੂਠਾ ਦੱਸੇ, ਉਸਦੇ ਅੱਗੋਂ ਸਭ ਪਦਾਰਥ ਲੈਕੇ ਆਪ ਖਾ ਜਾਵੇ, ਉੱਸੇ ਤਰਾਂ ਦੀ ਲੀਲਾ ਇਨਾਂ ਪੁਜਾਰੀਆਂ ਅਰਥਾਤ ਪੂਜਾ ਨਾਮ ਸਤਕਰਮ ਦੇ ਵੈਰੀਆਂ ਦੀ ਹੈ, ਇਹ ਲੋਕ ਚਟਕ ਮਟਕ, ਚਲਕ ਝਲਕ, ਮੂਰਤੀਆਂ ਨੂੰ ਬਨਾ, ਠਨਾ ਆਪ ਠਗਾਂ ਦੇ ਤੁੱਲ ਬਨ ਠਨ ਕੇ ਵਿਚਾਰੇ ਨਿਰਬੁੱਧੀ, ਅਨਾਥਾਂ ਦਾ ਮਾਲ ਮਾਰਕੇ ਮੌਜ ਕਰਦੇ ਹਨ, ਜੇ ਕੋਈ ਧਰਮ ਉੱਤੇ ਚਲਨ ਵਾਲਾ ਰਾਜਾ ਹੁੰਦਾ ਤਾਂ ਇਨ੍ਹਾਂ ਪੱਥਰ ਦੇ ਪ੍ਰੇਮੀਆਂ ਨੂੰ ਪੱਥਰ ਭੰਨਨੇ, ਬਨਾਨੇ ਅਰ ਘਰ ਬਨਾਨ ਆਦੀ ਕੰਮਾਂ ਵਿਚ ਲਗਾਕੇ ਖਾਨ ਪੀਨ ਨੂੰ ਦਿੰਦਾ ਅਤੇ ਨਿਰਵਾਹ ਕਰਾਂਦਾ ॥

(ਪ੍ਰਸ਼ਨ) ਜਿਸ ਤਰਾਂ ਇਸਤ੍ਰੀ ਆਦੀ ਦੀ ਪੱਥਰ ਆਦੀ ਦੀ ਮੂਰਤੀ ਦੇਖਨ ਨਾਲ ਕਾਮ ਦੀ ਉਤਪੱਤੀ ਹੁੰਦੀ ਹੈ ਉੱਸੇ ਤਰਾਂ ਵੈਰਾਗੀ ਸ਼ਾਂਤ ਦੀ ਮੂਰਤੀ ਦੇਖਨ ਨਾਲ ਵੈਰਾਗ ਸ਼ਾਂਤੀ ਦੀ ਪ੍ਰਾਪਤੀ ਕਿਉਂ ਨਾ ਹੋਵੇਗੀ ?

(ਉੱਤਰ) ਨਹੀਂ ਹੋ ਸਕਦੀ ਕਿਉਂਕਿ ਓਹ ਮੂਰਤੀ ਦੇ ਜੜ੍ਹਪਨਾ ਆਦੀ ਧਰਮ ਆਤਮਾ ਵਿਚ ਆਉਂਨ ਕਰਕੇ ਵਿਚਾਰ ਸ਼ਕਤੀ ਘਟ ਜਾਂਦੀ ਹੈ, ਵਿਵੇਕ ਦੇ ਬਿਨਾ ਨਾ ਵੈਰਾਗ ਅਰ ਵੈਰਾਗ ਦੇ ਬਿਨਾ ਵਿਗਿਆਨ, ਵਿਗਿਆਨ ਦੇ ਬਿਨਾ ਸ਼ਾਂਤੀ ਨਹੀਂ ਹੁੰਦੀ, ਅਰ ਜੋ ਕੁਝ ਹੁੰਦਾ ਹੈ ਸੋ ਉਨਾਂ ਦੇ ਸੰਗ ਉਪਦੇਸ਼ ਅਰ ਉਨਾਂ ਦੇ ਇਤਿਹਾਸ ਆਦੀ ਦੇ ਦੇਖਨ ਥੀਂ ਹੁੰਦਾ ਹੈ, ਕਿਉਂਕਿ ਜਿਸ ਦਾ ਗੁਣ ਵਾ ਦੋਸ਼ ਨਾ ਜਾਨਕੇ ਉਸਦੀ ਨਿਰੀ ਪੁਰੀ ਮੂਰਤੀ ਦੇਖਨ ਨਾਲ ਪ੍ਰੀਤੀ ਨਹੀਂ ਹੁੰਦੀ, ਪ੍ਰੀਤੀ ਹੋਨ ਦਾ ਕਾਰਨ ਗੁਣ ਗਿਆਨ ਹੈ, ਅਜੇਹੇ ਮੂਰਤੀ ਪੂਜਾ ਆਦੀ ਬੁਰੇ ਕਾਰਨਾਂ ਕਰਕੇ ਆਰਯਾਵਰਤ ਵਿਚ ਨਿਕੰਮੇ ਪੁਜਾਰੀ, ਭਿਖਾਰੀ ਆਲਸੀ, ਪਰਸ੍ਵਾਰਥ ਰਹਿਤ ਕ੍ਰੋੜਾਂ ਮਨੁਸ਼ ਹੋਏ ਹਨ, ਸਾਰੇ ਸੰਸਾਰ ਵਿਚ ਮੂੜ੍ਹਪਨਾ ਉਨਾਂ ਨੇ ਫੈਲਾਇਆ ਹੈ, ਝੂਠ ਛਲ ਭੀ ਬਹੁਤ ਫੈਲਿਆ ਹੈ ॥

(ਪ੍ਰਸ਼ਨ) ਦੇਖੋ ਕਾਂਸ਼ੀ ਵਿਚ 'ਔਰੰਗਜ਼ੇਬ' ਬਾਦਸ਼ਾਹ ਨੂੰ 'ਲਾਟਭੈਰਵ' ਆਦੀ ਨੇ ਵਡੇ ਵਡੇ ਚਮਤਕਾਰ ਦਿਖਾਏ ਸਨ, ਜਦ ਮੁਸਲਮਾਨ ਉਨਾਂਨੂੰ ਤੋੜਨ ਗਏ ਅਰ ਉਨਾਂ ਨੇ ਜਦ ਉਨਾਂ ਉਤੇ ਤੋਪ ਗੋਲਾ ਆਦੀ ਮਾਰੇ ਤਦ ਵਡੇ ਵਡੇ ਭੂੰਡ ਨਿਕਲਕੇ ਆਏ ਅਰ ਸਾਰੀ ਫੌਜ ਨੂੰ ਵਿਆਕੁਲ ਕਰਕੇ ਨਠਾ ਦਿੱਤਾ । (ਉੱਤਰ) ਏਹ ਪੱਥਰ ਆਦੀ ਦਾ ਚਮਤਕਾਰ ਨਹੀਂ ਕਿੰਤੂ ਉਥੇ ਭੂੰਡਾਂ ਦੇ ਖੱਖਰ ਲਗੇ ਹੋਏ ਹੋਨਗੇ, ਉਨਾਂ ਦਾ ਸੁਭਾਵ ਹੀ ਜ਼ਾਲਮ ਹੈ, ਜਦ ਕੋਈ ਉਨਾਂ ਨੂੰ ਛੇੜੇ ਤਾਂ ਓਹ ਡੰਗ ਮਾਰਨ ਨੂੰ ਦੌੜਦੇ ਹਨ, ਅਰ ਜੋ ਦੁੱਧ ਦੀ ਧਾਰ ਦਾ ਚਮਤਕਾਰ ਹੁੰਦਾ ਸੀ ਓਹ ਪੁਜਾਰੀ ਜੀ ਦੀ ਲੀਲਾ ਸੀ ॥

(ਪ੍ਰਸ਼ਨ) ਦੇਖੋ ਮਹਾਦੇਵ ਮਲੇਛ ਨੂੰ ਦਰਸ਼ਨ ਨ ਦੇਨ ਦੇ ਵਾਸਤੇ ਖੂਹ ਵਿਚ ਅਰ ਬੇਨੀਮਾਧਵ ਇਕ ਬ੍ਰਾਹਮਣ ਦੇ ਘਰ ਜਾ ਲੁਕੇ ਕੀ ਏਹ ਭੀ ਚਮਤਕਾਰ ਨਹੀਂ ਹੈ ? (ਉੱਤਰ) ਭਲਾ ਜਿਸਦੇ ਕਟਵਾਲ ਕਾਲਭੈਰੋਂ, ਲਾਟਭੈਰੋਂ ਆਦੀ ਭੂਤ ਪ੍ਰੇਤ ਅਰ ਗਰੁੜ ਆਦੀ ਗਣ ਹੋਨ ਉਨਾਂ ਨੇ ਮੁਸਲਮਾਨਾਂ ਨੂੰ ਲੜਕੇ ਕਿਉਂ ਨਾ ਹਟਾਇਆ ? ਜਿਸਤਰਾਂ ਮਹਾਦੇਵ ਅਰ ਵਿਸ਼ਨੂ ਦੀ ਪੁਰਾਣਾਂ ਵਿਚ ਕਥਾ ਹੈ ਕਿ ਅਨੇਕ ਤ੍ਰਿਪੁਰਾਸੁਰ ਆਦੀ ਵਡੇ ਭਯੰਕਰ ਦੁਸ਼ਟਾਂ ਨੂੰ ਭਸਮ ਕਰ ਦਿੱਤਾ ਤਾਂ ਮੁਸਲਮਾਨਾਂ ਨੂੰ ਭਸਮ ਕਿਉਂ ਨਾ ਕੀਤਾ ? ਏਸ ਥੀਂ ਏਹ ਸਿੱਧ ਹੁੰਦਾ ਹੈ ਕਿ ਓਹ ਵਿਚਾਰੇ ਪੱਥਰ ਕੀ ਲੜਦੇ ਲੜਾਂਦੇ, ਜਦ ਮੁਸਲਮਾਨ ਮੰਦਿਰ ਅਰ ਮੂਰਤੀਆਂ ਨੂੰ ਤੋੜਦੇ ਫੋੜਦੇ ਹੋਏ ਕਾਸ਼ੀ ਦੇ ਪਾਸ ਆਏ ਤਦ ਪੁਜਾਰੀਆਂ ਨੇ ਉਸ ਪੱਥਰ ਦੇ ਲਿੰਗ ਨੂੰ ਖੂਹ ਵਿਚ ਸੁਟਕੇ ਅਰ ਬੇਨੀਮਾਧਵ ਨੂੰ ਬ੍ਰਾਹਮਣ ਦੇ ਘਰ ਵਿਚ ਲਕੋ ਦਿੱਤਾ, ਜਦ ਕਾਸ਼ੀ ਵਿਚ ਕਾਲ ਭੈਰੋਂ ਦੇ ਡਰਦੇ ਮਾਰੇ ਜਮ-ਦੂਤ ਨਹੀਂ ਜਾਂਦੇ ਅਰ ਪਰਲੈ ਸਮੇਂ ਵਿਚ ਭੀ ਕਾਸ਼ੀ ਦਾ ਨਾਸ਼ ਹੋਨ ਨਹੀਂ ਦਿੰਦੇ ਤਾਂ ਮਲੇੱਛਾਂ ਦੇ ਦੂਤ ਕਿਉਂ ਨਾ ਡਰਾਏ, ਅਰ ਅਪਨੇ ਰਾਜਾ ਦੇ ਮੰਦਿਰ ਦਾ ਕਿਉਂ ਨਾਸ਼ ਹੋਨ ਦਿੱਤਾ ਏਹ ਸਬ ਪੋਪ ਮਾਇਆ ਹੈ ।

(ਪ੍ਰਸ਼ਨ) ਗਯਾ ਵਿਚ ਸ਼੍ਰਾੱਧ ਕਰਨ ਨਾਲ ਪਿਤਰਾਂ ਦਾ ਪਾਪ ਛੁੱਟਕੇ ਉਥੋਂ ਦੇ ਸ਼੍ਰਾੱਧ ਦੇ ਪੁੰਨ ਪ੍ਰਭਾਵ ਕਰਕੇ ਪਿਤਰ ਸੁਰਗ ਵਿਚ ਜਾਂਦੇ ਅਰ ਪਿਤਰ ਅਪਨਾ ਹੱਥ ਕੱਢਕੇ ਪਿੰਡ ਲੈਂਦੇ ਹਨ ਕੀ ਏਹ ਭੀ ਬਾਤ ਝੂਠੀ ਹੈ ?

(ਉੱਤਰ) ਸਰਵਥਾ ਝੂਠ, ਜੋ ਉੱਥੇ ਪਿੰਡ ਦੇਨਦਾ ਓਹੋ ਪ੍ਰਭਾਵ ਹੈ ਤਾਂ ਜਿਨ੍ਹਾਂ ਪੰਡਿਆਂ ਨੂੰ ਪਿਤਰਾਂ ਦੇ ਸੁਖ ਦੇ ਵਾਸਤੇ ਲੱਖਾਂ ਰੁਪਏ ਦਿੰਦੇ ਹਨ ਉਨ੍ਹਾਂ ਦਾ ਖਰਚ ਗਯਾ ਵਾਲੇ ਰੰਡੀਬਾਜ਼ੀ ਆਦੀ ਪਾਪ ਵਿਚ ਕਰਦੇ ਹਨ ਓਹ ਪਾਪ ਕਿਉਂ ਨਹੀਂ ਛੁੱਟਦਾ ? ਅਰ ਹੱਥ ਕੱਢਨਾ ਅੱਜਕੱਲ ਕਿਦੇ ਨਹੀਂ ਨਜ਼ਰ ਅਉਂਦਾ ਬਿਨਾ ਪੰਡਿਆਂ ਦੇ ਹੱਥਾਂ ਦੇ, ਏਹ ਕਦੀ ਕਿਸੇ ਧੂਰਤ ਨੇ ਪ੍ਰਿਥਵੀ ਵਿਚ ਗੁਫਾ ਕੱਢਕੇ ਉਸ ਵਿਚ ਇਕ ਮਨੁੱਸ਼ ਬਿਠਾ ਦਿੱਤਾ ਹੋਵੇਗਾ, ਪਸ਼ਚਾਤ ਉਸਦੇ ਮੂੰਹ ਉੱਤੇ ਕੁਸ਼ਾ ਵਿਛਾ ਪਿੰਡ ਦਿੱਤਾ ਹੋਵੇਗਾ, ਅਰ ਉਸ ਕਪਟੀ ਨੇ

ਉਠਾ ਲੀਤਾ ਹੋਵੇਗਾ, ਕਿਸੇ ਅੱਖ ਦੇ ਅਨ੍ਹੇ ਗੰਢ ਦੇ ਪੂਰੇ ਨੇ ਏਸ ਪ੍ਰਕਾਰ ਠੱਗਿਆ ਹੋਵੇ ਤਾਂ ਆਸ਼ਚਰਯ ਨਹੀਂ, ਉੱਸੇ ਤਰਾਂ ਬੈਜਨਾਥ ਨੂੰ ਰਾਵਣ ਲਿਆਇਆ ਸੀ ਏਹ ਭੀ ਝੂਠੀ ਬਾਤ ਹੈ।

(ਪ੍ਰਸ਼ਨ) ਦੇਖੋ ਕਲਕੱਤੇ ਦੀ ਕਾਲੀ ਅਰ ਕਾਮਖਛਾ ਆਦੀ ਦੇਵ ਨੂੰ ਲੱਖਾਂ ਮਨੁਸ਼ ਮੰਨਦੇ ਹਨ, ਕੀ ਏਹ ਚਮਤਕਾਰ ਨਹੀਂ ?

(ਉੱਤਰ)ਕੁਝ ਭੀ ਨਹੀਂ। ਏਹ ਅੰਨ੍ਹੇ ਲੋਗ ਭੇਡਾਂਦੀ ਨਿਆਈਂ ਇਕ ਦੇ ਪਿੱਛੇ ਦੂਜੇ ਚਲਦੇ ਹਨ ਖੂਹ ਖਾਤੇ ਵਿਚ ਡਿੱਗਦੇ ਹਨ ਹਟ ਨਹੀਂ ਸਕਦੇ, ਉੱਸੇ ਤਰਾਂ ਇਕ ਮੂਰਖ ਦੇ ਪਿਛੇ ਦੂਜੇ ਚਲਕੇ ਮੂਰਤੀਪੂਜਾ ਰੂਪੀ ਟੋਏ ਵਿਚ ਫਸਕੇ ਦੁਖ ਪਾਂਦੇ ਹਨ।

(ਪ੍ਰਸ਼ਨ) ਭਲਾ ਇਹ ਤਾਂ ਜਾਨਦੇਓ ਪਰੰਤੂ ਜਗਨੱਥ ਜੀ ਵਿਚ ਪ੍ਰਤਖਛ ਚਮਤਕਾਰ ਹੈ ਇਕ ਕਲੇਵਰ ਬਦਲਨ ਦੇ ਸਮੇ ਚੰਦਨ ਦੀ ਲਕੜੀ ਸਮੁਦ੍ਰ ਵਿਚੋਂ ਆਪੇ ਹੀ ਆ ਜਾਂਦੀ ਹੈ,ਚੁਲ੍ਹੇ ਉੱਤੇ ਉਪਰ ਉਪਰ ਸਤ ਹਾਂਡੀਆਂ ਧਰਨ ਨਾਲ ਉਪਰ ਉਪਰ ਦੇ ਪਹਿਲੋਂ ਪਕਦੇ ਹਨ, ਅਰ ਜੋ ਕੋਈ ਉਥੇ ਜਗਨੱਥ ਦੀ ਪ੍ਰਸਾਦੀ ਨਾ ਖਾਵੇ ਤਾਂ ਕੋੜ੍ਹੀ ਹੋ ਜਾਂਦਾ ਹੈ, ਅਰ ਰਥ ਆਪ ਤੋਂ ਆਪ ਚੱਲਦਾ, ਪਾਪੀ ਨੂੰ ਦਰਸ਼ਨ ਨਹੀਂ ਹੁੰਦਾ ਹੈ, ਇੰਦ੍ਰਦਮਨ ਦੇ ਰਾਜ ਵਿਚ ਦੇਵਤਿਆਂ ਨੇ ਮੰਦਿਰ ਬਨਾਇਆ ਹੈ, ਕਲੇਵਰ ਬਦਲਨ ਦੇ ਸਮੇਂ ਇਕ ਰਾਜਾ ਇਕ ਪੰਡਾ ਇਕ ਤਰਖਾਨ ਮਰ ਜਾਂਦਾ ਹੈ ਇਤਿਆਦੀ ਚਮਤਕਾਰਾਂ ਨੂੰ ਤੁਸੀਂ ਝੂਠਾ ਨਾ ਕਰ ਸੱਕੋਗੇ।

(ਉੱਤਰ)ਜਿਸਨੇ ਬਾਰਾਂਵਰ੍ਹਿਆਂ ਤਕ ਜਗਨੱਥ ਦੀ ਪੂਜਾ ਕੀਤੀਸੀ ਓਹ ਵਿਰਕਤ ਹੋਕੇ ਮਥਰਾ ਵਿਚ ਆਇਆ ਸੀ ਮੈਨੂੰ ਮਿਲਿਆ ਸੀ, ਮੈਂਨੇ ਇਨ੍ਹਾਂ ਗੱਲਾ ਦਾ ਉੱਤਰ ਪੁਛਿਆ ਸੀ ਉਨਾਂ ਨੇ ਇਹ ਸਬ ਬਾਤਾਂ ਝੂਠੀਆਂ ਦੱਸੀਆਂ ਕਿੰਤੂ ਵਿਚਾਰ ਥੀਂ ਏਹ ਨਿਸ਼ਚੇ ਹੈ ਕਿ ਜਦ ਕਲੇਵਰ ਬਦਲਾਨ ਦਾ ਵੇਲਾ ਆਉਂਦਾ ਹੈ ਤਦ ਬੇੜੀ ਵਿਚ ਚੰਦਨ ਦੀ ਲਕੜੀ ਲੈਕੇ ਸਮੁਦ੍ਰ ਵਿਚ ਪਾਂਦੇ ਹਨ ਓਹ ਸਮੁਦ੍ਰ ਦੀ ਲਹਿਰਾਂ ਨਾਲ ਕੰਢੇ ਤੇ ਲਗ ਜਾਂਦੀ ਹੈ ਉਸਨੂੰ ਲੈਕੇ ਕਾਰੀਗਰ ਲੋਗ ਮੂਰਤੀਆਂ ਬਨਾਂਦੇ ਹਨ, ਜਦ ਰਸੋਈ ਬਨਦੀ ਹੈ ਤਦ ਕਿਵਾੜ ਬੰਦ ਕਰਕੇ ਰਸੋਈਆਂ ਦੇ ਬਿਨਾਂ ਹੋਰ ਕਿਸੇ ਨੂੰ ਨਾ ਜਾਨ ਨਾ ਵੇਖਨ ਦਿੰਦੇ ਹਨ, ਜ਼ਮੀਨ ਉੱਤੇ ਚਹੁੰ ਪਾਸੇ ਛੀ, ਅਰ ਵਿਚਕਾਰ ਇਕ ਗੋਲ ਚੁਲ੍ਹੇ ਬਨਦੇ ਹਨ ਉਨਾਂ ਹਾਂਡੀਆਂ ਦ ਹੇਠਾਂ ਘਿਉ ਮਿੱਟੀ ਅਰ ਸੁਆਹ ਲਗਾਕੇ ਛੀ ਚੁਲਿਆਂ ਉਤੇ ਚਾਉਲ ਪਕਾਕੇ ਉਨ੍ਹਾਂਦੇ ਹੇਠਲੇ ਪਾਸੇ ਮਾਂਜਕੇ ਉਸ ਵਿਚਲੇ ਭਾਂਡੇ ਵਿਚ ਉਸ ਵੇਲੇ ਚਾਵਲ ਪਾਕੇ ਛੀ ਚੁਲਿਆਂ ਦੇ ਮੂੰਹ ਲੋਹੇ ਦੇ ਤਵਿਆਂ ਨਾਲ ਢਕਕੇ ਦਰਸ਼ਨ ਕਰਨ ਵਾਲਿਆਂ ਨੂੰ ਜੇਹੜੇ ਕਿ ਧਨਾਢਜ ਹੋਨ ਬੁਲਾਕੇ ਵਿਖਾਂਦੇ ਹਨ ਉੱਪਰ ਉੱਪਰ ਦੇ ਭਾਂਡਿਆਂ ਵਿਚੋਂ ਚਾਵਲ ਕਢਕੇ ਪੱਕੇ ਹੋਏ

ਚਾਵਲਾਂ ਨੂੰ ਦੱਸਕੇ ਹੇਠਾਂਦੇ ਕੱਚੇ ਚਾਉਲ ਕੱਢਕੇ ਵਿਖਾਕੇ ਉਨਾਂ ਨੂੰ ਕਹਿੰਦੇ ਹਨ ਕਿ ਕੁਝ ਭਾਂਡਿਆਂ ਦੇ ਨਿਮਿੱਤ ਰੱਖ ਦੇਓ, ਅੱਖ ਦੇ ਅਨ੍ਹੇ ਗੰਢਦੇ ਪੂਰੇ ਰੁਪਯੇ, ਮੋਹਰਾਂ ਧਰਦੇ ਅਰ ਕੋਈ ਕੋਈ ਮਹੀਨਾ ਭੀ ਬਨ੍ਹ ਦਿੰਦੇ ਹਨ, ਸੂਦ੍ਰ ਨੀਚ ਲੋਗ ਮੰਦਿਰ ਵਿਚ ਨੈਵੇਦ ਲਿਆਂਵਦੇ ਹਨ, ਜਦ ਨੈਵੇਦ ਹੋਚੁਕਦਾ ਹੈ ਤਦ ਓਹ ਸ਼ੂਦ੍ਰ ਨੀਚ ਲੋਗ ਜੂਠਾ ਕਰ ਦਿੰਦੇ ਹਨ, ਪਸ਼ਚਾਤ ਜੋ ਕੋਈ ਰੁਪੱਯਾ ਦੇਕੇ ਹੰਡਾ ਲੇਵੇ ਉਸਦੇ ਘਰ ਪੁਚਾਂਦੇ ਅਰ ਵਿਚਾਰੇ ਗ੍ਰਿਹਸਥੀ ਅਰ ਸਾਧੂ ਮੰਤਾਂ ਥੀਂ ਲੈਕੇ ਸੂਦ੍ਰ ਅਰ ਚੰਡਾਲ ਤਕ ਇਕ ਪੰਕਤੀ ਵਿਚ ਬੈਠਕੇ ਜੂਠਾ ਇਕ ਦੂਜੇ ਦਾ ਭੋਜਨ ਕਰਦੇ ਹਨ, ਜਦ ਓ ? ਪੰਕਤੀ ਉੱਠਦੀ ਹੈ ਤਦ ਉਨਾਂ ਪੱਤਲਾਂ ਉੱਤੇ ਦੂਜਿਆਂ ਨੂੰ ਬਿਠਾਂਦੇ ਜਾਂਦੇ ਹਨ ਮਹਾ ਅਨਾਚਾਰ ਹੈ, ਅਰ ਬਹੁਤੇਰੇ ਮਨੁਸ਼ ਉੱਥੋਂ ਜਾਕੇ ਉਨ੍ਹਾਂਦਾ ਜੂਠਾ ਨਾ ਖਾਕੇ ਅਪਨੇ ਹੱਥਦਾ ਬਨਾ ਖਾਕੇ ਚਲੇ ਆਉਂਦੇ ਹਨ, ਕੁਝ ਭੀ ਕੋਹੜ ਆਦੀ ਰੋਗ ਨਹੀਂ ਹੁੰਦੇ, ਅਰ ਉਸ ਜਗੱਨਾਥ ਪੁਰੀ ਵਿਚ ਭੀ ਬਹੁਤਸਾਰੇ ਪ੍ਰਸਾਦੀ ਨਹੀਂ ਖਾਂਦੇ ਉਨ੍ਹਾਂ ਨੂੰ ਭੀ ਕੋਹੜ ਆਦੀ ਰੋਗ ਨਹੀਂ ਹੁੰਦੇ, ਅਰ ਉਸ ਜਗੱਨਾਥ ਪੁਰੀ ਵਿਚ ਭੀ ਬਹੁਤਸਾਰੇ ਕੋਹੜੀ ਹਨ ਰੋਜ਼ ਰੋਜ਼ ਜੂਠਦੇ ਖਾਨ ਨਾਲ ਭੀ ਰੋਗ ਨਹੀਂ ਹਟਦਾ, ਅਰ ਏਹ ਜਗੱਨਾਥ ਵਿਚ ਵਾਮਮਾਰਗੀਆਂ ਨੇ ਭੈਰਵੀਚਕ੍ਰ ਬਨਾਇਆ ਹੈ ਕਿਉਂਕਿ ਸੁਭਦ੍ਰਾਂ ਸ੍ਰੀ ਕ੍ਰਿਸ਼ਨ ਅਰ ਬਲਦੇਵ ਦੀ ਭੈਣ ਲੱਗਦੀ ਹੈ ਉਸੇ ਨੂੰ ਦੁਹਾਂ ਭ੍ਰਾਵਾਂ ਦੇ ਵਿਚਕਾਰ ਇਸਤ੍ਰੀ ਅਰ ਮਾ ਦੀ ਜਗਹਿ ਬਿਠਾਈ ਹੈ,ਜੇ ਭੈਰਵੀਚਕ੍ਰ ਨਾਂ ਹੁੰਦਾ ਤਾਂ ਏਹ ਬਾਤ ਕਦੀ ਨਾਂ ਹੁੰਦੀ, ਅਰ ਰਥਦੇ ਪਹੀਆਂ ਦੇ ਨਾਲ ਕਲਾ ਬਨਾਈਆਂ ਹਨ, ਜਦ ਉਸਨੂੰ ਸਿੱਧੀ ਮਰੋੜਦੇ ਹਨ ਓਹ ਮਰੋੜੇ ਖਾਂਦੀਆਂ ਹਨ ਤਦ ਰਥ ਚਲਦਾ ਹੈ, ਜਦ ਮੇਲੇ ਦੇ ਵਿਚਕਾਰ ਰਥ ਪਹੁੰਚਦਾ ਹੈ ਤਦ ਉਸਦੀ ਕਿੱਲੀ ਨੂੰ ਪੁੱਠੀ ਮਰੋੜ ਦਿੰਦੇ ਹਨ ਰਥ ਖੜਾ ਖਲੋਤਾ ਰਹ ਜਾਂਦਾ ਹੈ, ਪੁਜਾਰੀ ਲੋਕ ਪੁਕਾਰਦੇ ਹਨ ਦਾਨ ਦੇਓ ਪੁੰਨ ਕਰੋ ਜਿਸਥੀਂ ਜਗੱਨਾਥ ਪ੍ਰਸੰਨ ਹੋਕੇ ਅਪਨਾ ਰਥ ਚਲਾਨ ਅਪਨਾ ਧਰਮ ਰਹੇ, ਜਦ ਤਕ ਭੇਟ ਆਉਂਦੀ ਜਾਂਦੀ ਹੈ ਤਦ ਤਕਇਸੇ ਤਰਾਂ ਹੀ ਪੁਕਾਰਦੇ ਜਾਂਦੇ ਹਨ ਜਦ ਆ ਚੁਕਦੀ ਹੈ ਤਦ ਇਕ ਬ੍ਰਿਜਵਾਸੀ ਚੰਗੇ ਕਪੜੇ ਦੁਸ਼ਾਲਾ ਉਪਰ ਲੈਕੇ ਅਗੇ ਖਲੋਕੇ ਹੱਥ ਜੋੜਕੇ ਬੇਨਤੀ ਕਰਦਾ ਹੈ ਕਿ ਹੇ ਜਗੱਨਾਥ ਸ੍ਵਾਮੀ ਆਪ ਕ੍ਰਿਪਾ ਕਰਕੇ ਰਥ ਨੂੰ ਚਲਾਓ ਸਾਡਾ ਧਰਮ ਰੱਖੋ ਇਤਿਆਦੀ ਬੋਲਕੇ ਸਾਸ਼੍ਟਾਂਗ ਡੰਡੌਤ ਪ੍ਰਣਾਮ ਕਰਕੇ ਰਥ ਉੱਤੇ ਚੜ੍ਹਦਾ ਹੈ ਉਸੇ ਵੇਲੇ ਕਿੱਲੀ ਨੂੰ ਸਿੱਧਾ ਮਰੋੜ ਦਿੰਦੇ ਹਨ ਅਰ ਜੈ ਜੈ ਸ਼ਬਦ ਬੋਲਕੇ ਹਜ਼ਾਰਾਂ ਮਨੁਸ਼ਾਂ ਰੱਸੀ ਖਿੱਚਦੇ ਹਨ ਰਥ ਚਲਦਾ ਹੈ, ਜਦ ਬਹੁਤ ਸਾਰੇ ਲੋਗ ਦਰਸ਼ਨ ਨੂੰ ਜਾਂਦੇ ਹਨ ਤਦ ਇਨਾਂ ਵਡਾ ਮੰਦਿਰ ਹੈ ਕਿ ਜਿਸ ਵਿਚ ਦਿਨ ਦੇ ਵੇਲੇ ਭੀ ਹਨੇਰਾ ਰਹਿੰਦਾ ਹੈ ਅਰ ਦੀਵਾ ਜਗਾਨਾ ਪੈਂਦਾ ਹੈ, ਉਨਾਂ ਮੂਰਤੀਆਂ ਦੇ ਅੱਗੇ ਖਿੱਚਕੇ ਲਾਨ ਦੇ ਪਰਦੇ ਦੁਹਾਂ ਪਾਸੇ ਰਹਿੰਦੇ ਹਨ ਪੰਡੇ ਪੁਜਾਰੀ ਅੰਦਰ ਖਲੋਤੇ

ਰਹਿੰਦੇ ਹਨ ਜਦ ਇਕ ਪਾਸੇ ਵਾਲੇਨੇ ਪਰਦੇ ਨੂੰ ਖਿੱਚਿਆ ਝੱਟ ਮੂਰਤੀਓਹਲੇ ਵਿਚ ਆ ਜਾਂਦੀ ਹੈ ਤਦ ਸਬ ਪਾਂਡੇ ਅਰ ਪੁਜਾਰੀ ਕਹਿੰਦੇ ਹਨ ਤੁਸੀਂ ਭੇਟ ਧਰੋ ਤੁਹਾਡੇ ਪਾਪ ਛੁਟ ਜਾਨਗੇ ਤਦ ਦਰਸ਼ਨ ਹੋਵੇਗਾ ਛੇਤੀ ਕਰੋ ਓਹ ਵਿਚਾਰੇ ਭੋਲੇ ਮਨੁਸ਼ ਧੂਰਤਾਂ ਕੋਲੋਂ ਠੱਗੇ ਜਾਂਦੇ ਹਨ ਅਰ ਝੱਟ ਪਰਦਾ ਦੂਜਾ ਖਿੱਚ ਲੈਂਦੇ ਹਨ ਤਦੇ ਹੀ ਦਰਸ਼ਨ ਹੁੰਦਾ ਹੈ ਤਦ ਜੈ ਸ਼ਬਦ ਬੋਲਕੇ ਪ੍ਰਸੰਨ ਹੋਕੇ ਧਿਕੇ ਖਾਕੇ ਦੁਰਕਾਰੇ ਹੋਏ ਚਲੇ ਆਉਂਦੇ ਹਨ, ਇੰਦ੍ਰਦਮਨ ਓਹੋ ਹੈ ਜਿਸਦੇ ਕੁਲ ਦੇ ਲੋਗ ਹੁਨ ਤਕ ਕਲਕੱਤੇ ਵਿਚ ਹਨ, ਓਹ ਧਨਵਾਨ ਰਾਜਾ ਅਰਦੇਵੀ ਦਾ ਉਪਾਸਕ ਸੀ ਉਸਨੇ ਲੱਖਾਂ ਰੁਪਏ ਲਗਾਕੇ ਮੰਦਿਰ ਬਨਵਾਇਆ ਸੀ ਏਸ ਲਈ ਕਿ ਆਰਯਾਵਰਤ ਦੇਸ਼ ਦੇ ਭੋਜਨ ਦਾ ਬਖੇੜਾ ਏਸ ਰੀਤੀ ਨਾਲ ਛੁਡਾਵਾਂ, ਪਰੰਤੂ ਓਹ ਮੂਰਖ ਕਦ ਛੱਡਦੇ ਹਨ, ਦੇਵਤਾ ਮੰਨੋਂ ਤਾਂ ਉਨਾ ਕਾਰੀਗਰਾਂ ਨੂੰ ਮੰਨੋ ਕਿ ਜਿਨਾਂ ਕਾਰੀਗਰਾਂ ਨੇ ਮੰਦਿਰ ਬਨਾਇਆ, ਰਾਜਾ, ਪੰਡਾ, ਅਰ ਤਰਖਾਨ ਉਸ ਸਮਯ ਨਹੀਂ ਮਰਦੇ ਪਰੰਤੂ ਓਹ ਤਿਨੋਂ ਉਥੇ ਪ੍ਰਧਾਨ ਰਹਿੰਦੇ ਹਨ ਛੋਟੇ ਮਨੁੱਸ਼ਾਂ ਨੂੰ ਦੁਖ ਦਿੰਦੇ ਹੋਨਗੇ, ਉਨਾਂ ਨੇ ਸਲਾਹ ਕਰਕੇ ਉਸ ਸਮਯ ਅਰਥਾਤ ਕਲੇਵਰ ਬਦਲਨ ਦੇ ਵੇਲੇ ਓਹ ਤਿੰਨੋਂ ਉਪਸਥਿਤ ਰਹਿੰਦੇ ਹਨ, ਮੂਰਤੀ ਦਾ ਹਿਰਦਾ ਪੋਲਾ ਰਖਿਆ ਹੈ, ਉਸ ਵਿਚ ਸੋਨੇ ਦੀ ਡੱਬੀ ਵਿਚ ਸ਼ਾਲਗ੍ਰਾਮ ਰੱਖਦੇ ਹਨ ਕਿ ਜਿਸ ਨੂੰ ਪ੍ਰਤੀਦਿਨ ਧੋਕੇ ਚਰਣਾਮ੍ਰਿਤ ਬਨਾਂਦੇਹਨ, ਉਸ ਉਤੇ ਰਾਤ ਨੂੰ ਸੌਨ ਵੇਲੇ ਦੀ ਆਰਤੀ ਵਿਚ ਉਨਾਂ ਲੋਕਾਂ ਨੇ ਜ਼ੈਹਰ ਵਾ ਤੇਜ਼ਾਬ ਲਪੇਟ ਦਿੱਤਾ ਹੋਵੇਗਾ ਉਸ ਨੂੰ ਧੋਕੇ ਉਨਾਂ ਤਿੰਨਾਂ ਨੂੰ ਪਿਆਇਆ ਹੋਵੇਗਾ ਕਿ ਜਿਸ ਕਰਕੇ ਓਹ ਕਦੀ ਮਰਗਏ ਹੋਨਗੇ, ਮਰੇ ਤਾਂ ਏਸ ਤਰਾਂ ਹੋਨਗੇ ਪਰ ਭੋਜਨ ਭੱਟਾਂ ਨੇ ਪ੍ਰਸਿੱਧ ਕੀਤਾ ਹੋਵੇਗਾ ਕਿ ਜਗੰਨਾਥ ਜੀ ਅਪਨੇ ਸ਼ਰੀਰ ਬਦਲਨ ਵੇਲੇ ਤਿੰਨਾਂ ਭਗਤਾਂ ਨੂੰ ਭੀ ਨਾਲ ਲੈ ਗਏ, ਅਜੇਹੀਆਂ ਝੂਠੀਆਂ ਗੱਲਾਂ ਬਿਗਾਨੇ ਮਾਲ ਠੱਗਨ ਦੇ ਵਾਸਤੇ ਬਹੁਤ ਸਾਰੀਆਂ ਹੋਇਆ ਕਰਦੀਆਂ ਹਨ।

(ਪ੍ਰਸ਼ਨ) ਜੋ ਰਾਮੇਸ਼੍ਵਰ ਵਿਚ ਗੰਗੋਤ੍ਰੀ ਦੇ ਜਲ ਚੜ੍ਹਾਨ ਦੇ ਸਮੇ ਲਿੰਗ ਵਧ ਜਾਂਦਾ ਹੈ ਕੀ ਏਹਭੀ ਬਾਤ ਝੂਠੀ ਹੈ? (ਉੱਤਰ) ਝੂਠੀ ਕਿਉਂ ਕਿ ਉਸ ਮੰਦਿਰ ਵਿਚਭੀ ਦਿਨ ਵਿਚ ਹਨੇਰਾ ਰਹਿੰਦਾ ਹੈ ਦੀਵੇ ਦਿਨ ਰਾਤ ਜਗਦੇ ਰਹਿੰਦੇ ਹਨ ਜਦ ਜਲਦੀ ਧਾਰ ਛੱਡਦੇ ਰਹਿੰਦੇ ਤਦ ਉਸ ਜਲ ਵਿਚ ਬਿਜਲੀ ਦੀ ਨਜਾਈਂ ਦੀਵੇ ਦਾ ਪ੍ਰਤੀਬਿੰਬ ਚਮਕਦਾ ਹੈ, ਹੋਰ ਕੁਝ ਭੀ ਨਹੀਂ ਨਾ ਪੱਥਰ ਘਟੇ ਨਾ ਵਧੇ ਜਿਨੇ ਦਾ ਤਿੱਨਾ ਰਹਿੰਦਾ ਹੈ ਅਜੇਹੀ ਲੀਲਾ ਕਰਕੇ ਵਿਚਾਰੇ ਬੁੱਧੂਆਂ ਨੂੰ ਠਗਦੇ ਹਨ ॥

(ਪ੍ਰਸ਼ਨ) ਰਾਮੇਸ਼੍ਵਰ ਨੂੰ ਰਾਮਚੰਦ੍ਰ ਜੀ ਨੇ ਸਥਾਪਨ ਕੀਤਾ ਹੈ, ਜੇ ਮੂਰਤੀਪੂਜਾ ਵੇਦ ਵਿਰੁੱਧ ਹੁੰਦੀ ਤਾਂ ਰਾਮਚੰਦ੍ਰ ਮੂਰਤੀ ਸਥਾਪਨ ਕਿਉਂ ਕਰਦੇ? ਅਰ ਬਾਲਮੀਕ ਜੀ ਰਾਮਾਇਣ ਵਿਚ ਕਿਉਂ ਲਿਖਦੇ? ॥

(ਉੱਤਰ) ਰਾਮਚੰਦ੍ਰ ਦੇ ਵੇਲੇ ਉਸ ਲਿੰਗ ਦੇ ਮੰਦਿਰ ਦਾ ਨਾਮ ਨਿਸ਼ਾਨ ਭੀ ਨਹੀਂ ਸੀ ਕਿੰਤੂ ਏਹ ਠੀਕ ਹੈ ਕਿ ਦਖਛਨ ਦੇਸ਼ ਵਾਲੇ ਰਾਮਨਾਮੀ ਰਾਜੇ ਨੇ ਮੰਦਿਰ ਬਨਾਕੇ ਲਿੰਗ ਦਾ ਨਾਮ ਰਾਮੇਸ਼੍ਵਰ ਧਰ ਦਿੱਤਾ ਹੈ, ਜਦ ਰਾਮਚੰਦ੍ਰ ਸੀਤਾ ਜੀ ਨੂੰ ਲੈਕੇ ਹਨੂਮਾਨ ਆਦੀ ਦੇ ਨਾਲ ਲੰਕਾ ਥੀਂ ਚਲੇ ਆਕਾਸ਼ਮਾਰਗ ਵਿਚ ਵਿਮਾਨ ਵਿਚ ਬੈਠਕੇ ਅਯੁੱਧਿਆ ਨੂੰ ਆਉਂਦੇ ਸਨ ਤਦ ਸੀਤਾ ਜੀ ਨੂੰ ਕਹਿਆ ਹੈ ਕਿ :—

**ਅਤ੍ਰ ਪੂਰਵੰ ਮਹਾਦੇਵਃ ਪ੍ਰਸਾਦਮਕਰੋਦ੍ਵਿਭੁਃ।**
**ਸੇਤੁਬੰਧ ਇਤਿ ਖਜਾਤਮ ॥**

ਬਾਲਮੀਕ ਰਾਮਾਯਣ ਲੰਕਾਕਾਂਡ ਸਰਗ ੧੨੫। ਸ਼ਲੋਕ ੨੦॥

ਹੇ ਸੀਤੇ! ਤੇਰੇ ਵਿਯੋਗ ਦੇ ਕਾਰਣ ਅਸੀਂ ਵਿਆਕੁਲ ਹੋਕੇ ਫਿਰਦੇ ਸਾਂ, ਅਰ ਇਸੇ ਥਾਂ ਵਿਚ ਚੌਮਾਸਾ ਕੀਤਾ ਸੀ, ਅਰ ਪਰਮੇਸ਼੍ਵਰ ਦੀ ਉਪਾਸਨਾ ਧਿਆਨ ਭੀ ਕਰਦੇ ਸਾਂ, ਓਹ ਜੇਹੜਾ ਸਭ ਥਾਂ ਵਿਆਪਕ ਦੇਵਾਂ ਦਾ ਦੇਵ ਮਹਾਦੇਵ ਪਰਮੇਸ਼੍ਵਰ ਹੈ ਉਸਦੀ ਕ੍ਰਿਪਾ ਕਰਕੇ ਸਾਨੂੰ ਸਭ ਸਾਮਗ੍ਰੀ ਏਥੇ ਪ੍ਰਾਪਤ ਹੋਈ, ਅਰ ਦੇਖ ਏਹ ਪੁਲ ਅਸਾਂ ਨੇ ਬਨ੍ਹਕੇ ਲੰਕਾ ਵਿਚ ਆਕੇ ਉਸ ਰਾਵਨ ਨੂੰ ਮਾਰਕੇ ਤੈਨੂੰ ਲੈ ਆਏ, ਏਸ ਤੋਂ ਬਿਨਾ ਉਥੇ ਬਾਲਮੀਕ ਨੇ ਹੋਰ ਕੁਝ ਭੀ ਨਹੀਂ ਲਿਖਿਆ ॥ (ਪ੍ਰਸ਼ਨ) :—

**ਰੰਗਹੈਕਲੀਆ ਕੰਤਕੋ। ਜਿਸਨੇਹੁਕਾਪਿਲਾਇਆਸੰਤਕੋ**

ਦੱਖਛਨ ਵਿਚ ਕਾਲੀਆ ਕੰਤ ਦੀ ਮੂਰਤੀ ਹੈ ਓਹ ਹੁਨ ਤਕ ਹੁੱਕਾ ਪੀਂਦੀ ਹੈ। ਜੇ ਮੂਰਤੀਪੂਜਾ ਝੂਠੀ ਹੋਵੇ ਤਾਂ ਏਹ ਚਮਤਕਾਰ ਭੀ ਝੂਠਾ ਹੋ ਜਾਵੇ ?

(ਉੱਤਰ) ਝੂਠ ਹੈ ਝੂਠ ਹੈ ਏਹ ਸਭ ਪੋਪ ਲੀਲਾ ਹੈ ਕਿਉਂਕਿ ਉਸ ਮੂਰਤੀ ਦਾ ਮੂੰਹ ਪੋਲਾ ਹੋਵੇਗਾ, ਉਸਦੀ ਪਿੱਠ ਵਿੱਚ ਛੇਕ ਕਰਕੇ ਕੰਧ ਦੇ ਪਾਰ ਦੂਜੇ ਮਕਾਨ ਵਿਚ ਨਲ ਲੱਗਿਆ ਹੋਵੇਗਾ ਜਦ ਪੁਜਾਰੀ ਹੁੱਕਾਂ ਭਰਵਾਕੇ ਪੇਚਵਾਨ ਲਗਾਕੇ ਮੂੰਹ ਵਿਚ ਨਲੀ ਜਮਾਕੇ ਪਰਦੇ ਸੁਟਕੇ ਨਿਕਲ ਆਉਂਦਾ ਹੋਵੇਗਾ ਤਦੇ ਹੀ ਪਿਛੇ ਵਾਲਾ ਆਦਮੀ ਮੂੰਹ ਨਾਲ ਖਿੱਚਦਾ ਹੋਵੇਗਾ ਤਾਂ ਇਧਰ ਹੁੱਕਾ ਗੁੜ ਗੁੜ ਬੋਲਦਾ ਹੋਵੇਗਾ, ਦੂਜਾ ਛੇਕ ਨੱਕ ਅਰ ਮੂੰਹ ਦੇ ਨਾਲ ਲਗਿਆ ਹੋਵੇਗਾ ਜਦ ਪਿਛੋਂ ਫੂਕ ਮਾਰ ਦਿੰਦਾ ਹੋਵੇਗਾ ਤਦ ਨੱਕ ਅਰ ਮੂੰਹ ਦੇ ਛੇਕਾਂ ਥੀਂ ਧੂੰਆਂ ਨਿਕਲਦਾ ਹੋਵੇਗਾਂ ਉਸ ਵੇਲੇ ਬਹੁਤ ਸਾਰੇ ਮੂਰਖਾਂ ਨੂੰ ਧਨ ਆਦੀ ਪਦਾਰਥਾਂ ਥੀਂ ਲੁਟਕੇ ਧਨ ਰਹਿਤ ਕਰ ਦਿੰਦੇ ਹੋਨਗੇ ॥

( ਪ੍ਰਸ਼ਨ ) ਦੇਖੋ ਡਾਕੌਰ ਜੀ ਦੀ ਮੂਰਤੀ ਦੁਆਰਕਾ ਤੋਂ ਭਗਤ ਦੇ

ਨਾਲ ਚਲੀ ਆਈ, ਇਕ ਸਵਾ ਰੱਤੀ ਸੋਨੇ ਵਿਚ ਕਈ ਮਨ ਦੀ ਮੂਰਤੀ ਤੁਲ ਗਈ ਕੀ ਏਹ ਭੀ ਚਮਤਕਾਰ ਨਹੀਂ ॥

(ਉੱਤਰ) ਨਹੀਂ ਓਹ ਭਗਤ ਮੂਰਤੀ ਨੂੰ ਚੁਰਾ ਲਿਆਇਆ ਹੋਵੇਗਾ ਅਰ ਸਵਾ ਰੱਤੀ ਦੇ ਬਰਾਬਰ ਮੂਰਤੀ ਦਾ ਤੁਲਨਾ ਕਿਸੇ ਭੰਗੜ ਆਦਮੀ ਨੇ ਗੱਪ ਮਾਰੀ ਹੋਵੇਗੀ ॥

(ਪ੍ਰਸ਼ਨ) ਦੇਖੋ ਸੋਮਨਾਥ ਜੀ ਪ੍ਰਿਥਿਵੀ ਤੋਂ ਉਪਰ ਰਹਿੰਦਾ ਸੀ, ਅਰ ਵੱਡਾ ਚਮਤਕਾਰ ਸੀ, ਕੀ ਏਹ ਭੀ ਬਾਤ ਝੂਠੀ ਹੈ ?

(ਉੱਤਰ) ਆਹੋ ਝੂਠੀ ਹੈ, ਸੁਨੋ ਉਪਰ ਹੇਠਾਂ ਚਮਕਪੱਥਰ ਲਗਾ ਰਖਿਆ ਸੀ, ਉਸਦੀ ਆਕਰਸ਼ਣ ਨਾਲ ਓਹ ਮੂਰਤੀ ਵਿਚਕਾਰ ਖਲੋਤੀ ਰਹਿੰਦੀ ਸੀ, ਜਦ 'ਮੈਹਮੂਦ ਗਜ਼ਨਵੀ ਆਕੇ ਲੜਿਆ ਤਦ ਏਹ ਚਮਤਕਾਰ ਹੋਇਆ ਕਿ ਉਸਦਾ ਮੰਦਿਰ ਢਾਹਿਆ ਗਿਆ ਅਰ ਪੁਜਾਰੀ ਭਗਤਾਂ ਦੀ ਦੁਰਦਸ਼ਾ ਹੋ ਗਈ, ਅਰ ਲੱਖਾਂ ਦੀ ਫੌਜ ਦਸਹਜ਼ਾਰ ਫੌਜ ਥੀਂ ਨੱਠ ਗਈ, ਜੋ ਪੋਪ ਪੁਜਾਰੀ ਪੂਜਾ, ਪੁਰੁਸਚਰਨ, ਉਸਤੁਤੀ, ਪ੍ਰਾਰਥਨਾ ਕਰਦੇ ਸਨ ਕਿ ਹੇ ਮਹਾਦੇਵ ਏਸ ਮਲੇੱਛ ਨੂੰ ਤੂੰ ਮਾਰ ਸੁੱਟ, ਸਾਡੀ ਰਖਛਾ ਕਰ, ਅਰ ਓਹ ਅਪਨੇ ਚੇਲੇ ਰਾਜਿਆਂ ਨੂੰ ਸਮਝਾਂਦੇ ਸਨ ਕਿ ਆਪ ਨਿਸ਼ਚਿੰਤ ਰਹੀਏ ਮਹਾਦੇਵ ਜੀ ਭੈਰੋਂ ਅਥਵਾ ਵੀਰਭਦ੍ਰ ਨੂੰ ਭੇਜ ਦੇਨਗੇ, ਅਰ ਸਭ ਮਲੇੱਛਾਂ ਨੂੰ ਮਾਰ ਸੁੱਟਨਗੇ ਵਾ ਅਨ੍ਹਾਂ ਕਰ ਦੇਨਗੇ, ਹੁਨੇ ਸਾਡਾ ਦੇਵਤਾ ਪ੍ਰਸਿੱਧ ਹੁੰਦਾ ਹੈ ਹਨੂਮਾਨ, ਦੁਰਗਾ, ਅਰ ਭੈਰੋਂ ਨੇ ਸੁਪਨਾ ਦਿੱਤਾ ਹੈ ਕਿ ਅਸੀਂ ਸਭ ਕੰਮ ਕਰ ਦਿਆਂਗੇ ਓਹ ਵਿਚਾਰੇ ਭੋਲੇ ਰਾਜਾ ਅਰ ਖਛਤਰੀ ਪੋਪਾਂ ਦੇ ਬਹਕਾਨ ਕਰਕੇ ਵਿਸ਼੍ਵਾਸ ਵਿਚ ਰਹੇ, ਕਿੱਨੇ ਹੀ ਜੋਤਸ਼ੀ ਪੋਪਾਂ ਨੇ ਕਹਿਆ ਕਿ ਹੁਨ ਤੁਹਾਡੀ ਚੜ੍ਹਾਈ ਦਾ ਮਹੂਰਤ ਨਹੀਂ ਹੈ, ਇਕ ਨੇ ਅੱਠਵਾਂ ਚੰਦ੍ਰਮਾਂ ਦੱਸਿਆ, ਦੂਜੇ ਨੇ ਜੋਗਨੀ ਸਾਮਨੇ ਦੱਸੀ ਇਤਿਆਦੀ ਬਹਕ ਵਟ ਵਿਚ ਰਹੇ, ਜਦ ਮਲੇੱਛਾਂ ਦੀ ਫੌਜ ਨੇ ਆਕੇ ਘੇਰ ਲੀਤਾ ਤਦ ਦੁਰਦਸ਼ਾ ਨਾਲ ਨੱਠੇ ਕਿੱਨੇ ਹੀ ਪੋਪ ਪੁਜਾਰੀ ਅਰ ਉਨ੍ਹਾਂ ਦੇ ਚੇਲੇ ਪਕੜੇ ਗਏ, ਪੁਜਾਰੀਆਂ ਨੇ ਏਹ ਭੀ ਹੱਥ ਜੋੜਕੇ ਕਹਿਆ ਕਿ ਤਿੰਨ ਕ੍ਰੋੜ ਰੁਪੱਯਾ ਲੈ ਲਵੋ ਮੰਦਿਰ ਅਰ ਮੂਰਤੀ ਨਾ ਭੰਨੋਂ ਮੁਸਲਮਾਨਾਂ ਨੇ ਕਹਿਆ ਕਿ ਅਸੀਂ ਬੁਤਪ੍ਰਸਤ ਨਹੀਂ ਕਿੰਤੂ ਬੁਤਸ਼ਿਕਨ ਅਰਥਾਤ ਮੂਰਤੀਪੂਜਕ ਨਹੀਂ ਕਿੰਤੂ ਮੂਰਤੀਭੰਜਕ ਹਾਂ, ਜਾਕੇ ਝੱਟ ਮੰਦਿਰ ਢਾਹ ਦਿੱਤਾ, ਜਦ ਉੱਪਰ ਦੀ ਛੱਤ ਟੁੱਟੀ ਤਦ ਚੁੰਬਕ ਪੱਥਰ ਵਖਰਾ ਹੋਨ ਕਰਕੇ ਮੂਰਤੀ ਡਿੱਗ ਪਈ, ਜਦ ਮੂਰਤੀ ਭੱਨੀ ਤਦ ਸੁਨਿਆਂ ਜਾਂਦਾ ਹੈ ਕਿ ਅਠਾਰਾਂ ਕ੍ਰੋੜ ਦੇ ਰਤਨ ਨਿਕਲੇ, ਜਦ ਪੁਜਾਰੀ ਅਰ ਪੋਪਾਂ ਨੂੰ ਕੋਰੜੇ ਪਏ ਤਦ ਰੋਨ ਲੱਗੇ ਕਿਹਾ ਕਿ ਖਜ਼ਾਨਾਂ ਦੱਸੋ ਮਾਰਦੇ ਮਾਰੇ ਝੱਟ ਦੱਸ ਦਿੱਤਾ ਤਦ ਸਭ ਖਜ਼ਾਨਾ ਲੁੱਟ ਮਾਰ ਲੀਤਾ ਪੋਪ ਅਰ ਉਨ੍ਹਾਂਦੇ ਚੇਲਿਆਂ ਨੂੰ ਗੁਲਾਮ ਵਿਗਾਰੀ ਬਨਾਕੇ

ਆਟਾ ਪਿਹਾਇਆ, ਘਾਹ ਪੁਟਾਇਆ, ਮਲ ਮੂਤ੍ਰ ਆਦੀ ਉਠਵਾਇਆ, ਅਰ ਛੋਲੇ ਖਾਨਨੂੰ ਦਿੱਤੇ, ਹਾਏ ਕਿਉਂ ਪੱਥਰ ਦੀ ਪੂਜਾ ਕਰਕੇ ਸਤਿਆਨਾਸ਼ ਨੂੰ ਪ੍ਰਾਪਤ ਹੋਏ ਕਿਉਂ ਪਰਮੇਸ਼੍ਵਰ ਦੀ ਭਗਤੀ ਨਾ ਕੀਤੀ, ਕਿ ਮਲੇਛਾਂ ਦੇ ਦੰਦ ਤੋੜ ਸੁੱਟਦੇ ਅਰ ਅਪਨੀ ਜਿੱਤ ਕਰਦੇ ਵੇਖੋ! ਜਿੱਨੀਆਂ ਮੂਰਤੀਆਂ ਹਨ ਉਨ੍ਹਾਂ ਦੀ ਥਾਂ ਸੂਰਵੀਰਾਂ ਦੀ ਪੂਜਾਕਰਦੇ ਤਾਂ ਭੀ ਕਿੱਨੀ ਰਖਛਾ ਹੁੰਦੀ ਪੁਜਾਰੀਆਂ ਨੇ ਇਨ੍ਹਾਂ ਪੱਥਰਾਂ ਦੀ ਐੱਨੀ ਭਗਤੀ ਕੀਤੀ ਪਰੰਤੂ ਮੂਰਤੀ ਇਕ ਭੀ ਉਨ੍ਹਾਂ ਦੁਸ਼ਮਨਾਂ ਦੇ ਸਿਰ ਉੱਡਕੇ ਨਾ ਲੱਗੀ, ਜੇ ਕਿਸੇ ਇਕ ਸੂਰਵੀਰ ਪੁਰੁਸ਼ ਦੀਮੂਰਤੀ ਵਾਕਰ ਸੇਵਾਕਰਦੇ ਤਾਂ ਓਹਅਪਨੇ ਸੇਵਕਾਂਨੂੰ ਯਥਾਸ਼ਕਤੀ ਬਚਾਂਦਾ ਅਰ ਉਨਾਂਦੁਸ਼ਮਨਾਂਨੂੰ ਮਾਰਦਾ॥

(ਪ੍ਰਸ਼ਨ) ਦੁਆਰਿਕਾ ਜੀਦੇ ਰਣਛੋੜਜੀ ਜਿਨਾਂ ਨੇ ਨਰਸੀ ਮਹਿਤਾ ਦੇ ਪਾਸ ਹੁੰਡੀ ਭੇਜ ਦਿਤੀ ਅਰ ਉਸਦਾ ਰਿਣ ਚੁਕਾ ਦਿਤਾ ਇਤਿਆਦੀ ਬਾਤ ਭੀ ਕੀ ਝੂਠੀ ਹੈ ?

(ਉੱਤਰ) ਕਿਸੇ ਸ਼ਾਹੂਕਾਰ ਨੇ ਰੁਪਯੇ ਦੇ ਦਿੱਤੇ ਹੋਨਗੇ, ਕਿਸੇ ਨੇ ਝੂਠਾਨਾਉਂ ਉਡਾ ਦਿੱਤਾ ਹੋਵੇਗਾ ਕਿ ਸ਼੍ਰੀ ਕ੍ਰਿਸ਼ਨ ਨੇ ਭੇਜੇ, ਜਦ ਸਮਤ ੧੯੧੪ ਦੇ ਵਰ੍ਹੇ ਵਿਚ ਤੋਪਾਂ ਦੇ ਮਾਰੇ ਮੰਦਿਰ ਮੂਰਤੀਆਂ ਅੰਗ੍ਰੇਜ਼ਾਂ ਨੇ ਉਡਾ ਦਿੱਤੀਆਂ ਸਨ ਤਦ ਮੂਰਤਾਂ ਕਿਥੇ ਗਈਆਂ ਸਨ ? ਪਰ ਬਾਘੇਰ ਦੇ ਲੋਕਾਂ ਨੇ ਜਿਨੀ ਵੀਰਤਾਕੀਤੀ ਅਰ ਲੜੇ ਦੁਸ਼ਮਨਾਂ ਨੂੰ ਮਾਰਿਆ ਪਰੰਤੂ ਮੂਰਤੀ ਇਕ ਮੱਖੀ ਦੀ ਟੰਗ ਭੀ ਨਾ ਭੰਨ ਸੱਕੀ, ਜੋ ਸ਼੍ਰੀ ਕ੍ਰਿਸ਼ਨ ਵਰਗਾ ਕੋਈ ਹੁੰਦਾ ਤਾਂ ਇਨਾਂ ਦੇ ਧੁਰੇ ਉੜਾ ਦਿੰਦਾ ਅਰ ਏਹ ਨਠਦੇ ਫਿਰਦੇ। ਭਲਾ ਏਹ ਤਾਂ ਦੱਸੋ ਕਿ ਜਿਸਦੀ ਰਖਛਾ ਕਰਨ ਵਾਲੇ ਮਾਰ ਖਾਨ ਉਸਦੀ ਸ਼ਰਣ ਆਵਨ ਵਾਲੇ ਕਿਉਂ ਨਾ ਮਾਰ ਖਾਨ ॥

(ਪ੍ਰਸ਼ਨ) ਜੁਆਲਾਮੁਖੀ ਤਾਂ ਪ੍ਰਤਖਛ ਦਵੀ ਹੈ ਸਭ ਨੂੰ ਖਾ ਜਾਂਦੀਹੈ, ਅਰ ਪ੍ਰਸਾਦ ਦੇਵੇ ਤਾਂ ਅੱਧਾ ਖਾ ਜਾਂਦੀ ਅਰ ਅੱਧਾ ਛੱਡ ਦਿੰਦੀ ਹੈ, ਮੁਸਲਮਾਨ ਬਾਦਸ਼ਾਹ ਨੇ ਉਸ ਉੱਤੇ ਪਾਨੀ ਦੀ ਨੈਹਰ ਛੁਡਵਾਈ ਅਰ ਲੋਹੇ ਦੇ ਤਵੇ ਜਕੜ ਦਿੱਤੇ ਤਾਂ ਭੀ ਜੁਆਲਾ ਨਾ ਬੁਝੀ ਅਰ ਨਾ ਰੁਕੀ, ਇਸੇਤਰਾਂ ਹਿੰਗਲਾਜ ਭੀ ਅੱਧੀ ਰਾਤ ਨੂੰ ਸੁਆਰੀ ਕਰਕੇ ਪਹਾੜ ਉੱਤੇ ਦਿਖਾਲੀ ਦਿੰਦੀ ਪਹਾੜ ਨੂੰ ਗਜਾਂਦੀ ਹੈ, ਚੰਦ੍ਰਕੂਪ ਬੋਲਦਾ ਅਰ ਯੋਨੀਜੰਤ੍ਰ ਵਿਚੋਂ ਨਿਕਲਨ ਕਰਕੇ ਫੇਰ ਜਨਮ ਨਹੀਂ ਹੁੰਦਾ, ਠੁਮਰਾ ਬੰਨ੍ਹਨ ਨਾਲ ਪੂਰਾ ਮਹਾਪੁਰਸ਼ ਅਖਾਉਂਦਾ, ਜਦ ਤਕ ਹਿੰਗਲਾਜ ਨਾ ਹੋ ਆਵੇ ਤਦ ਤਕ ਅੱਧਾ ਮਹਾਪੁਰਸ਼ ਅਖਵਾਂਦਾ ਹੈ ਇਤਿਆਦੀ ਸਭ ਬਾਤਾਂ ਕੀ ਮੰਨਨ ਯੋਗ ਨਹੀਂ ?

(ਉੱਤਰ) ਨਹੀਂ, ਕਿਉਂਕਿ ਓਹ ਜੁਆਲਾਮੁਖੀ ਪਹਾੜ ਵਿਚੋਂ ਅੱਗ ਨਿਕਲਦੀ ਹੈ ਉਸ ਵਿਚ ਪੁਜਾਰੀ ਲੋਕਾਂ ਦੀ ਵਿਚਿਤ੍ਰ ਲੀਲਾ ਹੈ, ਜਿਸਤਰਾਂ ਘਿਉ ਪਘਾਰ ਕੇ ਘਿਉ ਦੇ ਚਮਚੇ ਵਿਚ ਲਾਟ ਆਜਾਂਦੀ ਹੈ, ਵਖਰੀ ਕਰਨ ਨਾਲ ਯਾਂ ਫੂਕ ਮਾਰਨ ਨਾਲ ਓਹ ਬੁਝ ਜਾਂਦੀ ਹੈ, ਅਰ ਥੋੜੇ ਜੇਹੇ

ਘਿਉ ਨੂੰ ਖਾ ਜਾਂਦੀ, ਅਰ ਰਹਿੰਦ ਖੂੰਦ ਨੂੰ ਛਡ ਜਾਂਦੀ ਹੈ, ਉਸ ਵਾਂਕਰ ਉਥੇ ਭੀ ਹੈ, ਜਿਸਤਰਾਂ ਚੁਲ੍ਹੇ ਦੀ ਲਾਟ ਵਿਚ ਜੋ ਪਾਇਆ ਜਾਂਦਾ ਹੈ ਸਭ ਭਸਮ ਹੋ ਜਾਂਦਾ, ਜੰਗਲ ਵਾ ਘਰ ਵਿਚ ਲਗ ਜਾਨ ਨਾਲ ਸਭ ਨੂੰ ਖਾ ਜਾਂਦੀ ਹੈ ਏਸ ਤੋਂ ਉੱਥੇ ਕੀ ਵਧੀਕ ਹੈ ਬਗੈਰ ਇਕ ਮੰਦਿਰ ਕੁੰਡ, ਅਰ ਇਧਰ ਉਧਰ ਨਲ ਰਚਨਾ ਦੇ, ਹਿੰਗਲਾਜ ਵਿਚ ਨਾ ਕੋਈ ਸੁਆਰੀ ਹੁੰਦੀ ਅਰ ਜੋ ਕੁਝ ਹੁੰਦਾ ਹੈ ਓਹ ਸਭ ਪੁਜਾਰੀਆਂ ਦੀ ਲੀਲਾ ਤੋਂ ਬਿਨਾ ਦੂਜਾ ਕੁਝ ਭੀ ਨਹੀਂ। ਇਕ ਪਾਨੀ ਅਰ ਰੇਤਛਲੇ ਦਾ ਕੁੰਡ ਬਨਾ ਰਖਿਆ ਹੈ ਜਿਸਦੇ ਹੇਠੋਂ ਬੁਲਬੁਲੇ ਉਠਦੇ ਹਨ ਉਸਨੂੰ ਸਫਲ ਯਾਤ੍ਰਾ ਹੋਨਾ ਮੂੜ੍ਹ ਮੰਨਦੇ ਹਨ, ਯੋਨੀ ਦਾ ਯੰਤ੍ਰ ਉਨਾਂ ਲੋਕਾਂ ਨੇ ਧਨ ਲੁਟਨ ਦੇ ਵਾਸਤੇ ਬਨਾ ਰਖਿਆ ਹੈ, ਅਰ ਠੁਮਰੇ ਭੀ ਉਸੇ ਤਰਾਂ ਪੋਪ ਲੀਲਾ ਦੇ ਹਨ, ਜ ਉਸ ਥੀਂ ਮਹਾਪੁਰੁਸ਼ ਬਨੇ ਤਾਂ ਇਕ ਪਸ਼ੂ ਉੱਤੇ ਠੁਮਰੇ ਦਾ ਭਾਰ ਲਦ ਦੇਈਏ ਤਾਂ ਕੀ ਓਹ ਮਹਾਪੁਰੁਸ਼ ਹੋ ਜਾਵੇਗਾ? ਮਹਾਪੁਰੁਸ਼ ਤਾਂ ਵਡੇ ਉੱਤਮ ਧਰਮ ਯੁਕਤ ਪੁਰੁਸ਼ਾਰਥ ਕਰਨ ਨਾਲ ਹੁੰਦਾ ਹੈ॥

(ਪ੍ਰਸ਼ਨ) ਅਮ੍ਰਿਤਸਰ ਦਾ ਤਲਾ ਅਮ੍ਰਿਤ ਰੂਪ, ਮੁਰੇਠੀ ਦਾ ਫਲ ਅੱਧਾ ਮਿੱਠਾ, ਅਰ ਇਕ ਕੰਧ ਨਿਉਂ ਜਾਂਦੀ ਹੈ ਪਰ ਡਿਗਦੀ ਨਹੀਂ, ਰਵਾਲਸਰ ਵਿਚ ਬੇੜੇ ਤਰਦੇ, ਅਮਰਨਾਥ ਵਿਚ ਆਪ ਥੀਂ ਆਪ ਲਿੰਗ ਬਨ ਜਾਂਦੇ, ਹਿਮਾਲਾ ਤੋਂ ਕਬੂਤਰ ਦੇ ਜੋੜੇ ਆਕੇ ਸਭ ਨੂੰ ਦਰਸ਼ਨ ਦੇਕੇ ਚਲੇ ਜਾਂਦੇ ਹਨ, ਕੀ ਏਹ ਭੀ ਮੰਨਨ ਯੋਗ ਨਹੀਂ?

(ਉੱਤਰ) ਨਹੀਂ, ਉਸ ਤਲਾ ਦਾ ਨਾਮ ਮਾਤ੍ਰ ਅਮ੍ਰਿਤਸਰ ਹੈ, ਜਦ ਕਦੀ ਜੰਗਲ ਹੋਵੇਗਾ ਤਦ ਉਸਦਾ ਪਾਨੀ ਚੰਗਾ ਹੋਵੇਗਾ ਏਸ ਥੀਂ ਉਸਦਾ ਨਾਮ ਅਮ੍ਰਿਤਸਰ ਧਰਿਆ ਹੋਵੇਗਾ। ਜੇ ਅਮ੍ਰਿਤ ਹੁੰਦਾ ਤਾਂ ਪੁਰਾਣੀਆਂ ਦੇ ਮੰਨਨ ਦੇ ਤੁਲ ਕੋਈ ਕਿਉਂ ਮਰਦਾ? ਕੰਧ ਦੀ ਕੁਝ ਬਨਾਉਟ ਅਜੇਹੀ ਹੋਵੇਗੀ ਜਿਸ ਕਰਕੇ ਨੀਂਉਦੀ ਹੋਵੇਗੀ ਅਰ ਡਿਗਦੀ ਨਾ ਹੋਵੇਗੀ। ਰੇਠੇ ਕਉਲ ਦੇ ਪੇਉਂਦੀ ਹੋਨਗੇ ਅਥਵਾ ਗਪੋੜਾ ਹੋਵੇਗਾ, ਰਵਾਲਸਰ ਵਿਚ ਬੇੜੇ ਤਰਨ ਵਿਚ ਕੁਝ ਕਾਰਾਗਰੀ ਹੋਵੇਗੀ। ਅਮਰਨਾਥ ਵਿਚ ਬਰਫ ਦੇ ਪਹਾੜ ਬਨਦੇ ਹਨ ਤਾਂ ਜਲ ਦਾ ਜਮਕੇ ਛੋਟੇ ਲਿੰਗ ਬਨਨਾ ਕੇਹੜੀ ਆਸ਼ਚਰਯ ਦੀ ਗੱਲ ਹੈ। ਅਰ ਕਬੂਤਰ ਦੇ ਜੋੜੇ ਪਾਲਤੂ ਹੋਨਗੇ ਪਹਾੜ ਦੇ ਪਿਛੋਂ ਮਨੁਸ਼ ਛਡਦੇ ਹੋਨਗੇ ਦਿਖਾਕੇ ਟੱਕਾ ਲੁਟਦੇ ਹੋਨਗੇ॥

(ਪ੍ਰਸ਼ਨ) ਹਰਦੁਆਰ ਸੁਰਗ ਦਾ ਦੁਆਰ, ਹਰ ਦੀ ਪੌੜੀ ਵਿਚ ਸਨਾਨ ਕਰੇ ਤਾਂ ਪਾਪ ਛੁਟ ਜਾਂਦੇ ਹਨ। ਅਰ ਤਪੋਬਨ ਵਿਚ ਰਹਿਨ ਨਾਲ ਤਪਸ੍ਵੀ ਹੁੰਦਾ, ਦੇਵ ਪ੍ਰਯਾਗ, ਗੰਗੋਤ੍ਰੀ ਵਿਚ ਗੋਮੁਖ, ਉੱਤਰਕਾਸ਼ੀ ਵਿਚ ਗੁਪਤਕਾਸ਼ੀ, ਤ੍ਰਿਯੁਗੀ ਨਾਰਾਇਣ ਦੇ ਦਰਸ਼ਨ ਹੁੰਦੇ ਹਨ, ਕੇਦਾਰ ਅਰ ਬਦ੍ਰੀ ਨਾਰਾਇਣ

ਦੀ ਪੂਜਾ ਛੀ ਮਹੀਨੇ ਤਕ ਮਨੁਸ਼ ਅਰ ਛੀ ਮਹੀਨੇ ਤਕ ਦੇਵਤਾ ਕਰਦੇ ਹਨ, ਮਹਾਦੇਵ ਦਾ ਮੂੰਹ ਨਿਪਾਲ ਵਿਚ ਪਸ਼ੂਪਤੀ, ਚੁੱਤੜ ਕੇਦਾਰ ਅਰ ਤੁੰਗ ਨਾਥ ਵਿਚ ਗੋਡੇ, ਪੈਰ ਅਮਰਨਾਥ ਵਿਚ ਇਨਾਂ ਦੇ ਦਰਸ਼ਨ ਪਰਸ਼ਨ ਸਨਾਨ ਕਰਨ ਨਾਲ ਮੁਕਤੀ ਹੋਜਾਂਦੀ ਹੈ, ਉੱਥੇ ਕੇਦਾਰ ਅਰ ਬਦ੍ਰੀ ਥੀਂ ਸ੍ਵਰਗ ਜਾਨਾ ਚਾਹੇ ਤਾਂ ਜਾ ਸਕਦਾ ਹੈ, ਇਤਿਆਦੀ ਬਾਤਾਂ ਕੇਹੋ ਜੇਹੀਆਂ ਹਨ॥

(ਉੱਤਰ) ਹਰਦੁਆਰ ਉੱਤਰ ਥੀਂ ਪਹਾੜਾਂ ਵਿਚ ਜਾਨ ਦੇ ਇਕ ਮਾਰਗ ਦਾ ਅਰੰਭ ਹੈ, ਹਰ ਦੀ ਪੌੜੀ ਇਕ ਸਨਾਨ ਦੇ ਵਾਸਤੇ ਕੁੰਡ ਦੀ ਪੌੜੀਆਂ ਨੂੰ ਬਨਾਇਆ ਹੈ। ਸਚ ਪੁੱਛੋ ਤਾਂ 'ਹਡ ਪੌੜੀ ਹੈ' ਕਿਉਂਕਿ ਦੇਸ਼ ਦਿਸਾਵਰਾਂ ਦੇ ਮੋਏ ਹੋਇਆਂ ਦੇ ਹਡ ਉਸ ਵਿਚ ਪੈਂਦੇ ਹਨ, ਪਾਪ ਕਦੀ ਨਹੀਂ ਕਿਧੇ ਛੁਟ ਸਕਦਾ ਅਥਵਾ ਬਿਨਾਂ ਭੋਗੇ, ਨਹੀਂ ਕਟਦੇ, ਤਪੋਬਨ ਜਦ ਹੋਵੇਗਾ ਤਦ ਹੋਵੇਗਾ ਹੁਨ ਤਾਂ ਮੰਗਤਿਆਂ ਦਾ ਬਨ ਹੋ ਰਹਿਆ ਹੈ, ਤਪੋਬਨ ਵਿਚ ਜਾਨ ਅਰ ਰਹਿਨ ਨਾਲ ਤਪ ਨਹੀਂ ਹੁੰਦਾ ਕਿੰਤੂ ਤਪ ਤਾਂ ਕਰਨ ਨਾਲ ਹੀ ਹੁੰਦਾ ਹੈ, ਕਿਓਂਕਿ ਉਥੇ ਬਹੁਤ ਸਾਰੇ ਦੁਕਾਨਦਾਰ ਝੂਠ ਬੋਲਨ ਵਾਲੇ ਭੀ ਰਹਿੰਦੇ ਹਨ। "ਹਿਮਵਤਃ ਪ੍ਰਭਵਤਿ ਗੰਗਾ" ਪਹਾੜ ਦੇ ਉਪਰੋਂ ਪਾਨੀ ਡਿਗਦਾ ਹੈ, ਗੋਮੁਖ ਦੀ ਮੂਰਤ ਟਕਾ ਲੈਨ ਵਾਲਿਆਂ ਨੇ ਬਨਾਈ ਹੋਵੇਗੀ। ਅਤ ਓਹੋ ਪਹਾੜ ਪੋਪ ਦਾ ਸ੍ਵਰਗ ਹੈ ਉਥੇ ਉੱਤਰਕਾਸ਼ੀ ਆਦੀ ਸਥਾਨ ਧਿਆਨੀਆਂ ਦੇ ਵਾਸਤੇ ਚੰਗਾ ਹੈ ਪਰੰਤੂ ਦੁਕਾਨਦਾਰਾਂ ਦੇ ਵਾਸਤੇ ਉੱਥੇ ਭੀ ਦੁਕਾਨਦਾਰੀ ਹੈ। ਦੇਵ ਪ੍ਰਯਾਗ ਪੁਰਾਨ ਦੇ ਗਪੌੜਿਆਂ ਦੀ ਲੀਲਾ ਹੈ ਅਰਥਾਤ ਜਿਥੇ ਅਲਖਨੰਦਾ ਅਰ ਗੰਗਾ ਮਿਲੀ ਹੈ ਏਸ ਲਈ ਉੱਥੇ ਦੇਵਤਾ ਵਸਦੇ ਹਨ ਅਜੇਹੇ ਗਪੌੜੇ ਨਾ ਮਾਰਨ ਤਾਂ ਉਥੇ ਕੌਨ ਜਾਵੇ ਅਰ ਟਕਾ ਕੌਨ ਦੇਵੇ, ਗੁਪਤਕਾਸ਼ੀ ਤਾਂ ਨਹੀਂ ਹੈ ਓਹ ਤਾਂ ਪ੍ਰਸਿੱਧ ਕਾਸ਼ੀ ਹੈ, ਤਿੰਨਾਂ ਜੁਗਾਂ ਦੀ ਧੂਨੀ ਤਾਂ ਨਹੀਂ ਨਜ਼ਰ ਆਉਂਦੀ ਪਰੰਤੂ ਪੋਪਾਂ ਦੀ ਦਸਾਂ ਵੀਹਾਂ ਪੀਹੜੀਆਂ ਦੀ ਹੋਵੇਗੀ, ਜਿਸਤਰਾਂ ਖਾਖੀਆਂ ਦੀ ਧੂਨੀ ਅਰ ਪਾਰਸੀਆਂ ਦੀ ਅਗਿਆਰੀ ਸਦਾ ਜਗਦੀ ਰਹਿੰਦੀ ਹੈ, ਤਪਤ ਕੁੰਡ ਭੀ ਪਹਾੜਾਂ ਦੇ ਅੰਦਰ ਗਰਮੀ ਹੁੰਦੀ ਹੈ ਉਸ ਵਿਚੋਂ ਤਪਕੇ ਪਾਨੀ ਆਉਂਦਾ ਹੈ ਉਸਦੇ ਪਾਸ ਦੂਜੇ ਕੁੰਡ ਵਿਚ ਉਪਰ ਦਾ ਪਾਨੀ ਜਿੱਥੇ ਗਰਮੀ ਨਹੀਂ ਉਥੇ ਦਾ ਆਉਂਦਾ ਹੈ ਏਸ ਲਈ ਠੰਡਾ ਹੈ ਕੇਦਾਰ ਦਾ ਸਥਾਨ ਓਹ ਜਮੀਨ ਬਹੁਤ ਚੰਗੀ ਹੈ ਪਰੰਤੂ ਉਥੇ ਭੀ ਇਕ ਜੰਮੇ ਹੋਏ ਪੱਥਰ ਉਤੇ ਪੁਜਾਰੀ ਵਾ ਉਨਾਂ ਦੇ ਚੇਲਿਆਂ ਨੇ ਮੰਦਿਰ ਬਨਾ ਰਖਿਆ ਹੈ ਉਥੇ ਮਹੰਤ ਪੁਜਾਰੀ ਪੰਡੇ ਅੱਖ ਦੇ ਅੰਨੇ ਗੰਵਦੇ ਪੂਰਿਆਂ ਕੋਲੋਂ ਮਾਲ ਲੈਕੇ ਵਿਸ਼ਯਾਨੰਦ ਕਰਦੇ ਹਨ, ਉੱਸੇ ਤਰਾਂ ਬਦ੍ਰੀ ਨਾਰਾਯਣ ਵਿਚ ਠਗ ਵਿਦਿਆ ਵਾਲੇ ਬਹੁਤ ਸਾਰੇ ਬੈਠੇ ਹਨ ਰਾਵਲ ਜੀ ਉਥੋਂ ਦੇ ਮੁਖ ਹਨ ਇਕ ਇਸਤ੍ਰੀ ਛਡਕੇ ਅਨੇਕ ਇਸਤ੍ਰੀਆਂ ਰਖ ਬੈਠੇ ਹਨ। ਪਸ਼ੂਪਤੀ ਇਕ ਮੰਦਿਰ ਅਰ ਪੰਚਮੁਖੀ ਮੂਰਤ ਦਾ ਨਾਮ ਧਰ ਰਖਿਆ ਹੈ ਜਦ

ਕੋਈ ਨਾ ਪੁਛੇ ਤਦੇ ਹੀ ਅਜੇਹੀ ਲੀਲਾ ਬਲਵਾਨ ਹੁੰਦੀ ਹੈ ਪਰੰਤੂ ਜੇਹੇ ਤੀਰਥ ਦੇ ਲੋਗ ਧੂਰਤ ਧਨ ਹਰਨ ਵਾਲੇ ਹੁੰਦੇ ਹਨ ਉਸ ਤਰਾਂ ਦੇ ਪਹਾੜੀ ਲੋਗ ਨਹੀਂ ਹੁੰਦੇ ਉਥੋਂ ਦੀ ਜ਼ਮੀਨ ਭੀ ਵਡੀ ਸੁੰਦਰ ਅਤੇ ਪਵਿਤ੍ਰ ਹੈ॥

(ਪ੍ਰਸ਼ਨ) ਬਿੰਧਿਆਚਲ ਵਿਚ ਵਿੰਧੇਸ਼੍ਵਰੀ,ਕਾਲੀ, ਅਸ਼ਟਭੁਜੀ ਪ੍ਰਤਖਛ ਸਤ ਹਨ, ਵਿੰਧੇਸ਼੍ਵਰੀ ਤਿਨਾਂ ਵੇਲਿਆਂ ਵਿਚ ਤਿੰਨ ਰੂਪ ਬਦਲਦੀ ਹੈ ਅਰ ਉਸ ਦੇ ਬਾੜੇ ਵਿਚ ਮੱਖੀ ਇਕ ਭੀ ਨਹੀਂ ਹੁੰਦੀ, ਪ੍ਰਯਾਗ ਤੀਰਥਰਾਜ ਉੱਥੇ ਸਿਰ ਮੁਨਾਏ ਸਿੱਧ, ਗੰਗਾ ਜਮਨਾ ਦੇ ਮੇਲ ਵਿਚ ਸ਼ਨਾਨ ਕਰਨ ਨਾਲ ਇਛਿਆ ਦੀ ਸਿੱਧੀ ਹੁੰਦੀ ਹੈ, ਉਸੇ ਤਰਾਂ ਅਜੁਧਿਆ ਕਈ ਵੇਰੀ ਉਡਕੇ ਸਭ ਵਸੋਂ ਸਮੇਤ ਸ੍ਵਰਗ ਵਿਚ ਚਲੀ ਗਈ। ਮਥੁਰਾ ਸਭ ਤੀਰਥਾਂ ਤੋਂ ਵਧੀਕ, ਬ੍ਰਿੰਦਾਬਨਲੀਲਾ ਸਥਾਨ, ਅਰ ਗੋਵਰਧਨ, ਬ੍ਰਿਜ ਯਾਤ੍ਰਾ ਵਡ ਭਾਗਾਂ ਕਰਕੇ ਹੁੰਦੀ ਹੈ, ਸੂਰਯ ਗ੍ਰਹਣ ਦੇ ਸਮਯ ਕੁਰੁਖਛੇਤ੍ਰ ਵਿਚ ਲੱਖਾਂ ਮਨੁਸ਼ਾਂ ਦਾ ਮੇਲ ਹੁੰਦਾ ਹੈ, ਕੀ ਏਹ ਸਾਰੀਆਂ ਝੂਠੀਆਂ ਹਨ ?

(ਉੱਤਰ) ਪ੍ਰਤਖਛ ਤਾਂ ਅੱਖਾਂ ਨਾਲ ਤਿੰਨੋਂ ਮੂਰਤਾਂ ਦਿਸਦੀਆਂ ਹਨ ਕਿ ਪੱਥਰ ਦੀਆਂ ਮੂਰਤੀਆਂ ਹਨ, ਅਰ ਤਿੰਨ ਕਾਲ ਵਿਚ ਤਿੰਨ ਪ੍ਰਕਾਰ ਦੇ ਰੂਪ ਹੋਨ ਦਾ ਕਾਰਣ ਪੁਜਾਰੀ ਲੋਕਾਂ ਦੇ ਵਸਤ੍ਰ ਆਦੀ ਗਹਣੇ ਪਾਨ ਦੀ ਚਤੁਰਾਈ ਹੈ, ਅਰ ਮੱਖੀਆਂ ਹਜ਼ਾਰਾਂ ਲੱਖਾਂ ਹੁੰਦੀਆਂ ਹਨ ਮੈਨੇ ਅਪਨੀ ਅੱਖੀਂ ਡਿੱਠਾ ਹੈ, ਪ੍ਰਯਾਗ ਵਿਚ ਕੋਈ ਨਾਈ ਸ਼ਲੋਕ ਬਨਾਨ ਹਾਰਾ ਹੋਵੇਗਾ ਅਥਵਾ ਪੋਪ ਜੀ ਨੂੰ ਕੁਝ ਧਨ ਦੇਕੇ ਸਿਰ ਮੁਨਾਨ ਦਾ ਮਹਾਤਮ ਬਨਾਇਆ ਵਾ ਬਨਵਾਇਆਹੋਵੇਗਾ, ਪ੍ਰਯਾਗ ਵਿਚ ਸਨਾਨ ਕਰਕੇ ਸ੍ਵਰਗ ਨੂੰ ਜਾਂਦਾ ਤਾਂ ਹਟਕੇ ਘਰ ਵਿਚ ਕਿਉਂ ਆਉਂਦਾ, ਕੋਈ ਭੀ ਨਜ਼ਰ ਨਹੀਂ ਆਉਂਦਾ. ਕਿੰਤੂ ਘਰ ਨੂੰ ਸਭ ਆਉਂਦੇ ਹੋਏ ਦਿੱਸਦੇ ਹਨ. ਅਥਵਾ ਜੋ ਕੋਈ ਉਥੇ ਡੁਬ ਮਰਦਾ ਅਰ ਉਸਦਾ ਜੀਵ ਭੀ ਆਕਾਸ਼ ਵਿਚ ਹਵਾਦੇ ਨਾਲ ਭੌਂ ਕੇ ਜਨਮ ਲੈਂਦਾ ਹੋਵੇਗਾ,ਤੀਰਥਰਾਜ ਭੀ ਨਾਮ ਟਕਾ ਲੈਨ ਵਾਲਿਆਂ ਨੇ ਧਰਿਆ ਹੈ, ਜੜ੍ਹ ਵਿਚ ਰਾਜਾ ਪ੍ਰਜਾ ਭਾਉ ਕਦੀ ਨਹੀਂ ਹੋ ਸਕਦਾ, ਏਹ ਵਡੀ ਅਸੰਭਵਬਾਤ ਹੈ ਕਿ ਅਯੁਧਿਆ ਨਗਰੀ ਵਸੋਂ, ਕੁੱਤੇ, ਖੋਤੇ, ਭੰਗੀ, ਚਮਾਰ, ਜਾਜਰੂ ਸਮੇਤ ਤਿੰਨਵਾਰ ਸ੍ਵਰਗ ਵਿਚ ਗਈ. ਸ੍ਵਰਗ ਵਿਚ ਤਾਂ ਨਹੀਂ ਗਈ ਓੱਥੇ ਦੀ ਉੱਥੇ ਹੈ ਪਰੰਤੂ ਪੋਪਜੀ ਦੇ ਮੂੰਹਦੇ ਗਪੌੜਿਆਂ ਵਿਚ ਅਜੁਧਿਆ ਸ੍ਵਰਗ ਨੂੰ ਉੱਡ ਗਈ, ਏਹ ਗਪੌੜਾ ਸ਼ਬਦ ਰੂਪੀ ਉਡਦਾ ਫਿਰਦਾ ਹੈ, ਏਸੇ ਤਰਾਂ ਨੈਮਿਸ਼ਾਰਣ੍ਯ ਆਦੀ ਦੀ ਭੀ ਇਨਾਂ ਲੋਕਾਂ ਦੀ ਲੀਲ੍ਹਾ ਜਾਨੋ, ਮਥੁਰਾ ਤਿੰਨਾਂ ਲੋਕਾਂ ਥੀਂ ਨਿਆਰੀ ਤਾਂ ਨਹੀਂ ਪਰੰਤੂ ਉਸ ਵਿਚ ਤਿੰਨ ਜੀਵ ਵਡੇ ਲੀਲਾਧਾਰੀ ਹਨ ਕਿ ਜਿਨਾਂ ਦੇ ਮਾਰੇ ਜਲ ਥਲ ਅਰ ਅਸਮਾਨ ਵਿਚ ਕਿਸੇ ਨੂੰ ਸੁਖ ਮਿਲਨਾ ਕਠਿਨ ਹੈ, ਇਕ ਚੌਬੇ, ਜੋ ਕੋਈ ਨਾਉਂਨਨੂੰ ਜਾਵੇ ਅਪਨਾ ਮਸੂਲ ਲੈਨਨੂੰ ਖਲੋਕੇ ਬਕਦੇ ਰਹਿੰਦੇ ਹਨ ਲਿਆਓ ਯਜਮਾਨਭੰਗ,

ਮਰਚਾਂ, ਅਰ ਲੱਡੂ ਖਾਈਏ ਪੀਵੀਏ ਯਜਮਾਨ ਦਾ ਜੈ ਜੈ ਮਨਾਈਏ। ਦੂਜੇ ਪਾਨੀ ਵਿਚ ਕੱਛੂਕੁੱਮੇ ਵਡ ਖਾਂਦੇ ਹਨ ਜਿਨ੍ਹਾਂ ਦੇ ਮਾਰੇ ਨਾਉਨਾ ਭੀ ਘਾਟ ਉਤੇ ਔਖਾ ਪੈਂਦਾ ਹੈ, ਤੀਜੇ ਆਕਾਸ਼ ਵਿਚ ਲਾਲ ਮੂੰਹ ਦੇ ਬਾਂਦਰ ਪਗੜੀ, ਟੋਪੀ ਗਹਿਣੇ ਅਰ ਜੁੱਤੇ ਤੱਕ ਭੀ ਨਾ ਛੱਡਨ, ਕਟ ਖਾਨ ਧੱਕੇਦੇਕੇ ਡੇਗ ਸੁੱਟਨ,ਮਾਰ ਸੁੱਟਨ, ਅਰ ਇਹ ਤਿੰਨੋਂ ਪੋਪ ਅਰ ਪੋਪਜੀ ਦੇ ਚੇਲਿਆਂ ਦੇ ਪੂਜਾਦੇ ਯੋਗਹਨ, ਮਨਾ ਮੂੰਹੀ ਛੋਲੇ ਆਦੀ ਅੰਨ,ਕੱਛੂਕੁੰਮਿਆਂ ਅਤ ਬਾਂਦਰਾਂਨੂੰ ਛੋਲੇ ਗੁੜ ਆਦੀ ਅਰ ਚੋਬਿਆਂਦੀ ਦਖਛਿਣਾ ਅਰ ਲੱਡੂਆਂਕਰਕੇਉਨ੍ਹਾਂਦੇਸੇਵਕ ਸੇਵਾਕਰਦੇਹਨ, ਅਰ ਬ੍ਰਿੰਦਾਬਨ ਜਦਸੀ ਤਦ ਸੀ, ਹੁਨ ਤਾਂ ਬੇਸਵਾਬਨ ਮੁੰਡੇ ਕੁੜੀ ਅਰਠੇਲਜਾਂ ਦੀ ਲੀਲਾ ਮਚ ਰਹੀ ਹੈ, ਉੱਸੇ ਤਰਾਂ ਦਿਵਾਲੀ ਦਾ ਮੇਲਾ ਗੋਵਰਧਨ, ਅਰ ਬ੍ਰਿਜ ਯਾਤ੍ਰਾ ਵਿਚ ਭੀ ਪੋਪਾਂਦੀ ਬਨਪੈਂਦੀ ਹੈ।ਕੁਰੁਖਛੇਤ੍ਰ ਵਿਚਭੀ ਓਹੋ ਜੀਵਕਾ ਦੀ ਲੀਲਾ ਸਮਝ ਲੌ, ਇਨਾਂ ਵਿਚ ਜੋ ਕੋਈ ਧਰਮ ਉੱਤੇ ਚਲਨ ਵਾਲਾ ਅਰ ਪਰਉਪਕਾਰੀ ਪੁਰੁਸ਼ ਹੈ ਏਸ ਪੋਪ ਲੀਲਾਥੀਂ ਵਖਰਾ ਹੋ ਜਾਂਦਾ ਹੈ॥

(ਪ੍ਰਸ਼ਨ) ਇਹ ਮੂਰਤੀਪੂਜਾ ਅਰ ਤੀਰਥ ਸਨਾਤਨੋ ਥੀਂ ਚਲੇ ਆਉਂਦੇ ਹਨ ਝੂਠੇ ਕੀਕਨ ਹੋ ਸਕਦੇ ਹਨ?

(ਉੱਤਰ) ਤੁਸੀਂ ਸਨਾਤਨ ਕਿਸ ਨੂੰ ਕਹਿੰਦੇ ਹੋ ਜੋ ਸਦਾ ਥੀਂ ਚਲਿਆ ਆਉਂਦਾ ਹੈ? ਜੋ ਏਹ ਸਦਾ ਥੀਂ ਹੁੰਦਾ ਤਾਂ ਵੇਦ ਅਰ ਬ੍ਰਾਹਮਣ ਆਦੀ ਰਿਸ਼ੀ ਮੁਨੀ ਕ੍ਰਿਤ ਪੁਸਤਕਾਂ ਵਿਚ ਇਨਾਂ ਦਾ ਨਾਉਂ ਕਿਉਂ ਨਹੀਂ? ਏਹ ਮੂਰ-ਤੀ ਪੂਜਾ ਢਾਈਤਿੰਨ ਹਜ਼ਾਰ ਵਰੇਹਾਂ ਥੀਂ ਇੱਦੇ ਇੱਦੇ ਵਾਮ ਮਾਰਗੀ ਅਰ ਜੈਨੀਆਂ ਥੀਂ ਚਲੀ ਹੈ, ਪਹਿਲੋਂ ਆਰਯਾਵਰਤ ਵਿਚ ਨਹੀਂ ਸੀ, ਅਰ ਏਹ ਤੀਰਥ ਭੀ ਨਹੀਂ ਸਨ, ਜਦ ਜੈਨੀਆਂ ਨੇ ਗਿਰਨਾਰ ਪਾਲੀਟਾਨਾ, ਸ਼ਿਖਰ, ਸ਼ਤ੍ਰੁੰਵਜੇ, ਅਰ ਆਬੂ ਆਦੀ ਤੀਰਥ ਬਨਾਏ ਉਨਾਂ ਦੇ ਅਨੁਕੂਲ ਇਨਾਂ ਲੋਕਾਂ ਨੇਭੀ ਬਨਾ ਲੀਤੇ, ਜੋ ਕੋਈ ਇਨਾਂ ਦੇ ਆਰੰਭ ਹੋਨ ਦੀ ਪਰੀਖਛਾ ਕਰਨਾ ਚਾਹੇ ਓਹ ਪੰਡਿਆਂ ਦੀ ਪੁਰਾਨੀ ਥੀਂ ਪੁਰਾਨੀ ਵਹੀ ਅਰ ਤਾਂਬੇ ਦੇ ਪਤ੍ਰ ਆਦੀ ਲੇਖ ਵੇਖਨ ਤਾਂ ਨਿਸ਼ਚੇ ਹੋਜਾਵੇਗਾ ਕਿ ਏਹ ਸਬ ਤੀਰਥ ਪੰਜ ਸੌ ਅਥਵਾ ਇਕ ਹਜ਼ਾਰ ਵਰਹੇ ਤੋਂ ਇਦਰ ਹੀ ਬਨੇ ਹਨ, ਹਜ਼ਾਰ ਵਰਹੇ ਤੋਂ ਉਪਰ ਦਾ ਲੇਖ ਕਿਸੇ ਦੇ ਪਾਸ ਨਹੀਂ ਨਿਕਲਦਾ ਏਸ ਕਰਕੇ ਨਵੀਨ ਹਨ॥

(ਪ੍ਰਸ਼ਨ) ਜੋ ਜੋ ਤੀਰਥ ਵਾ ਨਾਮ ਦਾ ਮਹਾਤਮ ਅਰਥਾਤ ਜਿਸ ਤਰਾਂ "ਅਨਯਖਛੇਤ੍ਰੇ ਕ੍ਰਿਤੰ ਪਾਪੰ ਕਾਸ਼ੀਖਛੇਤ੍ਰੇ ਵਿਨਸ਼ਯਤਿ" ਇਤਿਆਦੀ ਬਾਤਾਂ ਹਨ ਓਹ ਸੱਚੀਆਂ ਹਨ ਵਾ ਨਹੀਂ? (ਉੱਤਰ) ਨਹੀਂ ਕਿਉਂਕਿ ਜੇ ਪਾਪ ਛੁੱਟ ਜਾਂਦੇ ਹੋਨ ਤਾਂ ਗਰੀਬਾਂ ਨੂੰ ਧਨ, ਰਾਜ ਪਾਟ, ਅਨ੍ਹਿਆਂ ਨੂੰ ਅੱਖਾਂ ਮਿਲ ਜਾਂਦੀਆਂ, ਕੋੜ੍ਹਿਆਂ ਦੇ ਕੋੜ੍ਹ ਆਦੀ ਰੋਗ ਛੁਟ ਜਾਂਦੇ ਏਹ ਨਹੀਂ ਹੁੰਦਾ ਏਸ ਲਈ ਪਾਪ ਵਾ ਪੁੰਨ ਕਿਸੇ ਦਾ ਨਹੀਂ ਛੁੱਟਦਾ। (ਪ੍ਰਸ਼ਨ) :—

**ਗੰਗਾਗੰਗੇਤਿ ਯੋ ਬ੍ਰਯਾਦਯੋਜਨਾਨਾਂ ਸ਼ਤੈਰਪਿ।**
**ਮੁਚਜਤੇ ਸਰਵਪਾਪੇਭਯੋ ਵਿਸ਼ਨੁਲੋਕੰ ਸ ਗੱਛਤਿ॥੧॥**
**ਹਰਿਰਹਰਤਿ ਪਾਪਾਨਿ ਹਰਿਰਿਤਜਖਛਰਦ੍ਵਯਮ ॥੨॥**
**ਪ੍ਰਾਤਃ ਕਾਲੇ ਸ਼ਿਵੰ ਦ੍ਰਿਸ਼ਟ੍ਵਾ ਨਿਸ਼ਿ ਪਾਪੰ ਵਿਨਸ਼ਜਤਿ।**
**ਆਜਨਮਕ੍ਰਿਤੰ ਮਧਜਾਹਨੇ ਸਾਯਾਹਨੇ ਸਪਤਜਨਮਨਾਮ।**

ਇਤਿਆਦੀ ਸ਼ਲੋਕ ਪੋਪ ਪੁਰਾਣ ਦੇ ਹਨ ਜੋ ਸੈਂਕੜੇ ਹਜ਼ਾਰਾਂ ਕੋਹ ਦੂਰ ਥੀਂ ਭੀ ਗੰਗਾ ਗੰਗਾ ਕਹੇ ਤਾਂ ਉਸਦੇ ਪਾਪ ਨਸ਼ਟ ਹੋਕੇ ਓਹ ਵਿਸ਼ਨੂ ਲੋਕ ਅਰਥਾਤ ਬੈਕੁੰਠ ਨੂੰ ਜਾਂਦਾ ਹੈ, ਹਰੀ ਇਨਾਂ ਦੁਹਾਂ ਅਖਛਰਾਂ ਦਾ ਨਾਮ ਉਚਾਰਣ ਸਭ ਪਾਪਾਂ ਨੂੰ ਹਰ ਲੈਂਦਾ ਹੈ, ਉੱਸੇ ਤਰਾਂ ਹੀ ਰਾਮ ਕ੍ਰਿਸ਼ਣ ਸ਼ਿਵ ਭਗਵਤੀ ਆਦੀ ਨਾਮਾਂ ਦੇ ਮਹਾਤਮ ਹਨ, ਅਰ ਮਨੁਸ਼ ਪ੍ਰਾਤਹਕਾਲ ਵਿਚ ਸ਼ਿਵ ਅਰਥਾਤ ਲਿੰਗ ਵਾ ਉਸਦੀ ਮੂਰਤ ਦਾ ਦਰਸ਼ਨ ਕਰੇ ਤਾਂ ਰਾਤ ਵਿਚ ਕੀਤਾ ਹੋਇਆ, ਦੁਪੈਹਰ ਵੇਲੇ ਦਰਸ਼ਨ ਕਰਨ ਨਾਲ ਜਨਮ ਭਰਦਾ, ਸਾਂਝ ਵੇਲੇ ਦਰਸ਼ਨ ਕਰਨ ਨਾਲ ਸੱਤਾਂ ਜਨਮਾਂ ਦਾ ਪਾਪ ਛੁੱਟ ਜਾਂਦਾ ਹੈ, ਏਹ ਦਰਸ਼ਨ ਦਾ ਮਹਾਤਮ ਹੈ ਕੀ ਝੂਠ ਹੋ ਜਾਵੇਗਾ ?

(ਉੱਤਰ) ਝੂਠ ਹੋਨ ਵਿਚ ਕੀ ਸ਼ੰਕਾ, ਕਿਉਂਕਿ ਗੰਗਾ ਗੰਗਾ ਵਾ ਹਰੇਰਾਮ, ਕ੍ਰਿਸ਼ਨ, ਨਾਰਾਯਣ, ਸ਼ਿਵ, ਅਰ ਭਗਵਤੀ ਨਾਮ ਸਿਮਰਨ ਥੀਂ ਪਾਪ ਕਦੀ ਨਹੀਂ ਛੁਟਦਾ, ਜੇ ਛੁਟੇ ਤਾਂ ਦੁਖੀ ਕੋਈ ਨਾ ਰਹੇ ਅਰ ਪਾਪ ਕਰਨ ਥੀਂ ਕੋਈ ਭੀ ਨਾ ਡਰੇ, ਜਿਸ ਤਰਾਂ ਅੱਜ ਕਲ ਪੋਪ ਲੀਲਾ ਵਿਚ ਪਾਪ ਵਧਕੇ ਹੋ ਰਹੇ ਹਨ, ਮੂੜ੍ਹਾਂ ਨੂੰ ਵਿਸ਼੍ਵਾਸ ਹੈ ਕਿ ਅਸੀਂ ਪਾਪ ਕਰਕੇ ਨਾਮ ਸਿਮਰਨ ਵਾ ਤੀਰਥ ਯਾਤ੍ਰਾ ਕਰਾਂਗੇ ਤਾਂ ਪਾਪਾਂ ਦੀ ਨਿਵ੍ਰਿਤੀ ਹੋ ਜਾਵੇਗੀ, ਏਸ ਵਿਸ਼ਵਾਸ ਉੱਤੇ ਪਾਪ ਕਰਕੇ ਏਸ ਲੋਕ ਅਰ ਪਰਲੋਕ ਦਾ ਨਾਸ਼ ਕਰਦੇ ਹਨ ਪਰ ਕੀ ਹੋਇਆ ਪਾਪ ਭੋਗਨਾ ਹੀ ਪੈਂਦਾ ਹੈ॥

(ਪ੍ਰਸ਼ਨ) ਤਾਂ ਕੋਈ ਤੀਰਥ, ਨਾਮ ਸਿਮਰਨ ਸੱਤ ਹੈ ਵਾ ਨਹੀਂ ?

(ਉੱਤਰ) ਹੈ, ਵੇਦ ਆਦੀ ਸਤ ਸ਼ਾਸਤ੍ਰਾਂ ਦਾ ਪੜਨਾ ਪੜ੍ਹਾਨਾ, ਧਾਰਮਿਕ ਵਿਦਵਾਨਾਂ ਦਾ ਸੰਗ, ਪਰਤੁਪਕਾਰ, ਧਰਮ ਅਨੁਸ਼ਠਾਨ, ਯੋਗਾਭਿਆਸ, ਨਿਰਵੈਰਤਾ, ਨਿਸ਼ਕਪਟ, ਸਤ ਭਾਸ਼ਣ, ਸਤ ਦਾ ਮੰਨਨਾ, ਸਤ ਕਰਨਾ, ਬ੍ਰਹਮਚਰਯ ਸੇਵਨ, ਆਚਾਰਯ, ਅਤਿਥੀ, ਮਾਤਾ, ਪਿਤਾ ਦੀ ਸੇਵਾ, ਪਰਮੇਸ਼੍ਵਰ ਦੀ ਸਤੁਤੀ, ਪ੍ਰਾਰਥਨਾ, ਉਪਾਸਨਾ, ਸ਼ਾਂਤੀ ਜਿਤੇਂਦ੍ਰਤਾ, ਸੁਸ਼ੀਲਤਾ, ਧਰਮ ਯੁਕਤ ਪੁਰੁਸ਼ਾਰਥ, ਗਿਆਨ, ਵਿਗਿਆਨ ਆਦੀ ਸ਼ੁਭ ਗੁਣ, ਕਰਮ, ਦੁਖਾਂ

ਥੀਂ ਤਰਾਨ ਵਾਲੇ ਹੋਨ ਕਰਕੇ ਤੀਰਥ ਹਨ, ਅਰ ਜੋ ਜਲ, ਸਥਲ ਵਾਲੇ ਹਨ ਓਹ ਤੀਰਥ ਕਦੀ ਨਹੀਂ ਹੋ ਸਕਦੇ ਕਿਉਂਕਿ "ਜਨਾ ਯੈਸਤਰੰਤਿ ਤਾਨਿ ਤੀਰਥਾਨਿ" ਮਨੁੱਸ਼ ਜਿਨ੍ਹਾਂ ਕਰਕੇ ਦੁਖਾਂ ਥੀਂ ਤਰਨ ਉਨ੍ਹਾਂ ਦਾ ਨਾਮ ਤੀਰਥ ਹੈ, ਜਲ ਸਥਲ ਤਰਾਨ ਵਾਲੇ ਨਹੀਂ ਕਿੰਤੂ ਡੁਬਾਕੇ ਮਾਰਨ ਵਾਲੇ ਹਨ, ਹਾਂ ਬੇੜੀ ਆਦੀ ਦਾ ਨਾਮ ਤੀਰਥ ਹੋ ਸਕਦਾ ਹੈ ਕਿਉਂਕਿ ਉਨ੍ਹਾਂ ਕਰਕੇ ਭੀ ਸਮੁਦ੍ਰ ਆਦੀ ਨੂੰ ਤਰਦੇ ਹਨ॥

**ਸਮਾਨਤੀਰਥੇ ਵਾਸੀ** ॥ਅ० ੪। ਪਾ० ੪। ੧੦੯॥

**ਨਮਸਤੀਰਥ੍ਯਾਯ ਚ** ॥ ਯਜੁਰਵੇਦ ਅ० ੧੬॥

ਜੋ ਬ੍ਰਹਮਚਾਰੀ ਇਕ ਆਚਾਰਯ, ਅਰ ਇਕ ਸ਼ਾਸਤ੍ਰ ਨੂੰ ਸੰਗ ਸੰਗ ਪੜ੍ਹਦੇ ਹੋਨ ਓਹ ਸਭ ਸਤੀਰਥ, ਅਰਥਾਤ ਸਮਾਨ ਤੀਰਥ ਸੇਵੀ ਹੁੰਦੇ ਹਨ, ਜੋ ਵੇਦ ਆਦੀ ਸ਼ਾਸਤ੍ਰ, ਅਰ ਸਤ ਭਾਸ਼ਣ ਆਦੀ ਧਰਮ ਦੇ ਲਖਛਣਾਂ ਵਿਚ ਸਾਧੂ ਹੋਨ ਉਨ੍ਹਾਂ ਨੂੰ ਅੱਨ ਆਦੀ ਪਦਾਰਥ ਦੇਨਾ, ਅਰ ਉਨ੍ਹਾਂ ਤੋਂ ਵਿਦਿਆ ਲੈਨੀ ਇਤਿਆਦੀ ਤੀਰਥ ਕਹਾਂਦੇ ਹਨ, ਨਾਮ ਸਿਮਰਣ ਏਸ ਨੂੰ ਕਹਿੰਦੇ ਹਨ ਕਿ:—

**ਯਸ੍ਯ ਨਾਮ ਮਹਦ੍ਯਸ਼ਃ** ॥ ਯਜੁਰਵੇਦ ਅਧ੍ਯਾਯ ੩੨ ਮੰਤ੍ਰ ੩।

ਪਰਮੇਸ਼੍ਵਰ ਦਾ ਨਾਉਂ ਵਡੇ ਯਸ਼ ਅਰਥਾਤ ਧਰਮ ਯੁਕਤ ਕੰਮਾਂ ਦਾ ਕਰਨਾ ਹੈ ਜਿਸਤਰਾਂ ਬ੍ਰਹਮ, ਪਰਮੇਸ਼੍ਵਰ ਈਸ਼੍ਵਰ, ਨਿਆਕਾਰੀ, ਦਿਆਲੂ, ਸਰਵਸ਼ਕਤੀਮਾਨ ਆਦੀ ਨਾਮ ਪਰਮੇਸ਼੍ਵਰ ਦੇ ਗੁਣ, ਕਰਮ, ਸੁਭਾਵ ਕਰਕੇ ਹਨ, ਜਿਸਤਰਾਂ ਬ੍ਰਹਮ ਸਭ ਥੀਂ ਵਡਾ ਪਰਮੇਸ਼੍ਵਰ ਈਸ਼੍ਵਰਾਂ ਦਾ ਈਸ਼੍ਵਰ, ਈਸ਼੍ਵਰ ਸਾਮਰਥ ਵਾਲਾ, ਨਿਆਯਕਾਰੀ, ਕਦੀ ਅਨਿਆਯ ਨਹੀਂ ਕਰਦਾ। ਦਿਆਲੂ ਸਭ ਉੱਤੇ ਕ੍ਰਿਪਾ ਦ੍ਰਿਸ਼ਟੀ ਰਖਦਾ। ਸਰਵਸ਼ਕਤੀਮਾਨ ਅਪਨੀ ਸਾਮਰਥ ਹੀ ਨਾਲ ਸਭ ਜਗਤ ਦੀ ਉਤਪੱਤੀ, ਸਥਿਤੀ, ਪ੍ਰਲਯ ਕਰਦਾ, ਸਹਾਇਤਾ ਕਿਸੇ ਦੀ ਨਹੀਂ ਲੈਂਦਾ। ਬ੍ਰਹਮ ਵਿਵਿਧ ਜਗਤ ਦੇ ਪਦਾਰਥਾਂ ਦਾ ਬਨਾਨਹਾਰਾ। ਬਿਸ਼ਨੂ ਸਭ ਵਿਚ ਵਿਆਪਕ ਹੋਕੇ ਰਖਛਾ ਕਰਦਾ। ਮਹਾਦੇਵ ਸਭ ਦੇਵਾਂ ਦਾ ਦੇਵ। ਰੁਦ੍ਰ ਪ੍ਰਲਯਕਰਨਹਾਰਾ ਆਦੀ ਨਾਮਾਂ ਦੇ ਅਰਥਾਂ ਨੂੰ ਅਪਨੇ ਵਿਚ ਧਾਰਣ ਕਰੇ ਅਰਥਾਤ ਵਡਿਆਂ ਕੰਮਾਂ ਥੀਂ ਵਡਾ ਬਨੇ, ਸਾਮਰਥਾਂ ਵਿਚ ਸਾਮਰਥ ਹੋਵੇ, ਸ਼ਕਤੀਆਂ ਨੂੰ ਵਧਾਂਦਾ ਜਾਵੇ, ਅਧਰਮ ਕਦੀ ਨਾ ਕਰੇ, ਸਭ ਉੱਤੇ ਦਯਾ ਰਖੇ, ਸਭ ਪ੍ਰਕਾਰ ਦੇ ਸਾਧਨਾਂ ਨੂੰ ਸਮਰਥ ਕਰੇ, ਸ਼ਿਲਪ ਵਿਦਿਆ ਥੀਂ ਨਾਨਾ ਪ੍ਰਕਾਰ ਦੇ ਪਦਾਰਥਾਂ ਨੂੰ ਬਨਾਵੇ, ਸਭ ਸੰਸਾਰ ਵਿਚ ਅਪਨੇ ਆਤਮਾ ਦੇ ਤੁੱਲ ਸੁਖ ਦੁੱਖ ਸਮਝੇ, ਸਭਦੀ ਰਖਛਾ ਕਰੇ, ਵਿਦਵਾਨਾਂ ਵਿਚ

ਵਿਦਵਾਨ ਹੋਵੇ, ਦੁਸ਼ਟ ਕਰਮ ਅਰ ਦੁਸ਼ਟ ਕਰਮ ਕਰਨ ਵਾਲਿਆਂ ਨੂੰ ਯਤਨ ਨਾਲ ਦੰਡ, ਅਰ ਸੱਜਨਾਂ ਦੀ ਰਖਛਾ ਕਰੇ, ਏਸ ਪ੍ਰਕਾਰ ਪਰਮੇਸ਼੍ਵਰ ਦੇ ਨਾਮਾਂ ਦਾ ਅੱਰਥ ਜਾਨਕੇ ਪਰਮੇਸ਼੍ਵਰ ਦੇ ਗੁਣ, ਕਰਮ, ਸੁਭਾਵ ਨੂੰ ਕਰਦੇ ਜਾਨਾ ਹੀ ਪਰਮੇਸ਼੍ਵਰ ਦਾ ਨਾਮ ਸਿਮਰਣ ਹੈ। (ਪ੍ਰਸ਼ਨ):—

**ਗੁਰੁਰਬ੍ਰਹਮਾਗੁਰੁਰਵਿਸ਼ਨੁਰਗੁਰੁਰਦੇਵੋ ਮਹੇਸ਼੍ਵਰ: ।**
**ਗੁਰੁਰੇਵ ਪਰੰ ਬ੍ਰਹਮ ਤਸਮੈ ਸ਼੍ਰੀਗੁਰਵੇ ਨਮ: ॥**

ਇਤਿਆਦੀ ਗੁਰੂ ਮਹਾਤਮ ਤਾਂ ਸੱਚਾ ਹੈ ਗੁਰੂ ਦੇ ਪੈਰ ਧੋਕੇ ਪੀਨਾ ਜਿਸ ਤਰਾਂ ਆਗਿਆ ਕਰੇ ਉਸ ਤਰਾਂ ਕਰਨਾ ਗੁਰੂ ਲੋਭੀ ਹੋਵੇ ਤਾਂ ਵਾਮਨਦੇਸਮਾਨ, ਕ੍ਰੋਧੀ ਹੋਵੇ ਤਾਂ ਨਰਸਿੰਘ ਦੀ ਨਿਆਈਂ, ਮੋਹੀ ਹੋਵੇ ਤਾਂ ਰਾਮ ਦੇ ਤੁੱਲ, ਅਰ ਕਾਮੀ ਹੋਵੇ ਤਾਂ ਕ੍ਰਿਸ਼ਣ ਦੀ ਨਿਆਈਂ ਗੁਰੂ ਨੂੰ ਜਾਨਨਾ, ਭਾਵੇਂ ਗੁਰੂ ਜੀ ਕੈਹਾ ਹੀ ਪਾਪ ਕਰੇ ਤਾਂ ਭੀ ਅਸ਼੍ਰੱਧਾ ਨਾ ਕਰਨੀ, ਸੰਤ ਵਾ ਗੁਰੂ ਦੇ ਦਰਸ਼ਨ ਨੂੰ ਜਾਨ ਵਿਚ ਪਗ ਪਗ ਵਿਚ ਅਸ਼੍ਵਮੇਧ ਦਾ ਫਲ ਹੁੰਦਾ ਹੈ ਏਹ ਬਾਤ ਠੀਕ ਹੈ ਵਾ ਨਹੀਂ ? (ਉੱਤਰ) ਠੀਕ ਨਹੀਂ, ਬ੍ਰਹਮਾ, ਵਿਸ਼ਨੂ, ਮਹੇਸ਼੍ਵਰ ਅਰ ਪਾਰਬ੍ਰਹਮ ਪਰਮੇਸ਼੍ਵਰ ਦੇ ਨਾਮ ਹਨ ਉਸਦੇ ਤੁਲ ਗੁਰੂ ਕਦੀ ਨਹੀਂ ਹੋ ਸਕਦਾ, ਏਹ ਗੁਰੂ ਮਹਾਤਮ ਗੁਰੂ ਗੀਤਾ ਭੀ ਇਕ ਵਡੀ ਪੋਪ ਲੀਲਾ ਹੈ, ਗੁਰੂ ਤਾਂ ਮਾਤਾ, ਪਿਤਾ, ਆਚਾਰਯ ਅਰ ਅਤਿਥੀ ਹੁੰਦੇ ਹਨ ਉਨ੍ਹਾਂ ਦੀ ਸੇਵਾ ਕਰਨੀ, ਉਨ੍ਹਾਂ ਤੋਂ ਵਿਦਿਆ ਸ਼ਿਖਛਾ ਲੈਨੀ ਦੇਨੀ ਸ਼ਿਸ਼ ਅਰ ਗੁਰੂ ਦਾ ਕੰਮ ਹੈ, ਪਰੰਤੂ ਜੋ ਗੁਰੂ ਲੋਭੀ ਕ੍ਰੋਧੀ ਮੋਹੀ ਅਰ ਕਾਮੀ ਹੋਵੇ ਤਾਂ ਉਸਨੂੰ ਸਰਵਥਾ ਛੱਡ ਦੇਨਾ, ਸ਼ਿਖਛਾ ਕਰਨੀ, ਸਹਿਜ ਸ਼ਿਖਛਾ ਥੀਂ ਨਾ ਮੰਨੇ ਤਾਂ ਅਰਘ੍ਯਪਾਦ੍ਯ ਅਰਥਾਤ ਤਾੜਨਾ, ਦੰਡ, ਪ੍ਰਾਣ ਹਰਣ ਤਕ ਭੀ ਕਰਨ ਵਿਚ ਕੁਝ ਦੋਸ਼ ਨਹੀਂ। ਜੋ ਵਿਦਿਆ ਆਦੀ ਸਤ ਗੁਣਾਂ ਵਿਚ ਗੁਰੂ ਤਾਂ ਨਹੀਂ ਹੈ, ਝੂਠ ਮੂਠ ਕੰਠੀ ਤਿਲਕ ਵੇਦ ਵਿਰੁੱਧ ਮੰਤ੍ਰ ਉਪਦੇਸ਼ ਕਰਨ ਵਾਲੇ ਹਨ ਓਹ ਗੁਰੂ ਹੀ ਨਹੀਂ ਕਿੰਤੂ ਗਡਰੀਏ ਵਾਕਰ ਹਨ ਜਿਸ ਤਰਾਂ ਗਡਰੀਏ ਅਪਨੀ ਭੇਡ ਬਕਰੀਆਂ ਥੀਂ ਦੁੱਧ ਆਦੀ ਨਾਲ ਪ੍ਰਯੋਜਨ ਸਿੱਧ ਕਰਦੇ ਹਨ ਉੱਸੇ ਤਰਾਂ ਸ਼ਿਸ਼ ਚੇਲੇ ਚੇਲੀਆਂ ਦੇ ਧਨ ਹਰਕੇ ਅਪਨਾ ਪ੍ਰਯੋਜਨ ਸਿੱਧ ਕਰਦੇ ਹਨ ਓਹ:— ਦੋਹਿਰਾ।

**ਲੋਭੀ ਗੁਰੂ ਲਾਲਚੀ ਚੇਲਾ ਦੋਨੋਂ ਖੇਲੇ ਦਾਵ।**
**ਭਵ ਸਾਗਰ ਮੈਂ ਡੂਬਤੇ ਬੈਠ ਪੱਥਰ ਕੀ ਨਾਵ॥**

ਗੁਰੂ ਸਮਝਨ ਕਿ ਚੇਲੇ ਚੇਲੀ ਕੁਝ ਨਾ ਕੁਝ ਦੇਨਗੇ ਹੀ, ਅਰ ਚੇਲਾ ਸਮਝੇ ਕਿ ਚਲੋ ਗੁਰੂ ਝੂਠੇ ਸੌਗੰਦ ਖਾਨੇ, ਪਾਪ ਛੁਡਾਨੇ ਆਦੀ ਲਾਲਚ ਥੀਂ ਦੋਨੋਂ ਕਪਟਮੁਨੀ ਭਵਸਾਗਰ ਦੇ ਦੁੱਖ ਵਿਚ ਡੁਬਦੇ ਹਨ ਜਿਸ ਤਰਾਂ ਪੱਥਰ

ਦੀ ਬੇੜੀ ਵਿਚ ਬੈਠਨ ਵਾਲੇ ਸਮੁਦ੍ਰ ਵਿਚ ਡੁਬ ਮਰਦੇ ਹਨ ਅਜੇਹੇ ਗੁਰੂ ਅਰ ਚੇਲਿਆਂ ਦੇ ਮੂੰਹ ਉੱਤੇ ਧੂੜ ਅਤੇ ਸੁਆਹ ਪਵੇ ਉਸਦੇ ਪਾਸ ਕੋਈ ਭੀ ਖਲੋਤਾ ਨਾ ਰਹੇ ਜੋ ਰਹੇ ਓਹ ਦੁਖ ਸਾਗਰ ਵਿਚ ਪਵੇਗਾ । ਜਿਸ ਤਰਾਂ ਦੀ ਲੀਲਾ ਪੁਜਾਰੀ ਪੁਰਾਣੀਆਂ ਨੇ ਚਲਾਈ ਹੈ ਓਹੋ ਜੇਹੀ ਇਨ੍ਹਾਂ ਗਡਰੀਏ ਗੁਰੂਆਂ ਨੇ ਭੀ ਲੀਲਾ ਮਚਾਈ ਹੈ ਇਹ ਸਭ ਕੰਮ ਸ੍ਵਾਰਥੀ ਲੋਗਾਂ ਦਾ ਹੈ ਜੋ ਪਰਮਾਰਥੀ ਲੋਗ ਹਨ ਓਹ ਆਪ ਦੁਖ ਪਾਨ ਤਾਂ ਭੀ ਜਗਤ ਦਾ ਉਪਕਾਰ ਕਰਨਾ ਨਹੀਂ ਛਡਦੇ, ਅਰ ਗੁਰੂ ਮਹਾਤਮ ਤਥਾ ਗੁਰੂ ਗੀਤਾ ਆਦੀ ਭੀ ਇਨ੍ਹਾਂ ਹੀ ਕੁਕਰਮੀ ਲੋਕਾਂ ਨੇ ਬਨਾਈਆਂ ਹਨ ॥ (ਪ੍ਰਸ਼ਨ) :—

**ਅਸ਼ਟਾਦਸ਼ਪੁਰਾਣਾਨਾਂ ਕਰਤਾ ਸਤ੍ਯਵਤੀਸੁਤਃ ॥ ੧ ॥**

**ਇਤਿਹਾਸਪੁਰਾਣਾਭ੍ਯਾਂ ਵੇਦਾਰਥਮੁਪਬ੍ਰਿੰਹਯੇਤ ॥ ੨ ॥**

ਮਹਾਭਾਰਤ ॥

**ਪੁਰਾਣਾਨ੍ਯਖਿਲਾਨਿ ਚ ॥ ੩ ॥** ਮਨੁਸਮ੍ਰਿਤੀ ।

**ਇਤਿਹਾਸਪੁਰਾਣੰ ਪੰਚਮੰ ਵੇਦਾਨਾਂ ਵੇਦਃ ॥ ੪ ॥**

ਛਾਂਦੋਗ੍ਯਉਪਨਿਸ਼ਦ ਪ੍ਰਪਾਠਕ ੭ । ਖੰਡ ੧ ॥

**ਦਸ਼ਮੇਅਹਨਿ ਕਿੰਚਿਤਪੁਰਾਣਮਾਚਖਛੀਤ ॥ ੫ ॥**

**ਪੁਰਾਣਵਿਦ੍ਯਾ ਵੇਦਃ ॥ ੬ ॥** ਸੂਤ੍ਰਮ ॥

ਅਠਾਰਾਂ ਪੁਰਾਣਾ ਦੇ ਕਰਤਾ ਵਿਆਸ ਜੀ ਹਨ, ਵਿਆਸ ਵਚਨ ਦਾ ਪ੍ਰਮਾਣ ਜ਼ਰੂਰ ਕਰਨਾ ਚਾਹੀਏ, ਇਤੀਹਾਸ ॥੧॥ ਮਹਾਭਾਰਤ ਅਠਾਰਾਂ ਪੁਰਾਣਾਂ ਥੀਂ ਵੇਦਾਂ ਦਾ ਅਰਥ ਪੜ੍ਹਨ, ਪੜ੍ਹਾਨ, ਕਿਉਂਕਿ ਇਤਿਹਾਸ ਅਰ ਪੁਰਾਣ ਵੇਦਾਂ ਵੇਹੀ ਅਰਥ ਦੇ ਅਨੁਕੂਲ ਹਨ ॥੨॥ ਪਿਤ੍ਰੀਕਰਮ ਵਿਚ ਪੁਰਾਣ ਅਰ ਹਰੀਵੰਸ਼ ਦੀ ਕਥਾ ਸੁਨਨ ॥੩॥ ਅਸ਼੍ਵਮੇਧ ਦੀ ਸਮਾਪਤੀ ਉਤੇ ਦਸਵੇਂ ਦਿਨ ਥੋੜੀ ਜੇਹੀ ਪੁਰਾਣ ਦੀ ਕਥਾ ਸੁਨਨ ॥੪॥ ਪੁਰਾਣ ਵਿਦਿਆ ਵੇਦ ਦੇ ਅਰਥ ਜਾਨਨ ਕਰਕੇ ਵੇਦ ਹੈ ॥੫॥ ਇਤਿਹਾਸ ਅਰ ਪੁਰਾਣ ਪੰਜਵਾਂ ਵੇਦ ਕਹਾਂਦੇ ਹਨ, ਇਤਿਆਦੀ ਪ੍ਰਮਾਣਾਂ ਥੀਂ ਪੁਰਾਣਾਂ ਦਾ ਪ੍ਰਮਾਣ, ਅਰ ਇਨ੍ਹਾਂ ਪ੍ਰਮਾਣਾਂ ਥੀਂ ਮੂਰਤੀਪੂਜਾ ਅਰ ਤੀਰਥਾਂ ਦਾ ਭੀ ਪ੍ਰਮਾਣ ਹੈ, ਕਿਉਂਕਿ ਪੁਰਾਣਾਂ ਵਿਚ ਮੂਰਤੀਪੂਜਾ ਅਰ ਤੀਰਥਾਂ ਦਾ ਵਿਧਾਨ ਹੈ ॥

(ਉੱਤਰ) ਜੇ ਅਠਾਰਾਂ ਪੁਰਾਣਾਂ ਦੇ ਕਰਤਾ ਵਿਆਸ ਜੀ ਹੁੰਦੇ ਤਾਂ ਉਨ੍ਹਾਂ ਵਿਚ ਐਨੇ ਗਪੋੜੇ ਨਾ ਹੁੰਦੇ, ਕਿਉਂਕਿ ਸ਼ਾਰੀਰਿਕ ਸੂਤ੍ਰ ਯੋਗ ਸ਼ਾਸਤ੍ਰ ਦੇ

ਭਾਸ਼ਕ ਆਦੀ ਵਿਆਸ ਜੀ ਦੇ ਕਹੇ ਹੋਏ ਗ੍ਰੰਥਾਂ ਦੇ ਦੇਖਨ ਥੀਂ ਵਿਦਿਤ ਹੁੰਦਾ ਹੈ ਕਿ ਵਿਆਸਜੀ ਬੜੇ ਵਿਦਵਾਨ,ਸਤਵਾਦੀ,ਧਾਰਮਿਕ, ਯੋਗੀ ਸਨ, ਓਹ ਅਜੇਹੀ ਮਿਥਿਆ ਕਥਾ ਕਦੀ ਨਾ ਲਿਖਦੇ, ਅਰ ਏਸਥੀਂ ਏਹ ਸਿੱਧ ਹੁੰਦਾ ਹੈ ਕਿ ਜਿਨ੍ਹਾਂ ਸੰਪ੍ਰਦਾਈ ਪਰਸਪਰ ਵਿਰੋਧੀ ਲੋਗਾਂ ਨੇ ਭਾਗਵਤ ਆਦੀ ਨਵੀਂਨ ਕਪੋਲ ਕਲਪਿਤ ਗ੍ਰੰਥ ਬਨਾਏਹਨ ਉਨ੍ਹਾਂਵਿਚ ਵਿਆਸ ਜੀ ਦੇ ਗੁਣਾਂਦਾ ਲੇਸ਼ਭੀ ਨਹੀਂ ਸੀ, ਅਰ ਵੇਦ, ਸ਼ਾਸਤ੍ਰ ਵਿਰੁੱਧ ਅਸੱਤਵਾਦ ਲਿਖਨਾ ਵਿਆਸ ਸਦ੍ਰਿਸ਼ ਵਿਦਵਾਨਾਂ ਦਾ ਕੰਮ ਨਹੀਂ ਕਿੰਤੂ ਏਹ ਕੰਮ,ਵਿਰੋਧੀ, ਸ੍ਵਾਰਥੀ ਅਵਿਦਵਾਨਾਂ ਲੋਗਾਂ ਦਾ ਹੈ। ਇਤੀਹਾਸ ਅਰ ਪੁਰਾਣ ਸ਼ਿਵਪੁਰਾਣ ਆਦੀ ਦਾ ਨਾਮ ਨਹੀਂ ਕਿੰਤੂ :—

**ਬ੍ਰਾਹਮਣਾਨੀਤਿਹਾਸਾਨਿ ਪੁਰਾਣਾਨਿ ਕਲਪਾਨ੍ਹ ਗਾਥਾਨਾਰਾਸ਼ੰਸੀਰਿਤਿ ॥**

ਏਹ ਬ੍ਰਾਹਮਣ ਅਰ ਸੂਤ੍ਰਾਂ ਦਾ ਵਚਨ ਹੈ, ਐੱਤ੍ਰੇਯ, ਸ਼ਤਪਥ, ਸਾਮ ਅਰ ਗੋਪਥ ਬ੍ਰਾਹਮਣ ਗ੍ਰੰਥਾਂ ਹੀ ਦੇ ਇਤਿਹਾਸ, ਪੁਰਾਣ, ਕਲਪ, ਗਾਥਾ ਨਾਰਾਸ਼ੰਸੀ ਏਹ ਪੰਜ ਨਾਮ ਹਨ। (ਇਤੀਹਾਸ) ਜਿਸ ਤਰਾਂ ਜਨਕ ਅਰ ਯਾਗਵਲਕ ਦਾ ਸੰਵਾਦ। (ਪੁਰਾਣ) ਜਗਤ ਉਤਪੱਤੀ ਆਦੀ ਦਾ ਵਰਣਨ (ਕਲਪ) ਵੇਦ ਸ਼ਬਦਾਂ ਦੇ ਸਮਰਥ ਦਾ ਵਰਣਨ ਅਰਥ ਨਿਰੂਪਣ ਕਰਨਾ। (ਗਾਥਾ) ਕਿਸੇ ਦਾ ਦ੍ਰਿਸ਼ਟਾਂਤ ਦਾਰਾਸ਼ਟਾਂਤ ਰੂਪ ਕਥਾ ਪ੍ਰਸੰਗ ਕਹਿਨਾ। (ਨਾਰਾਸ਼ੰਸੀ) ਮਨੁਸ਼ਾਂ ਦੇ ਚੰਗੇ ਵਾ ਮੰਦੇ ਕਰਮਾਂ ਦਾ ਕਥਨ ਕਰਨਾ ਇਨ੍ਹਾਂ ਕਰਕੇ ਹੀ ਵੇਦਾਰਥ ਦਾ ਬੋਧ ਹੁੰਦਾ ਹੈ। ਪਿਤ੍ਰੀ ਕਰਮ ਅਰਥਾਤ ਗਿਆਨੀਆਂ ਦੀ ਵਡਿਆਈ ਵਿਚ ਕੁਝ ਸੁਨਨਾ. ਅਸ਼੍ਵਮੇਧ ਦੇ ਅੰਤ ਵਿਚ ਭੀ ਇਨਾਂ ਦਾ ਸੁਨਨਾ ਲਿਖਿਆ ਹੈ, ਕਿਉਂ ਕਿ ਜੋ ਵਿਆਸਕ੍ਰਿਤ ਗ੍ਰੰਥ ਹਨ ਉਨਾਂ ਦਾ ਸੁਨਨਾ, ਸੁਨਾਨਾ, ਵਿਆਸ ਜੀ ਦੇ ਜਨਮ ਦੇ ਪਿਛੋਂ ਹੋ ਸਕਦਾ ਹੈ ਪਹਿਲੋਂ ਨਹੀਂ। ਜਦ ਵਿਆਸ ਜੀ ਦਾ ਜਨਮ ਭੀ ਨਹੀਂ ਸੀ ਤਦ ਵੇਦਾਰਥ ਨੂੰ ਪੜ੍ਹਦੇ ਪੜ੍ਹਾਂਦੇ, ਸੁਨਦੇ ਸੁਨਾਂਦੇ ਸਨ, ਏਸ ਲਈ ਸਭ ਥੀਂ ਪ੍ਰਾਚੀਨ ਬ੍ਰਾਹਮਣ ਗ੍ਰੰਥ ਵਿਚ ਹੀ ਏਹ ਸਭ ਘਟਨਾ ਹੋ ਸਕਦੀਆਂ ਹਨ, ਇਨਾਂ ਨਵੀਨ ਮਨਘੜਤ ਸ਼੍ਰੀਮਦਭਾਗਵਤ, ਸ਼ਿਵਪੁਰਾਣ ਆਦੀ ਮਿਥਿਆ ਵਾ ਦੂਸ਼ਿਤ ਗ੍ਰੰਥਾਂ ਵਿਚ ਨਹੀਂ ਘਟ ਸਕਦੀ। ਜਦ ਵਿਆਸ ਜੀ ਨੇ ਵੇਦ ਪੜ੍ਹੇ ਅਰ ਪੜ੍ਹਾਕੇ ਵੇਦਾਰਥ ਫੈਲਾਇਆ ਏਸਲਈ ਉਨਾਂ ਦਾ ਨਾਉਂ ਵੇਦਵਿਆਸ ਹੋਇਆ, ਕਿਉਂਕਿ ਵਿਆਸ ਕਹਿੰਦੇ ਹਨ ਵਾਰ ਪਾਰ ਦੀ ਮਧ ਰੇਖਾ ਨੂੰ ਅਰਥਾਤ ਰਿਗਵੇਗ ਦੇ ਅਰੰਭ ਥੀਂ ਲੈਕੇ ਅਥਰਵਵੇਦ ਦੇ ਪਾਰ ਪਰਯੰਤ ਚਾਰੇ ਵੇਦ ਪੜ੍ਹੇ ਸਨ, ਅਰ ਸ਼ੁਕਦੇਵ ਤਥਾ ਜੈਮੁਨੀ ਆਦੀ ਸ਼ਿਸ਼ ਨੂੰ ਪੜ੍ਹਾਏ ਭੀ ਸਨ, ਨਹੀਂ ਤਾਂ ਉਨਾਂ ਦੇ ਜਨਮ ਦਾ ਨਾਮ 'ਕ੍ਰਿਸ਼ਨਦ੍ਵੈਪਾਇਨ' ਸੀ, ਜੋ ਕੋਈ ਏਹ ਕਹਿੰਦੇ ਹਨ ਕਿ ਵੇਦਾਂ ਨੂੰ ਵਿਆਸ ਜੀ ਨੇ ਕੱਠਾ ਕੀਤਾ ਏਹ

ਬਾਤ ਝੂਠੀ ਹੈ, ਕਿਉਂਕਿ ਵਿਆਸ ਜੀ ਦੇ ਪਿਉ, ਦਾਦਾ, ਪੜਦਾਦਾ, ਪਰਾਸ਼ਰ, ਸ਼ਕਤੀ, ਵਾਸ਼ਿਸ਼ਠ ਅਰ ਬ੍ਰਹਮਾ ਆਦੀ ਨੇ ਭੀ ਚਾਰੇ ਵੇਦ ਪੜ੍ਹੇ ਸਨ ਏਹ ਬਾਤ ਕਿਉਂ ਕਰ ਘਟ ਸਕੇ ॥

(ਪ੍ਰਸ਼ਨ) ਪੁਰਾਣਾਂ ਵਿਚ ਸਭ ਬਾਤਾਂ ਝੂਠੀਆਂ ਹਨ ਵਾ ਕੋਈ ਸੱਚੀ ਭੀ ਹੈ? (ਉੱਤਰ) ਬਹੁਤ ਸਾਰੀਆਂ ਬਾਤਾਂ ਝੂਠੀਆਂ ਹਨ ਅਰ ਕੋਈ ਘੁਣਾ-ਖਛਰ ਨਿਆਯ ਕਰਕੇ ਸੱਚੀ ਭੀ ਹੈ,ਜੋ ਸੱਚੀ ਹੈ ਓਹ ਵੇਦ ਆਦੀ ਸਤਸ਼ਾਸਤ੍ਰਾਂ ਦੀ, ਅਰ ਜੋ ਝੂਠੀ ਹਨ ਓਹ ਇਨ੍ਹਾਂ ਪੋਪਾਂ ਦੇ ਪੁਰਾਣ ਰੂਪੀ ਘਰਦੀਆਂ ਹਨ, ਜਿਸ ਤਰਾਂ ਸ਼ਿਵਪੁਰਾਣ ਵਿਚ ਸ਼ਿਵਮਤ ਵਾਲਿਆਂ ਨੇ ਸ਼ਿਵ ਨੂੰ ਪਰਮੇਸ਼੍ਵਰ ਮੰਨ ਕੇ ਵਿਸ਼ਨੂ, ਬ੍ਰਹਮਾ, ਰੁਦ੍ਰ, ਗਣੇਸ਼, ਅਰ ਸੂਰਯ ਆਦੀ ਨੂੰ ਉਨ੍ਹਾਂ ਦੇ ਦਾਸ ਠਰਾਇਆ ਹੈ । ਵੈਸ਼ਨਵਾਂ ਨੇ ਵਿਸ਼ਨੂ ਪੁਰਾਣ ਆਦੀ ਵਿਚ ਵਿਸ਼ਨੂ ਨੂੰ ਪਰਮੇਸ਼੍ਵਰ ਮੰਨਿਆਂ ਅਰ ਸ਼ਿਵ ਆਦੀ ਨੂੰ ਵਿਸ਼ਨੂ ਦੇ ਦਾਸ। ਦੇਵੀ ਭਾਗਵਤ ਵਿਚ ਦੇਵੀ ਨੂੰ ਪਰਮੇਸ਼੍ਵਰੀ ਅਰ ਸ਼ਿਵ, ਵਿਸ਼ਨੂ ਆਦੀ ਨੂੰ ਉਸਦੇ ਨੌਕਰ ਬਨਾਏ। ਗਣੇਸ਼ ਖੰਡ ਵਿਚ ਗਣੇਸ਼ ਨੂੰ ਈਸ਼੍ਵਰ ਅਰ ਬਾਕੀ ਸਭਨੂੰ ਦਾਸਬਨਾਯਾ ਭਲਾ ਏਹ ਬਾਤ ਇਨ੍ਹਾਂ ਸੰਪ੍ਰਦਾਈ ਲੋਗਾਂਦੀ ਨਹੀਂ ਤਾਂ ਕਿਨ੍ਹਾਂ ਦੀ ਹੈ ? ਇਕ ਮਨੁਸ਼ ਦੇ ਬਨਾਨ ਵਿਚ ਅਜੇਹੀ ਪਰਸਪਰ ਵਿਰੁਧ ਬਾਤ ਨਹੀਂ ਹੁੰਦੀ ਤਾਂ ਵਿਦਵਾਨ ਦੇ ਬਨਾਏ ਹੋਏ ਵਿਚ ਕਦੀ ਨਹੀਂ ਆ ਸਕਦੀ, ਏਸ ਵਿਚੋਂ ਇਕ ਗਲਨੂੰ ਸੱਚੀ ਮੰਨੀਏ ਤਾਂ ਦੂਜੀ ਝੂਠੀ, ਅਰ ਜੇ ਦੂਜੀ ਨੂੰ ਸੱਚੀ ਮਨੀਏਂ ਤਾਂ ਤੀਜੀ ਝੂਠੀ, ਅਰ ਜੇ ਤੀਜੀ ਨੂੰ ਸੱਚੀ ਮੰਨੀਏ ਤਾਂ ਹੋਰ ਸਭ ਝੂਠੀਆਂ ਹੁੰਦੀਆਂ ਹਨ । ਸ਼ਿਵਪੁਰਾਣ ਵਾਲੇ ਸ਼ਿਵ ਥੀਂ, ਵਿਸ਼ਨੂ ਪੁਰਾਣ ਵਾਲੇ ਵਿਸ਼ਨੂ ਥੀਂ, ਦੇਵੀ ਪੁਰਾਣ ਵਾਲੇ ਨੇ ਦੇਵੀ ਥੀਂ, ਗਣੇਸ਼ਖੰਡ ਵਾਲੇ ਨੇ ਗਣੇਸ਼ ਥੀਂ, ਸੂਰਯਪੁਰਾਣ ਵਾਲੇ ਨੇ ਸੂਰਯ ਥੀਂ, ਅਰ ਵਾਯੁਪੁਰਾਣ ਵਾਲੇ ਨੇ ਵਾਯੂ ਥੀਂ ਸ੍ਰਿਸ਼ਟੀ ਦੀ ਉਤਪੱਤੀ, ਪ੍ਰਲਯ ਲਿਖਕੇ ਫੇਰ ਇਕ ਇਕ ਥੀਂ ਇਕ ਇਕ ਜੋ ਜਗਤ ਦੇ ਕਾਰਣ ਲਿਖੇ ਉਨ੍ਹਾਂਦੀ ਉਤਪੱਤੀ ਇਕ ਇਕ ਥੀਂ ਲਿਖੀ, ਕੋਈ ਪੁੱਛੇ ਕਿ ਜੋ ਜਗਤ ਦੀ ਉਤਪੱਤੀ, ਸਥਿਤੀ ਪ੍ਰਲਯ ਕਰਨ ਵਾਲਾ ਹੈ ਓਹ ਉਤਪੰਨ, ਅਰ ਜੋ ਉਤਪੰਨ ਹੁੰਦਾ ਹੈ ਓਹਸ੍ਰਿਸ਼ਟੀ ਦਾ ਕਾਰਣ ਕਦੀ ਹੋ ਸਕਦਾ ਹੈ ਵਾ ਨਹੀਂ? ਤਾਂ ਨਿਰੇ ਚੁਪ ਰਹਿਨ ਦੇ ਬਿਨਾ ਕੁਝ ਭੀ ਨਹੀਂ ਕਹ ਸਕਦੇ, ਅਰ ਇਨ੍ਹਾਂ ਸਭਨਾਂ ਦੇ ਸ਼ਰੀਰ ਦੀ ਉਤਪੱਤੀ ਭੀ ਏਸਤੋਂ ਹੀ ਹੋਈ ਹੋਵੇ ਗੀ, ਫੇਰ ਓਹ ਆਪ ਸ੍ਰਿਸ਼ਟੀ ਪਦਾਰਥ ਅਰ ਪਰੀਛਿੰਨ ਹੋਕੇ ਸੰਸਾਰ ਦੀ ਉਤਪੱਤੀ ਦੇ ਕਰਤਾ ਕਿਉਂਕਰ ਹੋ ਸਕਦੇ ਹਨ, ਅਰ ਉਤਪੱਤੀ ਭੀ ਹੋਰਹੀ ਨਵੀਂ ਤਰਾ ਨਾਲ ਮਨੀ ਹੈ ਜੋਕਿ ਸਰਵਥਾ ਅਸੰਭਵ ਹੈ ਜਿਸਤਰਾਂ:—

ਸ਼ਿਵ ਪੁਰਾਣ ਵਿਚ ਸ਼ਿਵ ਨੇ ਇਛਿਆ ਕੀਤੀ ਕਿ ਮੈਂ ਸ੍ਰਿਸ਼ਟੀ ਕਰਾਂ ਤਾਂ ਇਕ ਨਾਰਾਯਣ ਜਲਦੇ ਕੁੰਡ ਨੂੰ ਉਤਪੰਨ ਕਰਕੇ ਉਸਦੀ ਨਾਭੀ ਵਿਚੋਂ

ਕੌਲਫੁਲ, ਕੌਲਫੁਲ ਵਿਚੋਂ ਬ੍ਰਹਮਾ ਉਤਪੱਨ ਹੋਇਆ, ਉਸਨੇ ਦੇਖਿਆ ਕਿ ਸਭ ਜਲਮਈ ਹੈ, ਜਲਦੀ ਚੁੱਲੀ ਚੁਕ ਕੇ ਵੇਖੀ ਅਰ ਜਲ ਵਿਚ ਸੁੱਟ ਦਿਤੀ, ਉਸ ਥੀਂ ਇਕ ਬੁਲਬੁਲਾ ਉਠਿਆ ਅਰ ਬੁਲਬੁਲੇ ਵਿਚੋਂ ਇਕ ਆਦਮੀ ਉਤਪੱਨ ਹੋਇਆ, ਉਸਨੇ ਬ੍ਰਹਮਾ ਨੂੰ ਕਹਿਆ ਕਿ ਹੇ ਪੁਤ੍ਰ ਸ੍ਰਿਸ਼ਟੀ ਉਤਪੱਨ ਕਰ, ਬ੍ਰਹਮਾ ਨੇ ਉਸ ਨੂੰ ਕਹਿਆ ਕਿ ਮੈਂ ਤੇਰਾ ਪੁਤ੍ਰ ਨਹੀਂ ਕਿੰਤੂ ਤੂੰ ਮੇਰਾ ਪੁਤ੍ਰ ਹੈਂ, ਉਨ੍ਹਾਂ ਵਿਚ ਝਗੜਾ ਹੋਇਆ ਅਰ ਦਿੱਵਯ ਹਜ਼ਾਰ ਵਰੇਹਾਂ ਤਕ ਦੋਨੋਂ ਪਾਨੀ ਉੱਤੇ ਲੜਦੇ ਰਹੇ, ਤਦ ਮਹਾਦੇਵ ਨੇ ਵਿਚਾਰ ਕੀਤਾ ਕਿ ਜਿਨ੍ਹਾਂਨੂੰ ਮੈਨੇ ਸ੍ਰਿਸ਼ਟੀ ਕਰਨ ਦੇ ਵਾਸਤੇ ਭੇਜਿਆ ਸੀ ਓਹ ਦੋਨੋਂ ਆਪਸ ਵਿਚ ਲੜ ਝਗੜ ਰਹੇ ਹਨ, ਤਦ ਉਨ੍ਹਾਂ ਦੁਹਾਂ ਵਿਚੋਂ ਇਕ ਤੇਜੋਮਈ ਲਿੰਗ ਉਤਪੱਨ ਹੋਇਆ ਅਰ ਓਹ ਜਲਦੀ ਆਕਾਸ਼ ਵਿਚ ਚਲਾਗਿਆ, ਉਸ ਨੂੰ ਵੇਖਕੇ ਦੋਨੋਂ ਆਸ਼ਚਰਯਯੁਕਤਹੋਗਏ,ਵਿਚਾਰਕੀਤਾਕਿ ਇਸਦਾ ਆਦੀ ਅੰਤ ਲੈਨਾ ਚਾਹੀਏ, ਜੋ ਆਦੀ ਅੰਤਲੈਕੇ ਜਲਦੀ ਚਲਾ ਆਵੇ ਓਹ ਪਿਤਾ, ਅਰ ਜੋ ਪਿਛੋਂ ਵਾ ਥਾਹ ਲੈਕੇ ਨਾ ਆਵੇ ਓਹ ਪੁਤ੍ਰ ਕਹਾਵੇ, ਵਿਸ਼ਨੂ ਕੱਛੂ ਦਾ ਸ੍ਵਰੂਪ ਧਰਕੇ ਹੇਠਾਂ ਨੂੰ ਚਲਿਆ, ਅਰ ਬ੍ਰਹਮਾ ਹੰਸਦਾ ਸ਼ਰੀਰ ਧਾਰਣ ਕਰਕੇ ਉਪਰ ਨੂੰ ਉੱਡਿਆ,ਦੋਨੋਂ ਮਨੋਵੇਗ ਨਾਲ ਚਲੇ ਦਿਵਯਹਜ਼ਾਰ ਵਰੇਹਾਂ ਤਕ ਦੋਨੋਂ ਚਲਦੇ ਰਹੇ ਤਾਂ ਭੀ ਉਸਦਾ ਅੰਤ ਨਾ ਪਾਇਆ, ਤਦ ਹੇਠਾਂ ਥੀਂ ਉਪਰ ਵਿਸ਼ਨੂ ਅਰ ਉਪਰ ਥੀਂ ਹੇਠਾਂ ਬ੍ਰਹਮਾ ਨੇ ਵਿਚਾਰਿਆ ਕਿ ਜੇ ਓਹ ਪਤਾ ਲੈ ਆਇਆ ਹੋਵੇਗਾ ਤਾਂ ਮੈਨੂੰ ਪੁਤ੍ਰ ਬਨਨਾ ਪਵੇਗਾ ਇਹ ਗਲ ਵਿਚਾਰ ਰਹਿਆ ਸੀ ਕਿ ਉਸੇ ਵੇਲੇ ਇਕ ਗਊ ਅਰ ਇਕ ਕੇਤਕੀ ਦਾ ਦ੍ਰਖਤ ਉੱਪਰ ਥੀਂ ਉਪਰ ਆਇਆ, ਉਨਾਂ ਕੋਲੋਂ ਬ੍ਰਹਮਾਂ ਨੇ ਪੁਛਿਆ ਕਿ ਤੁਸੀਂ ਕਿਥੋਂ ਆਏ ? ਉਨ੍ਹਾਂ ਨੇ ਆਖਿਆ ਅਸੀਂ ਹਜ਼ਾਰ ਵਰੇਹਾਂ ਥੀਂ ਇਸ ਲਿੰਗ ਦੇ ਆਸ਼੍ਰਯ ਚਲੇ ਆਉਂਦੇ ਹਾ, ਬ੍ਰਹਮਾ ਨੇ ਪੁਛਿਆ ਕਿ ਇਸ ਲਿੰਗ ਦਾ ਥਾਹ ਹੈ ਵਾ ਨਹੀਂ ? ਉਨ੍ਹਾਂ ਨੇ ਕਹਿਆ ਕਿ ਨਹੀਂ ਬ੍ਰਹਮਾ ਨੇ ਉਨਾਂ ਨੂੰ ਕਹਿਆ ਕਿ ਤੁਸੀਂ ਸਾਡੇ ਨਾਲ ਚਲੋ ਅਰ ਏਹ ਉਗਾਹੀ ਦੇਓ ਕਿ ਮੈਂ ਇਸ ਲਿੰਗ ਦੇ ਸਿਰ ਉਤੇ ਦੁਧ ਦੀ ਧਾਰ ਕਰਦੀ ਸਾਂ, ਅਰ ਦ੍ਰਖਤ ਆਖੇ ਕਿ ਮੈਂ ਫੁਲ ਵਸਾਂਦਾ ਸਾਂ ਇਹ ਉਗਾਹੀ ਦੇਓ ਤਾਂ ਮੈਂ ਤੁਹਾਨੂੰ ਠਿਕਾਨੇ ਉੱਤੇ ਲੈ ਚਲਾਂ ਉਨ੍ਹਾਂ ਨੇ ਕਹਿਆ ਕਿ ਅਸੀਂ ਝੂਠੀ ਉਗਾਹੀ ਨਹੀਂ ਦਿਆਂਗੇਤਦ ਬ੍ਰਹਮਾ ਗੁੱਸੇ ਹੋਕੇ ਬੋਲਿਆ ਜੇ ਉਗਾਹੀ ਨਾ ਦੇਓਗੇ ਤਾਂ ਮੈਂ ਤੁਹਾਨੂੰ ਹੁਨੇ ਭਸਮ ਕਰ ਦਿੰਦਾ ਹਾਂ, ਤਦ ਦੋਹਾਂ ਨੇ ਡਰਕੇ ਕਹਿਆ ਕਿ ਅਸੀਂ ਜਿਸ ਤਰਾਂ ਨਾਲ ਤੁਸੀਂ ਕਹਿੰਦੇ ਹੋ ਉਸੇਤਰਾਂ ਉਗਾਹੀ ਦੇਵਾਂਗੇ, ਤਦ ਤਿੰਨੇ ਹੇਠਾਂ ਨੂੰ ਚਲੇ, ਵਿਸ਼ਨੂ ਪਹਿਲੇ ਹੀ ਆਗਿਆ ਸੀ ਬ੍ਰਹਮਾ ਭੀ ਪੁਜਿਆ, ਵਿਸ਼ਨੂ ਨੂੰ ਪੁਛਿਆ ਕਿ ਤੂੰ ਪਤਾ ਲੈ ਆਇਆ ਵਾ ਨਹੀਂ ? ਤਬ ਵਿਸ਼ਨੂ ਬੋਲਿਆ ਮੈਨੂੰ ਇਸਦੀਥਾਹ ਨਹੀਂ ਮਿਲੀ ਬ੍ਰਹਮਾ ਨੇ ਕਹਿਆ ਮੈਂ ਲੈ ਆਇਆ, ਵਿਸ਼ਨੂ ਨੇ ਕਿਹਾ ਕੋਈ

ਉ ਗਾਹੀ ਦੇਓ ਤਦ ਗਊ ਅਰ ਦ੍ਰਖਤ ਨੇ ਉਗਾਹੀ ਦਿਤੀ ਕਿ ਅਸੀਂ ਦੋਨੋਂਲਿੰਗ ਦੇ ਸਿਰ ਉੱਤੇ ਹੈਗੇ ਸਾਂ, ਤਦ ਲਿੰਗ ਵਿਚੋਂ ਸ਼ਬਦ ਨਿਕਲਿਆ ਅਰ ਪਹਿਲੇ ਦ੍ਰਖਤ ਨੂੰ ਸ਼੍ਰਾਪ ਦਿਤਾ ਕਿ ਜਿਸ ਕਰਕੇ ਤੂੰ ਝੂਠ ਬੋਲਿਆ ਇਸ ਲਈ ਤੇਰਾ ਫੁਲ ਮੇਰੇ ਵਾ ਹੋਰ ਦੇਵਤੇ ਉੱਤੇ ਜਗਤ ਵਿਚ ਕਦੀ ਨਹੀਂ ਚੜ੍ਹੇਗਾ, ਅਰ ਜੋ ਕੋਈ ਚੜ੍ਹਾਵੇਗਾ ਉਸਦਾ ਸਤਿਆਨਾਸ਼ ਹੋਵੇਗਾ, ਗਊ ਨੂੰ ਸ਼੍ਰਾਪ ਦਿਤਾ ਕਿ ਜਿਸ ਮੂੰਹ ਨਾਲ ਤੂੰ ਝੂਠ ਬੋਲੀ ਉਸੇ ਨਾਲ ਮੈਲਾ ਖਾਇਆ ਕਰੇਂਗੀ ਤੇਰੇ ਮੂੰਹ ਦੀ ਪੂਜਾ ਕੋਈ ਨਹੀਂ ਕਰੇਗਾ ਕਿੰਤੂ ਪੂਛਦੀ ਕਰਨਗੇ, ਅਰ ਬ੍ਰਹਮਾ ਨੂੰ ਸ਼੍ਰਾਪ ਦਿੱਤਾ ਕਿ ਤੂੰ ਝੂਠ ਬੋਲਿਆ ਏਸ ਲਈ ਤੇਰੀ ਪੂਜਾ ਸੰਸਾਰ ਵਿਚ ਕਿਤੇ ਨਾ ਹੋਵੇਗੀ, ਅਰ ਵਿਸ਼ਨੂੰ ਨੂੰ ਵਰ ਦਿੱਤਾ ਤੂੰ ਸਤ ਬੋਲਿਆ ਏਸ ਲਈ ਤੇਰੀ ਪੂਜਾ ਸਭ ਥਾਂ ਹੋਵੇਗੀ, ਫੇਰ ਦੁਹਾਂਨੇ ਲਿੰਗ ਦੀ ਉਸਤਤਿ ਕੀਤੀ ਉਸ ਥੀਂ ਪ੍ਰਸੰਨ ਹੋਕੇ ਉਸ ਲਿੰਗ ਵਿਚੋਂ ਇਕ ਜਟਾਜੂਟ ਮੂਰਤ ਨਿਕਲ ਆਈ ਅਰ ਕਹਿਆ ਕਿ ਤੈਨੂੰ ਮੈਨੇ ਸ੍ਰਿਸ਼ਟੀ ਕਰਨ ਦੇ ਵਾਸਤੇ ਭੇਜਿਆ ਸੀ ਝਗੜੇ ਵਿਚ ਕਿਉਂ ਲਗੇ ਰਹੇ ? ਬ੍ਰਹਮਾ ਅਰ ਬਿਸ਼ਨੂ ਨੇ ਕਹਿਆ ਕਿ ਅਸੀਂ ਬਗੈਰ ਸਾਮਗ੍ਰੀ ਦੇ ਸ੍ਰਿਸ਼ਟੀ ਕਿਥੋਂ ਕਰੀਏ ? ਤਦ ਮਹਾਦੇਵ ਨੇ ਅਪਨੀ ਜਟਾ ਵਿਚੋਂ ਇਕ ਭਸਮ ਦਾ ਗੋਲਾ ਕਢਕੇ ਦਿਤਾ ਕਿ ਜਾਓ ਏਸ ਵਿਚੋਂ ਸਬ ਸ੍ਰਿਸ਼ਟੀਬਨਾਓ ਇਤਿਆਦੀ। ਭਲਾ ਕੋਈ ਇਨਾਂ ਪੁਰਾਣਾਂ ਦੇ ਬਨਾਨ ਵਾਲਿਆਂ ਕੋਲੋਂ ਪੁਛੇ ਕਿ ਜਦ ਸ੍ਰਿਸ਼ਟੀ ਤਤ੍ਵ ਅਰ ਪੰਜ ਮਹਾਭੂਤ ਭੀ ਨਹੀਂ ਸਨ ਤਾਂ ਬ੍ਰਹਮਾ, ਵਿਸ਼ਨੂ, ਮਹਾਦੇਵ ਦੇ ਸ਼ਰੀਰ ਜਲ, ਕੌਲਫੁਲ, ਲਿੰਗ, ਗਊ ਅਰ ਕੇਤਕੀ ਦਾ ਦ੍ਰਖਤ, ਅਰ ਭਸਮ ਦਾ ਗੋਲਾ ਕੀ ਤੁਹਾਡੇ ਬਾਬਾ ਦੇ ਘਰ ਵਿਚੋਂ ਆ ਪਏ ?

ਇਸੇ ਤਰਾਂ ਭਾਗਵਤ ਵਿਚ ਵਿਸ਼ਨੂ ਦੀ ਨਾਭੀ ਵਿਚੋਂ ਕੌਲ, ਕੌਲਫੁਲ ਤੋਂ ਬ੍ਰਹਮਾ, ਅਰ ਬ੍ਰਹਮਾ ਦੇ ਸੱਜੇ ਪੈਰ ਦੇ ਅੰਗੂਠੇ ਥੀਂ ਸ੍ਵਾਯੰਭਵ, ਅਰ ਖੱਬੇ ਅੰਗੂਠੇ-ਥੀਂ ਸ਼ਤਰੂਪਾ ਰਾਣੀ, ਮਥੇ ਥੀ ਰੁਦ੍ਰ ਅਰ ਮਰੀਚੀ ਆਦੀ ਦਸ ਪੁਤ੍ਰ, ਉਨਾਂ ਥੀਂ ਦਸ ਪ੍ਰਜਾਪਤੀ, ਉਨਾਂ ਦੀਆਂ ਤੇਰਾਂ ਕੁੜੀਆਂ ਦਾ ਵਿਆਹ ਕਸ਼ਪ ਨਾਲ, ਉਨਾਂ ਵਿਚੋਂ ਦਿਤੀ ਥੀਂ ਦੈਤ, ਦਨੂ ਵਿਚੋਂ ਦਾਨਵ, ਆਦਿਤੀ ਥੀਂ ਆਦਿਤਜ, ਬਿਨਤਾ ਥੀਂ ਪਖਛੀ, ਕਦਰੂ ਥੀਂ ਸੱਪ, ਸ਼ਰਮਾ ਥੀਂ ਕੁੱਤੇ, ਗਿੱਦੜ ਆਦੀ, ਅਰ ਹੋਰਨਾਂ ਇਸਤ੍ਰੀਆਂ ਥੀਂ ਹਾਥੀ, ਘੋੜੇ, ਊਠ, ਖੋਤੇ, ਮਹੀਆਂ, ਘਾਹ, ਤੂੜੀ, ਅਰ ਕਿੱਕਰ ਆਦੀ ਦ੍ਰਖਤ ਕੰਡਿਆਂ ਸਮੇਤ ਉਤਪੰਨ ਹੋਗਏ, ਵਾਹਭਈਵਾਹ! ਭਾਗਵਤਦੇ ਬਨਾਨ ਵਾਲੇ ਲਾਲਬੁਜੱਕੜ,ਕੀ ਕਹਨਾ ਤੈਨੂੰ ਅਜੇਹੀਆਂ ਅਜੇਹੀਆਂ ਝੂਠੀਆਂ ਗੱਲਾਂ ਲਿਖਨ ਵਿਚ ਜਰਾ ਭੀ ਲਜਿਆ ਅਰ ਸ਼ਰਮ ਨਾ ਆਈ, ਨਿਰਾ ਅੱਨਾਂ ਹੀ ਬਨਗਿਆ, ਇਸਤ੍ਰੀ ਪੁਰੁਸ਼ ਦੇ ਰਜ ਵੀਰਯ ਦੇ ਸੰਯੋਗ ਥੀਂ ਮਨੁਸ਼ ਤਾਂ ਬਨਦੇ ਹੀ ਹਨ ਪਰੰਤੂ ਪਰਮੇਸ਼ੂਰ ਦੀ ਸ੍ਰਿਸ਼ਟੀ ਕ੍ਰਮ ਦੇ ਵਿਰੁੱਧ ਪਸ਼ੂ, ਪਖਛੀ, ਸੱਪ ਆਦੀ ਕਦੀ ਉਤਪੰਨ ਨਹੀਂ ਹੋ ਸਕਦੇ, ਅਰ

ਹਾਥੀ, ਊਠ,ਸ਼ੇਰ, ਕੁੱਤੇ ਖੋਤੇ, ਅਰ ਦ੍ਰਿਖਤ ਆਦੀ ਦਾ ਇਸਤ੍ਰੀਦੇ ਗਰਭਾਸ਼ਯ ਵਿਚ ਠੈਹਰਨ ਦਾ ਅਵਕਾਸ਼ ਕਿਥੋਂ ਹੋ ਸਕਦਾ ਹੈ ਅਰ ਸ਼ੇਰ ਆਦੀ ਉਤਪੰਨ ਹੋਕੇ ਅਪਨੇ ਮਾਤਾ ਪਿਤਾ ਨੂੰ ਕਿਉਂ ਨਾ ਖਾ ਗਏ, ਅਰ ਮਨੁਸ਼ ਸ਼ਰੀਰ ਥੀਂ ਪਸ਼ੂ, ਪਖਛੀ, ਦ੍ਰਿਖਤ ਆਦੀ ਦਾ ਉਤਪੰਨ ਹੋਨਾ ਕਿਉਂਕਰ ਸੰਭਵ ਹੋ ਸਕਦਾ ਹੈ, ਸ਼ੋਕ ਹੈ ਇਨ੍ਹਾਂ ਲੋਗਾਂ ਦੀ ਰਚੀ ਹੋਈ ਏਸ ਮਹਾ ਅਸੰਭਵ ਲੀਲਾ ਉੱਤੇ ਜਿਸ ਨੇ ਸੰਸਾਰ ਨੂੰ ਹੁਨ ਤਕ ਭਰਮਾ ਰਖਿਆ ਹੈ, ਭਲਾ ਇਨ੍ਹਾਂ ਮਹਾਂ ਝੂਠ ਗੱਲਾਂ ਨੂੰ ਓਹ ਅੰਨੇ ਪੋਪ ਅਰ ਬਾਹਿਰ ਭੀਤਰ ਦੀਆਂ ਫੁਟੀਆਂ ਅੱਖਾਂ ਵਾਲੇ ਉਨ੍ਹਾਂ ਦੇ ਚੇਲੇ ਸੁਨਦੇ ਅਰ ਮੰਨਦੇ ਹਨ, ਬੜੀ ਹੀ ਆਸ਼ਚਰਯ ਦੀ ਬਾਤ ਹੈ ਕਿ ਏਹ ਮਨੁਸ਼ ਹਨ ਵਾ ਹੋਰ ਕੋਈ ? ਇਹਨਾਂ ਭਾਗਵਤ ਆਦੀ ਪੁਰਾਣਾਂ ਦੇ ਬਨਾਨ ਹਾਰੇ ਜੰਮਦੇ ਹੀ ਕਿਉਂ ਨਾ ਗਰਭ ਵਿਚ ਹੀ ਨਸ਼ਟ ਹੋ ਗਏ, ਵਾ ਜੰਮਨ ਵੇਲੇ ਮਰ ਕਿਉਂ ਨਾ ਗਏ,ਕਿਉਂਕਿ ਇਨਾਂ ਪੋਪਾਂ ਥੀਂ ਬਚਦੇ ਤਾਂ ਆਰਯਾਵਰਤ ਦੇਸ਼ ਦੁਖਾਂ ਥੀਂ ਬਚ ਜਾਂਦਾ ॥

(ਪ੍ਰਸ਼ਨ) ਇਨ੍ਹਾਂ ਬਾਤਾਂ ਵਿਚ ਵਿਰੋਧ ਨਹੀਂ ਆ ਸਕਦਾ ਕਿਉਂਕਿ ਜਿਸਦਾ ਵਿਆਹ ਉਸੇ ਦੇ ਗੀਤ, ਜਦ ਵਿਸ਼ਨੂ ਦੀ ਉਸਤਤਿ ਕਰਨ ਲੱਗੇ ਤਾਂ ਵਿਸ਼ਨੂ ਨੂੰ ਪਰਮੇਸ਼੍ਵਰ, ਹੋਰਨਾਂ ਨੂੰ ਦਾਸ, ਜਦ ਸ਼ਿਵਦੇ ਗੁਣ ਗਾਨ ਲਗੇ ਤਦ ਸ਼ਿਵ ਨੂੰ ਪਰਮੇਸ਼੍ਵਰ ਹੋਰਨਾਂ ਨੂੰ ਨੌਕਰ ਬਨਾਇਆ, ਅਰ ਪਰਮੇਸ਼੍ਵਰ ਦੀ ਮਾਇਆ ਵਿਚ ਸਭ ਬਨ ਸਕਦਾ ਹੈ, ਮਨੁਸ਼ ਥੀਂ ਉਤਪੱਤੀ ਪਰਮੇਸ਼੍ਵਰ ਕਰ ਸਕਦਾ ਹੈ, ਦੇਖੋ ਬਿਨਾ ਕਾਰਣ ਅਪਨੀ ਮਾਇਆ ਥੀਂ ਸਭ ਸ੍ਰਿਸ਼ਟੀ ਖੜੀ ਕਰ ਦਿੱਤੀ ਹੈ, ਉਸ ਵਿਚ ਕੇਹੜੀ ਗਲ ਨਹੀਂ ਘਟ ਸਕਦੀ ਜੋ ਕਰਨਾ ਚਾਹੇ ਸੋ ਸਭ ਕਰ ਸਕਦਾ ਹੈ ॥

(ਉੱਤਰ) ਓ ਭੋਲੇ ਲੋਗੋ! ਵਿਆਹ ਵਿਚ ਜਿਸ ਦੇ ਗੀਤ ਗਾਉਂਦੇ ਹਨ ਉਸ ਨੂੰ ਸਭ ਥੀਂ ਵਡਾ ਅਰ ਦੂਜਿਆਂ ਨੂੰ ਛੋਟਾ ਵਾ ਨਿੰਦਾ, ਅਥਵਾ ਉਸ ਨੂੰ ਸਭ ਦਾ ਪਿਤਾ ਤਾਂ ਨਹੀਂ ਬਨਾਂਦੇ, ਦੱਸੋ ਤਾਂ ਪੋਪ ਜੀ ਤੁਸੀਂ ਭੰਡ ਅਰ ਖੁਸ਼ਾਮਦੀ ਚਾਰਨਾਂ ਥੀਂ ਭੀ ਵਧੀਕ ਗੱਪੀ ਹੋ ਅਥਵਾ ਨਹੀਂ ? ਕਿ ਜਿਸਦੇ ਪਿੱਛੇ ਲੱਗੋ ਉਸ ਨੂੰ ਸਭ ਤੋਂ ਵੱਡਾ ਬਨਾਓ, ਅਰ ਜਿਸ ਨਾਲ ਵਿਰੋਧ ਕਰੋ ਉਸ ਨੂੰ ਸਭ ਥੀਂ ਨੀਚ ਠਹਰਾਓ, ਤੁਹਾਨੂੰ ਸੱਚ ਅਰ ਧਰਮ ਨਾਲ ਕੀ ਵਾਸਤਾ, ਕਿੰਤੂ ਤੁਹਾਨੂੰ ਤਾਂ ਅਪਨੇ ਸ੍ਵਾਰਥ ਨਾਲ ਹੀ ਕੰਮ ਹੈ, ਮਾਇਆ ਮਨੁਸ਼ ਵਿਚ ਹੋ ਸਕਦੀ ਹੈ, ਜੋ ਛਲੀ ਕਪਟੀ ਹਨ ਉਨਾਂ ਨੂੰ ਹੀ ਮਾਇਆ ਵਾਲੇ ਕਹਿੰਦੇ ਹਨ,ਪਰਮੇਸ਼੍ਵਰ ਵਿਚ ਛਲ,ਕਪਟ ਆਦੀ ਦੋਸ਼ ਨਾ ਹੋਨ ਕਰਕੇ ਉਸ ਨੂੰ ਮਾਇਆ ਵਾਲਾ ਨਹੀਂ ਕਹ ਸਕਦੇ, ਜੇ ਆਦੀ ਸ੍ਰਿਸ਼ਟੀ ਵਿਚ ਕਸ਼ਜਪ ਅਰਕਸ਼ਜਪ ਦੀ ਇਸਤ੍ਰੀਆਂ ਥੀਂ ਪਸ਼ੂ, ਪਖਛੀ, ਸੱਪ, ਦ੍ਰਿਖਤ ਆਦੀ ਹੋਏ ਹੁੰਦੇ ਤਾਂ ਅੱਜ ਕਲ ਭੀ ਓਹੋ ਜੇਹੀ ਸੰਤਾਨ ਕਿਉਂ ਨਹੀਂ ਹੁੰਦੀ ? ਸ੍ਰਿਸ਼ਟੀ ਕ੍ਰਮ ਜੋ ਪਹਿਲੇ ਲਿਖ ਆਏ ਓਹੋ ਠੀਕ

ਹੈ, ਅਰ ਅਨੁਮਾਨ ਹੈ ਕਿ ਪੋਪ ਜੀ ਏਥੋਂ ਧੋਖਾ ਖਾਕੇ ਬਕੇ ਹੋਨਗੇ :—

**ਤਸਮਾਦ ਕਾਸ਼੍ਯਪਯ ਇਮਾਃ ਪ੍ਰਜਾਃ ॥** ਸ਼ਤ० ੭।੫।੧।੫। ੫ ॥

ਸ਼ਤ੍ਪਥ ਵਿਚ ਏਹ ਲਿਖਿਆ ਹੈ ਕਿ ਏਹ ਸਭ ਸ੍ਰਿਸ਼ਟੀ ਕਸ਼੍ਯਪ ਦੀ ਬਨਾਈ ਹੋਈ ਹੈ :—

**ਕਸ਼੍ਯਪਃ ਕਸਮਾਤ ਪਸ਼੍ਯਕੋ ਭਵਤੀਤਿ ॥** ਨਿਰੁਃ ਅਃ ੨ ਖੰਡ ੨॥

ਸ੍ਰਿਸ਼ਟੀ ਕਰਤਾ ਪਰਮੇਸ਼੍ਵਰ ਦਾ ਨਾਮ ਕਸ਼੍ਯਪ ਏਸ ਲਈ ਹੈ ਕਿ ਪਸ਼੍ਯਕ ਅਰਥਾਤ "ਪਸ਼੍ਯਤੀਤਿ ਪਸ਼੍ਯਃ ਪਸ਼੍ਯ ਏਵ ਪਸ਼੍ਯਕਃ" ਜੋ ਨਿਰਭ੍ਰਮ ਹੋਕੇ ਚਰਾਚਰ ਜਗਤ ਸਭ ਜੀਵ ਅਰ ਇਨ੍ਹਾਂ ਦੇ ਕਰਮ ਸਕਲ ਵਿਦਿਆ ਨੂੰ ਯਥਾਵਤ ਵੇਖਦਾ ਹੈ ਅਰ :— "ਆਦ੍ਯੰਤਵਿਪਰ੍ਯਯਸ਼੍ਚ" ਏਸ ਮਹਾਭਾਸ਼੍ਯ ਦੇ ਵਚਨ ਥੀਂ ਆਦੀ ਦਾ ਅੱਖਰ ਅੰਤ ਅਰ ਅੰਤ ਦਾ ਵਰਣ ਆਦੀ ਵਿੱਚ ਆਉਨ ਨਾਲ 'ਪਸ਼੍ਯਕ' ਥੀਂ 'ਕਸ਼੍ਯਪ' ਬਨ ਗਿਆ ਹੈ ਏਸ ਦਾ ਅਰਥ ਨਾ ਜਾਨਕੇ ਭੰਗ ਦੇ ਲੋਟੇ ਚੜ੍ਹਾ, ਅਪਨਾ ਜਨਮ ਸ੍ਰਿਸ਼ਟੀ ਕ੍ਰਮ ਥੀਂ ਵਿਰੁੱਧ ਕਥਨ ਕਰਨ ਵਿੱਚ ਨਸ਼ਟ ਕੀਤਾ ॥

ਜਿਸ ਤਰਾਂ ਮਾਰਕੰਡੇ ਪੁਰਾਣ ਦੇ ਦੁਰਗਾਪਾਠ ਵਿਚ ਦੇਵਤਿਆਂ ਦੇ ਸ਼ਰੀਰਾਂ ਥੀਂ ਤੇਜ ਨਿਕਲਕੇ ਇਕ ਦੇਵੀ ਬਨੀ ਉਸਨੇ ਮਹਿਸ਼ਾਸੁਰ ਨੂੰ ਮਾਰਿਆ, ਰਕਤਬੀਜ ਦੇ ਸ਼ਰੀਰ ਵਿਚੋਂ ਇਕ ਬੂੰਦ ਜ਼ਮੀਨ ਉੱਤੇ ਪੈਨ ਨਾਲ ਉਸ ਵਰਗੇ ਰਕਤਬੀਜ ਦੇ ਉਤਪੱਨ ਹੋਨ ਕਰਕੇ ਸਭ ਜਗਤ ਵਿਚ ਰਕਤ ਬੀਜ ਭਰ ਜਾਨਾ ਲਹੂ ਦੀ ਨਦੀ ਦਾ ਵਗ ਟੁਰਨਾ ਆਦੀ ਗਪੌੜੇ ਬਹੁਤ ਸਾਰੇ ਲਿਖ ਰਖੇ ਹਨ, ਜਦ ਰਕਤਬੀਜ ਨਾਲ ਸਭ ਜਗਤ ਭਰ ਗਿਆ ਸੀ ਤਾਂ ਦੇਵੀ ਅਰ ਦੇਵੀ ਦਾ ਸ਼ੇਰ ਅਰ ਉਸਦੀ ਫੌਜ ਕਿੱਥੇ ਰਹੀ ਸੀ? ਜੇ ਆਖੋ ਕਿ ਦੇਵੀ ਥੀਂ ਦੂਰ ਦੂਰ ਰਕਤਬੀਜ ਸਨ ਤਾਂ ਸਾਰਾ ਜਗਤ ਰਕਤ-ਬੀਜ ਨਾਲ ਨਹੀਂ ਭਰਿਆ ਸੀ, ਜੇ ਭਰ ਜਾਂਦਾ ਤਾਂ ਪਸ਼ੂ, ਪਖਛੀ, ਮਨੁੱਸ਼ ਆਦੀ ਪ੍ਰਾਣੀ ਅਰ ਜਲ, ਸਥਲ, ਮਗਰਮੱਛ, ਕੱਛੂ, ਮੱਛੀ ਆਦੀ ਬਨਸਪਤੀ ਆਦੀ ਦ੍ਰਖਤ ਕਿੱਥੇ ਰਹਿੰਦੇ, ਏਥੇ ਏਹੋ ਨਿਸ਼ਚੇ ਜਾਨੋ ਕਿ ਦੁਰਗਾਪਾਠ ਬਨਾਨ ਵਾਲੇ ਦੇ ਘਰ ਵਿਚ ਨੱਠਕੇ ਚਲੇ ਗਏ ਹੋਨਗੇ, ਵੇਖੋ! ਕਹੀ ਅਸੰਭਵ ਕਥਾ ਦਾ ਗਪੌੜਾ ਭੰਗਦੀ ਲੈਹਰ ਵਿਚ ਉਡਾਇਆ ਕਿ ਜਿਸਦਾ ਠੌਰ ਨਾ ਠਿਕਾਨਾ।

ਹੁਨ ਜਿਸਨੂੰ ਸ਼੍ਰੀਮਦਭਾਗਵਤ ਕਹਿੰਦੇ ਹਨ ਉਸਦੀ ਲੀਲਾ ਸੁਨੋ! ਬ੍ਰਹਮਾਜੀ ਨੂੰ ਨਾਰਾਯਣ ਨੇ ਚਾਰਸ਼ਲੋਕੀ ਭਾਗਵਤ ਦਾ ਉਪਦੇਸ਼ ਕੀਤਾ ॥

**ਗਵਾਨੰ ਪਰਮਗੁਹ੍ਯੰ ਮੇ ਯਦਵਿਜ੍ਞਾਨਸਮਨਵਿਤਮ ।**

**ਸਰਹਸ੍ਯੰ ਤਦੰਗੰਚ ਗ੍ਰਿਹਾਣ ਗਦਿਤੰ ਮਯਾ ॥**

ਭਾਗਵਤ ਸਕੰਧ ੨ । ਅਧ੍ਯਾਯ ੯ । ਸ਼ਲੋਕ ੩੦ ॥

ਹੇ ਬ੍ਰਹਮਾ ਜੀ ! ਤੂੰ ਮੇਰਾ ਪਰਮ ਗੂੜ੍ਹ ਗਿਆਨ ਜੋ ਵਿਗਿਆਨ ਅਰ ਗੂੜ੍ਹ ਬਾਤ ਨਾਲ ਭਰਿਆ ਹੋਇਆ ਅਰ ਧਰਮ, ਅਰਥ, ਕਾਮ, ਮੋਖਛ ਦਾ ਅੰਗ ਹੈ ਉਸਨੂੰ ਮੈਥੋਂ ਗ੍ਰਹਣ ਕਰ, ਜਦ ਵਿਗਿਆਨ ਯੁਕਤ ਗਿਆਨ ਕਿਹਾ ਤਾਂ ਪਰਮ ਅਰਥਾਤ ਗਿਆਨ ਦਾ ਵਿਸ਼ੇਸ਼ਣ ਰਖਨਾ ਵਿਅਰਥ ਹੈ, ਅਰ ਗੂੜ੍ਹ ਵਿਸ਼ੇਸ਼ਣ ਥੀਂ ਰਹਸਜ(ਗੂੜ੍ਹ)ਭੀ ਪੁਨਰੁਕਤ ਹੈ, ਜਦ ਮੂਲ ਸ਼ਲੋਕ ਅਨਰਥਕ ਹੈ ਤਾਂ ਗ੍ਰੰਥ ਅਨਰਥਕ ਕਿਉਂ ਨਹੀਂ ? ਬ੍ਰਹਮਾ ਜੀ ਨੂੰ ਵਰ ਦਿੱਤਾ ਕਿ :—

## ਭਵਾਨਕਲਪਵਿਕਲਪੇਸ਼ੁਨਵਿਮੁਹਜਤਿ ਕਰਹਿਚਿਤ॥

ਭਾਗਵਤ ਸਕੰਧ ੨। ਅਧਜਾਯ ੯। ਸ਼ਲੋਕ ੩੬॥

ਤੁਸੀਂ ਕਲਪ ਸ੍ਰਿਸ਼ਟੀ ਅਰ ਵਿਕਲਪ ਪ੍ਰਲਯ ਵਿਚ ਭੀ ਮੋਹ ਨੂੰ ਕਦੀ ਨਾ ਪ੍ਰਾਪਤ ਹੋਵੋਗੇ, ਇਹ ਲਿਖਕੇ ਫੇਰ ਦਸਵੇਂ ਸਕੰਧ ਵਿਚ ਮੋਹਿਤ ਹੋਕੇ ਵੱਛਾ ਚੁਰਾਇਆ, ਇਨਾਂ ਦੁਹਾਂ ਵਿਚੋਂ ਇਕ ਬਾਤ ਸੱਚੀ ਦੂਜੀ ਝੂਠੀ, ਇਸ ਕਰਕੇ ਦੋਏ ਬਾਤਾਂ ਝੂਠੀਆਂ, ਜਦ ਬੈਕੁੰਠ ਵਿਚ ਰਾਗ, ਦ੍ਵੇਸ਼,ਕ੍ਰੋਧ,ਈਰਸ਼ਾ, ਦੁੱਖ ਨਹੀਂ, ਹਨ ਤਾਂ ਸਨਕਾਦਕਾਂ ਨੂੰ ਬੈਕੁੰਠ ਦੇ ਦੁਆਰ ਵਿਚ ਕ੍ਰੋਧ ਕਿਉਂ ਹੋਇਆ ? ਜੇ ਕ੍ਰੋਧ ਹੋਇਆ ਤਾਂ ਓਹ ਸ੍ਵਰਗ ਹੀ ਨਹੀਂ, ਤਦ ਜੈ ਵਿਜੇ ਦੁਆਰਪਾਲ ਸਨ, ਸ੍ਵਾਮੀ ਦੀ ਆਗਿਆ ਪਾਲਨੀ ਜਰੂਰੀ ਸੀ, ਉਨਾਂ ਨੇ ਸਨਕਾਦਕਾਂ ਨੂੰ ਰੋਕਿਆ ਤਾਂ ਕੀ ਅਪਰਾਧ ਹੋਇਆ, ਇਸ ਉੱਤੇ ਬਿਨਾ ਅਪਰਾਧ ਸ੍ਰਾਪ ਹੀ ਨਹੀਂ ਲੱਗ ਸਕਦਾ, ਜਦ ਸ੍ਰਾਪ ਲੱਗਾ ਕਿ ਤੁਸੀਂ ਪ੍ਰਿਥਿਵੀ ਵਿਚ ਜਾ ਪਵੋ ਇਸ ਕਹਿਨ ਕਰਕੇ ਏਹ ਸਿੱਧ ਹੁੰਦਾ ਹੈ ਕਿ ਉੱਥੇ ਪ੍ਰਿਥਿਵੀ ਨਾ ਹੋਵੇਗੀ, ਆਕਾਸ਼, ਵਾਯੂ, ਅੱਗ ਅਰ ਜਲ ਹੋਵੇਗਾ ਤਾਂ ਅਜੇਹੇ ਦੁਆਰ ਮੰਦਿਰ, ਅਰ ਜਲ ਕਿਸਦੇ ਆਧਾਰ ਸਨ ? ਫੇਰ ਜੈ ਵਿਜੈ ਨੇ ਸਨਕਾਦਕਾਂ ਦੀ ਉਸਤਤੀ ਕੀਤੀ ਮਹਾਰਾਜ! ਫੇਰ ਅਸੀਂ ਬੈਕੁੰਠ ਵਿਚ ਕਦ ਆਵਾਂਗੇ, ਉਨ੍ਹਾਂ ਨੇ ਉਨ੍ਹਾਂ ਨੂੰ ਕਹਿਆ ਕਿਜੇ ਪ੍ਰੇਮ ਨਾਲ ਨਾਰਾਯਣ ਦੀ ਭਗਤੀ ਕਰੋਗੇ ਤਾਂ ਸੱਤਵੇਂ ਜਨਮ, ਅਰ ਜੇ ਵਿਰੋਧ ਨਾਲ ਭਗਤੀ ਕਰੋਗੇ ਤਾਂ ਤੀਜੇ ਜਨਮ ਬੈਕੁੰਠ ਨੂੰ ਪ੍ਰਾਪਤ ਹੋਵੋਗੇ, ਇਸ ਵਿਚ ਵਿਚਾਰਨਾ ਚਾਹੀਏ ਕਿ ਜੈ ਵਿਜੈ ਨਾਰਾਯਣ ਦੇ ਨੌਕਰ ਸਨ ਉਨ੍ਹਾਂ ਦੀ ਰਖਛਾ ਅਰ ਸਹਾਇਤਾ ਕਰਨਾ ਨਾਰਾਯਣ ਦਾ ਕਰਤੱਵ ਕੰਮ ਸੀ, ਜੋ ਨੌਕਰਾਂ ਨੂੰ ਬਿਨਾ ਅਪਰਾਧ ਦੁਖ ਦੇਨ ਉਨ੍ਹਾਂ ਨੂੰ ਉਨ੍ਹਾਂ ਦਾ ਸ੍ਵਾਮੀ ਦੰਡ ਨਾ ਦੇਵੇ ਤਾਂ ਉਸਦੇ ਨੌਕਰਾਂ ਦੀ ਦੁਰਦਸ਼ਾ ਸਭ ਕੋਈ ਕਰ ਸੁੱਟੇ, ਨਾਰਾਯਣ ਨੂੰ ਉਚਿਤ ਸੀ ਕਿ ਜੈ,ਵਿਜੈ ਦਾ ਸਤਕਾਰ,ਅਰ ਸਨਕਾਦਕਾਂ ਨੂੰ ਚੰਗੀ ਤਰਾਂ ਨਾਲ ਦੰਡ ਦਿੰਦੇ, ਕਿਉਂਕਿ ਉਨਾਂ ਨੇ ਅੰਦਰ ਆਉਨ ਵਾਸਤੇ ਹਠ ਕਿਉਂ ਕੀਤਾ ? ਅਰ ਨੌਕਰਾਂ ਨਾਲ ਲੜੇ ਕਿਉਂ ਸ੍ਰਾਪ ਦਿੱਤਾ ? ਉਨਾਂ ਦੇ ਬਦਲੇ ਸਨਕਾਦਕਾਂ ਨੂੰ ਪ੍ਰਿਥਿਵੀ ਉੱਤੇ ਸੁਟ ਦੇਨਾ ਨਾਰਾਯਣ ਦਾ ਨਿਆਯ ਸੀ ਜਦ ਇਨਾਂ ਹਨੇਰ ਨਾਰਾਯਣ ਦੇ

ਘਰ ਵਿਚ ਹੈ ਤਾਂ ਉਸਦੇ ਸੇਵਕ ਜੋਕਿ ਵੈਸ਼ਨਵ ਕਹਾਂਦੇ ਹਨ ਉਨਾਂ ਦੀ ਜਿੰਨੀ ਦੁਰਦਸ਼ਾ ਹੋਵੇ ਉਨੀ ਥੋੜੀ ਹੈ, ਫੇਰ ਓਹ ਹਿਰਨਾਖਛ, ਅਰ ਹਿਰਨਕਸ਼ਸ਼ਪ ਉਤਪੰਨ ਹੋਏ ਉਨਾਂ ਵਿਚੋਂ ਹਿਰਨਾਖਛ ਨੂੰ ਵਰਾਹ ਨੇ ਮਾਰਿਆ ਉਸਦੀ ਕਥਾ ਇਸ ਪ੍ਰਕਾਰ ਨਾਲ ਲਿਖੀ ਹੈ ਕਿ ਓਹ ਪ੍ਰਿਥਿਵੀ ਨੂੰ ਫੂੜੀ ਦੀ ਨਿਆਈਂ ਵਲ੍ਹੇਟਕੇ ਸਿਰ੍ਹਾਨੇ ਧਰਕੇ ਸੌਂ ਗਿਆ, ਵਿਸ਼ਨੂੰ ਨੇ ਵਰਾਹ ਦਾ ਸ੍ਰੂਪ ਧਾਰਣ ਕਰਕੇ ਉਸਦੇ ਸਿਰਦੇ ਹੇਠੋਂ ਪ੍ਰਿਥਿਵੀ ਨੂੰ ਮੂੰਹ ਵਿਚ ਧਰ ਲੀਤਾ, ਓਹ ਉਠਿਆ ਦੁਹਾਂ ਦੀ ਲੜਾਈ ਹੋਈ, ਵਰਾਹ ਨੇ ਹਿਰਨਾਖਛ ਨੂੰ ਮਾਰ ਸੁਟਿਆ, ਇਨਾਂਕੋਲੋਂ ਕੋਈ ਪੁਛੇ ਕਿ ਜ਼ਮੀਨ ਗੋਲ ਹੈ ਵਾ ਫੂੜੀ ਦੀ ਨਿਆਈਂ ? ਤਾਂ ਕੁਝ ਨਾ ਕਹ ਸਕਨਗੇ, ਕਿਉਂਕਿ ਪੁਰਾਣਕ ਲੋਗ ਭੂਗੋਲ ਵਿਦਿਆ ਦੇ ਵੈਰੀ ਹਨ, ਭਲਾ ਜਦ ਵਲ੍ਹੇਟਕੇ ਸਿਰ੍ਹਾਨੇ ਧਰ ਲਈ ਤਾਂ ਆਪ ਕਿਸ ਉਤੇ ਸੁੱਤਾ ? ਅਰ ਵਰਾਹ ਜੀ ਕਿਸ ਉੱਤੇ ਪੈਰ ਰਖਕੇ ਦੌੜ ਆਏ ? ਪ੍ਰਿਥਿਵੀ ਤਾਂ ਵਰਾਹ ਜੀ ਨੇ ਮੂੰਹ ਵਿਚ ਰਖੀ ਫੇਰ ਦੋਨੋਂ ਕਿਸ ਉਤੇ ਖਲੋਕੇ ਲੜੇ ਉੱਥੇ ਤਾਂ ਹੋਰ ਕੋਈ ਠੈਹਰਨ ਦੀ ਜਗਹ ਨਹੀਂ ਸੀ ਕਿੰਤੂ ਭਾਗਵਤ ਆਦੀ ਪੁਰਾਣ ਬਨਾਨ ਵਾਲੇ ਪੋਪ ਜੀ ਦੀ ਛਾਤੀ ਉੱਤੇ ਖਲੋਕੇ ਲੜੇ ਹੋਨਗੇ, ਪਰੰਤੂ ਪੋਪ ਜੀ ਕਿਸ ਉੱਤੇ ਸੋਤਾ ਹੋਵੇਗਾ ? ਏਹ ਬਾਤ ਜੀਕਨ "ਗੱਪੀ ਦੇ ਘਰ ਗੱਪੀ ਆਏ ਬੋਲੇ ਗੱਪੀ ਜੀ" ਜਦ ਮਿਥਿਆ ਵਾਦੀਆਂ ਦੇ ਘਰ ਵਿਚ ਦੂਜੇ ਗੱਪੀ ਲੋਕ ਆਉਂਦੇ ਹਨ ਫੇਰ ਏਸ ਪ੍ਰਕਾਰ ਦੀ ਗੱਪ ਮਾਰਨ ਦੀ ਕੀ ਕਮਤੀ ਹੈ। ਹੁਨ ਰਹਿਆ ਹਿਰਨਕਸ਼ਸ਼ਪ, ਉਸਦਾ ਮੁੰਡਾ ਜੋ ਪ੍ਰਹਲਾਦ ਸੀ ਓਹ ਭਗਤ ਹੋਇਆ ਸੀ, ਉਸਦਾ ਪਿਤਾ ਪੜ੍ਹਾਨ ਵਾਸਤੇ ਪਾਠਸ਼ਾਲਾ ਵਿਚ ਭੇਜਦਾ ਸੀ ਤਦ ਓਹ ਪੜ੍ਹਾਨ ਵਾਲਿਆਂ ਨੂੰ ਕਹਿੰਦਾ ਸੀ ਕਿ ਮੇਰੀ ਪੱਟੀ ਉੱਤੇ ਰਾਮ ਰਾਮ ਲਿਖ ਦੇਓ, ਜਦ ਉਸਦੇ ਪਿਤਾ ਨੇ ਸੁਨਿਆ ਉਸਨੂੰ ਕਹਿਆ ਸਾਡੇ ਵੈਰੀ ਦਾ ਭਜਨ ਕਿਉਂ ਕਰਨਾ ਹੈਂ ? ਮੁੰਡੇ ਨੇ ਨਾ ਮੰਨਿਆਂ ਤਦ ਉਸਦੇ ਪਿਤਾ ਨੇ ਉਸਨੂੰ ਬਨ੍ਹਕੇ ਪਹਾੜ ਉਤੋਂ ਡੇਗਿਆ, ਖੂਹ ਵਿਚ ਸੁੱਟਿਆ ਪਰੰਤੂ ਉਸਨੂੰ ਕੁਝ ਨਾ ਹੋਇਆ, ਤਦ ਉਸਨੇ ਇਕ ਲੋਹੇ ਦਾ ਥੰਮ ਅੱਗ ਵਿਚ ਤਪਾਇਆ, ਉਸਨੂੰ ਕਿਹਾ ਕਿ ਜੇ ਤੇਰਾ ਇਸ਼ਟਦੇਵ ਰਾਮ ਸੱਚਾ ਹੈ ਤਾਂ ਤੂੰ ਏਸ ਨੂੰ ਪਕੜਨ ਨਾਲ ਨਾ ਸੜੇਂਗਾ, ਪ੍ਰਹਲਾਦ ਪਕੜਨ ਵਾਸਤੇ ਚਲਿਆ ਮਨ ਵਿਚ ਸ਼ੰਕਾ ਕੋਈ ਸੜ ਜਾਨ ਤੋਂ ਬਚਾਂਗਾ ਵਾ ਨਹੀਂ ? ਨਾਰਾਯਣ ਨੇ ਉਸਥੰਮ ਉਤੇ ਛੋਟੀ ਛੋਟੀ ਕੀੜੀਆਂ ਦੀ ਪੰਗਤੀ ਚਲਾਈ, ਉਸਨੂੰ ਨਿਸ਼ਚੇ ਹੋਗਿਆ ਝਟ ਥੰਮ ਨੂੰ ਜਾ ਪਕੜਿਆ, ਓਹ ਫੁਟ ਗਿਆ, ਉਸ ਵਿਚੋਂ ਨਰਸਿੰਘ ਨਿਕਲਿਆ, ਉਸਦੇ ਪਿਤਾ ਨੂੰ ਪਕੜ ਢਿੱਡ ਚੀਰ ਸੁੱਟਿਆ, ਪਸ਼ਚਾਤ ਪ੍ਰਹਲਾਦ ਨੂੰ ਲਾਡ ਨਾਲ ਚੱਟਨ ਲਗਾ, ਪ੍ਰਹਲਾਦ ਨੂੰ ਕਿਹਾ ਕਿ ਵਰ ਮੰਗ, ਉਸਨੇ ਅਪਨੇ ਪਿਤਾ ਦੀ ਸਤਗਤੀ ਹੋਨੀ ਮੰਗੀ, ਨਰਸਿੰਘਨੇ ਵਰ ਦਿੱਤਾ ਕਿ ਤੇਰੀ ਇਕੀ ਪੀਹੜਿਆਂ ਸਤਗਤੀ ਨੂੰ ਪ੍ਰਾਪਤ ਹੋ ਗਈਆਂ ਹੁਨ ਦੇਖੋ ਏਹ ਭੀ ਦੂਜੇ ਗਪੌੜੇ ਦਾ ਭਰਾ

ਗਪੌੜਾ ਹੈ, ਕਿਸੇ ਭਾਗਵਤ ਸੁਨਨ ਵਾ ਵਾਚਨ ਵਾਲੇ ਨੂੰ ਪਕੜਕੇ ਪਹਾੜ ਦੇ ਉੱਤੋਂ ਡੇਗੀਏ ਤਾਂ ਕੋਈ ਨਾ ਬਚਾਵੇ ਚਕਨਾਚੂਰ ਹੋਕੇਮਰ ਹੀ ਜਾਵੇ, ਪ੍ਰਹਲਾਦ ਨੂੰ ਉਸਦਾ ਪਿਤਾ ਪੜ੍ਹਨ ਵਾਸਤੇ ਭੇਜਦਾ ਸੀ ਤਾਂ ਕੁਝ ਬੁਰਾ ਕੰਮ ਕੀਤਾਸੀ ? ਅਰ ਓਹ ਪ੍ਰਹਲਾਦ ਅਜੇਹਾ ਮੂਰਖ ਪੜ੍ਹਨਾ ਛਡਕੇ ਵਿਰਾਗੀ ਹੋਨਾ ਚਾਹੁੰਦਾ ਸੀ, ਜੋ ਤਪੇ ਹੋਏ ਥੰਮ ਨਾਲ ਕੀੜੀਆਂਚੜ੍ਹਨ ਲਗੀਆਂ ਅਰ ਪ੍ਰਹਲਾਦ ਛੋਹਨ ਨਾਲ ਭੀ ਨਾ ਸੜਿਆ, ਏਸ ਗਲ ਨੂੰ ਜੋ ਸੱਚੀ ਮੰਨੇ ਉਸਨੂੰ ਭੀ ਥੰਮਦੇ ਨਾਲ ਲਗਾ ਦੇਨਾ ਚਾਹੀਏ,ਜੇ ਏਹ ਨਾ ਜਲੇ ਤਾਂ ਜਾਨੋ ਓਹ ਭੀ ਨਾ ਜਲਆ ਹੋਵੇਗਾ, ਅਰ ਨਰਸਿੰਘ ਭੀ ਕਿਉਂ ਨਾ ਜਲਿਆ ? ਪ੍ਰਥਮ ਤੀਜੇ ਜਨਮ ਵਿਚ ਬੈਕੁੰਠ ਵਿਚ ਆਉਂਨ ਦਾ ਵਰ ਸਨਕਾਦਕ ਦਾ ਸੀ, ਕੀ ਉਸ ਨੂੰ ਤੁਹਾਡਾ ਨਾਰਾਯਣ ਭੁਲ ਗਿਆ ? ਭਾਗਵਤ ਦੇ ਅਨੁਸਾਰ ਬ੍ਰਹਮਾ, ਪ੍ਰਜਾਪਤੀ, ਕਸ਼ਯਪ, ਹਿਰਨਾਖਛ ਅਰ ਹਿਰਨਕਸ਼ਯਪ ਚੌਥੀ ਪੀੜੀ ਵਿਚ ਹੁੰਦਾ ਹੈ,ਇਕੀ ਪੀਹੜੀਆਂ ਪ੍ਰਹਲਾਦ ਦੀਆਂ ਹੋਈਆਂ ਭੀ ਨਹੀਂ, ਫੇਰ ਇਕੀ ਪੁਰੁਸ਼ ਸਦਗਤੀ ਨੂੰ ਗਏ ਕਹ ਦੇਨਾ ਕਿੰਨਾਂ ਮੂਰਖਪਨਾ ਹੈ, ਅਰ ਫੇਰ ਓਹੋ ਹਿਰਨਾਖਛ, ਹਿਰਨਕਸ਼ਯਪ, ਰਾਵਣ, ਕੁੰਭਕਰਣ, ਫੇਰ ਸ਼ਿਸ਼ੁਪਾਲ, ਦੰਤਵਕ੍ਰ, ਉਤਪੰਨ ਹੋਏ ਤਾਂ ਨਰਸਿੰਘ ਦਾ ਵਰ ਕਿੱਥੇ ਉਡ ਗਿਆ? ਅਜੇਹੀਆਂ ਮੂਰਖਤਾ ਦੀਆਂ ਗੱਲਾਂ ਮੂਰਖ ਕਰਦੇ, ਸੁਨਦੇ, ਅਰ ਮੰਨਦੇ ਹਨ, ਵਿਦਵਾਨ ਨਹੀਂ ॥

ਪੂਤਨਾ ਅਰ ਅਕਰੂਰ ਜੀ ਦੇ ਵਿਸ਼ੇ ਵਿਚ ਦੇਖੋ :—

**ਰਥੇਨ ਵਾਯੁਵੇਗੇਨ ॥** ਭਾਗਵਤ ਸਕੰਧ ੧੦।ਅਧਯਾਯ ੩੯।ਸ਼ਲੋਕ੩੮

**ਜਗਾਮ ਗੋਕੁਲੰ ਪ੍ਰਤਿ ॥** ਭਾ੦ ਸਕੰਧ੧੦।ਪੂ੦ ਅ੦ ੩੮।ਸ਼ਲੋਕ ੨੪

ਅਕਰੂਰ ਜੀ ਕੰਸ ਦੇ ਭੇਜੇ ਹੋਏ ਹਵਾਦੀ ਫੁਰਤੀ ਵਾਕਰ ਦੌੜਨ ਵਾਲੇ ਘੋੜਿਆਂ ਦੇ ਰਥ ਉੱਤੇ ਬੈਠਕੇ ਸੂਰਯ ਚੜ੍ਹੇ ਚੱਲੇ, ਅਰ ਚਾਰ ਮੀਲ ਗੋਕਲ ਵਿਚ ਸੂਰਯ ਡੁਬਨ ਵੇਲੇ ਪੁੱਜੇ, ਘੋੜੇ ਭਾਗਵਤ ਬਨਾਨਵਾਲੇ ਦੀ ਪ੍ਰਦਖਛਿਣਾ ਕਰਦੇ ਰਹੇ ਹੋਨਗੇ, ਵਾ ਰਸਤਾ ਭੁਲਕੇ ਭਾਗਵਤ ਬਨਾਨ ਵਾਲੇ ਦੇ ਘਰ ਵਿਚ ਘੋੜੇ ਹੱਕਨ ਵਾਲੇ, ਅਰ ਅਕਰੂਰ ਜੀ ਆਕੇ ਸੌਂ ਰਹੇ ਹੋਨਗੇ ? ਪੂਤਨਾ ਦਾ ਸ਼ਰੀਰ ਛੀ ਕੋਹ ਚੌੜਾ ਅਰ ਬਹੁਤ ਸਾਰਾ ਲੰਬਾ ਲਿਖਿਆ ਹੈ, ਮਥੁਰਾ ਅਰ ਗੋਕਲ ਦੇ ਵਿਚ ਉਸਨੂੰ ਮਾਰਕੇ ਸ਼੍ਰੀ ਕ੍ਰਿਸ਼ਨ ਜੀ ਨੇ ਸੁੱਟ ਦਿੱਤਾ, ਜੇ ਏਸਤਰਾਂ ਹੁੰਦਾ ਤਾਂ ਮਥੁਰਾ ਅਰ ਗੋਕਲ ਦੋਨੋਂ ਦਬੀਕੇ ਏਸ ਪੋਪ ਜੀ ਦਾ ਘਰ ਭੀ ਦਬਿਆ ਗਿਆ ਹੁੰਦਾ ਅਰ ਅਜਾਮਲ ਦੀ ਕਥਾ ਊਟਪਟਾਂਗ ਲਿਖੀ ਹੈ :—

ਉਸਨੇ ਨਾਰਦ ਦੇ ਕਹਿਨ ਨਾਲ ਅਪਨੇ ਪੁਤ੍ਰ ਦਾ ਨਾਉਂ ਨਾਰਾਯਣ ਰਖਿਆ ਸੀ, ਮਰਨ ਵੇਲੇ ਅਪਨੇ ਪੁਤ੍ਰ ਨੂੰ ਪੁਕਾਰਿਆ ਵਿਚੋਂ ਨਾਰਾਯਣ ਕੁੱਦ ਪਏ, ਕੀ ਨਾਰਾਯਣ ਉਸਦੇ ਅੰਤਹਕਰਣ ਦੇ ਭਾਵ ਨੂੰ ਨਹੀਂ ਜਾਨਦੇ

ਸਨ ਕਿ ਓਹ ਅਪਨੇ ਪੁਤ੍ਰ ਨੂੰ ਬੁਲਾਂਦਾ ਹੈ ਮੈਨੂੰ ਨਹੀਂ ? ਜੇ ਅਜੇਹਾ ਨਾਉਂ ਦਾ ਮਹਾਤਮ ਹੈ ਤਾਂ ਅੱਜ ਕਲ ਭੀ ਨਾਰਾਯਣ ਸਮਰਣ ਕਰਨ ਵਾਲਿਆਂ ਦੇ ਦੁੱਖ ਛੁਡਾਨ ਨੂੰ ਕਿਉਂ ਨਹੀਂ ਆਉਂਦੇ? ਜੇ ਏਹ ਗਲ ਸੱਚੀ ਹੁੰਦੀ ਤਾਂ ਕੈਦੀ ਲੋਗ ਨਾਰਾਯਣ ਨਾਰਾਯਣ ਕਰਕੇ ਕਿਉਂ ਨਹੀਂ ਛੁੱਟ ਜਾਂਦੇ? ਏਸਤਰਾਂ ਜੋਤਸ਼ ਸ਼ਾਸਤ੍ਰ ਥੀਂ ਵਿਰੁੱਧ ਸੁਮੇਰੁਪਰਬਤ ਦਾ ਪਰਿਮਾਣ ਲਿਖਿਆ ਹੈ, ਅਰ ਪ੍ਰਯਬ੍ਰਤ ਰਾਜਾ ਦੇ ਰਥ ਦੀ ਚਕ੍ਰ ਦੀ ਲੀਕ ਨਾਲ ਸਮੁਦ੍ਰ ਹੋਏ, ਉਨੰਜਾ ਕ੍ਰੋੜ ਯੋਜਨ ਪ੍ਰਿਥਿਵੀ ਹੈ, ਇਤਿਆਦੀ ਮਿਥਿਆ ਬਾਤਾਂ ਦਾ ਗਪੌੜਾਭਾਗਵਤ ਵਿਚ ਲਿਖਿਆ ਹੈ ਜਿਸਦਾ ਕੁਝ ਪਾਰਾਵਾਰ ਨਹੀਂ ॥

ਇਹ ਭਾਗਵਤ ਬੋਬਦੇਵ ਦਾ ਬਨਾਇਆ ਹੋਇਆ ਹੈ ਜਿਸਦੇ ਭਰਾ ਜੈ-ਦੇਵ ਨੇ ਗੀਤ ਗੁਬਿੰਦ ਬਨਾਇਆ ਹੈ, ਦੇਖੋ ਉਸ ਨੇ ਏਹ ਸ਼ਲੋਕ ਅਪਨੇ ਬਨਾਏ ਹਿਮਾਦਰੀ ਨਾਮੀ ਗ੍ਰੰਥ ਵਿਚ ਲਿਖੇ ਹਨ ਕਿ ਸ਼੍ਰੀਮਦ ਭਾਗਵਤ ਪੁਰਾਣ ਮੈਨੇ ਬਨਾਇਆ ਹੈ, ਉਸ ਲੇਖ ਦੇ ਤਿੰਨ ਪਤ੍ਰੇ ਸਾਡੇ ਪਾਸ ਸਨ, ਉਨਾਂ ਵਿਚੋਂ ਇਕ ਪਤ੍ਰਾ ਗੁਆਚ ਗਿਆ ਹੈ, ਉਸ ਪਤ੍ਰੇ ਵਿਚ ਸ਼ਲੋਕਾਂ ਦਾ ਜੋ ਆਸ਼ਾ ਸੀ ਉਸ ਆਸ਼ਾ ਦੇ ਅਸਾਂ ਨੇ ਦੋ ਸ਼ਲੋਕ ਬਨਾਕੇ ਹੇਠਾ ਲਿਖੇ ਹਨ ਜਿਸ ਨੂੰ ਦੇਖਨਾ ਹੋਵੇ ਓਹ ਹਿਮਾਦਰੀ ਗ੍ਰੰਥ ਵਿਚ ਦੇਖ ਲਵੇ ॥

**ਹਿਮਾਦ੍ਰੇ: ਸਚਿਵਸਯਾਰਥੇ ਸੂਚਨਾ ਕ੍ਰਿਯਤੇਅਧੁਨਾ ।**
**ਸਕੰਧਾਅਧ੍ਯਾਯਕਥਾਨਾਂ ਚ ਯਤਪ੍ਰਮਾਣੰਸਮਾਸਤ:॥੧॥**
**ਸ਼੍ਰੀਮਦਭਾਗਵਤੰ ਨਾਮ ਪੁਰਾਣੰ ਚ ਮਯੇਰਿਤਮ ।**
**ਵਿਦੁਸ਼ਾ ਬੋਬਦੇਵੇਨ ਸ਼੍ਰੀਕ੍ਰਿਸ਼ਣਸਯ ਯਸ਼ੋਨ੍ਵਿਤਮ ॥ ੨ ॥**

ਏਸ ਪ੍ਰਕਾਰ ਦੇ ਸ਼ਲੋਕ ਗੁਵਾਚੇ ਹੋਏ ਪਤ੍ਰੇ ਵਿਚ ਸਨ ਅਰਥਾਤ ਰਾਜਾ ਦੇ ਵਜ਼ੀਰ ਹਿਮਾਦਰੀ ਨੇ ਬੋਬਦੇਵ ਪੰਡਿਤ ਨੂੰ ਕਿਹਾ ਕਿ ਮੈਨੂੰ ਤੇਰੇ ਬਨਾਏ ਸ਼੍ਰੀਮਦਭਾਗਵਤ ਦੇ ਸੰਪੂਰਣ ਸੁਨਨ ਦਾ ਵੇਹਲ ਨਹੀਂ ਹੈ ਏਸ ਲਈ ਤੂੰ ਸੰਖਛੇਪ ਨਾਲ ਸ਼ਲੋਕਾਂ ਵਿਚ ਸੂਚੀਪਤ੍ਰ ਬਨਾ ਜਿਸ ਨੂੰ ਦੇਖਕੇ ਮੈਂ ਸ਼੍ਰੀਮਦ ਭਾਗਵਤ ਦੀ ਕਥਾ ਨੂੰ ਸੰਖਛੇਪ ਨਾਲ ਜਾਨ ਲਵਾਂ, ਸੋ ਹੇਠਾਂ ਲਿਖਿਆ ਹੋਇਆ ਸੂਚੀਪਤ੍ਰ ਉਸ ਬੋਬਦੇਵ ਨੇ ਬਨਾਇਆ ਉਸ ਵਿਚੋਂ ਉਸ ਗੁਵਾਚੇ ਹੋਏ ਪਤ੍ਰੇ ਵਿਚ ਦਸ ਸ਼ਲੋਕ ਸਨ, ਯਾਰ੍ਹਵੇਂ ਸ਼ਲੋਕ ਤੋਂ ਲਿਖਨੇ ਹਾਂ, ਏਹ ਹੇਠਾਂ ਲਿਖੇ ਹੋਏ ਸ਼ਲੋਕ ਸਭ ਬੋਬਦੇਵ ਦੇ ਬਨਾਏ ਹੋਏ ਹਨ ਓਹ :—

**ਬੋਧੰਤੀਤਿ ਹਿ ਪ੍ਰਾਹੁ: ਸ਼੍ਰੀਮਦਭਾਗਵਤੰ ਪੁਨ: ।**
**ਪੰਚ ਪ੍ਰਸ਼ਨਾ: ਸ਼ੌਨਕਸਯ ਸੂਤਸਯਾਤ੍ਰੋਤਰੰ ਤ੍ਰਿਸੁ॥ ੧੧ ॥**

ਪ੍ਰਸ਼ਨਾਵਤਾਰਯੋਸ਼ਚੈਵ ਵਜ਼ਾਸਸਜ਼ਨਿਰਵ੍ਰਿਤਿਕ੍ਰਿਤਾਤ।
ਨਾਰਦਸਜਾਤ੍ਰਹੇਤੂਕਤਿਃਪ੍ਰਤੀਤਜ਼ਰਥੇ ਸ੍ਵਜਨਮਚ॥੧੨
ਸੁਪਤਘਨੰ ਦ੍ਰੌਨਜ਼ਭਿਭਵਸਤਦਸਤ੍ਰਾਤਪਾਂਡਵਾ ਵਨਮ।
ਭੀਸ਼ਮਸਜ਼ਸ੍ਵਪਦਪ੍ਰਾਪ੍ਤਿਃਕ੍ਰਿਸ਼ਣਸਜ਼ਦ੍ਵਾਰਿਕਾਗਮਃ।੧੩
ਸ਼੍ਰੋਤੁਃ ਪਰੀਖਛਿਤੋ ਜਨਮ ਧ੍ਰਿਤਰਾਸ਼ਟ੍ਰਸਜ਼ਨਿਰਗਮਃ।
ਕ੍ਰਿਸ਼ਣਸਜ਼ਮਰਤਜ਼ਤਜ਼ਾਗਸ਼੍ਰੁਤਤਃ ਪਾਰਥਮਹਾਪਥਃ੧੪
ਇਤਜ਼ਸ਼ਟਾਦਸ਼ਭਿਃਪਦਜ਼ੈਰਧਜ਼ਾਯਾਰਥਃਕ੍ਰਮਾਤਸਮ੍ਰਿਤਃ
ਸ੍ਵਪਰਪ੍ਰਤਿਬੰਧੋਨੰ ਸਫੀਤੰ ਰਾਜਜ਼ੰ ਜਹੌ ਨ੍ਰਿਪਃ ॥੧੫॥
ਇਤਿਵੈਰਾਜਵੋਦਾਰਫਜ਼ੋਕਤੌ ਪ੍ਰੋਕਤਾ ਦ੍ਰੌਣਿਜਯਾਦਯਃ॥

ਇਤਿ ਪ੍ਰਥਮਃ ਸਕੰਧਃ ॥ ੧ ॥

ਇਤਿਆਦੀ ਬਾਰ੍ਹਾਂ ਸਕੰਧਾਂ ਦਾ ਸੂਚੀਪਤ੍ਰ ਇਸੇ ਤਰਾਂ ਬੋਬਦੇਵ ਪੰਡਿਤ ਨੇ ਬਨਾਕੇ ਹਿਮਾਦਰੀ ਵਜ਼ੀਰ ਨੂੰ ਦਿੱਤਾ, ਜੋ ਵਿਸਤਾਰ ਨਾਲ ਦੇਖਨਾ ਚਾਹੇ ਓਹ ਬੋਬਦੇਵ ਦੇ ਬਨਾਏ ਹੋਏ ਹਿਮਾਦਰੀ ਗ੍ਰੰਥ ਵਿਚ ਦੇਖ ਲਵੇ, ਇਸੇ ਤਰਾਂ ਹੋਰ ਪੁਰਾਣਾਂ ਦੀ ਭੀ ਲੀਲਾ ਸਮਝਨੀ, ਪਰੰਤੂ ਉੱਨੀ, ਵੀਹ, ਇੱਕੀ ਅਰਥਾਤ ਇਕਤੋਂ ਇਕ ਵਧੀਕ ਹੈ॥

ਦੇਖੋ ਸ਼੍ਰੀ ਕ੍ਰਿਸ਼ਨ ਜੀ ਦਾ ਇਤਿਹਾਸ ਮਹਾਭਾਰਤ ਵਿਚ ਅਤੀ ਉੱਤਮ ਹੈ, ਉਨ੍ਹਾਂ ਦਾ ਗੁਣ ਕਰਮ, ਸ੍ਵਭਾਵ ਅਰ ਚਰਿਤ੍ਰ ਆਪਤ ਪੁਰੁਸ਼ਾਂ ਵਰਗਾ ਹੈ ਜਿਸ ਵਿਚ ਕੋਈ ਅਧਰਮ ਦਾ ਆਚਰਣ ਸ਼੍ਰੀ ਕ੍ਰਿਸ਼ਨ ਜੀ ਨੇ ਜਨਮ ਥੀਂ ਮਰਨ ਪਰਯੰਤ ਬੁਰਾ ਕੰਮ ਕੁਝ ਭੀ ਕੀਤਾ ਹੋਵੇ ਇਹ ਨਹੀਂ ਲਿਖਿਆ, ਅਰ ਏਸ ਭਾਗਵਤ ਵਾਲੇ ਨੇ ਅਨੁਚਿਤ ਮਨ ਮਾਨੇ ਦੋਸ਼ ਲਗਾਏ ਹਨ, ਦੁੱਧ, ਦਹੀ ਮੱਖਨ ਆਦੀ ਦੀ ਚੋਰੀ ਲਗਾਈ, ਅਰ ਕੁਬਜਾ ਦਾਸੀ ਦੇ ਨਾਲ ਬੁਰਾ ਕੰਮ, ਪਰਾਈਆਂ ਇਸਤ੍ਰੀਆਂ ਨਾਲ ਰਾਸ ਮੰਡਲ ਕਰਕੇ ਖੇਡ ਆਦੀ ਮਿਥਿਆ ਦੋਸ਼ ਸ਼੍ਰੀ ਕ੍ਰਿਸ਼ਨ ਜੀ ਉਤੇ ਲਗਾਏ ਹਨ, ਏਸ ਨੂੰ ਪੜ੍ਹ, ਪੜ੍ਹਾ, ਸੁਨ, ਸੁਨਾਕੇ ਹੋਰ ਮਤ ਵਾਲੇ ਸ਼੍ਰੀ ਕ੍ਰਿਸ਼ਨ ਜੀ ਦੀ ਬਹੁਤ ਸਾਰੀ ਨਿੰਦਿਆ ਕਰਦੇ ਹਨ, ਜੇ ਏਹ ਭਾਗਵਤ ਨਾ ਹੁੰਦਾ ਤਾਂ ਸ਼੍ਰੀ ਕ੍ਰਿਸ਼ਨ ਜੀ ਵਰਗੇ ਮਹਾਤਮਾ ਦੀ ਝੂਠੀ ਨਿੰਦਿਆ ਕੀਕਨ ਹੁੰਦੀ ? ਸ਼ਿਵਪੁਰਾਣ ਵਿਚ ਬਾਰ੍ਹਾਂ ੧੨ ਜੋਤੀ ਦੇ ਲਿੰਗ ਅਰ ਜਿਨ੍ਹਾਂ ਵਿਚ ਪ੍ਰਕਾਸ਼ ਲੇਸ਼ ਭੀ ਨਹੀਂ ਰਾਤ ਨੂੰ ਬਿਨਾ ਦੀਵਾ ਦਿਖਾਏ ਲਿੰਗ ਭੀ ਹਨੇਰੇ

ਵਿਚ ਨਹੀਂ ਨਜ਼ਰ ਆਉਂਦੇ ਏਹ ਸਬ ਲੀਲਾ ਪੋਪ ਜੀ ਦੀਆਂ ਹਨ॥

(ਪ੍ਰਸ਼ਨ) ਜਦ ਵੇਦ ਪੜ੍ਹਨ ਦਾ ਸਾਮਰਥ ਨਹੀਂ ਰਹਿਆ ਤਦ ਸਮ੍ਰਿਤੀ, ਜਦ ਸਮ੍ਰਿਤੀ ਦੇ ਪੜ੍ਹਨ ਦੀ ਬੁੱਧ ਨਾ ਰਹੀ ਤਦ ਸ਼ਾਸਤ੍ਰ, ਜਦ ਸ਼ਾਸਤ੍ਰ ਪੜ੍ਹਨ ਦਾ ਸਾਮਰਥ ਨਾ ਰਹਿਆ ਤਦ ਪੁਰਾਣ ਬਨਾਏ ਨਿਰੇ ਇਸਤ੍ਰੀ ਅਰ ਸ਼ੂਦ੍ਰਾਂ ਦੇ ਵਾਸਤੇ, ਕਿਉਂਕਿ ਇਨਾਂ ਨੂੰ ਵੇਦ ਦੇ ਪੜ੍ਹਨ, ਸੁਨਨ ਦਾ ਅਧਿਕਾਰ ਨਹੀਂ ਹੈ॥

(ਉੱਤਰ) ਏਹ ਗਲ ਮਿਥਿਆ ਹੈ ਕਿਉਂਕਿ ਸਾਮਰਥ ਪੜ੍ਹਨ ਪੜ੍ਹਾਨ ਨਾਲ ਹੀ ਹੁੰਦਾ ਹੈ ਅਰ ਵੇਦ ਦੇ ਪੜ੍ਹਨ, ਸੁਨਨਦਾ ਅਧਿਕਾਰ ਸਬ ਨੂੰ ਹੈ, ਦੇਖੋ! ਗਾਰਗੀ ਆਦੀ ਇਸਤ੍ਰੀਆਂ ਅਰ ਛਾਂਦੋਗ੍ਯ ਵਿਚ ਲਿਖਿਆਹੈ ਕਿ "ਜਾਨ ਸ਼੍ਰੁਤੀ" ਨੇ ਭੀ ਵੇਦ 'ਰੈਕਜ ਮੁਨੀ' ਦੇ ਪਾਸ ਪੜ੍ਹਿਆ ਸੀ, ਅਰ ਯਜੁਰਵੇਦ ਦੇ ਛੱਬੀਵੇਂ ਅਧਯਾਯ ਦੇ ਦੂਜੇ ਮੰਤ੍ਰ ਵਿਚ ਸਫਾ ਲਿਖਿਆ ਹੈ ਕਿ ਵੇਦਾਂ ਦੇ ਪੜ੍ਹਨ ਅਰ ਸੁਨਨ ਦਾ ਅਧਿਕਾਰ ਮਨੁਸ਼ ਮਾਤ੍ਰ ਨੂੰ ਹੈ ਫੇਰ ਜੋ ਅਜੇਹੇ ਅਜੇਹੇ ਮਿਥਿਆ ਗ੍ਰੰਥ ਬਨਾਕੇ ਲੋਗਾਂ ਨੂੰ ਸਤ ਗ੍ਰੰਥਾਂ ਥੀਂ ਬੇਮੁਖ ਜਾਲ ਵਿਚ ਫਸਾਕੇ ਅਪਨੇ ਪ੍ਰਯੋਜਨ ਨੂੰ ਸਾਧਦੇ ਹਨ ਓਹ ਮਹਾਪਾਪੀ ਕਿਉਂ ਨਹੀਂ?

ਦੇਖੋ ਗ੍ਰਹਾਂ ਦਾ ਚਕ੍ਰ ਕਿਹਾ ਚਲਾਇਆ ਹੈ ਕਿ ਜਿਸਨੇ ਵਿਦਿਆ ਹੀਨ ਮਨੁੱਸ਼ਾਂ ਨੂੰ ਗ੍ਰਸ ਲੀਤਾ ਹੈ। "ਆਕ੍ਰਿਸ਼ਨੇਨ ਰਜਸਾ०"।੧। ਸੂਰਯ ਦਾ ਮੰਤ੍ਰ। "ਇਮੰਦੇਵਾ ਅਸਪਤਨਗੁਅੰ ਸੁਵਧ੍ਵਮ"॥੨॥

ਚੰਦ੍ਰ०। "ਅਗਨਿਰਮੂਰਧਾ ਦਿਵः ਕਕੁਤਪਤਿः०"।੩। ਮੰਗਲ। "ਉਦ ਬੁਧਯਸ੍ਵਾਗਨੇ०"।੪। ਬੁਧ। "ਬ੍ਰਿਹਸਪਤੇ ਅਤੀਯਦਰਯੋ०"।੫। ਬ੍ਰਿਹਸਪਤੀ। "ਸ਼ੁਕ੍ਰਮੰਧਸः"।੬। ਸ਼ੁਕ੍ਰ। "ਸ਼ਨੋ ਦੇਵੀਰਭਿਸ਼ਟਯ०"।੭। ਸ਼ਨੀ। "ਕਯਾ ਨਸ਼ਚਿਤ੍ਰ ਆਭੁਵ०"।੮। ਰਾਹੂ। ਅਰ "ਕੇਤੁੰ ਕ੍ਰਿਣਵੱਨ ਕਤਵੇ०"।੯। ਏਸਨੂੰ ਕੇਤੁ ਦੀ ਕੰਡਿਕਾ ਕਹਿੰਦੇ ਹਨ (ਆਕ੍ਰਿਸ਼ਨੇਨ) ਏਹ ਸੂਰਯ ਦਾ ਅਰ ਭੂਮੀ ਦਾ ਆਕਰਸ਼ਣ।੧। ਦੂਜਾ ਰਾਜ ਗੁਣ ਵਿਧਾਇਕ।੨। ਤੀਜਾ ਅਗਨੀ।੩। ਅਰ ਚੌਥਾ ਯਜਮਾਨ।੪। ਪੰਜਵਾਂ ਵਿਦਵਾਨ।੫। ਛੀਵਾਂ ਵੀਰਯ ਅੰਨ।੬। ਸਤਵਾਂ ਜਲ, ਪ੍ਰਾਣ ਅਰ ਪਰਮੇਸ਼੍ਵਰ।੭। ਅਠਵਾਂ ਮਿਤ੍ਰ।੮। ਨੌਵਾਂ ਗਿਆਨ ਗ੍ਰਹਣ ਦਾ ਵਿਧਾਇਕ ਮੰਤ੍ਰ ਹੈ।੯। ਗ੍ਰਹਾਂ ਦੇ ਅਰਥ ਵਿਚ ਨਹੀਂ ਹਨ।ਅਰਥ ਨਾ ਜਾਨਨ ਕਰਕੇ ਭ੍ਰਮ ਜਾਲ ਵਿਚ ਪਏ ਹਨ।

(ਪ੍ਰਸ਼ਨ) ਗ੍ਰਹਾਂ ਦਾ ਫਲ ਹੁੰਦਾ ਹੈ ਵਾ ਨਹੀਂ? (ਉੱਤਰ) ਜਿਸ ਤਰਾਂ ਪੋਪ ਲੀਲਾ ਦਾ ਹੈ ਉਸ ਤਰਾਂ ਦਾ ਨਹੀਂ, ਕਿੰਤੂ ਜਿਸ ਤਰਾਂ ਸੂਰਯ, ਚੰਦ੍ਰਮਾ ਦੀ ਕਿਰਨਾਂ ਦੁਆਰਾ ਗਰਮੀ ਸਰਦੀ, ਅਥਵਾ ਰਿਤੂਵਤ ਕਾਲਚਕ੍ਰ ਦੇ ਸੰਬੰਧ ਮਾਤ੍ਰ ਥੀਂ ਅਪਨੀ ਪ੍ਰਕ੍ਰਿਤੀ ਦੇ ਅਨੁਕੂਲ, ਪ੍ਰਤੀਕੂਲ ਸੁਖ, ਦੁਖ ਦੇ ਨਮਿੱਤ ਹੁੰਦੇ ਹਨ, ਪਰੰਤੂ ਜੋ ਪੋਪ ਲੀਲਾ ਵਾਲੇ ਕਹਿੰਦੇ ਹਨ "ਸੁਨੋ ਮਹਾਰਾਜ ਸੇਠਜੀ ਯਜਮਾਨੋ! ਤੁਹਾਡੇ ਅੱਜ ਅੱਠਵਾਂ ਚੰਦ੍ਰਮਾ, ਸੂਰਯ ਆਦੀ ਕ੍ਰੂਰ ਘਰ ਵਿਚ

ਆਏ ਹਨ, ਢਾਈਆਂ ਵਰ੍ਹਿਆਂ ਦਾ ਛਨਿਛੱਰ ਪੈਰ ਵਿਚ ਆਇਆ ਹੈ, ਤੁਹਾਨੂੰ ਬੜਾ ਵਿਘਨ ਹੋਵੇਗਾ , ਘਰ ਬਾਹਰ ਛੁਡਾਕੇ ਪ੍ਰਦੇਸ਼ ਵਿਚ ਘੁਮਾਵੇਗਾ, ਪਰੰਤੂ ਜੇ ਤੁਸੀਂ ਗ੍ਰਹਾਂ ਦਾ ਦਾਨ, ਜਪ ਪਾਠ, ਪੂਜਾ ਕਰਾਓਗੇ ਤਾਂ ਦੁਖ ਥੀਂ ਬਚੋਗੇ" ਇਨਾਂ ਨੂੰ ਕਹਿਨਾ ਚਾਹੀਏ ਕਿ ਸੁਨੋ ਪੋਪ ਜੀ ਤੁਹਾਡਾ ਅਰ ਗ੍ਰਹਾਂ ਦਾ ਕੀ ਸੰਬੰਧ ਹੈ ? ਗ੍ਰਹ ਕੀ ਵਸਤੂ ਹਨ ? (ਪੋਪ ਜੀ) :—

## ਦੈਵਾਧੀਨੰ ਜਗਤਸਰਵੰ ਮੰਤ੍ਰਾਧੀਨਾਸ਼ਚ ਦੇਵਤਾ: । ਤੇਮੰਤ੍ਰਾ ਬ੍ਰਾਹਮਣਾਧੀਨਾਸਤਸਮਾਦ ਬ੍ਰਾਹਮਣਦੈਵਤਮ॥

ਦੇਖੋ ! ਕਿਹਾ ਪ੍ਰਮਾਣ ਹੈ ਦੇਵਤਯਾਂ ਦੇ ਅਧੀਨ ਸਬ ਜਗਤ, ਮੰਤ੍ਰਾਂ ਦੇ ਅਧੀਨ ਸਬ ਦੇਵਤੇ,ਅਰ ਓਹ ਮੰਤ੍ਰ ਬ੍ਰਾਹਮਣਾਂ ਦੇ ਅਧੀਨ ਹਨ ਏਸ ਲਈ ਬ੍ਰਾਹਮਣ ਦੇਵਤਾ ਕਹਾਂਦੇ ਹਨ, ਕਿਉਂਕਿ ਭਾਵੇਂ ਉਸ ਦੇਵਤਾ ਨੂੰ ਮੰਤ੍ਰ ਦੇ ਬਲ ਨਾਲ ਬੁਲਾ ਪ੍ਰਸੰਨ ਕਰ, ਕੰਮ ਸਿੱਧ ਕਰਾਨ ਦਾ ਸਾਡਾ ਹੀ ਅਧਿਕਾਰਹੈ,ਜੇਸਾਡੇ ਵਿਚ ਮੰਤ੍ਰ ਸ਼ਕਤੀ ਨਾ ਹੁੰਦੀ ਤਾਂ ਤੁਹਾਡੇ ਜੇਹੇਨਾਸਤਿਕ ਸਾਨੂੰ ਸੰਸਾਰ ਵਿਚ ਰਹਿਨ ਹੀ ਨਾ ਦਿੰਦੇ।(ਸਤਵਾਦੀ) ਜੋ ਚੋਰ, ਡਾਕੂ ਕੁਕਰਮੀ ਲੋਗ ਹਨ ਓਹਭੀ ਤੁਹਾਡੇ ਦੇਵਤਿਆਂ ਦੇ ਆਧੀਨ ਹੋਨਗੇ, ਦੇਵਤੇ ਹੀ ਉਨਾਂ ਥੀਂ ਦੁਸ਼ਟ ਕੰਮ ਕਰਾਂਦੇ ਹੋਨਗੇ? ਜੇ ਏਸ ਤਰਾਂ ਹੈ ਤਾਂ ਤੁਹਾਡੇ ਦੇਵਤਾ ਅਰ ਰਾਖਛਸਾਂ ਵਿਚ ਕੁਝ ਭੇਦ ਨਾ ਰਹੇਗਾ। ਜੋ ਤੁਹਾਡੇ ਆਧੀਨ ਮੰਤ੍ਰ ਹਨ ਉਨਾਂ ਥੀਂ ਤੁਸੀਂ ਜੋ ਚਾਹੋ ਸੋ ਕਰਾ ਸਕਦੇ ਹੋ ਤਾਂ ਉਨਾਂ ਮੰਤ੍ਰਾਂ ਨਾਲ ਦੇਵਤਿਆਂ ਨੂੰ ਬਸ ਕਰਕੇ ਰਾਜਿਆਂ ਦੇ ਖਜ਼ਾਨੇ ਉਠਵਾ ਕੇ ਅਪਨੇ ਘਰ ਵਿਚ ਭਰਕੇ ਬੈਠਕੇ ਆਨੰਦ ਕਿਉਂ ਨਹੀਂ ਭੋਗਦੇ ? ਘਰ ਘਰਾਂ ਵਿਚ ਛਨਿੱਛਰ ਆਦੀ ਦੇ ਤੇਲ ਆਦੀ ਦਾ ਛਾਇਆ ਲੈਨ ਨੂੰ ਮਾਰੇ ਮਾਰੇ ਕਿਉਂ ਫਿਰਦੇ ਹੋ ? ਅਰ ਜਿਸਨੂੰ ਤੁਸੀਂ ਕੁਵੇਰ ਮੰਨਦੇ ਹੋ ਉਸਨੂੰ ਬਸ ਵਿਚ ਕਰਕੇਭਾਵੇਂ ਜਿੰਨਾ ਧਨ ਲੀਤਾ ਕਰੋ ਵਿਚਾਰੇ ਗਰੀਬਾਂ ਨੂੰ ਕਿਉਂ ਲੁਟਦੇ ਹੋਂ, ਤੁਹਾਨੂੰ ਦਾਨ ਦੇਨ ਨਾਲ ਗ੍ਰਹ ਪ੍ਰਸੰਨ ਅਰ ਨਾ ਦੇਨ ਨਾਲ ਅਪ੍ਰਸੰਨ ਹੁੰਦੇ ਹੋਨ ਤਾਂ ਸਾਨੂੰਸੂਰਯ ਆਦੀ ਗ੍ਰਹਾਂ ਦੀ ਪ੍ਰਸੰਨਤਾ,ਅਪ੍ਰਸੰਨਤਾ, ਪ੍ਰਤਖਛ ਦਿਖਾਓ ਜਿਸਨੂੰ ਅਠਵਾਂਸੂਰਯ ਚੰਦ੍ਰਮਾਂ, ਅਰ ਦੂਜੇ ਨੂੰ ਤੀਜਾ ਹੋਵੇ ਉਨਾਂ ਦੋਹਾਂ ਨੂੰ ਜੇਠ ਦੇ ਮਹੀਨੇ ਵਿਚ ਬਗੈਰ ਜੁਤੀ ਦੇ ਤਪੀ ਹੋਈ ਜ਼ਮੀਨ ਉੱਤੇਚਲਾਓ ਜਿਸ ਉੱਤੇ ਪ੍ਰਸੰਨ ਹਨ ਉਨਾਂਦੇ ਪੈਰ ਸ਼ਰੀਰ ਨਾ ਸੜਨ, ਅਰ ਜਿਸ ਉੱਤੇ ਕ੍ਰੋਧਵਾਨਹੋਨ ਉਨਾਂ ਦੇ ਸੜ ਜਾਨੇ ਚਾਹੀਦੇ ਹਨ ਤਥਾ ਪੋਹ ਦੇ ਮਹੀਨੇ ਵਿਚ ਦੁਹਾਂ ਨੂੰ ਨੰਗੇ ਪੈਰ, ਪੂਰਨਮਾਸ਼ੀ ਦੀ ਸਾਰੀ ਰਾਤ, ਮਦਾਨ ਵਿਚ ਰਖੀਏ ਇਕ ਨੂੰ ਸਰਦੀ ਲੱਗੇ ਦੂਜੇ ਨੂੰ ਨਹੀਂ, ਤਾਂ ਜਾਨੋ ਕਿ ਗ੍ਰਹ ਕਰੂਰ ਅਰ ਸੋਮ ਦ੍ਰਿਸ਼ਟੀ ਵਾਲੇ ਹੁੰਦੇ ਹਨ, ਅਰ ਕੀ ਤੁਹਾਡੇ ਗ੍ਰਹ ਸੰਬੰਧੀ ਹਨ ? ਅਰ ਤੁਹਾਡੀ ਡਾਕ ਵਾ ਤਾਰ ਉਨਾਂ ਦੇ ਪਾਸ ਅਉਂਦੀ ਜਾਂਦੀ ਹੈ ? ਅਥਵਾ ਤੁਸੀਂ ਉਨਾਂ ਦੇ ਵਾ ਓਹ ਤੁਹਾਡੇ ਪਾਸ ਆਉਂਦੇ ਜਾਂਦੇ ਹਨ ?

ਜੇ ਤੁਹਾਡੇ ਵਿਚ ਮੰਤ੍ਰ ਸ਼ਕਤੀ ਹੋਵੇ ਤਾਂ ਤੁਸੀਂ ਆਪ ਰਾਜਾ ਵਾ ਧਨਵਾਨ ਕਿਉਂ ਨਾ ਬਨ ਜਾਓ ? ਵਾ ਸ਼ਤ੍ਰੂਆਂ ਨੂੰ ਅਪਨੇ ਬਸ ਵਿਚ ਕਿਉਂ ਨਹੀਂ ਕਰਲੈਂਦੇਹੋ? ਨਾਸਤਿਕ ਓਹ ਹੁੰਦਾ ਹੈ ਜੋ ਵੇਦ, ਈਸ਼੍ਵਰ ਦੀ ਆਗਿਆ, ਵੇਦ ਵਿਰੁੱਧ, ਪੋਪ ਲੀਲਾ ਚਲਾਵੇ, ਜਦ ਤੁਹਾਨੂੰ ਗ੍ਰਹ ਦਾਨ ਨਾ ਦੇਵੇ ਜਿਸ ਉੱਤੇ ਗ੍ਰਹ ਹੈ ਓਹ ਗ੍ਰਹ ਦਾਨ ਨੂੰ ਭੋਗੇ ਤਾਂ ਕੀ ਚਿੰਤਾ ਹੈ? ਜੋ ਤੁਸੀਂ ਆਖੋ ਕਿ ਨਹੀਂ ਸਾਨੂੰ ਹੀ ਦੇਨ ਨਾਲ ਓਹ ਪ੍ਰਸੰਨ ਹੁੰਦੇ ਹਨ ਹੋਰ ਨੂੰ ਦੇਨ ਨਾਲ ਨਹੀਂ, ਤਾਂ ਕੀ ਤੁਸਾਂ ਨੇ ਗ੍ਰਹਾਂ ਦਾ ਠੇਕਾ ਲੈਲੀਤਾ ਹੈ ? ਜੇ ਠੇਕਾ ਲੈ ਲੀਤਾ ਹੋਵੇ ਤਾਂ ਸੂਰਯ ਆਦੀ ਨੂੰ ਅਪਨੇ ਘਰ ਵਿਚ ਬੁਲਾਕੇ ਸੜ ਮਰੋ, ਸੱਚ ਤਾਂ ਏਹ ਹੈ ਕਿ ਸੂਰਯ ਆਦੀ ਲੋਕ ਜੜ੍ਹ ਹਨ ਓਹ ਨਾ ਕਿਸੇ ਨੂੰ ਦੁਖ ਅਰ ਨਾ ਸੁਖ ਦੇਨ ਦੀ ਚੇਸ਼ਟਾ ਕਰ ਸਕਦੇ ਹਨ ਕਿੰਤੂ ਜਿੱਨੇ ਤੁਸੀਂ ਗ੍ਰਹ ਦਾਨ ਲੈਕੇ ਗੁਜ਼ਾਰਾ ਕਰਦੇ ਹੋ ਓਹ ਤੁਸੀਂ ਸਾਰੇ ਗ੍ਰਹਾਂ ਦੀਆਂ ਮੂਰਤਾਂ ਹੋ ਕਿਉਂਕਿ ਗ੍ਰਹ ਸ਼ਬਦ ਦਾ ਅਰਥ ਭੀ ਤੁਹਾਡੇ ਵਿਚ ਹੀ ਘਟਦਾ ਹੈ। "ਯੇਗ੍ਰਿਹਣੰਤਿ ਤੇ ਗ੍ਰਹਾਃ" ਜੋ ਗ੍ਰਹਣ ਕਰਦੇ ਹਨ ਉਨਾਂ ਦਾਨਾਮ ਗ੍ਰਹ ਹੈ। ਜਦਤਕ ਤੁਹਾਡੇ ਚਰਣ ਰਾਜਾ,ਰਈਸ,ਸੇਠ, ਸਾਹੂਕਾਰ,ਅਰਗਰੀਬਾਂਦੇ ਪਾਸ ਨਹੀਂ ਪੁੱਜਦੇ ਤਦਤਕ ਕਿਸੇ ਨੂੰ ਨੌ ਗ੍ਰਹਾਂ ਦਾ ਸਿਮਰਨ ਭੀ ਨਹੀਂ ਹੁੰਦਾ, ਜਦ ਤੁਸੀ ਸਾਖਛਾਤ ਸੂਰਯ,ਛਨਿੱਛਰ ਆਦੀ ਦਾ ਰੂਪ ਉਨਾਂ ਉਤੇ ਜਾ ਚੜ੍ਹਦੇਓ ਤਦ ਬਗੈਰ ਗ੍ਰਹਣ ਕੀਤੇ ਉਨਾਂ ਨੂੰ ਕਦੀ ਨਹੀਂ ਛਡਦੇ,ਅਰ ਜੋ ਕੋਈ ਤੁਹਾਡੇ ਪਾਸ ਨਾ ਆਵੇ ਉਸਦੀ ਨਿੰਦਿਆ ਨਾਸਤਿਕ ਆਦੀ ਸ਼ਬਦਾਂ ਨਾਲ ਕਰਦੇ ਫਿਰਦੇਓ। ( ਪੋਪਜੀ ) ਵੇਖੋ ! ਜੋਤਸ਼ ਦਾ ਪ੍ਰਤਖਛ ਫਲ, ਆਕਾਸ਼ਵਿਚ ਰਹਿਨ ਵਾਲੇ ਸੂਰਯ ਚੰਦ੍ਰਮਾ ਅਰ ਰਾਹੂ ਕੇਤੂਦੇ ਸੰਯੋਗ ਰੂਪੀ ਗ੍ਰਹਣ ਨੂੰ ਪਹਿਲੇ ਤੋਂ ਹੀ ਕਹਿ ਦਿੰਦੇ ਹਾਂ, ਜਿਸਤਰਾਂ ਨਾਲ ਇਹ ਪ੍ਰਤਖਛ ਹੁੰਦਾਂ ਹੈ ਉਸਤਰਾਂ ਨਾਲ ਗ੍ਰਹਾਂ ਦਾ ਭੀ ਫਲ ਪ੍ਰਤੱਖਛ ਹੋ ਜਾਂਦਾ ਹੈ, ਵੇਖੋ ! ਅਮੀਰ,ਗਰੀਬ, ਰਾਜਾ, ਰੰਕ ਸੁਖੀ, ਦੁਖੀ ਗ੍ਰਹਾਂ ਕਰਕੇ ਹੀ ਹੁੰਦੇ ਹਨ । ( ਸਤਵਾਦੀ ) ਜੋ ਇਹ ਗ੍ਰਹਣ ਰੂਪੀ ਪ੍ਰਤਖਛ ਫਲ ਹੈ ਸੋ ਗਣਿਤ ਵਿਦਿਆ ਦਾ ਹੈ ਫਲਿਤ ਦਾ ਨਹੀਂ, ਜੋ ਗਣਿਤ ਵਿਦਿਆਹੈ ਓਹ ਸੱਚੀ, ਅਰ ਫਲਿਤ ਵਿਦਿਆ ਸੁਭਾਉਕ ਸੰਬੰਧ ਜਨਜਨੂੰ ਛਡ ਕੇ ਬਾਕੀ ਝੂਠੀ ਹੈ, ਜਿਸਤਰਾਂ ਅਨੁਲੋਮ, ਪ੍ਰਤੀਲੋਮ, ਭੌਣ ਵਾਲੀ ਜ਼ਮੀਨ ਅਤੇ ਚੰਦ੍ਰਮਾ ਦੀ ਗਿਣਤੀ ਨਾਲ ਸਪਸ਼ਟ ਮਲੂਮ ਹੁੰਦਾ ਹੈ ਕਿ ਅਮੁਕ ਸਮੇ ਅਮੁਕ ਦੇਸ਼, ਅਮੁਕ ਅਵੈਵ ਵਿਚ ਸੂਰਯ ਵਾ ਚੰਦ੍ਰਮਾ ਦਾ ਗ੍ਰਹਣ ਹੋਵੇ ਗਾ॥ ਜਿਸਤਰਾ:—

## ਛਾਦਯਤਜਰਕਮਿੰਦੁਰਵਿਧੰ ਭੂਮਿਭਾਃ ॥

ਇਹ 'ਸਿਧਾਂਤ ਸਿਰੋਮਣੀ' ਦਾ ਵਚਨ ਹੈ, ਅਰ ਇਸੇਤਰਾਂ ਨਾਲ 'ਸੂਰਯ ਸਧਾਂਤ' ਆਦੀ ਵਿਚ ਭੀ ਹੈ ਅਰਥਾਤ ਜਦ ਸੂਰਯ, ਜ਼ਮੀਨ ਦੇ ਵਿਚਕਾਰ

ਚੰਦ੍ਰਮਾ ਆਉਂਦਾ ਹੈ ਤਦ ਸੂਰਯ ਗ੍ਰਹਣ, ਅਰ ਜਦ ਸੂਰਯ ਅਰ ਚੰਦ੍ਰਮਾ ਦੇ ਵਿਚ ਜ਼ਮੀਨ ਆਉਂਦੀ ਹੈ ਤਦ ਚੰਦ੍ਰਮਾ ਨੂੰ ਗ੍ਰਹਣ ਲਗਦਾ ਹੈ ਅਰਥਾਤ ਚੰਦ੍ਰਮਾ ਦੀ ਛਾਇਆ ਜ਼ਮੀਨ ਉੱਤੇ, ਅਰ ਜ਼ਮੀਨ ਦੀ ਛਾਇਆ ਚੰਦ੍ਰਮਾ ਉੱਤੇ ਪੈਂਦੀ ਹੈ, ਸੂਰਯ ਪ੍ਰਕਾਸ਼ ਰੂਪ ਹੈ ਏਸ ਕਰਕੇ ਉਸਦੇ ਸਾਮਨੇ ਛਾਇਆ ਕਿਸੇ ਦੀ ਨਹੀਂ ਪੈਂਦੀ ਕਿੰਤੂ ਜਿਸ ਤਰਾਂ ਪ੍ਰਕਾਸ਼ਮਾਨ ਸੂਰਯ ਵਾ ਦੀਵੇ ਥੀਂ ਸ਼ਰੀਰ ਆਦੀ ਦੀ ਛਾਇਆ ਉਲਟੀ ਜਾਂਦੀ ਹੈ ਉਸੇ ਤਰਾਂ ਨਾਲ ਗ੍ਰਹਣ ਵਿਚ ਸਮਝ ਲਵੋ, ਜੋ ਅਮੀਰ, ਗਰੀਬ, ਪ੍ਰਜਾ, ਰਾਜਾ ਕੰਗਾਲ ਹੁੰਦੇ ਹਨ ਓਹ ਅਪਨੇ ਕਰਮਾਂ ਕਰਕੇ ਹੁੰਦੇ ਹਨ ਗ੍ਰਹਾਂ ਕਰਕੇ ਨਹੀਂ। ਬਹੁਤ ਸਾਰੇ ਜੋਤਸ਼ੀ ਲੋਗ ਅਪਨੇ ਮੁੰਡੇ ਕੁੜੀ ਦਾ ਵਿਆਹ ਗ੍ਰਹਾਂ ਦੀ ਗਿਣਤੀ ਕਰਕੇ ਕਰਦੇ ਹਨ ਫੇਰ ਉਨ੍ਹਾਂ ਵਿਚ ਵਿਰੋਧ ਵਾ ਵਿਧਵਾ ਅਥਵਾ ਮਨੁੱਸ਼ ਰੰਡੇ ਹੋ ਜਾਂਦੇ ਹਨ, ਜੇ ਫਲ ਸੱਚਾ ਹੁੰਦਾ ਤਾਂ ਇਹ ਕਿਉਂ ਹੁੰਦਾ ? ਏਸ ਲਈ ਕਰਮ ਦੀ ਗਤੀ ਸੱਚੀ ਅਰ ਗ੍ਰਹਾਂ ਦੀ ਗਤੀ ਸੁਖ, ਦੁਖ ਭੋਗਨਵਿਚ ਕਾਰਣ ਨਹੀਂ ਹੈ, ਭਲਾ ਗ੍ਰਹ ਆਕਾਸ਼ ਵਿਚ ਅਰ ਪ੍ਰਿਥਿਵੀਭੀ ਆਕਾਸ਼ ਵਿਚ ਬਹੁਤ ਦੂਰ ਹੈ ਇਨਾਂਦਾ ਸੰਬੰਧ ਕਰਤਾ, ਅਰ ਕਰਮਾਂ ਦੇ ਨਾਲ ਸਾਖਛਾਤ ਨਹੀਂ, ਕਰਮ ਅਰ ਕਰਮ ਦੇ ਫਲ ਦਾਕਰਤਾ ਭੋਗਤਾ ਜੀਵ, ਅਰ ਕਰਮਾਂ ਦੇ ਫਲ ਭੁਗਤਾਨ ਵਾਲਾ ਪਰਮੇਸ਼ੁਰ ਹੈ, ਜੇ ਤੁਸੀਂ ਗ੍ਰਹਾਂ ਦਾ ਫਲ ਮੰਨੋ ਤਾਂ ਏਸ ਦਾ ਉੱਤਰ ਦੇਓ ਕਿ ਜਿਸ ਛਿਨ ਵਿਚ ਇਕ ਮਨੁੱਸ਼ ਦਾ ਜਨਮ ਹੁੰਦਾ ਹੈ ਜਿਸ ਨੂੰ ਤੁਸੀਂ ਧ੍ਰਵਾਤ੍ਰਟੀ ਮੰਨਕੇ ਜਨਮਪਤ੍ਰੀ ਬਨਾਦੇ ਹੋ ਉਸੇ ਵੇਲੇ ਪ੍ਰਿਥਿਵੀ ਉੱਤੇ ਦੂਜੇ ਦਾ ਜਨਮ ਹੁੰਦਾ ਹੈ ਵਾ ਨਹੀਂ ? ਜੇ ਕਹੋ ਨਹੀਂ ਤਾਂ ਝੂਠ, ਅਰ ਜੇ ਕਹੋ ਹੁੰਦਾ ਹੈ ਤਾਂ ਇਕ ਚਕ੍ਰਵਰਤੀ ਵਰਗਾ ਪ੍ਰਿਥਿਵੀ ਉੱਤੇ ਦੂਜਾ ਚਕ੍ਰਵਰਤੀ ਰਾਜਾ ਕਿਉਂ ਨਹੀਂ ਹੁੰਦਾ? ਹਾਂ ਇੱਨਾ ਤੁਸੀਂ ਕਹ ਸਕਦੇ ਹੋ ਕਿ ਇਹ ਲੀਲਾ ਸਾਡੇ ਪੇਟ ਭਰਨ ਦੀ ਹੈ, ਏਸ ਨੂੰ ਕੋਈ ਮਨ ਭੀ ਲਵੇ ॥

(ਪ੍ਰਸ਼ਨ) ਕੀ ਗਰੁੜ ਪੁਰਾਣ ਭੀ ਝੂਠਾ ਹੈ ? (ਉੱਤਰ) ਆਹੋ ਝੂਠਾ ਹੈ। (ਪ੍ਰਸ਼ਨ) ਫੇਰ ਮੋਏ ਹੋਏ ਜੀਵ ਦੀ ਕੀ ਗਤੀ ਹੁੰਦੀ ਹੈ ? (ਉੱਤਰ) ਜੇਹੇ ਜੇਹੇ ਉਸਦੇ ਕਰਮ ਹਨ ॥

(ਪ੍ਰਸ਼ਨ)ਜੋ'ਯਮਰਾਜ' ਰਾਜਾ ਚਿਤ੍ਰ ਗੁਪਤ ਮੰਤ੍ਰੀ ਉਸਦੇ ਵਡੇ ਡਰਾਉਂਨ ਵਾਲੇ ਦੂਤ ਕਜਲ ਦੇ ਪਰਬਤ ਦੇ ਤੁਲ ਜਿਨਾਂਦਾ ਸ਼ਰੀਰ ਹੈ ਜੀਵ ਨੂੰ ਪਕੜਕੇ ਲੈ ਜਾਂਦੇ ਹਨ, ਪਾਪ ਪੁੰਨ ਦੇ ਅਨੁਸਾਰ ਨਰਕ,ਸੁਰਗ ਵਿਚ ਸੁੱਟਦੇ ਹਨ ਉਹਦੇ ਵਾਸਤੇ ਦਾਨ, ਪੁੰਨ,ਸ੍ਰਾਧ, ਤਰਪਣ ਗਊਦਾਨ, ਆਦੀ ਵੈਤਰਨੀ ਨਦੀ ਤਰਨ ਦੇ ਵਾਸਤੇ ਕਰਦੇ ਹਨ ਇਹ ਸਾਰੀਆਂ ਗੱਲਾਂ ਝੂਠੀਆਂ ਕੀਕਨ ਹੋ ਸਕਦੀਆਂ ਹਨ ? (ਉੱਤਰ) ਇਹ ਸਾਰੀਆਂ ਗੱਲਾਂ ਪੋਪ ਲੀਲਾ ਦੇ ਗਪੋੜੇ ਹਨ, ਜੇ ਹੋਰ ਥਾਂ ਦੇ ਜੀਵ ਉੱਥੇ ਜਾਂਦੇ ਹਨ ਅਤੇ ਉਨਾਂ ਦਾ 'ਧਰਮਰਾਜ' ਚਿਤ੍ਰ ਗੁਪਤ

ਆਦੀ ਨਿਆਯ ਕਰਦੇ ਹਨ ਤਾਂ ਜੇ ਓਹ ਯਮ ਲੋਕ ਦੇ ਜੀਵ ਪਾਪ ਕਰਨ ਤਾਂ ਦੂਜਾ ਯਮਲੋਕ ਮੰਨਣਾ ਚਾਹੀਏ ਕਿ ਉਥੋਂ ਦੇ ਨਿਆਯ ਕਰਨ ਵਾਲੇ ਉਨਾਂ ਦਾ ਨਿਆਯ ਕਰਨ , ਅਰ ਪਰਬਤ ਦੀ ਨਿਆਈਂ ਯਮਦੂਤਾਂ ਦੇ ਸ਼ਰੀਰ ਹੋਨ ਤਾਂ ਦਿਸਦੇ ਕਿਉਂ ਨਹੀਂ? ਅਰ ਮਰਨ ਵਾਲੇ ਜੀਵ ਨੂੰ ਲੈਨ ਵੇਲੇ ਛੋਟੇ ਦਰਵਾਜ਼ੇ ਵਿਚ ਉਨਾਂ ਦੀ ਇਕ ਉਂਗਲ ਭੀ ਨਹੀਂ ਜਾ ਸਕਦੀ, ਅਰ ਸੜਕ, ਗਲੀ ਵਿਚ ਕਿਉਂ ਨਹੀਂ ਰੁਕ ਜਾਂਦੇ ? ਜੇ ਆਖੋ ਕਿ ਓਹ ਸੂਖਛਮ ਸ਼ਰੀਰ ਭੀ ਧਾਰਣ ਕਰ ਲੈਂਦੇ ਹਨ, ਤਾਂ ਪਹਿਲੇ ਪਰਬਤ ਵਾਙਣ ਸ਼ਰੀਰ ਦੇ ਵਡੇ ਵਡੇ ਹਡ ਪੋਪ ਜੀ ਬਿਨਾ ਅਪਨੇ ਘਰ ਦੇ ਕਿਥੇ ਰਖਨਗੇ ? ਜਦ ਜੰਗਲ ਵਿਚ ਅੱਗ ਲਗਦੀ ਹੈ ਤਦ ਇਕੋ ਵੇਲੇ ਕੀੜੀਆਂ ਆਦੀ ਜੀਵਾਂ ਦੇ ਸ਼ਰੀਰ ਛੁਟਦੇ ਹਨ ਉਨਾਂ ਦੇ ਪਕੜਨਦੇ ਵਾਸਤੇ ਅਸੰਖਯ ਯਮਦੂਤ ਆਉਨ ਤਾਂ ਉੱਥੇ ਹਨੇਰਾ ਹੋ ਜਾਨਾ ਚਾਹੀਏ, ਅਰ ਜਦ ਆਪਸ ਵਿਚ ਜੀਵਾਂ ਾਂ ਦੇ ਪਕੜਨ ਨੂੰ ਦੌੜਨਗੇ ਤਦ ਕਦੀ ਉਨਾਂ ਦੇ ਸ਼ਰੀਰ ਠੋਕਰ ਖਾ ਜਾਨਗੇ, ਤਾਂ ਜਿਸ ਤਰਾਂ ਪਹਾੜ ਦੇ ਵਡੇ ਵਡੇ ਸ਼ਿਖਰ ਟੁਟਕੇ ਪ੍ਰਿਥਿਵੀ ਉੱਤੇ ਡਿਗਦੇ ਹਨ ਉਸੇ ਤਰਾਂ ਉਨਾਂ ਦੇ ਵਡੇ ਵਡੇ ਅਵੈਵ ਗਰੁੜ ਪੁਰਾਣ ਦੇ ਵਾਚਨ ਅਤੇ ਸੁਨਨ ਵਾਲਿਆਂ ਦੇ ਘਰ ਵਿਚ ਡਿਗ ਪੈਂਨਗੇ, ਤਾਂ ਓਹ ਦੱਬਕੇ ਮਰਨਗੇ ਵਾ ਘਰਦਾ ਦਰਵਾਜ਼ਾ ਅਥਵਾ ਸੜਕ ਰੁਕ ਜਾਵੇਗੀ ਤਾਂ ਓਹ ਕਿਸ ਤਰਾਂ ਨਿਕਲ ਅਤੇ ਚਲ ਸਕਨ ਗੇ ? ਸ਼ਾੑਧ, ਤਰਪਣ, ਪਿੰਡਦਾਨ ਉਨਾਂ ਮੋਏ ਹੋਏ ਜੀਵਾਂ ਨੂੰ ਤਾਂ ਨਹੀਂ ਪੁੱਜਦਾ ਕਿੰਤੂ ਮੁਇਆਂ ਹੋਇਆਂ ਦੇ ਪ੍ਰਤੀਨਿਧੀ ਪੋਪ ਜੀ ਦੇ ਘਰ ਪੇਟ ਅਰ ਹਥ ਵਿਚ ਪੁੱਜਦਾ ਹੈ। ਜੇਹੜੇ ਵਿਤਰਣੀ ਦੇ ਵਾਸਤੇ ਗਊਦਾਨ ਲੈਂਦੇ ਹਨ ਓਹ ਤਾਂ ਪੋਪ ਦੀ ਦੇ ਘਰ ਵਿਚ ਅਥਵਾ ਕਸਾਈ ਆਦੀ ਦੇ ਘਰ ਵਿਚ ਪੁੱਜਦਾ ਹੈ, ਵਤਰਣੀ ਉੱਤੇ ਗਊ ਨਹੀਂ ਜਾਂਦੀ ਫੇਰ ਕਿਸਦੀ ਪੂਛ ਪਕੜਕੇ ਤਰੇਗਾ? ਅਰ ਹਿਥ ਤਾਂ ਏਥੇ ਹੀ ਸੜਿਆ ਵਾ ਦਬਿਆ ਗਇਆ ਫੇਰ ਪੂਛ ਨੂੰ ਕਿਸ ਤਰਾਂ ਪਕੜੇਗਾ ? ਏਥੇ ਇਕ ਦ੍ਰਿਸ਼ਟਾਂਤ ਏਸ ਬਾਤ ਵਿਚ ਹੈ ਇਕ ਜਟ ਸੀ ਉਸਦੇ ਘਰ ਵਿਚ ਇਕ ਗਊ ਬਹੁਤ ਚੰਗੀ ਅਰ ਵੀਹ ਸੇਰ ਦੁਧ ਦੇਨ ਵਾਲੀ ਸੀ, ਦੁਧ ਉਸਦਾ ਵਡਾ ਸੁਆਦੀ ਹੁੰਦਾ ਸੀ, ਕਦੀ ਕਦੀ ਪੋਪ ਜੀ ਦੇ ਮੂੰਹ ਵਿਚ ਭੀ ਪੈਂਦਾ ਸੀ, ਉਸਦਾ ਪ੍ਰੋਹਤ ਇਹੋ ਧਿਆਨ ਕਰ ਰਹਿਆ ਸੀ ਕਿ ਜਦ ਜੱਟ ਦਾ ਬੁੱਢਾ ਪਿਤਾ ਮਰਨ ਲੱਗੇਗਾ ਤਦ ਇਸੇ ਗਊ ਨੂੰ ਮਨਸਾ ਲਵਾਂਗਾ, ਕੁਝ ਦਿਨ ਪਾਕੇ ਦੈਵਯੋਗ ਨਾਲ ਉਸਦੇ ਪਿਤਾ ਦਾ ਮਰਨ ਵੇਲਾ ਆਇਆ, ਜ਼ਬਾਨ ਬੰਦ ਹੋ ਗਈ, ਅਰ ਮੰਜੇ ਤੋਂ ਜ਼ਮੀਨ ਉਪਰ ਪਾ ਲੀਤਾ, ਅਰਥਾਤ ਪ੍ਰਾਣ ਛਡਨ ਦਾ ਸਮਯ ਆ ਪੁਜਿਆ, ਉਸ ਵੇਲੇ ਜੱਟ ਦੇ ਸੱਜਨ, ਪਿਆਰੇ, ਅਰ ਸੰਬੰਧੀ ਭੀ ਬੈਠੇ ਹੋਏ ਸਨ ਤਦ ਪੋਪ ਜੀ ਕਹਨ ਲੱਗੇ ਯਜਮਾਨ ਹੁਨ ਤੂੰ ਏਸਦੇ ਹਥੋਂ ਗਊ ਦਾਨ ਕਰਾ, ਜੱਟ ਨੇ ਦਸ ਰੁਪਏ ਕਢਕੇ ਪਿਤਾ ਦੇ

ਹੱਥ ਵਿਚ ਰਖੇ ਅਰ ਬੋਲਿਆ ਕਿ ਸੰਕਲਪ ਪੜ, ਪੋਪਜੀ ਬੋਲਿਆ ਵਾਹ ਵਾਹ, ਕੀ ਪਿਤਾ ਫੇਰ ਫੇਰ ਮਰਦਾ ਹੈ? ਏਸ ਵੇਲੇ ਤਾਂ ਸਾਖਛਾਤ ਗਊ ਨੂੰ ਲਿਆ ਜੇਹੜੀ ਦੁਧ ਦਿੰਦੀ ਹੋਵੇ, ਬੁੱਢੀ ਨਾ ਹੋਵੇ,ਸਬ ਪ੍ਰਕਾਰ ਉੱਤਮਹੋਵੇ ਅਜੇ-ਹੀ ਗਊ ਦਾ ਦਾਨ ਕਰਾਨਾ ਚਾਹੀਦਾ ਹੈ। (ਜੱਟਜੀ) ਸਾਡੇ ਪਾਸ ਤਾਂ ਇਕ ਹੀ ਗਊ ਹੈ ਉਸਦੇ ਬਿਨਾ ਸਾਡੇ ਲੜਕੇ ਬਾਲਿਆਂ ਦਾ ਨਿਰਵਾਹ ਨਾ ਹੋ ਸਕੇਗਾ ਏਸ ਲਈ ਉਸ ਨੂੰ ਤਾਂ ਨਾ ਦੇਆਂਗਾ, ਲੈ ਵੀਹ ੨੦ ਰੁਪਯਾਂ ਦਾ ਸੰਕਲਪ ਪੜ੍ਹ, ਅਰ ਇਨਾਂ ਰੁਪਯਾਂ ਦੀ ਦੂਜੀ ਦੁਧ ਵਾਲੀ ਗਊ ਲੈ ਲਵੀਂ । (ਪੋਪਜੀ) ਵਾਹ ਜੀ ਵਾਹ! ਤੁਸੀਂ ਅਪਨੇ ਪਿਤਾ ਥੀਂ ਭੀ ਗਊ ਨੂੰ ਵਧੀਕ ਸਮਝਦੇਓ? ਕੀ ਆਪਨੇ ਪਿਤਾ ਨੂੰ ਵਿਤਰਨੀ ਨਦੀ ਵਿਚ ਡੁਬਾਕੇ ਦੁਖ ਦੇਨਾ ਚਾਹੁੰਦੇਓ? ਤੁਸੀਂ ਚੰਗੇ ਸੁਪੁਤ੍ਰ ਹੋ, ਤਦ ਤਾਂ ਪੋਪ ਜੀ ਵਲ ਸਾਰੇ ਘਰ ਵਾਲੇ ਹੋਗਏ, ਕਿਉਂਕਿ ਉਨਾਂ ਸਾਰਿਆਂ ਨੂੰ ਪਹਿਲੇ ਹੀ ਪੋਪ ਜੀ ਨੇ ਬਹਕਾ ਰਖਿਆ ਸੀ, ਅਰ ਉਸ ਵੇਲੇ ਭੀ ਅੱਖ ਮਾਰ ਦਿੱਤੀ ਸਾਰਿਆਂ ਨੇ ਮਿਲਕੇ ਜ਼ਿਦ ਨਾਲ ਉਸੇ ਗਊ ਦਾ ਦਾਨ ਉਸੇ ਪੋਪ ਜੀ ਨੂੰ ਦੁਆ ਦਿੱਤਾ, ਉਸ ਵੇਲੇ ਜੱਟ ਕੁਝ ਭੀ ਨਾ ਬੋਲਿਆ, ਉਸਦਾ ਪਿਤਾ ਮਰਗਿਆ, ਅਰ ਪੋਪ ਜੀ ਵੱਛੇ ਸਮੇਤ ਗਊ ਅਰ ਚੋਨ ਦੀ ਵਲਟੋਹੀ ਨੂੰ ਲੈਕੇ ਅਪਨੇ ਘਰ ਵਿਚ ਗਊ ਨੂੰ ਬਨ੍ਹਕੇ ਵਲਟੋਹੀ ਨੂੰ ਰਖਕੇ ਫਿਰ ਜੱਟ ਦੇ ਘਰ ਆਇਆ ਅਰ ਮੁਰਦੇ ਦੇ ਨਾਲ ਮਸਾਨਾਂ ਵਿਚ ਜਾਕੇ ਲੰਬੂ ਦੁਆਇਆ, ਉਥੇ ਭੀ ਥੋੜੀ ਥੋੜੀ ਪੋਪ ਲੀਲਾ ਚਲਾਈ, ਫੇਰ ਦਸਗਾਤ੍ਰ ਸਪਿੰਡੀ ਕਰਾਨ ਆਦੀ ਵਿਚਭੀ ਉਸ ਨੂੰ ਮੁੰਨਿਆਂ, ਅਚਾਰਜਾਂ ਨੇ ਭੀ ਲੁੱਟਿਆ, ਅਰ ਭੁੱਖੜਾਂ ਨੇ ਭੀ ਬਹੁਤ ਸਾਰਾ ਮਾਲ ਪੇਟ ਵਿਚ ਭਰਿਆ ਜਦ ਸਬ ਕ੍ਰਿਆ ਹੋ ਚੁਕੀ ਤਦ ਜੱਟ ਨੇ ਇਧਰੋਂ ਉਧਰੋਂ ਕਿਸੇ ਦੇ ਘਰੋਂ ਦੁਧ ਮੰਗ ਤੰਗ ਕੇ ਗੁਜ਼ਾਰਾ ਕੀਤਾ, ਚੌਦਵੇਂ ਦਿਨ ਸਵੇਰ ਵੇਲੇ ਪੋਪ ਜੀ ਦੇ ਘਰ ਜੱਟ ਜਾ ਪੁੱਜਿਆ, ਦੇਖਿਆ ਤਾਂ ਗਊ ਚੋਕੇ ਵਲਟੋਹੀ ਭਰਕੇ ਪੋਪ ਜੀ ਉਠਨ ਹੀ ਲਗੇ ਸੀ ਇਨੇ ਵਿਚ ਹੀ ਜੱਟ ਜੀ ਜਾ ਪੁੱਜੇ, ਉਸਨੂੰ ਦੇਖਕੇ ਪੋਪ ਜੀ ਬੋਲੇ ਆਓ ਯਜਮਾਨ ਬੈਠੋ। (ਜਟਜੀ) ਤੁਸੀਂ ਭੀ ਪ੍ਰੋਹਤ ਜੀ ਐਧਰ ਆਓ। (ਪੋਪ ਜੀ) ਅੱਛਾ ਦੁਧ ਰਖ ਆਵਾਂ। (ਜੱਟ ਜੀ) ਨਹੀਂ ਨਹੀਂ ਦੁਧਦੀ ਵਲਟੋਹੀ ਐਧਰ ਲੈ ਆਓ! (ਪੋਪ ਜੀ) ਵਿਚਾਰਾ ਜਾ ਬੈਠਾ ਅਰ ਵਲਟੋਹੀ ਸਾਮਨੇ ਰਖ ਲੀਤੀ। (ਜੱਟ ਜੀ) ਤੁਸੀਂ ਬੜੇ ਝੂਠੇ ਹੋ। (ਪੋਪ ਜੀ) ਕੀ, ਝੂਠ ਕੀਤਾ? (ਜੱਟਜੀ) ਦਸੋਤਾਂ ਤੁਸਾਂ ਨੇ ਗਊ ਕਿਸ ਵਾਸਤੇ ਲੀਤੀ ਸੀ? (ਪੋਪਜੀ) ਤੁਹਾਡੇ ਪਿਤਾ ਦੇ ਵਿਤਰਨੀ ਨਦੀ ਤਰਨ ਦੇ ਵਾਸਤੇ। (ਜੱਟਜੀ) ਅੱਛਾ ਤਾਂ ਤੁਸਾਂ ਨੇ ਉਥੇ ਵਿਤਰਨੀ ਦੇ ਕੰਢੇ ਗਊ ਕਿਉਂ ਨਾ ਭਿਜਵਾਈ? ਅਸੀਂ ਤਾਂ ਤੁਹਾਡੇ ਭਰੋਸੇ ਉੱਤੇ ਰਹੇ ਅਰ ਤੁਸੀਂ ਅਪਨੇ ਘਰ ਬਨ੍ਹ ਬੈਠੇ ਨਾ ਜਾਨੀਏਂ ਮੇਰੇ ਪਿਤਾ ਨੇ ਵਿਤਰਨੀ ਵਿਚ ਕਿਨੇ ਗੋਤੇ ਖਾਧੇ ਹੋਨਗੇ। (ਪੋਪ ਜੀ) ਨਹੀਂ

ਨਹੀਂ ਉਥੇ ਏਸ ਦਾਨ ਦੇ ਪੁੰਨ ਦੇ ਪ੍ਰਭਾਵ ਨਾਲ ਦੂਜੀ ਗਊ ਬਨ ਕੇ ਉਸ ਨੂੰ ਪਾਰ ਉਤਾਰ ਦਿੱਤਾ ਹੋਵੇਗਾ। (ਜੱਟ ਜੀ) ਵਿਤਰਣੀ ਨਦੀ ਏਥੋਂ ਕਿੰਨੀ ਦੂਰ ਅਰ ਕੇਹੜੇ ਪਾਸੇ ਵਲ ਹੈ? (ਪੋਪ ਜੀ) ਅਟਕਲ ਨਾਲ ਕੋਈ ਤੀਹ ਕ੍ਰੋੜ ਕੋਹ ਦੂਰ ਹੈ, ਕਿਉਂਕਿ ਉਨੰਜਾ ਕ੍ਰੋੜ ਯੋਜਨ ਪ੍ਰਿਥਿਵੀ ਹੈ ਅਰ ਦੱਖਛਿਣ ਅਤੇ ਲੈਂਹਦੇ ਵਲ ਵਿਤਰਣੀ ਨਦੀ ਹੈ। (ਜੱਟ ਜੀ) ਐਂਨੀ ਦੂਰ ਤੋਂ ਤੁਹਾਡੀ ਚਿੱਠੀ ਵਾ ਤਾਰ ਦਾ ਸਮਾਚਾਰ ਗਿਆਹੋਵੇ ਅਤੇ ਉਸਦਾ ਉੱਤਰ ਆਇਆ ਹੋਵੇ ਕਿ ਓਥੇ ਪੁੰਨ ਦੀ ਗਊ ਬਨ ਗਈ ਅਤੇ ਫਲਾਨੇ ਦੇ ਪਿਉ ਨੂੰ ਪਾਰ ਉਤਾਰ ਦਿੱਤਾਂ ਤਾਂ ਦੱਸੋ? (ਪੋਪ ਜੀ) ਸਾਡੇ ਪਾਸ ਗਰੁੜਪੁਰਾਣ ਦੀ ਲਿਖਤ ਦੇ ਬਗੈਰ ਡਾਕ ਵਾ ਤਾਰਬਰਕੀ ਦੂਜੀ ਕੋਈ ਨਹੀਂ। (ਜੱਟ ਜੀ) ਏਸ ਗਰੁੜ ਪੁਰਾਣ ਨੂੰ ਅਸੀਂ ਸੱਚਾ ਕਿਸਤਰਾਂ ਮੰਨੀਏਂ। (ਪੋਪ ਜੀ) ਜਿਸਤਰਾਂ ਸਾਰੇ ਮੰਨਦੇ ਹਨ। (ਜੱਟ ਜੀ) ਇਹ ਗ੍ਰੰਥ ਤੁਹਾਡੇ ਵਡਿਆਂ ਨੇ ਤੁਹਾਡੀ ਰੋਟੀ ਵਾਸਤੇ ਬਨਾਇਆ ਹੈ ਕਿਉਂਕਿ ਪਿਉ ਨੂੰ ਬਗੈਰ ਅਪਨੇ ਪੁਤ੍ਰਾਂ ਦੇ ਕੋਈ ਪਿਆਰਾ ਨਹੀਂ, ਜਦ ਮੇਰਾ ਪਿਉ ਮੇਰੇ ਪਾਸ ਚਿੱਠੀ ਪਤ੍ਰੀ ਵਾ ਤਾਰ ਭੇਜੇਗਾ ਤਦ ਮੈਂ ਵਿਤਰਣੀ ਦੇ ਕੰਢੇ ਗਊ ਪੁਚਾ ਦਿਆਂਗਾ ਅਰ ਉਸਨੂੰ ਪਾਰ ਉਤਾਰ ਫੇਰ ਗਊ ਨੂੰ ਘਰ ਵਿਚ ਲਿਆ ਦੁਧ ਨੂੰ ਮੈਂ ਅਰ ਮੇਰੇ ਲੜਕੇ ਬਾਲੇ ਪੀਤਾ ਕਰਨਗੇ, ਲਿਆ ਦੁਧ ਦੀ ਭਰੀ ਹੋਈ ਵਲਟੋਹੀ, ਗਊ ਵੱਛਾ ਲੈਕੇ ਜੱਟ ਜੀ ਅਪਨੇ ਘਰ ਨੂੰ ਚਲਿਆ। (ਪੋਪ ਜੀ) ਤੁਸੀਂ ਦਾਨ ਦੇਕੇ ਲੈਂਦੇ ਹੋ, ਤੁਹਾਡਾ ਸਤਿਆਨਾਸ਼ ਹੋਜਾਵੇਗਾ। (ਜੱਟ ਜੀ) ਚੁੱਪ ਕਰ ਨਹੀਂ ਤਾਂ ਤੇਰਾਂ ਦਿਨ ਦੁਧ ਦੇ ਬਗੈਰ ਜਿੰਨਾਂ ਦੁੱਖ ਅਸਾਂ ਨੇ ਪਾਇਆ ਹੈ ਸਬ ਕਸਰ ਕੱਢ ਦਿਆਂਗਾਂ, ਤਦ ਪੋਪ ਜੀ ਚੁਪ ਰਹੇ ਅਰ ਜੱਟ ਜੀ ਗਊ ਵੱਛਾ ਲੈਕੇ ਅਪਨੇ ਘਰ ਪੁੱਜੇ।

ਜਦ ਏਹੋ ਜਹੇ ਜੱਟ ਜੀ ਦੇ ਵਰਗੇ ਪੁਰੁਸ਼ ਹੋਨ ਤਾਂ ਪੋਪ ਲੀਲਾ ਸੰਸਾਰ ਵਿਚ ਨਾ ਚੱਲੇ, ਜੋ ਇਹ ਲੋਗ ਕਹਿੰਦੇ ਹਨ ਕਿ ਦਸ਼ਗਾਤ੍ਰ ਦੇ ਪਿੰਡਾਂ ਕਰਕੇ ਦਸ ਅੰਗ, ਸਪਿੰਡੀ ਕਰਨ ਨਾਲ ਸ਼ਰੀਰ ਦੇ ਨਾਲ ਜੀਵ ਦਾ ਮੇਲ ਹੋਕੇ ਅੰਗੂਠੇ ਜਿੰਨਾ ਸ਼ਰੀਰ ਬਨਕੇ ਪਿੱਛੋਂ ਯਮਲੋਕ ਨੂੰ ਜਾਂਦਾ ਹੈ ਤਾਂ ਮਰਦੇ ਸਮੇਂ ਦੂਤਾਂ ਦਾ ਆਉਨਾ ਵਿਅਰਥ ਹੁੰਦਾ ਹੈ, ਤੇਹਰਵੀਂ ਦੇ ਪਿੱਛੋਂ ਆਉਨਾ ਚਾਹੀਏ, ਜੇ ਸ਼ਰੀਰ ਬਨ ਜਾਂਦਾ ਹੋਵੇ ਤਾਂ ਅਪਨੀ ਇਸਤ੍ਰੀ, ਸੰਤਾਨ, ਅਰ ਇਸ਼ਟ ਮਿਤ੍ਰਾਂ ਦੇ ਮੋਹ ਦੇ ਮਾਰੇ ਕਿਉਂ ਨਹੀਂ ਮੁੜ ਆਉਂਦਾ?

(ਪ੍ਰਸ਼ਨ) ਸ੍ਵਰਗ ਵਿਚ ਕੁਝ ਭੀ ਨਹੀਂ ਮਿਲਦਾ ਜੋ ਦਾਨ ਕੀਤਾ ਜਾਂਦਾ ਹੈ ਉਹੋ ਉਥੇ ਮਿਲਦਾ ਹੈ ਏਸ ਲਈ ਸਬ ਚੀਜ਼ਾਂ ਦੇ ਦਾਨ ਕਰਨੇ ਚਾਹੀਦੇ ਹਨ। (ਉੱਤਰ) ਓਸ ਤੁਹਾਡੇ ਸ੍ਵਰਗ ਕੋਲੋਂ ਇਹੋ ਲੋਕ ਚੰਗਾ ਹੈ ਜਿਸ ਵਚ ਧਰਮਸਾਲਾ ਹਨ, ਲੋਗ ਦਾਨ ਦਿੰਦੇ ਹਨ, ਸੱਜਨ ਮਿਤ੍ਰ ਅਰ ਜਾਤੀ

ਵਿਚ ਖੂਬ ਭੋਜਨ ਉਡਦੇ ਹਨ, ਚੰਗੇ ਚੰਗੇ ਕਪੜੇ ਮਿਲਦੇ ਹਨ, ਤੁਹਾਡੇ ਆਖੇ ਹੋਏ ਸ੍ਵਰਗ ਵਿਚ ਕੁਝ ਭੀ ਨਹੀਂ ਮਿਲਦਾ, ਅਜੇਹੇ ਨਿਰਦਈ ਮੱਖੀਮਾਰ ਕੰਗਾਲ, ਸ੍ਵਰਗ ਵਿਚ ਪੋਪਜੀ ਜਾਕੇ ਖਰਾਬ ਹੋਨ ਓਥੇ ਭਲੇਮਨੁਸ਼ਾਂਦਾ ਕੀਕੰਮ।

(ਪ੍ਰਸ਼ਨ) ਜਦ ਤੁਹਾਡੇ ਕਹਨ ਕਰਕੇ ਯਮਲੋਕ ਅਰ ਯਮ ਨਹੀਂ ਹਨ ਤਾਂ ਮਰਕੇ ਜੀਵ ਕਿੱਥੇ ਜਾਂਦਾ ਹੈ? ਅਤ ਇਨ੍ਹਾਂ ਦਾ ਨਿਆਯ ਕੌਨ ਕਰਦਾ ਹੈ।

(ਉੱਤਰ) ਤੁਹਾਡੇ ਗਰੁੜ ਪੁਰਾਣ ਦਾ ਕਹਿਆ ਹੋਇਆ ਤਾਂ ਪ੍ਰਮਾਣ ਦੇ ਯੋਗ ਨਹੀਂ ਪਰੰਤੂ ਜੋ ਵੇਦ ਵਿਚ ਇਹ ਕਹਿਆ ਹੈ ਕਿ:—

## ਯਮੇਨ ਵਾਯੁਨਾ ਸਤਜਰਾਜਨ॥

ਇਤਿਆਦੀ ਵੇਦ ਵਚਨਾਂ ਥੀਂ ਨਿਸ਼ਚੇ ਹੈ ਕਿ ਯਮ ਨਾਮ ਵਾਯੂ ਦਾ ਹੈ ਸ਼ਰੀਰ ਛੱਡਕੇ ਵਾਯੂ ਦੇ ਨਾਲ ਆਕਾਸ਼ ਵਿਚ ਜੀਵ ਰਹਿੰਦੇ ਹਨ, ਅਰ ਜੋ ਸੱਚਾ ਕਰਤਾ, ਪਖਛਪਾਤ ਤੋਂ ਰਹਿਤ ਪਰਮੇਸ਼੍ਰ ਧਰਮਰਾਜ ਹੈ ਓਹੀ ਸਭਦਾ ਨਿਆਯ ਕਰਦਾ ਹੈ।

(ਪ੍ਰਸ਼ਨ) ਤੁਹਾਡੇ ਕਹਨ ਤੋਂ ਗਊ ਆਦੀ ਦਾਨ ਕਿਸੇ ਨੂੰ ਨਾ ਦੇਣਾ ਅਰ ਨਾ ਕੁਝ ਦਾਨ ਪੁੰਨ ਕਰਨਾ ਇਹ ਸਿੱਧ ਹੁੰਦਾ ਹੈ।

(ਉੱਤਰ) ਇਹ ਤੁਹਾਡਾ ਕਹਨਾ ਸਰਵਥਾ ਵਿਅਰਥ ਹੈ, ਕਿਉਂਕਿ ਸੁਪਾਤ੍ਰਾਂ ਨੂੰ ਪਰਉਪਕਾਰੀਆਂ ਨੂੰ ਪਰਉਪਕਾਰ ਦੇ ਅਰਥ ਸੋਨਾ, ਚਾਂਦੀ, ਹੀਰਾ, ਮੋਤੀ, ਮਾਣਕ, ਅੰਨ, ਜਲ, ਮਕਾਨ, ਕਪੜੇ ਆਦੀ ਦਾਨ ਜ਼ਰੂਰ ਕਰਨਾ ਉਚਿਤ ਹੈ ਕਿੰਤੂ ਕੁਪਾਤ੍ਰਾਂ ਨੂੰ ਕਦੀ ਨਾ ਦੇਣਾ ਚਾਹੀਏ।

(ਪ੍ਰਸ਼ਨ) ਕੁਪਾਤ੍ਰ ਅਰ ਸੁਪਾਤ੍ਰ ਦਾ ਲੱਖਛਣ ਕੀ ਹੈ?

(ਉੱਤਰ) ਜੋ ਛਲੀਆ, ਕਪਟੀ, ਸੁਆਰਥੀ, ਵਿਸ਼ਯੀ, ਕਾਮ, ਕ੍ਰੋਧ, ਲੋਭ, ਮੋਹ ਥੀਂ ਯੁਕਤ, ਪਰਾਈ ਹਾਨੀ ਕਰਨ ਵਾਲੇ, ਲੰਪਟੀ, ਮਿਥਿਆ ਵਾਦੀ, ਅਵਿਦਵਾਨ, ਕੁਸੰਗੀ, ਆਲਸੀ, ਜੋ ਕੋਈ ਦਾਤਾ ਹੋਵੇ ਉਸ ਕੋਲੋਂ ਬਾਰ ਬਾਰ ਮੰਗੇ, ਧਰਨਾ ਮਾਰੇ, ਨਾਹ ਨੁਕਰ ਕਰਨ ਤੋਂ ਭੀ ਜ਼ਿੱਦ ਨਾਲ ਮੰਗਦੇ ਹੀ ਜਾਨਾ, ਸੰਤੋਸ਼ ਨਾ ਰਖਨਾ, ਜੋ ਨਾ ਦੇਵੇ ਉਸਦੀ ਨਿੰਦਿਆ ਕਰਨਾ, ਸ੍ਰਾਪ ਅਰ ਗਾਲੀ ਦੇਨਾ, ਅਨੇਕ ਵਾਰ ਜੋ ਸੇਵਾ ਕਰੇ ਅਰ ਇਕ ਵਾਰ ਨਾ ਕਰੇ ਤਾਂ ਉਸਦਾ ਦੁਸ਼ਮਨ ਬਨ ਜਾਨਾ ਉਪਰੋਂ ਸਾਧੂ ਦਾ ਭੇਸ ਬਨਾ ਲੋਗਾਂ ਨੂੰ ਬਹਕਾਕੇ ਠਗਨਾ, ਅਰ ਅਪਨੇ ਪਾਸ ਪਦਾਰਥ ਹੋਵੇ ਤਾਂ ਭੀ ਕਹਨਾ ਕਿ ਮੇਰੇ ਪਾਸ ਕੁਝ ਭੀ ਨਹੀਂ, ਸਭ ਨੂੰ ਫੁਸਲਾ ਫੁਸਲਾ ਕੇ ਸ੍ਵਾਰਥ ਸਿੱਧ ਕਰਨਾ, ਰਾਤ ਦਿਨ ਭੀਖ ਮੰਗਨ ਵਿਚ ਹੀ ਲਗੇ ਰਹਨਾ, ਬੁਲਾਵਾ ਆਉਨ ਉੱਤੇ ਚੰਗੀ ਤਰਾਂ ਨਾਲ ਭੰਗ ਆਦੀ ਨਸ਼ੇ ਵਾਲੀ ਚੀਜ਼ਾਂ ਨੂੰ ਖਾ ਪੀਕੇ ਬਹੁਤ ਸਾਰਾ ਪਰਾਇਆ ਪਦਾਰਥ ਖਾਨਾ, ਫੇਰ ਮਸਤ ਹੋਕੇ ਆਲਸੀ ਹੋਨਾ,

ਸਤ੍ਯ ਮਾਰਗ ਦਾ ਵਿਰੋਧ, ਅਰ ਝੂਠੇ ਮਾਰਗ ਵਿਚ ਅਪਨੇ ਮਤਲਬ ਵਾਸਤੇ ਚਲਨਾ, ਉਸੇ ਤਰਾਂ ਅਪਨੇ ਚੇਲਿਆਂ ਨੂੰ ਕੇਵਲ ਅਪਨੀ ਹੀ ਸੇਵਾ ਕਰਨ ਦਾ ਉਪਦੇਸ਼ ਕਰਨਾ, ਹੋਰ ਯੋਗ ਪੁਰੁਸ਼ਾਂ ਦੀ ਸੇਵਾ ਕਰਨ ਦਾ ਨਹੀਂ, ਸੱਤਵਿਦਿਆ-ਦੀ ਪ੍ਰਵ੍ਰਿੱਤੀ ਦੇ ਵਿਰੋਧੀ ਜਗਤਦੇ ਵਿਹਾਰ ਅਰਥਾਤ ਇਸਤ੍ਰੀ, ਪੁਰੁਸ਼, ਮਾਂਪਿਉ, ਸੰਤਾਨ, ਰਾਜਾ, ਪ੍ਰਜਾ, ਸੱਜਨ, ਮਿਤ੍ਰਾਂ ਵਿਚ ਅਪ੍ਰੀਤੀ ਕਰਾਨਾ ਕਿ ਇਹ ਸਬ ਝੂਠੇ ਹਨ, ਅਰ ਜਗਤਭੀ ਝੂਠਾਹੈ ਇਤਿਆਦੀ ਦੁਸ਼ਟ ਉਪਦੇਸ਼ ਕਰਨਾ ਆਦੀਕੁਪਾਤ੍ਰਾਂ ਦੇ ਲੱਖਛਣ ਹਨ। ਅਰ ਜੋ ਬ੍ਰਹਮਚਾਰੀ, ਜਿਤੇਂਦ੍ਰੀ ਵੇਦ ਆਦੀਵਿਦ੍ਯਾਦੇ ਪੜ੍ਹਨ ਪੜ੍ਹਾਨ ਵਾਲੇ, ਸੁਸ਼ੀਲ, ਸੱਤਵਾਦੀ, ਪਰਉਪਕਾਰ ਦੇ ਪਿਆਰੇ, ਪੁਰੁਸ਼ਾਰਥੀ, ਉਦਾਰ, ਵਿਦਿਆ, ਧਰਮ ਦੀ ਨਿਰੰਤਰ ਉੱਨਤੀ ਕਰਨ ਵਾਲੇ, ਧਰਮਾਤਮਾ, ਸ਼ਾਂਤ, ਨਿੰਦਿਆ, ਉਸਤਤਿ ਵਿਚ ਹਰਸ਼ ਸ਼ੋਕ ਥੀਂ ਰਹਿਤ, ਨਿਰਭੈ, ਉਤਸਾਹੀ, ਯੋਗੀ, ਗਿਆਨੀ, ਸ੍ਰਿਸ਼ਟੀਕ੍ਰਮ, ਵੇਦ ਦੀ ਆਗਿਆ, ਈਸ਼੍ਵਰ ਦੇ ਗੁਣ ਕਰਮ, ਸੁਭਾਵ ਦੇ ਅਨੁਕੂਲ ਵਰਤਾਓ ਕਰਨਵਾਲੇ, ਨਿਆਯਦੀ ਰੀਤੀ ਕਰਕੇ ਯੁਕਤ, ਪਖਛਪਾਤ ਤੋਂ ਰਹਿਤ, ਸੱਤ ਉਪਦੇਸ਼ ਅਰ ਸੱਤ ਸ਼ਾਸਤ੍ਰਾਂ ਦੇ ਪੜ੍ਹਨ ਪੜ੍ਹਾਨ ਵਾਲਿਆਂ ਦੀ ਪ੍ਰੀਖਛਾ ਕਰਨ ਵਾਲੇ, ਕਿਸੇ ਦੀ ਲਾਲੋ ਪਤੋ ਨਾ ਕਰਨੇ, ਪ੍ਰਸ਼ਨਾਂ ਦਾ ਯਥਾਰਥ ਉੱਤਰ ਦੇਨ ਵਾਲੇ, ਅਪਨੇ ਆਤਮਾ ਵਾਙੂ ਹੋਰ ਦਾ ਭੀ ਸੁਖ, ਦੁੱਖ, ਹਾਨੀ, ਲਾਭ ਸਮਝਨ ਵਾਲੇ, ਅਵਿਦਿਆ ਆਦੀ ਕਲੇਸ਼, ਜ਼ਿਦ, ਹਠ, ਅਭਿਮਾਨ ਤੋਂ ਰਹਿਤ, ਅੰਮ੍ਰਿਤ ਦੇ ਸਮਾਨ ਅਪਮਾਨ ਅਰ ਵਿਸ਼ ਦੀ ਨਿਆਈਂ ਮਾਨ ਨੂੰ ਸਮਝਨ ਵਾਲੇ, ਸੰਤੋਸ਼ੀ ਜੋ ਕੋਈ ਪ੍ਰੀਤੀ ਨਾਲ ਜਿੰਨਾ ਦੇਵੇ ਉੱਨੇ ਵਿਚ ਹੀ ਪ੍ਰਸੰਨ, ਇਕ ਵਾਰ ਵਿਪਦਾ ਕਾਲ ਵਿਚ ਮੰਗਿਆਂ ਭੀ ਨਾ ਦੇਵੇ ਵਾ ਵਰਜਨ ਕਰਨੇ ਤੇ ਭੀ ਦੁੱਖ ਵਾ ਬੁਰੀ ਚੇਸ਼ਟਾ ਨਾ ਕਰਨਾ, ਉਥੋਂ ਝਟ ਹਟ ਆਉਨਾ, ਉਸ ਦੀ ਨਿੰਦਿਆ ਨਾ ਕਰਨੀ, ਸੁਖੀ ਪੁਰੁਸ਼ਾਂ ਦੇ ਨਾਲ ਮਿਤ੍ਰਤਾ ਰਖਨੀ, ਦੁਖੀਆਂ ਉੱਤੇ ਦਇਆ ਕਰਨੀ, ਪੁੰਨ ਆਤਮਾ ਪੁਰੁਸ਼ਾਂ ਨਾਲ ਆਨੰਦ ਵਿਚ ਰਹਿਨਾ, ਅਰ ਪਾਪੀਆਂ ਦੇ ਨਾਲ ਉਪੇਖਛਾ ਅਰਥਾਤ ਰਾਗ ਦ੍ਵੇਸ਼ ਥੀਂ ਰਹਿਤ ਰਹਿਨਾ, ਸੱਤਮਾਨੀ, ਸੱਤਵਾਦੀ, ਸੱਤਕਾਰੀ, ਨਿਸ਼ਕਪਟ, ਈਰਸ਼ਾ, ਦ੍ਵੇਸ਼ ਥੀਂ ਰਹਿਤ, ਗੰਭੀਰ ਆਸ਼ਾ, ਸੱਤਪੁਰੁਸ਼, ਧਰਮ ਥੀਂ ਯੁਕਤ, ਅਰ ਸਰਵਥਾ ਦੁਸ਼ਟਾਚਾਰ ਥੀਂ ਰਹਿਤ, ਅਪਨੇ ਤਨ, ਮਨ, ਧਨ ਨੂੰ ਪਰਉਪਕਾਰ ਕਰਨ ਵਿਚ ਲਗਾਨ ਵਾਲੇ, ਪਰਾਏ ਸੁਖ ਦੇ ਲਈ ਪ੍ਰਾਨਾਂ ਨੂੰ ਭੀ ਅਰਪਣ ਕਰਨ ਵਾਲੇ, ਇਹੋ ਜਹੇ ਸ਼ੁਭ ਲੱਖਛਣਾ ਵਾਲੇ ਸੁਪਾਤ੍ਰ ਹੁੰਦੇ ਹਨ, ਪਰੰਤੂ ਕਾਲ ਆਦੀ ਦੀ ਵਿਪਦਾ ਦੇ ਵੇਲੇ ਅੰਨ, ਜਲ, ਵਸਤ੍ਰ ਅਰ ਔਸ਼ਧੀ ਪੱਥ, ਸਥਾਨ ਦੇ ਅਧਿਕਾਰੀ ਸਬ ਪ੍ਰਾਨੀ ਮਾਤ੍ਰ ਹੋਸਕਦੇ ਹਨ।

(ਪ੍ਰਸ਼ਨ) ਦਾਤਾ ਕਿੰਨੇ ਪ੍ਰਕਾਰ ਦੇ ਹੁੰਦੇ ਹਨ ?

(ਉੱਤਰ) ਤਿੰਨ ਪ੍ਰਕਾਰ ਦੇ, ਉੱਤਮ, ਮੱਧ੍ਯਮ ਅਰ ਨਿਕ੍ਰਿਸ਼ਟ, ਉੱਤਮ

ਦਾਤਾ ਉਸ ਨੂੰ ਕਹਿੰਦੇ ਹਨ ਜੋ ਦੇਸ਼ ਕਾਲ ਪਾਤ੍ਰ ਨੂੰ ਜਾਨ ਕੇ ਸੱਤ ਵਿਦਿਆ, ਧਰਮ ਦੀ ਉੱਨਤੀ ਰੂਪ ਪਰਉਪਕਾਰ ਦੇ ਅਰਥ ਦੇਵੇ। ਮੱਧਮ ਉਹ ਹੈ ਜੋ ਕੀਰਤੀ ਵਾ ਸੁਆਰਥ ਦੇ ਵਾਸਤੇ ਦਾਨ ਕਰੇ। ਨਿਕ੍ਰਿਸ਼ਟ ਓਹ ਹੈ ਕਿ ਅਪਨਾ ਵਾ ਪਰਾਇਆ ਕੁਝ ਉਪਕਾਰ ਨਾ ਕਰ ਸੱਕੇ, ਕਿੰਤੂ ਬੇਸਵਾ ਗਮਨ ਆਦੀ ਵਾ ਭੰਡ, ਭਟਾਂ ਨੂੰ ਦੇਵੇ, ਦੇਨ ਦੇ ਸਮੇਂ ਤ੍ਰਿਸਕਾਰ ਨਿਰਾਦਰੀ ਰੂਪੀ ਕੁਚੇਸ਼ਟਾ ਕਰੇ, ਪਾਤ੍ਰ ਕੁਪਾਤ੍ਰ ਦਾ ਕੁਝ ਭੀ ਭੇਦ ਨਾ ਜਾਨੇ ਕਿੰਤੂ ਸਬ ਅੰਨ ਬਾਰਾਂ ਪੰਸੇਰੀ ਵੇਚਨ ਵਾਲਿਆਂ ਦੀ ਨਿਆਈਂ ਲੜਾਈ ਝਗੜਾ, ਦੂਜੇ ਧਰਮਾਤਮਾ ਨੂੰ ਦੁੱਖ ਦੇਕੇ ਸੁਖੀ ਹੋਵਨ ਦੇ ਵਾਸਤੇ ਦਇਆ ਕਰੇ ਸੋ ਅਧਮ ਦਾਤਾ ਹੈ ਅਰਥਾਤ ਜੋ ਪਰੀਖਛਾ ਪੂਰਵਕ ਵਿਦਵਾਨ, ਧਰਮਾਤਮਾ ਮਨੁਸ਼ਾਂ ਦਾ ਸਤਕਾਰ ਕਰੇ ਓਹ ਉੱਤਮ, ਅਰ ਜੋ ਕੁਝ ਪ੍ਰੀਖਿਆ ਕਰੇ ਵਾ ਨਾ ਕਰੇ ਪਰੰਤੂ ਜਿਸ ਵਿਚ ਅਪਨੀ ਵਡਿਆਈ ਹੋਵੇ ਓਸਨੂੰ ਮਧਮ, ਅਰ ਅੰਧਾਧੁੰਧ ਪਰੀਖਛਾ ਰਹਿਤ ਨਿਸ਼ਫਲ ਦਾਨ ਦਿੱਤਾ ਕਰੇ ਓਹ ਨੀਚ ਦਾਤਾ ਕਹਾਂਦਾ ਹੈ।

(ਪ੍ਰਸ਼ਨ) ਦਾਨ ਦੇ ਫਲ ਏਥੇ ਹੁੰਦੇ ਹਨ ਵਾ ਪ੍ਰਲੋਕ ਵਿਚ?

(ਉੱਤਰ) ਸਬ ਥਾਂ ਹੁੰਦੇ ਹਨ।

(ਪ੍ਰਸ਼ਨ) ਅਪਨੇ ਆਪ ਹੁੰਦੇ ਹਨ ਵਾ ਕੋਈ ਫਲ ਦੇਨ ਵਾਲਾ ਹੈ।

(ਉੱਤਰ) ਫਲ ਦੇਨ ਵਾਲਾ ਈਸ਼੍ਵਰ ਹੈ, ਜਿਸਤਰਾਂ ਕੋਈ ਚੋਰ ਡਾਕੂ ਅਪਨੇ ਆਪ ਕੈਦਖ਼ਾਨੇ ਵਿਚ ਜਾਨਾ ਨਹੀਂ ਚਾਹੁੰਦਾ ਰਾਜਾ ਓਸਨੂੰ ਜ਼ਰੂਰ ਭੇਜਦਾ ਹੈ, ਧਰਮਾਤਮਾ ਮਨੁਸ਼ਾਂ ਦੇ ਸੁਖ ਦੀ ਰਖਿਆ ਕਰਦਾ, ਭੁਗਾਂਦਾ, ਡਾਕੂ ਆਦੀ ਥੀਂ ਬਚਾਕੇ ਉਨ੍ਹਾਂਨੂੰ ਸੁਖਵਿਚ ਰਖਦਾਹੈ ਉੱਸੇ ਤਰਾਂ ਪਰਮੇਸ਼੍ਵਰ ਸਬਨੂੰ ਪਾਪ ਪੁੰਨ ਦੇ ਦੁਖ ਅਰ ਸੁਖ ਰੂਪੀ ਫਲਾਂ ਨੂੰ ਯਥਾਵਤ ਭੁਗਾਂਦਾ ਹੈ।

(ਪ੍ਰਸ਼ਨ) ਜੋ ਇਹ ਗਰੁੜ ਪੁਰਾਣ ਆਦੀ ਗ੍ਰੰਥ ਹਨ ਵੇਦ ਦੇ ਅਰਥ ਵਾ ਵੇਦ ਦੀ ਪੁਸ਼ਟੀ ਕਰਨ ਵਾਲੇ ਹਨ ਵਾ ਨਹੀਂ?

(ਉੱਤਰ) ਨਹੀਂ, ਕਿੰਤੂ ਵੇਦ ਦੇ ਵਿਰੋਧੀ ਅਰ ਉਲਟੇ ਚੱਲਨ ਵਾਲੇ ਹਨ, ਤਥਾ ਤੰਤ੍ਰ ਗ੍ਰੰਥ ਭੀ ਉਹੋ ਜਹੇ ਹਨ, ਜਿਸ ਤਰਾਂ ਕੋਈ ਮਨੁਸ਼ ਇਕ ਦਾ ਮਿਤ੍ਰ ਅਤੇ ਸਬ ਸੰਸਾਰ ਦਾ ਸ਼ਤ੍ਰੁ ਹੋਵੇ ਉੱਸੇ ਤਰਾਂ ਹੀ ਪੁਰਾਣ ਅਰ ਤੰਤ੍ਰ ਦਾ ਮੰਨਨ ਵਾਲਾ ਪੁਰੁਸ਼ ਹੁੰਦਾ ਹੈ, ਕਿਉਂਕਿ ਇਕ ਦੂਜੇ ਥੀਂ ਵਿਰੋਧ ਕਰਾਨ ਵਾਲੇ ਇਹ ਗ੍ਰੰਥ ਹਨ, ਇਨਾਂ ਦਾ ਮੰਨਨਾ ਕਿਸੇ ਵਿਦਵਾਨ ਦਾ ਕੰਮ ਨਹੀਂ, ਕਿੰਤੂ ਇਨਾਂ ਨੂੰ ਮੰਨਨਾ ਮੂਰਖਤਾ ਹੈ। ਦੇਖੋ ਸ਼ਿਵ ਪੁਰਾਣ ਵਿਚ ਤ੍ਰਯੋਦਸ਼ੀ, ਸੋਮਵਾਰ, ਆਦਿਤ ਪੁਰਾਣ ਵਿਚ ਐਤਵਾਰ, ਚੰਦ੍ਰ ਖੰਡ ਵਿਚ ਸੋਮ ਗ੍ਰਹ ਵਾਲੇ ਮੰਗਲ, ਬੁਧ, ਵੀਰ, ਸ਼ੁਕ੍ਰ, ਛਨਿੱਛਰ, ਰਾਹੂ, ਕੇਤੂ ਦੀ ਵੈਸ਼ਨਵ ਦੀ ਇਕਾਦਸ਼ੀ, ਵਾਮਨ ਦੀ ਦ੍ਵਾਦਸ਼ੀ, ਨਰਸਿੰਘ ਵਾ ਅਨੰਤ ਦੀ ਚੌਦਸ, ਚੰਦ੍ਰਮਾ ਦੀ ਪੂਰਣਮਾਸੀ, ਦਿਗਪਾਲਾਂ ਦੀ ਦਸ਼ਮੀ, ਦੁਰਗਾ ਦੀ ਨੌਮੀ, ਵਸੂਆਂ ਦੀ

ਅਸ਼ਟਮੀ, ਮੁਨੀਆਂ ਦੀ ਸਪਤਮੀ, ਸ੍ਵਾਮੀ ਕਾਰਤਕ ਦੀ ਛਠ, ਨਾਗ ਦੀ ਪੰਚਮੀ, ਗਣੇਸ਼ ਦੀ ਚੌਥ, ਗੌਰੀ ਦੀ ਤ੍ਰਿਤੀਆ, ਅਸ਼੍ਵਨੀਕੁਮਾਰ ਦੀ ਦੂਜ ਆਦਿਆਦੇਵੀ ਦੀ ਏਕਮ, ਅਰ ਪਿਤ੍ਰਾਂ ਦੀ ਅਮਾਵਸ, ਪੁਰਾਣ ਦੀ ਰੀਤੀਨਾਲ ਇਹ ਦਿਨ ਉਪਵਾਸ ਅਰਥਾਤ ਅੰਨ ਨਾ ਖਾਨ ਦੇ ਹਨ, ਅਰ ਸਭ ਥਾਂ ਇਹੋ ਲਿਖਯਾ ਹੈ ਕਿ ਜੋ ਮਨੁੱਸ਼ ਇਨਾਂ ਦਿਨਾਂ ਅਰ ਤਿਥੀਆਂ ਵਿਚ ਅੰਨ ਪਾਨ ਗ੍ਰਹਣ ਕਰੇਗਾ ਓਹ ਨਰਕਗਾਮੀ ਹੋਵੇਗਾ। ਹੁਨ ਪੋਪ ਅਰ ਪੋਪ ਜੀ ਦੇ ਚੇਲਿਆਂ ਨੂੰ ਚਾਹੀਏ ਕਿ ਕਿਸੇ ਦਿਨ ਅਥਵਾ ਕਿਸ ਤਿਥੀਵਿਚ ਭੋਜਨ ਨਾ ਕਰਨ, ਕਿਉਂਕਿ ਜੇ ਭੋਜਨ ਵਾ ਪਾਨ ਕੀਤਾ ਤਾਂ ਨਰਕਗਾਮੀ ਹੋਨਗੇ। ਹੁਨ 'ਨਿਰਣੈਸਿੰਧੂ' 'ਧਰਮਸਿੰਧੂ' 'ਬ੍ਰਤਾਰਕ' ਆਦੀ ਗ੍ਰੰਥਾਂ ਵਿਚ ਜੋਕਿ ਪਾਗਲ ਪੁਰੁਸ਼ਾਂ ਨੇ ਬਨਾਏ ਹਨ ਇਕ ਇਕ ਬ੍ਰਤ ਦੀ ਅਜੇਹੀ ਦੁਰਦਸ਼ਾ ਕੀਤੀ ਹੈ ਕਿ ਜਿਸ ਤਰਾਂ ਇਕਾਦਸ਼ੀ ਨੂੰ ਸ਼ੈਵ, ਦਸਮੀ ਵਿੱਧਾ, ਕੋਈ ਦ੍ਵਾਦਸ਼ੀ ਵਿਚ ਇਕਾਦਸ਼ੀ ਬ੍ਰਤ ਕਰਦੇ ਹਨ ਅਰਥਾਤ ਕਿਡੀ ਵਡੀ ਅਨੋਖੀ ਪੋਪ ਲੀਲਾ ਹੈ ਕਿ ਭੁੱਖੇ ਮਰਣ ਵਿਚ ਭੀ ਲੜਾਈ, ਝਗੜਾ ਹੀ ਕਰਦੇ ਹਨ, ਜੋ ਇਕਾਦਸ਼ੀ ਦਾ ਬ੍ਰਤ ਚਲਾ-ਇਆ ਹੈ ਉਸ ਵਿਚ ਅਪਨਾ ਮਤਲਬ ਹੀ ਹੈ ਅਰ ਦਇਆ ਕੁਝ ਭੀ ਨਹੀਂ ਓਹ ਕਹਿੰਦੇ ਹਨ :—

## ਏਕਾਦਸ਼੍ਯਾਂਮੰਨੇ ਪਾਪਾਨਿ ਵਸੰਤਿ ॥

ਜਿੱਨੇ ਪਾਪ ਹਨ ਓਹ ਸਭ ਇਕਾਦਸ਼ੀ ਦੇ ਦਿਨ ਅੰਨ ਵਿਚ ਰਹਿੰਦੇ ਹਨ, ਇਸ ਪੋਪ ਜੀ ਨੂੰ ਪੁੱਛਨਾ ਚਾਹੀਏ ਕਿ ਕਿਸਦੇ ਪਾਪ ਉਸ ਵਿਚ ਰਹਿੰਦੇ ਹਨ ? ਤੇਰੇ ਵਾ ਤੇਰੇ ਪਿਤਾ ਆਦੀ ਦੇ? ਜੋ ਸਾਰਿਆਂ ਦੇ ਸਾਰੇ ਪਾਪ ਇਕਾਦਸ਼ੀ ਵਿਚ ਜਾ ਵਸਨ ਤਾਂ ਇਕਾਦਸ਼ੀ ਦੇ ਦਿਨ ਕਿਸੇਨੂੰ ਦੁਖ ਨਹੀਂ ਰਹਨਾ ਚਾਹੀਏ, ਅਜੇਹਾ ਤਾਂ ਨਹੀਂ ਹੁੰਦਾ ਕਿੰਤੂ ਉਲਟਾ ਭੁਖ ਆਦੀ ਨਾਲ ਦੁਖ ਹੁੰਦਾ ਹੈ, ਦੁਖ ਪਾਪ ਦਾ ਫਲ ਹੈ ਇਸ ਲਈ ਭੁੱਖੇ ਮਰਨਾ ਪਾਪ ਹੈ, ਇਸਦਾ ਵਡਾ ਮਹਾਤਮ ਬਨਾਇਆ ਹੈ ਜਿਸਦੀ ਕਥਾ ਵਾਚਕੇ ਬਹੁਤ ਠੱਗੇ ਜਾਂਦੇ ਹਨ। ਉਸ ਵਿਚ ਇਕ ਕਥਾ ਹੈ ਕਿ :—

ਬ੍ਰਹਮਲੋਕ ਵਿਚ ਇਕ ਬੇਸਵਾ ਸੀ ਉਸਨੇ ਕੁਝ ਅਪਰਾਧ ਕੀਤਾ ਉਸ ਨੂੰ ਸ਼ਾਪ ਹੋਇਆ ਕਿ ਤੂੰ ਜ਼ਮੀਨ ਉੱਤੇ ਡਿੱਗ ਪੌ, ਉਸਨੇ ਮਿਨਤ ਕੀਤੀ ਕਿ ਮੈਂ ਫੇਰ ਸ੍ਵਰਗ ਵਿਚ ਕੀਕਨ ਆਵਾਂਗੀ ? ਉਸਨੇ ਕਹਿਆ ਜਦ ਕਦੀ ਇਕਾਦਸ਼ੀ ਦੇ ਬ੍ਰਤ ਦਾ ਫਲ ਤੈਨੂੰ ਕੋਈ ਦੇਵੇਗਾ ਤਦ ਤੂੰ ਸ੍ਵਰਗ ਵਿਚ ਆਵੇਗੀ, ਓਹ ਵਿਮਾਨਸਮੇਤ ਕਿਸੇ ਨਗਰ ਵਿਚ ਡਿੱਗ ਪਈ, ਓਥੋਂ ਦੇ ਰਾਜਾ ਨੇ ਉਸ ਨੂੰ ਪੁਛਿਆ ਕਿ ਤੂੰ ਕੌਨ ਹੈਂ? ਤਦ ਉਸਨੇ ਸਾਰਾਬ੍ਰਿਤਾਂਤ ਆਖਸੁਨਾਇਆ ਅਰ ਕਹਿਆ ਕਿ ਜੋ ਕੋਈ ਮੈਨੂੰ ਇਕਾਦਸ਼ੀ ਦਾ ਫਲ ਅਰਪਣ ਕਰੇ ਤਾਂ ਫੇਰ ਭੀ

ਸ੍ਵਰਗ ਵਿਚ ਜਾ ਸਕਦੀ ਹਾਂ। ਰਾਜਾ ਨੇ ਨਗਰ ਵਿਚ ਖੋਜ ਕਰਾਈ, ਕੋਈ ਭੀ ਇਕਾਦਸ਼ੀ ਦਾ ਵਰਤ ਰਖਨ ਵਾਲਾ ਨਾ ਮਿਲਿਆ, ਕਿੰਤੂ ਇਕ ਦਿਨ ਕਿਸੇ ਸ਼ੂਦ੍ਰ ਇਸਤ੍ਰੀ ਅਤੇ ਪੁਰੁਸ਼ ਵਿਚ ਲੜਾਈ ਹੋਈ ਸੀ ਕ੍ਰੋਧ ਥੀਂ ਇਸਤ੍ਰੀ ਦਿਨ ਰਾਤ ਭੁੱਖੀ ਰਹੀ ਸੀ, ਦੈਵਯੋਗ ਕਰਕੇ ਉਸ ਦਿਨ ਇਕਾਦਸ਼ੀ ਹੀ ਸੀ, ਉਸ ਨੇ ਕਹਿਆ ਕਿ ਮੈਂ ਨੇ ਇਕਾਦਸ਼ੀ ਜਾਨਕੇ ਤਾਂ ਨਹੀਂ ਕੀਤੀ, ਅਚਨ ਚੇਤੇ ਉਸ ਦਿਨ ਭੁੱਖੀ ਰਹ ਗਈ ਸਾਂ, ਇਹ ਗਲ ਰਾਜਾ ਦੇ ਨੌਕਰਾਂ ਨੂੰ ਕਹੀ ਤਦ ਓਹ ਉਸ ਨੂੰ ਰਾਜਾ ਦੇ ਸਾਮਨੇ ਲੈ ਆਏ, ਉਸ ਨੂੰ ਰਾਜਾ ਨੇ ਕਹਿਆ ਕਿ ਤੂੰ ਏਸ ਬਵਾਨ ਨੂੰ ਹਥ ਲਾ, ਉਸਨੇ ਛੋਹਿਆ ਤਾਂ ਉਸੇ ਵੇਲੇ ਬਵਾਨ ਉੱਪਰ ਨੂੰ ਉਡ ਗਿਆ। ਇਹ ਤਾਂ ਬਿਨਾ ਜਾਨੇ ਇਕਾਦਸ਼ੀ ਦੇ ਵਰਤ ਦਾ ਫਲ ਹੈ ਜੇ ਜਾਨ ਕੇ ਕਰੇ ਤਾਂ ਉਸਦੇ ਫਲ ਦਾ ਕੀ ਠਿਕਾਨਾ ਹੈ, ਵਾਹਰੇ ਅੱਖ ਦੇ ਅੰਨ੍ਹੇ ਲੋਗੋ ! ਜੇ ਇਹ ਗਲ ਸਚੀ ਹੈ ਤਾਂ ਅਸੀਂ ਇਕ ਪਾਨ ਦਾ ਬੀੜਾ ਜੋ ਕਿ ਸ੍ਵਰਗ ਵਿਚ ਨਹੀਂ ਹੁੰਦਾ ਭੇਜਨਾ ਚਾਹੁਨੇ ਹਾਂ ਸਾਰੇ ਇਕਾਦਸ਼ੀ ਵਾਲੇ ਅਪਨਾ ਅਪਨਾ ਫਲ ਦੇ ਦੇਓ, ਜੇ ਇਕ ਪਾਨ ਦਾ ਬੀੜਾ ਉਪਰ ਨੂੰ ਚਲਿਆ ਜਾਵੇਗਾ ਤਾਂ ਫਿਰ ਲੱਖਾਂ ਕ੍ਰੋੜਾ ਪਾਨ ਉਥੇ ਭੇਜਾਂਗੇ, ਅਰ ਅਸੀਂ ਭੀ ਇਕਾਦਸ਼ੀ ਕੀਤਾ ਕਰਾਂਗੇ, ਅਰ ਜੋ ਏਸਤਰਾਂ ਨਾ ਹੋਵੇਗਾ ਤਾਂ ਤੁਹਾਨੂੰ ਏਸ ਭੁੱਖੇ ਮਰਨ ਦੀ ਵਿਪਦਾ ਥੀਂ ਬਚਾਵਾਂਗੇ। ਇਨ੍ਹਾਂ ਚੌਵੀ ਇਕਾਦਸ਼ੀਆਂ ਦੇ ਨਾਮ ਵਖੋ ਵਖਰੇ ਹਨ,ਕਿਸੇਦਾ ਨਾਮ'ਧਨਦਾ' ਕਿਸੇ ਦਾ 'ਕਾਮਦਾ' ਅਰ ਕਿਸੇ ਦਾ 'ਪੁਤ੍ਰਦਾ' ਅਰ ਕਿਸੇ ਦਾ 'ਨਿਰਜਲਾ' ਬਹੁਤ ਸਾਰੇ ਗਰੀਬ ਅਰ ਬਹੁਤ ਸਾਰੇ ਕਾਮੀ ਅਰ ਬਹੁਤ ਸਾਰੇ ਬੇ ਉਲਾਦੇ, ਇਕਾਦਸ਼ੀ ਕਰਦੇ ਬੁਢੇ ਹੋ ਗਏ ਅਰ ਮਰ ਭੀ ਗਏ ਪਰੰਤੂ ਧਨ ਕਾਮਨਾ ਅਰ ਪੁਤ੍ਰ ਦੀ ਪ੍ਰਾਪਤੀ ਨਾ ਹੋਈ, ਅਰ ਜੇਠ ਮਹੀਨੇ ਦੇ ਸ਼ੁਕਲਪਖਛ ਵਿਚ ਕਿ ਜਿਸ ਵੇਲੇ ਇਕ ਘੜੀ ਭਰ ਜਲ ਨਾ ਪੀਵੇ ਤਾਂ ਮਨੁਸ਼ ਵਿਆਕੁਲ ਹੋ ਜਾਂਦਾ ਹੈ, ਵਰਤ ਕਰਨ ਵਾਲਿਆਂ ਨੂੰ ਮਹਾ ਦੁਖ ਪ੍ਰਾਪਤ ਹੁੰਦਾਹੈ ਵਿਸ਼ੇਸ਼ਕਰ ਬੰਗਾਲ ਵਿਚ ਸਭ ਵਿਧਵਾ ਇਸਤ੍ਰੀਆਂ ਦੀ ਇਕਾਦਸ਼ੀ ਦੇ ਦਿਨ ਬੜੀ ਦੁਰਦਸ਼ਾ ਹੁੰਦੀ ਹੈ, ਏਸ ਨਰਦਈ ਕਸਾਈ ਨੂੰ ਲਿਖਨ ਵੇਲੇ ਕੁਝ ਭੀ ਮਨ ਵਿਚ ਦਇਆ ਨਾ ਆਈ, ਨਹੀਂ ਤਾਂ ਨਿਰਜਲਾ ਦਾ ਨਾਮ ਸਜਲਾ, ਅਰ ਪੋਹ ਮਹੀਨੇ ਦੀ ਸ਼ੁਕਲਪਖਛ ਦੀ ਇਕਾਦਸ਼ੀ ਦਾ ਨਾਮ ਨਿਰਜਲਾ ਰਖ ਦਿੰਦਾ ਤਾਂ ਭੀ ਕੁਝ ਤਾਂ ਚੰਗਾ ਹੁੰਦਾ, ਪਰੰਤੂ ਏਸ ਪੋਪ ਨੂੰ ਦਇਆ ਨਾਲ ਕੀ ਕੰਮ ? "ਕੋਈ ਜੀਵੇ ਵਾ ਮਰੋ ਪੋਪ ਜੀ ਦਾ ਪੇਟ ਪੂਰਾ ਭਰੋ" ਗਰਭਵਤੀ ਵਾ ਨਵੀਂ ਵਿਆਈ ਹੋਈ ਇਸਤ੍ਰੀ, ਲੜਕੇ ਵਾ ਜੁਆਨ ਪੁਰੁਸ਼ਾਂ ਨੂੰ ਤਾਂ ਕਦੀ ਭੁੱਖਾ ਨਹੀਂ ਰਹਿਨਾ ਚਾਹੀਦਾ, ਪਰੰਤੂ ਕਿਸੇ ਨੂੰ ਕਰਨਾ ਭੀ ਹੋਵੇ ਤਾਂ ਜਿਸ ਦਿਨ ਪੇਟ ਵਿੱਕ ਹੋਵੇ ਭੁਖ ਨਾ ਲਗੇ ਉਸ ਦਿਨ ਸ਼ਰਬਤ ਵਾ ਦੁੱਧ ਪੀਕੇ ਰਹਨਾ ਚਾਹੀਏ। ਜੋ ਭੁੱਖ ਵਿਚ ਨਹੀਂ ਖਾਂਦੇ ਅਰ ਬਿਨਾ ਭੁੱਖ ਦੇ ਭੋਜਨ ਕਰਦੇ ਹਨ

ਓਹ ਦੋਨੋਂ ਰੋਗ ਸਾਗਰ ਵਿਚ ਗੋਤੇ ਖਾਕੇ ਦੁਖ ਪਾਂਦੇ ਹਨ, ਇਨਾਂ ਪ੍ਰਮਾਦੀਆਂ ਦੇ ਕਹਨੇ ਲਿਖਣੇ ਦਾ ਪ੍ਰਮਾਣ ਕੋਈ ਭੀ ਨਾ ਕਰੇ ॥

ਹੁਨ ਗੁਰੂ ਚੇਲੇ ਦੇ ਮੰਤ੍ਰ ਉਪਦੇਸ਼ ਅਰ ਮਤ ਮਤਾਂਤਰਾਂ ਦੇ ਚਰਿਤ੍ਰਾਂ ਦਾ ਹਾਲ ਲਿਖਨੇ ਹਾਂ, ਮੂਰਤੀਪੂਜਕ ਸੰਪ੍ਰਦਾਯ ਵਾਲੇ ਲੋਕ ਪ੍ਰਸ਼ਨ ਕਰਦੇ ਹਨ ਕਿ ਵੇਦ ਅਨੰਤ ਹਨ, ਰਿਗਵੇਦ ਦੀਆਂ ਇੱਕੀ ੨੧, ਯਜੁਰਵੇਦ ਦੀਆਂ ਇਕੋਤ੍ਰਸੌ ੧੦੧, ਸਾਮਵੇਦ ਦੀਆਂ ਇਕ ਹਜ਼ਾਰ ੧੦੦੦, ਅਰ ਅਥਰਵਵੇਦ ਦੀਆਂ ਨੌ ਸ਼ਾਖਾ ਹਨ, ਇਨ੍ਹਾਂ ਵਿਚੋਂ ਥੋੜੀਆਂ ਜੇਹੀਆਂ ਸ਼ਾਖਾ ਮਿਲਦੀਆਂ ਹਨ ਬਾਕੀ ਲੋਪ ਹੋ ਗਈਆਂ ਹਨ ਉਨ੍ਹਾਂ ਵਿਚ ਮੂਰਤੀਪੂਜਾ ਅਰ ਤੀਰਥਾਂ ਦਾ ਪ੍ਰਮਾਣ ਹੋਵੇਗਾ, ਜੇ ਨਾ ਹੁੰਦਾ ਤਾਂ ਪੁਰਾਣਾਂ ਵਿਚ ਕਿਥੋਂ ਆਉਂਦਾ? ਜਦ ਕਾਰਯ ਦੇਖਕੇ ਕਾਰਨ ਦਾ ਅਨੁਮਾਨ ਹੁੰਦਾ ਹੈ ਤਦ ਪੁਰਾਣਾਂ ਨੂੰ ਦੇਖਕੇ ਮੂਰਤੀ ਪੂਜਾ ਵਿਚ ਕੀ ਸ਼ੰਕਾ ਹੈ ?

(ਉੱਤਰ) ਜਿਸ ਤਰਾਂ ਟਾਹਨੀਆਂ ਜਿਸ ਦ੍ਰਿਖਤ ਦੀਆਂ ਹੁੰਦੀਆਂ ਹਨ ਉਸ ਵਰਗੀਆਂ ਹੋਇਆ ਕਰਦੀਆਂ ਹਨ ਵਿਰੁਧ ਨਹੀਂ ਭਾਵੇਂ ਟਾਹਨੀਆਂ ਛੋਟੀਆਂ ਵਡੀਆਂ ਹੋਨ ਉਨ੍ਹਾਂ ਵਿਚ ਵਿਰੋਧ ਨਹੀਂ ਹੋ ਸਕਦਾ, ਉਸੇ ਤਰਾਂ ਜਿੰਨੀਆਂ ਸ਼ਾਖਾ ਮਿਲਦੀਆਂ ਹਨ ਜਦ ਇਨ੍ਹਾਂ ਵਿਚ ਪੱਥਰ ਆਦੀ ਮੂਰਤੀ ਅਰ ਜਲ, ਸਥਲ, ਵਿਸ਼ੇਸ਼ ਤੀਰਥਾਂ ਦਾ ਪ੍ਰਮਾਣ ਨਹੀਂ ਮਿਲਦਾ ਤਾਂ ਉਨ੍ਹਾਂ ਗੁਆਚੀਆਂ ਹੋਈਆਂ ਸ਼ਾਖਾ ਵਿਚ ਭੀ ਨਹੀਂ ਸੀ, ਅਰ ਚਾਰ ਵੇਦ ਪੂਰੇ ਮਿਲਦੇ ਹਨ ਉਨ੍ਹਾਂ ਤੋਂ ਵਿਰੁਧ ਸ਼ਾਖਾ ਕਦੀ ਨਹੀਂ ਹੋ ਸਕਦੀਆਂ, ਅਰ ਜੋ ਵਿਰੁਧ ਹਨ ਉਨ੍ਹਾਂ ਨੂੰ ਸ਼ਾਖਾ ਕੋਈ ਭੀ ਸਿੱਧ ਨਹੀਂ ਕਰ ਸਕਦਾ, ਜਦ ਏਹ ਗੱਲ ਹੈ ਤਦ ਪੁਰਾਣ ਵੇਦਾਂ ਦੀਆਂ ਸ਼ਾਖਾ ਨਹੀਂ ਕਿੰਤੂ ਸੰਪਰਦਾਯੀ ਲੋਕਾਂ ਨੇ ਪਰਸਪਰ ਵਿਰੋਧ ਰੂਪੀ ਗ੍ਰੰਥ ਬਨਾ ਰਖੇ ਹਨ, ਵੇਦਾਂ ਨੂੰ ਤੁਸੀਂ ਪਰਮੇਸ਼੍ਵਰ ਵਲੋਂ ਮੰਨਦੇ ਹੋ ਤਾਂ 'ਆਸ਼੍ਵਲਾਇਨ' ਆਦੀ ਰਿਸ਼ੀ ਮੁਨੀਆਂ ਦੇ ਨਾਮ ਥੀਂ ਪ੍ਰਸਿੱਧ ਗ੍ਰੰਥਾਂ ਨੂੰ ਵੇਦ ਕਿਉਂ ਮੰਨਦੇ ਹੋ ? ਜਿਸ ਤਰਾਂ ਡਾਲੀ ਅਰ ਪੱਤ੍ਰਿਆਂ ਨੂੰ ਦੇਖਨ ਨਾਲ ਪਿੱਪਲ, ਬੋਹੜ, ਅਰ ਅੰਬ ਆਦੀ ਦ੍ਰਿਖਤਾਂ ਦੀ ਪਛਾਨ ਹੁੰਦੀ ਹੈ, ਉਸੇ ਤਰਾਂ ਹੀ ਰਿਸ਼ੀ ਮੁਨੀਆਂ ਦੇ ਕੀਤੇ ਵੇਦਾਂਗ ਚਾਰੇ ਬ੍ਰਾਹਮਣ, ਅੰਗ, ਉਪਾਂਗ, ਅਰ ਉਪਵੇਦ ਆਦੀ ਥੀਂ ਵੇਦਾਰਥ ਪਛਾਨਿਆ ਜਾਂਦਾ ਹੈ, ਏਸ ਲਈ ਇਨਾਂ ਗ੍ਰੰਥਾਂ ਨੂੰ ਸ਼ਾਖਾ ਮੰਨਿਆ ਹੈ, ਜੋ ਵੇਦਾਂ ਥੀਂ ਵਿਰੁਧ ਹੈ ਉਸਦਾ ਪ੍ਰਮਾਣ ਅਰ ਅਨੁਕੂਲ ਦਾ ਅਪ੍ਰਮਾਣ ਨਹੀਂ ਹੋ ਸਕਦਾ ਜੋ ਤੁਸੀਂ ਅਦ੍ਰਿਸ਼ਟ ਸ਼ਾਖਾ ਵਿਚ ਮੂਰਤੀ ਆਦੀ ਦੇ ਪ੍ਰਮਾਣ ਦੀ ਕਲਪਨਾ ਕਰੋਗੇ ਤਾਂ ਜਦ ਕੋਈ ਏਸ ਤਰਾਂ ਦਾ ਪਖਛ ਕਰੇਗਾ ਕਿ ਗੁਆਚੀਆਂ ਹੋਈਆਂ ਸ਼ਾਖਾ ਵਿਚ ਵਰਣ ਆਸ਼੍ਰਮ ਵਿਵਸਥਾ ਉਲਟੀ ਅਰਥਾਤ ਚੰਡਾਲ ਅਰ ਸ਼ੂਦ੍ਰ ਦਾ ਨਾਮ ਬ੍ਰਾਹਮਣ ਆਦੀ ਅਰ ਬ੍ਰਾਹਮਣ ਆਦੀ ਦਾ ਨਾਮ ਸ਼ੂਦ੍ਰ, ਚੰਡਾਲ

ਆਦੀ ਨਾ ਪ੍ਰਾਪਤ ਕਰਨ, ਵਾਲੀ ਚੀਜ਼ ਨੂੰ ਪ੍ਰਾਪਤ ਕਰਨਾ ਨਾ ਕਰਨੇ ਯੋਗ ਨੂੰ ਕਰਨਾ, ਝੂਠ ਬੋਲਨਾ ਆਦੀ ਧਰਮ, ਸਚ ਬੋਲਨਾ ਆਦੀ ਅਧਰਮ ਲਿਖਿਆ ਹੋਵੇਗਾ ਤਾਂ ਤੁਸੀਂ ਉਸਨੂੰ ਓਹੋ ਉੱਤਰ ਦੇਵੋਗੇ ਜੋ ਅਸਾਂ ਨੇ ਦਿੱਤਾ ਅਰਥਾਤ ਵੇਦ ਅਰ ਪ੍ਰਸਿੱਧ ਸ਼ਾਖਾ ਵਿਚ ਜਿਸ ਤਰਾਂ ਬ੍ਰਾਹਮਣ ਆਦੀ ਦਾ ਨਾਮ ਬ੍ਰਾਹਮਣ ਆਦੀ ਅਰ ਸ਼ੂਦ੍ਰ ਆਦੀ ਦਾ ਨਾਮ ਸ਼ੂਦ੍ਰ ਆਦੀ ਲਿਖਿਆ ਹੈ ਉਸੇਤਰਾਂ ਹੀ ਅਦ੍ਰਿਸ਼ਟ ਸ਼ਾਖਾ ਵਿਚ ਭੀ ਮੰਨਨਾ ਚਾਹੀਏ, ਨਹੀਂ ਤਾਂ ਵਰਣ ਆਸ਼੍ਰਮ ਵਿਵਸਥਾ ਆਦੀ ਸਭ ਉਲਟੇ ਹੋ ਜਾਨਗੇ । ਭਲਾ ਜੈਮਨੀ, ਵਿਆਸ ਅਰ ਪਤੰਜਲੀ ਦੇ ਸਮਯ ਤਕ ਤਾਂ ਓਹ ਸਭ ਸ਼ਾਖਾ ਹੈਗੀਆਂ ਸਨ ਵਾ ਨਹੀਂ ? ਜੇਕਰ ਸਨ ਤਾਂ ਤੁਸੀਂ ਕਦੀ ਨਿਸ਼ੇਧ ਨਾ ਕਰ ਸੱਕੋਗੇ, ਅਰ ਜੇ ਆਖੋ ਕਿ ਨਹੀਂ ਸਨ ਤਾਂ ਫੇਰ ਸ਼ਾਖਾ ਦੇ ਹੋਨ ਦਾ ਕੀ ਪ੍ਰਮਾਣ ਹੈ ? ਦੇਖੋ ਜੈਮੁਨੀ ਨੇ 'ਮੀਮਾਂਸਾ' ਵਿਚ ਸਭ ਕਰਮਕਾਂਡ, ਪਤੰਜਲੀ ਮੁਨੀ ਨੇ ਯੋਗ ਸ਼ਾਸਤ੍ਰ ਵਿਚ ਸਭ ਉਪਾਸਨਾ ਕਾਂਡ, ਅਰ ਵਿਆਸ ਮੁਨੀ ਨੇ ਸ਼ਾਰੀਰਿਕ ਸੂਤ੍ਰਾਂ ਵਿਚ ਸਭ ਗਿਆਨਕਾਂਡ, ਵੇਦ ਅਨੁਕੂਲ ਲਿਖਿਆ ਹੈ ਉਨਾਂ ਵਿਚ ਪਾਸ਼ਾਣ ਆਦੀ ਮੂਰਤੀਪੂਜਾ ਵਾ ਪ੍ਰਯਾਗ ਆਦੀ ਤੀਰਥਾਂ ਦਾ ਨਾਮ ਤਕ ਭੀ ਨਹੀਂ ਲਿਖਿਆ ਲਿਖਨ ਕਿਥੋਂ ਥੀਂ ? ਜੇ ਕਿਧਰੇ ਵੇਦਾਂ ਵਿਚ ਹੁੰਦੇ ਤਾਂ ਲਿਖੇ ਬਿਨਾ ਕਦੀ ਨਾ ਛੱਡਦੇ, ਏਸ ਲਈ ਗੁਆਚੀਆਂ ਹੋਈਆਂ ਸ਼ਾਖਾ ਵਿਚ ਭੀ ਏਸ ਮੂਰਤੀਪੂਜਾ ਆਦੀਦਾ ਪ੍ਰਮਾਣ ਨਹੀਂ ਸੀ । ਇਹ ਸਭ ਸ਼ਾਖਾਂ ਵੇਦ ਨਹੀਂ ਹਨ, ਕਿਉਂਕਿ ਇਨਾਂ ਵਿਚ ਈਸ਼੍ਵਰ ਕ੍ਰਿਤ ਵੇਦਾਂ ਦੀ ਪ੍ਰਤੀਕ ਧਰਕੇ ਵਿਆਖਿਆ ਅਰ ਸੰਸਾਰੀ ਜਨਾਂ ਦੇ ਇਤਿਹਾਸ ਆਦੀ ਲਿਖੇ ਹਨ, ਏਸ ਲਈ ਵੇਦ ਵਿਚ ਕਦੀ ਨਹੀਂ ਹੋਸਕਦੇ ਵੇਦਾਂ ਵਿਚ ਤਾਂ ਨਿਰਾ ਮਨੁੱਸ਼ਾਂ ਨੂੰ ਵਿਦਿਆ ਦਾ ਉਪਦੇਸ਼ ਕੀਤਾ ਹੈ ਕਿਸੇ ਮਨੁਸ਼ ਦਾ ਨਾਮ ਮਾਤ੍ਰ ਭੀ ਨਹੀਂ ਏਸ ਲਈ ਮੂਰਤੀਪੂਜਾ ਦਾ ਸਰਵਥਾ ਖੰਡਨ ਹੈ ॥

ਦੇਖੋ ਮੂਰਤੀਪੂਜਾ ਕਰਕੇ ਸ੍ਰੀ ਰਾਮਚੰਦ੍ਰ, ਸ੍ਰੀ ਕ੍ਰਿਸ਼ਨ, ਨਾਰਾਯਣ, ਅਰ ਸ਼ਿਵ ਆਦੀ ਦੀ ਬਹੁਤ ਨਿੰਦਿਆ ਅਰ ਉਨਾਂ ਦਾ ਮਖੌਲ ਹੁੰਦਾ ਹੈ ਸਭ ਕੋਈ ਜਾਨਦੇ ਹਨ ਕਿ ਓਹ ਵਡੇ ਮਹਾਰਾਜਾਧੀਰਾਜ, ਅਰ ਉਨਾਂ ਦੀਆਂ ਇਸਤ੍ਰੀਆਂ ਸੀਤਾ, ਰੁਕਮਣੀ, ਲਖਛਮੀ ਅਰ ਪਾਰਬਤੀ ਆਦੀ ਮਹਾਰਾਣੀਆਂ ਸਨ, ਪਰੰਤੂ ਜਦ ਉਨਾਂ ਦੀਆਂ ਮੂਰਤੀਆਂ ਮੰਦਿਰ ਆਦੀ ਵਿਚ ਰਖਕੇ ਪੁਜਾਰੀ ਲੋਕ ਉਨਾਂ ਦੇ ਨਾਮ ਲੈਕੇ ਭਿਖਛਾ ਮੰਗਦੇ ਹਨ ਅਰਥਾਤ ਉਨਾਂ ਨੂੰ ਭਿੱਖ ਮੰਗੇ ਬਨਾਂਦੇ ਹਨ ਕਿ ਆਓ ! ਮਹਾਰਾਜ ਜੀ, ਸੇਠ ਸਾਹੂਕਾਰੋ ! ਦਰਸ਼ਨ ਕਰੋ, ਬੈਠੋ ਚਰਣਾਮ੍ਰਿਤ ਲਵੋ ਕੁਝ ਭੇਟ ਚੜ੍ਹਾਓ, ਸੀਤਾ, ਰਾਮ, ਕ੍ਰਿਸ਼ਨ, ਰੁਕਮਣੀ, ਵਾ ਰਾਧਾ ਕ੍ਰਿਸ਼ਨ, ਲਖਛਮੀ, ਨਾਰਾਇਣ, ਅਰ ਮਹਾਦੇਵ, ਪਾਰਬਤੀ ਜੀ ਨੂੰ ਤਿੰਨਾਂ ਦਿਨਾਂ ਥੀਂ ਬਾਲਭੋਗ ਵਾ ਰਾਜਭੋਗ ਅਰਥਾਤ ਜਲਪਾਨ ਵਾ ਖਾਨ ਪ ਨ ਭੀ ਨਹੀਂ ਮਿਲਿਆ ਹੈ, ਅੱਜ ਇਨਾਂ ਦੇ ਪਾਸ ਕੁਝ ਭੀ ਨਹੀਂ ਹੈ, ਸੀਤਾ ਆਦੀ

ਨੂੰ ਨੱਥ ਆਦੀ, ਰਾਣੀ ਜੀ ਵਾ ਸਿਠਾਨੀ ਜੀ ਬਨਵਾ ਦੇਵੇ, ਅੰਨ ਆਦੀ ਭੇਜੇ ਤਾਂ ਰਾਮ ਕ੍ਰਿਸ਼ਨ ਆਦੀ ਨੂੰ ਭੋਗ ਲਗਾਈਏ, ਵਸਤ੍ਰ ਸਾਰੇ ਪਾਟ ਗਏ ਹਨ, ਮੰਦਿਰ ਦੀਆਂ ਨੁਕਰਾਂ ਸਾਰੀਆਂ ਡਿਗ ਪਈਆਂ ਹਨ, ਉਪਰੋਂ ਚੋਂਦਾ ਹੈ, ਅਰ ਦੁਸ਼ਟ ਚੋਰ ਜੋ ਕੁਝ ਸੀ ਉਸ ਨੂੰ ਉਠਾਕੇ ਲੈਗਏ, ਕੁਝ ਚੂਹਿਆਂ ਨੇ ਕੱਟ ਸੁਟੇ ਹਨ, ਦੇਖੋ ਇਕ ਦਿਨ ਚੂਹਿਆਂ ਨੇ ਅਜੇਹਾ ਅਨਰਥ ਕੀਤਾ ਕਿ ਇਨਾਂ ਦੀਆਂ ਅੱਖਾਂ ਭੀ ਕਢਕੇ ਲੈ ਨੱਠੇ। ਹੁਨ ਅਸਾਂ ਨੇ ਚਾਂਦੀ ਦੀਆਂ ਅੱਖਾਂ ਨਹੀਂ ਬਨਵਾਈਆਂ ਏਸ ਲਈ ਕੌਡੀਆਂ ਦੀਆਂ ਲਾ ਦਿਤੀਆਂ ਹਨ, ਰਾਮਲੀਲਾ ਅਰ ਰਾਸਮੰਡਲ ਭੀ ਕਰਵਾਨੇ ਹਾਂ, ਸੀਤਾ, ਰਾਮ, ਰਾਧਾ, ਕ੍ਰਿਸ਼ਨ ਨੱਚ ਰਹੇ ਹਨ, ਰਾਜਾ ਅਰ ਮਹੰਤ ਆਦੀ ਉਨਾਂ ਦੇ ਸੇਵਕ ਆਨੰਦ ਵਿਚ ਬੈਠੇ ਹਨ, ਮੰਦਿਰ ਵਿਚ ਸੀਤਾਰਾਮ ਆਦੀ ਖਲੋਤੇ ਅਰ ਪੁਜਾਰੀ ਵਾ ਮਹੰਤ ਜੀ ਆਸਨ ਅਥਵਾ ਗੱਦੀ ਉੱਚ ਤਕੀਏ ਲਾਕੇ ਬੈਠਦੇ ਹਨ, ਗਰਮੀ ਦੀ ਰੁੱਤ ਵਿਚ ਭੀ ਤਾਲਾ ਲਾਕੇ ਅੰਦਰ ਬੰਦ ਕਰ ਦਿੰਦੇ ਹਨ, ਅਰ ਆਪ ਠੰਡੀ ਹਵਾ ਵਿਚ ਪਲੰਘ ਵਿਛਾਕੇ ਸੌਂਦੇ ਹਨ, ਬਹੁਤ ਸਾਰੇ ਪੁਜਾਰੀ ਅਪਨੇ ਨਾਰਾਯਣ ਨੂੰ ਡੱਬੀ ਵਿਚ ਪਾਕੇ ਉਪਰ ਥੀਂ ਕਪੜੇ ਆਦੀ ਬਨ੍ਹ ਗਲੇ ਵਿਚ ਲਮਕਾ ਲੈਂਦੇ ਹਨ, ਜਿਸ ਤਰਾਂ ਕਿ ਬਾਂਦਰੀ ਅਪਨੇ ਬੱਚੇ ਗਲੇ ਵਿਚ ਲਮਕਾ ਲੈਂਦੀ ਹੈ ਉਸੇ ਤਰਾਂ ਪੁਜਾਰੀਆਂ ਦੇ ਗਲੇ ਵਿਚ ਭੀ ਲਮਕਾਂਦੇ ਹਨ, ਜਦ ਕੋਈ ਮੂਰਤੀ ਨੂੰ ਤੋੜਦਾ ਹੈ ਤਦ ਹਾਇ ਹਾਇ ਕਰ ਛਾਤੀ ਪਿਟ ਬਕਦੇ ਹਨ ਕਿ ਸੀਤਾਰਾਮਜੀ ਰਾਧਾਕ੍ਰਿਸ਼ਨ ਜੀ, ਅਰ ਸ਼ਿਵ ਪਾਰਬਤੀ ਜੀ ਨੂੰ ਦੁਸ਼ਟਾਂ ਨੇ ਤੋੜ ਸੁਟਿਆ! ਹੁਨ ਦੂਜੀ ਮੂਰਤੀ ਮੰਗਵਾਕੇ ਜੋਕਿ ਚੰਗੇ ਕਾਰੀਗਰ ਨੇ ਸੰਗਮਰਮਰ ਦੀ ਬਨਾਈ ਹੋਵੇ ਰੱਖਕੇ ਪੂਜਨੀ ਚਾਹੀਏ, ਨਾਰਾਯਣ ਨੂੰ ਘਿਉ ਦੇ ਬਿਨਾ ਭੋਗ ਨਹੀਂ ਲਗਦਾ, ਬਹੁਤ ਨਹੀਂ ਤਾਂ ਥੋੜਾ ਜੇਹਾ ਜ਼ਰੂਰ ਭੇਜ ਦੇਨਾ ਇਹੋ ਜੇਹੀਆਂ ਗੱਲਾਂ ਇਨਾਂ ਦੀਆਂ ਬਨਾਂਦੇ ਹਨ। ਅਰ ਰਾਸਮੰਡਲ ਵਾ ਰਾਮਲੀਲਾ ਦੇ ਅੰਤ ਵਿਚ ਸੀਤਾਰਾਮ, ਵਾ ਰਾਧਾ ਕ੍ਰਿਸ਼ਨ ਤੋਂ ਭਿਖਛਾ ਮੰਗਵਾਂਦੇ ਹਨ, ਜਿੱਥੇ ਮੇਲਾ ਖੇਲਾ ਹੁੰਦਾ ਹੈ ਉੱਥੇ ਮੁੰਡੇ ਦੇ ਸਿਰ ਉੱਤੇ ਮੁਕਟ ਧਰਕੇ, ਕਨਹਯਾ ਬਨਾਕੇ ਰਸਤੇ ਵਿਚ ਬਿਠਾਕੇ ਭਿਖਛਾ ਮੰਗਵਾਂਦੇ ਹਨ, ਇਤਿਆਦੀ ਗੱਲਾਂ ਨੂੰ ਤੁਸੀਂ ਲੋਗ ਵਿਚਾਰ ਲਵੋ ਕਿ ਕਿਨੇ ਵਡੇ ਸ਼ੋਕ ਦੀ ਗੱਲ ਹੈ, ਭਲਾ ਦਸੋ ਤਾਂ ਕਿ ਸੀਤਾ ਰਾਮ ਆਦੀ ਅਜੇਹੇ ਗਰੀਬ ਅਰ ਭਿਖਛਾਰੀ ਸਨ। ਇਹ ਉਨਾਂ ਦਾ ਮਖੌਲ ਅਰ ਨਿੰਦਿਆ ਨਹੀਂ ਤਾਂ ਕੀ ਹੈ? ਏਸ ਥੀਂ ਬਹੁਤ ਅਪਨੇ ਮਾਨੀ ਪੁਰਸ਼ਾਂ ਦੀ ਨਿੰਦਿਆ ਹੁੰਦੀ ਹੈ ਭਲਾ ਜਿਸ ਵੇਲੇ ਇਹ ਜੀਉਂਦੇ ਸਨ ਉਸ ਵੇਲੇ ਸੀਤਾ, ਰੁਕਮਣੀ, ਲਖਛਮੀ ਅਰ ਪਾਰਬਤੀ ਨੂੰ ਸੜਕ ਉੱਤੇ ਵਾ ਕਿਸੇ ਮਕਾਨ ਵਿਚ ਖਲਵਾਕੇ ਪੁਜਾਰੀ ਕਹਿੰਦੇ ਕਿ ਆਓ ਇਨਾਂ ਦਾ ਦਰਸ਼ਨ ਕਰੋ ਅਰ ਕੁਝ ਭੇਟ ਪੂਜਾ ਧਰੋ ਤਾਂ ਸੀਤਾਰਾਮ ਆਦੀ ਇਨਾਂ ਮੂਰਖਾਂ ਦੇ ਕਹਨ

ਕਕਰੇ ਅਜੇਹਾ ਕੰਮ ਕਦੀ ਨਾ ਕਰਦੇ, ਅਰ ਨਾ ਕਰਨ ਦਿੰਦੇ, ਜੇ ਕੋਈ ਅਜੇਹਾ ਮਖੌਲ ਉਨਾਂ ਦਾ ਕਰਦਾ ਉਸਨੂੰ ਬਿਨਾ ਦੰਡ ਦਿੱਤੇ ਕਦੀ ਨਾ ਛੱਡਦੇ, ਹਾਂ ਜਦ ਉਨਾਂ ਤੋਂ ਦੰਡ ਨਾ ਪਾਇਆ ਤਾਂ ਇਨਾਂ ਦੇ ਕਰਮਾਂ ਨੇ ਪੁਜਾਰੀਆਂ ਨੂੰ ਬਹੁਤ ਸਾਰੇ ਮੂਰਤੀ ਦੇ ਵਿਰੋਧੀਆਂ ਥੀਂ ਪ੍ਰਸਾਦੀ ਦੁਆ ਦਿੱਤੀ ਅਰ ਹੁਨ ਭੀ ਮਿਲਦੀ ਹੈ, ਅਰ ਜਦ ਤੀਕਨ ਏਸ ਕੁਕਰਮ ਨੂੰ ਨਾ ਛੱਡਨਗੇ ਤਦ ਤੀਕਨ ਮਿਲੇਗੀ ਏਸ ਵਿਚ ਕੀ ਸੰਦੇਹ ਹੈ ਕਿ ਜੋ ਆਰਯਾਵਰਤ ਦੀ ਪ੍ਰਤੀਦਿਨ ਮਹਾਹਾਨੀ ਪਾਸ਼ਾਣ ਆਦੀ ਮੂਰਤੀ ਪੂਜਕਾਂ ਦਾ ਪਰਾਜੈ ਇਨਾਂ ਕਰਮਾਂ ਕਰਕੇ ਹੁੰਦਾ ਹੈ; ਕਿਉਂਕਿ ਪਾਪ ਦਾ ਫਲ ਦੁੱਖ ਹੈ, ਇਨਾਂ ਹੀ ਪਾਸ਼ਾਣ ਆਦੀ ਮੂਰਤੀਆਂ ਦੇ ਵਿਸ਼੍ਵਾਸ ਥੀਂ ਬਹੁਤ ਸਾਰੀ ਹਾਨੀ ਹੋਗਈ, ਜੇ ਨਾ ਛੱਡਨਗੇ ਤਾਂ ਪ੍ਰਤੀਦਿਨ ਵਧੀਕ ਵਧੀਕ ਹੁੰਦੀ ਜਾਵੇਗੀ ॥

ਇਨਾਂ ਵਿਚੋਂ ਵਾਮਮਾਰਗੀ ਵਡੇ ਅਪਰਾਧੀ ਹਨ, ਜਦ ਓਹ ਚੇਲਾ ਕਰਦੇ ਹਨ ਤਦ ਸਾਧਾਰਣ ਨੂੰ :—

**ਦੰ ਦੁਰਗਾਰਯੈ ਨਮਃ। ਭੰ ਭੈਰਵਾਯ ਨਮਃ।**
**ਐਂ ਹ੍ਰੀ ਕਲੀਂ ਚਾਮੁੰਡਾਯੈ ਵਿੱਚੇ॥**

ਇਤਿਆਦੀ ਮੰਤ੍ਰਾਂ ਦਾ ਉਪਦੇਸ਼ ਕਰਦੇ ਹਨ, ਅਰ ਬੰਗਾਲ ਵਿਚ ਵਿਸੇਸ਼ ਕਰਕੇ ਇਕ ਅਖਛਰੀ ਮੰਤ੍ਰ ਉਪਦੇਸ਼ ਕਰਦੇ ਹਨ ਜਿਸਤਰਾਂ:—

**ਹ੍ਰੀਂ, ਸ਼੍ਰੀਂ, ਕਲੀਂ॥ ਸ਼ਾਵਰਤੰ੦ ਬੰ੦ ਪ੍ਰਕੀ੦ ਪ੍ਰ੦ ੪੪॥**

ਇਤਿਆਦੀ ਅਰ ਧਨਵਾਨ ਪੁਰੁਸ਼ਾਂ ਨੂੰ ਪੂਰਣ ਅਭਿਸ਼ੇਕ ਕਰਦੇ ਹਨ ਇਸੇ ਤਰਾਂ ਦਸ ਮਹਾਵਿਦਿਆ ਦੇ ਮੰਤ੍ਰ:—

**ਹ੍ਰਾਂ ਹ੍ਰੀਂ ਹ੍ਰੂ ਵਗਲਾਮੁਖਜੈ ਫਟ ਸ੍ਵਾਹਾ॥** ਸ਼ਾ੦ ਪ੍ਰਕੀ੦ ਪ੍ਰ੦ ੪੧

ਕਿਦੇ ਕਿਦੇ **ਹ੍ਰੂੰ ਫਟ ਸ੍ਵਾਹਾ॥** ਕਾਮਰਤਨ ਤੰਤ੍ਰ ਬੀਜ ਮੰਤ੍ਰ ੪॥

ਅਰ ਮਾਰਨ, ਮੋਹਨ, ਉੱਚਾਟਨ, ਦ੍ਵੇਸ਼ਪਨਾ, ਵਸ਼ੀਕਰਣ ਆਦੀ ਪ੍ਰਯੋਗ ਕਰਦੇ ਹਨ, ਸੋ ਮੰਤ੍ਰ ਨਾਲ ਤਾਂ ਕੁਝ ਭੀ ਨਹੀਂ ਹੁੰਦਾ ਕਿੰਤੂ ਕ੍ਰਿਆ ਨਾਲ ਸਬ ਕੁਝ ਕਰਦੇ ਹਨ, ਜਦ ਕਿਸੇ ਨੂੰ ਮਾਰਨ ਦਾ ਪ੍ਰਯੋਗ ਕਰਦੇ ਹਨ ਤਦ ਏਧਰੋਂ ਕਰਾਨ ਵਾਲੇ ਕੋਲੋਂ ਧਨ ਲੈਕੇ ਆਟੇ ਵਾ ਮਿੱਟੀ ਦਾ ਪੁਤਲਾ ਜਿਸਨੂੰ ਮਾਰਨਾ ਚਾਹੁੰਦੇ ਹਨ ਉਸਦਾ ਬਨਾ ਲੈਂਦੇ ਹਨ, ਉਸਦੀ ਛਾਤੀ, ਧੁੰਨੀ, ਗਲੇ ਵਿਚ ਛੁਰੇ ਪਰੋ ਦਿੰਦੇ ਹਨ, ਅੱਖ, ਹੱਥ, ਪੈਰ ਵਿਚ ਕਿੱਲ ਠੋਕਦੇ ਹਨ, ਉਸਦੇ ਉੱਪਰ ਭੈਰੋ ਵਾ ਦੁਰਗਾ ਦੀ ਮੂਰਤੀ ਬਨਾਕੇ ਹੱਥ ਵਿਚ ਤ੍ਰਿਸ਼ੂਲ ਦੇਕੇ ਉਸਦੇ

ਹਿਰਦੇ ਉੱਪਰ ਲਗਾਂਦੇ ਹਨ, ਇਕ ਵੇਦੀ ਬਨਾਕੇ ਮਾਂਸ ਆਦੀ ਦਾ ਹੋਮ ਕਰਨ ਲਗਦੇ ਹਨ, ਅਰ ਉਧਰ ਦੂਤ ਆਦੀ ਭੇਜਕੇ ਉਸਨੂੰ ਜ਼ੇਹਰ ਆਦੀ ਨਾਲ ਮਾਰਨ ਦਾ ਉਪਾਯ ਕਰਦੇ ਹਨ, ਜੇਕਰ ਅਪਨੇ ਪੁਰਸ਼ਚਰਣ ਵਿਚ ਉਸਨੂੰ ਮਾਰ ਸੁੱਟਿਆ ਤਾਂ ਅਪਨੇ ਨੂੰ ਭੈਰਵ, ਦੇਵੀ ਦਾ ਸਿੱਧ ਦੱਸਦੇ ਹਨ। "ਭੈਰਵ ਭੂਤਨਾਥਸ਼ਚ" ਇਤਿਆਦੀ ਦਾ ਪਾਠ ਕਰਦੇ ਹਨ॥

**ਮਾਰਯ ੨, ਉੱਚਾਟਯ ੨, ਵਿਦ੍ਵੇਸ਼ਯ ੨, ਛਿੰਧਿ ੨, ਭਿੰਧਿ ੨, ਵਸ਼ੀਕੁਰੁ ੨, ਖਾਦਯ ੨, ਭਖਛਯ ੨, ਤ੍ਰੋਟਯ ੨, ਨਾਸ਼ਯ ੨, ਮਮ ਸ਼ਤ੍ਰੂਨ ਵਸ਼ੀਕੁਰੁ ੨, ਹੁੰ ਫਟ ਸ੍ਵਾਹਾ॥**

ਕਾਮਰਤਨਤੰਤ੍ਰ ਉੱਚਾਟਨ ਪ੍ਰਕਰਣ ਮੰ੦ ੫-੭॥

ਇਤਿਆਦੀ ਮੰਤ੍ਰ ਜਪਦੇ, ਸ਼ਰਾਬ, ਮਾਂਸ ਆਦੀ ਜੀਕਨ ਮਰਜ਼ੀ ਖਾਂਦੇ ਪੀਂਦੇ ਭ੍ਰਵਟਿਆਂ ਦੇ ਵਿਚਕਾਰ ਵਿਚ ਸੰਧੂਰ ਦੀ ਰੇਖਾ ਦਿੰਦੇ, ਕਦੀ ਕਦੀ ਕਾਲੀ ਆਦੀ ਦੇ ਵਾਸਤੇ ਕਿਸੇ ਆਦਮੀ ਨੂੰ ਪਕੜ ਮਾਰ ਹੋਮ ਕਰਕੇ ਕੁਝ ਉਸਦਾ ਮਾਂਸ ਖਾਂਦੇ ਭੀ ਹਨ, ਜੇਹੜਾ ਕੋਈ ਭੈਰਵੀਚਕ੍ਰ ਵਿਚ ਜਾਵੇ ਸ਼ਰਾਬ ਮਾਂਸ ਨਾ ਪੀਵੇ ਨਾ ਖਾਵੇ ਤਾਂ ਉਸਨੂੰ ਮਾਰ ਹੋਮ ਕਰ ਦਿੰਦੇ ਹਨ, ਉਨ੍ਹਾਂ ਵਿਚੋਂ ਜੋ ਅਘੋਰੀ ਹੁੰਦਾ ਹੈ ਓਹ ਮੁਏ ਹੋਏ ਮਨੁਸ਼ ਦਾ ਭੀ ਮਾਂਸ ਖਾਂਦਾ ਹੈ, ਅਜਰੀ, ਬਜਰੀ ਕਰਨ ਵਾਲੇ ਪਖਾਨਾ, ਮੂਤ੍ਰ ਭੀ ਖਾਂਦੇ ਪੀਂਦੇ ਹਨ।

ਇਕ ਚੋਲੀਮਾਰਗੀ ਅਰ ਦੂਜੇ ਬੀਜਮਾਰਗੀ ਭੀ ਹੁੰਦੇ ਹਨ, ਚੋਲੀ ਮਾਰਗ ਵਾਲੇ ਇਕ ਗੁਪਤ ਸਥਾਨ ਵਾ ਜ਼ਮੀਨ ਵਿਚ ਇਕ ਜਗਹ ਬਨਾਂਦੇ ਹਨ ਓਥੇ ਸਾਰਿਆਂ ਦੀਆਂ ਇਸਤ੍ਰੀਆਂ, ਪੁਰੁਸ਼ ਮੁੰਡੇ, ਕੁੜੀ, ਭੈਣ, ਮਾਂ, ਨੂੰਹ ਆਦੀ ਸਾਰੇ ਇਕੱਠੇ ਹੋ ਕੇ ਸਾਰੇ ਲੋਗ ਮਿਲ ਮਿਲਾ ਕੇ ਮਾਂਸ ਖਾਂਦੇ, ਸ਼ਰਾਬ ਪੀਂਦੇ, ਇਕ ਇਸਤ੍ਰੀ ਨੂੰ ਨੰਗਿਆਂ ਕਰ ਉਸਦੀ ਗੁਪਤ ਇੰਦ੍ਰੀ ਦੀ ਪੂਜਾ ਸਾਰੇ ਪੁਰੁਸ਼ ਕਰਦੇ ਹਨ ਅਰ ਉਸਦਾ ਨਾਮ ਦੁਰਗਾ ਦੇਵੀ ਰਖਦੇ ਹਨ, ਇਕ ਪੁਰੁਸ਼ ਨੂੰ ਨੰਗਿਆਂ ਕਰ ਉਸਦੀ ਗੁਪਤ ਇੰਦ੍ਰੀ ਦੀ ਪੂਜਾ ਸਾਰੀਆਂ ਇਸਤ੍ਰੀਆਂ ਕਰਦੀਆਂ ਹਨ, ਜਦ ਸ਼ਰਾਬ ਪੀ ਪੀਕੇ ਮਸਤ ਹੋ ਜਾਂਦੇ ਹਨ ਤਦ ਸਾਰੀਆਂ ਇਸਤ੍ਰੀਆਂ ਦੇ ਛਾਤੀ ਦੇ ਕਪੜੇ, ਜਿਸਨੂੰ ਚੋਲੀ ਕਹਿੰਦੇ ਹਨ ਇਕ ਵੱਡੀ ਮਿੱਟੀ ਦੀ ਪਰਾਤ ਵਿਚ ਸਾਰੇ ਕਪੜੇ ਮਿਲਾਕੇ ਰਖਕੇ ਇਕ ਇਕ ਪੁਰੁਸ਼ ਉਸੇ ਵਿਚ ਹੱਥ ਪਾਕੇ ਜਿਸਦੇ ਹੱਥ ਵਿਚ ਜਿਸਦਾ ਕਪੜਾ ਆਵੇ ਓਹ ਮਾਂ ਭੈਣ, ਕੰਨਿਆ ਅਰ ਨੂੰਹ ਕਿਉਂ ਨਾ ਹੋਵੇ ਉਸ ਸਮੇ ਦੇ ਵਾਸਤੇ ਉਸ ਦੀ ਇਸਤ੍ਰੀ ਹੋ ਜਾਂਦੀ ਹੈ, ਆਪਸ ਵਿਚ ਕੁਕਰਮ ਕਰਨੇ ਅਰ ਬਹੁਤ ਨਸ਼ਾ ਚੜ੍ਹਨ ਨਾਲ ਜੁੱਤੀ ਆਦੀ ਨਾਲ ਲੜਦੇ ਭਿੜਦੇ ਹਨ, ਜਦ ਪ੍ਰਾਤਹਕਾਲ ਮੂੰਹ ਹਨੇਰੇ

ਅਪਨੇ ਅਪਨੇ ਘਰ ਨੂੰ ਚਲੇ ਜਾਂਦੇ ਹਨ ਤਦ ਮ, ਮਾਂ, ਕੰਨਿਆਂ ਕੰਨਿਆਂ ਭੈਣ ਭੈਣ ਅਰ ਨੂੰਹ ਨੂੰਹ ਹੋ ਜਾਂਦੀ ਹੈ । ਅਰ ਬੀਜਮਾਰਗੀ ਇਸਤ੍ਰੀ ਪੁਰਸ਼ ਦੇ ਸੰਗ ਕਰਕੇ ਪਾਨੀ ਵਿਚ ਵੀਰਯ ਸੁੱਟਕੇ ਮਿਲਾਕੇ ਪੀਂਦੇ ਹਨ, ਏਹ ਪਾਮਰ ਅਜੇਹੇ ਕਰਮਾਂ ਨੂੰ ਮੁਕਤੀ ਦੇ ਉਪਾਯ ਮੰਨਦੇ ਹਨ, ਵਿਦਿਆ, ਵਿਚਾਰ, ਸੱਜਨਤਾ ਆਦੀ ਥੀਂ ਰਹਿਤ ਹੁੰਦੇ ਹਨ।

(ਪ੍ਰਸ਼ਨ) ਸ਼ੈਵਮਤ ਵਾਲੇ ਤਾਂ ਅੱਛੇ ਹੁੰਦੇ ਹਨ?

(ਉੱਤਰ) ਅੱਛੇ ਕਿਥੋਂ ਹੁੰਦੇ ਹਨ! ਜੇਹਾ "ਪ੍ਰੇਤਨਾਥ ਤੇਹਾ ਭੂਤਨਾਥ" ਜਿਸਤਰਾਂ ਵਾਮਮਾਰਗੀ ਮੰਤ੍ਰ ਉਪਦੇਸ਼ ਆਦੀ ਨਾਲ ਉਨ੍ਹਾਂ ਦਾ ਧਨ ਲੁੱਟਦੇ ਹਨ ਉੱਸੇ ਤਰਾਂ ਸ਼ੈਵ ਭੀ "ਓਮਨਮਃ ਸ਼ਿਵਾਯ" ਇਤਿਆਦੀ ਪੰਜ ਅਖਛਰਾਂ ਦਾ ਉਪਦੇਸ਼ ਕਰਦੇ ਰੁਦ੍ਰਾਖਛ, ਭਸਮ ਲਗਾਂਦੇ, ਮਿੱਟੀ ਦੇ ਅਰ ਪਾਸ਼ਾਣ ਆਦੀ ਦੇ ਲਿੰਗ ਬਨਾਕੇ ਪੂਜਦੇ ਹਨ ਅਰ ਹਰ ਹਰ, ਬਮ ਬਮ ਅਰ ਬਕਰੇ ਦੇ ਵਾਙਨ ਬੜ ਬੜ ਮੁਖ ਥੀਂ ਸ਼ਬਦ ਕਰਦੇ ਹਨ, ਉਸਦਾ ਕਾਰਣ ਏਹ ਕਹਿੰਦੇ ਹਨ ਕਿ ਤੌੜੀ ਵਜਾਨੇ ਅਰ ਬਮ ਬਮ ਸ਼ਬਦ ਬੋਲਨ ਥੀਂ ਪਾਰਬਤੀ ਪ੍ਰਸੰਨ, ਅਰ ਮਹਾਦੇਵ ਅਪ੍ਰਸੰਨ ਹੁੰਦਾ ਹੈ, ਕਿਉਂਕਿ ਜਦ ਭਸਮਾਸੁਰ ਦੇ ਅੱਗੋਂ ਮਹਾਦੇਵ ਨੱਠੇ ਸਨ ਤਦ ਬਮ ਬਮ ਅਰ ਠੱਠੇ ਦੀਆਂ ਤੌੜੀਆਂ ਵੱਜੀਆਂ ਸਨ ਅਰ ਗੱਲ ਬਜਾਨ ਥੀਂ ਪਾਰਬਤੀ ਅਪ੍ਰਸੰਨ ਅਰ ਮਹਾਦੇਵ ਪ੍ਰਸੰਨ ਹੁੰਦੇ ਹਨ, ਕਿਉਂਕਿ ਪਾਰਬਤੀ ਦੇ ਪਿਉ ਦਖਛ ਪ੍ਰਜਾਪਤੀ ਦਾ ਸਿਰ ਕੱਟਕੇ ਅੱਗ ਵਿਚ ਪਾਕੇ ਉਸਦੇ ਧੜ ਉੱਤੇ ਬਕਰੇ ਦਾ ਸਿਰ ਲਗਾ ਦਿੱਤਾ ਸੀ, ਉੱਸੇ ਨਕਲ ਨੂੰ ਬਕਰੇ ਦੇ ਸ਼ਬਦ ਦੇ ਤੁੱਲ ਗੱਲ ਬਜਾਨਾ ਮੰਨਦੇ ਹਨ, ਸ਼ਿਵਰਾਤ੍ਰੀ ਪ੍ਰਦੋਸ਼ ਦਾ ਬ੍ਰਤ ਕਰਦੇ ਹਨ, ਇਤਿਆਦੀ ਗੱਲਾਂ ਥੀਂ ਮੁਕਤੀ ਮੰਨਦੇ ਹਨ ਏਸਲਈ ਜੀਕਨ ਵਾਮਮਾਰਗੀ ਭੁਲੇਖੇ ਵਿਚ ਹਨ ਉੱਸੇ ਤਰਾਂ ਸ਼ੈਵਮਤ ਵਾਲੇ ਭੀ ਹਨ, ਇਨ੍ਹਾਂ ਵਿਚ ਵਿਸ਼ੇਸ਼ ਕਰਕੇ ਕਨਫਟੇ ਨਾਥ ਗਿਰੀ, ਪੁਰੀ, ਬਨ, ਆਰਨੱਜ, ਪਰਬਤ ਅਰ ਸਾਗਰ ਤਥਾ ਗ੍ਰਿਹਸਥ ਭੀ ਸ਼ੈਵ ਹੁੰਦੇ ਹਨ, ਕੋਈ ਕੋਈ ਦੂਹਾਂ ਘੋੜਿਆਂ ਉੱਤੇ ਚੜ੍ਹਦੇ ਹਨ ਅਰਥਾਤ ਵਾਮ ਅਰ ਸ਼ੈਵ, ਦੋਹਾਂ ਮਤਾਂ ਨੂੰ ਮੰਨਦੇ ਹਨ, ਅਰ ਕਿੰਨੇ ਵੈਸ਼ਨਵ ਭੀ ਰਹਿੰਦੇ ਹਨ ਉਨ੍ਹਾਂ ਦਾ-

**ਅੰਤਃਸ਼ਾਕ੍ਤਾ ਬਹਿੱਸ਼ੈਵਾਃ ਸਭਾਮਧ੍ਯੇ ਚ ਵੈਸ਼ਣਵਾਃ।**
**ਨਾਨਾਰੂਪਧਰਾਃ ਕੌਲਾ ਵਿਚਰੰਤਿ ਮਹੀਤਲੇ॥**

ਇਹ ਤੰਤ੍ਰ ਦਾ ਸ਼ਲੋਕ ਹੈ। ਅੰਦਰੋਂ ਸ਼ਾਕਤ ਅਰਥਾਤ ਵਾਮਮਾਰਗੀ, ਬਾਹਰੋਂ ਸ਼ੈਵ ਅਰਥਾਤ ਰੁਦ੍ਰਾਖਛ, ਭਸਮ ਲਗਾਂਦੇ ਹਨ ਅਰ ਸਭ ਵਿਚ ਵੈਸ਼ਨਵ ਕਹਾਂਦੇ ਹਨ ਕਿ ਅਸੀਂ ਵਿਸ਼ਨੂ ਦੇ ਉਪਾਸਕ ਹਾਂ, ਅਜੇਹੇ ਨਾਨਾਪ੍ਰਕਾਰ ਦੇ ਰੂਪ ਧਾਰਨ ਕਰਕੇ ਵਾਮਮਾਰਗੀ ਲੋਗ ਪ੍ਰਿਥਿਵੀ ਉੱਤੇ ਵਿਚਰਦੇ ਹਨ।

(ਪ੍ਰਸ਼ਨ) ਵੈਸ਼ਨਵ ਤਾਂ ਚੰਗੇ ਹਨ? (ਉੱਤਰ) ਕੀ ਸੁਆਹ ਚੰਗੇ ਹਨ? ਜਿਸਤਰਾਂ ਓਹ ਹਨ ਉੱਸੇ ਤਰਾਂ ਇਹ ਹਨ, ਵੇਖ ਲੌ ਵੈਸ਼ਨਵਾਂ ਦੀ ਲੀਲਾ ਅਪਨੇ ਨੂੰ ਵਿਸ਼ਨੂ ਦਾ ਦਾਸ ਮੰਨਦੇ ਹਨ, ਉਨ੍ਹਾਂ ਵਿਚੋਂ ਸ੍ਰੀ ਵੈਸ਼ਨਵ ਜੋਕਿ ਚਕ੍ਰਾਂ-ਕਿਤ ਹੁੰਦੇ ਹਨ ਓਹ ਅਪਨੇ ਨੂੰ ਸਭਤੋਂ ਵਧੀਕ ਮੰਨਦੇ ਹਨ ਸੋ ਕੁਝ ਭੀ ਨਹੀਂ ਹਨ। (ਪ੍ਰਸ਼ਨ) ਕਿਉਂ! ਸਭ ਕੁਝ ਨਹੀਂ? ਸਭ ਕੁਝ ਹਨ। ਵੇਖੋ! ਮੱਥੇ ਵਿਚ ਨਾਰਾਇਣ ਦੇ ਚਰਣ ਕਮਲ ਦੇ ਵਾਂਙਣ ਤਿਲਕ ਅਰ ਵਿਚੋਂ ਪੀਲੀ ਰੇਖਾ ਸ੍ਰੀ ਹੁੰਦੀ ਹੈ ਏਸਲਈ ਅਸੀਂ ਸ੍ਰੀ ਵੈਸ਼ਨਵ ਕਹਾਂਦੇ ਹਾਂ, ਇਕ ਨਾਰਾ-ਯਣ ਨੂੰ ਛੱਡਕੇ ਦੂਜੇ ਕਿਸੇ ਨੂੰ ਨਹੀਂ ਮੰਨਦੇ, ਮਹਾਦੇਵ ਦੇ ਲਿੰਗ ਦਾ ਦਰਸ਼ਨ ਭੀ ਨਹੀਂ ਕਰਦੇ, ਕਿਉਂਕਿ ਸਾਡੇ ਮੱਥੇ ਵਿਚ ਸ੍ਰੀ ਬੈਠੀ ਹੋਈ ਹੈ ਓਹ ਸ਼ਰਮਾਉਂਦੀ ਹੈ, ਆਲ, ਮੰਦਾਰ ਆਦੀ ਸਤੋਤ੍ਰਾਂ ਦਾ ਪਾਠ ਕਰਦੇ ਹਨ, ਨਾਰਾਯਣ ਦੀ ਮੰਤ੍ਰ ਪੂਰਵਕ ਪੂਜਾ ਕਰਦੇ ਹਨ, ਮਾਂਸ ਨਹੀਂ ਖਾਂਦੇ ਨਾ ਸ਼ਰਾਬ ਪੀਂਦ ਹਨ ਫੇਰ ਅੱਛੇ ਕਿਉਂ ਨਹੀਂ?(ਉੱਤਰ) ਏਸ ਤੁਹਾਡੇ ਤਿਲਕ ਨੂੰ 'ਹਰੀ ਦੇ ਪੈਰ' ਏਸ ਪੀਲੀ ਰੇਖਾ ਨੂੰ ਸ੍ਰੀ ਮੰਨਨਾਵਿਅਰਥ ਹੈ. ਕਿਂਉਕਿਇਹ ਤਾਂ ਹੱਥਦੀ ਕਾਰਾਗਰੀ ਅਰ ਮੱਥੇਦਾਚਿਤ੍ਰ ਹੈ, ਜਿਸਤਰਾਂਹਾਥੀਦਾ ਮੱਥਾ ਚਿਤ੍ਰ ਵਿਚਿਤ੍ਰ ਕਰਦੇ ਹਨ, ਤੁਹਾਡੇ ਮੱਥੇ ਵਿਚ ਵਿਸ਼ਨੂ ਦੇ ਪੈਰ ਦਾ ਨਿਸ਼ਾਨ ਕਿੱਥੋਂ ਆਇਆ? ਕੀ, ਕੋਈ ਬੈਕੁੰਠ ਵਿਚ ਜਾਕੇ ਵਿਸ਼ਨੂ ਦੇ ਪੈਰ ਦਾ ਨਿਸ਼ਾਨ ਮੱਥੇ ਵਿਚ ਕਰਾ ਲਿਆਇਆ ਹੈ? (ਵਿਵੇਕੀ) ਸ੍ਰੀ ਜੜ ਹੈ ਵਾ ਚੇਤਨ? (ਵੈਸ਼ਨਵ) ਚੇਤਨ ਹੈ। (ਵਿਵੇਕੀ) ਤਾਂ ਇਹ ਰੇਖਾ ਜੜ ਹੋਨ ਕਰਕੇ ਸ੍ਰੀ ਨਹੀਂ ਅਸੀਂ ਪੁਛਨੇ ਹਾਂ ਕਿ ਸ੍ਰੀ ਬਨਾਈ ਹੋਈ ਹੈ ਵਾ ਬਿਨਾ ਬਨਾਈ? ਜੋ ਬਿਨਾ ਬਨਾਈ ਹੋਈ ਹੈ ਤਾਂ ਇਹ ਸ੍ਰੀ ਨਹੀਂ ਕਿਉਂਕਿ ਏਸ ਨੂੰ ਤਾਂ ਤੁਸੀਂ ਨਿੱਤ ਅਪਨੇ ਹੱਥ ਨਾਲ ਬਨਾਂਦੇ ਹੋ ਫੇਰ ਸ੍ਰੀ ਨਹੀਂ ਹੋਸਕਦੀ, ਜੇ ਤੁਹਾਡੇ ਮੱਥੇ ਵਿਚ ਸ੍ਰੀ ਹੁੰਦੀ ਤਾਂ ਕਈ ਵੈਸ਼ਨਵਾਂ ਦਾ ਚੰਦਰਾ ਮੂਹ ਅਰਥਾਤ ਸ਼ੋਭਾ ਰਹਿਤ ਕਿਉਂ ਨਜ਼ਰ ਆਉਂਦਾ ਹੈ? ਮੱਥੇ ਵਿਚ ਸ੍ਰੀ ਅਰ ਘਰ ਘਰ ਭਿਖਛਾ ਮੰਗਦੇ ਫਿਰਦੇ, ਅਰ ਸਦਾਬ੍ਰਤ ਤੋਂ ਲੈਕੇ ਪੇਟ ਭਰਦੇ ਕਿਉਂ ਫਿਰਦੇ ਹੋ? ਇਹ ਗੱਲ ਸਿਰੜੀ ਅਰ ਨਿਰਲੱਜਾਂ ਦੀ ਹੈ ਕਿ ਮੱਥੇਵਿਚ ਸ੍ਰੀ ਅਰ ਮਹਾਕੰਗਾਲਾਂ ਦੇ ਕੰਮਹੋਨ। ਇਨਾਂਵਿਚ ਇਕ 'ਪਰੀਕਾਲ' ਨਾਮੀ ਵੈਸ਼ਨਵਭਗਤ ਹੋਇਆਹੈ, ਓਹਚੋਰੀ, ਡਾਕਾ ਮਾਰਕੇ ਛਲ ਕਪਟ ਕਰਕੇ ਪਰਾਇਆ ਧਨ ਲੁਟਕੇ ਵੈਸ਼ਨਵਾਂ ਦੇ ਪਾਸ ਰੱਖਕੇ ਪ੍ਰਸੰਨ ਹੁੰਦਾ ਸੀ, ਇਕ ਸਮਯ ਉਸਨੂੰ ਚੋਰੀ ਵਿਚ ਪਦਾਰਥ ਕੋਈ ਨਾ ਮਿਲਿਆ ਕਿ ਜਿਸਨੂੰ ਲੁੱਟੇ, ਵਿਆਕੁਲ ਹੋਕੇ ਫਿਰਦਾ ਸੀ, ਨਾਰਾਯਣ ਨੇ ਸਮਝਿਆ ਕਿ ਸਾਡਾ ਭਗਤ ਦੁੱਖ ਪਾਉਂਦਾ ਹੈ, ਸੇਠ ਜੀ ਦਾ ਰੂਪ ਧਰ ਮੁੰਦਰੀ ਆਦੀ ਗਹਿਣੇ ਪਾ, ਰਥ ਵਿਚ ਬੈਠਕੇ ਸਾਮਨੇ ਆਏ ਤਦ ਤਾਂ ਪਰੀਕਾਲ ਰਥ ਦੇ ਪਾਸ ਗਿਆ ਸੇਠ ਨੂੰ ਕਹਿਆ ਸਾਰੀਆਂ ਚੀਜ਼ਾਂ ਛੇਤੀ ਨਾਲ ਉਤਾਰ ਦੇ ਨਹੀਂ ਤਾਂ ਮਾਰ ਸੁੱਟਾਂਗਾ,

ਉਤਾਰਦਿਆਂ ਉਤਾਰਦਿਆਂ ਮੁੰਦਰੀ ਉਤਾਰਨ ਵਿਚ ਦੇਰ ਲੱਗੀ, ਪਰੀਕਾਲ ਨੇ ਨਾਰਾਯਣ ਦੀ ਉਂਗਲੀ ਕੱਟਕੇ ਮੁੰਦਰੀ ਲੈ ਲਈ ਨਾਰਾਯਣ ਨੇ ਬੜੇ ਪ੍ਰਸੰਨ ਹੋਕੇ ਚਤੁਰਭੁਜ ਸ਼ਰੀਰ ਬਨਾਕੇ ਦਰਸ਼ਨ ਦਿੱਤਾ, ਕਹਿਆ ਕਿ ਤੂੰ ਮੇਰਾ ਬੜਾ ਪਿਆਰਾ ਭਗਤ ਹੈਂ, ਕਿਉਂਕਿ ਸਾਰਾ ਧਨ, ਮਾਲ ਲੁੱਟ, ਚੋਰੀ ਕਰ, ਵੈਸ਼ਨਵਾਂ ਦੀ ਸੇਵਾ ਕਰਦਾ ਹੈਂ ਏਸ ਲਈ ਤੂੰ ਧੰਨ ਹੈਂ, ਫੇਰ ਉਸਨੇ ਜਾਕੇ ਵੈਸ਼ਨਵਾਂ ਦੇ ਪਾਸ ਸਾਰੇ ਗਹਿਣੇ ਧਰ ਦਿੱਤੇ। ਇਕ ਸਮਯ 'ਪਰੀਕਾਲ' ਨੂੰ ਕੋਈ ਸ਼ਾਹੂਕਾਰ ਨੌਕਰ ਬਨਾਕੇ ਜਹਾਜ਼ ਵਿਚ ਬਿਠਾਕੇ ਦੂਜੇ ਦੇਸ਼ ਵਿਚ ਲੈਗਿਆ, ਉਥੋਂ ਜਹਾਜ਼ ਵਿਚ ਸੁਪਾਰੀ ਭਰੀ, ਪਰੀਕਾਲ ਨੇ ਇਕ ਸੁਪਾਰੀ ਤੋੜ ਅੱਧਾ ਟੁਕੜਾ ਕਰ ਬਾਨੀਏ ਨੂੰ ਕਹਿਆ ਕਿ ਇਹ ਮੇਰੀ ਅੱਧੀ ਸੁਪਾਰੀ ਜਹਾਜ਼ ਵਿਚ ਰਖਦੇਓ ਅਰ ਲਿਖਦੇਓ ਕਿ ਜਹਾਜ਼ ਵਿਚ ਅੱਧੀ ਸੁਪਾਰੀ ਪਰੀਕਾਲ ਦੀ ਹੈ, ਬਾਨੀਏ ਨੇ ਕਹਿਆ ਕਿ ਭਾਵੇਂ ਤੂੰ ਹਜ਼ਾਰ ਸੁਪਾਰੀ ਲੈ ਲਵੀਂ, ਪਰੀਕਾਲ ਨੇ ਕਹਿਆ ਨਹੀਂ ਅਸੀਂ ਅਧਰਮੀ ਨਹੀਂ ਜੋ ਅਸੀਂ ਝੂਠ ਮੂਠ ਲਈਏ, ਸਾਨੂੰ ਤਾਂ ਅੱਧੀ ਚਾਹੀਏ, ਬਾਨੀਆਂ ਵਿਚਾਰਾ ਭੋਲਾ ਭਾਲਾ ਸੀ ਉਸ ਨੇ ਲਿਖ ਦਿੱਤਾ, ਜਦ ਅਪਨੇ ਦੇਸ਼ ਵਿਚ ਬੰਦਰ ਉੱਤੇ ਜਹਾਜ਼ ਆਇਆ ਅਰ ਸੁਪਾਰੀ ਉਤਾਰਨ ਦੀ ਤਿਆਰੀ ਹੋਈ ਤਦ ਪਰੀਕਾਲ ਨੇ ਕਹਿਆ ਕਿ ਸਾਡੀ ਅੱਧੀ ਸੁਪਾਰੀ ਦੇ ਦੇਓ, ਬਾਨੀਆਂ ਓਹੋ ਅੱਧੀ ਸੁਪਾਰੀ ਦੇਨ ਲੱਗਾ, ਤਦ ਪਰੀਕਾਲ ਝਗੜਨ ਲੱਗਾ ਕਿ ਮੇਰੀ ਤਾਂ ਜਹਾਜ਼ ਵਿਚ ਅੱਧੀ ਸੁਪਾਰੀ ਹੈ ਅੱਧਾ ਵੰਡ ਲਵਾਂਗਾ, ਰਾਜ ਪੁਰੁਸ਼ਾਂ ਤਕ ਝਗੜਾ ਗਿਆ, ਪਰੀਕਾਲ ਨੇ ਬਾਨੀਏਂ ਦਾ ਲੇਖ ਦਿਖਾਇਆ ਕਿ ਏਸ ਨੇ ਅੱਧੀ ਸੁਪਾਰੀ ਦੇਨੀ ਲਿਖੀ ਹੈ, ਬਾਨੀਆਂ ਬਹੁਤ ਸਾਰਾ ਕਹਿੰਦਾ ਰਹਿਆ ਪਰੰਤੂ ਉਸ ਨੇ ਨਾ ਮੰਨਿਆ, ਅੱਧੀ ਸੁਪਾਰੀ ਲੈਕੇ ਵੈਸ਼ਨਵਾਂ ਦੇ ਅਰਪਣ ਕਰ ਦਿੱਤੀ, ਤਦ ਤਾਂ ਵੈਸ਼ਨਵ ਬੜੇ ਪ੍ਰਸੰਨ ਹੋਏ, ਹੁਨ ਤਕ ਉਸ ਡਾਕੂ ਚੋਰ ਪਰੀਕਾਲ ਦੀ ਮੂਰਤੀ ਮੰਦਿਰਾਂ ਵਿਚ ਰਖਦੇ ਹਨ, ਇਹ ਕਥਾ ਭਗਤਮਾਲ ਵਿਚ ਲਿਖੀ ਹੈ ਬੁਧਵਾਨ ਦੇਖਲੈਨ ਕਿ ਵੈਸ਼ਨਵ, ਉਨ੍ਹਾਂ ਦੇ ਸੇਵਕ ਅਰ ਨਾਰਾਯਣ ਤਿਨੋਂ ਚੋਰ ਮੰਡਲੀ ਹਨ ਵਾ ਨਹੀਂ ? ਯੱਦਪੀ ਮਤ ਮਤਾਂਤਰਾਂ ਵਿਚ ਕੋਈ ਥੋੜਾ, ਅੱਛਾ ਭੀ ਹੁੰਦਾ ਹੈ ਤਥਾਪੀ ਉਸ ਮਤ ਵਿਚ ਰਹਕੇ ਸਰਵਥਾ ਅੱਛਾ ਨਹੀਂ ਹੋ ਸਕਦਾ। ਹੁਨ ਜੇਹਾ ਵੈਸ਼ਨਵਾਂ ਵਿਚ ਫੁਟ ਟੁੱਟ ਵੱਖਰੇ ਵੱਖਰੇ ਤਿਲਕ, ਕੰਠੀ ਧਾਰਣ ਕਰਦੇ ਹਨ, ਰਾਮਾਨੰਦੀ ਬਗਲ ਵਿਚ ਗੋਪੀ ਚੰਦਨ, ਵਿਚਕਾਰ ਲਾਲ 'ਨੀਮਾਵਤ' ਦੋ ਪਤਲੀ ਲੀਕਾਂ, ਵਿਚਕਾਰ ਕਾਲੀ ਬਿੰਦੀ 'ਮਾਧਵ' ਕਾਲੀ ਰੇਖਾ, ਅਰ ਗੌੜ ਬੰਗਾਲੀ ਕਟਾਰੀ ਵਾਂਙਣ, ਅਰ ਰਾਮ ਪ੍ਰਸਾਦ ਵਾਲੇ ਦੋ ਚੰਦ੍ਰਮਾਂ ਵਰਗੀ ਰੇਖਾ ਦੇ ਵਿਚਕਾਰ ਇਕ ਚਿੱਟਾ ਗੋਲ ਟਿੱਕਾ, ਇਤਿਆਦੀ ਇਨਾਂ ਦਾ ਕਹਨਾ ਵੱਖਰਾ ਵੱਖਰਾ ਹੈ, ਰਾਮਾਨੰਦੀ ਲਾਲ ਰੇਖਾ ਨੂੰ ਲਖਛਮੀ ਦਾ ਚਿਨ੍ਹ, ਅਰ ਨਾਰਾਯਣ ਦੇ ਹਿਰਦੇ ਸ਼੍ਰੀ ਕ੍ਰਿਸ਼ਨਚੰਦ੍ਰ ਜੀ, ਹਿਰਦੇ

ਵਿਚ ਰਾਧਾ ਵਿਰਾਜਮਾਨ ਹੈ, ਇਤਿਆਦੀ ਕਥਨ ਕਰਦੇ ਹਨ ॥

ਇਕ ਕਥਾ ਭਗਤਮਾਲ ਵਿਚ ਲਿਖੀ ਹੈ, ਕੋਈ ਇਕ ਮਨੁੱਸ਼ ਦ੍ਰਖਤ ਦੇ ਹੇਠਾਂ ਸੌਂਦਾ ਸੀ, ਸੌਂਦਾ ਸੌਂਦਾ ਹੀ ਮਰਗਿਆ, ਉਪਰ ਥੀਂ ਕਾਂ ਨੇ ਵਿਸ਼ਟਾ ਕਰ ਦਿੱਤੀ ਓਹ ਮੱਥੇ ਉਪਰ ਤਿਲਕ ਦੀ ਸ਼ਕਲ ਵਾਙਣ ਹੋਗਈ ਸੀ, ਉੱਥੇ ਯਮਦੇ ਦੂਤ ਉਸਨੂੰ ਲੈਨ ਆਏ, ਇਨੇ ਵਿਚ ਵਿਸ਼ਨੂ ਦੇ ਦੂਤ ਭੀ ਪੁੱਜ ਪਏ, ਦੋਏ ਝਗੜਾ ਕਰਦੇ ਸਨ ਕਿ ਏਹ ਸਾਡੇ ਸੁਆਮੀ ਦੀ ਆਗਿਆ ਹੈ, ਅਸੀਂ ਯਮਲੋਕ ਵਿਚ ਲੈ ਜਾਵਾਂਗੇ, ਵਿਸ਼ਨੂ ਦੇ ਦੂਤਾਂ ਨੇ ਕਹਿਆ ਕਿ ਸਾਡੇ ਸੁਆਮੀ ਦੀ ਆਗਿਆ ਹੈ ਬੈਕੁੰਠ ਵਿਚ ਲੈ ਜਾਵਾਂਗੇ, ਦੇਖੋ ਏਸਦੇ ਮੱਥੇ ਉੱਤੇ ਵੈਸ਼ਨਵੀ ਤਿਲਕ ਹੈ, ਤੁਸੀਂ ਕਿਸ ਤਰਾਂ ਲੈ ਜਾਓਗੇ? ਤਦ ਤਾਂ ਯਮਦੇ ਦੂਤ ਚੁੱਪ ਹੋਕੇ ਚਲੇ ਗਏ, ਵਿਸ਼ਨੂ ਦੇ ਦੂਤ ਆਰਾਮ ਨਾਲ ਉਸਨੂੰ ਬੈਕੁੰਠ ਵਿਚ ਲੈ ਗਏ, ਨਾਰਾਯਣ ਨੇ ਉਸ ਨੂੰ ਬੈਕੁੰਠ ਵਿਚ ਰਖਿਆ। ਦੇਖੋ ਜਦ ਅੱਚਨਚੇਤ ਤਿਲਕ ਬਨ ਜਾਨ ਦਾ ਅਜੇਹਾ ਮਹਾਤਮ ਹੈ ਤਾਂ ਜੋ ਅਪਨੀ ਪ੍ਰੀਤੀ ਅਰ ਹੱਥ ਨਾਲ ਤਿਲਕ ਕਰਦੇ ਹਨ ਓਹ ਨਰਕ ਥੀਂ ਛੁਟਕੇ ਬੈਕੁੰਠ ਵਿਚ ਜਾਨ ਤਾਂ ਏਸਵਿਚ ਕੀ ਆਸ਼ਚਰਯ ਹੈ? ਅਸੀਂ ਪੁਛਨੇ ਹਾਂ ਕਿ ਜਦ ਛੋਟੇ ਜੇਹੇ ਤਿਲਕ ਦੇ ਕਰਨ ਨਾਲ ਬੈਕੁੰਠ ਵਿਚ ਜਾਂਦੇ ਹਨ ਤਾਂ ਸਾਰੇ ਮੂੰਹਦੇ ਉੱਤੇ ਲੇਪਨ ਕਰਨ ਨਾਲ ਵਾ ਸ਼ਰੀਰ ਉੱਤੇ ਲੇਪਨ ਕਰਨ ਨਾਲ ਬੈਕੁੰਠ ਤੋਂ ਭੀ ਅੱਗੇ ਟੁਰ ਜਾਂਦੇ ਹਨ ਵਾ ਨਹੀਂ? ਇਸ ਲਈ ਇਹ ਗੱਲਾਂ ਸਬ ਵਿਅਰਥ ਹਨ ॥

ਹੁਨ ਇਨਾਂ ਵਿਚ ਬਹੁਤ ਸਾਰੇ ਖਾਖੀ ਲੰਗੋਟੀ ਲਗਾਕੇ ਲਕੜੀ ਦੀ ਧੂਨੀ ਤੁਪਦੇ, ਜਟਾਂ ਵਧਾਂਦੇ, ਸਿੱਧ ਦਾ ਭੇਖ ਧਰ ਲੈਂਦੇ ਹਨ, ਬਗਲੇ ਦੀ ਨਿਆਈਂ ਧਿਆਨਾਵਸਥਿਤ ਹੁੰਦੇ ਹਨ, ਗਾਂਜਾ, ਭੰਗ, ਚਰਸ ਦੇ ਦੰਮ ਲਗਾਂਦੇ ਲਾਲ ਅੱਖਾਂ ਕਰਕੇ ਰਖਦੇ, ਸਬ ਕੋਲੋਂ ਚੁਟਕੀ ਚੁਟਕੀ ਅੰਨ ਆਟਾ, ਕੌਡਾਂ, ਪੈਸੇ, ਮੰਗਦੇ ਗ੍ਰਿਹਸਥੀਆਂ ਦੇ ਮੁੰਡਿਆਂ ਨੂੰ ਬਕਾਕੇ ਚੇਲੇ ਬਨਾ ਲੈਂਦੇ ਹਨ, ਬਹੁਤ ਕਰਕੇ ਮਜੂਰ ਲੋਗ ਉਨਾਂ ਵਿਚ ਹੁੰਦੇ ਹਨ, ਕੋਈ ਵਿਦਿਆ ਨੂੰ ਪੜ੍ਹਦਾ ਹੋਵੇ ਤਾਂ ਉਸ ਨੂੰ ਪੜ੍ਹਨ ਨਹੀਂ ਦਿੰਦੇ ਕਹਿੰਦੇ ਹਨ ਕਿ :—

**ਪਠਿਤਵਯੰ ਤਦਪਿ ਮਰਤਵਯੰ ਦੰਤਕਟਾਕਟੇਤਿ ਕਿੰ ਕਰਤਵਯਮ ॥**

ਸੰਤਾਂ ਨੂੰ ਵਿਦਿਆ ਪੜ੍ਹਨ ਨਾਲ ਕੀ ਕੰਮ? ਕਿਉਂਕਿ ਵਿਦਿਆ ਪੜ੍ਹਨ ਵਾਲੇ ਭੀ ਮਰ ਜਾਂਦੇ ਹਨ ਫੇਰ ਦੰਦ ਕਟਾ ਕਟ ਕਿਉਂ ਕਰਨਾ, ਸਾਧਾਂ ਨੂੰ ਚੌਹਾਂ ਧਾਮਾਂ ਵਿਚ ਫੇਰ ਅਉਂਣਾ, ਸੰਤਾਂ ਦੀ ਸੇਵਾ ਕਰਨੀ, ਰਾਮ ਜੀ ਦਾ ਭਜਨ ਕਰਨਾ, ਜੇ ਕਿਸੇ ਨੇ ਮੂਰਖ ਅਰ ਅਵਿਦਿਆ ਦੀ ਮੂਰਤੀ ਨਾ ਦੇਖੀ ਹੋਵੇ ਤਾਂ ਖਾਖੀ ਜੀ ਦਾ ਦਰਸ਼ਨ ਕਰ ਆਵੇ, ਉਨਾਂ ਦੇ ਪਾਸ ਜੋ ਕੋਈ ਜਾਂਦਾ ਹੈ

ਉਨਾਂ ਨੂੰ ਬੱਚਾ, ਬੱਚੀ ਕਹਿੰਦੇ ਹਨ ਭਾਵੇਂ ਓਹ ਖਾਖੀ ਜੀ ਦੇ ਪਿਤਾ ਮਾਤਾ ਦੇ ਸਮਾਨ ਕਿਉਂ ਨਾ ਹੋਨ, ਜਿਸ ਤਰਾਂ ਖਾਖੀ ਜੀ ਹਨ ਉਸੇ ਤਰਾਂ ਹੀ ਰੂਖੜ, ਸੋਖੜ, ਗੋਦੜੀਏ, ਅਰ ਜਮਾਤ ਵਾਲੇ ਸੁਥਰੇਸ਼ਾਹੀ, ਅਰ ਅਕਾਲੀ, ਕੰਨ ਪਾਟੇ ਜੋਗੀ, ਔਘੜ ਆਦੀ ਸਬ ਇਕੋ ਜੇਹੇ ਹਨ॥

ਇਕ ਖਾਕੀ ਦਾ ਚੇਲਾ 'ਸ੍ਰੀ ਗਣੇਸ਼ਾਯਨਮ:' ਘੋਖਦਾ ਘੋਖਦਾ ਖੂਹੇ ਉੱਤੇ ਪਾਨੀ ਭਰਨ ਨੂੰ ਗਿਆ, ਉੱਥੇ ਪੰਡਿਤ ਬੈਠਾ ਸੀ, ਓਹ ਉਸਨੂੰ "ਸ੍ਰੀਗਨੇਸਾਜਨਮੇ" ਘੋਖਦੇ ਦੇਖਕੇ ਬੋਲਿਆ ਅਰੇ ਸਾਧੂ ਅਸ਼ੁੱਧ ਘੋਖਦਾ ਹੈ "ਸ੍ਰੀਗਣੇਸ਼ਾਯਨਮ:" ਈਕਨ ਘੋਖ! ਉਸਨੇ ਝਟ ਗੜਵਾ ਭਰ ਗੁਰੂ ਜੀ ਦੇ ਪਾਸ ਜਾਕੇ ਕਹਿਆ ਕਿ ਇਕ ਬੱਮਣ ਮੇਰੇ ਘੋਖਨੇ ਨੂੰ ਅਸ਼ੁੱਧ ਕਹਿੰਦਾ ਹੈ, ਇਹ ਗਲ ਸੁਨਕੇ ਝਟ ਖਾਖੀ ਜੀ ਉਠੇ, ਖੂਹ ਉੱਤੇ ਗਏ ਅਰ ਪੰਡਿਤ ਨੂੰ ਕਹਿਆ ਕਿ ਤੂੰ ਮੇਰੇ ਚੇਲੇ ਨੂੰ ਬਕਾਨਾ ਹੈਂ, ਤੂੰ ਗੁਰੂ ਦੀ ਲੰਡੀ ਕੀ ਪੜ੍ਹਿਆਂਹੈਂ? ਵੇਖ! ਤੂੰ ਇਕ ਪ੍ਰਕਾਰ ਦਾ ਪਾਠ ਜਾਨਨਾ ਹੈਂ ਅਸੀ ਤਿੰਨ ਪ੍ਰਕਾਰ ਦੇ ਜਾਨਨੇ ਹਾਂ, 'ਸ੍ਰੀ ਗਣੇਸਾ ਜੰਨਮੇ,' 'ਸ੍ਰੀਗਨੇਸਾਯੰਨਮਮੇਂ,' 'ਸ੍ਰੀਗਨੇਸਾਯਨਮੇਂ,' (ਪੰਡਿਤ) ਸੁਨੋ! ਸਾਧੂ ਜੀ ਵਿਦਿਆ ਦੀ ਬਾਤ ਬਹੁਤ ਕਠਿਨ ਹੈ, ਬਿਨਾ ਪੜ੍ਹੇ ਨਹੀਂ ਆਉਂਦੀ। (ਖਾਖੀ) ਚਲਬੇ! ਸਬ ਵਿਦਵਾਨ ਅਸਾਂ ਰਗੜ ਮਾਰੇ ਜੋ ਭੰਗ ਵਿਚ ਘੋਟ ਕੇ ਇਕ ਦੰਮ ਸਬ ਉੜਾ ਦਿੱਤੇ. ਸੰਤਾਂ ਦਾ ਘਰ ਵੱਡਾ ਹੈ ਤੂੰ 'ਬਾਬੂੜਾ' ਕੀ ਜਾਨੇ। (ਪੰਡਿਤ) ਵੇਖੋ! ਜੇ ਤੁਸੀਂ ਵਿਦਿਆ ਪੜ੍ਹੇ ਹੋਏ ਹੁੰਦੇ ਤਾਂ ਅਜੇਹੇ ਮੰਦੇ ਬੋਲ ਕਿਉਂ ਬੋਲਦੇ, ਸਬ ਪ੍ਰਕਾਰ ਦਾ ਤੁਹਾਨੂੰ ਗਿਆਨ ਹੁੰਦਾ। (ਖਾਖੀ) ਅਬੇ ਤੂੰ ਸਾਡਾ ਗੁਰੂ ਬਨਦਾ ਹੈ, ਤੇਰਾ ਉਪਦੇਸ਼ ਅਸੀਂ ਨਹੀਂ ਸੁਨਦੇ। (ਪੰਡਿਤ) ਸੁਨੋ ਕਿੱਥੋਂ ਬੁਧੀ ਹੀ ਨਹੀਂ, ਉਪਦੇਸ਼ ਸੁਨਨੇ, ਸਮਝਨੇ ਦੇ ਵਾਸਤੇ ਵਿਦਿਆ ਚਾਹੀਏ। (ਖਾਖੀ) ਜੋ ਸਾਰੇ ਵੇਦ, ਸ਼ਾਸਤ੍ਰ ਪੜ੍ਹੇ, ਸੰਤਾਂ ਨੌ ਨਾ ਮੰਨੇ ਤਾਂ ਜਾਨੋ ਕਿ ਉਹ ਕੁਝ ਭੀ ਨਹੀਂ ਪੜ੍ਹਿਆ। (ਪੰਡਿਤ) ਹਾਂ ਅਸੀਂ ਸੰਤਾਂ ਦੀ ਸੇਵਾ ਕਰਦੇ ਹਾਂ, ਪਰੰਤੂ ਤੁਹਾਡੇ ਜਹੇ ਹੁੜਦੰਗਿਆਂ ਦੀ ਨਹੀਂ ਕਰਦੇ, ਕਿਉਂਕਿ ਸੰਤ, ਸੱਜਨ, ਵਿਦਵਾਨ, ਧਰਮਾਤਮਾ, ਪਰਉਪਕਾਰੀ ਪੁਰੁਸ਼ਾਂ ਨੂੰ ਕਹਿੰਦੇ ਹਨ। (ਖਾਖੀ) ਵੇਖ ਅਸੀਂ ਰਾਤ ਦਿਨ ਨੰਗੇ ਰਹਿੰਦੇ, ਧੂਨੀ ਸੇਕਦੇ, ਗਾਂਜੇ, ਚਰਸ ਦੇ ਸੈਂਕੜੇ ਦੰਮਲਗਾਂਦੇ, ਤਿੰਨ ਤਿੰਨ ਲੋਟੇ ਭੰਗ ਦੇ ਪੀਂਦੇ, ਗਾਂਜੇ, ਭੰਗ, ਧਤੂਰੇ ਦੇ ਪਤ੍ਰਾਂ ਦਾ ਸਾਗ ਬਨਾਕੇ ਖਾਂਦੇ, ਸੰਖੀਆ ਅਰ ਅਫੀਮ ਭੀ ਝਟ ਨਿਗਲ ਜਾਂਦੇ, ਨਸ਼ੇ ਵਿਚ ਡੁੱਬੇ ਹੋਏ ਰਾਤ ਦਿਨ ਬੇਗਮ ਰਹਿੰਦੇ, ਦੁਨੀਆਂ ਨੂੰ ਕੁਝ ਨਹੀਂ ਸਮਝਦੇ, ਭਿਖਯਾ ਮੰਗ ਕੇ ਟਿੱਕੜ ਬਨਾਕੇ ਖਾਂਦੇ, ਰਾਤ ਭਰ ਅਜੇਹੀ ਖੰਗ ਹੁੰਦੀ ਕਿ ਜੋ ਪਾਸ ਸਵੇਂ ਓਸਨੂੰ ਭੀ ਨੀਂਦ ਕਦੀ ਨਾ ਆਵੇ, ਇਤਿਆਦੀ ਸਿੱਧੀਆਂ, ਅਰ ਸਾਧੂਪਨ ਸਾਡੇ ਵਿਚ ਹੈ ਫੇਰ ਤੂੰ ਸਾਡੀ ਨਿੰਦਿਆ ਕਿਨੂੰ ਕਰਦਾ ਹੈਂ? ਖ਼ਬਰਦਾਰ ਬਾਬੂੜੇ! ਜੋ

ਸਾਨੂੰ ਤੰਗ ਕਰੇਂਗਾ ਤਾਂ ਅਸੀਂ ਤੈਨੂੰ ਭਸਮ ਕਰ ਸੁੱਟਾਂਗੇ। (ਪੰਡਿਤ) ਏਹ ਸਭ ਲੱਖਛਣ ਅਸਾਧੂ, ਮੂਰਖ ਅਰ ਗਰਬਗੀਡਾਂ ਦੇ ਹਨ ਸਾਧੂਆਂ ਦੇ ਨਹੀਂ, ਸੁਨੋ! ਜੋ ਧਰਮ ਥੀਂ ਯੁਕਤ ਉੱਤਮ ਕੰਮ ਕਰੇ, ਸਦਾ ਪਰਉਪਕਾਰ ਵਿਚ ਲਗਿਆ ਰਹੇ, ਕੋਈ ਦੁਰਗੁਣ ਜਿਸ ਵਿਚ ਨਾ ਹੋਵੇ. ਵਿਦਵਾਨ, ਸੱਤ ਉਪਦੇਸ਼ ਨਾਲ ਸਭ ਦਾ ਉਪਕਾਰ ਕਰੇ, ਓਸਨੂੰ ਸਾਧੂ ਕਹਿੰਦੇ ਹਨ। (ਖਾਖੀ) ਚਲਬੇ ਤੂੰ ਸਾਧੂ ਦੇ ਕਰਮ ਕੀ ਜਾਨੇ, ਸੰਤਾਂ ਦਾ ਘਰ ਵੱਡਾ ਹੈ, ਕਿਸੇ ਸੰਤ ਨਾਲ ਅਟਕਨਾ ਨਹੀਂ, ਨਹੀਂ ਤਾਂ ਵੇਖ! ਇਕ ਚਿਮਟਾ ਉਠਾਕੇ ਮਾਰਗਾ ਸਿਰ ਤੁੜਵਾ ਬੈਠੇਂਗਾ। (ਪੰਡਿਤ) ਹੱਛਾ ਖਾਖੀ ਜਾਓ ਅਪਨੇ ਆਸਨ ਉੱਤੇ ਸਾਡੇ ਨਾਲ ਬਹੁਤ ਗੁੱਸੇ ਨਾ ਹੋਵੋ. ਜਾਨ ਦੇਓ! ਰਾਜ ਕਿਸ ਤਰਾਂ ਦਾ ਹੈ, ਕਿਸੇ ਨੂੰ ਮਾਰੋਗੇ ਤਾਂ ਪਕੜੇ ਜਾਓਗੇ, ਕੈਦਖ਼ਾਨਾ ਭੋਗੋਗੇ, ਬੈਂਤ ਖਾਓਗੇ ਵਾ ਕੋਈ ਤੁਹਾਨੂੰ ਭੀ ਮਾਰ ਬੈਠੇਗਾ ਫੇਰ ਕੀ ਕਰੋਗੇ? ਇਹ ਸਾਧੂ ਦਾ ਲੱਖਛਨ ਨਹੀਂ। (ਖਾਖੀ) ਚਲਬੇ ਚੇਲੇ ਕਿਸ ਰਾਖਛਸ ਦਾ ਮੂੰਹ ਵਿਖਾਇਆਈ? (ਪੰਡਿਤ) ਤੁਸਾਂ ਨੇ ਕਦੀ ਕਿਸੇ ਮਹਾਤਮਾ ਦਾ ਸੰਗ ਨਹੀਂ ਕੀਤਾ, ਨਹੀਂ ਤਾਂ ਅਜੇਹੇ ਜੜ੍ਹ ਮੂਰਖ ਨਾ ਰਹਿੰਦੇ। (ਖਾਖੀ) ਅਸੀਂ ਆਪ ਹੀ ਮਹਾਤਮਾ ਹਾਂ ਸਾਨੂੰ ਕਿਸੇ ਦੂਜੇ ਦੀ ਗ਼ਰਜ਼ ਨਹੀਂ। (ਪੰਡਿਤ) ਜਿਨ੍ਹਾਂ ਦੇ ਭਾਗ ਨਸ਼ਟ ਹੁੰਦੇ ਹਨ, ਉਨ੍ਹਾਂ ਦੀ ਤੁਹਾਡੇ ਜਹੀ ਬੁਧੀ ਅਰ ਅਭਿਮਾਨ ਹੁੰਦਾ ਹੈ॥ ਖਾਖੀ ਆਸਨ ਉੱਤੇ ਚਲਾ ਗਿਆ ਅਰ ਪੰਡਿਤ ਘਰ ਨੂੰ ਗਏ, ਜਦ ਸੰਧਿਆ ਆਰਤੀ ਹੋ ਗਈ ਤਦ ਓਸ ਖਾਖੀਨੂੰ ਵੱਡਾ ਸਮਝ ਬਹੁਤਸਾਰੇਖਾਖੀ ਡੰਡੌਤਡੰਡੌਤ ਕਹਿੰਦੇ ਸਾਸ਼ਟਾਂਗ ਕਰਕੇ ਬੈਠੇ, ਓਸ ਖਾਖੀ ਨੇ ਪੁਛਿਆ ਅਬੇ ਰਾਮਦਾਸੀਆ ਤੂੰ ਕੀ ਪੜ੍ਹਿਆ ਹੈ? (ਰਾਮਦਾਸ) ਮਹਾਰਾਜ ਮੈਂਨੇ ਬੇਸਨੂੰ ਸਹਸੱਰ ਨਾਮ ਪੜ੍ਹਿਆ, ਅਬੇ ਗੋਬਿੰਦ-ਦਾਸੀਏ ਤੂੰ ਕੀ ਪੜ੍ਹਿਆ ਹੈ? (ਗੋਬਿੰਦਦਾਸ) ਮੈਂ ਰਾਮਸਤਵਰਾਜ ਪੜ੍ਹਿਆ ਹਾਂ ਫਲਾਨੇ ਖਾਖੀ ਜੀ ਦੇ ਪਾਸ, ਤਦ ਰਾਮਦਾਸ ਬੋਲਿਆ ਕਿ ਮਹਾਰਾਜ ਤੁਸੀਂ ਕੀ ਪੜ੍ਹੇ ਹੋ? (ਖਾਖੀ) ਅਸੀਂ ਗੀਤਾ ਪੜ੍ਹੇ ਹਾਂ। (ਰਾਮਦਾਸ) ਕਿਧੇ ਕੋਲੋਂ? (ਖਾਖੀ) ਚਲਬੇ ਛੋਕਰੇ, ਅਸੀਂ ਕਿਸੇ ਨੂੰ ਗੁਰੂ ਨਹੀਂ ਕਰਦੇ, ਵੇਖ ਅਸੀ ਪ੍ਰਾਗ-ਰਾਜ ਵਿਚ ਰਹਿੰਦੇ ਸਾਂ, ਸਾਨੂੰ ਅਖਰ ਨਹੀਂ ਆਉਂਦਾ ਸੀ, ਜਦ ਕਿਸੇ ਲੰਮੀ ਧੋਤੀ ਵਾਲੇ ਪੰਡਿਤ ਨੂੰ ਵੇਖਦੇ ਸਾਂ ਤਦ ਗੀਤਾ ਦੇ ਗੁਟਕੇ ਵਿਚੋਂ ਪੁਛਦਾ ਸਾਂ ਕਿ ਏਸ ਕਲਗੀ ਵਾਲੇ ਅਖਰ ਦਾ ਕੀ ਨਾਉਂ ਹੈ? ਏਸਤਰਾਂਪੁਛਦੇ ਪੁਛਦੇ ਅਠਾਰਾਂ ਅਧਿਆਯ ਗੀਤਾ ਰਗੜ ਮਾਰੀ, ਗੁਰੂ ਇਕ ਭੀ ਨਹੀਂ ਕੀਤਾ। ਭਲਾ ਅਜੇਹੇ ਵਿਦਿਆ ਦੇ ਸ਼ਤਰੂਆਂ ਦੇ ਪਾਸ ਅਵਿਦਿਆ ਠਹਰੇ ਨਾ ਤਾਂ ਕਿੱਥੇ ਜਾਵੇ॥

ਇਹ ਲੋਗ ਦਿਨ ਨਸ਼ਾ, ਪ੍ਰਮਾਦ, ਲੜਨਾ, ਖਾਨਾ, ਸੌਨਾ, ਛੈਨੇਵਜਾਨੇ, ਘੰਟਾ, ਘੜਿਆਲ, ਸੰਖ ਬਜਾਨਾ, ਧੂੰਨੀ ਜਗਾ ਰਖਨੀ, ਨ੍ਹਾਉਨਾ, ਧੋਨਾ, ਸਭਨਾਂ ਪਾਸਿਆਂ ਵਲ ਵਿਅਰਥ ਭਉਂਦਿਆਂ ਫਿਰਨਾ ਇਨ੍ਹਾਂ ਗਲਾਂ ਤੋਂ

ਬਿਨਾ ਹੋਰ ਕੋਈ ਅੱਛਾ ਕੰਮ ਨਹੀਂ ਕਰਦੇ, ਭਾਵੇਂ ਕੋਈ ਪੱਥਰ ਨੂੰ ਮੋਮ ਕਰ ਲਵੇ ਪਰੰਤੂ ਇਨਾਂ ਖਾਖੀਆਂ ਦੇ ਆਤਮਾ ਨੂੰ ਬੋਧ ਕਰਾਨਾ ਕਠਿਨ ਹੈ ਕਿਉਂਕਿ ਬਹੁਤ ਕਰਕੇਓਹ ਸ਼ੂਦ੍ਰਵਰਣ ਮਜੂਰ,ਜ਼ਿਮੀਂਦਾਰ,ਮੈਹਰੇ ਆਦੀ ਅਪਨੀ ਮਜੂਰੀ ਛੱਡ ਨਿਰੀ ਸੁਆਹ ਲਗਾ ਕੇ ਬੈਰਾਗੀ ਖਾਖੀ ਆਦੀ ਹੋ ਜਾਂਦੇ ਹਨ,ਓਹਵਿਦਯਾ ਵਾ ਸਤਸੰਗ ਆਦੀ ਦਾ ਮਹਾਤਮ ਨਹੀਂ ਜਾਨ ਸਕਦੇ॥

ਇਨ੍ਹਾਂ ਵਿਚੋਂ ਨਾਥਾਂ ਦਾ ਮੰਤ੍ਰ "ਨਮਃ ਸ਼ਿਵਾਯ" ਖਾਖੀਆਂ ਦਾ "ਨਰਸ਼ਿੰਘਾਯਨਮਃ" ਰਾਮ ਅਵਤਾਰਾਂ ਦਾ "ਸ਼੍ਰੀਰਾਮਚੰਦ੍ਰਾਯ ਨਮਃ ਅਥਵਾ ਸੀਤਾਰਾਮਾਭਯਾਂਨਮਃ" ਕ੍ਰਿਸ਼ਨ ਉਪਾਸਕਾਂ ਦਾ "ਸ੍ਰੀ ਰਾਧਾਕ੍ਰਿਸ਼ਨਾ ਭਯਾਂਨਮਃ" "ਨਮੋ ਭਗਵਤੇ ਵਾਸੁਦੇਵਾਯ" ਅਰ ਬੰਗਾਲੀਆਂ ਦਾ "ਗੋਬਿੰਦਾਯਨਮਃ" ॥

ਇਨ੍ਹਾਂ ਮੰਤ੍ਰਾਂ ਨੂੰ ਕੰਨ ਵਿਚ ਪੜ੍ਹਨ ਮਾਤ੍ਰ ਨਾਲ ਚੇਲਾ ਕਰ ਲੈਂਦੇ ਹਨ। ਅਰ ਅਜੇਹੀ ਅਜੇਹੀ ਸ਼ਿਖਛਾ ਕਰਦੇ ਹਨ ਕਿ ਬੱਚੇ ਤੂੰਬੇ ਦਾ ਮੰਤ੍ਰ ਪੜ੍ਹਲੈ ॥

**ਜਲ ਪਵਿਤ੍ਰ ਸਥਲ ਪਵਿਤ੍ਰ, ਔਰ ਪਵਿਤ੍ਰ ਕੂਆ।**
**ਸ਼ਿਵ ਕਹੇ ਸੁਨ ਪਾਰਬਤੀ, ਤੂੰਬਾ ਪਵਿਤ੍ਰ ਹੂਆ॥**

ਭਲਾ ਅਜੇਹੇ ਦੀ ਯੋਗਤਾ ਸਾਧੂ ਵਾ ਵਿਦਵਾਨ ਹੋਨੇ ਅਥਵਾ ਜਗਤ ਦੇ ਉਪਕਾਰ ਕਰਨੇ ਦੀ ਕਦੀ ਹੋ ਸਕਦੀ ਹੈ? ਖਾਖੀਰਾਤ੍ਰਦਿਨ ਲਕੜ ਛਾਨੇ (ਜੰਗਲੀ ਗੋਹੇ) ਬਾਲਿਆ ਕਰਦੇ ਹਨ, ਇਕ ਮਹੀਨੇ ਵਿਚ ਕਈ ਰੁਪਯੇ ਦੀ ਲਕੜੀ ਫੂਕ ਦਿੰਦੇ ਹਨ, ਜੋ ਇਕ ਮਹੀਨੇ ਦੀ ਲਕੜੀ ਦੇ ਮੁੱਲ ਨਾਲ ਕੰਬਲ ਆਦੀ ਕਪੜੇ ਲੈ ਲੈਨ ਤਾਂ ਸੌ ਅੰਸ਼ ਧਨ ਨਾਲ ਆਨੰਦ ਵਿਚ ਰਹਿਨ, ਉਨ੍ਹਾਂ ਨੂੰ ਇੰਨੀ ਬੁਧੀ ਕਿਥੋਂ ਥੀਂ ਆਵੇ? ਅਰ ਅਪਨਾ ਨਾਮ ਉਸੇ ਧੂਨੀ ਵਿਚ ਤਪਨੇ ਹੀ ਨਾਲ ਤਪੀ ਧਰ ਰਖਿਆ ਹੈ, ਜੋ ਏਸ ਤਰਾਂ ਤਪੀ ਹੋ ਸੱਕਨ ਤਾਂ ਜੰਗਲੀ ਮਨੁੱਸ਼ ਇਨ੍ਹਾਂ ਨਾਲੋਂ ਭੀ ਵਧੀਕ ਤਪੀ ਹੋ ਜਾਨ, ਜੇ ਜਟਾਂ ਵਧਾਨੇ, ਰਾਖ ਲਗਾਨੇ ਵਾ ਤਿਲਕ ਕਰਨੇ ਨਾਲ ਤਪੀ ਹੋ ਜਾਵੇ ਤਾਂ ਸਭ ਕੋਈ ਕਰ ਸੱਕੇ, ਇਹ ਉਪਰੋਂ ਤਿਆਗ ਸਰੂਪ ਅਰ ਅੰਦਰ ਦੇ ਵਡੇ ਜੋੜੂ ਹੁੰਦੇ ਹਨ।

(ਪ੍ਰਸ਼ਨ) ਕਬੀਰ ਪੰਥੀ ਤਾਂ ਅੱਛੇ ਹਨ? (ਉੱਤਰ) ਨਹੀਂ।

(ਪ੍ਰਸ਼ਨ) ਕਿਉਂ ਅੱਛੇ ਨਹੀਂ? ਪੱਥਰ ਆਦੀ ਮੂਰਤੀ ਪੂਜਾ ਦਾ ਖੰਡਨ ਕਰਦੇ ਹਨ, 'ਕਬੀਰ ਸਾਹਿਬ' ਫੁਲਾਂ ਥੀਂ ਉਤਪੰਨ ਹੋਏ, ਅਰ ਅੰਤ ਵਿਚ ਭੀ ਫੁਲ ਹੋਗਏ, ਬ੍ਰਹਮਾ, ਵਿਸ਼ਨੂੰ, ਮਹਾਦੇਵ ਦਾ ਜਨਮ ਜਦ ਨਹੀਂ ਸੀ ਤਦ ਭੀ ਕਬੀਰ ਸਾਹਿਬ ਸਨ, ਵਡੇ ਸਿੱਧ ਕਿ ਜਿਸ ਗਲ ਨੂੰ ਵੇਦ, ਪੁਰਾਣ ਭੀ ਨਹੀਂ ਜਾਨ ਸਕਦੇ ਹਨ ਉਸ ਨੂੰ ਕਬੀਰ ਜਾਨਦੇ ਸਨ, ਸੱਚਾ ਰਸਤਾ ਹੈ, ਸੋ ਕਬੀਰ ਹੀ ਨੇ ਦਿਖਾਇਆ ਹੈ, ਇਨ੍ਹਾਂ ਦਾ ਮੰਤ੍ਰ 'ਸਤ ਨਾਮ ਕਬੀਰ' ਆਦੀ ਹੈ॥

(ਉੱਤਰ) ਪੱਥਰ ਆਦੀ ਨੂੰ ਛਡ ਪਲੰਗ, ਗੱਦੀ, ਤਕੀਏ, ਖੜਾਵਾਂ ਜਜੋੜੀ, ਅਰਥਾਤ ਦੀਵਾ, ਆਦੀ ਦਾ ਪੂਜਨਾ ਪੱਥਰ ਮੂਰਤੀ ਨਾਲੋਂ ਘਟ ਨਹੀਂ, ਕੀ ਕਬੀਰ ਸਾਹਿਬ ਭੁਨਗਾ ਸੀ ਵਾ ਕਲੀਆਂ ਸੀ ? ਜੋ ਫੁੱਲਾਂ ਥੀਂ ਜੰਮਿਆ, ਅਰ ਅੰਤ ਵਿਚ ਫੁਲ ਹੋਗਿਆ, ਇੱਥੇ ਜੋ ਇਹ ਗੱਲ ਸੁਨੀ ਜਾਂਦੀ ਹੇ ਓਹੀ ਸੱਚੀ ਹੋਵੇਗੀ, ਕਿ ਕੋਈ ਜੁਲਾਹਾ ਕਾਂਸ਼ੀ ਵਿਚ ਰਹਿੰਦਾ ਸੀ, ਉਸਦੇ ਬਾਲ ਬੱਚੇ ਨਹੀਂ ਸਨ, ਇਕ ਸਮਯ ਥੋੜੀ ਜੇਹੀ ਰਾਤ ਸੀ ਇਕ ਗਲੀ ਵਿਚ ਚਲਿਆ ਜਾਂਦਾ ਸੀ ਤਾਂ ਦੇਖਿਆ ਸੜਕ ਦੇ ਕੰਡੇ ਇਕ ਟੋਕਰੀ ਵਿਚ ਫੁਲਾਂ ਦੇ ਵਿਚ ਉਸੇ ਰਾਤਦਾ ਜੰਮਿਆ ਬਾਲਕ ਸੀ,ਓਹ ਉਸ ਨੂੰ ਚੁਕ ਕੇ ਲੈ ਗਇਆ, ਅਪਨੀ ਇਸਤ੍ਰੀ ਨੂੰ ਦਿੱਤਾ, ਉਸਨੇ ਪਾਲਿਆ, ਜਦ ਓਹ ਵਡਾ ਹੋਇਆ ਤਦ ਜੁਲਾਹੇ ਦਾ ਕੰਮ ਕਰਦਾ ਸੀ, ਕਿਸੇ ਪੰਡਿਤ ਦੇ ਕੋਲ ਸੰਸਕ੍ਰਿਤ ਪੜ੍ਹਨ ਵਾਸਤੇ ਗਿਆ, ਉਸਨੇ ਉਸਦਾ ਅਪਮਾਨ ਕੀਤਾ, ਕਿਹਾ ਕਿ ਅਸੀਂ ਜੁਲਾਹੇ ਨੂੰ ਨਹੀਂ ਪੜ੍ਹਾਂਦੇ, ਇਸੇ ਤਰਾਂ ਕਿੱਨੇ ਪੰਡਿਤਾਂ ਦੇ ਕੋਲ ਗਿਆ ਪਰੰਤੂ ਕਿਸੇ ਨੇ ਨਾ ਪੜ੍ਹਾਇਆ, ਤਦ ਊਟਪਟਾਂਗ ਭਾਸ਼ਾ ਬਨਾਕੇ ਜੁਲਾਹੇ ਆਦੀ ਨੀਚ ਲੋਗਾਂ ਨੂੰ ਸਮਝਾਨ ਲਗਾ, ਤੰਬੂਰਾ ਲੈਕੇ ਗਾਉਂਦਾ ਸੀ ਭਜਨ ਬਨਾਉਂਦਾ ਸੀ, ਵਿਸ਼ੇਸ਼ ਕਰਕੇ ਬ੍ਰਾਹਮਣ, ਸ਼ਾਸਤ੍ਰ ਅਰ ਵੇਦ ਦੀ ਨਿੰਦਿਆ ਕਰਦਾ ਸੀ, ਕੁਝ ਮੂਰਖ ਲੋਗ ਉਸਦੇ ਜਾਲ ਵਿਚ ਫਸ ਗਏ, ਜਦ ਮਰਗਿਆ ਤਾਂ ਲੋਕਾਂ ਨੇ ਉਸ ਨੂੰ ਸਿੱਧ ਬਨਾਲਿਆ, ਜੋ ਜੋ ਉਸਨੇ ਜੀਉਂਦੇ ਜੀ ਬਨਾਇਆ ਸੀ ਉਸ ਨੂੰ ਉਸਦੇ ਚੇਲੇ ਪੜ੍ਹਦੇ ਰਹੇ, ਕੰਨਾਂ ਵਿਚ ਉਂਗਲੀਆਂ ਦੇਕੇ ਜੋ ਸ਼ਬਦ ਸੁਨਿਆਂ ਜਾਂਦਾ ਹੈ ਉਸ ਨੂੰ ਅਨਹਦ ਸ਼ਬਦ ਸਿੱਧਾਂਤ ਠਹਰਾਇਆ, ਮਨ ਦੀ ਬ੍ਰਿੱਤੀ ਨੂੰ ਸੁਰਤੀ ਕਹਿੰਦੇ ਹਨ, ਉਸਨੂੰ ਉਸ ਸ਼ਬਦ ਸੁਨਨ ਵਿਚ ਲਗਾਨਾ, ਉਸੇ ਨੂੰ ਸੰਤ ਅਰ ਪਰਮੇਸ਼ੂਰ ਦਾ ਧਿਆਨ ਬਤਾਉਂਦੇ ਹਨ, ਉੱਥੇ ਕਾਲ ਨਹੀਂ ਪੁੱਜਦਾ, ਬਰਛੀ ਵਾਙਣ ਟਿੱਕਾ ਅਰ ਚੰਦਨ ਆਦੀ ਲਕੜ ਦੀ ਕੰਠੀ ਬਨ੍ਹਦੇ ਹਨ, ਭਲਾ ਵਿਚਾਰ ਕੇ ਦੇਖੋ ! ਕਿ ਇਨਾਂ ਗੱਲਾਂ ਥੀਂ ਆਤਮਾ ਦੀ ਉੱਨਤੀ ਅਰ ਗਿਆਨ ਕੀ ਵਧ ਸਕਦਾ ਹੈ ? ਇਹ ਨਿਰੀ ਮੁੰਡਿਆਂ ਦੀ ਖੇਡ ਵਾਙਣ ਲੀਲਾ ਹੈ ॥

(ਪ੍ਰਸ਼ਨ) ਪੰਜਾਬ ਦੇਸ਼ ਵਿਚ ਨਾਨਕ ਜੀ ਨੇ ਇਕ ਮਾਰਗ ਚਲਾਇਆ ਹੈ ਕਿਉਂਕਿ ਓਹ ਭੀ ਮੂਰਤੀ ਦਾ ਖੰਡਨ ਕਰਦੇ ਸਨ, ਮੁਸਲਮਾਨ ਹੋਨ ਥੀਂ ਬਚਾਏ, ਓਹ ਸਾਧੂ ਭੀ ਨਹੀਂ ਹੋਏ ਕਿੰਤੂ ਗ੍ਰਿਹਸਥੀ ਬਨੇਰਹੇ,ਦੇਖੋ ਉਨ੍ਹਾਂਨੇ ਇਹ ਮੰਤ੍ਰ ਉਪਦੇਸ਼ ਕੀਤਾ ਹੈ ਏਥੋਂ ਮਲੂਮਹੁੰਦਾ ਹੈ ਕਿ ਉਨ੍ਹਾਂ ਦਾ ਆਸ਼ਯਚੰਗਾ ਸੀ।

**੧ ਓਂ ਸਤਨਾਮ, ਕਰਤਾਪੁਰਖ, ਨਿਰਭਉ, ਨਿਰਵੈਰ, ਅਕਾਲਮੂਰਤ, ਅਜੋਨੀਸੈਭੰਗ, ਗੁਰਪ੍ਰਸਾਦ ਜਪ, ਆਦਿ**

**ਸਚ, ਜੁਗਾਦ ਸਚ, ਹੈ ਭੀ ਸਚ, ਨਾਨਕ ਹੋਸੀਭੀ ਸਚ ॥**

ਜਪੁਜੀ ਪੌੜੀ ੧ ।

ੳੰ ਜਿਸਦਾ ਸੱਚਾ ਨਾਮ ਹੈ ਉਹ ਕਰਤਾ ਪੁਰਖ,ਭੈ ਅਰ ਵੈਰ ਥੀਂ ਰਹਿਤ, ਅਕਾਲ ਮੂਰਤ, ਜੋ ਕਾਲ ਵਿਚ ਅਰ ਜੂਨੀ ਵਿਚ ਨਹੀਂ ਆਉਂਦਾ, ਪ੍ਰਕਾਸ਼ਮਾਨ ਹੈ, ਉਸਦਾ ਜਪ ਗੁਰੂ ਦੀ ਕ੍ਰਿਪਾ ਨਾਲ ਕਰ, ਓਹ ਪਰਮੇਸ਼੍ਵਰ ਆਦਿ ਵਿਚ ਸਚ ਸੀ, ਜੁਗਾਂ ਦੇ ਆਦਿ ਵਿਚ ਸੱਚ, ਵਰਤਮਾਨ ਵਿਚ ਸਚ, ਅਰ ਹੋਸੀ ਭੀ ਸਚ।

(ਉੱਤਰ) ਨਾਨਕ ਜੀ ਦਾ ਆਸ਼ਯ ਤਾਂ ਚੰਗਾ ਸੀ, ਪਰ ਵਿਦਿਆ ਕੁਝ ਭੀ ਨਹੀਂ ਸੀ, ਹਾਂ ਭਾਸ਼ਾ ਉਸ ਦੇਸ਼ ਦੀ ਜੋ ਕਿ ਪਿੰਡਾਂ ਦੀ ਹੈ ਉਸਨੂੰ ਜਾਨਦੇ ਸਨ, ਵੇਦ ਆਦੀ ਸ਼ਾਸਤ੍ਰ ਅਰ ਸੰਸਕ੍ਰਿਤ ਕੁਝ ਭੀ ਨਹੀਂ ਜਾਨਦੇ ਸਨ, ਜੇ ਜਾਨਦੇ ਹੁੰਦੇ ਤਾਂ ਨਿਰਭੈ ਸ਼ਬਦ ਨੂੰ ਨਿਰਭਉ ਕਿਉਂ ਲਿਖਦੇ? ਅਰ ਏਸਦਾ ਦ੍ਰਿਸ਼ਟਾਂਤ ਉਨ੍ਹਾਂ ਦਾ ਬਨਾਇਆ ਸੰਸਕ੍ਰਿਤੀ ਸਤੋਤ੍ਰ ਹੈ, ਚਾਹੁੰਦੇ ਸਨ ਕਿ ਮੈਂ ਭੀ ਸੰਸਕ੍ਰਿਤ ਵਿਚ ਪੈਰ ਅੜਾਵਾਂ, ਪਰੰਤੂ ਬਿਨਾ ਪੜ੍ਹਿਆਂ ਸੰਸਕ੍ਰਿਤ ਕੀਕਨ ਆ ਸਕਦੀ ਹੈ ? ਹਾਂ ਉਨ੍ਹਾਂ ਪੇਂਡੂਆਂ ਦੇ ਸਾਮਨੇ ਜਿਨ੍ਹਾਂ ਨੇ ਸੰਸਕ੍ਰਿਤ ਕਦੀ ਸੁਨੀ ਭੀ ਨਹੀਂ ਸੀ ਸੰਸਕ੍ਰਿਤ ਬਨਾਕੇ ਸੰਸਕ੍ਰਿਤ ਦੇ ਭੀ ਪੰਡਿਤ ਬਨ ਗਏ ਹੋਣਗੇ, ਇਹ ਗਲ ਅਪਨੇ ਮਾਨ, ਪ੍ਰਤਿਸ਼ਠਾ, ਅਰ ਅਪਨੀ ਮਸ਼ਹੂਰੀ ਦੀ ਇਛਿਆ ਦੇ ਬਗੈਰ ਕਦੀ ਨਾ ਕਰਦੇ, ਉਨ੍ਹਾਂ ਨੂੰ ਅਪਨੀ ਪ੍ਰਤਿਸ਼ਠਾ ਦੀ ਇਛਿਆ ਜਰੂਰ ਸੀ, ਨਹੀਂ ਤਾਂ ਜੇਹੋਜੇਹੀ ਬੋਲੀ ਜਾਨਦੇ ਸਨ ਕਹਿੰਦੇ ਰਹਿੰਦੇ, ਅਰ ਇਹ ਭੀ ਕਹ ਦਿੰਦੇ ਕਿਮੈਂ ਸੰਸਕ੍ਰਿਤ ਨਹੀਂ ਪੜ੍ਹਿਆ, ਜਦ ਕੁਝ ਅਭਿਮਾਨ ਸੀ ਤਾਂ ਮਾਨ ਪ੍ਰਤਿਸ਼ਠਾ ਦੇ ਵਾਸਤੇ ਕੁਝ ਦੰਭ ਭੀ ਕੀਤਾ ਹੋਵੇਗਾ, ਏਸ ਲਈ ਉਨ੍ਹਾਂ ਦੇ ਗ੍ਰੰਥ ਵਿਚ ਜਿਥੇ ਕਿਥੇ ਵੇਦਾਂ ਦੀ ਨਿੰਦਿਆ ਅਰ ਉਸਤਤੀ ਭੀ ਹੈ, ਕਿਉਂਕਿ ਜੇ ਏਸਤਰਾਂ ਨਾ ਕਰਦੇ ਤਾਂ ਉਨ੍ਹਾਂ ਕੋਲੋਂ ਭੀ ਕੋਈ ਵੇਦ ਦਾ ਅਰਥ ਪੁਛਦਾ ਜਦ ਨਾ ਅਉਂਦਾ ਤਦ ਪ੍ਰਤਿਸ਼ਠਾ ਨਸ਼ਟ ਹੁੰਦੀ, ਏਸ ਲਈ ਪਹਿਲੋਂ ਹੀ ਅਪਨੇ ਚੇਲਿਆਂ ਦੇ ਸਾਮਨੇ ਕਿਧਰੇ ਕਿਧਰੇ ਵੇਦਾਂ ਦੇ ਵਿਰੁੱਧ ਬੋਲਦੇ ਸਨ ਅਰ ਕਿਧਰੇ ਕਿਧਰੇ ਵੇਦਾਂ ਦੇ ਵਾਸਤੇ ਅੱਛਾ ਭੀ ਕਹਿਆ ਹੈ ਕਿਉਂਕਿ ਜੋ ਕਿਧਰੇ ਅੱਛਾ ਨਾ ਕਹਿੰਦੇ ਤਾਂ ਲੋਕ ਉਨ੍ਹਾਂ ਨੂੰ ਨਾਸਤਿਕ ਕਹਿੰਦੇ ਜਿਸ ਤਰਾਂ :—

**'ਵੇਦ ਪੜ੍ਹਤ ਬ੍ਰਹਮਾ ਮਰੇ' 'ਚਾਰੋਂ ਵੇਦ ਕਹਾਨਿ' '*ਸੰਤ ਕੀ ਮਹਿਮਾ ਵੇਦ ਨਾ ਜਾਨੀ' 'ਨਾਨਕੁ ਬ੍ਰਹਮਗਿਆਨੀ ਆਪ ਪ੍ਰਮੇਸ਼੍ਵਰ' ॥**

ਨਾਨਕ ਬ੍ਰਹਮਗਿਆਨੀ ਆਪਿ ਪਰਮੇਸੁਰ॥੬॥ਸਲੋਕ ਸੁਖਮਨੀਸਫਾ ੨੫੪।
*ਸਾਧ ਕੀਮਹਿਮਾ ਵੇਦ ਨ ਜਾਨਹਿ।ਗਉੜੀ ਸੁਃ ਮਃ ੫ ਸ਼ਲੋਕ ੭। ਤੁਕ ੮।

ਕੀ ਵੇਦ ਪੜ੍ਹਨ ਵਾਲੇ ਮਰ ਗਏ ਅਰ ਨਾਨਕ ਜੀ ਆਦੀ ਅਪਨੇ ਨੂੰ ਅਮਰ ਸਮਝਦੇ ਸੀ ? ਕੀ ਓਹ ਨਹੀਂ ਮਰ ਗਏ ? ਵੇਦ ਤਾਂ ਸਬ ਵਿਦ੍ਯਾ ਦਾ ਭੰਡਾਰ ਹੈ, ਪਰੰਤੂ ਜੋ ਚੌਹਾਂ ਵੇਦਾਂ ਨੂੰ ਕਹਾਨੀ ਕਹੇ ਉਸਦੀਆਂ ਸਬ ਗੱਲਾਂ ਕਹਾਨੀ ਹਨ, ਜੇ ਮੂਰਖਾਂ ਦਾ ਨਾਮ ਸੰਤ ਹੁੰਦਾ ਹੈ ਤਾਂ ਓਹ ਵਿਚਾਰੇ ਵੇਦਾਂ ਦੀ ਮਹਿਮਾ ਕਦੀ ਨਹੀਂ ਜਾਨ ਸਕਦੇ, ਜੇ ਨਾਨਕ ਜੀ ਵੇਦਾਂ ਦਾ ਹੀ ਮਾਨ ਕਰਦੇ ਤਾਂ ਉਨ੍ਹਾਂ ਦਾ ਸੰਪ੍ਰਦਾਯ ਨ ਚਲਦਾ, ਨਾ ਓਹ ਗੁਰੂ ਬਨ ਸਕਦੇ ਸਨ, ਕਿਉਂਕਿ ਸੰਸਕ੍ਰਿਤ ਵਿਦਿਆ ਤਾਂ ਪੜ੍ਹੇ ਹੀ ਨਹੀਂ ਸਨ ਤਾਂ ਦੂਜੇ ਨੂੰ ਪੜ੍ਹਾਕੇ ਚੇਲਾ ਕਿਸ ਤਰਾਂ ਬਨਾ ਸਕਦੇ ਸਨ, ਇਹ ਸੱਚ ਹੈ ਕਿ ਜਿਸ ਸਮਯ ਨਾਨਕ ਜੀ ਪੰਜਾਬ ਵਿਚ ਹੋਏ ਸਨ ਉਸ ਸਮਯ ਪੰਜਾਬ ਸੰਸਕ੍ਰਿਤ ਵਿਦਿਆ ਥੀਂ ਸਰਵਥਾ ਰਹਿਤ ਅਰ ਮੁਸਲਮਾਨਾਂ ਥੀਂ ਪੀੜਿਤ ਸੀ, ਉਸ ਸਮਯ ਉਨ੍ਹਾਂ ਨੇ ਕੁਝ ਲੋਕਾਂ ਨੂੰ ਬਚਾਇਆ, ਨਾਨਕ ਜੀ ਦੇ ਸਾਮਨੇ ਕੁਝ ਉਨਾਂ ਦਾ ਸੰਪ੍ਰਦਾਯ ਵਾ ਬਹੁਤ ਸਾਰੇ ਸਿੱਖ ਨਹੀਂ ਹੋਏ ਸਨ, ਕਿਉਂਕਿ ਅਵਿਦਵਾਨਾਂ ਵਿਚ ਇਹ ਚਾਲ ਹੈ ਕਿ ਮਰੇ ਪਿੱਛੇ ਉਨ੍ਹਾਂ ਨੂੰ ਸਿੱਧ ਬਨਾ ਲੈਂਦੇ ਹਨ, ਪਿਛੋਂ ਬਹੁਤ ਸਾਰਾ ਮਹਾਤਮ ਕਰਕੇ ਈਸ਼੍ਵਰ ਦੀ ਨਿਆਈਂ ਮੰਨ ਲੈਂਦੇ ਹਨ,ਹਾਂ ਨਾਨਕ ਜੀ ਬੜੇ ਧਨਵਾਨ, ਅਰ ਅਮੀਰ ਭੀ ਨਹੀਂ ਸਨ, ਪਰੰਤੂ ਉਨ੍ਹਾਂ ਦੇ ਚੇਲਿਆਂ ਨੇ ਨਾਨਕ ਚੰਦ੍ਰੋਦਯ ਅਰ ਜਨਮਸਾਖੀ ਆਦੀ ਵਿਚ ਵਡੇ ਸਿੱਧ ਅਰ ਵਡੇ ਐਸ਼੍ਵਰਯ ਵਾਲੇ ਸਨ ਲਿਖ੍ਯਾ ਹੈ, ਨਾਨਕ ਜੀ ਬ੍ਰਹਮਾ ਆਦੀ ਨੂੰ ਮਿਲੇ, ਬਡੀਆਂ ਗੱਲਾਂ ਕੀਤੀਆਂ, ਸਬਨੇ ਇਨ੍ਹਾਂ ਦਾ ਮਾਨ ਕੀਤਾ, ਨਾਨਕ ਜੀ ਦੇ ਵਿਆਹ ਵਿਚ ਬਹੁਤ ਸਾਰੇ ਘੋੜੇ, ਰਥ, ਹਾਥੀ, ਸੋਨੇ, ਚਾਂਦੀ, ਮੋਤੀ, ਪੰਨਾ, ਆਦੀ ਰਤਨਾਂ ਨਾਲ ਜੜੇ ਹੋਏ ਅਰ ਅਮੋਲਕ ਰਤਨਾਂ ਦਾ ਪਾਰਾਵਾਰ ਨਹੀਂ ਸੀ ਲਿਖਿਆ ਹੈ, ਭਲਾ ਇਹ ਗਪੌੜੇ ਨਹੀਂ ਤਾਂ ਕੀ ਹਨ ? ਏਸ ਵਿਚ ਇਨ੍ਹਾਂ ਦੇ ਚੇਲਿਆਂ ਦਾ ਦੋਸ਼ ਹੈ ਨਾਨਕ ਜੀ ਦਾ ਨਹੀਂ, ਦੂਜਾ ਜੋ ਉਨ੍ਹਾਂ ਦੇ ਪਿੱਛੇ ਉਨ੍ਹਾਂ ਦੇ ਪੁਤ੍ਰ ਥੋਂ ਉਦਾਸੀ ਚਲੇ ਅਰ ਰਾਮਦਾਸ ਆਦੀ ਥੀਂ ਨਿਰਮਲੇ, ਕਿੱਨੇ ਹੀ ਗਦੀ ਵਾਲਿਆਂ ਨੇ ਭਾਸ਼ਾ ਬਨਾਕੇ ਗ੍ਰੰਥ ਵਿਚ ਰਖੀ ਹੈ ਅਰਥਾਤ ਇਨ੍ਹਾਂ ਦਾ ਗੁਰੂ ਗੋਬਿੰਦਸਿੰਘ ਦਸਵਾਂ ਹੋਇਆ ਹੈ ਉਨ੍ਹਾਂ ਦੇ ਪਿੱਛੇ ਉਸ ਗ੍ਰੰਥ ਵਿਚ ਕਿਸੇ ਦੀ ਭਾਸ਼ਾ ਨਹੀਂ ਮਿਲਾਈ ਗਈ,ਕਿੰਤੂ ਓਥੋਂ ਤਕ ਜਿੰਨੇ ਛੋਟੇ ਛੋਟੇ ਪੁਸਤਕ ਸਨ ਉਨ੍ਹਾਂ ਸਭਨਾਂ ਨੂੰ ਇਕੱਠਾ ਕਰਕੇ ਜਿਲਦ ਬਨ੍ਹਵਾ ਦਿੱਤੀ, ਇਨ੍ਹਾਂ ਲੋਗਾਂ ਨੇ ਭੀ ਨਾਨਕ ਸਾਹਿਬ ਦੇ ਪਿੱਛੋਂ ਬਹੁਤ ਸਾਰੀ ਭਾਸ਼ਾ ਬਨਾਈ, ਕਿਨੇਆ ਨੇ ਹੀ ਨਾਨਾ ਪ੍ਰਕਾਰ ਦੀ ਪੁਰਾਣਾਂ ਦੀ ਮਿਥਿਆ ਕਥਾਂਦੇ ਤੁੱਲ ਬਨਾਦਿੱਤੇ, ਪਰੰਤੂ ਬ੍ਰਹਮਗਿਆਨੀ ਆਪ ਪਰਮੇਸ਼੍ਵਰ ਬਨਕੇ ਉਸ ਉੱਤੇ ਕਰਮ ਉਪਾਸਨਾ ਛੱਡਕੇ ਇਨ੍ਹਾਂ ਦੇ ਚੇਲੇ ਝੁਕਦੇ ਆਏ, ਏਸ ਨੇ ਬਹੁਤ ਵਿਗਾੜ ਕਰ ਦਿੱਤਾ, ਨਹੀਂ ਤਾਂ ਜੋ ਨਾਨਕ ਜੀ ਨੇ ਕੁਝ ਭਗਤੀ ਵਿਸ਼ੇਸ਼ ਈਸ਼੍ਵਰ ਦੀ ਲਿਖੀ ਸੀ ਉਸਨੂੰ ਕਰਦੇ ਆਉਂਦੇ ਤਾਂ ਚੰਗਾ ਸੀ । ਹੁਨ

ਉਦਾਸੀ ਕਹਿੰਦੇਹਨ ਅਸੀਂ ਵੱਡੇ,ਨਿਰਮਲੇ ਕਹਿੰਦੇਹਨ ਅਸੀਂ ਵੱਡੇ, ਅਕਾਲੀ ਤਥਾ ਸੁਥਰੇਸ਼ਾਹੀ ਕਹਿੰਦੇ ਹਨ ਕਿ ਸਭ ਤੋਂ ਵੱਡੇ ਅਸੀਂ ਹਾਂ, ਇਨ੍ਹਾਂ ਵਿਚ ਗੋਬਿੰਦਸਿੰਘ ਜੀ ਸ਼ੂਰਬੀਰ ਹੋਏ ਹਨ. ਜੋ ਮੁਸਲਮਾਨਾਂ ਨੇ ਉਨ੍ਹਾਂ ਦੇ ਵਡਿਆਂ ਨੂੰ ਬਹੁਤ ਸਾਰਾ ਦੁਖ ਦਿੱਤਾ ਸੀ ਉਨ੍ਹਾਂ ਕੋਲੋਂ ਵੈਰ ਲੈਣਾ ਚਾਹੁੰਦੇ ਸਨ, ਪਰੰਤੂ ਇਨ੍ਹਾਂ ਦੇ ਪਾਸ ਸਮਿਆਨ ਨਹੀਂ ਸੀ, ਅਰ ਉਧਰ ਮੁਸਲਮਾਨਾਂ ਦੀ ਬਾਦਸ਼ਾਹੀ ਜ਼ੋਰ ਵਿਚ ਸੀ, ਇਨ੍ਹਾਂ ਨੇ ਇਕ ਪੁਰਸ਼ਚਰਣ ਕਰਵਾਇਆ, ਪ੍ਰਸਿੱਧੀ ਕੀਤੀ ਕਿ ਮੈਨੂੰ ਦੇਵੀ ਨੇ ਵਰ ਅਰ ਤਲਵਾਰ ਦਿੱਤੀ ਹੈ ਕਿ ਤੁਸੀਂ ਮੁਸਲਮਾਨਾਂ ਨਾਲ ਲੜੋ, ਤੁਹਾਡੀ ਜਿੱਤ ਹੋਵੇਗੀ, ਬਹੁਤ ਸਾਰੇ ਲੋਗ ਉਨ੍ਹਾਂ ਦੇ ਸਾਥੀ ਹੋਗਏ, ਅਰ ਉਨ੍ਹਾਂ ਨੇ ਜਿਸ ਤਰਾਂ ਵਾਮਮਾਰਗੀਆਂ ਨੇ ਪੰਜ ਮਕਾਰ, 'ਚਕ੍ਰਾਂਕਿਤਾਂ' ਨੇ ਪੰਜ 'ਸੰਸਕਾਰ' ਚਲਾਏ ਸਨ, ਉੱਸੇ ਤਰਾਂ ਪੰਜ 'ਕਕਾਰ' ਅਰਥਾਤ ਇਨ੍ਹਾਂ ਦੇ ਪੰਜ 'ਕਕਾਰ' ਲੜਾਈ ਦੇ ਕੰਮ ਦੇ ਸਨ, ਇਕ 'ਕੇਸ' ਅਰਥਾਤ ਜਿਸਦੇ ਰੱਖਨ ਨਾਲ ਲੜਾਈ ਵਿਚ ਸੋਟੀ ਅਰ ਤਲਵਾਰ ਥੀਂ ਕੁਝ ਬਚਾ ਹੋਵੇ। ਦੂਜਾ 'ਕੰਙਣ' ਜੋ ਸਿਰ ਦੇ ਉੱਪਰ ਪਗੜੀ ਵਿਚ ਅਕਾਲੀ ਲੋਗ ਰਖਦੇ ਹਨ। ਅਰ ਹੱਥ ਵਿਚ 'ਕੜਾ' ਜਿਸ ਕਰਕੇ ਹੱਥ ਅਰ ਸਿਰ ਬਚ ਸੱਕੇ, ਤੀਜਾ 'ਕੱਛ' ਅਰਥਾਤ ਗੋਡਿਆਂ ਦੇ ਉੱਪਰ ਇਕ ਜਾਂਘੀਆ ਕਿ ਜੋ ਦੌੜਨ ਅਰ ਕੁੱਦਨ ਵਿਚ ਚੰਗਾ ਹੁੰਦਾ ਹੈ, ਬਹੁਤ ਕਰਕੇ ਅਖਾੜੇ ਦੇ ਪਹਿਲਵਾਨ ਅਰ ਨਟ ਭੀ ਏਸਨੂੰ ਏਸ ਵਾਸਤੇ ਪਾਂਦੇ ਹਨ ਕਿ ਜਿਸ ਕਰਕੇ ਸ਼ਰੀਰ ਦਾ ਮਰਮ ਸਥਾਨ ਬਚਿਆ ਰਹੇ, ਅਰ ਅਟਕਾਉ ਨਾ ਹੋਵੇ, ਚੌਥਾ 'ਕੰਘਾ' ਕਿ ਜਿਸ ਨਾਲ ਵਾਲ ਸੁਧਰਦੇ ਹਨ, ਪੰਜਵੀਂ 'ਕਰਦ' ਕਿ ਜਿਸ ਕਰਕੇ ਦੁਸ਼ਮਨ ਨਾਲ ਲੜਾਈ ਭੜਾਈ ਹੋਨ ਨਾਲ ਲੜਾਈ ਵਿਚ ਕੰਮ ਆਵੇ, ਏਸ ਲਈ ਇਹ ਰੀਤੀ ਗੋਬਿੰਦਸਿੰਘ ਜੀ ਨੇ ਅਪਨੀ ਬੁਧਿਮੱਤਾ ਨਾਲ ਓਸ ਸਮੇਂ ਦੇ ਵਾਸਤੇ ਕੀਤੀ ਸੀ। ਹੁਨ ਏਸ ਸਮੇਂ ਵਿਚ ਓਨਾਂ ਦਾ ਰਖਨਾ ਕੁਝ ਕੰਮ ਦੀ ਗੱਲ ਨਹੀਂ, ਪਰੰਤੂ ਜੋ ਯੁੱਧ ਦੇ ਪ੍ਰਯੋਜਨ ਵਾਸਤੇ ਬਾਤਾਂ ਕਰਨੀਆਂ ਸਨ ਉਨ੍ਹਾਂ ਨੂੰ ਧਰਮ ਦੇ ਨਾਲ ਮੰਨ ਲੀਤੀਆਂ ਹਨ॥

ਮੂਰਤੀ ਪੂਜਾ ਤਾਂ ਨਹੀਂ ਕਰਦੇ ਕਿੰਤੂ ਓਸ ਤੋਂ ਵਧੀਕ ਗ੍ਰੰਥ ਦੀ ਪੂਜਾ ਕਰਦੇ ਹਨ। ਕੀ. ਇਹ ਮੂਰਤੀ ਪੂਜਾ ਨਹੀਂ ? ਕਿਸੇ ਜੜ੍ਹ ਪਦਾਰਥ ਦੇ ਸਾਮਨੇ ਮੱਥਾ ਟੇਕਨਾ ਵਾ ਓਸਦੀ ਪੂਜਾ ਕਰਨੀ ਸਭ ਮੂਰਤੀ ਪੂਜਾ ਹੈ, ਜਿਸ ਤਰਾਂ ਮੂਰਤੀ ਵਾਲਿਆਂ ਨੇ ਅਪਨੀ ਦੁਕਾਨ ਜਮਾਕੇ ਜੀਵਕਾ ਠਹਰਾਈ ਹੈ ਉੱਸੇ ਤਰਾਂ ਇਨ੍ਹਾਂ ਲੋਕਾਂ ਨੇ ਭੀ ਠਹਰਾਈ ਹੈ, ਜਿਸ ਤਰਾਂ ਪੁਜਾਰੀ ਲੋਗ ਮੂਰਤੀ ਦਾ ਦਰਸ਼ਨ ਕਰਾਂਦੇ. ਭੇਟਾ ਲੈਂਦੇਹਨ ਉੱਸੇਤਰਾਂ ਨਾਨਕਪੰਥੀ ਲੋਗ ਗ੍ਰੰਥਦੀ ਪੂਜਾ ਕਰਦੇ, ਕਰਾਂਦੇ, ਭੇਟ ਭੀ ਚੜ੍ਹਾਂਵਦੇ ਹਨ, ਪਰੰਤੂ ਮੂਰਤੀਪੂਜਾ ਵਾਲੇ ਜਿੰਨਾ ਵੇਦ ਦਾ ਮਾਨ ਕਰਦੇ ਹਨ ਉਨ੍ਹਾਂ ਇਹ ਲੋਗ ਗ੍ਰੰਥ ਸਾਹਿਬ ਵਾਲੇ ਨਹੀਂ ਕਰਦੇ,

ਹਾਂ ਇਹ ਕਿਹਾ ਜਾਸਕਦਾ ਹੈ ਕਿ ਇਨ੍ਹਾਂਨੇ ਵੇਦਾਂ ਨੂੰ ਨਾ ਸੁਨਿਆ ਨਾ ਵੇਖਿਆ, ਕੀ ਕਰਨ ਜੋ ਸੁਨਨ ਅਰ ਵੇਖਨ ਵਿਚ ਆਉਂਨ ਤਾਂ ਬੁਧਵਾਨ ਲੋਗ ਜੋਕਿ ਹਠ ਅਰ ਜ਼ਿੱਦ ਵਾਲੇ ਨਹੀਂ ਉਹ ਸਬ ਸੰਪ੍ਰਦਾਯ ਵਾਲੇ ਵੇਦ ਮਤ ਵਿਚ ਆ ਜਾਂਦੇ ਹਨ। ਇਨ੍ਹਾਂ ਸਾਰਿਆ ਨੇ ਭੋਜਨ ਦੀ (ਛੋਹ ਛਾਹ) ਦਾ ਬਖੇੜਾ ਬਹੁਤ ਸਾਰਾ ਹਟਾ ਦਿੱਤਾ ਹੈ ਜਿਸ ਤਰਾਂ ਏਸ (ਛੋਹ ਛਾਹ) ਨੂੰ ਹਟਾਇਆ ਹੈ ਉੱਸੇ ਤਰਾਂ ਵਿਸ਼ਯਾਸਕਤਿ ਖੋਟੇ ਅਭਿਮਾਨ ਨੂੰ ਭੀ ਹਟਾਕੇ ਵੇਦ ਮਤ ਦੀ ਉੱਨਤੀ ਕਰਨ ਤਾਂ ਬਹੁਤ ਚੰਗੀ ਗਲ ਹੈ॥

(ਪ੍ਰਸ਼ਨ) ਦਾਦੂ ਪੰਥੀਆਂ ਦਾ ਮਾਰਗ ਤਾਂ ਚੰਗਾ ਹੈ ?

(ਉੱਤਰ) ਚੰਗਾ ਤਾਂ ਵੇਦਮਾਰਗ ਹੈ ਜੇ ਪਕੜਿਆ ਜਾਵੇ ਤਾਂ ਪਕੜੋਨਹੀਂ ਤਾਂ ਸਦਾ ਗੋਤੇ ਖਾਂਦੇ ਰਹੋਗੇ, ਇਨ੍ਹਾਂਦੇ ਮਤ ਵਿਚ ਦਾਦੂਜੀ ਦਾ ਜਨਮ ਗੁਜਰਾਤ ਵਿਚ ਹੋਇਆਸੀ, ਫੇਰ ਜੈਪੁਰ ਦੇ ਪਾਸ 'ਆਜਮੇਰ' ਵਿਚ ਰਹਿੰਦੇ ਸਨ, ਤੇਲੀਦਾ ਕੰਮ ਕਰਦੇ ਸਨ, ਈਸ਼੍ਵਰ ਦੀ ਸ੍ਰਿਸ਼ਟੀ ਦੀ ਵਿਚਿਤ੍ਰ ਲੀਲਾ ਹੈ ਕਿ ਦਾਦੂਜੀ ਭੀ ਪੁਜੀਨ ਲਗਗਏ, ਹੁਨ ਵੇਦ ਆਦੀ ਸ਼ਾਸਤ੍ਰਾਂ ਦੀਆਂ ਸਬਗੱਲਾਂ ਛੱਡਕ ਦਾਦੂ ਰਾਮ ਦਾਦੂਰਾਮ ਵਿਚਹੀ ਮੁਕਤੀ ਮੰਨਲੀਤੀਹੈ, ਜਦ ਸੱਚਾ ਉਪਦੇਸ਼ਕ ਨਹੀਂਹੁੰਦਾ ਤਦ ਅਜੇਹੇ ਅਜੇਹੇ ਹੀ ਬਖੇੜੇ ਚਲਿਆ ਕਰਦੇ ਹਨ ਥੋੜੇ ਦਿਨ ਹੋਏ ਰਾਮਸਨੇਹੀ ਮਤ ਸ਼ਾਹਪੁਰਾ ਥੀਂ ਚਲਿਆ ਹੈ, ਉਨ੍ਹਾਂ ਨੇ ਵੇਦੋਕਤ ਧਰਮ ਨੂੰ ਛੱਡ ਕੇ ਰਾਮ ਰਾਮ ਪੁਕਾਰਨਾ ਚੰਗਾ ਮੰਨਿਆ ਹੈ ਉੱਸੇ ਵਿਚ ਗਿਆਨ, ਧਿਆਨ, ਮੁਕਤੀ ਮੰਨਦੇ ਹਨ, ਪਰੰਤੂ ਜਦ ਭੁਖ ਲਗਦੀ ਹੈ ਤਦ ਰਾਮ ਨਾਮ ਵਿਚੋਂ ਰੋਟੀ ਸਾਗ ਨਹੀਂ ਨਿਕਲਦਾ, ਕਿਉਂਕਿ ਦਾਲ ਰੋਟੀ ਆਦੀ ਤਾਂ ਗ੍ਰਿਹਸਥੀਆਂ ਦੇ ਘਰ ਵਿਚ ਹੀ ਮਿਲਦੀ ਹੈ. ਉਹ ਭੀ ਮੂਰਤੀਪੂਜਾ ਦੁਰਕਾਰਦੇ ਹਨ, ਪਰੰਤੂ ਆਪ ਮੂਰਤੀ ਬਨ ਰਹੇ ਹਨ, ਇਸਤ੍ਰੀਆਂ ਦੇ ਸੰਗ ਵਿਚ ਬਹੁਤ ਰਹਿੰਦੇ ਹਨ ਕਿਉਂਕਿ ਰਾਮ ਜੀ ਨੂੰ 'ਰਾਮਕੀ' ਦੇ ਬਿਨਾ ਆਨੰਦ ਨਹੀਂ ਮਿਲ ਸਕਦਾ॥

ਇਕ ਰਾਮਚਰਣ ਨਾਮੀ ਸਾਧੂ ਹੋਇਆ ਹੈ, ਜਿਸਦਾ ਮਤ ਮੁਖ ਕਰਕੇ 'ਸ਼ਾਹਪੁਰਾ' ਸਥਾਨ ਮੇਵਾੜ ਥੀਂ ਚਲਿਆ ਹੈ, ਓਹ ਰਾਮ ਰਾਮ ਕਹਨ ਨੂੰ ਹੀ ਪਰਮ ਮੰਤ੍ਰ ਅਰ ਇਸੇ ਨੂੰ ਸਿੱਧਾਂਤ ਮੰਨਦੇ ਹਨ, ਉਨ੍ਹਾਂ ਦਾ ਇਕ ਗ੍ਰੰਥ ਕਿ ਜਿਸ ਵਿਚ ਸੰਤਦਾਸ ਜੀ ਆਦੀ ਦੀ ਬਾਣੀਆਂ ਹਨ ਏਸ ਤਰਾਂ ਲਿਖਦੇ ਹਨ॥ ਉਨ੍ਹਾਂ ਦਾ ਬਚਨ :—

**ਭਰਮ ਰੋਗ ਤਬ ਹੀ ਮਿਟਿਆ ਰਟਿਆ ਨਿਰੰਜਨ ਰਾਇ। ਤਬ ਜਮਕਾ ਕਾਗਜ ਫਟਿਆ ਕਟਿਆ ਕਰਮ ਤਬ ਜਾਇ॥ ਸਾਖੀ॥ ੬॥**

ਹੁਨ ਬੁਧਵਾਨ ਲੋਗ ਵਿਚਾਰ ਲੈਨ ਕਿ ਰਾਮ ਰਾਮ ਕਹਨ ਥੀਂ ਭਰਮ ਜੋ ਕਿ ਅਗਿਆਨ ਹੈ ਵਾ ਯਮਰਾਜ ਦਾ ਪਾਪਦੇ ਅਨੁਸਾਰ ਦੰਡ, ਅਥਵਾ ਕੀਤੇ ਹੋਏ ਕਰਮ ਕਦੀ ਛੁਟ ਸਕਦੇ ਹਨ ਵਾ ਨਹੀਂ ? ਇਹ ਨਿਰਾ ਮਨੁਸ਼ਾਂ ਦੇ ਪਾਪਾਂ ਵਿਚ ਫਸਨਾ ਅਰ ਮਨੁੱਸ਼ ਜਨਮ ਨੂੰ ਨਸ਼ਟ ਕਰ ਦੇਨਾ ਹੈ । ਹੁਨ ਇਨਾਂ ਦਾ ਜੋ ਮੁਖ ਗੁਰੂ ਹੋਇਆ ਹੈ ਰਾਮਚਰਣ ਉਸਦੇ ਵਚਨ :—

ਮਹਮਾ ਨਾਮ ਪ੍ਰਤਾਪ ਕੀ, ਸੁਣੋ ਸਰਵਣ ਚਿਤਲਾਇ।
ਰਾਮਚਰਣ ਰਸਨਾ ਰਟੋ, ਕਰਮ ਸਕਲ ਝੜ ਜਾਇ ॥
ਜਿਨ ਜਿਨ ਸੁਮਿਰਿਆ ਨਾਵ ਕੂੰ, ਸੋ ਸਬ ਉਤਰਯਾ ਪਾਰ।
ਰਾਮਚਰਣ ਜੋ ਵੀਸਰਿਆ, ਸੋ ਹੀ ਜਮਕੇ ਦ੍ਵਾਰ।
ਰਾਮ ਬਿਨਾ ਸਬ ਝੂਠ ਬਤਾਇਓ ॥

ਰਾਮ ਭਜਤ ਛੂਟਿਆ ਸਭ ਕ੍ਰੰਮਾ । ਚੰਦ ਅਰ ਸੂਰ ਦੇਇ ਪਰਕਮਾ ॥ ਰਾਮ ਕਹੇ ਤਿਨਕੂੰ ਭੈ ਨਾਹੀਂ । ਤੀਨ ਲੋਕ ਮੈਂ ਕੀਰਤੀ ਗਾਂਹੀ ॥

ਰਾਮ ਰਟਤ ਜਮ ਜੋਰ ਨ ਲਾਗੈ ॥

ਰਾਮ ਨਾਮ ਲਿਖ ਪੱਥਰ ਤਰਾਈ । ਭਗਤਿ ਹੇਤ ਅਉਤਾਰ ਹੀ ਧਰਹੀ॥ ਊਚ ਨੀਚ ਕੁਲ ਭੇਦ ਵਿਚਾਰੈ। ਸੋ ਤੋ ਜਨਮ ਆਪਣੋ ਹਾਰੈ ॥ ਸੰਤਾ ਕੇ ਕੁਲ ਦੀਸੈ ਨਾਹੀਂ । ਰਾਮ ਰਾਮ ਕਹ ਰਾਮ ਸਮਹਾਹੀ । ਐਸੋ ਕੁਣ ਜੋ ਕੀਰਤੀ ਗਾਵੈ। ਹਰੀ ਹਰ ਜਨ ਕੋ ਪਾਰ ਨਾ ਪਾਵੈ॥ ਰਾਮ ਸੰਤਾਂ ਕਾ ਅੰਤ ਨਾ ਆਵੈ। ਆਪ ਆਪ ਕੀ ਬੁਧਿ ਸਮ ਗਾਵੈ ॥

ਇਨਾਂ ਦਾ ਖੰਡਨ।

ਪਹਿਲੋਂ ਤਾਂ ਰਾਮ ਚਰਣ ਆਦੀ ਦੇ ਗ੍ਰੰਥ ਦੇਖਨ ਥੀਂ ਮਲੂਮ ਹੁੰਦਾ ਹੈ ਕਿ ਇਹ ਪਿੰਡ ਦਾ ਰਹਨ ਵਾਲਾ ਇਕ ਸਿੱਧਾ ਸਾਧਾ ਮਨੁਸ਼ ਸੀ, ਨਾ ਓਹ

ਕੁਝ ਪੜ੍ਹਿਆ ਸੀ, ਨਹੀਂ ਤਾਂ ਅਜੇਹੀ ਗੱਪੜਚੌਥ ਕਿਉਂ ਲਿਖਦਾ, ਇਹ ਨਿਰਾ ਇਨ੍ਹਾਂ ਨੂੰ ਭਰਮ ਹੈ ਕਿ ਰਾਮ ਰਾਮ ਕਰਨ ਨਾਲ ਕਰਮ ਛੁੱਟ ਜਾਂਦੇ ਹਨ, ਨਿਰਾ ਇਹ ਅਪਨਾ ਅਰ ਦੂਜਿਆਂ ਦਾ ਜਨਮ ਗੁਆਂਦੇ ਹਨ, ਯਮ ਦਾ ਡਰ ਤਾਂ ਵੱਡਾ ਭਾਰਾ ਹੈ ਪਰੰਤੂ ਰਾਜਾ ਦੇ ਸਿਪਾਹੀ, ਚੋਰ, ਡਾਕੂ, ਬਘਿਆੜ, ਸੱਪ, ਅਠੂਹਾਂ, ਅਰ ਮੱਛਰ ਆਦੀ ਦਾ ਡਰ ਕਦੀ ਨਹੀਂ ਛੁਟਦਾ ਚਾਹੇ ਰਾਤੀਂ ਦਿਹਾਂ ਰਾਮ ਰਾਮ ਕੀਤਾ ਕਰੇ ਕੁਝ ਭੀ ਨਹੀਂ ਹੋਵੇਗਾ, ਜੀਕਨ ਸ਼ੱਕਰ ਸ਼ੱਕਰ ਕਹਨ ਨਾਲ ਮੂੰਹ ਮਿੱਠਾ ਨਹੀਂ ਹੁੰਦਾ ਉਕਨ ਸਚ ਬੋਲਨਾ ਆਦੀ ਕਰਮ ਕੀਤੇ ਬਿਨਾ ਰਾਮ ਰਾਮ ਕਹਨ ਥੀਂ ਕੁਝ ਭੀ ਨਾ ਹੋਸੀ, ਅਰ ਜੇਕਰ ਰਾਮ ਰਾਮ ਕਰਨਾ ਇਨ੍ਹਾਂ ਦਾ ਰਾਮ ਨਹੀਂ ਸੁਨਦਾ ਤਾਂ ਜਨਮ ਭਰ ਕਹਨ ਥੀਂ ਭੀ ਨਹੀਂ ਸੁਨੇਗਾ, ਅਰ ਜੇ ਸੁਨਦਾ ਹੈ ਤਾਂ ਦੂਜੀ ਵਾਰ ਭੀ ਰਾਮ ਰਾਮ ਕਹਨਾ ਨਿਕੰਮਾ ਹੈ। ਇਨਾਂ ਲੋਕਾਂ ਨੇ ਅਪਨਾ ਪੇਟ ਭਰਨੇ ਅਰ ਦੂਜਿਆਂ ਦਾ ਭੀ ਜਨਮ ਨਸ਼ਟ ਕਰਨ ਦੇ ਵਾਸਤੇ ਇਕ ਪਖੰਡ ਚਲਵਾਇਆ ਹੈ, ਸੋ ਇਹ ਵਡਾ ਆਸ਼ਚਰਯ ਅਸੀਂ ਸੁਨਦੇ ਅਰ ਵੇਖਦੇ ਹਾਂ ਕਿ ਨਾਉਂ ਤਾਂ ਧਰਿਆ ਰਾਮਸਨੇਹੀ ਅਰ ਕੰਮ ਕਰਦੇ ਹਨ ਰਾਂਡਸਨੇਹੀ ਦਾ, ਜਿੱਥੇ ਵੇਖੋ ਉੱਥੇ ਰਾਂਡ ਹੀ ਰਾਂਡ ਸੰਤਾਂ ਨੂੰ ਘੇਰ ਰਹੀਆਂ ਹਨ, ਜੇਕਰ ਅਜੇਹੇ ਅਜੇਹੇ ਪਖੰਡ ਨਾ ਚਲਦੇ ਤਾਂ ਆਰਯਾਵਰਤ ਦੇਸ਼ ਦੀ ਦੁਰਦਸ਼ਾ ਕਿਉਂ ਹੁੰਦੀ ? ਇਹ ਅਪਨੇ ਚੇਲਿਆਂ ਨੂੰ ਜੂਠ ਖੁਆਂਦੇ ਹਨ, ਅਰ ਇਸਤ੍ਰੀਆਂ ਭੀ ਲੰਮੀਆਂ ਪੈਕੇ ਡੰਡੇ ਵਾਙਨ ਮੱਥਾ ਟੇਕਦੀਆਂ ਹਨ, ਅਰ ਇਕਾਂਤ ਵਿਚ ਭੀ ਇਸਤ੍ਰੀਆਂ ਅਰ ਸਾਧੂਆਂ ਦੀ ਬੈਠਕ ਹੁੰਦੀ ਰਹਿੰਦੀ ਹੈ। ਹੁਨ ਦੂਜੀ ਇਨ੍ਹਾਂ ਦੀ ਸ਼ਾਖਾ 'ਖੇੜਾਪਾ' ਪਿੰਡ ਮਾਰਵਾੜ ਦੇਸ਼ ਥੀਂ ਟੁਰੀ ਹੈ, ਉਸਦਾ ਇਤਿਹਾਸ—ਇਕ ਰਾਮ ਦਾਸ ਨਾਮ ਵਾਲਾ ਜਾਤ ਦਾ ਢੇਢ ਚਲਾਕ ਸੀ, ਉਸਦੀਆਂ ਦੋ ਇਸਤ੍ਰੀਆਂ ਸਨ, ਓਹ ਪਹਿਲਾਂ ਬਹੁਤ ਦਿਨ ਤਕ ਔਘੜ ਹੋਕੇ ਕੁੱਤਿਆਂ ਨਾਲ ਖਾਂਦਾ ਰਹਿਆ, ਪਿਛੇ ਵਾਮੀ ਕੂੰਡਾ ਪੰਥੀ, ਪਿਛੇ 'ਰਾਮਦੇਵ' ਦਾ 'ਕਾਮੜੀਯਾ*' ਬਨਿਆਂ, ਅਪਨੀ ਦੋਹਾਂ ਇਸਤ੍ਰੀਆਂ ਦੇ ਨਾਲ ਗਾਉਂਦਾ ਸੀ, ਏਸਤਰਾਂ ਫਿਰਦਾ ਫਿਰਦਾ 'ਸੀਥਲ†' ਵਿਚ ਢੇਢਾਂ ਦਾ ਗੁਰੂ 'ਰਾਮਦਾਸ' ਸੀ, ਓਸਨੂੰ ਮਿਲਿਆ. ਓਸਨੇ ਓਸਨੂੰ 'ਰਾਮਦੇਵ' ਦਾ ਪੰਥ ਦਸਕੇ ਅਪਨਾ ਚੇਲਾ ਬਨਾਇਆ, ਉਸ ਰਾਮਦਾਸ ਨੇ 'ਖੇੜਾਪਾ' ਪਿੰਡ ਵਿਚ

*ਰਾਜਪੂਤਾਨੇ ਵਿਚ ਚਮਿਆਰ ਲੋਗ ਭਗਵੇ ਕਪੜੇ ਰੰਗਕੇ ਰਾਮਦੇਵ ਆਦੀ ਦੇ ਗੀਤ ਜਿਨ੍ਹਾਂ ਨੂੰ ਓਹ ਸ਼ਬਦ ਕਹਿੰਦੇ ਹਨ ਚਮਿਆਰਾਂ ਅਰ ਹੋਰ ਜਾਤੀਆਂ ਨੂੰ ਸੁਨਾਂਦੇ ਹਨ ਓਹ ਕਾਮੜੀਏ ਅਖਵਾਂਦੇ ਹਨ।

†ਸੀਥਲ 'ਜੋਧਪੁਰ' ਦੇ ਰਾਜ ਵਿਚ ਇਕ ਵੱਡਾ ਪਿੰਡ ਹੈ।

ਜਗਹਿ ਬਨਾਈ, ਅਰ ਏਸਦਾ ਇਧਰ ਮਤ ਚਲਿਆ। ਉਧਰ ਸ਼ਾਹਪੁਰੇ ਵਿਚ ਰਾਮਚਰਨ ਦਾ, ਉਸਦਾ ਭੀ ਇਤਿਹਾਸ ਈਕਨ ਸੁਨਿਆ ਹੈ ਕਿ ਓਹ ਜੈਪੁਰ ਦਾ ਬਾਨੀਆਂ ਸੀ, ਉਸਨੇ 'ਦਾਂਤੜਾ' ਪਿੰਡ ਵਿਚ ਇਕ ਸਾਧੂ ਕੋਲੋਂ ਭੇਖ ਲਿਆ, ਅਰ ਊਸਨੂੰ ਗੁਰੂ ਕੀਤਾ, ਅਰ ਸ਼ਾਹਪੁਰੇ ਵਿਚ ਆਕੇ ਟਿੱਕੀ ਜਮਾਈ, ਭੋਲੇ ਮਨੁਸ਼ਾਂ ਵਿਚ ਪਾਖੰਡ ਦੀ ਜੜ੍ਹ ਜਲਦੀ ਜਮ ਜਾਂਦੀ ਹੈ ਜਮਗਈ। ਇਨ੍ਹਾਂ ਸਾਰਿਆਂ ਵਿਚ ਉਪਰਦੇ ਰਾਮਚਰਨ ਦੇ ਵਚਨਾਂ ਦੇ ਪ੍ਰਮਾਣ ਥੀਂ ਚੇਲਾ ਕਰਕੇ ਉੱਚੇ ਨੀਵੇਂ ਦਾ ਕੁਝ ਫਰਕ ਨਹੀਂ, ਬ੍ਰਾਹਮਣ ਥੀਂ ਚੰਡਾਲ ਪਰਯੰਤ ਇਨ੍ਹਾਂ ਵਿਚ ਚੇਲੇ ਬਨਦੇ ਹਨ। ਹੁਨ ਭੀ ਕੂੰਡਾ-ਪੰਥੀ ਜੇਹੇ ਹੀ ਹਨ, ਕਿਉਂਕਿ ਮਿੱਟੀ ਦੇ ਕੂੰਡੇਆਂ ਵਿਚ ਹੀ ਖਾਂਦੇ ਹਨ, ਹੋਰ ਸਾਧੂਆਂ ਦੀ ਜੂਠ ਖਾਂਦੇ ਹਨ, ਵੇਦ ਧਰਮ ਥੀਂ ਮਾਂ, ਪਿਉ ਸੰਸਾਰ ਦੇ ਵਿਹਾਰ ਥੀਂ ਬਕਾਕੇ ਛੁਡਾ ਦਿੰਦੇ, ਅਰ ਚੇਲਾ ਬਨਾ ਲੈਂਦੇ ਹਨ, ਅਰ ਰਾਮ ਨਾਮ ਨੂੰ ਮਹਾਮੰਤ੍ਰ ਮੰਨਦੇ ਹਨ, ਅਰ ਇਸੇ ਨੂੰ ਛੂਛਮ* ਵੇਦ ਭੀ ਕਹਿੰਦੇ ਹਨ, ਰਾਮ ਰਾਮ ਕਹਨ ਨਾਲ ਅਨੰਤ ਜਨਮਾਂ ਦੇ ਪਾਪ ਛੁਟ ਜਾਂਦੇ ਹਨ, ਇਸਦੇ ਬਿਨਾ ਮੁਕਤੀ ਕਿਸੇ ਨੂੰ ਨਹੀਂ ਹੁੰਦੀ, ਜੋ ਸ੍ਵਾਸ ਅਰ ਪ੍ਰਸ੍ਵਾਸ ਦੇ ਨਾਲ ਰਾਮ ਰਾਮ ਆਖਨਾ ਦੱਸੇ ਉਸ ਨੂੰ ਸਤਗੁਰੂ ਕਹਿੰਦੇ ਹਨ, ਅਰ ਸਤਗੁਰੂ ਪਰਮੇਸ਼ੁਰ ਨਾਲੋਂ ਭੀ ਵੱਡਾ ਮੰਨਦੇ ਹਨ, ਅਰ ਉਸਦੀ ਮੂਰਤੀ ਦਾ ਧਿਆਨ ਕਰਦੇ ਹਨ। ਸਾਧੂਆਂ ਦੇ ਚਰਨ ਧੋਕੇ ਪੀਂਦੇ ਹਨ, ਜਦ ਗੁਰੂ ਥੀਂ ਚੇਲਾ ਦੁਰਾਡਾ ਜਾਵੇ ਤਾਂ ਗੁਰੂ ਦੇ ਨਹੁੰ ਅਰ ਦਾਹੜੀ ਦੇ ਵਾਲ ਅਪਨੇ ਪਾਸ ਰਖ ਲਵੇ, ਉਸਦਾ ਚਰਨਾਮ੍ਰਿਤ ਨਿੱਤ ਲਵੇ, ਰਾਮਦਾਸ ਅਰ ਹਰਰਾਮਦਾਸ ਦੀ ਬਾਨੀ ਦੇ ਪੁਸਤਕ ਨੂੰ ਵੇਦ ਨਾਲੋਂ ਵਧੀਕ ਮੰਨਦੇ ਹਨ, ਉਸਦੀ ਪਰਕ੍ਰਮਾ ਅਰ ਅੱਠ ਡੰਡੌਤ ਪ੍ਰਨਾਮ ਕਰਦੇ ਹਨ, ਅਰ ਜੇ ਗੁਰੂ ਪਾਸ ਹੋਵੇ ਤਾਂ ਗੁਰੂ ਨੂੰ ਡੰਡੌਤ ਪ੍ਰਨਾਮ ਕਰ ਲੈਂਦੇ ਹਨ, ਇਸਤ੍ਰੀ ਵਾ ਪੁਰੁਸ਼ ਨੂੰ ਰਾਮ ਰਾਮ ਇਕੋ ਜੇਹਾ ਹੀ ਮੰਤ੍ਰ ਉਪਦੇਸ਼ ਕਰਦੇ ਹਨ, ਅਰ ਨਾਮ ਸਿਮਰਨ ਹੀ ਥੀਂ ਕਲਿਆਨ ਮੰਨਦੇ ਫੇਰ ਪੜ੍ਹਨ ਵਿਚ ਪਾਪ ਸਮਝਦੇ ਹਨ, ਉਨ੍ਹਾਂ ਦੀ ਸਾਖੀ:—

**ਪੰਡਤਾਈ ਪਾਨੇ ਪੜੀ ਐ ਪੂਰਬ ਲੋ ਪਾਪ। ਰਾਮ ਰਾਮ ਸੁਮਰਜਾਂ ਬਿਨਾ, ਰਇਗਜੋ ਰੀਤੋ ਆਪ॥ ਵੇਦ ਪੁਰਾਣ ਪੜ੍ਹੇ ਪੜ੍ਹ ਗੀਤਾ॥ ਰਾਮਭਜਨ ਬਿਨ ਰਇ ਗਏ ਰੀਤਾ।**

ਅਜਹੇ ਅਜੇਹੇ ਪੁਸਤਕ ਬਨਾਏ ਹਨ ਇਸਤ੍ਰੀ ਨੂੰ ਖਾਉਂਦ ਦੀ ਸੇਵਾ

*ਛੂਛੱਮ ਅਰਥਾਤ ਸੂਖਛਮ।

ਕਰਨ ਵਿਚ ਪਾਪ, ਅਰ ਗੁਰੂ ਸਾਧੂ ਦੀ ਸੇਵਾ ਵਿਚ ਧਰਮ ਦੱਸਦੇ ਹਨ, ਵਰਣਾ ਸ਼੍ਰਮ ਨੂੰ ਨਹੀਂ ਮੰਨਦੇ, ਜ ਬ੍ਰਾਹਮਣ ਰਾਮਸਨੇਹੀ ਨਾ ਹੋਵੇ ਤਾਂ ਉਸ ਨੂੰ ਨੀਚ ਅਰ ਚੰਡਾਲ, ਰਾਮਸਨੇਹੀ ਹੋਵੇ ਤਾਂ ਉਸ ਨੂੰ ਉੱਤਮ ਜਾਨਦੇ ਹਨ ਹੁਨ ਈਸ਼੍ਵਰ ਦਾ ਅਵਤਾਰ ਨਹੀਂ ਮੰਨਦੇ, ਅਰ ਰਾਮਚਰਣ ਦਾ ਵਚਨ ਜੋ ਉੱਪਰ ਲਿਖ ਆਏ ਕਿ :—

## ਭਗਤਿ ਹੇਤਿ ਅਉਤਾਰ ਹੀ ਧਰਹੀ ॥

ਭਗਤ ਅਰ ਸੰਤਾਂ ਦੇ ਵਾਸਤੇ ਅਵਤਾਰ ਨੂੰ ਭੀ ਮੰਨਦੇ ਹਨ, ਇਤਿਆਦੀ ਪਾਖੰਡ ਪ੍ਰਪੰਚ ਇਨ੍ਹਾਂ ਦਾ ਜਿੰਨਾਂ ਹੈ ਸੋ ਸਾਰਾ ਆਰਯਾਵਰਤ ਦੇਸ਼ ਦੀ ਹਾਨੀ ਕਰਨ ਵਾਲਾ ਹੈ, ਇੱਨੇ ਹੀ ਥੀਂ ਬੁਧਵਾਨ ਬਹੁਤ ਸਾਰਾ ਸਮਝ ਲੈਂਨਗੇ ॥

(ਪ੍ਰਸ਼ਨ) ਗੋਕਲੀਏ ਗੁਸਾਈਆਂ ਦਾ ਮਤ ਤਾਂ ਬਹੁਤ ਅੱਛਾ ਹੈ ਦੇਖੋ ਕਿਹਾ ਐਸ਼੍ਵਰਯ ਭੋਗਦੇ ਹਨ, ਕਿ ਇਹ ਐਸ਼੍ਵਰਯ ਲੀਲਾ ਦੇ ਬਿਨਾ ਹੋ ਸਕਦਾ ਹੈ ?

(ਉਤਰ) ਇਹ ਐਸ਼੍ਵਰਯ ਗ੍ਰਿਹਸਥੀ ਲੋਗਾਂ ਦਾ ਹੈ ਗੁਸਾਈਆਂ ਦਾ ਕੁਝ ਨਹੀਂ ॥

(ਪ੍ਰਸ਼ਨ) ਵਾਹ ਵਾਹ ! ਗੁਸਾਂਈਆਂ ਦੇ ਪ੍ਰਤਾਪ ਨਾਲ ਹੈ, ਕਿਉਂਕਿ ਅਜੇਹਾ ਐਸ਼੍ਵਰਯ ਦੂਜਿਆਂ ਨੂੰ ਕਿਉਂ ਨਹੀਂ ਮਿਲਦਾ ?

(ਉੱਤਰ) ਦੂਜੇ ਭੀ ਇਸੇ ਪ੍ਰਕਾਰ ਦਾ ਛਲ ਪ੍ਰਪੰਚ ਰਚਨ ਤਾਂ ਐਸ਼੍ਵਰਯ ਮਿਲਨ ਵਿਚ ਕੀ ਸੰਦੇਹ ਹੈ ? ਅਰ ਜੋ ਇਨਾਂ ਥੀਂ ਵਧੀਕ ਧੂਰਤਤਾ ਕਰੇਂ ਤਾਂ ਵਧੀਕ ਭੀ ਐਸ਼੍ਵਰਯ ਹੋ ਸਕਦਾ ਹੈ ॥

(ਪ੍ਰਸ਼ਨ) ਵਾਹ ਜੀ ਵਾਹ ! ਏਸ ਵਿਚ ਕੀ ਧੂਰਤਪਨਾ ਹੈ, ਇਹ ਤਾਂ ਸਭ ਗੋਲੋਕ ਦੀ ਲੀਲਾ ਹੈ ॥

(ਉੱਤਰ) ਗੋਲੋਕ ਦੀ ਲੀਲਾ ਨਹੀਂ ਕਿੰਤੂ ਗੁਸਾਈਆਂ ਦੀ ਲੀਲਾ ਹੈ, ਜੇ ਗੋਲੋਕ ਦੀ ਲੀਲਾ ਹੈ ਤਾਂ ਗੋਲੋਕ ਭੀ ਅਜੇਹਾ ਹੀ ਹੋਵੇਗਾ, ਇਹ ਮਤ ਤੈਲੰਗ ਦੇਸ਼ ਥੀਂ ਚਲਿਆ ਹੈ, ਕਿਉਂਕਿ ਇਕ ਤੈਲੰਗੀ ਲਖਛਮਣ ਭੱਟ ਨਾਮੀ ਬ੍ਰਾਹਮਣ ਵਿਆਹ ਕਰਕੇ ਕਿਸੇ ਕਾਰਣ ਥੀਂ ਮਾਤਾ ਪਿਤਾ ਅਰ ਇਸਤ੍ਰੀ ਨੂੰ ਛੱਡ ਕਾਸ਼ੀ ਵਿਚ ਜਾਕੇ ਉਸਨੇ ਸੰਨਿਆਸ ਲੈ ਲੀਤਾ ਸੀ, ਅਰ ਝੂਠ ਬੋਲਦਾ ਸੀ ਕਿ ਮੇਰਾ ਵਿਆਹ ਨਹੀਂ ਹੋਇਆ. ਦੈਵਯੋਗ ਨਾਲ ਉਸ ਦੇ ਮਾਤਾ ਪਿਤਾ ਅਰ ਇਸਤ੍ਰੀ ਨੇ ਸੁਨਿਆ ਕਿ ਕਾਸ਼ੀ ਵਿਚ ਸੰਨਿਆਸੀ ਹੋਗਿਆ ਹੈ, ਉਸਦੇ ਮਾਤਾ ਪਿਤਾ ਅਰ ਇਸਤ੍ਰੀ ਨੇ ਕਾਸ਼ੀ ਵਿਚ ਪਹੁੰਚ ਕੇ ਜਿਸਨੇ ਉਸ ਨੂੰ ਸੰਨਿਆਸ ਦਿੱਤਾ ਸੀ, ਉਸ ਨੂੰ ਕਹਿਆ ਕਿ ਏਸ ਨੂੰ ਸੰਨਿਆਸੀ ਕਿਉਂ ਕੀਤਾ ? ਦੇਖੋ ਏਸਦੀ ਜੁਆਨ ਇਸਤ੍ਰੀ ਹੈ, ਅਰ ਇਸਤ੍ਰੀ ਨੇ ਕਹਿਆ ਕਿ ਜੇਕਰ ਤੁਸੀਂ ਮੇਰੇ ਖਾਉਂਦ ਨੂੰ ਮੇਰੇ ਨਾਲ ਨਹੀਂ ਕਰਦੇ ਤਾਂ ਮੈਨੂੰ ਭੀ ਸੰਨਿਆਸ

ਦੇ ਦੇਓ, ਤਦ ਤਾਂ ਉਸਨੂੰ ਬੁਲਾਕੇ ਕਹਿਆ ਕਿ ਤੂੰ ਵਡਾ ਝੂਠਾ ਹੈਂ ਸੰਨਿਆਸ ਛੱਡ ਗ੍ਰਿਹਸਥੀ ਬਨ, ਕਿਉਂਕਿ ਤੂੰਨੇ ਝੂਠ ਬੋਲਕੇ ਸੰਨਿਆਸ ਲੀਤਾ, ਉਸਨੇ ਫੇਰ ਉੱਸੇ ਤਰਾਂ ਕੀਤਾ, ਸੰਨਿਆਸ ਛੱਡ ਉਸਦੇ ਨਾਲ ਹੋਗਿਆ, ਦੇਖੋ! ਏਸ ਮਤ ਦਾ ਮੂਲ ਹੀ ਝੂਠ ਕਪਟ ਨਾਲ ਜੰਮਿਆ ਹੈ, ਜਦ ਤੈਲੰਗ ਦੇਸ਼ ਵਿਚ ਗਏ ਉਸ ਨੂੰ ਜਾਤੀ ਵਿਚ ਕਿਸੇ ਨੇ ਨਾ ਲੀਤਾ, ਤਦ ਉਥੋਂ ਨਿਕਲਕੇ ਫਿਰਨ ਲਗਾ, ਚਰਣਾਰਾਗੜ੍ਹ ਜੋ ਕਾਸ਼ੀ ਦੇ ਪਾਸ ਹੈ, ਉਸਦੇ ਕੋਲ ਚੰਪਾਰਨ ਨਾਮੀ ਜੰਗਲ ਵਿਚ ਚਲੇ ਜਾਂਦੇ ਸਨ, ਉਥੇ ਕੋਈ ਇਕ ਮੁੰਡੇ ਨੂੰ ਜੰਗਲ ਵਿਚ ਛਡ, ਉਸਦੇ ਚੌਹੀਂ ਪਾਸੀਂ ਦੂਰ ਦੂਰ ਤੇ ਅੱਗ ਬਾਲ ਕੇ ਚਲਿਆ ਗਿਆ ਸੀ, ਕਿਉਂਕਿ ਛੱਡਨ ਵਾਲੇ ਨੇ ਏਹ ਸਮਝਿਆ ਸੀ ਕਿ ਜੇ ਅੱਗ ਨਾ ਬਾਲਾਂਗਾ ਤਾਂ ਹੁਨੇ ਕੋਈ ਜੀਵ ਮਾਰ ਸੁੱਟੇਗਾ, ਲਖਛਮਣ ਭੱਟ ਅਰ ਉਸਦੀ ਇਸਤ੍ਰੀ ਨੇ ਮੁੰਡੇ ਨੂੰ ਲੈਕੇ ਅਪਨਾ ਪੁਤ੍ਰ ਬਨਾ ਲੀਤਾ, ਫੇਰ ਕਾਸ਼ੀ ਵਿਚ ਜਾ ਰਹੇ, ਜਦੋਂ ਓਹ ਮੁੰਡਾ ਵੱਡਾ ਹੋਇਆ ਤਦ ਉਸਦੇ ਮਾਤਾ ਪਿਤਾਦਾ ਸ਼ਰੀਰ ਛੁੱਟ ਗਿਆ, ਕਾਸ਼ੀ ਵਿਚ ਬਾਲ ਅਵਸਥਾ ਥੀਂ ਯੁਵਾ ਅਵਸਥਾ ਤਕ ਕੁਝ ਪੜ੍ਹਦਾ ਭੀ ਰਹਿਆ ਫੇਰ ਹੋਰ ਕਿਧੇ ਜਾਕੇ ਇਕ ਵਿਸ਼ਨੂ ਸੁਆਮੀ ਦੇ ਮੰਦਿਰ ਵਿਚ ਚੇਲਾ ਹੋਗਿਆ, ਉਥੋਂ ਕਦੀ ਕੁਝ ਖਟ ਪਟ ਹੋਨ ਦੇ ਕਾਰਣ ਕਾਸ਼ੀ ਨੂੰ ਫੇਰ ਚਲਿਆ ਗਿਆ ਅਰ ਸਨਿਆਸ ਲੈ ਲੀਤਾ । ਫੇਰ ਕੋਈ ਉਸੇ ਤਰਾਂ ਦੀ ਹੀ ਜਾਤੀ ਵਿਚੋਂ ਕੱਢਿਆ ਹੋਇਆ ਬ੍ਰਾਹਮਣ ਕਾਸ਼ੀ ਵਿਚ ਰਹਿੰਦਾ ਸੀ, ਉਸਦੀ ਧੀ ਜੁਆਨ ਸੀ, ਉਸਨੇ ਏਸ ਨੂੰ ਕਹਿਆ ਕਿ ਤੂੰ ਸੰਨਿਆਸ ਛਡਕੇ ਮੇਰੀ ਧੀ ਨਾਲ ਵਿਆਹ ਕਰਲੇ, ਉੱਸੇ ਤਰਾਂ ਹੀ ਹੋਇਆ, ਜਿਸਦੇ ਪਿਤਾ ਨੇ ਜੇਹੀ ਲੀਲਾ ਕੀਤੀ ਸੀ ਓਹੋ ਜਹੀ ਪੁਤ੍ਰ ਕਿਉਂ ਨਾ ਕਰੇ, ਉਸ ਇਸਤ੍ਰੀ ਨੂੰ ਲੈਕੇ ਉਥੋਂ ਚਲਿਆ ਗਿਆ ਕਿ ਜਿਥੇ ਪਹਲੇ ਵਿਸ਼ਨੂ ਸੁਆਮੀ ਦੇ ਮੰਦਿਰ ਵਿਚ ਚੇਲਾ ਹੋਇਆ ਸੀ, ਵਿਆਹ ਕਰਨ ਕਰਕੇ ਉਨ੍ਹਾਂ ਨੂੰ ਉਥੋਂ ਕੱਢ ਦਿੱਤਾ, ਫੇਰ ਬ੍ਰਿਜ ਦੇਸ਼ ਵਿਚ ਕਿ ਜਿੱਥੇ ਅਵਿਦਿਆ ਨੇ ਘਰ ਕਰ ਰਖਿਆ ਹੈ ਜਾਕੇ ਅਪਨਾ ਪ੍ਰਪੰਚ ਅਨੇਕ ਪ੍ਰਕਾਰ ਦੀ ਛਲ ਯੁਕਤੀਆਂ ਨਾਲ ਫਲਾਨ ਲੱਗਾ ਅਰ ਮਿਥਿਆ ਬਾਤਾਂ ਦੀ ਪ੍ਰਸਿੱਧੀ ਕਰਨ ਲੱਗਾ ਕਿ ਸ੍ਰੀ ਕ੍ਰਿਸ਼ਨ ਮੈਂਨੂੰ ਮਿਲੇ, ਅਰ ਕਹਿਆ ਕਿ ਜੋ ਗੋਲੋਕ ਥੀਂ 'ਦੈਵੀ ਜੀਵ' ਮਰਤਲੋਕ ਵਿਚ ਆਏ ਹਨ, ਉਨ੍ਹਾਂ ਨੂੰ ਬ੍ਰਹਮ ਸੰਬੰਧ ਆਦੀ ਨਾਲ ਪਵਿਤ੍ਰ ਕਰਕੇ ਗੋਲੋਕ ਵਿਚ ਭੇਜੋ, ਇਤਿਆਦੀ ਮੂਰਖਾਂ ਨੂੰ ਲੋਭ ਦੀਆਂ ਗੱਲਾਂ ਸੁਨਾਕੇ ਥੋੜੇ ਜੇਹੇ ਲੋਗਾਂ ਨੂੰ ਅਰਥਾਤ ਚੁਰਾਸੀ ਲੋਗਾਂ ਨੂੰ ਵੈਸ਼ਨਵ ਬਨਾਇਆ, ਅਰ ਹੇਠਾਂ ਲਿਖੇ ਹੋਏ ਮੰਤ੍ਰ ਬਨਾ ਲੀਤੇ ਅਰ ਉਨ੍ਹਾਂ ਵਿਚ ਭੀ ਭੇਦ ਰਖਿਆ ਜਿਸ ਤਰਾਂ:—

## ਸ੍ਰੀ ਕ੍ਰਿਸ਼ਣਃ ਸ਼ਰਣੰ ਮਮ ॥

## ਕਲੀਂ ਕ੍ਰਿਸ਼ਣਾਯ ਗੋਪੀ ਜਨਵੱਲਭਾਯਾ ਸ੍ਵਾਹਾ॥

ਗੋਪਾਲ ਸਹਸ੍ਰਨਾਮ ॥

ਇਹ ਦੋਨੋਂ ਸਾਧਾਰਣ ਮੰਤ੍ਰ ਹਨ, ਪਰੰਤੂ ਅਗਲਾ ਮੰਤ੍ਰ ਬ੍ਰਹਮ ਸੰਬੰਧ ਅਰ ਸਮਰਪਣ ਕਰਨ ਦਾ ਹੈਃ-

**ਸ਼੍ਰੀਕ੍ਰਿਸ਼ਣਃ ਸ਼ਰਣੰ ਮਮ ਸਹਸ੍ਰਪਰਿਵਤਸਰਮਿਤ ਕਾਲਜਾਤਕ੍ਰਿਸ਼ਣਵਿਯੋਗਜਨਿਤਤਾਪਕਲੇਸ਼ਾਨੰਤਤਿਰੋ ਭਾਵੋਹੰ ਭਗਵਤੇ ਕ੍ਰਿਸ਼ਣਾਯ ਦੇਹੇਂਦ੍ਰਿਯਪ੍ਰਾਣਾਂਤਃਕਰਣ ਤਤਧਰਮਾਂਸ਼ਚ ਦਾਰਾਗਾਰਪੁਤ੍ਰਾਪਤਵਿੱਤੇਹਪਰਾਣਜਾ-ਤਮਨਾਸਹਸਮਰਪਯਾਮਿਦਾਸੋਅਹੰਕ੍ਰਿਸ਼ਣਤਵਾਸਿ॥**

ਏਸ ਮੰਤ੍ਰ ਦਾ ਉਪਦੇਸ਼ ਕਰਕੇ ਚੇਲੇਚੇਲੀਆਂਨੂੰ ਸਮਰਪਣ ਕਰਾਂਦੇਹਨ, "ਕਲੀਂ ਕ੍ਰਿਸ਼ਨਾਯੇਤੀ" ਇਹ ਕਲੀਂ ਤੰਤ੍ਰ ਗ੍ਰੰਥ ਦਾ ਹੈ, ਏਸਥੀਂ ਵਿਦਿਤ ਹੁੰਦਾ ਹੈ ਕਿ ਏਹ ਵੱਲਭਮਤ ਭੀ ਵਾਮਮਾਰਗੀਆਂ ਦਾ ਭੇਦ ਹੈ, ਇਸ ਕਰਕੇ ਇਸਤ੍ਰੀ ਸੰਗ ਗੁਸਾਂਈ ਲੋਗ ਬਹੁਤ ਕਰਦੇ ਹਨ, "ਗੋਪੀ ਜਨਵੱਲਭੇਤੀ" ਕੀ, ਕ੍ਰਿਸ਼ਨ ਗੋਪੀਆਂ ਦੇਹੀ ਪਿਆਰੇ ਸਨ ? ਹੋਰਨਾਂ ਦੇ ਨਹੀਂ ? ਇਸਤ੍ਰੀਆਂ ਦਾ ਪਿਆਰਾ ਉਹ ਹੁੰਦਾ ਹੈ ਜੋ ਇਸਤ੍ਰੀ ਭੋਗ ਵਿਚ ਫਸਿਆ ਰਹੇ। ਕੀ ਸ੍ਰੀ ਕ੍ਰਿਸ਼ਨ ਜੀ ਅਜਹੇ ਸਨ ? ਹੁਨ "ਸਹਸ੍ਰਪਰਿਵਤਸਰੇਤਿ" ਹਜ਼ਾਰ ਵਰ੍ਹਿਆਂ ਦੀ ਗਿਣਤੀ ਵਿਅਰਥ ਹੈ, ਕਿਉਂਕਿਵੱਲਭਅਰਓਸਦੇਚੇਲੇਕੁਝਸਰਵੱਗਨਹੀਂਹਨ, ਕੀ, ਕ੍ਰਿਸ਼ਨਦਾਵਿਯੋਗ ਹਜ਼ਾਰਾਂ ਵਰ੍ਹਿਆਂ ਥੀਂਹੋਇਆਂ ਅਰ ਅਜਤਕ ਅਰਥਾਤ ਜਦਤਕਵੱਲਭਦਾ ਮਤ ਨਾ ਸੀ ਅਰ ਨਾ ਵੱਲਭ ਜੰਮਿਆ ਸੀ ਓਸਦੇ ਪੂਰਵ ਅਪਨੇ ਦੈਵੀ ਜੀਵਾਂਦੇ ਉੱਧਾਰ ਕਰਨ ਨੂੰ ਕਿਉਂ ਨਾ ਆਇਆ ? 'ਤਾਪ'ਅਰ'ਕਲੇਸ਼' ਇਹਦੋਨੋਂ ਇਕ ਅਰਥ ਵਾਲੇ ਹਨ, ਇਨ੍ਹਾਂ ਵਿਚੋਂ ਇਕ ਦਾ ਗ੍ਰਹਣ ਕਰਨਾ ਉਚਿਤ ਸੀ ਦੁਹਾਂਦਾ ਨਹੀਂ, ਅਨੰਤ ਸ਼ਬਦ ਦਾ ਪਾਠ ਕਰਨਾ ਵਿਅਰਥ ਹੈ, ਕਿਉਂਕਿ ਜੋ ਅਨੰਤ ਸ਼ਬਦ ਰਖੇ ਤਾਂ ਸਹਸ੍ਰ ਸ਼ਬਦ ਦਾ ਪਾਠ ਨਾ ਰਖਨਾ ਚਾਹੀਏ, ਅਰ ਜੇ ਸਹਸ੍ਰ ਸ਼ਬਦ ਦਾ ਪਾਠ ਰੱਖੇ ਤਾਂ ਅਨੰਤ ਸ਼ਬਦ ਦਾ ਪਾਠ ਰਖਨਾ ਸਰਵਥਾ ਵਿਅਰਥ ਹੈ, ਅਰ ਜੇ ਅਨੰਤ ਕਾਲ ਤਕ ਢਕੇ ਰਹੇ ਓਸਦੀ ਮੁਕਤੀ ਦੇ ਵਾਸਤੇ ਵੱਲਭ ਦਾ ਹੋਨਾ ਭੀ

ਵਿਅਰਥ ਹੈ, ਕਿਉਂਕਿ ਅਨੰਤ ਦਾ ਅੰਤ ਨਹੀਂ ਹੁੰਦਾ, ਭਲਾ ਦੇਹ, ਇੰਦ੍ਰੀ, ਪ੍ਰਾਣ, ਅੰਤ੍ਰਹਕਰਣ ਅਰ ਉਸਦੇ ਧਰਮ, ਇਸਤ੍ਰੀ ਸਥਾਨ, ਪੁਤ੍ਰ, ਪ੍ਰਾਪਤ ਧਨ ਦਾ ਅਰਪਣ, ਕ੍ਰਿਸ਼ਨ ਨੂੰ ਕਿਉਂ ਕਰਨਾ, ਕਿਉਂਕਿ ਕ੍ਰਿਸ਼ਨ ਪੂਰਣ ਕਾਮ ਹੋਨ ਕਰਕੇ ਕਿਸੇਦੇ ਦੇਹ ਆਦੀ ਦੀ ਇਛਿਆ ਨਹੀਂ ਕਰ ਸਕਦੇ ਅਰ ਦੇਹ ਆਦੀ ਦਾ ਅਰਪਣ ਕਰਨਾ ਭੀ ਨਹੀਂ ਹੋਸਕਦਾ, ਕਿਉਂਕਿ ਨਹੁਆਂ ਥੀਂ ਲੈਕੇ ਸਿਰਦੇ ਵਾਲਾਂ ਤਕ ਦੇਹ ਕਹਾਂਦੀ ਹੈ, ਉਸਦੇ ਅਰਪਣ ਕਰਨ ਨਾਲ ਜੋ ਕੁਝ ਓਸ ਵਿਚ ਚੰਗੀ ਬੁਰੀ ਵਸਤੂ ਹੈ ਅਰਥਾਤ ਮਲ ਮੂਤ੍ਰ ਆਦੀ ਦਾ ਉਨ੍ਹਾਂ ਨੂੰ ਕ੍ਰਿਸ਼ਨ ਦੇ ਅਰਪਣ ਕੀਕਨ ਕਰ ਸੱਕੋਗੇ? ਅਰ ਜੋ ਪਾਪਪੁੰਨਰੂਪ ਕਰਮ ਹੁੰਦੇਹਨ ਉਨ੍ਹਾਂ ਨੂੰ ਕ੍ਰਿਸ਼ਨ ਦੇ ਅਰਪਣ ਕਰਨ ਨਾਲ ਉਨ੍ਹਾਂ ਦੇ ਫਲ ਭਾਗੀ ਭੀ ਕ੍ਰਿਸ਼ਨ ਹੀ ਹੋਂਨਗੇ, ਅਰਥਾਤ ਨਾਮ ਤਾਂ ਕ੍ਰਿਸ਼ਨ ਦਾ ਲੈਂਦੇ ਹਨ ਅਰ ਸਮਰਪਣ ਅਪਨੇ ਵਾਸਤੇ ਕਰਾਂਦੇ ਹਨ, ਜੋ ਕੁਝ ਦੇਹ ਵਿਚ ਮਲ ਮੂਤ੍ਰ ਆਦੀ ਹਨ ਓਹ ਭੀ ਗੁਸਾਂਈ ਜੀ ਦੇ ਅਰਪਣ ਕਿਉਂ ਨਹੀਂ ਹੁੰਦਾ? ਕੀ "ਮਿੱਠਾ ਮਿੱਠਾ ਗੜੱਪ, ਅਰ ਕੌੜਾ ਕੌੜਾ ਥੂਹ" ਅਰ ਇਹ ਭੀ ਲਿਖਿਆ ਹੈ ਕਿ ਗੁਸਾਂਈ ਜੀ ਦੇ ਅਰਪਣ ਕਰਨਾ, ਹੋਰ ਮਤਵਾਲੇ ਦੇ ਨਹੀਂ, ਇਹ ਸਭ ਸ੍ਵਾਰਥ ਸਿੱਧੂਪਨ ਅਰ ਪਰਾਏ ਧਨ ਆਦੀ ਪਦਾਰਥ ਲੁਟਨੇ ਅਰ ਵੇਦੋਕਤ ਧਰਮ ਦੇ ਨਾਸ਼ ਕਰਨ ਦੀ ਲੀਲਾ ਰਚੀ ਹੈ। ਵੇਖੋ! ਇਹ ਬੱਲਭ ਦਾ ਪ੍ਰਪੰਚ:—

ਸ਼੍ਰਾਵਣਸਜਾਮਲੇ ਪਖਛ ਏਕਾਦਸ਼ਜਾਂ ਮਹਾਨਿਸ਼ਿ।
ਸਾਖਛਾਦਭਗਵਤਾ ਪ੍ਰੋਕਤਾਤਦਖਛਰਸ਼ ਉਚਜਤੇ॥ ੧॥
ਬ੍ਰਹਮਾ ਸੰਬੰਧ ਕਰਣਾਤਸਰਵੇਸ਼ਾਂ ਦੇਹਜੀਵਯੋ:।
ਸਰਵਦੋਸ਼ਨਿਵ੍ਰਿੱਤਿਰਹਿ ਦੋਸ਼ਾ: ਪੰਚਵਿਧਾ: ਸਮ੍ਰਿਤਾ:॥੨
ਸਹਜਾ ਦੇਸ਼ਕਾਲੋੱਤਥਾ ਲੋਕਵੇਦਨਿਰੂਪਿਤਾ:।
ਸੰਯੋਗਜਾ: ਸਪਰਸ਼ਜਾਂਸ਼ਚ ਨ ਮੰਤਵਜਾ: ਕਦਾਚਨ॥੩॥
ਅਨਜਥਾ ਸਰਵਦੋਸ਼ਾਣਾਂ ਨ ਨਿਵ੍ਰਿੱਤਿ: ਕਥੰਚਨ।
ਅਸਮਰਪਿਤ ਵਸਤੂਨਾਂਤਸਮਾਦ੍ਵਰਜਨਮਾਚਰੇਤ॥ ੪॥
ਨਿਵੇਦਿਭਿ: ਸਮਰਪਜੇਵ ਸਰਵੰ ਕੁਰਯਾਦਿਤਿਸਿਥਤਿ:।
ਨ ਮਤੰ ਦੇਵਦੇਵਸਜ ਸ੍ਵਾਮਿ ਭੁਕਤਿਸਮਰਪਣਮ॥ ੫॥

ਤਸਮਾਦਾਦੌ ਸਰਵਕਾਰਯੇ ਸਰਵ ਵਸਤੁ ਸਮਰਪਣਮ।
ਦੱਤਾਪਹਾਰਵਚਨੰ ਤਥਾ ਚ ਸਕਲੰ ਹਰੇਃ ॥ ੬ ॥
ਨ ਗ੍ਰਾਹਯਮਿਤਿ ਵਾਕਯੰ ਹਿ ਭਿੰਨਮਾਰਗਪਰੰਮਤਮ।
ਸੇਵਕਾਨਾਂ ਯਥਾਲੋਕੇ ਵਯਵਹਾਰਃ ਪ੍ਰਸਿੱਧਯਤਿ ॥੭॥
ਤਥਾ ਕਾਰਯੰ ਸਮਰਪਯੈਵ ਸਰਵੇਸ਼ਾਂ ਬ੍ਰਹਮਤਾ ਤਤਃ।
ਗੰਗਾਤਵੇ ਗੁਣਦੋਸ਼ਾਣਾਂ ਗੁਣਦੋਸ਼ਾਦਿਵਰਣਨਮ ॥ ੮ ॥

ਇਤਿਆਦੀ ਸ਼ਲੋਕ ਗੋਸਾਂਈਆਂ ਦੇ "ਸਿੱਧਾਂਤ ਰਹਸਯ" ਆਦੀ ਗ੍ਰੰਥਾਂ ਵਿਚ ਲਿਖੇ ਹਨ. ਇਹੀ ਗੋਸਾਂਈਆਂ ਦੇ ਮਤ ਦਾ ਮੂਲਤਤ੍ਵ ਹੈ, ਭਲਾ ਇਨ੍ਹਾਂ ਥੀਂ ਕੋਈ ਪੁੱਛੇ ਕਿ ਸ਼੍ਰੀ ਕ੍ਰਿਸ਼ਨ ਦੀ ਦੇਹ ਛੁਟਿਆਂ ਕੁਝ ਘੱਟ ਪੰਜ ਹਜ਼ਾਰ ਵਰ੍ਹੇ ਬੀਤੇ ਓਹ ਵੱਲਭ ਨਾਲ ਸਾਵਨ ਮਹੀਨੇ ਦੀ ਅੱਧੀਰਾਤ ਨੂੰ ਕਿਸਤਰਾਂ ਮਿਲ ਸੱਕੇ? ॥ ੧ ॥ ਜੇਹੜਾ ਗੁਸਾਂਈ ਦਾ ਚੇਲਾ ਹੁੰਦਾ ਹੈ ਅਰ ਉਸਨੂੰ ਸਾਰਿਆਂ ਪਦਾਰਥਾਂ ਦਾ ਸਮਰਪਣ ਕਰਦਾ ਹੈ ਉਸਦੇ ਸ਼ਰੀਰ ਅਰ ਜੀਵਦੇ ਸਾਰਿਆਂ ਦੋਸ਼ਾਂ ਦੀ ਨਿੱਵ੍ਰਿਤੀ ਹੋ ਜਾਂਦੀ ਹੈ, ਇਹੀ ਵੱਲਭ ਦਾ ਪ੍ਰਪੰਚ ਮੂਰਖਾਂ ਨੂੰ ਬਹਕਾਕੇ ਅਪਨੇ ਮਤ ਵਿਚ ਲਿਆਉਨ ਦਾ ਹੈ, ਜੇਕਰ ਗੁਸਾਂਈ ਦੇ ਚੇਲੇ ਚੇਲੀਆਂ ਦੇ ਸਾਰੇ ਦੋਸ਼ ਦੂਰ ਹੋ ਜਾਨ ਤਾਂ ਰੋਗ, ਗਰੀਬੀ ਆਦੀ ਦੁੱਖਾਂ ਨਾਲ ਦੁੱਖੀ ਕਿਉਂ ਰਹਿਨ? ਅਰ ਓਹ ਦੋਸ਼ ਪੰਜਤਰਾਂ ਦੇ ਹੁੰਦੇ ਹਨ ॥ ੨ ॥ ਇਕ ਸਹਜਦੋਸ਼— ਜੇਹੜੇ ਕਿ ਸੁਭਾਵਿਕ ਅਰਥਾਤ ਕਾਮ, ਕ੍ਰੋਧ ਆਦੀ ਥੀਂ ਉਤਪਤ ਹੁੰਦੇ ਹਨ। ਦੂਜੇ—ਕਿਸੇ ਦੇਸ਼, ਕਾਲ ਵਿਚ ਕਈ ਤਰਾਂ ਦੇ ਪਾਪ ਕੀਤੇ ਜਾਂਨ। ਤੀਜੇ—ਲੋਕ ਵਿਚ ਜਿਨ੍ਹਾਂ ਨੂੰ ਖਾਨਯੋਗ, ਨਾ ਖਾਨਯੋਗ ਕਹਿੰਦੇ ਅਰ ਵੇਦ ਕਰਕੇ ਕਹੇ ਹੋਏ ਜੋਕਿ ਝੂਠ ਬੋਲਨਾ ਆਦੀ ਹਨ। ਚੌਥੇ ਸੰਯੋਗਜ— ਜੇਹੜੇ ਕਿ ਬੁਰੇ ਸੰਗ ਥੀਂ ਅਰਥਾਤ ਚੋਰੀ, ਯਾਰੀ, ਮਾਂ, ਭੈਣ, ਕੰਨਿਆਂ, ਨੂੰਹ, ਗੁਰੂਦੀ ਇਸਤ੍ਰੀ ਆਦੀ ਨਾਲ ਸੰਗ ਕਰਨਾ। ਪੰਜਵੇਂ—ਸਪਰਸ਼ ਥੀਂ ਹੋਨ ਵਾਲੇ ਜੇਹੜੇ ਨਹੀਂ ਛੋਹਨ ਯੋਗ ਉਨ੍ਹਾਂ ਨੂੰ ਛੁਹਨਾ। ਇਨ੍ਹਾਂ ਪੰਜਾਂ ਦੋਸ਼ਾਂ ਨੂੰ ਗੁਸਾਈਂ ਲੋਗਾਂ ਦੇ ਮਤ ਵਾਲੇ ਕਦੀ ਨਾ ਮੰਨਨ, ਅਰਥਾਤ ਅਪਨੀ ਮਰਜ਼ੀ ਵਾਂਙਣ ਵਿਹਾਰ ਕਰਨ ॥ ੩ ॥ ਹੋਰ ਕੋਈ ਉਪਾਯ ਦੋਸ਼ਾਂ ਦੇ ਦੂਰ ਕਰਨ ਲਈ ਨਹੀਂ ਹੈ ਬਿਨਾ ਗੁਸਾਂਈ ਜੀ ਦੇ ਮਤ ਦੇ, ਏਸ ਲਈ ਬਿਨਾ ਸਮਰਪਣ ਕੀਤੇ ਪਦਾਰਥ ਨੂੰ ਗੁਸਾਈਂ ਜੀਦੇ ਚੇਲੇ ਨਾ ਭੋਗਨ, ਇਸੇ ਲਈ ਇਨ੍ਹਾਂ ਦੇ ਚੇਲੇ ਅਪਨੀ ਇਸਤ੍ਰੀ, ਕੰਨਿਆਂ, ਨੂੰਹ ਅਰ ਧਨ

ਆਦੀ ਪਦਾਰਥਾਂ ਨੂੰ ਭੀ ਅਰਪਨ ਕਰਦੇ ਹਨ, ਪਰੰਤੂ ਅਰਪਨ ਦਾ ਨੇਮ ਇਹ ਹੈ ਕਿ ਜਦ ਤਕ ਗੁਸਾਈਂ ਜੀਦੀ ਚਰਣ ਸੇਵਾ ਵਿਚ ਅਰਪਣ ਨਾ ਹੋਵੇ ਤਦਤਕ ਉਸਦਾ ਖਾਉਂਦ ਅਪਨੀ ਇਸਤ੍ਰੀ ਨੂੰ ਸਪਰਸ਼ ਨਾ ਕਰੇ ॥ ੪ ॥ ਏਸਥੀਂ ਗੁਸਾਈਆਂ ਦੇ ਚੇਲੇ ਅਰਪਣ ਕਰਕੇ ਪਿਛੋਂ ਅਪਨੇ ਅਪਨੇ ਪਦਾਰਥ ਦਾ ਭੋਗ ਕਰਨ, ਕਿਉਂਕਿ ਸ੍ਵਾਮੀ ਦੇ ਭੋਗ ਕੀਤੇ ਪਿਛੋਂ ਸਮਰਪਣ ਨਹੀਂ ਹੋ ਸਕਦਾ ॥ ੫ ॥ ਏਸ ਵਾਸਤੇ ਪਹਿਲਾਂ ਸਾਰਿਆਂ ਕੰਮਾਂ ਵਿਚ ਸਾਰੀਆਂ ਚੀਜ਼ਾਂ ਦਾ ਅਰਪਣ ਕਰਨ, ਪਹਿਲਾਂ ਗੁਸਾਈਂ ਜੀ ਨੂੰ ਬੂਹਟੀ ਆਦੀ ਸਮਰਪਣ ਕਰਕੇ ਪਿਛੋਂ ਗ੍ਰਹਣ ਕਰਨ, ਉਕਨ ਹੀ ਹਰੀ ਨੂੰ ਸਾਰੇ ਪਦਾਰਥ ਅਰਪਣ ਕਰਕੇ ਗ੍ਰਹਣ ਕਰਨ ॥ ੬ ॥ ਗੁਸਾਂਈਂਜੀ ਦੇ ਮਤ ਥੀਂ ਵਖਰੇ ਮਾਰਗ ਦੇ ਵਾਕ ਮਾਤ੍ਰ ਨੂੰ ਭੀ ਗੁਸਾਂਈ ਦੇ ਚੇਲੇ ਚੇਲੀ ਕਦੀ ਨਾ ਸੁਨਨ, ਨਾ ਗ੍ਰਹਣ ਕਰਨ, ਇਹੀ ਉਨ੍ਹਾਂ ਦੇ ਸਿਖਾਂ ਦਾ ਵਿਹਾਰ ਪ੍ਰਸਿੱਧ ਹੈ ॥ ੭ ॥ ਉਕਨ ਹੀ ਸਾਰੀਆਂ ਚੀਜ਼ਾਂ ਦਾ ਅਰਪਣ ਕਰਕੇ ਸਾਰਿਆਂ ਦੇ ਵਿਚ ਬ੍ਰਹਮ ਬੁਧੀ ਕਰੇ, ਉਸਦੇ ਪਿਛੋਂ ਜੀਕਨ ਗੰਗਾ ਵਿਚ ਹੋਰ ਜਲ ਮਿਲਕੇ ਗੰਗਾਰੂਪ ਹੋ ਜਾਂਦੇ ਹਨ ਉਕਨ ਹੀ ਅਪਨੇ ਮਤ ਵਿਚ ਗੁਣ ਅਰ ਦੂਜੇ ਦੇ ਮਤ ਵਿਚ ਦੋਸ਼ ਹਨ, ਏਸ ਲਈ ਅਪਨੇ ਮਤ ਵਿਚ ਗੁਣਾਂ ਦਾ ਕਥਨ ਕੀਤਾ ਕਰੇ ॥ ੮ ॥ ਹੁਨ ਵੇਖੋ ਗੁਸਾਂਈਆਂ ਦਾ ਮਤ ਸਾਰਿਆਂ ਮਤਾਂ ਨਾਲੋਂ ਵਧੀਕ ਅਪਨਾ ਮਤਲਬ ਕੱਢਨ ਵਾਲਾ ਹੈ, ਭਲਾ ਇਨ੍ਹਾਂ ਗੁਸਾਂਈਆਂ ਨੂੰ ਕੋਈ ਪੁੱਛੇ ਕਿ ਬ੍ਰਹਮ ਦਾ ਇਕ ਲਖਛਨ ਭੀ ਤੁਸੀਂ ਨਹੀਂ ਜਾਨਦੇ ਤਾਂ ਸਿੱਖ, ਸਿਖਨੀਆਂ ਨੂੰ ਬ੍ਰਹਮ ਨਾਲ ਮੇਲ ਕਿਸਤਰਾਂ ਕਰਾ ਸੱਕੋਗੇ? ਜੇ ਆਖੋ ਕਿ ਅਸੀਂ ਹੀ ਬ੍ਰਹਮ ਹਾਂ ਸਾਡੇ ਨਾਲ ਮੇਲ ਹੋਨ ਥੀਂ ਮੇਲ ਹੋ ਜਾਂਦਾ ਹੈ, ਸੋ ਤੁਹਾਡੇ ਵਿਚ ਬ੍ਰਹਮ ਦੇ ਗੁਣ, ਕਰਮ, ਸੁਭਾਉ ਇਕਭੀ ਨਹੀਂ ਹਨ ਫੇਰਕੀ ਤੁਸੀਂ ਨਿਰੇਭੋਗਬਿਲਾਸ ਦੇ ਲਈ ਬ੍ਰਹਮ ਬਨ ਬੈਠੇਹੋ? ਭਲਾਸਿਖ ਅਰ ਸਿਖਨੀਆਂ ਨੂੰ ਤਾਂ ਤੁਸੀਂ ਅਪਨੇ ਨਾਲ ਅਰਪਣ ਕਰਕੇ ਸ਼ੁੱਧ ਕਰਦੇਓ ਪਰੰਤੂ ਤੁਸੀਂ ਅਰ ਤੁਹਾਡੀ ਇਸਤ੍ਰੀ ਕੰਨਿਆਂ ਤਥਾ ਨੂੰਹ ਨਾ ਅਰਪਣ ਹੋਨ ਥੀਂ ਅਸ਼ੁਧ ਰਹ ਗਏ ਵਾ ਨਹੀਂ ? ਅਰ ਤੁਸੀਂ ਨਾ ਅਰਪਣ ਹੋਈ ਚੀਜ਼ ਨੂੰ ਅਪਵਿਤ੍ਰ ਮੰਨਦੇਹੋ ਫੇਰ ਉਨ੍ਹਾਂ ਥੀਂ ਉਤਪਤ ਹੋਏ ਤੁਸੀਂ ਲੋਗ ਅਪਵਿਤ੍ਰ ਕਿਉਂ ਨਹੀਂ ? ਏਸ ਲਈ ਤੁਹਾਨੂੰ ਭੀ ਯੋਗ ਹੈ ਕਿ ਅਪਨੀ ਇਸਤ੍ਰੀ ਕੰਨਿਆਂ, ਤਥਾ ਨੂੰਹ ਆਦੀ ਨੂੰ ਹੋਰੀ ਮਤਵਾਲਿਆਂ ਦੇ ਨਾਲ ਅਰਪਣ ਕਰਾਇਆ ਕਰੋ। ਜੇ ਆਖੋ ਕਿ ਨਹੀਂ ਨਹੀਂ ਤਾਂ ਤੁਸੀਂ ਭੀ ਹੋਰੀ ਇਸਤ੍ਰੀ ਪੁਰੁਸ਼ ਤਥਾ ਧਨ ਆਦੀ ਪਦਾਰਥਾਂ ਨੂੰ ਅਰਪਣ ਕਰਨਾ ਕਰਾਨਾ ਛਡਦੇਓ। ਭਲਾ ਹੁਨ ਤਕ ਹੋਇਆ ਸੋ ਹੋਇਆ ਪਰੰਤੂ ਹੁਨ ਤਾਂ ਅਪਨੀ ਮਿਥਿਆ ਪ੍ਰਪੰਚ ਆਦੀ ਬੁਰਿਆਈਆਂ ਨੂੰ ਛਡੋ ਅਰ ਸ੍ਰੇਸ਼ਟ ਈਸ਼੍ਵਰ ਕਰਕੇ ਕਹੇ ਹੋਏ ਵੇਦ ਵਿਹਿਤ ਅੱਛੇ ਮਾਰਗ

ਵਿਚ ਆਕੇ ਅਪਨੇ ਮਨੁੱਸ਼ ਰੂਪੀ ਜਨਮ ਨੂੰ ਸਫਲ ਕਰਕੇ ਧਰਮ, ਅਰਥ, ਕਾਮ, ਮੋਖਛ, ਇਨ੍ਹਾਂ ਚਵ੍ਹਾਂ ਫਲਾਂ ਨੂੰ ਪ੍ਰਾਪਤ ਹੋਕੇ ਆਨੰਦ ਭੋਗੋ । ਹੋਰ ਵੇਖੋ! ਇਹ ਗੁਸਾਂਈ ਲੋਗ ਅਪਨੇ ਸੰਪ੍ਰਦਾਯਨੂੰ ਪੁਸ਼ਟੀ ਮਾਰਗ ਕਹਿੰਦੇ ਹਨ ਅਰਥਾਤ ਖਾਨੇ, ਪੀਨੇ, ਮੋਟਾ ਹੋਨੇ, ਅਰ ਸਾਰੀਆਂ ਇਸਤ੍ਰੀਆਂ ਦੇ ਨਾਲ ਅਪਨੀ ਮਰਜੀ ਵਾਂਙਨ ਭੋਗ ਬਿਲਾਸ ਕਰਨ ਨੂੰ ਪੁਸ਼ਟੀ ਮਾਰਗ ਕਹਿੰਦੇ ਹਨ, ਪਰੰਤੂ ਇਨ੍ਹਾਂ ਪਾਸੋਂ ਪੁਛਨਾ ਚਾਹੀਏ ਜਦ ਵਡੇ ਦੁਖ ਦੇਨ ਵਾਲੀ ਭਗੰਦਰ ਆਦੀ ਬੀਮਾਰੀਆਂ ਨਾਲ ਗ੍ਰਸਤ ਹੋਕੇ ਅਜੇਹ੍ਹ ਝੀਕ ਝੀਕ ਮਰਦੇ ਹਨ ਕਿ ਜਿਸ ਨੂੰ ਇਹਾਹੀ ਜਾਨਦੇ ਹੋਨਗੇ ਸਚ ਪੁਛੋ ਤਾਂ ਪੁਸ਼ਟੀ ਮਾਰਗ ਨਹੀਂ ਕਿੰਤੂ ਕੁਸ਼ਟੀ (ਕੋਹੜ) ਮਾਰਗ ਹੈ. ਜਿਸਤਰਾਂ ਕੁਸ਼ਟੀਦੇ ਸ਼ਰੀਰਦੀਆਂ ਸਾਰੀਆਂ ਧਾਤੂ ਪੱਘਰ ਪੱਘਰ ਕੇ ਨਿਕਲ ਜਾਂਦੀਆਂ ਹਨ, ਅਰ ਵਿਰਲਾਪ ਕਰਦਾ ਹੋਇਆ ਸ਼ਰੀਰ ਛਡਦਾ ਹੈ, ਅਜੇਹੀ ਹੀ ਲੀਲਾ ਇਨ੍ਹਾਂ ਦੀ ਭੀ ਵੇਖਨ ਵਿਚ ਆਉਂਦੀ ਹੈ, ਏਸਲਈ ਨਰਕ ਮਾਰਗ ਭੀ ਇਸ ਨੂੰ ਕਹਨਾ ਅੱਛੀ ਤਰਾਂ ਬਨ ਸਕਦਾਹੈ, ਕਿਉਂਕਿ ਦੁਖ ਦਾ ਨਾਉਂ ਨਰਕ, ਅਰ ਸੁਖ ਦਾ ਨਾਉਂ ਸੁਰਗ ਹੈ, ਇਸੇ ਤਰਾਂ ਮਿਥਿਆ ਜਾਲ ਬਨਾਕੇ ਵਿਚਾਰੇ ਭੋਲੇ ਭਾਲੇ ਮਨੁੱਸ਼ਾਂ ਨੂੰ ਜਾਲ ਵਿਚ ਫਸਾਇਆ ਅਰ ਅਪਨੇ ਆਪ ਨੂੰ ਸ਼੍ਰੀ ਕ੍ਰਿਸ਼ਨ ਮੰਨ ਕੇ ਸਾਰਿਆਂ ਦੇ ਸੁਆਮੀ ਬਨਦੇ ਹਨ, ਇਹ ਕਹਿੰਦੇ ਹਨ ਕਿ ਜਿੱਨੇ ਦੈਵੀਜੀਵ ਗੋਲੋਕ ਥੀਂ ਏਥੇ ਆਏ ਹਨ ਉਨ੍ਹਾਂ ਦੇ ਉੱਧਾਰ ਕਰਨ ਦੇ ਵਾਸਤੇ ਅਸੀਂ ਲੀਲਾ ਪੁਰਸ਼ੋੱਤਮ ਜੰਮੇ ਹਾਂ, ਜਦ ਤਕ ਸਾਡਾ ਉਪਦੇਸ਼ ਨਾ ਲੈਨ ਤਦ ਤਕ ਗੋਲੋਕ ਦੀ ਪ੍ਰਾਪਤੀ ਨਹੀਂ ਹੁੰਦੀ, ਉੱਥੇ ਇਕ ਸ਼੍ਰੀ ਕ੍ਰਿਸ਼ਨ ਪੁਰੁਸ਼ ਹੋਰ ਸਾਰੀਆਂ ਇਸਤ੍ਰੀਆਂ ਹਨ। ਵਾਹ ਜੀ ਵਾਹ ! ਭਲਾ ਤੁਹਾਡਾ ਮਤ ਹੈ !! ਗੁਸਾਈਆਂ ਦੇ ਜਿੱਨੇ ਚੇਲੇ ਹਨ, ਓਹ ਸਾਰੀਆਂ ਗੋਪੀਆਂ ਬਨ ਜਾਨ ਗੀਆਂ, ਹੁਨ ਵਿਚਾਰੋ ਭਲਾ ਜਿਸ ਪੁਰੁਸ਼ ਦੀਆਂ ਦੋ ਇਸਤ੍ਰੀਆਂ ਹੁੰਦੀਆਂ ਹਨ ਉਸਦੀ ਵੱਡੀ ਦੁਰਦਸ਼ਾ ਹੋਜਾਂਦੀ ਹੈ ਤਾਂ ਜਿੱਥੇ ਇਕ ਪੁਰੁਸ਼, ਅਰ ਕ੍ਰੋੜਾਂ ਇਸਤ੍ਰੀਆਂ ਇਕ ਦੇ ਪਿੱਛੇ ਲੱਗੀਆਂ ਹੋਨ ਉਸਦੇ ਦੁਖ ਦਾ ਕੀ ਪਾਰਾਵਾਰ ਹੈ ? ਜੇ ਆਖੋ ਕਿ ਸ਼੍ਰੀ ਕ੍ਰਿਸ਼ਨ ਵਿਚ ਵਡਾ ਭਾਰਾ ਬਲ ਹੈ, ਸਾਰੀਆਂ ਨੂੰ ਪ੍ਰਸੰਨ ਕਰਦੇ ਹਨ, ਤਾਂ ਜੋ ਉਸਦੀ ਇਸਤ੍ਰੀ ਜਿਸਨੂੰ ਸ੍ਵਾਮਿਨੀ ਜੀ ਕਹਿੰਦੇ ਹਨ ਉਸ ਵਿਚ ਭੀ ਸ਼੍ਰੀ ਕ੍ਰਿਸ਼ਨ ਦੇ ਵਾਂਙਨ ਬਲ ਹੋਵੇਗਾ, ਕਿਉਂ ਓਹ ਉਨ੍ਹਾਂ ਦੀ ਅਰਧੰਗੀ ਹੈ, ਜੀਕਨ ਏਥੇ ਇਸਤ੍ਰੀ, ਪੁਰੁਸ਼ ਦੀ ਕਾਮਚੇਸ਼ਟਾ ਬਰਾਬਰ ਅਥਵਾ ਪੁਰੁਸ਼ ਥੀਂ ਇਸਤ੍ਰੀ ਦੀ ਵਧੀਕ ਹੁੰਦੀ ਹੈ, ਤਾਂ ਗੋਲੋਕ ਵਿਚ ਕਿਉਂ ਨਹੀਂ ? ਜੇ ਅਜੇਹਾ ਹੈ ਤਾਂ ਹੋਰਨਾਂ ਇਸਤ੍ਰੀਆਂ ਦੇ ਨਾਲ ਸ੍ਵਾਮਨੀ ਜੀ ਦੀ ਅਤਯੰਤ ਲੜਾਈ, ਬਖੇੜਾ, ਮਚਦਾ ਹੋਵੇਗਾ, ਕਿਉਂਕਿ ਸੌਂਕਣ ਭਾਉ ਬਹੁਤ ਬੁਰਾ ਹੁੰਦਾ ਹੈ, ਫੇਰ ਗੋਲੋਕ ਸ੍ਵਰਗ ਦੀ ਅਪੇਖਯਾ

ਕਰਕੇ ਨਰਕ ਵਾਙਣ ਹੋਗਿਆ ਹੋਵੇਗਾ, ਅਥਵਾ ਜੀਕਨ ਬਹੁਤ ਇਸਤ੍ਰੀਗਾਮੀ ਪੁਰੁਸ਼ ਭਗੰਦਰ ਆਦੀ ਬੀਮਾਰੀਆਂ ਨਾਲ ਦੁਖੀ ਰਹਿੰਦੇ ਹਨ, ਊਕਨ ਹੀ ਗੋਲੋਕ ਵਿਚ ਹੋਵੇਗਾ। ਛੀ ! ਛੀ !! ਛੀ !!! ਅਜੇਹੇ ਗੋਲੋਕ ਥੀਂ ਮਰਤਲੋਕ ਹੀ ਵਿਚਾਰਾ ਭਲਾ ਹੈ, ਦੇਖੋ। ਜੀਕਨ ਇਥੇ ਗੁਸਾਈਂ ਜੀ ਅਪਨੇ ਨੂੰ ਸ੍ਰੀ ਕ੍ਰਿਸ਼ਨ ਮੰਨਦੇ ਹਨ, ਅਰ ਬਹੁਤ ਇਸਤ੍ਰੀਆਂ ਨਾਲ ਲੀਲਾ ਕਰਨੇ ਥੀਂ ਭਗੰਦਰ, ਤਥਾ * ਪ੍ਰਮੇਹ ਆਦੀ ਬੀਮਾਰੀਆਂ ਨਾਲ ਦੁਖੀ ਹੋਕੇ ਮਹਾਦੁਖ ਭੋਗਦੇ ਹਨ। ਹੁਨ ਦੱਸੋ। ਜਿਨ੍ਹਾਂ ਦਾ ਸ੍ਵਰੂਪ ਗੁਸਾਈਂ ਦੁਖੀ ਹੁੰਦਾ ਹੈ ਤਾਂ ਗੋਲੋਕ ਦਾ ਸ੍ਵਾਮੀ ਸ੍ਰੀ ਕ੍ਰਿਸ਼ਨ ਇਨ੍ਹਾਂ ਰੋਗਾਂ ਨਾਲ ਦੁੱਖੀ ਕਿਉਂ ਨਾ ਹੋਵੇਗਾ? ਅਰ ਜੇ ਨਹੀਂ ਹੈ ਤਾਂ ਉਨ੍ਹਾਂ ਦਾ ਸ੍ਵਰੂਪ ਗੁਸਾਂਈਂ ਜੀ ਦੁੱਖੀ ਕਿਉਂ ਹੁੰਦੇ ਹਨ ?

(ਪ੍ਰਸ਼ਨ) ਮਰਤਲੋਕ ਵਿਚ ਲੀਲਾ ਅਵਤਾਰ ਧਾਰਣ ਕਰਨ ਥੀਂ ਰੋਗ ਦੋਸ਼ ਹੁੰਦਾ ਹੈ ਗੋਲੋਕ ਵਿਚ ਨਹੀਂ, ਕਿਉਂਕਿ ਉੱਥੇ ਰੋਗ ਦੋਸ਼ ਹੀ ਨਹੀਂ ਹਨ।

( ਉੱਤਰ ) "ਭੋਗੇ ਰੋਗ ਭਯੰ" ਜਿੱਥੇ ਭੋਗ ਹੈ ਉੱਥੇ ਬੀਮਾਰੀ ਜ਼ਰੂਰ ਹੁੰਦੀਹੈ,ਅਰ ਸ੍ਰੀਕ੍ਰਿਸ਼ਨ ਦੀਆਂ ਕ੍ਰੋੜਾਂ ਇਸਤ੍ਰੀਆਂ ਥੀਂ ਸੰਤਾਨਹੁੰਦੇ ਹਨ ਵਾਨਹੀਂ? ਅਰ ਜੇ ਹੁੰਦੇ ਹਨ ਤਾਂ ਪੁਤ੍ਰ ਪੁਤ੍ਰ ਹੁੰਦੇ ਹਨ ਵਾ ਧੀਆਂ ਧੀਆਂ ? ਅਥਵਾ ਦੋਨੋਂ ? ਜੇ ਆਖੋ ਕਿ ਕੁੜੀਆਂ ਹੀ ਕੁੜੀਆਂ ਹੁੰਦੀਆਂ ਹਨ ਤਾਂ ਉਨ੍ਹਾਂ ਦਾ ਵਿਵਾਹ ਕਿਨ੍ਹਾਂ ਦੇ ਨਾਲ ਹੁੰਦਾ ਹੋਵੇਗਾ? ਕਿਉਂਕਿ ਉਥੇ ਬਿਨਾ ਸ੍ਰੀ ਕ੍ਰਿਸ਼ਨ ਦੇ ਦੂਜਾ ਕੋਈ ਪੁਰੁਸ਼ ਨਹੀਂ, ਜੇ ਦੂਜਾ ਹੈ ਤਾਂ ਤੁਹਾਡੀ ਪ੍ਰਤਗਿਆ ਦੂਰ ਹੋਈ। ਜੇਆਖੋ ਕਿ ਲੜਕੇ ਹੀ ਲੜਕੇ ਹੁੰਦੇਹਨਤਾਂ ਭੀ ਇਹਾਹੀਦੋਸ਼ ਆਪਵੇਗਾ,ਕਿ ਉਨ੍ਹਾਂਦਾ ਵਿਵਾਹ ਕਿਥੇ ਅਰ ਕਿਨ੍ਹਾਂ ਦੇ ਨਾਲ ਹੁੰਦਾ ਹੈ ? ਅਥਵਾ ਘਰ ਦੇ ਘਰ ਹੀ ਵਿਚ ਗਟ ਪਟ ਕਰ ਲੈਂਦੇ ਹਨ, ਅਥਵਾ ਹੋਰ ਕਿਸੇ ਦੀਆਂ ਕੁੜੀਆਂ ਵਾ ਮੁੰਡੇ ਹਨ, ਤਾਂ ਭੀ ਤੁਹਾਡੀ ਪ੍ਰਤਿਗਿਆ ਗੋਲੋਕ ਵਿਚ ਇਕਹੀ ਸ੍ਰੀਕ੍ਰਿਸ਼ਨ ਪੁਰੁਸ਼ ਨਸ਼ਟ ਹੋਜਾਵੇਗੀ। ਅਰ ਜੇ ਆਖੋ ਕਿ ਸੰਤਾਨ ਹੁੰਦੇ ਹੀ ਨਹੀਂ, ਤਾਂ ਸ੍ਰੀ ਕ੍ਰਿਸ਼ਨ ਵਿਚ ਨਾਮਰਦਪਨ ਅਰ ਇਸਤ੍ਰੀਆਂ ਵਿਚ ਬੰਧਿਆਪਨ ਦੋਸ਼ ਆਵੇਗਾ। ਭਲਾ ਇਹ ਗੋਲੋਕ ਕੀ ਹੋਇਆ ਜਾਨੋ ਦਿੱਲੀ ਦੇ ਬਾਦਸ਼ਾਹ ਦੀ ਬੀਬੀਆਂ ਦੀ ਸੈਨਾ ਹੋਈ। ਹੁਨ ਜੋ ਗੁਸਾਂਈ ਲੋਗ ਸਿਖ ਅਰ ਸਿਖਣੀਆਂ ਦਾ ਤਨ, ਮਨ, ਤਥਾ ਧਨ ਅਪਨੇ ਅਰਪਣ ਕਰਾ ਲੈਂਦੇ ਹਨ ਓਹ ਭੀ ਠੀਕ ਨਹੀਂ, ਕਿਉਂ ਕਿ ਤਨ ਤਾਂ ਵਿਵਾਹ ਸਮੇਂਵਿਚ ਇਸਤ੍ਰੀ ਅਰ ਪਤੀ ਦੇ ਸਮਰਪਣ ਹੋ ਜਾਂਦਾ ਹੈ, ਫੇਰ ਮਨ ਭੀ ਦੂਜੇ ਦੇ ਸਮਰਪਣ ਨਹੀਂ ਹੋ ਸਕਦਾ, ਕਿਉਂਕਿ ਮਨਹੀਦੇ ਨਾਲ ਤਨਦਾ ਭੀਸਮਰਪਣ ਕਰਨਾ ਬਨ ਸਕਦਾ ਹੈ, ਅਰ ਜੇ ਕਰਨ ਤਾਂ ਵਿਭਚਾਰੀ ਅਖਵਾਨਗੇ। ਹੁਨ ਰਹਿਆ ਧਨ ਉਸਦੀ ਏਹਾ ਲੀਲਾ ਸਮਝੋ ਅਰਥਾਤ ਮਨ ਦੇ ਬਿਨਾ ਕੁਝ

* ਪ੍ਰਮੇਹ ਧਾਤ ਦੀ ਬਿਮਾਰੀ ਨੂੰ ਆਖਦੇ ਹਨ। ( ਅਨੁਵਾਦਕਰਤਾ )

ਭੀ ਅਰਪਣ ਨਹੀਂ ਹੋ ਸਕਦਾ, ਇਨ੍ਹਾਂ ਗੁਸਾਈਆਂ ਦਾ ਮਤਲਬ ਏਹ ਹੈ ਕਿ ਕਮਾਨ ਤਾਂ ਚੇਲੇ,ਅਰ ਆਨੰਦਭੋਗ ਕਰੀਏ ਅਸੀਂ।ਜਿੱਨੇ ਵੱਲਭ ਸੰਪ੍ਰਦਾਈ ਗੁਸਾਂਈਂ ਲੋਗ ਹਨ ਓਹ ਹੁਨ ਤਕ ਤੇਲੰਗੀ ਜਾਤੀ ਵਿਚ ਨਹੀਂ ਹਨ, ਅਰ ਜੋ ਕੋਈ ਭੁੱਲਿਆ ਭਟਕਿਆ ਕੁੜੀ ਦਿੰਦਾ ਹੈ ਓਹ ਜਾਤੀ ਤੋਂ ਬਾਹਰ ਹੋਕੇਭ੍ਰਸ਼ਟ ਹੋ ਜਾਂਦਾ ਹੈ, ਕਿਉਂਕਿ ਇਹ ਜਾਤੀ ਥੋਂ ਪਤਿਤ ਕੀਤੇ ਗਏ, ਅਰ ਵਿਦਿਆ ਤੋਂ ਰਹਿਤ, ਰਾਤ ਦਿਨ ਪ੍ਰਮਾਦ ਵਿਚ ਰਹਿੰਦੇ ਹਨ। ਹੋਰ ਦੇਖੋ ! ਜਦ ਕੋਈ ਗੁਸਾਈਂ ਜੀ ਨੂੰ ਘਰ ਬੁਲਾਂਦਾ ਹੈ ਤਦ ਉਸਦੇ ਘਰ ਵਿਚ ਜਾ ਚੁਪਚਾਪ ਕਾਠ ਦੀ ਪੁਤਲੀ ਦੇ ਵਾਙਣ ਬੈਠਾ ਰਹਿੰਦਾ ਹੈ, ਨਾ ਕੁਝ ਬੋਲਦਾ, ਨਾ ਚਾਲਦਾ ਵਿਚਾਰਾ ਬੋਲੇ ਤਾਂ ਤਦ ਜੇ ਮੂਰਖ ਨਾ ਹੋਵੇ "ਮੂਰਖਾਨਾਂ ਬਲੰ ਮੌਨੰ" ਕਿਉਂਕਿ ਮੂਰਖਾਂਦਾ ਬਲ ਚੁਪ ਹੈ, ਜੇ ਬੋਲੇ ਉਸਦਾ ਪੋਲ ਨਿਕਲ ਜਾਏ, ਪਰੰਤੂ ਇਸਤ੍ਰੀਆਂ ਦੀ ਤਰਫ ਖੂਬ ਧਿਆਨ ਲਾਕੇ ਤਕਦਾ ਰਹਿੰਦਾ ਹੈ, ਅਰ ਜਿਸਦੇ ਵੱਲ ਗੁਸਾਂਈ ਜੀ ਵੇਖਨ ਤਾਂ ਜਾਨੋ ਵਡੇਹੀ ਭਾਗ ਦੀ ਗੱਲ ਹੈ, ਅਰ ਓਸਦਾ ਖਾਉਂਦ, ਭਰਾ, ਸੰਬੰਧੀ, ਮਾ, ਪਿਉ,ਵਡੇ ਰਾਜ਼ੀ ਹੁੰਦੇ ਹਨ, ਉੱਥੇ ਸਾਰੀਆਂ ਇਸਤ੍ਰੀਆਂ ਗੁਸਾਂਈ ਜੀਦੇ ਪੈਰ ਛੁਹੰਦੀਆਂ ਹਨ, ਜਿਸ ਉਪਰ ਗੁਸਾਂਈ ਜੀਦਾ ਮਨ ਚੱਲੇ ਵਾ ਕ੍ਰਿਪਾ ਹੋਵੇ ਉਸਦੀ ਅੰਗੁਲੀ ਪੈਰ ਨਾਲ ਦਬਾ ਦਿੰਦੇ ਹਨ, ਓਹ ਇਸਤ੍ਰੀ ਅਰ ਉਸਦੇ ਖਾਉਂਦ ਆਦੀ ਅਪਨਾ ਧੰਨ ਭਾਗ ਸਮਝਦੇ ਹਨ, ਅਰ ਉਸ ਇਸਤ੍ਰੀ ਨੂੰ ਸਾਰੇ ਖਾਉਂਦ ਆਦੀ ਕਹਿੰਦੇਹਨ ਕਿ ਤੂੰ ਗੁਸਾਈਂ ਜੀਦੀ ਚਰਣ ਸੇਵਾ ਵਿਚ ਜਾਹ, ਅਰ ਜਿੱਥੇ ਕਿਧਰੇ ਓਸਦੇ ਖਾਉਂਦ ਆਦੀ ਰਾਜ਼ੀ ਨਹੀਂ ਹੁੰਦੇ ਉਥੇ ਦੱਲੀ ਅਰ ਫੱਫੇਕੁਟਣੀ ਪਾਸੋਂ ਕੰਮ ਕਢਾ ਲੈਂਦੇ ਹਨ। ਸੱਚ ਪੁੱਛੋ ਤਾਂ ਅਜੇਹੇ ਕੰਮਕਰਨਵਾਲੇ ਉਨ੍ਹਾਂਦੇ ਮੰਦਿਰਾਂਵਿਚ ਅਰ ਉਨ੍ਹਾਂਦੇ ਨਜੀਕ ਬਹੁਤਸਾਰੇਰਹਿਆ ਕਰਦੇਹਨ। ਹੁਨ ਇਨ੍ਹਾਂਦੀ ਦਖਛਣਾਦੀ ਲੀਲਾ ਅਰਥਾਤ ਏਸਤਰਾਂਮੰਗਦੇਹਨ, ਲਿਆਓ ਭੇਟ ਗੁਸਾਂਈਂ ਜੀਦੀ, ਬਹੂਜੀਦੀ, ਲਾਲਜੀਦੀ, ਬੇਟੀਜੀਦੀ, ਮੁਖੀਆਂ ਜੀਦੀ, ਬਾਹਰੀਯਾ ਜੀਦੀ, ਗਵੈਯਾਜੀਦੀ ਅਰ ਠਾਕੁਰ ਜੀਦੀ, ਇਨ੍ਹਾਂ ਸੱਤਾਂ ਦੁਕਾਨਾਂ ਤੋਂ ਚੰਗੀਤਰਾਂ ਨਾਲ ਮਾਲ ਮਾਰਦੇ ਹਨ,ਜਦ ਕੋਈ ਗੁਸਾਂਈਂ ਜੀਦਾ ਸੇਵਕ ਮਰਨ ਲੱਗਦਾ ਹੈ ਤਦ ਉਸਦੀ ਛਾਤੀ ਉੱਤੇ ਪੈਰ ਗੁਸਾਂਈਂ ਜੀ ਧਰਦੇ ਹਨ, ਅਰ ਜੋ ਕੁਝ ਮਿਲਦਾ ਹੈ ਉਸਨੂੰ ਗੁਸਾਂਈਂ ਜੀ ਡਕਾਰ ਜਾਂਦੇ ਹਨ, ਕੀ, ਇਹ ਕੰਮ ਮਹਾਬ੍ਰਾਹਮਣ, ਅਰ ਮਸਾਂਨੀਆਂ ਦੇ ਸਮਾਨ ਨਹੀਂ ਹੈ? ਕੋਈ ਕੋਈ ਚੇਲਾ ਵਿਆਹ ਵਿਚ ਗੁਸਾਂਈਂ ਜੀ ਨੂੰ ਬੁਲਾਕੇ ਉਨ੍ਹਾਂ ਕੋਲੋਂ ਹੀ ਮੁੰਡੇ ਕੁੜੀਦਾ ਹਥਲੇਵਾ ਕਰਾਂਦੇ ਹਨ, ਅਰ ਕੋਈ ਕੋਈ ਸੇਵਕ ਜਦ ਕੇਸਰੀਆ ਅਸ਼ਨਾਨ ਅਰਥਾਤ ਗੁਸਾਂਈਂ ਜੀਦੇ ਸ਼ਰੀਰ ਉੱਤੇ ਇਸਤ੍ਰੀ ਲੋਗ ਕੇਸਰ ਦਾ ਵਟਨਾ ਮਲਕੇ ਫੇਰ ਇਕ ਵਡੀ ਪਰਾਤ ਵਿਚ ਪਟੜਾ ਰਖਕੇ ਗੁਸਾਂਈਂ ਜੀ ਨੂੰ ਇਸਤ੍ਰੀ ਪੁਰੁਸ਼ ਮਿਲਕੇ ਅਸ਼ਨਾਨ ਕਰਾਂਦੇ ਹਨ, ਪਰੰਤੂ ਵਿਸ਼ੇਸ਼ ਕਰਕੇ ਇਸਤ੍ਰੀਆਂ

ਨ੍ਹਾਂਦੀਆਂ ਹਨ, ਫੇਰ ਜਦ ਗੁਸਾਈਂ ਜੀ ਰੇਸ਼ਮੀ ਮੁਟਕਾ ਬਨ੍ਹਕੇ ਅਰ ਖੜਾਂਵਾਂ ਉੱਤੇ ਚੜ੍ਹਕੇ ਬਾਹਰ ਨਿਕਲ ਆਉਂਦੇ ਹਨ, ਅਰ ਧੋਤੀ ਉੱਸੇ ਵਿਚ ਸੁੱਟ ਦਿੰਦੇ ਹਨ, ਫੇਰ ਓਸ ਜਲਦਾ ਆਚਮਨ ਓਸਦੇ ਸੇਵਕ ਕਰਦੇ ਹਨ, ਅਰ ਚੰਗਾ ਮਸਾਲਾ ਭੁਰਕੇ ਪਾਂਨ,ਬੀੜੀ ਗੁਸਾਂਈਂ ਜੀਨੂੰ ਦਿੰਦੇ ਹਨ, ਉਹ ਚੱਬਕੇ ਕੁਝ ਖਾ ਜਾਂਦੇ ਹਨ ਬਾਕੀ ਇਕ ਚਾਂਦੀ ਦੇ ਕਟੋਰੇ ਵਿਚ ਜਿਸਨੂੰ ਉਨ੍ਹਾਂ ਦਾ ਸੇਵਕ ਮੂੰਹ ਦੇ ਅੱਗੇ ਕਰ ਦਿੰਦਾ ਹੈ ਉਸ ਵਿਚ ਪੀਕੇ ਉਗਲ ਦਿੰਦੇ ਹਨ, ਓਸਦੀ ਭੀ ਪ੍ਰਸਾਦੀ ਵੰਡਦੇ ਹਨ ਜਿਸਨੂੰ ਖਾਸ ਪ੍ਰਸਾਦੀ ਕਹਿੰਦੇ ਹਨ। ਹੁਨ ਵਿਚਾਰੋ ਕਿ ਇਹ ਲੋਗ ਕਿਸ ਪ੍ਰਕਾਰ ਦੇ ਮਨੁਸ਼ ਹਨ, ਮੂੜ੍ਹਪਨਾ ਅਰ ਅਨਾਚਾਰ, ਏਸ ਤੋਂ ਵਧੀਕ ਕੀ ਹੋਵੇਗਾ? ਬਹੁਤ ਸਾਰੇ ਸਮਰਪਣ ਲੈਂਦੇ ਹਨ, ਉਨ੍ਹਾਂ ਵਿਚੋਂ ਕਿੰਨੇ ਹੀ ਵੈਸ਼ਨਵਾਂ ਦੇ ਹਥ ਦਾ ਭੀ ਖਾਂਦੇ ਹਨ, ਹੋਰਨਾਂ ਦਾ ਨਹੀਂ, ਕੱਨੇ ਵੈਸ਼ਨਵਾਂ ਦੇ ਹੱਥ ਦਾ ਭੀ ਨਹੀਂ ਖਾਂਦੇ, ਲਕੜਾਂ ਤਕ ਧੋ ਲੈਂਦੇ ਹਨ, ਪਰੰਤੂ ਆਟਾ, ਖੰਡ, ਘਿਉ, ਗੁੜ ਆਦੀ ਧੋਵਨ ਨਾਲ ਉਨ੍ਹਾਂ ਦੀ ਰੂਹ ਵਿਗੜ ਜਾਂਦੀ ਹੈ, ਕੀ ਕਰਨ ਵਿਚਾਰੇ, ਜੇ ਇਨ੍ਹਾਂ ਨੂੰ ਧੋਵਨ ਤਾਂ ਪਦਾਰਥ ਹੀ ਹੱਥੋਂ ਖੋ ਬੈਠਨ, ਓਹ ਕਹਿੰਦੇ ਹਨ ਕਿ ਅਸੀਂ ਠਾਕੁਰਜੀਦੇ ਰੰਗ, ਰਾਗ, ਭੋਗ ਵਿਚ ਬਹੁਤਸਾਰਾ ਧਨ ਲਾ ਦੇਨੇ ਹਾਂ, ਪਰੰਤੂ ਉਹ ਰੰਗ, ਰਾਗ, ਭੋਗ ਆਪਹੀ ਕਰਦੇ ਹਨ, ਅਰ ਸਚ ਪੁਛੋ ਤਾਂ ਵਡੇ ਵਡੇ ਅਨਰਥ ਹੁੰਦੇ ਹਨ ਅਰਥਾਤ ਹੋਲੀਆਂ ਦੇ ਦਿਨਾਂ ਵਿਚ ਪਿਚਕਾਰੀਆਂ ਭਰਕੇ ਇਸਤ੍ਰੀਆਂ ਦੇ ਗੁਪਤ ਸਥਾਨ ਵਿਚ ਮਾਰਦੇਹਨ ਅਰ ਭੋਜਨ ਦਾ ਵੇਚਨਾ ਬ੍ਰਾਹਮਣ ਵਾਸਤੇ ਨਿਸ਼ਿੱਧਕਰਮ ਹੈ ਉਸਨੂੰ ਭੀ ਕਰਦੇ ਹਨ।

(ਪ੍ਰਸ਼ਨ) ਗੁਸਾਂਈਂ ਜੀ ਰੋਟੀ, ਦਾਲ, ਕੜ੍ਹੀ, ਸਾਗ ਅਰ ਮਠਰੀ, ਲੱਡੂ ਆਦੀਨੂੰ ਪ੍ਰਤੱਖਛ ਹੱਟ ਵਿਚ ਬੈਹਕੇ ਭੀ ਤਾਂ ਨਹੀਂ ਵੇਚਦੇ, ਕਿੰਤੂ ਅਪਨੇ ਨੌਕਰ ਚਾਕਰਾਂ ਨੂੰ ਪੱਤਲਾਂ ਓਡ ਦਿੰਦੇ ਹਨ, ਉਹ ਲੋਗ ਵੇਚਦੇ ਹਨ, ਗੁਸਾਂਈਂ ਜੀ ਨਹੀਂ।

(ਉੱਤਰ) ਜੇ ਗੁਸਾਂਈਂ ਜੀ ਉਨ੍ਹਾਂ ਨੂੰ ਮਹੀਨੇ ਪਿੱਛੋਂ ਰੁਪਯੇ ਦੇ ਦੇਨ ਤਾਂ ਉਹ ਪੱਤਲਾਂ ਕਿਉਂ ਲੈਨ, ਗੁਸਾਂਈਂ ਜੀ ਅਪਨੇ ਨੌਕਰਾਂ ਦੇ ਹਥ ਦਾਲ, ਚਾਉਲ, ਆਦੀ ਨੌਕਰੀ ਦੇ ਬਦਲੇ ਵੇਚ ਦਿੰਦੇਹਨ, ਉਹ ਲਿਜਾਕੇ ਹੱਟ ਬਾਜ਼ਾਰ ਵਿਚ ਵੇਚਦੇਹਨ, ਜੇ ਗੁਸਾਂਈਜੀ ਆਪ ਬਾਹਰ ਵੇਚਦੇ ਤਾਂ ਨੌਕਰ ਜੋ ਬ੍ਰਾਹਮਣ ਆਦੀ ਹਨ, ਓਹ ਤਾਂ ਭੋਜਨ ੇਚਨ ਦੇ ਦੋਸ਼ ਥੀਂ ਬਚ ਜਾਂਦੇ, ਅਰ ਅਕੱਲੇ ਗੁਸਾਈਂ ਜੀ ਹੀ ਏਸ ਪਾਪ ਦੇ ਭਾਗੀ ਹੁੰਦੇ, ਪਹਿਲੇ ਤਾਂ ਏਸ ਪਾਪ ਵਿਚ ਆਪ ਡੁਬੇ ਫੇਰ ਹੋਰਨਾਂ ਨੂੰ ਡੁਬਾਇਆ, ਅਰ ਕਿਦੇ ਕਿਦੇ ਨਾਥ ਦੁਆਰਾ ਆਦੀ ਵਿਚ ਗੁਸਾਈਂ ਜੀ ਭੀ ਵੇਚਦੇ ਹਨ, ਰਸ ਬਿਕਰੀ ਕਰਨਾ ਨੀਚਾਂ ਦਾ ਕੰਮ ਹੈ ਚੰਗਿਆਂ ਦਾ ਨਹੀਂ, ਅਜੇਹੇ ਅਜੇਹੇ ਲੋਗਾਂ ਨੇ ਏਸ ਆਰਯਾਵਰਤ ਦੀ ਦੁਰਦਸ਼ਾ ਕਰ ਦਿੱਤੀ।

(ਪ੍ਰਸ਼ਨ) ਸ੍ਵਾਮੀ ਨਾਰਾਇਣ ਦਾ ਮਤ ਕੇਹੋ ਜੇਹਾ ਹੈ? (ਉੱਤਰ)

## "ਯਾਦ੍ਰਿਸ਼ੀ ਸ਼ੀਤਲਾ ਦੇਵੀ ਤਾਦ੍ਰਿਸ਼ਵਾਹਨਾ ਖਰ:"

ਜੇਹੋ ਜਹੀ ਗੁਸਾਈਂ ਜੀ ਦੀ ਧਨ ਲੁੱਟਨ ਆਦੀ ਵਿਚ ਵਿਚਿਤ੍ਰ ਲੀਲਾ ਹੈ ਓਹੋ ਜੇਹੀ ਸ੍ਵਾਮੀ ਨਾਰਾਯਣ ਦੀ ਭੀ ਹੈ, ਦੇਖੋ ! ਇਕ ਸਹਜਾਨੰਦ ਨਾਮੀ ਅਯੁਧਿਆ ਦੇ ਕੋਲ ਇਕ ਪਿੰਡ ਵਿਚ ਜੰਮਿਆ ਸੀ, ਓਹ ਬ੍ਰਹਮਚਾਰੀ ਹੋਕੇ ਗੁਜਰਾਤ, ਕਾਠੀਆਵਾੜ, ਕਛਭੁਜ, ਆਦੀ ਦੇਸ਼ਾਂ ਵਿਚ ਫਿਰਦਾ ਸੀ, ਉਸਨੇ ਦੇਖਿਆ ਕਿ ਇਹ ਦੇਸ਼ ਮੂਰਖ ਅਰ ਭੋਲਾ ਭਾਲਾ ਹੈ, ਭਾਵੇਂ ਜਿਸ ਤਰਾਂ ਇਨ੍ਹਾਂ ਨੂੰ ਅਪਨੇ ਮਤ ਵਿਚ ਝੁਕਾ ਲਵੋ ਉੱਸੇ ਤਰਾਂ ਨਾਲ ਹੀ ਏਹ ਲੋਗ ਝੁਕ ਸਕਦੇ ਹਨ, ਉੱਥੇ ਉਸਨੇ ਦੋ ਚਾਰ ਚੇਲੇ ਬਨਾਏ, ਉਨਾਂ ਨੇ ਆਪਸ ਵਿਚ ਸਲਾਹ ਕਰਕੇ ਪ੍ਰਸਿੱਧ ਕੀਤਾ ਕਿ ਸਹਜਾਨੰਦ ਨਾਰਾਯਣ ਦਾ ਅਵਤਾਰਹੈ, ਅਰ ਵਡਾ ਸਿਧ ਹੈ, ਅਰ ਭਗਤਾਂ ਨੂੰ ਚਤੁਰਭੁਜ ਮੂਰਤੀ ਧਾਰਣ ਕਰਕੇ ਸਾਖਛਾਤ ਦਰਸ਼ਨ ਭੀ ਦਿੰਦਾ ਹੈ, ਇਕ ਵੇਰ ਕਾਠੀਆਵਾੜ ਵਿਚ ਇਕ ਕਾਠੀ ਅਰਥਾਤ ਜਿਸ ਦਾ ਨਾਮ ਦਾਦਾਖਾਚਰ ਅਰ ਓਹ ਗਢੜੇ ਦਾ ਜ਼ਿਮੀਦਾਰ ਸੀ, ਉਸਨੂੰ ਚੇਲਿਆਂ ਨੇ ਕਹਿਆ ਕਿ ਤੁਸੀਂ ਚਤੁਰਭੁਜ ਨਾਰਾਯਣ ਦਾ ਦਰਸ਼ਨ ਕਰਨਾ ਚਹੁੰਦੇ ਹੋ ਤਾਂ ਅਸੀਂ ਸਹਜਾਨੰਦ ਜੀ ਨੂੰ ਕਹੀਏ, ਉਸਨੇ ਕਿਹਾ ਬਹੁਤ ਅੱਛੀ ਬਾਤ ਹੈ, ਓਹ ਭੋਲਾ ਆਦਮੀ ਸੀ, ਇਕ ਕੋਠੜੀ ਵਿਚ ਸਹਜਾਨੰਦ ਨੇ ਸਿਰ ਉੱਤੇ ਮੁਕਟ ਰਖਿਆ ਅਰ ਸ਼ੰਖ, ਚਕ੍ਰ ਅਪਨੇ ਹਥ ਵਿਚ ਉਪਰ ਵਲ ਫੜ ਲੀਤੇ, ਅਰ ਇਕ ਦੂਜਾ ਆਦਮੀ ਉਸਦੇ ਪਿਛੇ ਖਲੋ ਗਿਆ ਜਿਸਨੇ ਗਦਾ, ਪਦਮ, ਅਪਨੇ ਹਥ ਵਿਚ ਲੈਕੇ ਕੱਛਾਂ ਵਿਚੋਂ ਅਗੇ ਨੂੰ ਹਥ ਕਢਕੇ ਚਤੁਰਭੁਜ ਦੇ ਵਾਙਣ ਬਨ ਠਨ ਗਏ, ਦਾਦਾਖਾਚਰ ਨੂੰ ਉਸਦੇ ਚੇਲਿਆਂ ਨੇ ਕਿਹਾ ਕਿ ਇਕ ਵਾਰੀ ਅੱਖ ਉਠਾਕੇ ਦੇਖਨਾ ਫੇਰ ਅੱਖਾਂ ਮੀਟ ਲੈਨੀਆਂ ਅਰ ਝਟ ਏਧਰ ਨੂੰ ਚਲਿਆ ਆਉਨਾ, ਜੋ ਬਹੁਤ ਦੇਖੋਗੇ ਤਾਂ ਨਾਰਾਯਣ ਕ੍ਰੋਧ ਕਰਨਗੇ, ਚੇਲਿਆਂ ਦੇ ਮਨ ਵਿਚ ਤਾਂ ਏਹ ਗੱਲ ਸੀ ਕਿ ਸਾਡੇ ਛਲ ਦੀ ਪਰੀਖਛਾ ਨਾ ਕਰ ਲਵੇ, ਉਸਨੂੰ ਲੈ ਗਏ, ਓਹ ਸਹਜਾਨੰਦ ਕਤੂੰਨ, ਅਰ ਚਮਕਦੇ ਹੋਏ ਰੇਸ਼ਮ ਦੇ ਕਪੜੇ ਪਾਕੇ ਹਨੇਰੀ ਕੋਠੜੀ ਵਿਚ ਖਲੋਤਾ ਸੀ, ਉਸਦੇ ਚੇਲਿਆਂ ਨੇ ਇਕੋ ਵੇਰੀ ਲਾਲਟੈਨ ਨਾਲ ਕੋਠੜੀ ਵਲ ਉਜਾਲਾ ਕੀਤਾ, ਦਾਦਾਖਾਚਰ ਨੇ ਡਿਠਾ ਤਾਂ ਚਤੁਰਭੁਜ ਮੂਰਤੀ ਨਜ਼ਰ ਆਈ, ਫੇਰ ਝਟਪਟ ਦੀਵੇ ਨੂੰ ਲਕੋ ਲੀਤਾ, ਓਹ ਸਾਰੇ ਹੇਠਾਂ ਡਿਗਕੇ ਨਮਸਕਾਰ ਕਰਕੇ ਦੂਜੇ ਪਾਸਿਓਂ ਆਗਏ, ਅਰ ਉਸ ਵੇਲੇ ਗੱਲਾਂ ਕੀਤੀਆਂ ਕਿ ਤੁਹਾਡਾ ਧੰਨ-ਭਾਗ ਹੈ, ਹੁਨ ਤੁਸੀਂ ਮਹਾਰਾਜ ਦੇ ਚੇਲੇ ਹੋ ਜਾਓ, ਉਸਨੇ ਕਹਿਆ ਬਹੁਤ ਚੰਗੀ ਗੱਲ , ਜਦ ਤਕ ਮੁੜਕੇ ਦੂਜੇ ਅਸਥਾਨ ਵਿਚ ਗਏ ਤਦ ਤਕ ਦੂਜੇ ਵਸਤ੍ਰ ਪਾਕੇ ਸਹਜਾਨੰਦ ਗੱਦੀ ਉੱਤੇ ਬੈਠਾ ਮਿਲਿਆ, ਤਦ ਚੇਲਿਆਂ ਨੇ ਕਹਿਆ

ਕਿ ਦੇਖੋ ਹੁਨ ਦੂਜਾ ਸ੍ਵਰੂਪ ਧਾਰਣ ਕਰਕੇ ਇੱਥੇ ਬੈਠੇ ਹਨ, ਓਹ ਦਾਦਾਖਾਚਰ ਇਨ੍ਹਾਂ ਦੇ ਜਾਲ ਵਿਚ ਫਸ ਗਿਆ, ਉਥੋਂ ਹੀ ਉਨਾਂ ਦੇ ਮਤ ਦੀ ਜੜ੍ਹ ਜਮੀ ਕਿਉਂਕਿ ਓਹ ਇਕ ਵਡਾ ਜ਼ਿਮੀਦਾਰ ਸੀ ਉੱਥੇ ਅਪਨੀ ਜੜ੍ਹ ਜਮਾਕਰ ਫੇਰ ਏਧਰ ਉਧਰ ਫਿਰਦਾ ਰਹਿਆ, ਸਬ ਨੂੰ ਉਪਦੇਸ਼ ਕਰਦਾ ਸੀ, ਬਹੁਤਿਆਂ ਨੂੰ ਸਾਧੂ ਭੀ ਬਨਾਂਦਾ ਸੀ, ਕਦੇ ਕਦੇ ਕਿਸੇ ਸਾਧੂ ਦੀ ਸੰਘ ਦੀ ਨਾੜ ਨੂੰ ਮਲਕੇ ਬੇਹੋਸ਼ ਭੀ ਕਰ ਦਿੰਦਾ ਸੀ, ਅਰ ਸਬ ਨੂੰ ਕਹਿੰਦਾ ਸੀ ਕਿ ਅਸਾਂ ਨੇ ਇਨਾਂ ਨੂੰ ਸਮਾਧੀ ਚੜ੍ਹਾ ਦਿੱਤੀ ਹੈ, ਅਜੇਹੀ ਅਜੇਹੀ ਧੂਰਤਤਾ ਵਿਚ ਕਾਠੀਆਵਾੜ ਦੇ ਭੋਲੇ ਭਾਲੇ ਲੋਗ ਉਸਦੇ ਪੇਚ ਵਿਚ ਫੱਸ ਗਏ, ਜਦ ਓਹ ਮਰਗਿਆ ਤਦ ਉਸਦੇ ਚੇਲਿਆਂ ਨੇ ਬਹੁਤ ਸਾਰਾ ਪਾਖੰਡ ਫਲਾਇਆ, ਏਸ ਵਿਚ ਏਹ ਦ੍ਰਿਸ਼ਟਾਂਤ ਯੋਗ ਹੋਵੇਗਾ.ਕਿ ਜੀਕਨ ਕੋਈ ਚੋਰੀ ਕਰਦਾ ਪਕੜਿਆ ਗਿਆ ਸੀ, ਨਿਆਯਾਧੀਸ਼ ਨੇ ਉਸ ਨੂੰ ਨੱਕ ਕੱਟ ਸੁੱਟਨੇ ਦੀ ਸਜ਼ਾ ਦਿੱਤੀ,ਜਦ ਉਸਦਾ ਨੱਕ ਕੱਟਿਆ ਗਿਆ ਤਦ ਓਹ ਧੂਰਤ ਨਚਨੇ, ਗਾਉਂਨੇ, ਅਰ ਹਸਨੇ ਲਗਾ, ਲੋਕਾਂ ਨੇ ਪੁਛਿਆ ਕਿ ਤੂੰ ਕਿਉਂ ਹਸਦਾ ਹੈਂ ? ਉਸਨੇ ਅਖਿਆ ਕਿ ਕੁਝ ਕਹਨੇ ਦੀ ਗੱਲ ਨਹੀਂ ਹੈ, ਲੋਕਾਂ ਨੇ ਪੁਛਿਆ ਅਜੇਹੀ ਕੇਹੜੀ ਗਲ ਹੈ ? ਉਸਨੇ ਕਹਿਆ ਵਡੀ ਭਾਰੀ ਆਸ਼ਚਰਯ ਦੀ ਗੱਲ ਹੈ, ਅਸਾਂ ਨੇ ਅਜੇਹੀ ਕਦੀ ਨਹੀਂ ਦੇਖੀ। ਲੋਕਾਂ ਨੇ ਕਹਿਆ ਦੱਸੋ ! ਕੀ ਗੱਲ ਹੈ ? ਉਸਨੇ ਕਹਿਆ ਕਿ ਮੇਰੇ ਸਾਮਨੇ ਸਾਖਛਾਤ ਚਤੁਰਭੁਜ ਨਾਰਾਯਣ ਖਲੋਤੇ ਮੈਂ ਦੇਖਕੇ ਵਡਾ ਪ੍ਰਸੰਨ ਹੋਕੇ ਨਚਦਾ ਗਾਉਂਦਾ ਅਪਨੇ ਭਾਗਾਂ ਨੂੰ ਧੰਨਵਾਦ ਦਿੰਦਾ ਹਾਂ ਕਿ ਮੈਂ ਨਾਰਾਯਣ ਦਾ ਸਾਖਛਾਤ ਦਰਸ਼ਨ ਕਰ ਰਿਹਾ ਹਾਂ, ਲੋਕਾਂ ਨੇ ਕਿਹਾ ਕਿ ਸਾਨੂੰ ਦਰਸ਼ਨ ਕਿਉਂ ਨਹੀਂ ਹੁੰਦਾ ? ਓਹ ਬੋਲਿਆ ਨੱਕ ਦਾ ਓਹਲਾ ਹੋ ਰਿਹਾ ਹੈ, ਜੇ ਨੱਕ ਵਢ ਸੁਟੋ ਤਾਂ ਨਾਰਾਯਣ ਦੇਖੋ, ਨਹੀਂ ਤਾਂ ਨਹੀਂ। ਉਨਾਂ ਵਿਚੋਂ ਕਿਸੇ ਮੂਰਖ ਨੇ ਚਾਹਿਆ ਕਿ ਨੱਕ ਜਾਵੇ ਤਾਂ ਜਾਵੇ ਪਰੰਤੂ ਨਾਰਾਯਣ ਦਾ ਦਰਸ਼ਨ ਜ਼ਰੂਰ ਕਰਨਾ ਚਾਹੀਏ ਉਸਨੇ ਚਾਹਿਆ ਕਿ ਮੇਰਾ ਭੀ ਨੱਕ ਕੱਟੋ ! ਨਾਰਾਯਣ ਨੂੰ ਦਿਖਾਓ ਉਸਨੇ ਉਸਦੀ ਨੱਕ ਕੱਟਕੇ ਕੰਨ ਵਿਚ ਕਹਿਆ ਕਿ ਤੂੰ ਭੀ ਏਸ ਤਰਾਂ ਹੀ ਕਰ ਨਹੀਂ ਤਾਂ ਮੇਰਾ ਅਰ ਤੇਰਾ ਮਖੌਲ ਹੋਵੇਗਾ, ਉਸ ਨੇ ਭੀ ਸਮਝਿਆ ਕਿ ਹੁਨ ਨੱਕ ਤਾਂ ਆਉਨਾ ਨਹੀਂ ਏਸ ਲਈ ਏਹੋ ਕਹਨਾ ਠੀਕ ਹੈ, ਤਦ ਤਾਂ ਓਹ ਭੀ ਉੱਥੇ ਓਹਦੇ ਵਾਙਨ ਨੱਚਨੇ, ਕੁੱਦਨੇ, ਗਾਉਂਨੇ, ਵਜਾਨੇ, ਹਸਨੇ, ਅਰ ਕਹਨੇ ਲਗਾ ਕਿ ਮੈਨੂੰ ਭੀ ਨਾਰਾਯਣ ਨਜ਼ਰ ਅਉਂਦਾ ਹੈ, ਉਸ ਤਰਾਂ ਹੁੰਦੇ ਹੁੰਦੇ ਇਕ ਹਜ਼ਾਰ ਮਨੁਸ਼ਾਂ ਦਾ ਝੁੰਡ ਹੋਗਿਆ, ਅਰ ਵਡਾ ਰੌਲਾ ਮਚਿਆ ਅਤ ਅਪਨੇ ਸੰਪ੍ਰਦਾਯ ਦਾ ਨਾਮ ਨਾਰਾਯਣ ਦਰਸ਼ੀ ਰਖਿਆ, ਕਿਸੇ ਮੂਰਖ ਰਾਜਾ ਨੇ ਸੁਨਿਆ ਉਨਾਂ ਨੂੰ ਬੁਲਾਇਆ, ਜਦ ਰਾਜਾ ਉਨਾਂ ਦੇ ਪਾਸ ਗਿਆ ਤਦ ਤਾਂ ਓਹ ਬਹੁਤ ਕੁਝ ਨੱਚਨ, ਕੁੱਦਨ, ਹੱਸਨ, ਲੱਗੇ, ਤਦ ਰਾਜਾ ਨੇ ਪੁੱਛਿਆ ਕਿ ਇਹ

ਕੀ ਗਲ ਹੈ ? ਉਨਾਂ ਨੇ ਕਹਿਆ ਕਿ ਸਾਖਛਾਤ ਨਾਰਾਯਣ ਸਾਨੂੰ ਦਿੱਸਦਾ ਹੈ।

(ਰਾਜਾ) ਸਾਨੂੰ ਕਿਉਂ ਨਹੀਂ ਦਿੱਸਦਾ ?

( ਨਾਰਯਣਦਰਸ਼ੀ ) ਜਦ ਤਕ ਨੱਕ ਹੈ ਤਦ ਤਕ ਨਹੀਂ ਦਿਸੇਗਾ, ਅਰ ਜਦ ਨੱਕ ਕਟਵਾ ਲਵੋਗੇ ਤਦ ਨਾਰਾਯਣ ਪ੍ਰਤਖਛ ਨਜ਼ਰ ਆਵੇਗਾ, ਉਸ ਰਾਜਾ ਨੇ ਵਿਚਾਰਿਆ ਕਿ ਇਹ ਬਾਤ ਠੀਕ ਹੈ, ਰਾਜਾ ਨੇ ਕਹਿਆ ਜੋਤਸ਼ੀ ਜੀ ਮਹੂਰਤ ਵੇਖੋ! ਜੋਤਸ਼ੀ ਜੀ ਨੇ ਉੱਤਰ ਦਿੱਤਾ ਜੋ ਹੁਕਮ ਅੰਨ ਦਾਤਾ, ਦਸਮੀ ਦੇ ਦਿਨ, ਪ੍ਰਾਤਾਕਾਲ, ਅੱਠ ਬਜੇ, ਨੱਕ ਕਟਵਾਨੇ ਅਰ ਨਾਰਾਯਣ ਦੇ ਦਰਸ਼ਨ ਕਰਨੇ ਦਾ ਵਡਾ ਚੰਗਾ ਮਹੂਰਤ ਹੈ, ਵਾਹਰੇ ਪੋਪਜੀ! ਅਪਨੀ ਪੋਥੀ ਵਿਚ ਨੱਕ ਕੱਟਨੇ, ਕਟਾਨੇ ਦਾ ਭੀ ਮਹੂਰਤ ਲਿਖ ਦਿੱਤਾ। ਜਦ ਰਾਜਾ ਦੀ ਇਛਿਆ ਹੋਈ ਅਰ ਉਨ੍ਹਾਂ ਹਜ਼ਾਰ ਨਕ ਕੱਟਿਆਂ ਦੇ ਸੀਧੇ ਬੰਨ੍ਹ ਦਿਤੇ ਤਦ ਤਾਂ ਓਹ ਵਡੇ ਹੀ ਪ੍ਰਸੰਨ ਹੋਕੇ ਨੱਚਨ, ਕੁੱਦਨ ਅਰ ਗਾਉਨ ਲਗੇ, ਇਹ ਬਾਤ ਰਾਜਾ ਦੇ ਦੀਵਾਨ ਆਦੀ ਕੁਝ ਕੁਝ ਬੁਧ-ਵਾਲਿਆਂ ਨੂੰ ਚੰਗੀ ਨਾ ਲੱਗੀ, ਰਾਜਾ ਦੇ ਇਕ ਚੌਹਾਂ ਪੀੜ੍ਹੀਆਂ ਦਾ ਬੁਢਾ ਨੱਵੇ ਵਰ੍ਹਿਆਂ ਦਾ ਦੀਵਾਨ ਸੀ ਉਸਨੂੰ ਜਾਕੇ ਉਸਦੇ ਪੜਪੋਤੇ ਨੇ ਜੋ ਕਿ ਉਸ ਸਮੇ ਦੀਵਾਨ ਸੀ ਓਹ ਬਾਤ ਸੁਨਾਈ, ਤਦ ਉਸ ਬੁਢੇ ਨੇ ਕਹਿਆ ਕਿ ਓਹ ਠੱਗ ਹਨ, ਤੂੰ ਮੈਨੂੰ ਰਾਜਾ ਦੇ ਪਾਸ ਲੈ ਚਲ, ਓਹ ਲੈ ਗਿਆ, ਬੈਠਨ ਵੇਲੇ ਰਾਜਾ ਨੇ ਬੜੀ ਖੁਸ਼ੀ ਨਾਲ ਉਨਾਂ ਨੱਕ ਕਟਿਆਂ ਦੀ ਗੱਲ ਸੁਨਾਈ, ਦੀਵਾਨ ਨੇ ਕਹਿਆ ਕਿ ਸੁਨੀਏ ਮਹਾਰਾਜ ਅਜੇਹੀ ਜਲਦੀ ਨਹੀਂ ਕਰਨੀ ਚਾਹੀਏ ਬਿਨਾ ਪਰੀਖਛਾ ਕੀਤੇ ਪਛਤਾਵਾ ਹੁੰਦਾ ਹੈ॥

(ਰਾਜਾ) ਕੀ ਇਹ ਹਜ਼ਾਰਾਂ ਪੁਰੁਸ਼ ਝੂਠ ਬੋਲਦੇ ਹੋਨਗੇ ?

(ਦੀਵਾਨ) ਝੂਠ ਬੋਲੋ ਵਾ ਸੱਚ, ਬਿਨਾ ਪਰੀਖਛਾ ਦੇ ਸੱਚ ਝੂਠ ਕਿਸ ਤਰਾਂ ਕਹ ਸਕਨੇ ਹਾਂ ?

(ਰਾਜਾ) ਪਰੀਖਛਾ ਕਿਸ ਪ੍ਰਕਾਰ ਕਰਨੀ ਚਾਹੀਏ ?

(ਦੀਵਾਨ) ਸ੍ਰਿਸ਼ਟੀਕ੍ਰਮ, ਵਿਦਿਆ, ਪ੍ਰਤਖਛ ਆਦੀ ਪ੍ਰਮਾਣਾਂ ਨਾਲ।

(ਰਾਜਾ) ਜੋ ਪੜ੍ਹਿਆ ਨਾ ਹੋਵੇ ਓਹ ਪਰੀਖਛਾ ਕਿਸ ਤਰਾਂ ਕਰੇ ?

(ਦੀਵਾਨ) ਵਿਦਵਾਨਾਂ ਦੇ ਸੰਗ ਨਾਲ ਗਿਆਨ ਦੀ ਬ੍ਰਿੱਧੀ ਕਰਕੇ।

(ਰਾਜਾ) ਜੋ ਵਿਦਵਾਨ ਨਾ ਮਿਲੇ ਤਾਂ ?

(ਦੀਵਾਨ) ਪੁਰੁਸ਼ਾਰਥੀ ਨੂੰ ਕੋਈ ਬਾਤ ਦੁਰਲਭ ਨਹੀਂ ਹੈ।

(ਰਾਜਾ) ਤਾਂ ਤੁਸੀਂ ਹੀ ਦੱਸੋ ਕਿਸ ਤਰਾਂ ਕੀਤਾ ਜਾਵੇ ?॥

(ਦੀਵਾਨ) ਮੈਂ ਬੱਢਾ ਅਰ ਘਰ ਵਿਚ ਬੈਠਾ ਰਹਿਨਾ ਹਾਂ ਅਰ ਹੁਨ ਥੋੜੇ ਦਿਨ ਜੀਵਾਂਗਾ ਭੀ, ਇਸ ਲਈ ਪਹਿਲੋਂ ਪਰੀਖਛਾ ਮੈਂ ਕਰ ਲਵਾਂ, ਪਿੱਛੋਂ ਜੇਹਾ ਉਚਿਤ ਸਮਝੋ ਤੇਹਾ ਕਰਨਾ॥

(ਰਾਜਾ) ਬਹੁਤ ਚੰਗੀ ਗੱਲ ਹੈ। ਜੋਤਸ਼ੀ ਜੀ, ਦੀਵਾਨ ਜੀਦੇ ਵਾਸਤੇ ਮਹੂਰਤ ਵੇਖੋ ॥

( ਜੋਤਸ਼ੀ ) ਜੋ ਮਹਾਰਾਜ ਦੀ ਆਗਿਆ, ਇਹੋ ਸ਼ੁਕਲ ਪੰਚਮੀ ਵਿਚ ਦਸ ਬਜੇ ਦਾ ਮਹੂਰਤ ਚੰਗਾ ਹੈ, ਜਦ ਪੰਚਮੀ ਲਗੀ ਤਦ ਰਾਜਾ ਜੀ ਦੇ ਪਾਸ ਆਕੇ ਅਠ ਵਜੇ ਬੁਢੇ ਦੀਵਾਨ ਜੀ ਨੇ ਰਾਜਾ ਜੀ ਨੂੰ ਕਹਿਆ ਕਿ ਹਜ਼ਾਰ ਦੋ ਹਜ਼ਾਰ ਫੌਜ ਲੈਕੇ ਚਲਨਾ ਚਾਹੀਏ ।

( ਰਾਜਾ ) ਉਥੇ ਫੌਜਦਾ ਕੀ ਕੰਮ ਹੈ ?

( ਦੀਵਾਨ ) ਤੁਸੀਂ ਰਾਜ ਵਿਵਸਥਾ ਨੂੰ ਜਾਨਦੇ ਨਹੀਂ ਜਿਸਤਰਾਂ ਮੈਂ ਕਹਨਾ ਹਾਂ ਉੱਸੇਤਰਾਂ ਕਰੋ ।

( ਰਾਜਾ ) ਅੱਛਾ ਜਾਓ ਭਾਈ ਫੌਜਦੀ ਤਿਆਰੀ ਕਰੋ। ਸਾਢੇ ਨੌਂ ਬਜੇ ਸਵਾਰੀ ਕਰਕੇ ਰਾਜਾ ਸਬ ਨੂੰ ਲੈਕੇ ਗਿਆ, ਉਨ੍ਹਾਂ ਨੂੰ ਵੇਖਕੇ ਓਹ ਨੱਚਨ ਅਰ ਗਾਉਂਨ ਲੱਗੇ, ਜਾਕੇ ਬਠੇ,ਉਨ੍ਹਾਂ ਦੇ ਮਹੰਤ ਜਿਸਨੇ ਇਹ ਸੰਪ੍ਰਦਾਯ ਚਲਾ-ਇਆ ਸੀ ਜਿਸਦੀ ਪਹਿਲੋਂ ਨੱਕ ਕੱਟੀ ਸੀ ਉਸਨੂੰ ਬੁਲਾਕੇ ਕਿਹਾ ਅਜ ਸਾਡੇ ਦੀਵਾਨ ਜੀ ਨੂੰ ਨਾਰਾਯਣ ਦਾ ਦਰਸ਼ਨ ਕਰਾਓ । ਉਸਨੇ ਕਹਿਆ ਅੱਛਾ, ਦਸ ਬਜੇ ਦਾ ਸਮਾਂ ਜਦ ਆਇਆ ਤਦ ਇਕ ਥਾਲੀ ਮਨੁੱਸ਼ ਨੇ ਨਕ ਦੇ ਹੇਠਾਂ ਪਕੜ ਰਖੀ, ਉਸਨੇ ਤੇਜ਼ ਚਾਕੂ ਲੈਕੇ ਨਕ ਕਟ ਥਾਲੀ ਵਿਚ ਪਾ ਦਿਤੀ, ਅਰ ਦੀਵਾਨ ਜੀਦੇ ਨੱਕ ਵਿਚੋਂ ਲਹੂਦੀ ਧਾਰ ਵਗਨ ਲਗੀ, ਦੀਵਾਨ ਜੀ ਦਾ ਮੂੰਹ ਮੈਲਾ ਹੋ ਗਿਆ, ਫੇਰ ਉਸ ਧੂਰਤ ਨੇ ਦੀਵਾਨ ਜੀ ਦੇ ਕੰਨ ਵਿਚ ਮੰਤ੍ਰ ਉਪਦੇਸ਼ ਕੀਤਾ ਕਿ ਤੁਸੀਂ ਭੀ ਹੰਸਕੇ ਸਬਨੂੰ ਆਖੋ ਕਿ ਮੈਨੂੰ ਨਾਰਾਇਣ ਦਿਸਦਾ ਹੈ, ਹੁਨ ਨਕ ਕਟੀਹੋਈ ਨਹੀਂ ਆਵੇਗੀ, ਜੇ ਅਜੇਹਾਨਾ ਅ ਖੋਗੇ ਤਾਂ ਤੁਹਾਡਾ ਵਡਾ ਠੱਠਾ ਹੋਵੇਗਾ, ਸਬ ਲੋਗ ਹਸਨਗੇ, ਓਹ ਇੰਨਾ ਕਹਕੇ ਪਰੇ ਹੋਇਆ, ਅਰ ਦੀਵਾਨ ਜੀਨੇ ਅੰਗੋਛਾ ਹਥ ਵਿਚ ਲੈਕੇ ਨੱਕ ਦੀ ਆੜ ਵਿਚ ਲਗਾ ਦਿਤਾ, ਜਦ ਦੀਵਾਨ ਜੀ ਕੋਲੋਂ ਰਾਜਾ ਨੇ ਪੁਛਿਆ ਦਸੋ ਨਾਰਾ-ਯਣ ਦਿਸਦਾ ਹੈ ਵਾ ਨਹੀਂ? ਦੀਵਾਨਜੀ ਨੇ ਰਾਜਾ ਦੇ ਕੰਨ ਵਿਚ ਆਖਿਆ ਕਿ ਕੁਝਭੀ ਨਹੀਂ ਦਿਸਦਾ ਬ੍ਰਿਥਾ ਏਸ ਧੂਰਤ ਨੇ ਹਜ਼ਾਰਾਂ ਮਨੁੱਸ਼ਾਂ ਨੂੰ ਭ੍ਰਸ਼ਟ ਕੀਤਾ, ਰਾਜਾ ਨੇ ਦੀਵਾਨ ਨੂੰ ਆਖਿਆ ਹੁਨ ਕੀ ਕਰਨਾ ਚਾਹੀਏ? ਦੀਵਾਨ ਨੇ ਕਹਿਆ ਇਨ੍ਹਾਂ ਨੂੰ ਪਕੜਕੇ ਡਾਢਾ ਡੰਡ ਦੇਨਾ ਚਾਹੀਏ,ਜਦ ਤਕ ਜੀਉਨ ਤਦ ਤਕ ਕੈਦਖਾਨੇ ਵਿਚ ਰਖਨਾ ਚਾਹੀਏ, ਅਰ ਏਸ ਦੁਸ਼ਟ ਨੂੰ ਕਿ ਜਿਸਨੇ ਇਨ੍ਹਾਂ ਸਾਰਿਆਂ ਨੂੰ ਵਿਗਾੜਿਆ ਹੈ ਗਧੇ ਉਪਰ ਚਾਹੜ ਡਾਢੀ ਦੁਰਦਸ਼ਾ ਨਾਲ ਮਾਰਨਾ ਚਾਹੀਏ, ਜਦ ਰਾਜਾ ਅਰ ਦੀਵਾਨ ਕੰਨਾਂ ਵਿਚ ਬਾਤਾਂ ਕਰਨ ਲਗੇ ਤਦ ਉਨ੍ਹਾਂਨੇ ਡਰਕੇ ਨਸਨ ਦੀ ਤਿਆਰੀ ਕੀਤੀ, ਪਰੰਤੂ ਚੋਹਾਂ ਪਾਸਿਓਂ ਫੌਜ ਨੇ ਘੇਰਾ ਦੇ ਰਖਿਆ ਸੀ ਨਾ ਨਸ ਸਕੇ, ਰਾਜਾਨੇ ਆਗਿਆ ਦਿੱਤੀ

ਕਿ ਸਾਰਿਆਂ ਨੂੰ ਪਕੜ, ਬੇੜੀਆ ਪਾ ਦੇਓ, ਅਰ ਏਸ ਦੁਸ਼ਟ ਦਾ ਮੂੰਹ ਕਾਲਾ ਕਰਕੇ, ਗਧੇ ਉਪਰ ਚੜ੍ਹਾ, ਏਸਦੇ ਗਲ ਵਿਚ ਪੁਰਾਨੀਆਂ ਜੁਤੀਆਂ ਦਾ ਹਾਰ ਪੁਆ, ਸਬ ਜਗਹ ਫਿਰਾ, ਲੜਕਿਆਂ ਥੀਂ ਧੂੜ ਸੁਆਹ ਏਸ ਉਪਰ ਸੁਟਵਾ, ਚੌਕ ਚੌਕ ਵਿਚ ਜੁਤੀਆਂ ਨਾਲ ਮਰਵਾ, ਕੁੱਤਿਆਂ ਤੋਂ ਕਟਵਾ ਮਰਵਾ ਸੁਟਿਆ ਜਾਵੇ, ਜੇ ਅਜੇਹਾ ਨਾ ਹੋਵੇ ਤਾਂ ਫੇਰ ਦੂਜੇ ਭੀ ਅਜੇਹਾ ਕੰਮ ਕਰਦੇ ਨਾ ਡਰਨ ਗੇ, ਜਦ ਈਕਨ ਹੋਇਆ ਤਦ ਨੱਕਕਟੇ ਦਾ ਸੰਪ੍ਰਦਾਯ ਬੰਦ ਹੋਇਆ, ਇਸੇ ਪ੍ਰਕਾਰ ਸਾਰੇ ਵੇਦ ਵਿਰੋਧੀ ਦੂਜਿਆਂ ਦਾ ਧਨ ਖੋਹਨ ਵਿਚ ਵਡੇ ਚਤੁਰ ਹਨ ਏਹ ਸੰਪ੍ਰਦਾਈਆਂ ਦੀ ਲੀਲਾ ਹੈ, ਏਹ ਸ੍ਵਾਮੀ ਨਾਰਾਯਣ ਮਤ ਵਾਲੇ ਧਨ ਖੋਹ ਛਲ ਕਪਟ ਸਮੇਤ ਕੰਮ ਕਰਦੇ ਹਨ, ਕਿੱਨੇ ਹੀ ਮੂਰਖਾਂ ਨੂੰ ਬਕਾਨ ਦੇ ਵਾਸਤੇ ਮਰਨ ਵੇਲੇ ਕਹਿੰਦੇ ਹਨ ਕਿ ਸੁਫੇਦ ਘੋੜੇ ਉਪਰ ਬੈਠ ਸਹਜਾਨੰਦ ਜੀ ਮੁਕਤੀ ਨੂੰ ਲੈ ਜਾਨ ਦੇ ਵਾਸਤੇ ਆਏ ਹਨ, ਅਰ ਨਿੱਤ ਏਸ ਮੰਦਿਰ ਵਿਚ ਇਕ ਵਾਰ ਆਇਆ ਕਰਦੇ ਹਨ. ਜਦ ਮੇਲਾ ਹੁੰਦਾ ਹੈ ਤਦ ਮੰਦਿਰ ਦੇ ਅੰਦਰ ਪੁਜਾਰੀ ਰਹਿੰਦੇ ਹਨ, ਅਰ ਹੇਠਾਂ ਦੁਕਾਨ ਲਾ ਰਖੀ ਹੈ, ਮੰਦਿਰ ਵਿਚੋਂ ਦੁਕਾਨ ਵਿਚ ਜਾਨਦੀ ਮੋਰੀ ਰਖਦੇ ਹਨ, ਜੋ ਕਿਸੇ ਨੇ ਨਰਏਲ ਚੜ੍ਹਾਇਆ, ਉਹੋ ਦੁਕਾਨ ਵਿਚ ਸੁੱਟ ਦਿਤਾ, ਅਰ ਇਸੇਤਰਾਂ ਇਕ ਨਰਏਲ ਦਿਨ ਵਿਚ ਹਜ਼ਾਰ ਵਾਰੀ ਵਿਕਦਾ ਹੈ, ਇਸੇਤਰਾਂ ਸਬ ਪਦਾਰਥਾਂ ਨੂੰ ਵੇਚਦੇ ਹਨ ਜਿਸ ਜਾਤੀਦਾ ਸਾਧੂ ਹੋਵੇ ਓਸਕੋਲੋਂ ਉਹੋਹੀਕੰਮਕਰਾਂਦੇਹਨ, ਜਿਸਤਰਾਂ ਨਾਈਹੋਵੇ ਉਸਕੋਲੋਂ ਨਾਈਦਾ, ਕੁਮਿਹਾਰਕੋਲੋਂ ਕੁਮਿਹਾਰਦਾ, ਕਾਰੀਗਟਕੋਲੋਂ ਕਾਰਾਗਰੀਦਾ ਬਾਨੀਏਂ ਕੋਲੋਂ ਬਨਜ ਦਾ, ਅਰ ਸ਼ੂਦ੍ਰ ਕੋਲੋਂ ਸੇਵਾ ਦਾ ਕੰਮ ਲੈਂਦੇ ਹਨ, ਅਪਨੇ ਚੇਲਿਆਂ ਉੱਤੇ ਟਿਕਸ ਬਨ੍ਹ ਰਖਿਆ ਹੈ, ਲੱਖਾਂ ਕ੍ਰੋੜਾਂ ਰੁਪਏ ਠਗ ਕੇ ਅਕੱਠੇ ਕਰ ਲੀਤੇ ਹਨ, ਅਰ ਕਰਦੇ ਜਾਂਦੇ ਹਨ, ਜੋ ਗੱਦੀ ਉੱਤੇ ਬਹਿੰਦਾ ਹੈ ਉਹ ਗ੍ਰਿਹਸਥੀ ਵਿਆਹ ਕਰਦਾ ਹੈ, ਗੈਹਣੇ ਆਦੀ ਪਾਂਦਾ ਹੈ, ਜਿੱਥੇ ਕਿਧਰੇ ਪਧਰਾਉਨੀ ਹੁੰਦੀ ਹੈ ਉਥੇ ਗੋਕਲੀਆਂ ਵਾਂਙਨ ਗੋਸਾਈਂ ਜੀ ਬਹੂ ਜੀ ਆਦੀ ਦੇ ਨਾਮ ਲੈਕੇ ਭੇਟ ਪੂਜਾ ਲੈਂਦੇ ਹਨ, ਅਪਨੇ ਨੂੰ ਸਤਸੰਗੀ ਅਰ ਦੂਜੇ ਮਤ ਵਾਲਿਆਂ ਨੂੰ ਕੁਸੰਗੀ ਕਹਿੰਦੇ ਹਨ, ਅਪਨੇ ਬਿਨਾ ਦੂਜਾ ਕੇਹੋ ਜੇਹਾ ਹੀ ਉੱਤਮ ਧਾਰਮਿਕ ਵਿਦਵਾਨ ਪੁਰਸ਼ ਕਿਉਂ ਨਾ ਹੋਵੇ ਪਰੰਤੂ ਉਸਦਾ ਮਾਨ, ਅਰ ਸੇਵਾ, ਕਦੀ ਨਹੀਂ ਕਰਦੇ, ਕਿਉਂਕਿ ਹੋਰ ਮਤ ਵਾਲੇ ਦੀ ਸੇਵਾ ਕਰਨ ਵਿਚ ਪਾਪ ਗਿਨਦੇ ਹਨ, ਲੋਕਾਂ ਦੇ ਸਾਮਨੇ ਉਨ੍ਹਾਂ ਦੇ ਸਾਧੂ, ਇਸਤ੍ਰੀਆਂ ਦਾ ਮੂੰਹ ਨਹੀਂ ਵੇਖਦੇ, ਪਰੰਤੂ ਗੁਪਤ ਵਿਚ ਨਾ ਜਾਨੇ ਕੀ ਲੀਲਾ ਹੁੰਦੀ ਹੋਵੇਗੀ ਏਸ ਗਲ ਦੀ ਪ੍ਰਸਿੱਧੀ ਸਬ ਥਾਂ ਘਟ ਹੋਈ ਹੈ, ਕਿਦੇ ਕਿਦੇ ਸਾਧੂਆਂ ਦੀ ਪਰ ਇਸਤ੍ਰੀ ਗਮਨ ਆਦੀ ਲੀਲਾ ਪ੍ਰਸਿੱਧ ਹੋਗਈ ਹੈ, ਅਰ ਉਨਾਂ ਵਿਚ ਜੋ ਜੋ ਵਡੇ ਵਡੇ ਹਨ ਓਹ ਜਦ ਮਰਦੇ ਹਨ ਤਦ ਉਨ੍ਹਾਂ ਨੂੰ ਗੁਪਤ ਖੂਹ ਵਿਚ

ਸੁੱਟਕੇ ਪ੍ਰਸਿੱਧ ਕਹਦੇ ਹਨ ਕਿ ਫਲਾਨੇ ਮਹਾਰਾਜ ਦੇਹ ਦੇ ਨਾਲ ਬੈਕੁੰਠ ਵਿਚ ਗਏ, ਸਹਜਾਨੰਦ ਜੀ ਆਕੇ ਲੈ ਗਏ, ਅਸਾਂ ਨੇ ਬਹੁਤ ਕਹਿਆ ਕਿ ਮਹਾਰਾਜ ਇਨ੍ਹਾਂ ਨੂੰ ਨਾ ਲਿਜਾਓ ਕਿਉਂਕਿ ਏਸ ਮਹਾਤਮਾ ਦੇ ਇਥੇ ਰਹਨ ਨਾਲ ਚੰਗੀ ਬਾਤ ਹੈ, ਸਹਜਾਨੰਦ ਜੀ ਨੇ ਕਹਿਆ ਕਿ ਨਹੀਂ, ਹੁਨ ਇਨ੍ਹਾਂ ਦੀ ਬੈਕੁੰਠ ਵਿਚ ਬੜੀ ਲੋੜ ਹੈ, ਏਸ ਲਈ ਲੈ ਜਾਨੇ ਹਾਂ, ਅਸਾਂ ਨੇ ਅਪਨੀ ਅੱਖੀਂ ਸਹਜਾਨੰਦ ਜੀ ਨੂੰ ਅਰ ਬਿਵਾਨ ਨੂੰ ਡਿੱਠਾ ਸੀ ਜੋ ਮਰਨ ਵਾਲੇ ਸਨ, ਉਨ੍ਹਾਂ ਨੂੰ ਬਿਵਾਨ ਵਿਚ ਬਿਠਾ ਦਿੱਤਾ, ਉਪਰ ਨੂੰ ਲੈ ਗਏ ਅਰ ਫੁੱਲਾਂ ਦੀ ਵਰਸ਼ਾ ਕਰਦੇ ਗਏ, ਅਰ ਜਦ ਕੋਈ ਸਾਧੂ ਬੀਮਾਰ ਪੈਂਦਾ ਹੈ ਅਰ ਉਸਦੇ ਵਚਨ ਦੀ ਆਸ਼ਾ ਨਹੀਂ ਹੁੰਦੀ ਤਦ ਕਹਿੰਦਾ ਹੈ ਕਿ ਮੈਂ ਕਲ ਰਾਤ ਨੂੰ ਬੈਕੁੰਠ ਵਿਚ ਜਾਵਾਂਗਾ, ਸੁਨਿਆ ਹੈ ਕਿ ਉਸ ਰਾਤ ਵਿਚ ਜੇ ਉਸਦੇ ਪ੍ਰਾਨ ਨਾ ਛੁਟਨ, ਅਰ ਬਿਹੋਸ਼ ਹੋਗਿਆ ਹੋਵੇ, ਤਾਂ ਭੀ ਖੂਹ ਵਿਚ ਸੁਟ ਦਿੰਦੇ ਹਨ, ਕਿਉਂਕਿ ਜੇਕਰ ਉਸ ਰਾਤ ਨੂੰ ਨਾ ਸੁਟ ਦੇਨ ਤਾਂ ਝੂਠੇ ਪੈਂਨ, ਏਸ ਲਈ ਅਜੇਹਾ ਕੰਮ ਕਰਦੇ ਹੋਨਗੇ । ਈਕਨ ਹੀ ਜਦ ਗੋਕਲੀਆ ਗੁਸਾਈਂ ਮਰਦਾ ਹੈ ਤਦ ਉਨਾਂ ਦੇ ਚੇਲੇ ਕਹਿੰਦੇ ਹਨ ਕਿ 'ਗੁਸਾਈਂ ਜੀ ਲੀਲਾ ਵਿਸਤਾਰ ਕਰ ਗਏ' ਜੋ ਇਨਾਂ ਗੁਸਾਈਂ ਸ੍ਵਾਮੀ ਨਾਰਾਯਣ ਵਾਲਿਆਂ ਦਾ ਉਪਦੇਸ਼ ਕਰਨ ਦਾ ਮੰਤ੍ਰ ਹੈ ਓਹ ਇਕ ਹੀ ਹੈ ? 'ਸ਼੍ਰੀ ਕ੍ਰਿਸ਼ਨ ਸ਼ਰਣੰ ਮਮ' ਏਸ ਦਾ ਅਰਥ ਅਜੇਹਾ ਕਰਦੇ ਹਨ ਕਿ ਸ਼੍ਰੀ ਕ੍ਰਿਸ਼ਨ ਮੇਰਾ ਸ਼ਰਣ ਹੈ ਅਰਥਾਤ ਮੈਂ ਸ਼੍ਰੀ ਕ੍ਰਿਸ਼ਨ ਦੇ ਸ਼ਰਣ ਨੂੰ ਪ੍ਰਾਪਤ ਹਾਂ, ਪਰੰਤੂ ਏਸ ਦਾ ਅਰਥ ਸ਼੍ਰੀ ਕ੍ਰਿਸ਼ਨ ਮੇਰੇ ਸ਼ਰਣ ਨੂੰ ਪ੍ਰਾਪਤ ਅਰਥਾਤ ਮੇਰੇ ਸ਼ਰਣਾਗਤ ਹੋਨ ਅਜੇਹਾ ਭੀ ਹੋ ਸਕਦਾ ਹੈ। ਏਹ ਸਾਰੇ ਜਿੰਨੇ ਮਤ ਹਨ ਓਹ ਸਾਰੇ ਉਟਪਟਾਂਗ ਸ਼ਾਸਤ੍ਰ ਵਿਰੁੱਧ ਵਾਕ ਰਚਨਾ ਕਰਦੇ ਹਨ, ਕਿਉਂਕਿ ਉਨਾਂ ਨੂੰ ਵਿਦਿਆ ਹੀਨ ਹੋਨ ਥੀਂ ਵਿਦਿਆਂ ਦੇ ਨਿਯਮਾਂ ਦੀ ਸਮਝ ਨਹੀਂ ਹੈ ॥

(ਪ੍ਰਸ਼ਨ) ਮਾਧਵਮਤ ਤਾਂ ਅੱਛਾ ਹੈ ॥

(ਉੱਤਰ) ਜੀਕਨ ਹੋਰ ਮਤ ਵਾਲੇ ਹਨ ਉਕਨ ਹੀ ਮਾਧਵ ਭੀ ਹੈ ਕਿਉਂਕਿ ਏਹ ਭੀ ਚਕ੍ਰਾਂਕਿਤ ਹੁੰਦੇ ਹਨ, ਇਨਾਂ ਵਿਚ ਚਕ੍ਰਾਂਕਿਤਾਂ ਨਾਲੋਂ ਇਨਾਂ ਭੇਦ ਹੈ ਕਿ ਰਾਮਾਨੁਜੀਏ ਇਕ ਵੇਰੀ ਚਕ੍ਰਾਂਕਿਤ ਹੁੰਦੇ ਹਨ, ਅਰ ਮਾਧਵ ਵਰ੍ਹੇ ਵਰ੍ਹੇ ਵਿਚ ਫਿਰ ਫਿਰ ਚਕ੍ਰਾਂਕਿਤ ਹੁੰਦੇ ਜਾਂਦੇ ਹਨ । ਚਕ੍ਰਾਂਕਿਤ ਮੱਥੇ ਵਿਚ ਪੀਲੀ ਰੇਖਾ, ਅਰ ਮਾਧਵ ਕਾਲੀ ਰੇਖਾ ਲਗਾਂਦੇ ਹਨ । ਇਕ ਮਾਧਵ ਪੰਡਿਤ ਨਾਲ ਕਿਸੇ ਇਕ ਮਹਾਤਮਾ ਦਾ ਸ਼ਾਸਤ੍ਰਾਰਥ ਹੋਇਆ ਸੀ ॥

(ਮਹਾਤਮਾ) ਤੁਸਾਂ ਨੇ ਏਹ ਕਾਲੀ ਰੇਖਾ, ਅਰ ਚਾਂਦਲਾ (ਤਿਲਕ) ਕਿਉਂ ਲਾਇਆ ?

(ਸ਼ਾਸਤ੍ਰੀ) ਏਸ ਦੇ ਲਗਾਨ ਨਾਲ ਅਸੀਂ ਬੈਕੁੰਠ ਨੂੰ ਜਾਵਾਂਗੇ, ਅਰ

ਸ੍ਰੀਕ੍ਰਿਸ਼ਨਦਾ ਸ਼ਰੀਰਭੀਸ਼ਾਮ ਰੰਗ ਸੀ ਏਸ ਲਈ ਅਸੀਂ ਕਾਲਾਤਿਲਕ ਕਰਦੇ ਹਾਂ।

(ਮਹਾਤਮਾ) ਜੋ ਕਾਲੀ ਰੇਖਾ, ਅਰ ਚਾਂਦਲਾ ਲਗਾਨ ਨਾਲ ਬੈਕੁੰਠ ਵਿਚ ਜਾਂਦੇ ਹੋਨ ਤਾਂ ਸਾਰਾ ਮੂੰਹ ਕਾਲਾ ਕਰ ਲਵੋ ਤਾਂ ਕਿੱਥੇ ਜਾਵੋਗੇ? ਕੀ ਬੈਕੁੰਠ ਦੇ ਪਰੇ ਅਗਾਂਹ ਜਾਵੋਗੇ? ਅਰ ਜੇਹਾ ਸ੍ਰੀ ਕ੍ਰਿਸ਼ਨ ਦਾ ਸਾਰਾ ਸ਼ਰੀਰ ਕਾਲਾ ਸੀ ਉਕਨ ਤੁਸੀਂ ਭੀ ਸਾਰਾ ਸ਼ਰੀਰ ਕਾਲਾਕਰ ਲੀਤਾ ਕਰੋ ਤਦ ਸ੍ਰੀਕ੍ਰਿਸ਼ਨ ਵਰਗਾ ਹੋ ਸਕਦਾ ਹੈ। ਏਸ ਲਈ ਏਹ ਭੀ ਪਿਛਲਿਆਂ ਦੇ ਵਾਙਣ ਹੈ ॥

(ਪ੍ਰਸ਼ਨ) 'ਲਿੰਗਾਂਕਿਤ' ਦਾ ਮਤ ਕੇਹਾ ਹੈ?

(ਉੱਤਰ) ਜੇਹਾ ਚਕ੍ਰਾਂਕਿਤ ਦਾ, ਜੀਕਨ ਚਕ੍ਰਾਂਕਿਤ ਚਕ੍ਰ ਨਾਲ ਦਾਗੇ ਜਾਂਦੇ ਅਰ ਨਾਰਾਯਣ ਦੇ ਬਿਨਾ ਕਿਸੇ ਨੂੰ ਨਹੀਂ ਮੰਨਦੇ, ਉਕਨ ਲਿੰਗਾਂਕਿਤ ਲਿੰਗ ਆਕ੍ਰਿਤੀ ਨਾਲ ਦਾਗੇ ਜਾਂਦੇ, ਅਰ ਬਿਨਾ ਮਹਾਦੇਵ ਦੇ ਹੋਰ ਕਿਸੇ ਨੂੰ ਨਹੀਂ ਮੰਨਦੇ। ਇਨਾਂ ਵਿਚ ਭੇਦ ਇਹ ਹੈ 'ਕ ਲਿੰਗਾਂਕਿਤ' ਪੱਥਰ ਦਾ ਇਕ ਲਿੰਗ, ਸੋਨੇ ਅਥਵਾ ਚਾਂਦੀ ਵਿਚ ਮੜ੍ਹਵਾਕੇ ਗਲ ਵਿਚ ਪਾ ਰਖਦੇ ਹਨ, ਜਦ ਪਾਨੀ ਭੀ ਪੀਂਦੇ ਹਨ ਤਦ ਉਸ ਨੂੰ ਦਿਖਾ ਕੇ ਪੀਂਦੇ ਹਨ, ਉਨਾਂ ਦਾ ਭੀ ਮੰਤ੍ਰ ਸ਼ੈਵ ਦੇ ਤੁੱਲ ਰਹਿੰਦਾ ਹੈ ॥

## ਬ੍ਰਹਮਸਮਾਜ ਅਰ ਪ੍ਰਾਰਥਨਾਸਮਾਜ।

(ਪ੍ਰਸ਼ਨ) ਬ੍ਰਹਮਸਮਾਜ ਅਰ ਪ੍ਰਾਰਥਨਾਸਮਾਜ ਤਾਂ ਅੱਛਾ ਹੈ ਵਾ ਨਹੀਂ?

(ਉੱਤਰ) ਕੁਛ ਕੁਛ ਬਾਤਾਂ ਅੱਛੀਆਂ ਅਰ ਬਹੁਤ ਬੁਰੀਆਂ ਹਨ ॥

(ਪ੍ਰਸ਼ਨ) ਬ੍ਰਹਮਸਮਾਜ ਅਰ ਪ੍ਰਾਰਥਨਾਸਮਾਜ ਸਾਰਿਆਂ ਨਾਲੋਂ ਅੱਛਾ ਹੈ ਕਿਉਂਕਿ ਏਸ ਦੇ ਨਿਯਮ ਬਹੁਤ ਅੱਛੇ ਹਨ ॥

(ਉੱਤਰ) ਨਿਯਮ ਸਭ ਅੰਸ਼ਾਂ ਵਿਚ ਅੱਛੇ ਨਹੀਂ ਕਿਉਂਕਿ ਵੇਦ-ਵਿਦਿਆ ਹੀਨ ਲੋਕਾਂਦੀ ਕਲਪਨਾ ਸਭਤਰਾਂ ਨਾਲ ਸੱਚ ਕਿਸ ਤਰਾਂ ਹੋਸਕਦੀ ਹੈ? ਜੋ ਕੁਛ ਬ੍ਰਹਮਸਮਾਜ ਅਰ ਪ੍ਰਾਰਥਨਾਸਮਾਜੀਆਂ ਨੇ ਈਸਾਈ ਮਤ ਵਿਚ ਮਿਲਨ ਥੀਂ ਥੋੜੇ ਮਨੁੱਸ਼ਾਂ ਨੂੰ ਬਚਾਇਆ ਅਰ ਕੁਛ ਕੁਛ ਪੱਥਰ ਆਦੀ ਮੂਰਤੀ ਪੂਜਾ ਨੂੰ ਹਟਾਇਆ, ਹੋਰ ਜਾਲ ਗ੍ਰੰਥਾਂ ਦੀ ਫਾਹੀ ਥੀਂ ਭੀ ਕੁਛ ਬਚਾਏ ਇਤਿਆਦੀ ਅੱਛੀ ਗੱਲਾਂ ਹਨ, ਪਰੰਤੂ ਇਨਾਂ ਲੋਕਾਂ ਵਿਚ ਅਪਨੇ ਦੇਸ਼ਦੀ ਭਗਤੀ ਬਹੁਤ ਘੱਟ ਹੈ, ਈਸਾਈਆਂ ਦੇ ਆਚਰਣ ਬਹੁਤ ਸਾਰੇ ਲਏ ਹਨ, ਖਾਨਾ, ਪੀਨਾ, ਵਿਵਾਹ, ਆਦੀ ਦੇ ਨਿਯਮ ਭੀ ਬਦਲ ਦਿੱਤੇ ਹਨ॥(੨) ਅਪਨੇ ਦੇਸ਼ ਦੀ ਉਸਤਤਿ ਵਾ ਪ੍ਰਾਚੀਨ ਪੁਰੁਸ਼ਾਂ ਦੀ ਵਡਿਆਈ ਕਰਨੀ ਤਾਂ ਦੂਰ ਰਹੀ ਉਸਦੀ ਜਗਹ ਵਿਚ ਰੱਜਕੇ ਨਿੰਦਿਆ ਕਰਦੇ ਹਨ, ਵਿਆਖਿਆਨਾਂ ਵਿਚ ਈਸਾਈ ਆਦੀ ਅੰਗ੍ਰੇਜ਼ਾਂ ਦੀ ਉਸਤਤਿ ਰੱਜਕੇ ਕਰਦੇ ਹਨ, ਬ੍ਰਹਮਾ ਆਦੀ ਮਹਾਰਿਸ਼ੀਆਂ ਦਾ ਨਾਮ ਭੀ ਨਹੀਂ ਲੈਂਦੇ ਉਲਟਾ ਈਕਨ ਕਹਿੰਦੇ ਹਨ ਕਿ

ਬਿਨਾਂ ਅੰਗ੍ਰੇਜ਼ਾਂ ਦੇ ਸ੍ਰਿਸ਼ਟੀ ਵਿਚ ਅੱਜ ਤਕ ਕੋਈ ਭੀ ਵਿਦਵਾਨ ਨਹੀਂ ਹੋਇਆ, ਆਰਯਾਵਰਤੀ ਸਦਾ ਥੀਂ ਮੂਰਖ ਚਲੇ ਆਏ ਹਨ, ਇਨਾਂ ਦੀ ਉੱਨਤੀ ਕਦੀ ਨਹੀਂ ਹੋਈ। (੩)ਵੇਦ ਆਦਿਕਾਂ ਦੀ ਪ੍ਰਤਿਸ਼ਠਾ ਤਾਂ ਦੂਰ ਰਹੀ ਪਰੰਤੂ ਨਿੰਦਿਆ ਕਰਨ ਥੀਂ ਭੀ ਵਖਰੇ ਨਹੀਂ ਰਹਿੰਦੇ, ਬ੍ਰਹਮਸਮਾਜ ਦੇ ਉੱਦੇਸ਼ ਦੇ ਪੁਸਤਕਾਂ ਵਿਚ ਸਾਧਾਂਦੀ ਗਿਣਤੀ ਵਿਚ 'ਈਸਾ' 'ਮੂਸਾ' ਮੁਹੰਮਦ' 'ਨਾਨਕ' ਅਰ 'ਚੈਤਨ' ਲਿਖੇ ਹਨ, ਕਿਸੇ ਰਿਸ਼ੀ ਮਹਾਰਿਸ਼ੀ ਦਾ ਨਾਮ ਭੀ ਨਹੀਂ ਲਿਖਿਆ,, ਇਸ ਥੀਂ ਜਾਨਿਆਂ ਜਾਂਦਾ ਹੈ ਕਿ ਇਨਾਂ ਲੋਕਾਂ ਨੇ ਜਿਨਾਂ ਦਾ ਨਾਮ ਲਿਖਿਆ ਹੈ ਉਨਾਂ ਹੀ ਦੇ ਮਤ ਅਨੁਸਾਰ ਮਤ ਵਾਲੇ ਹਨ, ਭਲਾ ਜਦ ਆਰਯਾਵਰਤ ਵਿਚ ਉਤਪੰਨ ਹੋਏ ਹਨ, ਅਰ ਇਸੇ ਦੇਸ਼ ਦਾ ਅੰਨ ਜਲ ਖਾਦਾ, ਪੀਤਾ, ਹੁਨ ਭੀ ਖਾਂਦੇ ਪੀਂਦੇ ਹਨ,ਅਰ ਅਪਨੇ ਮਾਤਾ,ਪਿਤਾ,ਦਾਦਾ ਆਦੀ ਦੇ ਰਸਤੇ ਨੂੰ ਛੱਡ, ਦੂਜੇ ਪਰਦੇਸ਼ੀ ਮਤਾਂ ਉਪਰ ਬਹੁਤ ਝੁਕ ਜਾਨਾ ਬ੍ਰਹਮਸਮਾਜ ਅਰ ਪ੍ਰਾਰਥਨਾਸਮਾਜੀਆਂ ਦਾ ਏਸ ਦੇਸ਼ ਵਿਚ ਇਸਥਿਤ ਸੰਸਕ੍ਰਿਤ ਵਿਦਿਆ ਥੀਂ ਰਹਿਤ ਅਪਨੇ ਨੂੰ ਵਿਦਵਾਨ ਪ੍ਰਸਿੱਧ ਕਰਨਾ, ਅੰਗ੍ਰੇਜ਼ੀ ਬੋਲੀ ਪੜ੍ਹਕੇ ਪੰਡਿਤ ਅਭਿਮਾਨੀਹੋਕੇ ਝਟ ਇਕ ਮਤ ਚਲਾਨ ਵਿਚ ਪ੍ਰਵ੍ਰਿਤ ਹੋਨਾ, ਮਨੁਸ਼ਾਂ ਦਾ ਠੈਹਰਨ ਵਾਲਾ ਅਰ ਵਧਾਨ ਵਾਲਾ ਕੰਮ ਕਿਸ ਤਰਾਂ ਹੋਸਕਦਾ ਹੈ ? ॥(੪)ਅੰਗ੍ਰੇਜ਼,ਮੁਸਲਮਾਨ, ਚੂੜ੍ਹੇ ਆਦੀ ਨਾਲ ਭੀ ਖਾਨ ਪੀਨ ਦਾ ਭੇਦ ਨਹੀਂ ਰਖਿਆ, ਇਨਾਂ ਨੇ ਇਹੀ ਸਮਝਿਆ ਹੋਵੇਗਾ ਕਿ ਖਾਨ ਪੀਨਅਰ ਜਾਤੀ ਭੇਦ ਤੋੜਨਥੀਂ ਅਸੀਂ ਅਰ ਸਾਡਾਦੇਸ਼ ਸੁਧਰ ਜਾਵੇਗਾ,ਪਰੰਤੂ ਅਜੇਹੀ ਗੱਲਾਂ ਨਾਲ ਸੁਧਾਰ ਤਾਂ ਕਿੱਥੇ ਹੈ ਉਲਟਾ ਵਿਗਾੜ ਹੁੰਦਾ ਹੈ ॥

(ਪ੍ਰਸ਼ਨ) ਜਾਤੀਭੇਦ ਈਸ਼੍ਵਰ ਨੇ ਕੀਤਾ ਹੈ ਵਾ ਮਨੁਸ਼ ਨੇ ?

(ਉੱਤਰ) ਈਸ਼੍ਵਰ ਕ੍ਰਿਤ ਅਰ ਮਨੁਸ਼ ਕ੍ਰਿਤ ਭੀ ਜਾਤੀ ਭੇਦ ਹੈ ॥

(ਪ੍ਰਸ਼ਨ) ਕੇਹੜਾ ਈਸ਼੍ਵਰ ਕ੍ਰਿਤ, ਅਰ ਕੇਹੜਾ ਮਨੁਸ਼ ਕ੍ਰਿਤ ॥

(ਉੱਤਰ) ਮਨੁੱਸ਼, ਪਸ਼ੂ, ਪਖਛੀ, ਦ੍ਰਖਤ, ਜਲਜੀਉ, ਆਦੀ ਜਾਤੀਆਂ ਪਰਮੇਸ਼੍ਵਰ ਕ੍ਰਿਤ ਹਨ, ਜੀਕਨ ਪਸ਼ੂਆਂ ਵਿਚ ਗਊ, ਘੋੜਾ, ਹਾਥੀ, ਆਦੀ ਜਾਤੀਆਂ, ਦ੍ਰਖਤਾਂ ਵਿਚ ਪਿੱਪਲ, ਬੋਹੜ, ਅੰਬ ਆਦੀ, ਪਖਛੀਆਂ ਵਿਚ ਹੰਸ, ਕਾਂ, ਬਗਲਾ ਆਦੀ । ਜਲਜੀਵਾਂ ਵਿਚ ਮੱਛ, ਕੁੰਮਾਂ ਆਦੀ ਜਾਤੀ ਭੇਦ ਹਨ, ਉਕਨ ਮਨੁਸ਼ਾਂ ਵਿਚ ਬ੍ਰਾਹਮਣ, ਖਛਤ੍ਰੀ, ਵੈਸ਼, ਸ਼ੂਦ੍ਰ, ਚੂਹੜਾ, ਜਾਤੀ ਭੇਦ ਈਸ਼੍ਵਰ ਕ੍ਰਿਤ ਹਨ, ਪਰੰਤੂ ਮਨੁਸ਼ਾਂ ਵਿਚ ਬ੍ਰਾਹਮਣ ਆਦੀ ਨੂੰ ਸਮਾਨ ਜਾਤੀ ਵਿਚ ਨਹੀਂ, ਕਿੰਤੂ ਸਮਾਨ ਵਿਸ਼ੇਸ਼ ਰੂਪ ਜਾਤੀ ਵਿਚ ਗਿਨਦੇ ਹਨ, ਜੀਕਨ ਪਹਿਲਾਂ ਵਰਨਾਸ਼੍ਰਮ ਵਿਵਸਥਾ ਵਿਚ ਲਿਖ ਆਏ, ਉਕਨ ਹੀ ਗੁਣ, ਕਰਮ, ਸੁਭਾਉ ਨਾਲ ਵਰਣ ਵਿਵਸਥਾ ਮੰਨਨੀ ਜ਼ਰੂਰ ਹੈ, ਏਸ ਮਨੁਸ਼ ਦੇ ਕਰਤਵ੍ਯ ਉਨ੍ਹਾਂ ਦੇ ਗੁਣ, ਕਰਮ, ਸੁਭਾਉ ਥੀਂ ਪਹਿਲਾਂ ਕਹੇ

ਅਨੁਸਾਰ ਬ੍ਰਾਹਮਣ, ਖਤ੍ਰੀ, ਵੈਸ਼, ਸ਼ੂਦ੍ਰ ਆਦੀ ਵਰਣਾਂ ਦੀ ਪਰੀਖਛਾ ਪੂਰਵਕ ਵਿਵਸਥਾ ਕਰਨੀ ਰਾਜਾ ਅਰ ਵਿਦਵਾਨਾਂ ਦਾ ਕੰਮ. ਭੋਜਨ ਭੇਦ ਭੀ ਈਸ਼੍ਵਰ ਕ੍ਰਿਤ ਅਰ ਮਨੁਸ਼ ਕ੍ਰਿਤ ਹੈ, ਜੀਕਨ ਸ਼ੇਰ ਮਾਂਸ ਖਾਨ ਵਾਲਾ, ਅਰ ਅਰਣਾ, ਸੰਢਾ ਘਾਸ ਆਦੀ ਦਾ ਆਹਾਰ ਕਰਦੇ ਹਨ ਇਹ ਈਸ਼੍ਵਰ ਕ੍ਰਿਤ, ਅਰ ਦੇਸ਼, ਕਾਲ, ਵਸਤੂ ਭੇਦ ਥੀਂ ਭੋਜਨ ਆਦੀ ਭੇਦ ਮਨੁੱਸ਼ ਕ੍ਰਿਤ ਹੈ।

(ਪ੍ਰਸ਼ਨ) ਵੇਖੋ! ਫਰੰਗੀ ਲੋਗ ਨੌਕਰ ਤੋਂ ਬਗੈਰ ਜੂਤੇ, ਕੋਟ, ਪਤਲੂਨ ਪਹਿਰਦੇ, ਹੋਟਲਾਂ ਵਿਚ ਸਾਰਿਆਂ ਦੇ ਹਥ ਦਾ ਖਾਂਦੇ ਹਨ, ਇਸ ਲਈ ਅਪਨਾ ਵਾਧਾ ਕਰਦੇ ਜਾਂਦੇ ਹਨ।

(ਉੱਤਰ) ਏਹ ਤੁਹਾਡੀ ਭੁੱਲ ਹੈ ਕਿਉਂਕਿ ਮੁਸਲਮਾਨ, ਚੂਹੜੇ ਲੋਗ ਸਾਰਿਆਂ ਦੇ ਹਥਾਂ ਦਾ ਖਾਂਦੇ ਹਨ, ਫੇਰ ਉਨ੍ਹਾਂ ਦੀ ਉੱਨਤੀ ਕਿਉਂ ਨਹੀਂ ਹੁੰਦੀ? ਜੋ ਫਰੰਗੀਆਂ ਵਿਚ ਬਾਲ ਅਵਸਥਾ ਵਿਚ ਵਿਵਾਹ ਨਾ ਕਰਨਾ, ਮੁੰਡੇ, ਕੁੜੀ ਨੂੰ ਵਿਦਿਆ, ਅੱਛੀ ਸ਼ਿਖਛਾ ਕਰਨੀ, ਕਰਾਨੀ, ਸ੍ਵਯੰਬਰ ਵਿਵਾਹ ਹੋਨਾ, ਬੁਰੇ ਬੁਰੇ ਆਦਮੀਆਂ ਦਾ ਉਪਦੇਸ਼ ਨਹੀਂ ਹੁੰਦਾ, ਓਹ ਵਿਦਵਾਨ ਹੋਕੇ ਜਿਸ ਕਿਸੇ ਦੇ ਪਾਖੰਡ ਵਿਚ ਨਹੀਂ ਫਸਦੇ, ਜੋ ਕੁਝ ਕਰਦੇ ਹਨ ਉਹ ਸਾਰੇ ਆਪਸ ਵਿਚ ਵਿਚਾਰ ਅਰ ਸਭਾ ਥੀਂ ਨਿਸ਼ਚੇ ਕਰਕੇ ਕਰਦੇ ਹਨ, ਅਪਨੀ ਸ੍ਵਜਾਤੀ ਦੀ ਉੱਨਤੀ ਦੇ ਲਈ ਤਨ, ਮਨ, ਧਨ ਖਰਚ ਕਰਦੇ ਹਨ, ਆਲਸ ਨੂੰ ਛੱਡ, ਉੱਦਮ ਕੀਤਾ ਕਰਦੇ ਹਨ, ਵੇਖੋ! ਅਪਨੇ ਦੇਸ਼ ਦੇ ਬਨੇ ਹੋਏ ਜੂਤੇ ਨੂੰ ਦਫਤਰ ਅਰ ਕਚੈਹਰੀ ਵਿਚ ਜਾਨ ਦਿੰਦ ਹਨ, ਇਸ ਦੇਸ਼ੀ ਜੂਤੇ ਨੂੰ ਨਹੀਂ, ਇੰਨੇ ਹੀ ਵਿਚ ਹੀ ਸਮਝ ਲਵੋ ਕਿ ਅਪਨੇ ਦੇਸ਼ ਦੇ ਬਨੇ ਜੂਤ ਦਾ ਭੀ ਕਿੰਨਾ ਮਾਨ, ਪ੍ਰਤਿਸ਼ਠਾ ਕਰਦੇ ਹਨ, ਉੱਨਾ ਭੀ ਹੋਰੀ ਦੇਸ਼ ਵਿਚ ਰਹਨਵਾਲੇ ਮਨੁੱਸ਼ਾਂ ਦਾ ਨਹੀਂ ਕਰਦੇ, ਵੇਖੋ! ਕੁਝ ਸੌ ਵਰ੍ਹੇ ਥੀਂ ਉੱਪਰ ਇਸ ਦੇਸ਼ ਵਿਚ ਆਏ ਫਰੰਗੀਆਂ ਨੂੰ ਹੋਏ ਅਰ ਅੱਜਤਕ ਏਹ ਲੋਗ ਮੋਟੇ ਕਪੜੇ ਆਦੀ ਪਹਿਰਦੇ ਹਨ, ਜੀਕਨ ਅਪਨੇ ਦੇਸ਼ ਵਿਚ ਪੈਹਰਦੇ ਸਨ, ਪਰੰਤੂ ਉਨ੍ਹਾਂ ਨੇ ਅਪਨੇ ਦੇਸ਼ ਦਾ ਚਾਲ ਚਲਨ ਨਹੀਂ ਛੱਡਿਆ, ਅਰ ਤੁਹਾਡੇ ਵਿਚੋਂ ਬਹੁਤ ਸਾਰੇ ਲੋਗਾਂ ਨੇ ਉਨਾਂ ਦੀ ਨਕਲ ਕਰ ਲੀਤੀ, ਇਸ ਥੀਂ ਤੁਸੀਂ ਨਿਰਬੁੱਧੀ, ਅਰ ਓਹ ਬੁਧਵਾਨ ਠੈਹਰਦੇ ਹਨ, ਨਕਲ ਦਾ ਕਰਨਾ ਕਿਸੇ ਬੁਧਵਾਨ ਦਾ ਕੰਮ ਨਹੀਂ ਅਰ ਜੇਹੜਾ ਜਿਸ ਕੰਮ ਉੱਪਰ ਰਹਿੰਦਾ ਹੈ ਉਸਨੂੰ ਜੀਕਨ ਚਾਹੀਏ ਕਰਦਾ ਹੈ ਆਗਿਆ ਅਨੁਸਾਰ ਚਲਨ ਵਾਲੇ ਬਰਾਬਰ ਰਹਿੰਦੇ ਹਨ, ਅਪਨੇ ਦੇਸ਼ ਵਾਲਿਆਂ ਨੂੰ ਵ੍ਯਾਪਾਰ ਆਦੀ ਵਿਚ ਸਹਾਇਤਾ ਦਿੰਦੇ ਹਨ, ਇਤਿਆਦੀ ਗੁਣਾਂ ਅਰ ਅੱਛੇ ਅੱਛੇ ਕਰਮਾਂ ਕਰਕੇ ਉਨ੍ਹਾਂ ਦਾ ਵਾਧਾ ਹੈ। ਥੋਨੁਕਰੇ ਜੂਤੇ, ਕੋਟ, ਪਤਲੂਨ, ਹੋਟਲ ਵਿਚ ਖਾਨ ਪੀਨ ਆਦੀ ਸਾਧਾਰਣ ਅਰ ਬੁਰੇ ਕਰਮਾਂ ਤੋਂ ਨਹੀਂ ਵਧੇ ਹਨ, ਅਰ ਇਨ੍ਹਾਂ ਵਿਚ ਜਾਤੀ ਭੇਦ ਭੀ ਹੈ। ਵੇਖੋ! ਜਦ ਕੋਏ

ਫਰੰਗੀ ਚਾਹੇ ਕਿੱਨੇ ਵੱਡੇ ਹੁੱਦੇ ਉੱਪਰ ਅਰ ਪ੍ਰਸਿੱਧ ਹੋਵੇ ਕਿਸੇ ਹੋਰ ਦੇਸ਼ ਹੋਰ ਮਤ ਵਾਲਿਆਂ ਦੀ ਕੁੜੀ ਵਾ ਫਰੰਗੀ ਦੀ ਕੁੜੀ ਹੋਰ ਦੇਸ਼ ਵਾਲੇ ਨਾਲ ਵਿਵਾਹ ਕਰ ਲੈਂਦੀ ਹੈ ਤਾਂ ਉੱਸੇ ਵੇਲੇ ਓਸਦਾ ਨੇਉਤਾ, ਸੰਗ ਬੈਠਕੇ ਖਾਨੇ, ਅਰ ਵਿਵਾਹ ਆਦੀ ਨੂੰ ਹੋਰ ਲੋਗ ਬੰਦ ਕਰ ਦਿੰਦੇ ਹਨ, ਏਹ ਜਾਤੀ ਭੇਦ ਨਹੀਂ ਤਾਂ ਕੀ ਹੈ ? ਅਰ ਤੁਹਾਨੂੰ ਭੋਲੇ ਭਾਲਿਆਂ ਨੂੰ ਬਹਕਾਂਦੇ ਹਨ ਕਿ ਅਸਾਂ ਵਿਚ ਜਾਤੀ ਭੇਦ ਨਹੀਂ ਤੁਸੀਂ ਅਪਨੀ ਮੂਰਖਤਾ ਨਾਲ ਮੰਨ ਭੀ ਲੈਂਦੇ ਹੋ ਏਸ ਲਈ ਜੋ ਕੁਛ ਕਰਨਾ ਓਹ ਸੋਚ ਵਿਚਾਰਕੇ ਕਰਨਾ ਚਾਹੀਏ, ਜਿਸ ਵਿਚ ਫੇਰ ਪਛਤਾਵਾ ਕਰਨਾ ਨਾ ਪਵੇ। ਵੇਖੋ! ਵੈਦ ਅਰ ਦਵਾਈ ਦੀ ਜ਼ਰੂਰਤ ਬੀਮਾਰ ਦੇ ਵਾਸਤੇ ਹੈ, ਰੋਗ ਰਹਿਤ ਵਾਸਤੇ ਨਹੀਂ । ਵਿਦਵਾਨ, ਆਰੋਗਯ ਅਰ ਅਨਪੜ੍ਹਿਆ ਅਵਿਦਿਆ ਰੋਗ ਨਾਲ ਪਕੜਿਆ ਰਹਿੰਦਾ ਹੈ, ਓਸ ਰੋਗ ਦੇ ਛੁਡਾਨ ਵਾਸਤੇ ਸਤਵਿਦਿਆ ਅਰ ਸੱਤ ਉਪਦੇਸ਼ ਹੈ, ਉਨ੍ਹਾਂ ਨੂੰ ਅਵਿਦਿਆ ਕਰਕੇ ਏਹ ਰੋਗ ਹੈ ਕਿ ਖਾਨ ਪੀਨ ਹੀ ਵਿਚ ਧਰਮ ਰਹਿੰਦਾ ਅਰ ਜਾਂਦਾ ਹੈ ਜਦ ਕਿਸੇ ਨੂੰ ਖਾਨ ਪੀਨ ਵਿਚ ਅਨਾਚਾਰ ਕਰਦੇ ਵੇਖਦੇ ਹਨ ਤਦ ਕਹਿੰਦੇ ਅਰ ਜਾਨਦੇ ਹਨ ਕਿ ਓਹ ਧਰਮ ਭ੍ਰਸ਼ਟ ਹੋਗਿਆ, ਉਸਦੀ ਗਲ ਨਾ ਸੁਨਨੀ ਅਰ ਨਾ ਉਸਦੇ ਪਾਸ ਬੈਹੰਦੇ, ਨਾ ਓਸ ਨੂੰ ਅਪਨੇ ਪਾਸ ਬੈਹਨ ਦਿੰਦੇ, ਹੁਨ ਕਹੀਏ ਤੁਹਾਡੀ ਵਿਦਿਆ ਸ੍ਵਾਰਥ ਲਈ ਹੈ ਅਥਵਾ ਪਰਮਾਰਥ ਦੇ ਲਈ ? ਪਰਮਾਰਥ ਤਾਂ ਤਦੇ ਹੁੰਦਾ ਕਿ ਜਦ ਤੁਹਾਡੀ ਵਿਦਿਆ ਥੀਂ ਉਨ੍ਹਾਂ ਅਗਿਆਨੀ-ਆਂ ਨੂੰ ਲਾਭ ਪਹੁੰਚਦਾ। ਜੇ ਕਹੋ ਕਿ ਓਹ ਨਹੀਂ ਲੈਂਦੇ ਅਸੀਂ ਕੀ ਕਰੀਏ, ਏਹ ਤੁਹਾਡਾ ਕਸੂਰ ਹੈ ਉਨ੍ਹਾਂ ਦਾ ਨਹੀਂ, ਕਿਉਂਕਿ ਤੁਸੀਂ ਜੇ ਅਪਨਾ ਆਚਰਣ ਔਛਾ ਰਖਦੇ ਤਾਂ ਤੁਹਾਡੇ ਨਾਲ ਪ੍ਰੇਮ ਕਰ ਉਹ ਉਪਕ੍ਰਿਤ ਹੁੰਦੇ, ਸੋ ਤੁਸਾਂ ਨੇ ਹਜ਼ਾਰਾਂ ਦਾ ਉਪਕਾਰ ਨਾਸ਼ ਕਰਕੇ ਅਪਨਾ ਸੁਖ ਕੀਤਾ ਸੋ ਏਹ ਤੁਹਾਨੂੰ ਵੱਡਾ ਅਪਰਾਧ ਲੱਗਾ, ਕਿਉਂਕਿ ਪਰਉਪਕਾਰ ਕਰਨਾ ਧਰਮ, ਅਰ ਪਰਾਇਆ ਨੁਕਸਾਨ ਕਰਨਾ ਅਧਰਮ ਕਹਾਂਦਾ ਹੈ ਏਸ ਲਈ ਵਿਦਵਾਨ ਨੂੰ ਯਥਾਯੋਗ ਵਿਵਹਾਰ ਕਰਕੇ ਅਗਿਆਨੀਆਂ ਨੂੰ ਦੁੱਖ ਸਮੁਦ੍ਰ ਥੀਂ ਤਾਰਨ ਦੇ ਵਾਸਤੇ ਬੇੜੀ ਰੂਪ ਹੋਨਾ ਚਾਹੀਏ, ਹਮੇਸ਼ਾ ਮੂਰਖਾਂ ਦੇ ਵਾਕਨ ਕਰਮ ਨਾ ਕਰਨੇ ਚਾਹੀਏ, ਪਰੰਤੂ ਜਿਸ ਵਿਚ ਉਨ੍ਹਾਂ ਦੀ ਅਰ ਅਪਨੀ ਦਿਨ ਦਿਨ ਪ੍ਰਤੀ ਉੱਨਤੀ ਹੋਵੇ ਅਜੇਹੇ ਕਰਮ ਕਰਨੇ ਯੋਗ ਹਨ।

(ਪ੍ਰਸ਼ਨ) ਅਸੀਂ ਕੋਈ ਪੁਸਤਕ ਈਸ਼੍ਵਰ ਕਰਕੇ ਬਨਾਇਆ ਵਾ ਸਾਰੇ ਅੰਸ਼ਾਂ ਵਿਚ ਸਚਾ ਨਹੀਂ ਮੰਨਦੇ, ਕਿਉਂਕਿ ਮਨੁੱਸ਼ ਦੀ ਬੁੱਧ ਨਿਰ-ਭ੍ਰਮ ਨਹੀਂ ਹੁੰਦੀ ਏਸ ਥੀਂ ਉਨ੍ਹਾਂ ਦੇ ਬਨਾਏ ਗ੍ਰੰਥ ਸਾਰੇ ਭ੍ਰਮ ਵਾਲੇ ਹੁੰਦੇ ਹਨ। ਏਸਲਈ ਅਸੀਂ ਸਾਰਿਆਂ ਥੀਂ ਸੱਚ ਗ੍ਰਹਣ ਕਰਦੇ ਅਰ ਝੂਠ ਨੂੰ ਛਡ ਦਿੰਦੇ ਹਾਂ, ਚਾਹੇ ਸੱਚ ਵੇਦਾਂ ਵਿਚ, ਬਾਇਬਲ ਵਿੱਚ, ਵਾ ਕੁਰਾਨ

ਵਿਚ ਅਰ ਹੋਰ ਕਿਸੇ ਗ੍ਰੰਥ ਵਿਚ ਹੋਵੇ ਸਾਨੂੰ ਗ੍ਰਹਣ ਕਰਨ ਯੋਗ ਹੈ ਝੂਠ ਕਿਸੇ ਦਾ ਨਹੀਂ।

(ਉੱਤਰ) ਜਿਸ ਬਾਤ ਥੀਂ ਤੁਸੀਂ ਸੱਤ ਦੇ ਗ੍ਰਾਹਕ ਹੋਨਾ ਚਾਹੁੰਦੇ ਹੋ ਉੱਸੇ ਬਾਤ ਥੀਂ ਝੂਠ ਦੇ ਗ੍ਰਾਹਕ ਭੀ ਠੈਹਰਦੇ ਹੋ, ਕਿਉਂਕਿ ਜਦ ਸਾਰੇ ਮਨੁਸ਼ ਭੁਲੇਖੇ ਤੋਂ ਰਹਿਤ ਨਹੀਂ ਹੋ ਸਕਦੇ ਤਾਂ ਤੁਸੀਂ ਭੀ ਮਨੁਸ਼ ਹੋਨ ਥੀਂ ਭੁਲੇਖੇ ਵਾਲੇ ਹੋ, ਜਦ ਭ੍ਰਾਂਤੀ ਵਾਲੇ ਦੇ ਵਚਨ ਸਾਰੇਆਂ ਅੰਸ਼ਾਂ ਵਿਚ ਮੰਨਨ ਯੋਗ ਨਹੀਂ ਹੋ ਸਕਦੇ ਤਾਂ ਤੁਹਾਡੇ ਵਚਨ ਦਾ ਭੀ ਵਿਸਾਹ ਨਾ ਹੋਵੇਗਾ, ਫੇਰ ਤੁਹਾਡੇ ਵਚਨ ਉਪਰ ਭੀ ਸਬ ਤਰ੍ਹਾਂ ਵਿਸਾਹ ਨਾ ਕਰਨਾ ਚਾਹੀਏ। ਜਦ ਅਜੇਹਾ ਹੈ ਤਾਂ ਜ਼ੈਹਰ ਵਾਲੇ ਅੰਨਦੇ ਸਮਾਨ ਤਿਆਗਨ ਦੇ ਯੋਗ ਹਨ, ਫੇਰ ਤੁਹਾਡੇ ਵਿਆਖਿਆਨ ਪੁਸਤਕ ਬਨਾਏ ਹੋਏ ਦਾ ਪ੍ਰਮਾਣ ਕਿਸੇ ਨੂੰ ਭੀ ਨਾ ਕਰਨਾ ਚਾਹੀਏ, "ਚੱਲੇ ਤਾਂ ਚੋਬੇ ਜੀ ਛੱਬੇ ਜੀ ਬਨਨੇ ਨੂੰ ਗੰਵਾਦੇ ਦੋ ਗੁਆ ਕੇ ਦੂਬੇ ਜੀ ਬਨ ਗਏ" ਕੁਝ ਤੁਸੀਂ ਸਰਬੱਗ ਨਹੀਂ ਜੀਕਨ ਕਿ ਹੋਰ ਮਨੁਸ਼ ਸਰ ਵੱਗ ਨਹੀਂ ਹਨ, ਕਦਾਚਿਤ ਭ੍ਰਮ ਥੀਂ ਝੂਠ ਨੂੰ ਗ੍ਰਹਣ ਕਰ ਸੱਚ ਨੂੰ ਛਡ ਭੀ ਦਿੰਦੇ ਹੋਵੋਗੇ. ਏਸ ਲਈ ਸਰਵੱਗ ਪਰਮਾਤਮਾ ਦੇ ਵਚਨ ਦਾ ਸਹਾਇਕ ਅਸਾਂ ਅਲਪੱਗਾਂ ਨੂੰ ਜ਼ਰੂਰ ਹੋਨਾ ਚਾਹੀਏ, ਜੇਹਾ ਕਿ ਵੇਦ ਦੇ ਵਿਆਖਿਆਨ ਵਿਚ ਲਿਖ ਆਏ ਹਾਂ ਉਜੇਹਾ ਤੁਹਾਨੂੰ ਜ਼ਰੂਰ ਹੀ ਮੰਨਨਾ ਚਾਹੀਏ, ਨਹੀਂ ਤਾਂ "ਯਤੋ ਭ੍ਰਸ਼ਟਸ੍ਤਤੋ ਭ੍ਰਸ਼ਟ:" ਹੋ ਜਾਨਾ ਹੈ। ਜਦ ਸਬ 'ਸੱਤ' ਵੇਦਾਂ ਥੀਂ ਪ੍ਰਾਪਤ ਹੁੰਦਾ ਹੈ ਜਿਨ੍ਹਾਂ ਵਿਚ ਅਸੱਤ ਕੁਝ ਭੀ ਨਹੀਂ ਤਾਂ ਉਨ੍ਹਾਂ ਦੇ ਗ੍ਰਹਣ ਕਰਨੇ ਵਿਚ ਸ਼ੰਕਾ ਕਰਨੀ ਅਪਨੀ ਅਰ ਪਰਾਈ ਹਾਨੀ ਮਾਤ੍ਰ ਕਰ ਲੈਨਾ ਹੈ, ਇਸੇ ਬਾਤ ਥੀਂ ਤੁਹਾਨੂੰ ਆਰਯਵਰਤੀ ਲੋਕ ਅਪਨਾ ਨਹੀਂ ਸਮਝਦੇ. ਅਰ ਤੁਸੀਂ ਆਰਯਾਵਰਤ ਦੇ ਵਾਧੇ ਦੇ ਕਾਰਨ ਭੀ ਨਹੀਂ ਹੋ ਸੱਕਏ, ਕਿਉਂਕਿ ਸਾਰਿਆਂ ਘਰਾਂ ਦੇ ਮੰਗਤੇ ਬਨੇ ਹੋ ਤੁਸਾਂ ਨੇ ਸਮਝਿਆ ਹੈ ਕਿ ਏਸ ਬਾਤ ਥੀਂ ਅਸੀਂ ਲੋਗ ਅਪਨਾ ਅਰ ਪਰਾਇਆ ਉਪਕਾਰ ਕਰਾ ਸੱਕਾਂਗੇ, ਸੋ ਨਾ ਕਰ ਸੱਕੋਗੇ, ਜੀਕਣ ਕਿਸੇ ਦੇ ਦੋ ਹੀ ਮਾਤਾ ਪਿਤਾ ਸਾਰੇ ਸੰਸਾਰ ਦੇ ਮੁੰਡਿਆਂ ਦੀ ਪਾਲਨਾ ਕਰਨ ਲਗਨ, ਸਾਰੇ ਸੰਸਾਰ ਦਾ ਪਾਲਨ ਕਰਨਾ ਤਾਂ ਅਸੰਭਵ ਹੈ ਕਿੰਤੂ ਉਸ ਬਾਤ ਥੀਂ ਅਪਨੇ ਮੁੰਡਿਆਂ ਨੂੰ ਭੀ ਨਸ਼ਟ ਕਰ ਬੈਠਨ, ਊਕਨ ਹੀ ਆਪ ਲੋਗਾਂ ਦੀ ਚਾਲ ਹੈ। ਭਲਾ ਵੇਦ ਆਦੀ ਸਤਸ਼ਾਸਤ੍ਰਾਂ ਨੂੰ ਮੰਨੇ ਬਿਨਾ ਤੁਸੀਂ ਅਪਨੇ ਵਚਨਾ ਦੀ ਸਚਿਆਈ ਅਰ ਝੁਠਿਆਈ ਦੀ ਪਰੀਖਛਾ ਅਰ ਆਰਯਾਵਰਤ ਦੀ ਉੱਨਤੀ ਭੀ ਕਦੀ ਕਰ ਸਕਦੇ ਹੋ? ਜਿਸ ਦੇਸ਼ ਨੂੰ ਬੀਮਾਰੀ ਹੋਈ ਹੈ ਉਸਦੀ ਦੁਆਈ ਤੁਹਾਡੇ ਪਾਸ ਨਹੀਂ, ਅਰ ਫਰੰਗੀ ਲੋਗ ਤੁਹਾਡੀ ਪਰਵਾਹ ਨਹੀਂ ਕਰਦੇ, ਅਰ ਆਰਯਾਵਰਤੀ ਲੋਗ ਤੁਹਾਨੂੰ ਹੋਰ ਮਤ ਵਾਲਿਆਂ ਦੇ ਵਾਙਣ ਸਮਝਦੇ ਹਨ. ਹੁਨ ਭੀ ਸਮਝਕੇ ਵੇਦ ਆਦੀ ਦੇ ਮੰਨਨੇ ਨਾਲ ਦੇਸ਼ ਦਾ ਵਾਧਾ ਕਰਨ ਲਗੋ

ਤਾਂ ਭੀ ਅੱਛਾ ਹੈ। ਜੋ ਤੁਸੀਂ ਏਹ ਕਹਿੰਦੇ ਹੋ ਕਿ ਸਾਰਾ ਸੱਚ ਪਰਮੇਸ਼੍ਵਰ ਥੀਂ ਪ੍ਰਗਟ ਹੁੰਦਾ ਹੈ, ਫੇਰ ਰਿਸ਼ੀਆਂ ਦੇ ਆਤਮਾ ਵਿਚ ਈਸ਼੍ਵਰ ਥੀਂ ਪ੍ਰਕਾਸ਼ਿਤ ਹੋਏ ਸੱਚੇ ਅਰਥ ਵਾਲੇ ਵੇਦਾਂ ਨੂੰ ਕਿਉਂ ਨਹੀਂ ਮੰਨਦੇ ? ਹਾਂ ਇਹਾ ਸਬਬ ਹੈ ਕਿ ਤੁਸੀਂ ਲੋਗ ਵੇਦ ਨਹੀਂ ਪੜ੍ਹੇ ਅਰ ਨਾ ਪੜ੍ਹਨ ਦੀ ਇੱਛਾ ਕਰਦੇ ਹੋ ਕਿਸ ਤਰਾਂ ਨਾਲ ਤੁਹਾਨੂੰ ਵੇਦੋਕਤ ਗਿਆਨ ਹੋਸਕੇਗਾ। ਦੂਜਾ–ਜਗਤ ਦੇ ਉਪਾਦਾਨ ਕਾਰਣ ਦੇ ਬਿਨਾ ਜਗਤ ਦੀ ਉਤਪੱਤੀ ਅਰ ਜੀਵ ਨੂੰ ਭੀ ਉਤਪੰਨ ਮੰਨਦੇ ਹੋ, ਜੀਕਨ ਈਸਾਈ ਅਰ ਮੁਸਲਮਾਨ ਆਦੀ ਮੰਨਦੇ ਹਨ, ਏਸਦਾ ਉੱਤਰ ਸ੍ਰਿਸ਼ਟੀ ਉਤਪੱਤੀ ਅਰ ਜੀਵ ਈਸ਼੍ਵਰ ਦੀ ਵਿਆਖਿਆ ਵਿਚ ਦੇਖ ਲੈਂ, ਕਾਰਣ ਦੇ ਬਿਨਾ ਕਾਰਯ ਦਾ ਹੋਨਾ ਸਬ ਤਰਾਂ ਨਹੀਂ ਬਨਦਾ, ਅਰ ਉਤਪੰਨ ਵਸਤੂ ਦਾ ਨਾਸ਼ ਨਾ ਹੋਨਾ ਭੀ ਅਜੇਹਾ ਹੀ ਅਸੰਭਵ ਹੈ। ਇਕ ਏਹ ਭੀ ਤੁਹਾਡਾ ਦੋਸ਼ ਹੈ ਜੋ ਪਛਤਾਵੇ ਅਰ ਪ੍ਰਾਰਥਨਾ ਨਾਲ ਪਾਪਾਂ ਦਾ ਦੂਰ ਹੋਨਾ ਮੰਨਦੇ ਹੋ। ਇਸੇ ਬਾਤ ਥੀਂ ਜਗਤ ਵਿਚ ਬਹੁਤ ਸਾਰੇ ਪਾਪ ਵਧ ਗਏ ਹਨ, ਕਿਉਂਕਿ ਪੁਰਾਣੀ ਲੋਗ ਤੀਰਥ ਆਦੀ ਯਾਤ੍ਰਾ ਨਾਲ, ਜੈਨੀ ਲੋਕ ਭੀ ਨਵਕਾਰ ਮੰਤ੍ਰ ਜਪ ਅਰ ਤੀਰਥ ਆਦੀ ਥੀਂ, ਈਸਾਈ ਲੋਗ ਈਸਾ ਦੇ ਭਰੋਸੇ ਥੀਂ, ਮੁਸਲਮਾਨ ਲੋਗ ਤੋਬਾ ਕਰਨੇ ਥੀਂ ਪਾਪ ਛੁਟ ਜਾਨਾ ਬਿਨਾ ਭੋਗਦੇ ਮੰਨਦੇ ਹਨ,ਏਸ ਕਰਕੇਪਾਪਾਂ ਥੀਂ ਡਰ ਨਾ ਹੋਕੇ ਪਾਪ ਵਿਚ ਪ੍ਰਵਿੱਤੀ ਬਹੁਤ ਹੋ ਗਈ ਹੈ, ਏਸ ਬਾਤ ਵਿਚ ਬ੍ਰਹਮ ਅਰ ਪ੍ਰਾਰਥਨਾਸਮਾਜੀ ਭੀ ਪੁਰਾਣੀ ਆਦੀ ਦੇ ਵਾਙਣ ਹਨ, ਜੇਕਰ ਵੇਦਾਂ ਨੂੰ ਸੁਨਦੇ ਤਾਂ ਬਿਨਾ ਭੋਗ ਦੇ ਪਾਪ ਪੁੰਨ ਦੀ ਨਿਵ੍ਰਿੱਤੀ ਨਾ ਹੋਨ ਥੀਂ ਪਾਪਾਂ ਥੀਂ ਡਰਦੇ, ਅਰ ਧਰਮ ਵਿਚ ਸਦਾ ਲਗੇ ਰਹਿੰਦੇ, ਜੇ ਭੋਗਦੇ ਬਿਨਾ ਨਿਵ੍ਰਿੱਤੀ ਮੰਨੀਏਂ ਤਾਂ ਈਸ਼੍ਵਰ ਅਨਿਆਯਕਾਰੀ ਹੁੰਦਾ ਹੈ।੯–ਜੇਤੁਸੀਂ ਜੀਵਦੀ ਅਨੰਤ ਉੱਨਤੀ ਮੰਨਦੇ ਹੋ ਸੋ ਕਦੀ ਨਹੀਂ ਹੋ ਸਕਦੀ। ਕਿਉਂਕਿ *'ਸਸੀਮ' ਜੀਵਦੇ ਗੁਣ, ਕਰਮ, ਸੁਭਾਵ, ਦਾ ਫਲ ਭੀ 'ਸਸੀਮ' ਹੋਨਾ ਜਰੂਰ ਹੈ ॥

(ਪ੍ਰਸ਼ਨ)ਪਰਮੇਸ਼੍ਵਰ ਦਿਆਲੂ ਹੈ'ਸਸੀਮ'ਕਰਮਾਂਦਾ ਫਲ ਅਨੰਤਦੇਵੇਗਾ

(ਉੱਤਰ) ਅਜੇਹਾ ਕਰੇ ਤਾਂ ਪਰਮੇਸ਼੍ਵਰ ਦਾ ਨਿਆਯ ਨਸ਼ਟਹੋ ਜਾਵੇ ਅਰ ਸਤ ਕਰਮਾਂ ਦੀ ਉੱਨਤੀ ਭੀ ਕੋਈ ਭੀ ਨਾ ਕਰੇਗਾ, ਕਿਉਂਕਿ ਥੋੜੇ ਜੇਹੇ ਭੀ ਸਤਕਰਮ ਦਾ ਅਨੰਤ ਫਲ ਪਰਮੇਸ਼੍ਵਰ ਦੇ ਦੇਵੇਗਾ, ਅਰ ਪਛਤਾਵੇ ਵਾ ਪ੍ਰਾਰਥਨਾ ਥੀਂ ਪਾਪ ਚਾਹੇ ਜਿੰਨੇ ਹੋਨ ਛੁਟ ਜਾਨਗੇ, ਅਜੇਹੀ ਬਾਤਾਂ ਥੀਂ ਧਰਮ ਦੀ ਹਾਨੀ ਅਰ ਪਾਪ ਕਰਮਾਂ ਦੀ ਬ੍ਰਿਧੀ ਹੁੰਦੀ ਹੈ।

(ਪ੍ਰਸ਼ਨ) ਅਸੀਂ ਸੁਭਾਵਿਕ ਗਿਆਨ ਨੂੰ ਵੇਦ ਨਾਲੋਂ ਭੀ ਵੱਡਾ ਮੰਨਦੇ ਹਾਂ, ਨੈਮਿੱਤਿਕ ਨੂੰ ਨਹੀਂ, ਕਿਉਂਕਿ ਜੋ ਸੁਭਾਵਿਕ ਗਿਆਨ ਪਰਮੇਸ਼੍ਵਰਦਾ ਦਿੱਤਾ

* 'ਸਸੀਮ' ਔਧਵਾਲਾ (ਅਨੁਵਾਦ ਕਰਤਾ)

ਅਸਾਂ ਵਿਚ ਨਾ ਹੁੰਦਾ ਤਾਂ ਵੇਦਾਂ ਨੂੰ ਭੀ ਕੀਕਨ ਪੜ੍ਹ, ਪੜ੍ਹਾ, ਸਮਝ, ਸਮਝਾ ਸੱਕਦੇ, ਏਸ ਲਈ ਅਸਾਂ ਲੋਗਾਂ ਦਾ ਮਤ ਬਹੁਤ ਅੱਛਾ ਹੈ।

(ਉੱਤਰ) ਏਹ ਤੁਹਾਡੀ ਗੱਲ ਨਿਕੰਮੀ ਹੈ, ਕਿਉਂਕਿ ਜੋ ਕਿਸੇ ਦਾ ਦਿੱਤਾ ਹੋਇਆ ਗਿਆਨ ਹੁੰਦਾ ਹੈ, ਓਹ ਸੁਭਾਵਿਕ ਨਹੀਂ ਹੁੰਦਾ, ਜੋਸੁਭਾਵਿਕ ਹੈਓਹ ਸਹਜ ਗਿਆਨ ਹੁੰਦਾ ਹੈ ਅਰ ਨਾ ਓਹ ਘਟ ਵਧ ਸਕਦਾ, ਓਸ ਥੀਂ ਉੱਨਤੀ ਕੋਈ ਭੀ ਨਹੀਂ ਕਰ ਸਕਦਾ ਕਿਉਂਕਿ ਜੰਗਲੀ ਮਨੁੱਸ਼ ਵਿਚ ਭੀ ਸੁਭਾਵਿਕ ਗਿਆਨ ਹੈ ਤਾਂ ਭੀ ਓਹ ਅਪਨੀ ਉੱਨਤੀ ਨਹੀਂ ਕਰ ਸਕਦੇ, ਅਰ ਜੋ ਨੈਮਿੱਤਿਕ ਗਿਆਨ ਹੈ ਓਹੀ ਉੱਨਤੀ ਦਾ ਕਾਰਣ ਹੈ ਵੇਖੋ! ਤੁਸੀਂ ਅਸੀਂ ਬਾਲ ਅਵਸਥਾ ਵਿਚ ਕਰਨੇ ਯੋਗ ਨਾ ਕਰਨੇ ਯੋਗ ਅਰ ਧਰਮ, ਅਧਰਮ ਕੁਝ ਭੀ ਠੀਕ ਠੀਕ ਨਹੀਂ ਜਾਨਦੇ ਸਾਂ, ਜਦ ਅਸੀਂ ਵਿਦਿਵਾਨਾਂ ਥੀਂ ਪੜ੍ਹੇ ਤਦੇ ਕਰਨ ਯੋਗ ਨਾ ਕਰਨ ਯੋਗ ਅਰ ਧਰਮ ਅਧਰਮ ਨੂੰ ਸਮਝਨ ਲਗੇ, ਏਸ ਲਈ ਸੁਭਾਵਿਕ ਗਿਆਨ ਨੂੰ ਸਾਰਿਆਂ ਥੋਂ ਉੱਪਰ ਮੰਨਨਾ ਠੀਕ ਨਹੀਂ। (੯) ਜੋ ਤੁਸਾਂ ਲੋਗਾਂ ਨੇ ਪਿਛਲਾ ਅਰ ਪੁਨਰ ਜਨਮ ਨਹੀਂ ਮੱਨਿਆ ਹੈ ਓਹ ਈਸਾਈ ਮੁਸਲਮਾਨਾਂ ਥੀਂ ਲੀਤਾ ਹੋਵੇਗਾ, ਏਸਦਾ ਭੀ ਉੱਤਰ ਪੁਨਰਜਨਮ ਦੀ ਵਿਆਖਿਆ ਥੀਂ ਸਮਝ ਲੈਨਾ, ਪਰੰਤੂ ਇੱਨਾਂ ਸਮਝੋ ਕਿ ਜੀਵ ਸ਼ਾਸ਼੍ਵਤ ਅਰਥਾਤ੍ ਨਿੱਤ ਹੈ, ਅਰ ਉਸਦੇ ਕਰਮ ਭੀ ਪ੍ਰਵਾਹ ਰੂਪ ਥੀਂ ਨਿੱਤ ਹਨ, ਕਰਮ ਅਰ ਕਰਮ ਵਾਲੇ ਦਾ ਨਿੱਤ ਸੰਬੰਧ ਹੁੰਦਾ ਹੈ, ਕੀ ਓਹ ਜੀਵ ਕਿਤੇ ਨਿਕੱਮਾਂ ਬੈਠਾ ਰਹਿਆ ਸੀ? ਵਾ ਰਹੇਗਾ? ਅਰ ਪਰਮੇਸ਼੍ਵਰ ਭੀ ਨਿਕੱਮਾ ਤੁਹਾਡੇ ਕਹਨੇ ਥੀਂ ਹੁੰਦਾ ਹੈ, ਪਿਛਲਾ ਅਗਲਾ ਜਨਮ ਨਾ ਮੰਨਨੇ ਥੀਂ ਕੀਤੇ ਹੋਏ ਕਰਮਾਂ ਦੀ ਹਾਨੀ, ਅਰ ਨਾ ਕੀਤੇ ਹੋਇਆਂ ਦੀ ਪ੍ਰਾਪਤੀ, ਨਿਰਦੈਤਾ ਅਰ ਵਿਸ਼ਮਤਾ ਦੋਸ਼ ਭੀ ਈਸ਼੍ਵਰ ਵਿਚ ਆਉਂਦੇ ਹਨ, ਕਿਉਂਕਿ ਜਨਮ ਨਾ ਹੋਵੇ ਤਾਂ ਪਾਪ ਪੁੰਨ ਦੇ ਫਲ ਭੋਗਦੀ ਹਾਨੀ ਹੋ ਜਾਵੇ, ਕਿਉਂਕਿ ਜਿਸ ਤਰਾਂ ਦੂਜੇ ਨੂੰ ਸੁਖ, ਦੁਖ, ਹਾਨੀ, ਲਾਭ ਪੁਚਾਇਆ ਹੁੰਦਾ ਹੈ ਉਸੇਤਰਾਂ ਉਸਦਾ ਫਲ ਬਿਨਾ ਸ਼ਰੀਰ ਧਾਰਣ ਕੀਤੇ ਨਹੀਂ ਹੁੰਦਾ, ਦੂਜਾ ਪੁਨਰ ਜਨਮ ਦੇ ਪਾਪ ਪੁੰਨਾਂ ਦੇ ਬਿਨਾ ਸੁਖ ਦੁਖ ਦੀ ਪ੍ਰਾਪਤੀ ਏਸ ਜਨਮ ਵਿਚ ਕਿਸ ਤਰਾਂ ਹੋਵੇ, ਜੇਕਰ ਪਿਛਲੇ ਜਨਮ ਦੇ ਪਾਪ ਪੁੰਨ ਦੇ ਅਨੁਸਾਰ ਨਾ ਹੋਵੇ ਤਾਂ ਪਰਮੇਸ਼੍ਵਰ ਅਨਿਆਯ ਕਰਨ ਵਾਲਾ, ਅਰ ਬਿਨਾ ਭੋਗ ਕੀਤੇ ਨਾਸ਼ ਦੇ ਵਾਕਣ ਕਰਮਦਾ ਫਲ ਹੋਜਾਵੇ, ਏਸਲਈ ਏਹ ਭੀ ਬਾਤ ਤੁਸਾਂ ਲੋਗਾਂ ਦੀ ਅੱਛੀ ਨਹੀਂ। (੧੦) ਅਰ ਇਕ ਏਹ ਕਿ ਈਸ਼੍ਵਰ ਦੇ ਬਿਨਾ ਦਿੱਵਗੁਣ ਵਾਲੇ ਪਦਾਰਥਾਂ ਅਰ ਵਿਦਵਾਨਾਂ ਨੂੰ ਭੀ 'ਦੇਵ' ਨਾ ਮੰਨਨਾ ਠੀਕ ਨਹੀਂ, ਕਿਉਂਕਿ ਪਰਮੇਸ਼੍ਵਰ ਮਹਾ-ਦੇਵ, ਅਰ ਜੋ ਦੇਵ ਨਾ ਹੁੰਦਾ ਤਾਂ ਸਬ ਦੇਵਾਂ ਦਾ ਸੁਆਮੀ ਹੋਨ ਥੀਂ ਮਹਾਦੇਵ ਕਿਉਂ ਕਹਾਂਦਾ? (੧੧) ਇਕ ਅਗਨੀਹੋਤ੍ਰ ਆਦੀ ਪਰਉਪਕਾਰ ਕਰਨੇ

ਵਾਲੇ ਕਰਮਾਂ ਨੂੰ ਕਰਨ ਯੋਗ ਨਾ ਸਮਝਣਾ ਅੱਛਾ ਨਹੀਂ ।(੧੨)ਰਿਸ਼ੀ, ਮਹਾ-ਰਿਸ਼ੀਆਂ ਦੇ ਕੀਤੇ ਉਪਕਾਰਾਂ ਨੂੰ ਨਾ ਮੰਨਕੇ ਈਸਾ ਦੇ ਪਿੱਛੇ ਝੁਕ ਪੈਣਾ ਅੱਛਾ ਨਹੀਂ । (੧੩)ਅਰ ਬਿਨਾ ਕਾਰਣ ਵਿਦਿਆ ਵੇਦਾਂ ਦੇ ਹੋਰ ਨਾ ਕਾਰਯ ਵਿਦਿਆ ਦੀ ਪ੍ਰਵ੍ਰਿੱਤੀ ਮੰਨਨਾ ਸਭ ਤਰਾਂ ਅਸੰਭਵ ਹੈ।(੧੪ )ਅਰ ਜੋ ਵਿਦਿਆ ਦਾ ਚਿਨ੍ਹ ਜੇਊ ਅਰ ਬੋਦੀ ਨੂੰ ਛਡ, ਮੁਸਲਮਾਨ, ਈਸਾਈਆਂ ਦੇ ਵਾਂਙਣ ਬਨ ਬੈਠਣਾ ਏਹ ਭੀ ਵਿਅਰਥ ਹੈ, ਜਦ ਪਤਲੂਨ ਆਦੀ ਕਪੜੇ ਪਾਂਦੇ ਹੋ ਅਰ *ਤਮਗੇਆਂ ਦੀ ਇੱਛਾ ਕਰਦੇ ਹੋ ਤਾਂ ਕੀ ਜੇਊ ਆਦੀ ਦਾ ਕੁਝ ਵਡਾ ਭਾਰ ਹੋ ਗਿਆ ਸੀ (੧੫)ਅਰ ਬ੍ਰਹਮਾ ਥੀਂ ਲੈਕੇ ਪਿਛੇ ਪਿਛੇ ਆਰਯਾਵਰਤ ਵਿਚ ਬਹੁਤ ਸਾਰੇ ਵਿਦਵਾਨ ਹੋ ਚੁਕੇ ਹਨ ਉਨਾਂ ਦੀ ਉਸਤਤੀ ਨਾ ਕਰਕੇ ਫਰੰਗੀਆਂ ਦੀ ਉਸਤਤੀ ਵਿਚ ਲਗ ਜਾਨਾ ਪਖਛਪਾਤ ਅਰ ਖੁਸ਼ਾਮਦ ਦੇ ਬਿਨਾ ਕੀ ਆਖਿਆ ਜਾਵੇ । (੧੬)ਅਰ ਬੀਜ ਦੇ ਅੰਕੁਰ ਵਾਂਙਣ ਜੜ ਚੇਤਨ ਦੇ ਮਿਲਾਪ ਥੀਂ ਜੀਵ ਦੀ ਉਤਪੱਤੀ ਮੰਨਨੀ, ਉਤਪੱਤੀ ਦੇ ਪਹਿਲਾਂ ਜੀਵਦੇ ਸਰੂਪ ਦਾ ਨਾ ਮੰਨਨਾ, ਅਰ ਉਤਪੱਤੀ ਦਾ ਨਾਸ਼ ਨਾ ਮੰਨਕੇ ਪਹਿਲਾਂ ਪਿਛੋਂ ਦਾ ਵਿਰੋਧ ਹੈ, ਜੇਕਰ ਉਤਪੱਤੀ ਦੇ ਪਹਿਲਾਂ ਚੇਤਨ ਅਰ ਜੜ ਵਸਤੂ ਨਾ ਸਨ ਤਾਂ ਜੀਵ ਕਿੱਥੋਂ ਥੀਂ ਆਇਆ ? ਅਰ ਮਿਲਾਪ ਕਿਨ੍ਹਾਂ ਦਾ ਹੋਇਆ ? ਜੋ ਇਨ੍ਹਾਂ ਦੁਹਾਂ ਨੂੰ ਸਨਾਤਨ ਮੰਨਦੇ ਹੋ, ਤਾਂ ਠੀਕ ਹੈ, ਪਰੰਤੂ ਸ੍ਰਿਸ਼ਟੀ ਦੇ ਪਹਿਲਾਂ ਈਸ਼੍ਵਰ ਦੇ ਬਿਨਾ ਦੂਜੇ ਕਿਸੇ ਤਤ੍ਵ ਨੂੰ ਨਾ ਮੰਨਨਾ ਏਹ ਆਪਦਾ ਪਖਛ ਵਿਅਰਥ ਹੋ ਜਾਵੇਗਾ, ਏਸਲਈ ਜੋ ਉੱਨਤੀ ਕਰਨਾ ਚਾਹੋ ਤਾਂ "ਆਰਯਸਮਾਜ" ਦੇ ਸੰਗ ਮਿਲਕੇ ਉਸਦੇ ਉਦੇਸ਼ ਅਨੁਸਾਰ ਆਚਰਣ ਕਰਨਾ ਅੰਗੀਕਾਰ ਕਰੋ, ਨਹੀਂ ਤਾਂ ਕੁਝ ਹੱਥ ਨਾ ਲਗੇਗਾ, ਕਿਉਂਕਿ ਸਾਨੂੰ ਅਰ ਤੁਹਾਨੂੰ ਅਤੀ ਉਚਿਤ ਹੈ ਕਿ ਜਿਸ ਦੇਸ਼ ਦੇ ਪਦਾਰਥਾਂ ਥੀਂ ਅਪਨਾ ਸ਼ਰੀਰ ਬਨਿਆਂ, ਹੁਨ ਭੀ ਪਾਲਨ ਹੁੰਦਾ ਹੈ, ਅੱਗੋਂ ਹੋਵੇਗਾ, ਉਸਦੀ ਉੱਨਤੀ ਤਨ, ਮਨ, ਧਨ ਨਾਲ ਸਾਰੇ ਜਨ ਮਿਲਕੇ ਪ੍ਰੀਤੀ ਨਾਲ ਕਰਨ, ਏਸਲਈ ਜੇਹਾ ਆਰਯ-ਸਮਾਜ, ਆਰਯਾਵਰਤ ਦੇਸ਼ਦੀ ਉੱਨਤੀ ਦਾ ਕਾਰਣ ਹੈ ਉਜੇਹਾ ਦੂਜਾ ਨਹੀਂ ਹੋ ਸਕਦਾ, ਜੇਕਰ ਏਸ ਸਮਾਜ ਨੂੰ ਜੀਕਨ ਚਾਹੀਏ ਸਹਾਇਤਾ ਦੇਨ ਤਾਂ ਬਹੁਤ ਅੱਛੀ ਬਾਤ ਹੈ, ਕਿਉਂਕਿ ਸਮਾਜ ਦਾ ਸੁਭਾਗ ਵਧਾਨਾ ਬਹੁਤਿਆਂ ਦਾ ਕੰਮ ਹੈ ਇੱਕਦਾ ਨਹੀਂ ।

---

* 'ਤਮਗਾ' ਚਾਂਦੀ ਸੋਨੇ ਦਾ ਰੁਪਏ ਵਾਂਙਣ ਬਨਿਆ ਹੋਇਆ ਹੁੰਦਾ ਹੈ ਜੋ ਸਿਪਾਹੀ ਅਥਵਾ ਰਾਜ ਦਰਬਾਰੀਆਂ ਨੂੰ ਅੰਗ੍ਰੇਜ਼ਾਂ ਵਲੋਂ ਇੱਜ਼ਤ ਦੀ ਨਿਸ਼ਾਨੀ ਮਿਲਦੀ ਹੈ ਜਿਸਨੂੰ ਛਾਤੀ ਉੱਤੇ ਲੋਕ ਲਮਕਾਈ ਫਿਰਦੇ ਹਨ । (ਅਨੁਵਾਦਕਰਤਾ)

( ਪ੍ਰਸ਼ਨ ) ਤੁਸੀਂ ਸਾਰਿਆਂ ਦਾ ਖੰਡਨ ਕਰਦੇ ਹੀ ਆਉਂਦੇ ਹੋ ਪਰੰਤੂ ਅਪਨੇ ਅਪਨੇ ਧਰਮ ਵਿਚ ਸਾਰੇ ਅੱਛੇ ਹਨ ਖੰਡਨ ਕਿਸੇਦਾ ਨਾ ਕਰਨਾ ਚਾਹੀਏ, ਜੋ ਕਰਦੇ ਹੋ ਤਾਂ ਤੁਸੀਂ ਇਨ੍ਹਾਂ ਥੀਂ ਵਧੀਕ ਕੀ ਦਸਦੇ ਹੋ? ਜੇ ਦਸਦੇ ਹੋ ਤਾਂ ਕੀ ਤੁਸਾਂ ਥੀ ਵਧੀਕ ਵਾ ਬਰਾਬਰ ਕੋਈ ਪੁਰੁਸ਼ ਨਾ ਸੀ, ਅਰ ਨਾ ਹੈ ਅਜੇਹਾ ਅਭਿਮਾਨ ਕਰਨਾ ਤੁਸਾਂਨੂੰ ਯੋਗ ਨਹੀਂ, ਕਿਉਂਕਿ ਪਰਮਾਤਮਾ ਦੀ ਸ੍ਰਿਸ਼ਟੀ ਵਿਚ ਇਕ ਇਕ ਥੀਂ ਵਧੀਕ ਬਰਾਬਰ ਅਰ ਘਟ ਬਹੁਤ ਹਨ ਕਿਸੇਨੂੰ ਘਮੰਡ ਕਰਨਾ ਮੁਨਾਸਿਬ ਨਹੀਂ।

( ਉੱਤਰ ) ਧਰਮ ਸਾਰਿਆਂ ਦਾ ਇਕ ਹੁੰਦਾ ਹੈ ਵਾ ਅਨੇਕ ? ਜੇਕਰ ਆਖੋ ਅਨੇਕ ਹੁੰਦੇ ਹਨ ਤਾਂ ਇਕ ਦੂਜੇ ਥੀਂ ਵਿਰੁੱਧ ਹੁੰਦੇ ਹਨ ਵਾ ਅਵਿਰੁੱਧ? ਜੇ ਆਖੋ ਕਿ ਵਿਰੁੱਧ ਹੁੰਦੇ ਹਨ ਤਾਂ ਇਕ ਦੇ ਬਿਨਾ ਦੂਜਾ ਧਰਮ ਨਹੀਂ ਹੋ ਸਕਦਾ, ਅਰ ਜੇ ਕਹੋ ਅਵਿਰੁੱਧ ਹੁੰਦੇ ਹਨ ਤਾਂ ਵਖਰਾ ਵਖਰਾ ਹੋਨਾ ਵਿਅਰਥ ਹੈ, ਏਸ ਲਈ ਧਰਮ ਅਰ ਅਧਰਮ ਇਕ ਹੀ ਹੈ ਅਨੇਕ ਨਹੀਂ, ਇਹੋ ਅਸੀਂ ਵਧੀਕ ਕਹਿੰਦੇ ਹਾਂ ਕਿ ਜੀਕਨ ਸਾਰਿਆਂ ਸੰਪ੍ਰਦਾਈਆਂ ਦੇ ਉਪਦੇਸ਼ਾਂ ਨੂੰ ਕੋਈ ਰਾਜਾ ਅਕਠਾ ਕਰੇ ਤਾਂ ਇਕ ਹਜ਼ਾਰ ਥੀਂ ਘੱਟ ਨਹੀਂ ਹੋਨਗੇ, ਪਰੰਤ ਇਨ੍ਹਾਂ ਦਾ ਮੁਖ ਭਾਗ ਵੇਖੋ ਤਾਂ ਪੁਰਾਨੀ, ਕਿਰਾਨੀ, ਜੈਨੀ, ਅਰ ਕੁਰਾਨੀ, ਚਾਰ ਹੀ ਹਨ, ਕਿਉਂਕਿ ਇਨ੍ਹਾਂ ਚੌਹਾਂ ਵਿਚ ਸਾਰੇ ਸੰਪ੍ਰਦਾਯ ਆ ਜਾਂਦੇ ਹਨ, ਕੋਈ ਰਾਜਾ ਉਨ੍ਹਾਂ ਦੀ ਸਭਾ ਕਰਕੇ ਜਿਗਿਆਸੂ ਹੋਕੇ ਪਹਿਲਾਂ ਵਾਮਮਾਰਗੀ ਥੀਂ ਪੁਛੇ ਹੇ ਮਹਾਂਰਾਜ ਮੈਨੇ ਅਜੇ ਤਕ ਕੋਈ ਗੁਰੂ ਅਰ ਨਾ ਕਿਸੇ ਧਰਮ ਦਾ ਗ੍ਰਹਣ ਕੀਤਾ ਹੈ, ਦਸੋ ਸਾਰਿਆਂ ਧਰਮਾਂ ਵਿਚੋਂ ਉੱਤਮ ਧਰਮ ਕਿਸਦਾ ਹੈ ਜਿਸਨੂੰ ਮੈਂ ਗ੍ਰਹਣ ਕਰਾਂ ?

( ਵਾਮਮਾਰਗੀ ) ਸਾਡਾ ਹੈ।

( ਜਿਗਿਆਸੂ ) ਏਹ ਨੌਂ ਸੌ ਨੜਿਨਵੇਂ ਕੇਹੋ ਜੇਹੇ ਹਨ ?

( ਵਾਮਮਾਰਗੀ ) ਸਾਰੇ ਝੂਠੇ ਅਰ ਨਰਕਗਾਮੀ ਹਨ, ਕਿਉਂਕਿ:—

## ਕੌਲਾਤ ਪਰਤਰੰ ਨਾਸਤਿ॥

ਏਸ ਵਚਨ ਦੇ ਪ੍ਰਮਾਣ ਥੀਂ ਸਾਡੇ ਧਰਮ ਥੀਂ ਪਰੇ ਕੋਈ ਧਰਮ ਨਹੀਂ ਹੈ।

( ਜਿਗਿਆਸੂ ) ਤੁਹਾਡਾ ਕੀ ਧਰਮ ਹੈ ?

(ਵਾਮਮਾਰਗੀ) ਭਗਵਤੀ ਦਾ ਮੰਨਨਾ, ਮਦਰ, ਮਾਂਸ ਆਦੀ ਪੰਜ ਮਕਾਰਾਂ ਦਾ ਸੇਵਨ, ਅਰ ਰੁਦ੍ਰਿਆਮਲ ਆਦੀ ਚੌਂਠ ੬੪ ਤੰਤ੍ਰਾਂ ਦਾ ਮੰਨਨਾ ਇਤਿਆਦੀ ਜੋ ਤੂੰ ਮੁਕਤੀ ਦੀ ਇੱਛਾ ਕਰਦਾ ਹੈਂ ਤਾਂ ਤੂੰ ਸਾਡਾ ਚੇਲਾ ਹੋ ਜਾ।

( ਜਿਗਿਆਸੂ ) ਅੱਛਾ ਪਰੰਤੂ ਹੋਰਨਾਂ ਮਹਾਤਮਾਂ ਦਾ ਭੀ ਦਰਸ਼ਨ ਕਰਕੇ ਪੁਛ ਪਛ ਆਵਾਂਗਾ, ਪਿੱਛੋਂ ਜਿਸ ਵਿਚ ਮੇਰੀ ਸ਼੍ਰੱਧਾ ਅਰ ਪ੍ਰੀਤੀ ਹੋਵੇਗੀ ਉਸਦਾ ਚੇਲਾ ਹੋ ਜਾਵਾਂਗਾ।

(ਵਾਮਮਾਰਗੀ)ਅਰੇਕਿਉਂ ਭ੍ਰਮਵਿਚਪਇਆਹੈ,ਏਹ ਲੋਕਤੈਨੂੰਬਹਕਾਕੇ ਅਪਨੇ ਜਾਲ ਵਿਚ ਫਸਾ ਦੇਨਗੇ ਕਿਸੇ ਦੇ ਪਾਸ ਨਾ ਜਾਹਸਾਡੀ ਹੀਸ਼ਰਨੀਂ ਹੋ ਜਾ,ਨਹੀਂ ਤਾਂ ਪਛਤਾਵੇਗਾ, ਵੇਖ! ਸਾਡੇ ਮਤ ਵਿਚ ਭੋਗਅਰ ਮੋਖਛ ਦੋਵੇਂ ਹਨ।

( ਜਿਗਿਆਸੂ ) ਅੱਛਾ ਵੇਖ ਤਾਂ ਆਵਾਂ, ਅੱਗੇ ਚਲ ਕੇ ਸ਼ੈਵ ਦੇ ਪਾਸ ਜਾਕੇ ਪੁਛਿਆ ਤਾਂ ਅਜੇਹਾ ਹੀ ਉੱਤਰ ਉਸਨੇ ਦਿੱਤਾ ਇਨਾਂ ਵਧੀਕ ਕਿਹਾ ਕਿ ਬਿਨਾ ਸ਼ਿਵ, ਰੁਦ੍ਰਾਖਛ, ਭਸਮ ਧਾਰਣ, ਅਰ ਲਿੰਗ ਪੂਜਾ ਦੇ ਮੁਕਤੀ ਕਦੀ ਨਹੀਂ ਹੁੰਦੀ। ਓਹ ਉਸਨੂੰ ਛਡ ਨਵੀਂਨਵੇਦਾਂਤੀ ਜੀ ਦੇ ਪਾਸ ਗਿਆ

( ਜਿਗਿਆਸੂ ) ਦਸੋ ਮਹਾਰਾਜ!ਤੁਹਾਡਾ ਧਰਮ ਕੀ ਹੈ?

( ਵੇਦਾਂਤੀ ) ਅਸੀਂ ਧਰਮ ਅਧਰਮ ਕੁਝ ਭੀ ਨਹੀਂ ਮੰਨਦੇ, ਅਸੀਂ ਸਾਖਛਾਤ ਬ੍ਰਹਮ ਹਾਂ, ਅਸਾਂ ਵਿਚ ਧਰਮ ਅਧਰਮ ਕਿੱਥੇ ਹੈ? ਏਹ ਜਗਤ ਸਾਰਾ ਮਿਥਿਆ ਹੈ, ਅਰ ਜੋ ਗਿਆਨੀ ਸ਼ੁੱਧ ਚੇਤਨ ਹੋਇਆ ਚਾਹੇ ਤਾਂ ਅਪਨੇ ਨੂੰ ਬ੍ਰਹਮ ਮੰਨਕੇ, ਜੀਵ ਭਾਵ ਨੂੰ ਛੱਡਕੇ ਨਿੱਤ ਮੁਕਤ ਹੋ ਜਾਵੇਗਾ।

( ਜਿਗਿਆਸੂ ) ਜੇ ਤੁਸੀਂ ਬ੍ਰਹਮ ਨੂੰ ਨਿੱਤ ਮੁਕਤ ਮੰਨਦੇ ਹੋ ਤਾਂ ਬ੍ਰਹਮ ਦੇ ਗੁਣ, ਕਰਮ, ਸੁਭਾਵ ਤੁਹਾਡੇ ਵਿਚ ਕਿਉਂ ਨਹੀਂ? ਅਰ ਸ਼ਰੀਰ ਵਿਚ ਕਿਉਂ ਬੱਧੇ ਹੋਏ ਹੋ?

( ਵੇਦਾਂਤੀ ) ਤੇਨੂੰ ਸ਼ਰੀਰ ਦਿਸਦੇ ਹਨ ਇਸੇ ਥੀਂ ਤੂ ਭਰਮੀ ਹੈਂ ਸਾਨੂੰ ਕੁਝ ਨਹੀਂ ਦਿਸਦਾ ਬਿਨਾ ਬ੍ਰਹਮ ਦੇ।

(ਜਿਗਿਆਸੂ) ਤੁਸੀਂ ਵੇਖਨ ਵਾਲੇ ਕੌਨ ਅਰ ਕਿਸ ਨੂੰ ਵੇਖਦੇ ਹੋ?

(ਵੇਦਾਂਤੀ) ਦੇਖਨਵਾਲਾ ਬ੍ਰਹਮ, ਅਰ ਬ੍ਰਹਮ ਨੂੰ ਬ੍ਰਹਮ ਦੇਖਦਾ ਹੈ ॥

(ਜਿਗਿਆਸੂ) ਕੀ, ਦੋ ਬ੍ਰਹਮ ਹਨ?

(ਵੇਦਾਂਤੀ) ਨਹੀਂ ਅਪਨੇ ਆਪ ਨੂੰ ਦੇਖਦਾ ਹੈ॥

(ਜਿਗਿਆਸੂ) ਕੀ, ਕੋਈ ਅਪਨੇ ਮੋਢੇ ਉੱਤੇ ਆਪ ਚੜ੍ਹ ਸਕਦਾ ਹੈ? ਤੁਹਾਡੀ ਬਾਤ ਕੁਝ ਨਹੀਂ, ਨਿਰੀ ਪਾਗਲ਼ਪਨੇ ਦੀ ਹੈ। ਉਸਨੇ ਅੱਗੇ ਚਲਕੇ ਜੈਨੀਆਂ ਦੇ ਪਾਸ ਜਾਕੇ ਪੁਛਿਆ ਉਨਾਂ ਨੇ ਭੀ ਉਕਨ ਹੀ ਆਖਿਆ, ਪਰੰਤੂ ਇਨਾਂ ਵਧੀਕ ਕਿਹਾ ਕਿ 'ਜੈਨ ਧਰਮ' ਦੇ ਬਿਨਾ ਸਬ ਧਰਮ ਖੋਟਾ, ਜਗਤ ਦਾ ਕਰਤਾ ਅਨਾਦੀ ਈਸ਼੍ਵਰ ਕੋਈ ਨਹੀਂ, ਜਗਤ ਅਨਾਦੀ ਕਾਲ ਥੀਂ ਜਿਉਂ ਦਾ ਤਿਉਂ ਬਨਿਆ ਹੈ, ਅਰ ਬਨਿਆ ਰਹੇਗਾ, ਆ ਤੂ ਸਾਡਾ ਚੇਲਾ ਬਨਜਾ,ਕਿਉਂਕਿ ਅਸੀਂ ਸਮਜਕਤ੍ਰੀ ਅਰਥਾਤ ਸਬ ਪ੍ਰਕਾਰਥੀਂ ਅੱਛੇਹਾਂ,ਉੱਤਮ ਬਾਤਾਂ ਨੂੰ ਮੰਨਦੇ ਹਾਂ, ਜੈਨ ਮਾਰਗ ਥੀਂ ਭਿੰਨ ਸਬ ਮਿਥਿਆ ਧਰਮਵਾਲੇ ਹਨ। ਅੱਗੇ ਚਲਕੇ ਈਸਾਈ ਪਾਸੋਂ ਪੁੱਛਿਆ, ਉਸਨੇ ਵਾਮਮਾਰਗੀ ਦੇ ਤੁੱਲ ਸਬ ਜਵਾਬ ਸੁਵਾਲ ਕੀਤੇ, ਇੰਨਾਂ ਵਧੀਕ ਦੱਸਿਆ ਸਾਰੇ ਮਨੁੱਸ਼ ਪਾਪੀ ਹਨ, ਅਪਨੀ ਸਾਮਰਥ ਨਾਲ ਪਾਪ ਨਹੀਂ ਛੁਟਦਾ ਬਿਨਾ ਈਸਾ ਉਪਰ ਭਰੋਸੇ ਦੇ

ਪਵਿਤ੍ਰ ਹੋਕੇ ਮੁਕਤੀ ਨੂੰ ਨਹੀਂ ਪਾਸਕਦਾ,ਈਸਾ ਨੇ ਸਾਰਿਆਂ ਦੇ ਪ੍ਰਾਸਚਿੱਤਾਂ ਦੇ ਲਈ ਅਪਨੇ ਪ੍ਰਾਣ ਦੇਕੇ ਦਇਆ ਪ੍ਰਗਟ ਕੀਤੀ ਹੈ. ਤੂੰ ਸਾਡਾ ਹੀ ਚੇਲਾ ਬਨਜਾ, ਜਿਗਿਆਸੂ ਸੁਨਕੇ ਮੌਲਵੀ ਸਾਹਿਬ ਦੇ ਪਾਸ ਗਿਆ ਉਨਾਂ ਨਾਲ ਭੀ ਏਸੇ ਤਰਾਂ ਜਵਾਬ ਸੁਵਾਲ ਹੋਏ, ਇੱਨਾਂ ਵਧੀਕ ਕਿਹਾ "ਲਾਸ਼ਰੀਕ ਜ਼ੁਦਾ ਉਸਦੇ ਪਗੰਬਰ ਅਰ ਕੁਰਾਨਸ਼ਰੀਫ਼ ਦੇ ਬਿਨਾ ਮੰਨੇ, ਕੋਈ ਨਜਾਤ ਨਹੀਂ ਪਾ ਸਕਦਾ. ਜੋ ਏਸ ਮਜ਼ਹਬ ਨੂੰ ਨਹੀਂ ਮੰਨਦਾ, ਓਹ ਦੋਜ਼ਖ਼ੀ ਅਰ ਕਾਫਰ ਹੈ.ਵਾਜਬੁਲ ਕਤਲ ਅਰਥਾਤ ਲਾਇਕ ਮਾਰਨ ਦੇ ਹੈ" ॥ ਜਿਗਿਆਸੂ ਸੁਨਕੇ ਵੈਸ਼ਨਵ ਦੇ ਪਾਸ ਗਿਆ, ਉਕਨ ਹੀ ਸੰਵਾਦ ਹੋਇਆ, ਇੱਨਾਂ ਵਧੀਕ ਕਿਹਾ ਕਿ ਸਾਡੇ ਤਿਲਕ ਛਾਪੇ ਦੇਖਕੇ 'ਯਮਰਾਜ' ਡਰਦਾ ਹੈ। ਜਿਗਿਆਸੂ ਨੇ ਮਨ ਵਿਚ ਸਮਝਿਆ ਕਿ ਜਦ ਮੱਛਰ, ਮੱਖੀ, ਪੁਲਸ ਦੇ ਸਿਪਾਹੀ, ਚੋਰ, ਡਾਕੂ, ਅਰ ਦੁਸ਼ਮਨ ਨਹੀਂ ਡਰਦੇ ਤਾਂ 'ਯਮਰਾਜ' ਦੇ ਗਣ ਕਿਉਂ ਡਰਨਗੇ, ਫਿਰ ਅੱਗੇ ਚਲਿਆ ਤਾਂ ਸਬ ਮਤ ਵਾਲਿਆਂ ਨੇ ਅਪਨੇ ਅਪਨੇ ਨੂੰ ਸੱਚਾ ਕਿਹਾ, ਕੋਈ ਸਾਡਾ ਕਬੀਰ ਸੱਚਾ ਕੋਈ ਨਾਨਕ, ਕੋਈ ਦਾਦੂ, ਕੋਈ ਵੱਲਭ, ਕੋਈ ਸਹਜਾਨੰਦ, ਕੋਈ ਮਾਧਵ ਆਦੀ ਨੂੰ ਵਡਾ ਅਵਤਾਰ ਦੱਸਦੇ ਸੁਨਿਆ, ਹਜ਼ਾਰਾਂ ਪਾਸੋਂ ਪੁੱਛ ਉਨਾਂ ਦੇ ਆਪਸ ਵਿਚ ਇਕ ਦੂਜੇ ਦਾ ਵਿਰੋਧ ਦੇਖ ਅੱਛੀ ਤਰਾਂ ਨਿਸ਼ਚੇ ਕੀਤਾ ਕਿ ਇਨਾਂ ਵਿਚੋਂ ਕੋਈ ਗੁਰੂ ਕਰਨੇ ਯੋਗ ਨਹੀਂ, ਕਿਉਂਕਿ ਇਕ ਇਕ ਦੇ ਝੂਠ ਵਿਚ ਨੌਂ ਸੌ ਨੜਿਨਵੇਂ ਉਗਾਹ ਹੋਗਏ, ਜੀਕਨ ਝੂਠੇ ਦੁਕਾਨਦਾਰ ਵਾ ਕੰਜਰੀ ਅਰ ਭੜੂਆ ਆਦੀ ਅਪਨੀ ਅਪਨੀ ਵਸਤੂ ਦੀ ਵਡਿਆਈ ਦੂਜੇ ਦੀ ਬੁਰਿਆਈ ਕਰਦੇ ਹਨ ਉਕਨ ਹੀ ਏਹ ਹਨ, ਈਕਨ ਜਾਨਕੇ :-

**ਤਦ੍ਵਿਜਞਾਨਾਰਥੰ ਸ ਗੁਰੁਮੇਵਾਭਿਗੱਛੇਤ ।ਸਮਿਤਪਾਣਿਃ ਸ਼੍ਰੋਤ੍ਰਿਯੰ ਬ੍ਰਹਮਨਿਸ਼ਠਮ॥੧॥ ਤਸਮੈ ਸਵਿਦ੍ਵਨੁਪਸੱਨਾਯ ਸਮਜਕ ਪ੍ਰਸ਼ਾਂਤਚਿੱਤਾਯ ਸ਼ਮਨ੍ਵਿਤਾਯ। ਯੇਨਾਖ਼ਛਰੰ ਪੁਰੁਸ਼ੰ ਵੇਦਸਤ੍ਯੰ ਪ੍ਰੋਵਾਚ ਤਾਂਤੱਤ੍ਵਤੋ ਬ੍ਰਹਮਵਿਦ੍ਯਾਮ ॥੨**

ਮੁੰਡਕਉਪਨਿਸ਼ਦ ਖੰਡ ੨ । ਮੰਤ੍ਰ ੧੨-੧੩ ॥

ਉਸ ਸੱਤ ਦੇ ਅੱਛੀ ਤਰਾਂ ਜਾਨਨੇ ਵਾਸਤੇ ਓਹ ਸਮਿਤਪਾਨੀ ਅਰਥਾਤ ਹੱਥ ਜੋੜ ਨੀਵੇਂ ਹੱਥ ਕਰਕੇ ਵੇਦ ਦੇ ਜਾਨਨੇ ਵਾਲੇ, ਬ੍ਰਹਮ ਵਿਚ ਇਸਥਿਤੀ ਵਾਲੇ ਪਰਮਾਤਮਾ ਨੂੰ ਜਾਨਨੇ ਵਾਲੇ, ਗੁਰੂ ਦੇ ਪਾਸ ਜਾਵੇ, ਇਨਾਂ ਪਾਖੰਡੀਆਂ ਦੇ ਜਾਲ ਵਿਚ ਨਾ ਡਿੱਗੇ ॥ ੧ ॥ ਜਦ ਅਜੇਹਾ ਜਿਗਿਆਸੂ ਵਿਦਵਾਨ ਦੇ

ਪਾਸ ਜਾਵੇ ਉਸ ਸ਼ਾਂਤਚਿਤ ਜਿਤੇਂਦ੍ਰੀ ਪਾਸ ਆਏ ਜਿਗਿਆਸੂ ਨੂੰ ਯਥਾਰਥ ਬ੍ਰਹਮ ਵਿਦਿਆ, ਪਰਮਾਤਮਾ ਦੇ ਗੁਣ, ਕਰਮ, ਸੁਭਾਵ, ਦਾ ਉਪਦੇਸ਼ ਕਰੇ, ਅਰ ਜਿਸ ਜਿਸ ਸਾਧਨ ਥੀਂ ਓਹ ਸ੍ਰੋਤਾ ਧਰਮ, ਅਰਥ, ਕਾਮ, ਮੋਖਛ ਅਰ ਪਰਮਾਤਮਾ ਨੂੰ ਜਾਨ ਸਕੇ ਉਜੇਹੀ ਸ਼ਿਖਛਾ ਕੀਤਾ ਕਰੇ ॥ ੨ ॥ ਜਦ ਓਹ ਅਜੇਹੇ ਪੁਰਸ਼ ਦੇ ਪਾਸ ਜਾਕੇ ਬੋਲਿਆ ਕਿ ਮਹਾਰਾਜ ਹੁਨ ਇਨਾਂ ਸੰਪ੍ਰਦਾਈਆਂ ਦੇ ਬਖੇੜਿਆਂ ਥੀਂ ਮੇਰਾ ਚਿਤ ਭਰਮੀ ਹੋ ਗਿਆ। ਕਿਉਂਕਿ ਜੇ ਮੈਂ ਇਨਾਂ ਵਿਚੋਂ ਕਿਸੇ ਇਕ ਦਾ ਚੇਲਾ ਹੋਵਾਂਗਾ ਤਾਂ ਨੌਸੌ ਨੜਿਨਵਿਆਂ ਨਾਲ ਵਿਰੋਧੀ ਹੋਨਾ ਪਵੇਗਾ, ਜਿਸਦੇ ਨੌਸੌ ਨੜਿਨਵੇਂ ਦੁਸ਼ਮਨ ਅਰ ਇਕ ਮਿਤ੍ਰ ਹੈ ਉਸ ਨੂੰ ਸੁਖ ਕਦੀ ਨਹੀਂ ਹੋ ਸਕਦਾ ਏਸ ਲਈ ਤੁਸੀਂ ਮੈਨੂੰ ਉਪਦੇਸ਼ ਕਰੋ ਜਿਸ ਨੂੰ ਮੈਂ ਗ੍ਰਹਣ ਕਰਾਂ (ਸਚਿਆਰ ਵਿਦਵਾਨ) ਏਹ ਸਾਰੇ ਮਤ ਅਵਿਦਿਆ ਥੀਂ ਹੋਨ ਵਾਲੇ ਵਿਦਿਆ ਵਿਰੋਧੀ ਹਨ, ਮੂਰਖ, ਪਾਮਰ ਅਰ ਜੰਗਲੀ ਮਨੁਸ਼ ਨੂੰ ਬਹਕਾਕੇ ਅਪਨੇ ਜਾਲ ਵਿਚ ਫਸਾਕੇ ਅਪਨਾ ਮਤਲਬ ਸਿੱਧ ਕਰਦੇ ਹਨ, ਓਹ ਅਪਨੇ ਮਨੁੱਸ਼ ਜਨਮ ਦੇ ਫਲ ਥੀਂ ਰਹਿਤ ਹੋਕੇ ਅਪਨੇ ਮਨੁਸ਼ ਜਨਮ ਨੂੰ ਵਿਅਰਥ ਗੁਆਂਦੇ ਹਨ, ਵੇਖ ! ਜਿਸ ਬਾਤ ਵਿਚ ਏਹ ਹਜ਼ਾਰ ਇਕ ਮਤ ਹੋਨ ਓਹ ਵੇਦ ਮਤ ਗ੍ਰਹਣ ਕਰਨੇ ਯੋਗ ਹੈ, ਅਰ ਜਿਸ ਵਿਚ ਪਰਸਪਰ ਵਿਰੋਧ ਹੋਵੇ ਓਹ ਕਲਪਿਤ, ਝੂਠਾ, ਅਧਰਮ, ਨਾ ਗ੍ਰਹਣ ਕਰਨ ਯੋਗ ਹੈ ॥

(ਜਿਗਿਆਸੂ) ਏਸ ਦੀ ਪਰੀਖਛਾ ਕਿਸ ਤਰਾਂ ਹੋਵੇ ?

(ਸਚਿਆਰ) ਤੂੰ ਜਾਕੇ ਇਨਾਂ ਇਨਾਂ ਬਾਤਾਂ ਨੂੰ ਪੁਛ ਸਾਰਿਆਂ ਦੀ ਇਕ ਸੰਮਤੀ ਹੋ ਜਾਵੇਗੀ, ਤਦ ਓਹ ਉਨਾਂ ਹਜ਼ਾਰਾਂ ਦੀ ਮੰਡਲੀ ਦੇ ਵਿਚ ਉਠ ਕੇ ਬੋਲਿਆ ਕਿ ਸੁਨੋ ਸਬ ਲੋਗੋ ? ਸਚ ਬੋਲਨ ਵਿਚ ਧਰਮ ਹੈ ਵਾ ਝੂਠ ਵਿਚ ? ਸਾਰੇ ਇਕ ਸੁਰ ਹੋਕੇ ਬੋਲੇ ਕਿ ਸੱਚ ਬੋਲਨ ਵਿਚ ਧਰਮ, ਅਰ ਝੂਠ ਬੋਲਨ ਵਿਚ ਅਧਰਮ ਹੈ। ਉਕਨ ਹੀ ਵਿਦਿਆ ਪੜਨੇ, ਬ੍ਰਹਮਚਰਯ ਕਰਨੇ, ਪੂਰੀ ਜੁਆਨ ਉਮਰ ਵਿਚ ਵਿਵਾਹ, ਸਤਸੰਗ, ਉਦਮ, ਸਚ ਵਿਹਾਰ ਆਦੀ ਵਿਚ ਧਰਮ, ਅਰ ਵਿਦਿਆ ਨਾ ਪੜਨੇ, ਬ੍ਰਹਮਚਰਯ ਨਾ ਕਰਨੇ ਵਿਭਿਚਾਰ ਕਰਨੇ, ਕੁਸੰਗ, ਝੂਠਾ ਵਿਹਾਰ, ਛਲ, ਕਪਟ, ਜੀਵਾਂ ਨੂੰ ਦੁਖ ਦੇਨਾ, ਪਰਾਇਆ ਨੁਕਸਾਨ ਕਰਨੇ ਆਦੀ ਕਰਮਾਂ ਵਿਚ ਸਾਰਿਆਂ ਨੇ ਇਕ ਮਤ ਹੋਕੇ ਕਿਹਾ ਕਿ ਵਿਦਿਆ ਆਦੀ ਦੇ ਗ੍ਰਹਣ ਵਿਚ ਧਰਮ ਅਰ ਅਵਿਦਿਆ ਆਦੀ ਦੇ ਗ੍ਰਹਣ ਵਿਚ ਅਧਰਮ, ਤਦ ਜਿਗਿਆਸੂ ਨੇ ਸਾਰਿਆਂ ਨੂੰ ਕਿਹਾ ਕਿ ਤੁਸੀਂ ਇਸੇ ਤਰਾਂ ਸਾਰੇ ਜਨੇ ਇਕ ਮਤ ਹੋਕੇ ਸਤਧਰਮ ਦੀ ਉਨਤੀ, ਅਰ ਝੂਠੇ ਮਾਰਗ ਦੀ ਹਾਨੀ ਕਿਉਂ ਨਹੀਂ ਕਰਦੇ ਹੋ ? ਓਹ ਸਾਰੇ ਬੋਲੇ ਜੋ ਅਸੀਂ ਈਕਨ ਕਰੀਏ ਤਾਂ ਸਾਨੂੰ ਕੌਨ ਪੁਛੇ, ਸਾਡੇ ਚੇਲੇ ਸਾਡੀ ਆਗਿਆ ਵਿਚ ਨਾ ਰਹਿਨ, ਜੀਵਿਕਾ ਨਸ਼ਟ ਹੋਜਾਵੇ, ਫਿਰ ਜੋ ਅਸੀਂ ਆਨੰਦ ਕਰ ਰਹੇ ਹਾਂ ਸੋ ਸਬ

ਹੱਥੋਂ ਜਾਵੇ ਏਸ ਲਈ ਅਸੀਂ ਜਾਨਦੇ ਹਾਂ ਤਾਂ ਭੀ ਅਪਨੇ ਅਪਨੇ ਮਤ ਦਾ ਉਪਦੇਸ਼ ਅਰ ਹਠ ਕਰਦੇ ਹੀ ਜਾਂਦੇ ਹਾਂ ਕਿਉਂਕਿ :—

"ਰੋਟੀ ਖਾਈਏ ਸ਼ੱਕਰ ਸੇ ਅਰ ਦੁਨੀਆਂ ਠੱਗੀਏ ਮੱਕਰ ਸੇ"

ਅਜੇਹੀ ਬਾਤ ਹੈ ਦੇਖੋ! ਸੰਸਾਰ ਵਿਚ ਸਿੱਧੇ ਸੱਚੇ ਮਨੁੱਸ਼ ਨੂੰ ਕੋਈ ਨਹੀਂ ਦਿੰਦਾ ਅਰ ਨਾ ਪੁੱਛਦਾ, ਜੇਹੜਾ ਠੱਗਬਾਜ਼ੀ ਅਰ ਧੂਰਤਤਾ ਕਰਦਾ ਹੈ ਓਹੀ ਪਦਾਰਥ ਪਾਂਦਾ ਹੈ॥

(ਜਿਗਿਆਸੂ) ਜੋ ਤੁਸੀਂ ਅਜੇਹਾ ਪਾਖੰਡ ਚਲਾਕੇ ਹੋਰਨਾਂ ਮਨੁੱਸ਼ਾਂ ਨੂੰ ਠੱਗਦੇ ਹੋ ਤੁਹਾਨੂੰ ਰਾਜਾ ਦੰਡ ਕਿਉਂ ਨਹੀਂ ਦਿੰਦਾ ?

(ਮਤਵਾਲੇ) ਅਸਾਂ ਨੇ ਰਾਜਾ ਨੂੰ ਭੀ ਅਪਨਾ ਚੇਲਾ ਬਨਾ ਲੀਤਾ ਹੈ, ਅਸਾਂ ਨੇ ਪੱਕਾ ਬੰਦੋਬਸਤ ਕੀਤਾ ਹੈ ਛੁੱਟੇਗਾ ਨਹੀਂ॥

(ਜਿਗਿਆਸੂ) ਜਦ ਤੁਸੀਂ ਛਲ ਨਾਲ ਹੋਰਨਾਂ ਮਤ ਵਾਲਿਆਂ ਮਨੁੱਸ਼ਾਂ ਨੂੰ ਠੱਗ ਉਨਾਂ ਦੀ ਹਾਨੀ ਕਰਦੇ ਹੋ ਪਰਮੇਸ਼੍ਵਰ ਦੇ ਸਾਮਨੇ ਕੀ ਉੱਤਰ ਦੇਵੋਗੇ ਅਰ ਘੋਰ ਨਰਕ ਵਿਚ ਪਵੋਗੇ, ਥੋੜੇ ਜੀਵਨ ਦੇ ਲਈ ਇਨਾਂ ਵਡਾ ਅਪਰਾਧ ਕਰਨਾ ਕਿਉਂ ਨਹੀਂ ਛਡਦੇ ?

(ਮਤਵਾਲੇ) ਜਦ ਜੇਹਾ ਹੋਵੇਗਾ ਤਦ ਦੇਖਿਆ ਜਾਵੇਗਾ, ਨਰਕ ਅਰ ਪਰਮੇਸ਼੍ਵਰ ਦਾ ਦੰਡ ਜਦ ਹੋਵੇਗਾ ਤਦ ਹੋਵੇਗਾ ਹੁਨ ਤਾਂ ਆਨੰਦ ਕਰਦੇ ਹਾਂ, ਸਾਨੂੰ ਪ੍ਰਸੰਨਤਾ ਨਾਲ ਧਨ ਆਦੀ ਪਦਾਰਥ ਦਿੰਦੇ ਹਨ ਕੁਝ ਜੋਰ ਨਾਲ ਨਹੀਂ ਲੈਂਦੇ ਫਿਰ ਰਾਜਾ ਦੰਡ ਕਿਉਂ ਦੇਵੇ॥

(ਜਿਗਿਆਸੂ) ਜੀਕਨ ਕੋਈ ਛੋਟੇ ਬਾਲਕ ਨੂੰ ਫੁਸਲਾਕੇ ਧਨ ਆਦੀ ਪਦਾਰਥ ਖੋਹ ਲੈਂਦਾ ਹੈ ਜੀਕਨ ਉਸਨੂੰ ਦੰਡ ਮਿਲਦਾ ਹੈ ਊਕਨ ਤੁਹਾਨੂੰ ਕਿਉਂ ਨਹੀਂ ਮਿਲਦਾ ਕਿਉਂਕਿ :—

**ਅਜਞੋ ਭਵਤਿ ਵੈ ਬਾਲਃ ਪਿਤਾ ਭਵਤਿ ਮੰਤ੍ਰਦਃ॥**

ਮਨੁਸਮ੍ਰਿਤੀ ਅਧਯਾਯ ੨। ਸ਼ਲੋਕ ੫੩॥

ਜੋ ਗਿਆਨ ਰਹਿਤ ਹੁੰਦਾ ਹੈ ਓਹ ਬਾਲਕ, ਅਰ ਜੋ ਗਿਆਨ ਦਾ ਦੇਨ ਵਾਲਾਹੈ ਓਹ ਪਿਤਾ ਅਰ ਵਡਾ ਕਹਾਂਦਾ ਹੈ, ਜੇਹੜਾ ਬੁਧਵਾਨ ਵਿਦਵਾਨ ਹੈ ਓਹ ਤਾਂ ਤੁਹਾਡੀ ਬਾਤਾਂ ਵਿਚ ਨਹੀਂ ਫਸਦਾ ਕਿੰਤੂ ਅਗਿਆਨੀ ਲੋਗ ਜੋ ਬਾਲਕ ਦੇ ਵਾਂਙਣ ਹਨ, ਉਨਾਂ ਦੇ ਠਗਨੇ ਵਿਚ ਤੁਹਾਨੂੰ ਰਾਜਦੰਡ ਜ਼ਰੂਰ ਹੋਨਾ ਚਾਹੀਏ॥

(ਮਤਵਾਲੇ) ਜਦ ਰਾਜਾ ਪ੍ਰਜਾ ਸਾਰੇ ਸਾਡੇ ਮਤਵਿਚ ਹਨ, ਤਾਂ ਸਾਨੂੰ ਦੰਡ ਕੌਨ ਦੇਨਵਾਲਾ ਹੈ? ਜਦ ਅਜੇਹੀ ਵਿਵਸਥਾ ਹੋਵੇਗੀ ਤਦ ਇਨਾਂ ਬਾਤਾਂ ਨੂੰ ਛਡਕੇ ਦੂਜੀ ਵਿਵਸਥਾ ਕਰਾਂਗੇ॥

(ਜਿਗਿਆਸੂ) ਜੋ ਤੁਸੀਂ ਬੈਠੇ ਬੈਠੇ ਵਿਅਰਥ ਮਾਲ ਮਾਰਦੇ ਹੋ ਸੋ

ਵਿਦਿਆ ਅਭਿਆਸ ਕਰਕੇ ਗ੍ਰਿਹਸਥੀਆਂ ਦੇ ਮੁੰਡੇ, ਕੁੜੀਆਂ ਨੂੰ ਪੜ੍ਹਾਓ ਤਾਂ ਤੁਹਾਡਾ ਅਰ ਗ੍ਰਿਹਸਥੀਆਂ ਦਾ ਕਲਿਆਨ ਹੋਜਾਏ ॥

(ਮਤਵਾਲੇ) ਜਦ ਅਸੀ ਬਾਲਅਵਸਥਾ ਥੀਂ ਲੈਕੇ ਮਰਨ ਤਕ ਦੇ ਸੁਖਾਂ ਨੂੰ ਛਡੀਏ, ਬਾਲਅਵਸਥਾ ਥੀਂ ਯੁਵਾ ਅਵਸਥਾ ਤਕ ਵਿਦਿਆ ਪੜ੍ਹਨੇ ਵਿਚ ਰਹੀਏ, ਪਿਛੋਂ ਪੜ੍ਹਾਨ ਵਿਚ, ਅਰ ਉਪਦੇਸ਼ ਕਰਨ ਵਿਚ ਜਨਮ ਭਰ ਪ੍ਰਯਤਨ ਕਰੀਏ, ਸਾਨੂੰ ਕੀ ਮਤਲਬ, ਸਾਨੂੰ ਇੱਸੇ ਤਰਾਂ ਹੀ ਲੱਖਾਂ ਰੁਪਈਏ ਮਿਲ ਜਾਂਦੇ ਹਨ, ਚੈਨ ਕਰਦੇ ਹਾਂ, ਉਸਨੂੰ ਕਿਉਂ ਛੱਡੀਏ ?

(ਜਿਗਿਆਸੂ) ਏਸਦਾ ਫਲ ਤਾਂ ਬੁਰਾ ਹੈ ਦੇਖੋ ! ਤੁਹਾਨੂੰ ਵਡੇ ਰੋਗ ਹੁੰਦੇ ਹਨ, ਜਲਦੀ ਮਰ ਜਾਂਦੇ ਹੋ, ਬੁੱਧੀਵਾਨਾਂ ਵਿਚ ਨਿੰਦਿਆ ਯੋਗ ਹੁੰਦੇ ਹੋ, ਫੇਰ ਭੀ ਕਿਉਂ ਨਹੀਂ ਸਮਝਦੇ ?

(ਮਤਵਾਲੇ) ਓ ਭ੍ਰਾਵਾ !

**ਟਕਾ ਧਰਮਸ਼ਟਕਾ ਕਰਮ ਟਕਾ ਹਿ ਪਰਮੰ ਪਦਮ ।**
**ਯਸਗ੍ਰਿਹੇ ਟਕਾਨਾਸਤਿ ਹਾ ! ਟਕਾਂਟਕਟਕਾਯਤੇ॥ ੧॥**
**ਆਨਾਅੰਸ਼ਕਲਾ: ਪ੍ਰੋਕਤਾਰੂਪਯੋਅਸੌ ਭਗਵਾਨ ਸ੍ਵਯਮ ।**
**ਅਤਸਤੰ ਸਰਵ ਇੱਛੰਤਿ ਰੂਪਯੰ ਹਿ ਗੁਣਵੱਤਮਮ ॥ ੨ ॥**

ਤੂੰ ਮੂੰਡਾ ਹੈ ਸੰਸਾਰ ਦੀਆਂ ਗੱਲਾਂ ਨਹੀਂ ਜਾਨਦਾ ਦੇਖ ਟਕੇ ਦੇ ਬਿਨਾ ਧਰਮ, ਟਕੇ ਦੇ ਬਿਨਾ ਕਰਮ, ਟਕੇ ਦੇ ਬਿਨਾ ਪਰਮਪਦ, ਨਹੀਂ ਹੁੰਦਾ, ਜਿਸਦੇ ਘਰ ਵਿਚ ਟਕਾ ਨਹੀਂ ਹੈ ਓਹ ਹਾਏ ! ਟਕਾ ਟਕਾ ਕਰਦਾ ਕਰਦਾ ਉੱਤਮ ਪਦਾਰਥਾਂ ਨੂੰ ਬਿਟ ੨ ਵੇਖਦਾ ਰਹਿੰਦਾ ਹੈ ਕਿ ਹਾਏ ! ਮੇਰੇ ਪਾਸ ਟਕਾ ਹੁੰਦਾ ਤਾਂ ਏਸ ਉੱਤਮ ਪਦਾਰਥ ਨੂੰ ਮੈਂ ਭੋਗਦਾ ॥ ੧ ॥ ਕਿਉਂਕਿ ਸਭ ਕੋਈ ਸੋਲ਼ਾਂ ਕਲਾ ਵਾਲੇ ਅਦ੍ਰਿਸ਼ਜ* ਭਗਵਾਨ ਦਾ ਕਥਨ ਸੁਨਦੇ ਹਨ ਸੋ ਤਾਂ ਨਹੀਂ ਦਿੱਸਦਾ ਪਰੰਤੂ ਸੋਲਾਂ ਆਨੇ, ਅਰ ਪੈਸੇ, ਕੌਡੀ ਰੂਪ ਅੰਸ਼ਕਲਾ ਵਾਲਾ ਜੋ ਰੁਪੱਯਾ ਹੈ ਓਹੀ ਸਾਖਛਾਤ ਭਗਵਾਨ ਹੈ ਏਸ ਲਈ ਸਭ ਕੋਈ ਰੁਪੱਯਾਂ ਦੀ ਢੂੰਢ ਵਿਚ ਲੱਗੇ ਰਹਿੰਦੇ ਹਨ, ਕਿਉਂ ਕਿ ਸਾਰੇ ਕੰਮ ਰੁਪੱਯਾਂ ਥੀਂ ਸਿੱਧ ਹੁੰਦੇ ਹਨ ॥ ੨ ॥

(ਜਿਗਿਆਸੂ) ਠੀਕ ਹੈ ਤੁਹਾਡੀ ਅੰਦਰ ਦੀ ਲੀਲਾ ਬਾਹਿਰ ਆਗਈ, ਤੁਸਾਂ ਨੇ ਜਿਨਾਂ ਏਹ ਪਾਖੰਡ ਖੜਾ ਕੀਤਾ ਹੈ ਓਹ ਸਾਰਾ ਅਪਨੇ ਸੁਖ ਦੇ ਲਈ ਕੀਤਾ ਹੈ, ਪਰੰਤੂ ਏਸ ਵਿਚ ਜਗਤ ਦਾ ਨਾਸ਼ ਹੁੰਦਾ ਹੈ, ਕਿਉਂਕਿ ਜੇਹਾ ਸੱਤ

---

* ਜੇਹੜਾ ਦੇਖਨ ਵਿਚ ਨਾ ਆਵੇ (ਅਨੁਵਾਦਕਰਤਾ)

ਉਪਦੇਸ਼ ਥੀਂ ਸੰਸਾਰ ਨੂੰ ਲਾਭ ਪੁੱਜਦਾ ਹੈ, ਉਹੋ ਜਿਹਾ ਝੂਠੇ ਉਪਦੇਸ਼ ਥੀਂ ਹਾਨੀ ਹੁੰਦੀ ਹੈ, ਜਦ ਤੁਸਾਂ ਨੂੰ ਧਨ ਦਾ ਹੀ ਮਤਲਬ ਸੀ ਤਾਂ ਨੌਕਰੀ ਅਰ ਵਯਾਪਾਰ ਆਦੀ ਕਰਮ ਕਰਕੇ ਧਨ ਨੂੰ ਅਕੱਠਾ ਕਿਉਂ ਨਹੀਂ ਕਰ ਲੈਂਦੇ ਹੋ?

(ਮਤਵਾਲੇ) ਉਸ ਵਿਚ ਪ੍ਰਯਤਨ ਬਹੁਤ ਅਰ ਨੁਕਸਾਨ ਭੀ ਹੋ ਜਾਂਦਾ ਹੈ, ਪਰੰਤੂ ਏਸ ਸਾਡੀ ਲੀਲਾ ਵਿਚ ਨੁਕਸਾਨ ਕਦੀ ਨਹੀਂ ਹੁੰਦਾ ਕਿੰਤੂ ਹਮੇਸ਼ਾ ਲਾਭ ਹੀ ਲਾਭ ਹੁੰਦਾ ਹੈ, ਦੇਖੋ ਤੁਲਸੀਦਲ ਪਾਕੇ ਚਰਣਾਮ੍ਰਿਤ ਦੇਕੇ ਕੰਠੀ ਬਨ੍ਹ ਦਿੰਦੇ, ਚੇਲਾ ਮੁਨਨ ਥੀਂ ਜਨਮ ਭਰ ਨੂੰ ਪਸ਼ੂ ਵਾਙਣ ਹੋ ਜਾਂਦਾ ਹੈ, ਫੇਰ ਭਾਵੇਂ ਜੀਕਨ ਚਲਾਈਏ ਚਲ ਸਕਦਾ ਹੈ॥

(ਜਿਗਿਆਸੂ) ਏਹ ਲੋਗ ਤੁਹਾਨੂੰ ਬਹੁਤ ਸਾਰਾ ਧਨ ਕਿਸ ਲਈ ਦਿੰਦੇ ਹਨ?

(ਮਤਵਾਲੇ) ਧਰਮ, ਸੁਰਗ ਅਰ ਮੁਕਤੀ ਦੇ ਵਾਸਤੇ॥

(ਜਿਗਿਆਸੂ) ਜਦ ਤੁਸੀਂ ਹੀ ਮੁਕਤ ਨਹੀਂ ਅਰਨਾ ਮੁਕਤੀ ਦਾ ਸਰੂਪ ਵਾ ਸਾਧਨ ਜਾਨਦੇ ਹੋ ਤਾਂ ਤੁਹਾਡੀ ਸੇਵਾ ਕਰਨ ਵਾਲਿਆਂ ਨੂੰ ਕੀ ਮਿਲੇਗਾ?

(ਮਤਵਾਲੇ) ਕੀ ਏਸ ਲੋਕ ਵਿਚ ਮਿਲਦਾ ਹੈ? ਨਹੀਂ ਕਿੰਤੂ ਮਰਕੇ ਪਿਛੋਂ ਪਰਲੋਕ ਵਿਚ ਮਿਲਦਾ ਹੈ. ਜਿਨਾਂ ਏਹ ਲੋਕ ਸਾਨੂੰ ਦਿੰਦੇ ਹਨ ਅਰ ਸੇਵਾ ਕਰਦੇ ਹਨ ਓਹ ਸਬ ਇਨਾਂ ਲੋਕਾਂ, ਨੂੰ ਪਰਲੋਕ ਵਿਚ ਮਿਲ, ਜਾਂਦਾ ਹੈ॥

(ਜਿਗਿਆਸੂ) ਇਨਾਂ ਨੂੰ ਤਾਂ ਦਿੱਤਾ ਹੋਇਆ ਮਿਲ ਜਾਂਦਾ ਹੈ ਵਾ ਨਹੀਂ, ਤੁਸਾਂ ਲੈਨ ਵਾਲਿਆਂ ਨੂੰ ਕੀ ਮਿਲੇਗਾ ਨਰਕ ਵਾ ਹੋਰ ਕੁਝ?

(ਮਤਵਾਲੇ) ਅਸੀਂ ਭਜਨ ਕੀਤਾ ਕਰਨੇ ਹਾਂ ਏਸਦਾ ਸੁਖ ਸਾਨੂੰ ਮਿਲੇਗਾ।

(ਜਿਗਿਆਸੂ) ਤੁਹਾਡਾ ਭਜਨ ਤਾਂ ਟਕੇ ਦੇ ਲਈ ਹੈ ਓਹ ਸਬ ਟਕੇ ਇੱਥੇ ਪਏ ਰਹਨਗੇ, ਅਰ ਜਿਸ ਮਾਂਸ ਦੇ ਪਿੰਡ ਨੂੰ ਇੱਥੇ ਪਾਲਦੇ ਹੋ ਓਹ ਭੀ ਸੁਆਹ ਹੋਕੇ ਇੱਥੇ ਹੀ ਰਹ ਜਾਵੇਗਾ, ਜੇ ਤੁਸੀਂ ਪਰਮੇਸ਼੍ਵਰ ਦਾ ਭਜਨ ਕਰਦੇ ਹੁੰਦੇ ਤਾਂ ਤੁਹਾਡਾ ਆਤਮਾ ਭੀ ਪਵਿਤ੍ਰ ਹੁੰਦਾ॥

(ਮਤਵਾਲੇ) ਕੀ ਅਸੀਂ ਅਪਵਿਤ੍ਰ ਹਾਂ?

(ਜਿਗਿਆਸੂ) ਅੰਦਰ ਦੇ ਬੜੇ ਮੈਲੇ ਹੋ॥

(ਮਤਵਾਲੇ). ਤੁਸਾਂ ਨੇ ਕੀਕਨ ਜਾਨਿਆ?

(ਜਿਗਿਆਸੂ) ਤੁਹਾਡੇ ਚਾਲ ਚਲਨ ਵਿਹਾਰ ਥੀਂ॥

(ਮਤਵਾਲੇ) ਮਹਾਤਮਾ ਦਾ ਵਿਹਾਰ ਹਾਥੀ ਦੇ ਦੰਦਾਂ ਦੇ ਵਾਂਗਰ ਹੁੰਦਾ ਹੈ ਜੀਕਨ ਹਾਥੀ ਦੇ ਦੰਦ ਖਾਨਦੇ ਵੱਖਰੇ ਅਰ ਵਿਖਾਨ ਦੇ ਵਖਰੇ ਹੁੰਦੇ ਹਨਾਂ ਉਕਨ ਹੀ ਅੰਦਰ ਥੀਂ ਅਸੀਂ ਪਵਿਤ੍ਰ ਹਾਂ ਅਰ ਬਾਹਰ ਥੀਂ ਲੀਲਾਮਾਤ੍ਰ ਕਰਦੇ ਹਾਂ॥

(ਜਿਗਿਆਸੂ) ਜੇ ਤੁਸੀਂ ਅੰਦਰ ਥੀਂ ਪਵਿਤ੍ਰ ਹੁੰਦੇ ਤਾਂ ਤੁਹਾਡੇ ਬਾਹਰ ਦੇ ਕੰਮ ਭੀ ਪਵਿਤ੍ਰ ਹੁੰਦੇ, ਏਸ ਲਈ ਅੰਦਰੋਂ ਭੀ ਮੈਲੇ ਹੋ॥

(ਮਤਵਾਲੇ) ਅਸੀਂ ਚਾਹੇ ਜੀਕਨ ਹੋਵੀਏ ਪਰੰਤੂ ਸਾਡੇ ਚੇਲੇ ਤਾਂ ਅੱਛੇ ਹਨ॥

(ਜਿਗਿਆਸੂ) ਜੀਕਨ ਤੁਸੀਂ ਗੁਰੂ ਹੋ ਉਕਨ ਤੁਹਾਡੇ ਚੇਲੇ ਭੀ ਹੋਣਗੇ॥

(ਮਤਵਾਲੇ) ਇਕ ਮਤ ਕਦੀ ਨਹੀਂ ਹੋ ਸਕਦਾ ਕਿਉਂਕਿ ਮਨੁਸ਼ ਦੇ ਗੁਣ, ਕਰਮ, ਸੁਭ ਵ ਵਖਰੇ ਹਨ ।

(ਜਿਗਿਆਸੂ) ਜੇ ਬਾਲ ਅਵਸਥਾ ਵਿਚ ਇਕੋ ਜੇਹੀ ਸ਼ਿਖਛਾ ਹੋਵੇ, ਸੱਚ ਬੋਲਨਾ ਆਦੀ ਧਰਮ ਦਾ ਗ੍ਰਹਣ, ਅਰ ਮਿਥਿਆ ਭਾਸ਼ਣ ਆਦੀ ਅਧਰਮ ਦਾ ਤਿਆਗ ਕਰਨ ਤਾਂ ਇਕ ਮਤ ਜ਼ਰੂਰ ਹੋਜਾਏ, ਅਰ ਦੋ ਮਤ ਅਰਥਾਤ ਧਰਮਾਤਮਾ, ਅਰ ਅਧਰਮਾਤਮਾ ਸਦਾ ਰਹਿੰਦੇ ਹਨ ਓਹ ਤਾਂ ਰਹਨ ਪਰੰਤੂ ਧਰਮਾਤਮਾ ਅਧਿਕ ਹੋਨੇ ਅਰ ਅਧਰਮੀ ਘਟ ਹੋਨੇ ਥੀਂ ਸੰਸਾਰ ਵਿਚ ਸੁਖ ਵਧਦਾ ਹੈ, ਅਰ ਜਦ ਅਧਰਮੀ ਬਹੁਤ ਹੁੰਦੇ ਹਨ ਤਦ ਦੁੱਖ, ਜਦ ਸਾਰੇ ਵਿਦਵਾਨ ਇੱਕੋ ਜੇਹਾ ਉਪਦੇਸ਼ ਕਰਨ ਤਾਂ ਇਕ ਮਤ ਹੋਨ ਵਿਚ ਕੁਝ ਭੀ ਦੇਰ ਨਾ ਹੋਵੇ।

(ਮਤਵਾਲੇ) ਅਜ ਕਲ ਕਲਯੁਗ ਹੈ ਸਤਯੁਗ ਦੀ ਬਾਤ ਨਾ ਚਾਹੋ ।

(ਜਿਗਿਆਸੂ) ਕਲਜੁਗ ਨਾਮ ਸਮੇਂ ਦਾ ਹੈ, ਸਮਾ ਕ੍ਰਿਆ ਰਹਿਤ ਹੋਨ ਥੀਂ ਕੁਝ ਧਰਮ, ਅਧਰਮ ਦੇ ਕਰਨ ਵਿਚ ਸਿੱਧ ਕਰਨ ਵਾਲਾ, ਹਟਾਨ ਵਾਲਾ ਨਹੀਂ, ਕਿੰਤੂ ਤੁਸੀਂ ਹੀ ਕਲਯੁਗ ਦੀਆਂ ਮੂਰਤੀਆਂ ਬਨ ਰਹੇ ਹੋ, ਜੇ ਮਨੁਸ਼ ਹੀ ਸਤਯੁਗ ਕਲਯੁਗ ਨਾ ਹੋਨ ਤਾਂ ਕੋਈ ਭੀ ਸੰਸਾਰ ਵਿਚ ਧਰਮਾਤਮਾ ਨਹੀਂ ਹੁੰਦਾ, ਏਹ ਸਾਰੇ ਸੰਗ ਦੇ ਗੁਣ ਦੋਸ਼ ਹਨ ਸੁਭਾਵਿਕ ਨਹੀਂ । ਇੱਨਾ ਕਹਕੇ ਸਚਿਆਰ ਦੇ ਪਾਸ ਗਿਆ ਉਨਾਂ ਨੂੰ ਕਹਿਆ ਕਿ ਮਹਾਰਾਜ! ਤੁਸਾਂ ਨੇ ਮੇਰਾ ਉੱਧਾਰ ਕੀਤਾ ਨਹੀਂ ਤਾਂ ਮੈਂ ਭੀ ਕਿਸੇ ਦੇ ਜਾਲ ਵਿਚ ਫਸਕੇ ਨਸ਼ਟ ਭ੍ਰਸ਼ਟ ਹੋ ਜਾਂਦਾ, ਹੁਨ ਮੈਂ ਇਨਾਂ ਪਾਖੰਡੀਆਂ ਦਾ ਖੰਡਨ ਅਰ ਵੇਦੋਕਤ ਸੱਤ ਮਤ ਦਾ ਮੰਡਨ ਕੀਤਾ ਕਰਾਂਗਾ॥

(ਸਚਿਆਰ) ਇਹੀ ਸਾਰੇ ਮਨੁੱਸ਼ਾਂ ਦਾ, ਵਿਸ਼ੇਸ਼ ਵਿਦਵਾਨਾਂ ਅਰ ਸੰਨਿ-ਆਸੀਆਂ ਦਾ ਕੰਮ ਹੈ ਕਿ ਸਬ ਮਨੁੱਸ਼ਾਂ ਨੂੰ ਸਤਦਾ ਮੰਡਨ, ਅਰ ਅਸਤ ਦਾ ਖੰਡਨ, ਪੜ੍ਹਾ ਸੁਨਾਕੇ ਸਚੇ ਉਪਦੇਸ਼ ਥੀਂ ਉਪਕਾਰ ਪਹੁੰਚਾਨਾ ਚਾਹੀਏ ॥

(ਪ੍ਰਸ਼ਨ) ਜੋ ਬ੍ਰਹਮਚਾਰੀ, ਸੰਨਿਆਸੀ ਹਨ ਓਹ ਤਾਂ ਠੀਕ ਹਨ ?

(ਉੱਤਰ) ਏਹ ਆਸ਼੍ਰਮ ਤਾਂ ਠੀਕ ਹਨ ਪਰੰਤੂ ਅਜ ਕਲ ਇਨ੍ਹਾਂ ਵਿਚ ਭੀ ਗੜਬੜ ਹੈ, ਕਿੱਨੇ ਹੀ ਨਾਮ ਬ੍ਰਹਮਚਾਰੀ ਰੱਖਦੇ ਹਨ, ਅਰ ਝੂਠ ਮੂਠ ਜਟਾ ਵਧਾਕੇ ਸਿੱਧਤਾਈ ਕਰਦੇ ਅਰ ਜਪ, ਪੁਰੁਸ਼ਚਰਣ ਆਦੀ ਵਿਚ ਫਸੇ ਰਹਿੰਦੇ ਹਨ, ਵਿਦਿਆ ਪੜ੍ਹਨ ਦਾ ਨਾਮ ਨਹੀਂ ਲੈਂਦੇ ਕਿ ਜਿਸ ਕਾਰਣ ਭੀ ਬ੍ਰਹਮਚਾਰੀ ਨਾਮ ਹੁੰਦਾ ਹੈ ਉਸ ਬ੍ਰਹਮਚਾਰੀ ਅਰਥਾਤ ਵੇਦ ਪੜ੍ਹਨ ਵਿਚ ਯਤਨ ਕੁਝ ਭੀ ਨਹੀਂ ਕਰਦੇ, ਓਹ ਬ੍ਰਹਮਚਾਰੀ ਬਕਰੀ ਦੇ ਗਲਦੇ ਥਨਾਂਦੇ ਵਾਙਣ ਨਿਕੰਮੇ ਹਨ। ਅਰ ਜੋ ਓਹੋ ਜੇਹੇ ਸੰਨਿਆਸੀ ਵਿਦਿਆ ਰਹਿਤ, ਦੰਡ

ਕਮੰਡਲ ਲੈਕੇ ਭਿਖਛਾ ਮਾਤ੍ਰ ਕਰਦੇ ਫਿਰਦੇ ਹਨ ਜੋ ਕੁਝ ਭੀ ਵੇਦ ਮਾਰਗ ਦੀ ਉੱਨਤੀ ਨਹੀਂ ਕਰਦੇ, ਛੋਟੀ ਉਮਰ ਵਿਚ ਸੰਨਿਆਸ ਲੈਕੇ ਫਿਰਿਆ ਕਰਦੇ ਹਨ, ਅਰ ਵਿਦਿਆ ਅਭਿਆਸ ਨੂੰ ਛਡ ਦਿੰਦੇ ਹਨ, ਅਜੇਹੇ ਬ੍ਰਹਮਚਾਰੀ ਅਰ ਸੰਨਿਆਨੀ ਇੱਧਰ ਉੱਧਰ ਜਲ ਥਲ ਪੱਥਰ ਆਦੀ ਮੂਰਤੀਆਂ ਦਾ ਦਰਸ਼ਨ, ਪੂਜਨ ਕਰਦੇ ਫਿਰਦੇ, ਵਿਦਿਆ ਜਾਨਕੇ ਭੀ ਚੁਪ ਹੋ ਰਹਿੰਦੇ ਹਨ, ਇਕਾਂਤ ਜਗਹ ਵਿਚ ਜੇਹੜਾ ਅੱਛਾ ਲੱਗੇ ਖਾ ਪੀਕੇ ਸੁੱਤੇ ਪਏ ਰਹਿੰਦੇ ਹਨ, ਅਰ ਈਰਸ਼ਾ ਦ੍ਵੇਸ਼ ਵਿਚ ਫਸਕੇ ਨਿੰਦਿਆ, ਕੁਚੇਸ਼ਟਾ ਕਰਕੇ ਨਿਰਬਾਹ ਕਰਦੇ, ਭਗਵੇ ਵਸਤ੍ਰ ਅਰ ਦੰਡ ਲੈਨ ਮਾਤ੍ਰ ਥੀਂ ਅਪਨੇ ਨੂੰ ਕ੍ਰਿਤ ਕ੍ਰਿਤ ਸਮਝਦੇ, ਅਰ ਸਾਰਿਆਂ ਨਾਲੋਂ ਉੱਚਾ ਜਾਨਕੇ ਉੱਤਮ ਕੰਮ ਨਹੀਂ ਕਰਦੇ, ਅਜੇਹੇ ਸੰਨਿਆਸੀ ਭੀ ਜਗਤ ਵਿਚ ਨਿਕੰਮੇ ਰਹਿੰਦੇ ਹਨ । ਅਰ ਜੋ ਸਬ ਜਗਤ ਦਾ ਭਲਾ ਸਾਧਦੇ ਹਨ ਓਹ ਠੀਕ ਹਨ ॥

(ਪ੍ਰਸ਼ਨ) ਗਿਰੀ, ਪੁਰੀ ਭਾਰਤੀ ਆਦੀ ਗੁਸਾਈਂ ਲੋਗ ਤਾਂ ਅੱਛੇ ਹਨ? ਕਿਉਂਕਿ ਮੰਡਲੀ ਬਨਕੇ ਇਦੇ ਉਦੇ ਫਿਰਦੇ ਹਨ, ਸੈਂਕੜੇ ਸਾਧਾਂ ਨੂੰ ਆਨੰਦ ਕਰਾਂਦੇ ਹਨ ਅਰ ਸਬ ਜਗਹ ਅਦ੍ਵੈਤ ਮਤ ਦਾ ਉਪਦੇਸ਼ ਕਰਦੇ ਹਨ, ਅਰ ਕੁਝ ਕੁਝ ਪੜ੍ਹਦੇ ਪੜ੍ਹਾਂਦੇ ਭੀ ਹਨ ਏਸ ਲਈ ਓਹ ਅੱਛੇ ਹੋਨਗੇ ॥

(ਉੱਤਰ) ਏਹ ਸਬ ਦਸ ਨਾਮ ਪਿਛੋਂ ਥੀਂ ਕਲਪਨਾ ਕੀਤੇ ਹਨ ਸਨਾਤਨ ਨਹੀਂ, ਉਨ੍ਹਾਂ ਦੀਆਂ ਮੰਡਲੀਆਂ ਨਿਰੀਆਂ ਖਾਨ ਵਾਸਤੇ ਹਨ, ਬਹੁਤ ਸਾਰੇ ਸਾਧ ਭੋਜਨ ਦੇ ਹੀ ਵਾਸਤੇ ਮੰਡਲੀਆਂ ਵਿਚ ਰਹਿੰਦੇ ਹਨ, ਦੰਭੀ ਭੀ ਹਨ ਕਿਉਂਕਿ ਇਕ ਨੂੰ ਮਹੰਤ ਬਨਾਕੇ ਸੰਧਿਆ ਵੇਲੇ ਇਕ ਮਹੰਤ ਜੇਹੜਾ ਕਿ ਉਨਾਂ ਵਿਚ ਪ੍ਰਧਾਨ ਹੁੰਦਾ ਹੈ ਓਹ ਗੱਦੀ ਉਪਰ ਬੈਠ ਜਾਂਦਾ ਹੈ ਸਾਰੇ ਬ੍ਰਾਹਮਣ ਅਰ ਸਾਧੂ ਖਲੋਕੇ ਹੱਥਾਂ ਵਿਚ ਫੁਲ ਲੈਕੇ :—

**ਨਾਰਾਯਣੰ ਪਦਮਭਵੰਵਸਿਸ਼ਠੰ ਸ਼ਕਤਿੰ ਚ ਤਤਪੁਤ੍ਰ ਪਰਾਸ਼ਰੰ ਚ । ਵ੍ਯਾਸੰ ਸੁਕੰ ਗੌੜਪਦੰ ਮਹਾਂਤਮ ॥**

ਇਤਿਆਦੀ ਸ਼ਲੋਕ ਪੜ੍ਹਕੇ ਹਰ ਹਰ ਬੋਲ ਉਨਾਂ ਦੇ ਉਪਰ ਫੁੱਲ ਵਸਾਕੇ ਸਾਸ਼ਟਾਂਗ ਨਮਸਕਾਰ ਕਰਦੇ ਹਨ, ਜੋ ਕੋਈ ਅਜੇਹਾ ਨਾ ਕਰੇ ਉਸਨੂੰ ਉੱਥੇ ਰਹਨਾ ਭੀ ਔਖਾ ਹੈ, ਏਹ ਦੰਭ ਸੰਸਾਰ ਦੇ ਦਿਖਾਨ ਦੇ ਲਈ ਕਰਦੇ ਹਨ, ਜਿਸਥੀਂ ਜਗਤ ਵਿਚ ਪ੍ਰਤਿਸ਼ਠਾ ਹੋਕੇ ਮਾਲ ਮਿਲੇ । ਕਿੰਨੇ ਹੀ ਮਠਧਾਰੀ ਗ੍ਰਿਹਸਥੀ ਹੋਕੇ ਭੀ ਸੰਨਿਆਸ ਦਾ ਅਭਿਮਾਨ ਮਾਤ੍ਰ ਕਰਦੇ ਹਨ, ਕਰਮ ਕੁਝ ਨਹੀਂ, ਸੰਨਿਆਸ ਦਾ ਓਹੀ ਕਰਮ ਹੈ ਜੋ ਪੰਜਵੇਂ ਸਮੁੱਲਾਸ ਵਿਚ ਲਿਖ ਆਏ ਹਾਂ, ਉਸਨੂੰ ਨਾ ਕਰਕੇ ਵਿਅਰਥ ਸਮਾਂ ਗਆਂਦੇ ਹਨ, ਜੋ ਕੋਈ ਅੱਛਾ ਉਪਦੇਸ਼ ਕਰੇ ਉਸਦੇ ਭੀ ਵਿਰੋਧੀ ਹੁੰਦੇ ਹਨ

ਬਹੁਤ ਕਰਕੇ ਏਹ ਲੋਗ ਭਸਮ, ਰੁਦ੍ਰਾਖਛ ਧਾਰਣ ਕਰਦੇ ਅਰ ਕੋਈ ਹੋਈ ਸ਼ੈਵ ਸੰਪ੍ਰਦਾਯ ਦਾ ਅਭਿਮਾਨ ਰਖਦੇ ਹਨ, ਅਰ ਜਦ ਕਦੀ ਸ਼ਾਸਤ੍ਰਾਰਥ ਕਰਦੇ ਹਨ ਤਾਂ ਅਪਨੇ ਮਤ ਅਰਥਾਤ ਸ਼ੰਕ੍ਰਾਚਾਰਯ ਦੇ ਕਹੇ ਹੋਏ ਦਾ ਸਥਾਪਨ, ਅਰ ਚਕ੍ਰਾਂਕਿਤ ਆਦੀ ਦੇ ਖੰਡਨ ਵਿਚ ਪ੍ਰਵ੍ਰਿੱਤ ਰਹਿੰਦੇ ਹਨ ਵੇਦਮਾਰਗ ਦੀ ਉੱਨਤੀ, ਅਰ ਜਿੰਨੇ ਪਾਖੰਡ ਮਾਰਗ ਹਨ ਉੱਨੇਆਂ ਦੇ ਖੰਡਨ ਵਿਚ ਪ੍ਰਵ੍ਰਿੱਤ ਨਹੀਂ ਹੁੰਦੇ। ਏਹ ਸੰਨਿਆਸੀ ਲੋਗ ਈਕਨ ਸਮਝਦੇ ਹਨ ਕਿ ਸਾਨੂੰ ਖੰਡਨ ਮੰਡਨ ਥੀਂ ਕੀ ਮਤਲਬ, ਅਸੀਂ ਤਾਂ ਮਹਾਤਮਾ ਹਾਂ ਅਜੇਹੇ ਲੋਗ ਭੀ ਸੰਸਾਰ ਵਿਚ ਭਾਰ ਰੂਪ ਹਨ। ਜਦ ਅਜੇਹੇ ਹਨ ਤਦੇ ਤਾਂ ਵੇਦਮਾਰਗ ਵਿਰੋਧੀ ਵਾਮਮਾਰਗ ਆਦੀ ਸੰਪ੍ਰਦਾਈ, ਈਸਾਈ, ਮੁਸਲਮਾਨ, ਜੈਨੀ ਆਦੀ ਵਧ ਗਏ ਹੁਨ ਭੀ ਵਧਦੇ ਜਾਂਦੇ ਹਨ, ਅਰ ਇਨਾਂ ਦਾ ਨਾਸ਼ ਹੁੰਦਾ ਜਾਂਦਾ ਹੈ ਤਾਂ ਭੀ ਇਨਾਂ ਦੀ ਅੱਖ ਨਹੀਂ ਖੁਲਦੀ ਖੁਲੇ ਕਿੱਥੋਂ ਜੋ ਕੁਝ ਉਨਾਂ ਦੇ ਮਨ ਵਿਚ ਪਰਉਪਕਾਰ ਬੁੱਧੀ ਅਰ ਕਰਨ ਯੋਗ ਕਰਮ ਕਰਨ ਵਿਚ ਉਤਸਾਹ ਹੋਵੇ, ਕਿੰਤੂ ਏਹ ਲੋਗ ਅਪਨੀ ਪ੍ਰਤਿਸ਼ਠਾ ਖਾਨ ਪੀਨ ਦੇ ਬਿਨਾ ਹੋਰ ਵਧੀਕ ਕੁਝ ਭੀ ਨਹੀਂ ਸਮਝਦੇ, ਅਰ ਸੰਸਾਰ ਦੀ ਨਿੰਦਿਆ ਥੀਂ ਬਹੁਤ ਡਰਦੇ ਹਨ, ਫੇਰ ( ਲੋਕੈਸ਼ਣਾ ) ਲੋਕ ਵਿਚ ਪ੍ਰਤਿਸ਼ਠਾ (ਵਿਤੈਸ਼ਣਾ) ਧਨ ਵਧਾਨ ਵਿਚ ਤਤਪਰ ਹੋਕੇ ਵਿਸ਼ਯ ਭੋਗ (ਪੁਤ੍ਰੈਸ਼ਣਾ) ਪੁਤ੍ਰ ਵਾਙਣ ਸਿਖਾਂ ਉਪਰ ਮੋਹਿਤ ਹੋਨਾ ਇਨਾਂ ਤਿੰਨਾਂਈਸ਼ਣਾ ਦਾ ਤਿਆਗ ਕਰਨਾ ਯੋਗ ਹੈ, ਜਦ ਈਸ਼ਣਾ ਹੀ ਨਹੀਂ ਛੁੱਟੀ ਫੇਰ ਸੰਨਿਆਸ ਕਿਸਤਰਾਂ ਹੋ ਸਕਦਾ ਹੈ ਅਰਥਾਤ ਪਖਛਪਾਤ ਰਹਿਤ ਵੇਦਮਾਰਗ ਦੇ ਉਪਦੇਸ਼ ਥੀ ਜਗਤ ਦੇ ਕਲਿਆਣ ਕਰਨ ਵਿਚ ਦਿਨ ਰਾਤ ਪ੍ਰਵ੍ਰਿੱਤ ਰਹਿਨਾ ਸੰਨਿਆ-ਸੀਆਂ ਦਾ ਮੁੱਖ ਕੰਮ ਹੈ, ਜਦ ਅਪਨੇ ਅਪਨੇ ਅਧਿਕਾਰਕਰਮਾਂ ਨੂੰ ਨਹੀਂ ਕਰਦੇ ਫੇਰ ਸੰਨਿਆਸ ਆਦੀ ਨਾਮ ਧਰਨਾ ਵਿਅਰਥ ਹੈ,ਨਹੀਂ ਤਾਂ ਜੀਕਨ ਗ੍ਰਿਹਸਥੀ ਵਿਹਾਰ ਅਰ ਅਪਨੇ ਸ੍ਵਾਰਥ ਵਿਚ ਪ੍ਰਯਤਨ ਕਰਦੇ ਹਨ ਉਨਾਂ ਨਾਲੋਂ ਵਧੀਕ ਪ੍ਰਯਤਨ ਪਰਉਪਕਾਰ ਕਰਨੇ ਵਿਚ ਸੰਨਿਆਸੀ ਭੀ ਤਤਪਰ ਰਹਿਨ, ਤਦੇ ਸਬ ਆਸ਼੍ਰਮ ਉੱਨਤੀ ਉੱਤੇ ਰਹਿਨ। ਦੇਖੋ ! ਤੁਹਾਡੇ ਸਾਮਨੇ ਪਾਖੰਡ ਮਤ ਵਧਦੇ ਜਾਂਦੇ ਹਨ, ਈਸਾਈ, ਮੁਸਲਮਾਨ ਤਕ ਹੁੰਦੇ ਜਾਂਦੇ ਹਨ, ਥੋੜਾ ਜਿਹਾ ਭੀ ਤੁਹਾਡੇ ਪਾਸੋਂ ਅਪਨੇ ਘਰ ਦੀ ਰਖਛਾ ਅਰ ਦੂਜਿਆਂ ਨੂੰ ਮਿਲਾਨਾ ਨਹੀਂ ਬਨ ਸਕਦਾ, ਬਨੇ ਤਾਂ ਤਦ ਜਦ ਤੁਸੀਂ ਕਰਨਾ ਚਾਹੋ। ਜਦ ਤਕ ਵਰਤਮਾਨ ਅਰ ਭਵਿਸ਼ਯਤ ਵਿਚ ਵਾਧਾ ਕਰਨ ਦਾ ਸੁਭਾਵ ਰਖਨ ਵਾਲੇ ਨਹੀਂ ਹੁੰਦੇ, ਤਦ ਤਕ ਆਰਯਾਵਰਤ ਅਰ ਹੋਰ ਦੇਸ਼ ਵਿਚ ਰਹਿਨ ਵਾਲਿਆਂ ਮਨੁੱਸ਼ਾਂ ਦੀ ਬ੍ਰਿੱਧੀ ਨਹੀਂ ਹੁੰਦੀ, ਜਦ ਬ੍ਰਿੱਧੀ ਦੇ ਕਾਰਣ ਵੇਦ ਆਦੀ ਸੱਤਸ਼ਾਸਤ੍ਰਾਂ ਦਾ ਪੜ੍ਹਨ, ਪੜ੍ਹਾਨ, ਬ੍ਰਹਮਚਰਯ ਆਦੀ ਆਸ਼੍ਰਮਾਂ ਦੇ ਜੇਹੇ ਚਾਹੀਏ ਅਨੁਸ਼ਠਾਨ ਸੱਤ ਉਪਦੇਸ਼ ਹੁੰਦੇ ਹਨ ਤਦੇ ਦੇਸ਼ਉੱਨਤੀ ਹੁੰਦੀ ਹੈ, ਯਾਦ ਰੱਖੋ ! ਬਹੁਤ ਸਾਰੀਆਂ

ਪਾਖੰਡ ਦੀਆਂ ਗੱਲਾਂ ਤੁਹਾਨੂੰ ਸਚਸੁਚ ਦਿਸਦੀਆਂ ਹਨ, ਜੀਕਨ ਕੋਈ ਸਾਧੂ ਦੁਕਾਨਦਾਰ ਪੁਤ੍ਰ ਆਦੀ ਦੇਨੇ ਦੀਆਂ ਸਿੱਧੀਆਂ ਦਸਦਾ ਹੈ ਤਦ ਉਸਦੇ ਪਾਸ ਬਹੁਤ ਇਸਤ੍ਰੀਆਂ ਜਾਂਦੀਆਂ ਹਨ, ਅਰ ਹੱਥ ਜੋੜਕੇ ਪੁਤ੍ਰ ਮੰਗਦੀਆਂ ਹਨ, ਬਾਬਾ ਜੀ ਸਾਰਿਆਂ ਨੂੰ ਪੁਤ੍ਰ ਹੋਨੇ ਦਾ ਆਸ਼ੀਰਵਾਦ ਦਿੰਦਾ ਹੈ, ਉਨਾਂ ਵਿਚੋਂ ਜਿਸ ਜਿਸ ਨੂੰ ਪੁਤ੍ਰ ਹੁੰਦਾ ਹੈ ਓਹ ਓਹ ਸਮਝਦੀ ਹੈ ਕਿ ਬਾਬਾ ਜੀ ਦੇ ਵਚਨ ਥੀਂ ਹੋਇਆ., ਜਦ ਉਸਥੀਂ ਕੋਈ ਪੁਛੇ ਕਿ ਸੂਰਨੀ, ਕੁਤੀ, ਖੋਤੀ ਅਰ ਕੁਕੜੀ ਆਦੀ ਦੇ ਕੱਚੇ ਬੱਚੇ ਕਿਸ ਬਾਬਾ ਜੀ ਦੇ ਵਚਨ ਥੀਂ ਹੁੰਦੇ ਹਨ ਤਦ ਕੁਝ ਭੀ ਉੱਤਰ ਨਾ ਦੇ ਸਕੇਗੀ।ਜੋ ਕੋਈ ਕਹੇ ਕਿ ਮੈਂ ਮੁੰਡੇ ਨੂੰ ਜੀਉਂਦਾ ਰਖ ਸਕਦਾ ਹਾਂ ਤਾਂ ਆਪਹੀ ਕਿਉਂ ਮਰ ਜਾਂਦਾ ਹੈ ? ਕਿੱਨੇ ਹੀ ਧੂਰਤ ਲੋਗ ਅਜੇਹੀ ਮਾਇਆ ਰਚਦੇ ਹਨ ਕਿ ਵਡੇ ਵਡੇ ਬੁਧਵਾਨ ਭੀ ਧੋਖਾ ਖਾ ਜਾਂਦੇ ਹਨ, ਜੀਕਨ ਧਨਸਾਰੀ ਦੇ ਠਗ,ਏਹ ਲੋਗ ਪੰਜ ਸਤ ਮਿਲਕੇ ਦੂਰ ਦੂਰ ਦੇਸ਼ ਵਿਚ ਜਾਂਦੇ ਹਨ. ਜੇਹੜਾ ਸ਼ਰੀਰ ਕਰਕੇ ਡੌਲ ਡਾਲ ਵਿਚ ਅੱਛਾ ਹੁੰਦਾ ਹੈ ਉਸ ਨੂੰ ਸਿਧ ਬਨਾ ਲੈਂਦੇ ਹਨ, ਜਿਸ ਨਗਰ ਵਾ ਪਿੰਡ ਵਿਚ ਧਨਵਾਨ ਹੁੰਦੇ ਹਨ ਉਸਦੇ ਪਾਸ ਜੰਗਲ ਵਿਚ ਉਸ ਸਿੱਧ ਨੂੰ ਬਿਠਾਂਦੇ ਹਨ, ਉਸਦੇ ਸਾਧਕ ਨਗਰ ਵਿਚ ਜਾਕੇ ਅਜਾਨ ਬਨਕੇ ਜਿਸ ਕਿਸੇ ਨੂੰ ਪੁਛਦੇ ਹਨ ਕਿ ਤੁਸਾਂਨੇ ਅਜੇਹੇ ਮਹਾਤਮਾ ਨੂੰ ਇੱਥੇ ਕਿਦੇ ਦੇਖਿਆ ਵਾ ਨਹੀਂ ? ਓਹ ਅਜੇਹਾ ਸੁਨਕੇ ਪੁਛਦੇ ਹਨ ਕਿ ਓਹ ਮਹਾਤਮਾ ਕੌਨ ਅਰ ਕੇਹਾ ਹੈ ? ਸਾਧਕ ਕਹਿੰਦਾ ਹੈ ਬੜਾ ਸਿੱਧ ਪੁਰਸ਼ ਹੈ, ਮਨਦੀਆਂ ਗੱਲਾਂ ਦਸ ਦਿੰਦਾ ਹੈ, ਜੋ ਮੂੰਹ ਥੀਂ ਕਹਿੰਦਾ ਹੈ ਓਹ ਹੋ ਜਾਂਦਾ ਹੈ, ਵਡਾ ਯੋਗੀਰਾਜ ਹੈ, ਉਸਦੇ ਦਰਸ਼ਨ ਦੇ ਲਈ ਅਸੀਂ ਅਪਨੇ ਘਰ ਬਾਹਰ ਛਡਕੇ ਦੇਖਦੇ ਫਿਰਦੇ ਹਾਂ, ਮੈਂਨੇ ਕਿਸੇ ਥੀਂ ਸੁਨਿਆ ਸੀ ਕਿ ਓਹ ਮਹਾਤਮਾ ਏਸ ਤਰਫ ਆਏ ਹਨ, ਗ੍ਰਿਹਸਥੀ ਕਹਿੰਦਾ ਹੈ ਜਦ ਓਹ ਮਹਾਤਮਾ ਤੁਹਾਨੂੰ ਮਿਲਨ ਤਾਂ ਸਾਨੂੰ ਭੀ ਕਹਿਨਾ ਦਰਸ਼ਨ ਕਰਾਂਗੇ ਅਰ ਮਨਦੀਆਂ ਗੱਲਾਂ ਪੁਛਾਂਗੇ ਇਸੇ ਤਰਾਂ ਦਿਨ ਭਰ ਨਗਰ ਵਿਚ ਫਿਰਦੇ ਅਰ ਇਕ ਇਕ ਨੂੰ ਉਸਦੀ ਬਾਤ ਕਹਕੇ ਰਾਤ ਨੂੰ ਅਕੱਠੇ ਸਿੱਧ ਸਾਧਕ ਹੋਕੇ ਖਾਂਦੇ ਪੀਂਦੇ ਅਰ ਸੌਂ ਰਹਿੰਦੇ ਹਨ, ਫਿਰ ਭੀ ਪ੍ਰਭਾਤ ਵੇਲੇ ਨਗਰ ਵਾ ਪਿੰਡ ਵਿਚ ਜਾਕੇ ਉਸੇ ਤਰਾਂ ਦੋ ਤਿੰਨ ਦਿਨ ਰਹਕੇ ਫਿਰ ਚਾਰੋ ਸਾਧਕ ਕਿਸੇ ਇਕ ਧਨਾਢਜ ਨੂੰ ਕਹਿੰਦੇ ਹਨ ਕਿ ਓਹ ਮਹਾਤਮਾ ਮਿਲ ਗਏ, ਤੁਹਾਨੂੰ ਦਰਸ਼ਨ ਕਰਨਾ ਹੋਵੇ ਤਾਂ ਚੱਲੋ, ਓਹ ਜਦ ਤਿਆਰ ਹੁੰਦੇ ਹਨ ਤਦ ਸਾਧਕ ਉਨਾਂ ਪਾਸੋਂ ਪੁੱਛਦੇ ਹਨ ਕਿ ਤੁਸੀਂ ਕੀ ਬਾਤ ਪੁਛਨੀ ਚਾਹੁੰਦੇ ਹੋ ਸਾਨੂੰ ਦਸੋ ? ਕੋਈ ਪੁਤ੍ਰ ਦੀ ਇਛਾ ਕਰਦਾ, ਕੋਈ ਧਨਦੀ, ਕੋਈ ਬਿਮਾਰੀ ਦੂਰ ਕਰਨ, ਅਰ ਕੋਈ ਦੁਸ਼ਮਨ ਦੇ ਜਿਤਨੇ ਦੀ, ਉਨਾਂ ਨੂੰ ਓਹ ਸਾਧਕ ਲੈ ਜਾਂਦੇ ਹਨ, ਸਿੱਧ ਸਾਧਕਾਂ ਨੇ ਜੇਹਾ ਨਿਯਮ ਕੀਤਾ ਹੁੰਦਾ ਹੈ ਅਰਥਾਤ ਜਿਸ ਨੂੰ ਧਨ ਦੀ ਇੱਛਾ ਹੋਵੇ ਉਸ ਨੂੰ ਸਜੇ ਪਾਸੇ, ਅਰ

ਜਿਸ ਨੂੰ ਪੁਤ੍ਰ ਦੀ ਇੱਛਾ ਹੋਵੇ ਉਸ ਨੂੰ ਸਨਮੁਖ, ਜਿਸਨੂੰ ਰੋਗ ਦੂਰ ਕਰਨੇ ਦੀ ਇੱਛਾ ਹੋਵੇ ਉਸ ਨੂੰ ਖਬੀ ਤਰਫ, ਅਰ ਜਿਸਨੂੰ ਦੁਸ਼ਮਨ ਜਿਤਨੇ ਦੀ ਇੱਛਾ ਹੋਵੇ ਉਸਨੂੰ ਪਿਛੋਂ ਥੀਂ ਲੈ ਜਾਕੇ ਸਾਮਨੇ ਵਾਲਿਆਂ ਦੇ ਵਿਚਕਾਰ ਬਠਾ ਲੈਂਦੇ ਹਨ, ਜਦ ਨਮਸਕਾਰ ਕਰਦੇ ਹਨ ਉਸੇ ਵੇਲੇ ਓਹ ਅਪਨੀ ਸਿੱਧਤਾਈ ਦੇ ਉਬਾਲ ਵਿਚ ਉੱਚੇ ਆਵਾਜ਼ ਨਾਲ ਬੋਲਦਾ ਹੈ "ਕੀ ਇੱਥੇ ਸਾਡੇ ਪਾਸ ਪੁਤ੍ਰ ਰੱਖੇ ਹਨ ਜੋ ਤੂੰ ਪੁਤ੍ਰ ਦੀ ਇੱਛਾ ਕਰਕੇ ਆਇਆ ਹੈਂ, ਇਸੇ ਪ੍ਰਕਾਰ ਧਨ ਦੀ ਇਛਿਆ ਵਾਲੇ ਨੂੰ, ਕੀ ਇੱਥੇ ਥੈਲੀਆਂ ਰਖੀਆਂ ਹਨ ਜੋ ਧਨ ਦੀ ਇਛਿਆ ਕਰਕੇ ਆਇਆ, ਫਕੀਰਾਂ ਦੇ ਪਾਸ ਧਨ ਕਿੱਥੇ ਧਰਿਆ ਹੈ, ਰੋਗ ਵਾਲੇ ਨੂੰ ਕੀ ਅਸੀਂ ਹਕੀਮ ਹਾਂ ਜੋ ਤੂੰ ਰੋਗ ਦੂਰ ਕਰਨੇ ਦੀ ਇਛਿਆ ਕਰ ਆਇਆ, ਅਸੀਂ ਵੈਦ ਹਾਂ ਜੋ ਤੇਰਾ ਰੋਗ ਦੂਰ ਕਰੀਏ ਜਾਹ ਕਿਸੇ ਵੈਦ ਦੇ ਪਾਸ" ਪਰੰਤੂ ਜਦ ਉਸਦਾ ਪਿਤਾ ਬਿਮਾਰ ਹੋਵੇ ਤਾਂ ਉਸਦਾ ਸਾਧਕ ਅੰਗੂਠਾ, ਜੇ ਮਾਤਾ ਰੋਗੀ ਹੋਵੇ ਤਾਂ ਤਰਜਨੀ, ਜੋ ਭਰਾ ਰੋਗੀ ਹੋਵੇ ਤਾਂ ਮੱਧਮਾ, ਜੇ ਇਸਤ੍ਰੀ ਰੋਗੀ ਹੋਵੇ ਤਾਂ ਅਨਾਮਿਕਾ, ਜੇ ਕੰਨਿਆਂ ਰੋਗੀ ਹੋਵੇ ਤਾਂ ਚੀਚੀ ਉਂਗਲੀ ਦਿਖਾ ਦਿੰਦਾ ਹੈ। ਉਸ ਨੂੰ ਦੇਖ ਓਹ ਸਿੱਧ ਕਹਿੰਦਾ ਹੈ ਕਿ ਤੇਰਾ ਪਿਤਾ ਬਿਮਾਰ ਹੈ, ਤੇਰੀ ਮਾਤਾ ਤੇਰਾ ਭਰਾ, ਤੇਰੀ ਇਸਤ੍ਰੀ ਅਰ ਤੇਰੀ ਕੰਨਿਆ ਰੋਗੀ ਹੈ, ਤਦ ਤਾਂ ਓਹ ਚਾਰੇ ਦੇ ਚਾਰੇ ਵਡੇ ਮੋਹਤ ਹੋ ਜਾਂਦੇ ਹਨ, ਸਾਧਕ ਲੋਗ ਉਨਾਂ ਨੂੰ ਕਹਿੰਦੇ ਹਨ ਦੇਖੋ ਜੀਕਨ ਅਸਾਂ ਨੇ ਕਹਿਆ ਸੀ ਊਕਨ ਹੀ ਹਨ ਵਾ ਨਹੀਂ ? ਗ੍ਰਿਹਸਥੀ ਕਹਿੰਦੇ ਹਨ ਹਾਂ ਜੀਕਨ ਤੁਸਾਂ ਨੇ ਕਿਹਾ ਸੀ ਊਕਨ ਹੀ ਹਨ, ਤੁਸਾਂ ਨੇ ਸਾਡਾ ਵਡਾ ਉਪਕਾਰ ਕੀਤਾ, ਅਰ ਸਾਡਾ ਭੀ ਵਡਾ ਭਾਗ ਜਾਗਿਆ ਸੀ ਜੋ ਅਜੇਹੇ ਮਹਾਤਮਾ ਮਿਲੇ ਜਿਨਾਂ ਦੇ ਦਰਸ਼ਨ ਕਰਕੇ ਅਸੀਂ ਨਿਹਾਲ ਹੋਏ, ਸਾਧਕ ਕਹਿੰਦਾ ਹੈ ਸੁਨੋ ਭਰਾਵੋ! ਏਹ ਮਹਾਤਮਾ ਮਨਦੀ ਮਰਜੀ ਵਾਲੇ ਹਨ ਇੱਥੇ ਬਹੁਤ ਦਿਨ ਰਹਿਨ ਵਾਲੇ ਨਹੀਂ, ਜੇਕਰ ਕੁਝ ਇਨਾਂ ਦਾ ਆਸ਼ੀਰਬਾਦ ਲੈਨਾ ਹੋਵੇ ਤਾਂ ਅਪਨੇ ਅਪਨੇ ਕਦਰ ਦੇ ਅਨੁਸਾਰ ਇਨਾਂ ਦੀ ਤਨ, ਮਨ, ਧਨ ਥੀਂ ਸੇਵਾ ਕਰੋ, ਕਿਉਂਕਿ "ਸੇਵਾ ਥੀਂ ਮੇਵਾ ਮਿਲਦਾ ਹੈ" ਜੇ ਕਿਸੇ ਉਪਰ ਪ੍ਰਸੰਨ ਹੋ ਗਏ ਤਾਂ ਜਾਨੋ ਕੀ ਵਰ ਦਿੰਦੇ ਹਨ "ਸੰਤ ਦੀ ਗਤੀ ਅਪਾਰ ਹੈ" ਗ੍ਰਿਹਸਥੀ ਅਜੇਹੀ ਲੱਲੋ ਪੱਤੋ ਦੀਆਂ ਗੱਲਾਂ ਸੁਨਕੇ ਬੜੀ ਪ੍ਰਸੰਨਤਾ ਨਾਲ ਉਨ੍ਹਾਂ ਦੀ ਉਸਤਤੀ ਕਰਦੇ ਹੋਏ ਘਰ ਦੀ ਤਰਫ ਜਾਂਦੇ ਹਨ, ਸਾਧਕ ਭੀ ਉਨਾਂ ਦੇ ਸੰਗ ਹੀ ਚਲੇ ਜਾਂਦੇ ਹਨ, ਕਿਉਂਕਿ ਕੋਈ ਉਨਾਂ ਦਾ ਪਾਖੰਡ ਖੋਲ ਨਾ ਦੇਵੇ, ਉਨਾਂ ਧਨਵਾਨਾਂ ਦਾ ਜੋ ਕੋਈ ਮਿਤ੍ਰ ਮਿਲਿਆ ਉਸ ਨਾਲ ਉਸਤਤੀ ਕਰਦੇ ਹਨ, ਇਸੇ ਤਰਾਂ ਜੋ ਜੋ ਸਾਧਕਾਂ ਦੇ ਸੰਗ ਜਾਂਦੇ ਹਨ ਉਨਾਂ ਉਨਾਂ ਦਾ ਹਾਲ ਸਾਰਾ ਕਹ ਦਿੰਦੇ ਹਨ। ਜਦ ਸ਼ੈਹਰ ਵਿਚ ਹੱਲਾ ਮਚਦਾ ਹੈ ਕਿ ਫਲਾਨੀ ਜਗਹ ਇਕ ਵਡੇ ਭਾਰੇ ਸਿੱਧ ਆਏ ਹਨ ਚੱਲੋ ਉਨ੍ਹਾਂ ਦੇ ਪਾਸ। ਜਦ ਮੇਲਾ ਦਾ

ਮੇਲਾ ਜਾਕੇ ਬਹੁਤ ਸਾਰੇ ਲੋਗ ਪੁਛਨ ਲੱਗਦੇ ਹਨ ਕਿ ਮਹਾਰਾਜ ਮੇਰੇ ਮਨਦਾ ਹਾਲ ਦਸੋ, ਤਦ ਤਾਂ ਵਿਵਸਥਾ ਦੇ ਖਰਾਬ ਹੋਜਾਨ ਥੀਂ ਚੁਪਚਾਪ ਹੋਕੇ ਮੌਨ ਸਾਧ ਜਾਂਦਾ ਹੈ ਅਰ ਕਹਿੰਦਾ ਹੈ ਕਿ ਸਾਨੂੰ ਬਹੁਤ ਮਤ ਸਤਾਓ, ਤਦ ਤਾਂ ਝਟ ਉਸਦੇ ਸਾਧਕ ਭੀ ਕਹਨ ਲਗ ਜਾਂਦੇ ਹਨ ਜੋ ਤੁਸੀਂ ਇਨਾਂ ਨੂੰ ਬਹੁਤ ਸਤਾਓਗੇ ਤਾਂ ਚਲੇ ਜਾਨਗੇ, ਅਰ ਜੋ ਕੋਈ ਵਡਾ ਧਨਾਢਯ ਹੁੰਦਾ ਹੈ ਓਹ ਸਾਧਕ ਨੂੰ ਵਖਰਾ ਬੁਲਾਕੇ ਪੁਛਦਾ ਹੈ ਕਿ ਸਾਡੇ ਮਨ ਦੀ ਬਾਤ ਅਖਵਾ ਦੇਵੋ ਤਾਂ ਅਸੀਂ ਸਚ ਮੰਨੀਏਂ। ਸਾਧਕ ਨੇ ਪੁਛਿਆ ਕਿ ਕੀ ਗੱਲ ਹੈ? ਧਨਾਢਯ ਨੇ ਉਸਨੂੰ ਕਹ ਦਿੱਤੀ, ਤਦ ਉਸਨੂੰ ਉਸ ਤਰਾਂ ਦੇ ਨਿਯਮ ਨਾਲ ਲੈ ਜਾਕੇ ਬਠਾ ਦਿੰਦਾ ਹੈ, ਉਸਨੂੰ ਸਿੱਧ ਨੇ ਸਮਝਕੇ ਝਟ ਕਹ ਦਿੱਤਾ ਤਦ ਤਾਂ ਸਬ ਮੇਲੇ ਭਰ ਨੇ ਸੁਨ ਲਈ ਕਿ ਵਾਹ ! ਵਡੇ ਹੀ ਸਿੱਧ ਪੁਰੁਸ਼ ਹਨ, ਕੋਈ ਮਠਿਆਈ ਕੋਈ ਪੈਸਾ, ਕੋਈ ਰੁਪਯਾ, ਕੋਈ ਮੋਹਰ, ਕੋਈ ਕਪੜਾ, ਅਰ ਕੋਈ ਸੀਧਾ, ਸਾਮਿਗ੍ਰੀ ਭੇਟ ਕਰਦਾ, ਫਿਰ ਜਦ ਤਕ ਮਾਨਤਾ ਬਹੁਤ ਸਾਰੀ ਰਹੀ ਤਦ ਅਪਨੀ ਮਰਜ਼ੀ ਅਨੁਸਾਰ ਲੁਟ ਕਰਦੇ ਹਨ, ਅਰ ਕਿਸੇ ਕਿਸੇ ਦੋ ਇਕ ਅੱਖਾਂ ਦੇ ਅਨ੍ਹੇ ਗੰਢ ਦੇ ਪੂਰਿਆਂ ਨੂੰ ਪੁਤ੍ਰ ਹੋਨ ਦਾ ਆਸ਼ੀਰਬਾਦ ਵਾ ਸੁਆਹ ਉਠਾਕੇ ਦੇ ਦਿੰਦਾ ਹੈ ਅਰ ਉਸ ਥੀਂ ਹਜ਼ਾਰਾਂ ਰੁਪਏ ਲੈਕੇ ਕਹੈ ਦਿੰਦਾ ਹੈ ਕਿ ਜੇਕਰ ਤੇਰੀ ਸੱਚੀ ਭਗਤੀ ਹੋਵੇਗੀ ਤਾਂ ਪੁਤ੍ਰ ਹੋ ਜਾਵੇਗਾ, ਇਸ ਪ੍ਰਕਾਰ ਦੇ ਬਹੁਤ ਸਾਰੇ ਠਗ ਹੁੰਦੇ ਹਨ ਜਿਨਾਂ ਦੀ ਵਿਦਵਾਨ ਹੀ ਪਰੀਖਛਾ ਕਰ ਸਕਦੇ ਹਨ ਹੋਰ ਕੋਈ ਨਹੀਂ, ਇਸ ਲਈ ਵੇਦ ਆਦੀ ਵਿਦਿਆ ਦਾ ਪੜ੍ਹਨਾ, ਸਤਸੰਗ ਕਰਨਾ ਹੁੰਦਾ ਹੈ ਜਿਸ ਥੀਂ ਕੋਈ ਉਸਨੂੰ ਠੱਗੀ ਵਿਚ ਨਾ ਫਸਾ ਸਕੇ, ਹੋਰਨਾਂ ਨੂੰ ਭੀ ਬਚਾ ਸਕੇ, ਕਿਉਂਕਿ ਮਨੁਸ਼ ਦੀ ਅੱਖ ਵਿਦਿਆ ਹੀ ਹੈ, ਬਿਨਾ ਵਿਦਿਆ ਸ਼ਿਖਛਾ ਦੇ ਗਿਆਨ ਨਹੀਂ ਹੁੰਦਾ, ਜੋ ਬਾਲ ਅਵਸਥਾ ਥੀਂ ਅੱਛੀ ਸ਼ਿਖਛਾ ਪਾਂਦੇ ਹਨ ਓਹੋ ਹੀ ਮਨੁਸ਼ ਅਰ ਵਿਦਵਾਨ ਹੁੰਦੇ ਹਨ, ਜਿਨਾਂ ਨੂੰ ਕੁਸੰਗ ਹੈ ਓਹ ਦੁਸ਼ਟ ਪਾਪੀ ਮਹਾਮੂਰਖ ਹੋਕੇ ਵਡੇ ਦੁਖ ਪਾਂਦੇ ਹਨ, ਇਸ ਲਈ ਗਿਆਨ ਨੂੰ ਵਧੀਕ ਕਹਿਆ ਹੈ ਕਿ ਜੋ ਜਾਨਦਾ ਹੈ ਓਹੀ ਮੰਨਦਾ ਹੈ ॥

**ਨ ਵੇੱਤਿ ਯੋ ਯਸਯ ਗੁਣਪ੍ਰਕਰਸ਼ੰ ਸ ਤਸਯ ਨਿੰਦਾਂ ਸਤਤੰ ਕਰੋਤਿ। ਯਥਾ ਕਿਰਾਤੀ ਕਰਿਕੁੰਭਜਾਤਾਮੁਕਤਾਃ ਪਰਿਤਯਜਯ ਬਿਭਰਤਿ ਗੁੰਜਾਃ ॥** ਬ੍ਰਿਃ ਚਾਃ ਅਃ ੧੧। ਸ਼ਲੋਕ ੧੨।

ਜੋ ਜਿਸਦਾ ਗੁਣ ਨਹੀਂ ਜਾਨਦਾ ਓਹ ਉਸਦੀ ਨਿੰਦਿਆ ਸਦਾ ਕਰਦਾ ਹੈ, ਜੀਕਨ ਜੰਗਲੀ ਭੀਲ ਹਾਥੀ ਦੇ ਮੋਤੀਆਂ ਨੂੰ ਛੱਡ ਰਤਕਾਂ ਦਾ ਹਾਰ ਪਹਿਰ ਲੈਂਦਾ ਊਕਨ ਹੀ ਜੋ ਪੁਰੁਸ਼ ਵਿਦਵਾਨ, ਗਿਆਨੀ, ਧਰਮੀ,

ਸਤਪੁਰਸ਼ ਦਾ ਸੰਗੀ, ਯੋਗੀ, ਉੱਦਮੀ, ਜਿਤੇਂਦ੍ਰੀ, ਅੱਛੇ ਸੁਭਾਵ ਵਾਲਾ ਹੁੰਦਾ ਹੈ ਓਹੀ ਧਰਮ, ਅਰਥ, ਕਾਮ, ਮੋਖਛ ਨੂੰ ਪ੍ਰਾਪਤ ਹੋਕੇ ਏਸ ਜਨਮ, ਅਰ ਅਗਲੇ ਜਨਮ ਵਿਚ ਸਦਾ ਆਨੰਦ ਵਿਚ ਰਹਿੰਦਾ ਹੈ। ਏਹ ਆਰਯਾਵਰਤ ਵਿਚ ਰਹਿਨ ਵਾਲੇ ਲੋਗਾਂਦੇ ਮਤ ਵਿਸ਼ੇ ਵਿਚ ਸੰਖਛੇਪ ਨਾਲ ਲਿਖਿਆ, ਇਸਦੇ ਅੱਗੇ ਜੋ ਥੋੜਾ ਜੇਹਾ ਆਰਯ ਰਾਜਿਆਂ ਦਾ ਇਤਿਹਾਸ ਮਿਲਿਆ ਹੈ ਏਸਨੂੰ ਸਭ ਸੱਜਨਾਂ ਦੇ ਜਾਨਨੇ ਦੇ ਲਈ ਪ੍ਰਗਟ ਕੀਤਾ ਜਾਂਦਾ ਹੈ॥

ਹੁਨ ਆਰਯਾਵਰਤ ਦੇਸ਼ੀ ਰਾਜਵੰਸ਼ ਕਿ ਜਿਸ ਵਿਚ ਸ਼੍ਰੀਮਾਨ ਮਹਾ-ਰਾਜ "ਯੁਧਿਸ਼ਟਿਰ" ਥੀਂ ਲੈਕੇ ਮਹਾਰਾਜ "ਯਸ਼ਪਾਲ" ਤਕ ਹੋਏ ਹਨ ਉਸ ਇਤਿਹਾਸ ਨੂੰ ਲਿਖਨੇ ਹਾਂ। ਅਰ ਸ਼੍ਰੀਮਾਨ ਮਹਾਰਾਜਾ "ਸ੍ਵਯੰਭਵਮਨੂੰ" ਥੀਂ ਲੈਕੇ ਮਹਾਰਾਜ "ਯੁਧਿਸ਼ਠਿਰ" ਤਕਇਤਿਹਾਸ ਮਹਾਭਾਰਤ ਆਦੀਵਿਚ ਲਿਖਯਾ ਹੀ ਹੈ, ਅਰ ਏਸ ਥੀਂ ਸੱਜਨ ਲੋਗਾਂਨੂੰ ਇਧਰ ਦੇ ਕੁਝ ਇਤਿਹਾਸਦਾ ਵਰਤਮਾਨ ਮਲੂਮ ਹੋਵੇਗਾ, ਯੱਦਪੀ ਏਹਵਿਸ਼ਾ ਵਿਦਿਆਰਥੀ ਸੰਮਿਲਿਤ "ਹਰਿਸ਼ਚੰਦ੍ਰਿਕਾ" ਅਰ "ਮੋਹਨਚੰਦ੍ਰਿਕਾ" ਜੋ ਕਿ ਪਾਖਛਿਕ ਪਤ੍ਰ ਸ਼੍ਰੀਨਾਥਦੁਆਰ ਥੀਂ ਨਿਕਲਦਾ ਸੀ, ਜੋ ਰਾਜਪੂਤਾਨਾ ਦੇਸ਼ ਮੇਵਾੜ ਰਾਜ ਉਦੈਪੁਰ ਚਿਤੌੜਗੜ੍ਹ ਵਿਚ ਸਾਰਿਆਂ ਨੂੰ ਮਲੂਮ ਹੈ ਉਸ ਥੀਂ ਅਸਾਂ ਨੇ ਅਨੁਵਾਦ ਕੀਤਾ ਹੈ। ਜੇਕਰ ਈਕਨ ਹੀ ਸਾਡੇ ਆਰਯ ਸੱਜਨ ਲੋਗ ਇਤਿਹਾਸ ਅਰ ਵਿਦਿਆ ਪੁਸਤਕਾਂ ਨੂੰ ਢੂੰਡ ਕਰਕੇ ਪ੍ਰਗਟ ਕਰਨਗੇ ਤਾਂ ਦੇਸ਼ ਨੂੰ ਵਡਾ ਹੀ ਲਾਭ ਪੁਜੇਗਾ, ਉਸ ਪਤ੍ਰ ਦੇ ਸੰਪਾਦਕ ਮਹਾਸ਼ਯਨੇ ਅਪਨੇ ਮਿਤ੍ਰ ਥੀਂ ਇਕ ਪੁਰਾਨਾ ਪੁਸਤਕ ਜੋ ਵਿਕ੍ਰਮ ਦੇ ਸੰਵਤ ੧੭੮੨ (ਸਤਾਰਾਂ ਸੈ ਬਿਆਸੀ) ਦਾ ਲਿਖਿਆ ਹੋਇਆ ਸੀ ਉਸ ਥੀਂ ਉਕਤ ਪਤ੍ਰ ਦੇ ਸੰਪਾਦਕ ਮਹਾਸ਼ਯ ਨੇ ਲੈਕੇ ਅਪਨੇ ਸੰਵਤ ੧੯੩੯ ਮੱਘਰ ਸ਼ੁਕਲਾਪਖਛ ੧੯–੨੦ ਕਿਰਣ ਅਰਥਾਤ ਦੋ ਪਾਖਛਿਕ ਪਤ੍ਰਾਂ ਵਿਚ ਛਪਿਆ ਹੈ ਸੋ ਹੇਠਾਂ ਲਿਖੇ ਪ੍ਰਮਾਣੇ ਜਾਣੋ।

## ਆਰਯਾਵਰਤ ਦੇਸ਼ੀ ਰਾਜ ਵੰਸ਼ਾਵਲੀ।

ਇੰਦ੍ਰਪ੍ਰਸਥ ਵਿਚ ਆਰਯ ਲੋਗਾਂਨੇ ਸ਼੍ਰੀਮਨ ਮਹਾਰਾਜ "ਯਸ਼ਪਾਲ" ਤਕ ਰਾਜ ਕੀਤਾ, ਜਿਨ੍ਹਾਂ ਵਿਚੋਂ ਸ਼੍ਰੀਮਨ ਮਹਾਰਾਜੇ "ਯੁਧਿਸ਼ਠਿਰ" ਥੀਂ ਮਹਾਰਾਜੇ "ਯਸ਼ਪਾਲ" ਤਕ ਵੰਸ਼ ਅਰਥਾਤ ਪੀੜ੍ਹੀ ਅਨੁਮਾਨ ੧੨੪ (ਇਕਨੌ ਚਹੀ) ਰਾਜਾ ਵਰਸ਼ ੪੧੫੭ ਮਾਸ ੯ ਦਿਨ ੧੪ ਸਮੇਂ ਵਿਚ ਹੋਏ ਹਨ, ਇਨ੍ਹਾਂ ਦਾ ਬਯੋਰਾ:—

| ਰਾਜਾ | ਸ਼ਕ | ਵਰਖ | ਮਾਸ | ਦਿਨ |
|---|---|---|---|---|
| ਆਰਯ ਰਾਜਾ | ੧੨੪ | ੪੧੫੭ | ੯ | ੧੪ |

ਸ਼੍ਰੀਮਨ ਮਹਾਰਾਜੇ ਯੁਧਿਸ਼ਠਿਰ ਆਦੀ ਵੰਸ਼

ਅਨੁਮਾਨ ਪੀੜ੍ਹੀ ੩੦ ਵਰਸ਼ ੧੭੭੦ ਮਾਸ ੧੧ ਦਿਨ ੧੦

ਇਨ੍ਹਾਂ ਦਾ ਵਿਸਤਾਰ ॥

| ਆਰਯਰਾਜਾ | ਵਰਸ਼ | ਮਾਸ | ਦਿਨ |
|---|---|---|---|
| ੧ ਰਾਜਾ ਯੁਧਿਸ਼ਠਿਰ | ੩੬ | ੮ | ੨੫ |
| ੨ ਰਾਜਾ ਪਰੀਖਛਿਤ | ੬੦ | ੦ | ੦ |
| ੩ ਰਾਜਾ ਜਨਮੇਜਾ | ੮੪ | ੭ | ੨੩ |
| ੪ ਰਾਜਾ ਅਸ਼੍ਵਮੇਧ | ੮੨ | ੮ | ੨੨ |
| ੫ ਦ੍ਵਿਤੀਯਰਾਮ | ੮੮ | ੨ | ੮ |
| ੬ ਛਤ੍ਰਮਲ | ੮੧ | ੧੧ | ੨੭ |
| ੭ ਚਿਤ੍ਰਰਥ | ੭੫ | ੩ | ੧੮ |
| ੮ ਦੁਸ਼ਟਸ਼ੈਲ | ੭੫ | ੧੦ | ੨੪ |
| ੯ ਰਾਜਾ ਉਗ੍ਰਸੈਨ | ੭੮ | ੭ | ੨੧ |
| ੧੦ ਰਾਜਾਸ਼ੂਰਸੈਨ | ੭੮ | ੭ | ੨੧ |
| ੧੧ ਭੁਵਨਪਤੀ | ੬੯ | ੫ | ੫ |
| ੧੨ ਰਣਜੀਤ | ੬੫ | ੧੦ | ੪ |
| ੧੩ ਰਿਖਛਕ | ੬੪ | ੭ | ੪ |
| ੧੪ ਸੁਖਦੇਵ | ੬੨ | ੦ | ੨੪ |
| ੧੫ ਨਰਹਰੀਦੇਵ | ੫੧ | ੧੦ | ੨ |
| ੧੬ ਸੁਚੀਰਥ | ੪੨ | ੧੧ | ੨ |
| ੧੭ ਸ਼ੂਰਸੈਨ (ਦੂਜਾ) | ੫੮ | ੧੦ | ੮ |
| ੧੮ ਪਰਬਤਸੈਨ | ੫੫ | ੮ | ੧੦ |
| ੧੯ ਮੇਧਾਵੀ | ੫੨ | ੧੦ | ੧੦ |
| ੨੦ ਸੋਨਚੀਰ | ੫੦ | ੮ | ੨੧ |
| ੨੧ ਭੀਮਦੇਵ | ੪੭ | ੯ | ੨੦ |
| ੨੨ ਨ੍ਰਿਹਰੀਦੇਵ | ੪੫ | ੧੧ | ੨੩ |
| ੨੩ ਪੂਰਣਮਲ | ੪੪ | ੮ | ੭ |
| ੨੪ ਕਰਦਵੀ | ੪੪ | ੧੦ | ੮ |
| ੨੫ ਅਲੰਮਿਕ | ੫੦ | ੧੧ | ੮ |
| ੨੬ ਉਦੈਪਾਲ | ੩੮ | ੯ | ੦ |
| ੨੭ ਦੁਬਨਮੱਲ | ੪੦ | ੧੦ | ੨੬ |
| ੨੮ ਦਮਾਤ | ੩੨ | ੦ | ੦ |
| ੨੯ ਭੀਮਪਾਲ | ੫੮ | ੫ | ੮ |
| ੩੦ ਖਛੇਮਕ | ੪੮ | ੧੧ | ੨੧ |

ਰਾਜਾ ਖਛੇਮਕ ਦੇ ਪ੍ਰਧਾਨ ਵਿਸ਼੍ਰਵਾ ਨੇ ਖਛੇਮਕ ਰਾਜਾ ਨੂੰ ਮਾਰਕੇ ਰਾਜ ਕੀਤਾ ਪੀੜ੍ਹੀ੧੪ ਵਰਸ਼੫੦੦ਮਾਸ ੩ ਦਿਨ ੧੭

ਇਨ੍ਹਾਂ ਦਾ ਵਿਸਤਾਰ :—

| ਆਰਯਰਾਜਾ | ਵਰਸ਼ | ਮਾਸ | ਦਿਨ |
|---|---|---|---|
| ੧ ਵਿਸ਼੍ਰਵਾ | ੧੭ | ੩ | ੨੯ |
| ੨ ਪੁਰਸੇਨੀ | ੪੨ | ੮ | ੨੧ |
| ੩ ਵੀਰਸੇਨੀ | ੫੨ | ੧੦ | ੭ |
| ੪ ਅਨੰਗਸਾਈ | ੪੭ | ੮ | ੨੩ |
| ੫ ਹਰੀਜਿਤ | ੩੫ | ੯ | ੧੭ |
| ੬ ਪਰਮਸੇਨੀ | ੪੪ | ੨ | ੨੩ |
| ੭ ਸੁਖਪਾਤਾਲ | ੩੦ | ੨ | ੨੧ |
| ੮ ਕਦ੍ਰਤ | ੪੨ | ੯ | ੨੪ |
| ੯ ਸਜੋ | ੩੨ | ੨ | ੧੪ |
| ੧੦ ਅਮਰਚੂੜ | ੨੭ | ੩ | ੧੬ |
| ੧੧ ਅਮੀਪਾਲ | ੨੨ | ੧੧ | ੨੫ |
| ੧੨ ਦਸਰਥ | ੨੫ | ੪ | ੧੨ |
| ੧੩ ਵੀਰਸੀਲ | ੩੧ | ੮ | ੧੧ |
| ੧੪ ਵੀਰਸਾਲਸੇਨ | ੪੭ | ੦ | ੧੪ |

ਰਾਜਾ ਵੀਰਸਾਲਸੇਨ ਨੂੰ ਵੀਰਮਹਾਂ ਪ੍ਰਧਾਨ ਨੇ ਮਾਰਕੇ ਰਾਜ ਕੀਤਾ ਪੀੜ੍ਹੀ ੧੬ ਵਰਸ਼ ੪੪੫ ਮਾਸ ੫ ਦਿਨ ੩

ਇਨ੍ਹਾਂ ਦਾ ਵਿਸਤਾਰ :—

| ਆਰਯਰਾਜਾ | ਵਰਸ਼ | ਮਾਸ | ਦਿਨ |
|---|---|---|---|
| ੧ ਰਾਜਾਵੀਰਮਹਾ | ੩੫ | ੧੦ | ੮ |
| ੨ ਅਜਿਤਸਿੰਹ | ੨੭ | ੭ | ੧੯ |
| ੩ ਸਰਵਦੱਤ | ੨੮ | ੩ | ੧੦ |
| ੪ ਭੁਵਨਪਤੀ | ੧੫ | ੪ | ੧੦ |

| ਆਰਯਾਰਾਜਾ | ਵਰਸ਼ | ਮਾਸ | ਦਿਨ |
|---|---|---|---|
| ੫ ਵੀਰਸੇਨ | ੨੧ | ੨ | ੧੩ |
| ੬ ਮਹੀਪਾਲ | ੪੦ | ੮ | ੭ |
| ੭ ਸ਼ਤ੍ਰੁਸ਼ਾਲ | ੨੬ | ੪ | ੩ |
| ੮ ਸੰਘੌਰਾਜ | ੧੭ | ੨ | ੧੦ |
| ੯ ਤੇਜਪਾਲ | ੨੮ | ੧੧ | ੧੦ |
| ੧੦ ਮਾਣਹੰਕਚੰਦ | ੩੭ | ੭ | ੨੧ |
| ੧੧ ਕਾਮਸੇਨੀ | ੪੨ | ੫ | ੧੦ |
| ੧੨ ਸ਼ਤ੍ਰੂਮਰਦਨ | ੮ | ੧੧ | ੧੩ |
| ੧੩ ਜੀਵਨਲੋਕ | ੨੮ | ੯ | ੧੭ |
| ੧੪ ਹਰੀਰਾਵ | ੨੬ | ੧੦ | ੨੯ |
| ੧੫ ਵੀਰਸੇਨ(ਦੂਜਾ) | ੩੫ | ੨ | ੨੦ |
| ੧੬ ਆਦਿਤ੍ਯਕੇਤੂ | ੨੩ | ੧੧ | ੧੩ |

ਰਾਜਾ ਆਦਿਤ੍ਯਕੇਤੂ ਮਗਧ ਦੇਸ਼ ਦੇ ਰਾਜਾ ਨੂੰ "ਧੰਧਰ" ਨਾਮ ਵਾਲੇ ਰਾਜਾ ਪ੍ਰਯਾਗ ਦੇ ਨੇ ਮਾਰਕੇ ਰਾਜ ਕੀਤਾ ਵੰਸ਼ ਪੀੜ੍ਹੀ ੯ ਵਰਸ਼ ੩੭੪ ਮਾਸ ੧੧ ਦਿਨ ੨੬ ਇਨਾਂ ਦਾ ਵਿਸਤਾਰ :—

| ਆਰਯਾਰਾਜਾ | ਵਰਸ਼ | ਮਾਸ | ਦਿਨ |
|---|---|---|---|
| ੧ ਰਾਜਾ ਧੰਧਰ | ੪੨ | ੭ | ੨੪ |
| ੨ ਮਹਰਸ਼ੀ | ੨੧ | ੨ | ੨੯ |
| ੩ ਸਨਰੱਚੀ | ੫੦ | ੧੦ | ੧੯ |
| ੪ ਮਹਾਯੁੱਧ | ੩੦ | ੩ | ੮ |
| ੫ ਦੁਰਨਾਥ | ੨੮ | ੫ | ੨੫ |
| ੬ ਜੀਵਨਰਾਜ | ੪੫ | ੨ | ੫ |
| ੭ ਰੁਦ੍ਰਸੇਨ | ੪੭ | ੪ | ੨੮ |
| ੮ ਆਰੀਲਕ | ੫੨ | ੧੦ | ੮ |
| ੯ ਰਾਜਪਾਲ | ੩੬ | ੦ | ੦ |

ਰਾਜਾ ਰਾਜਪਾਲ ਨੂੰ ਸਾਮੰਤ ਮਹਾਨ ਪਾਲ ਨੇ ਮਾਰਕੇ ਰਾਜ ਕੀਤਾ ਪੀੜ੍ਹੀ ੧ ਵਰਸ਼ ੧੪ ਮਾਸ ੦ ਦਿਨ ੦ ਇਨਾਂ ਦਾ ਵਿਸਤਾਰ ਨਹੀਂ ਹੈ।

ਰਾਜਾ ਮਹਾਨਪਾਲ ਦੇ ਰਾਜ ਉਪਰ ਰਾਜਾ ਵਿਕ੍ਰਮਾਦਿੱਤ ਨੇ "ਅਵੰਤਿਕਾ" (ਉੱਜੈਨ) ਥੀਂ ਚੜ੍ਹਾਈ ਕਰਕੇ ਰਾਜਾ ਮਹਾਨਪਾਲ ਨੂੰ ਮਾਰਕੇ ਰਾਜ ਕੀਤਾ ਪੀੜ੍ਹੀ ੧ ਵਰਸ਼ ੯੩ ਮਾਸ ੦ ਦਿਨ ੦ ਇਨਾਂ ਦਾ ਵਿਸਤਾਰ ਨਹੀਂ ਹੈ।

ਰਾਜਾ ਵਿਕ੍ਰਮਾਦਿਤ ਨੂੰ ਸਾਲਵਾਹਨ ਦਾ ਉਮਰਾਵ ਸਮੁਦ੍ਰਪਾਲ ਜੋਗੀਪੈਠਣ ਦੇ ਨੇ ਮਾਰਕੇ ਰਾਜ ਕੀਤਾ ਪੀੜ੍ਹੀ ੧੬ ਵਰਸ਼ ੩੭੨ ਮਾਸ ੪ ਦਿਨ ੨੭।

ਇਨਾਂ ਦਾ ਵਿਸਤਾਰ :—

| ਆਰਯਰਾਜਾ | ਵਰਸ਼ | ਮਾਸ | ਦਿਨ |
|---|---|---|---|
| ੧ ਸਮੁਦ੍ਰਪਾਲ | ੫੪ | ੨ | ੨੦ |
| ੨ ਚੰਦ੍ਰਪਾਲ | ੩੬ | ੫ | ੪ |
| ੩ ਸਾਹਾਇਪਾਲ | ੧੧ | ੪ | ੧੧ |
| ੪ ਦੇਵਪਾਲ | ੨੭ | ੧ | ੨੮ |
| ੫ ਨਰਸਿੰਹਪਾਲ | ੧੮ | ੦ | ੨੦ |
| ੬ ਸਾਮਪਾਲ | ੨੭ | ੧ | ੧੭ |
| ੭ ਰਘੁਪਾਲ | ੨੨ | ੩ | ੨੫ |
| ੮ ਗੋਵਿੰਦਪਾਲ | ੨੭ | ੧ | ੧੭ |
| ੯ ਅੰਮ੍ਰਿਤਪਾਲ | ੩੬ | ੧੦ | ੧੩ |
| ੧੦ ਬਲੀਪਾਲ | ੧੨ | ੫ | ੨੭ |
| ੧੧ ਮਹੀਪਾਲ | ੧੩ | ੮ | ੪ |
| ੧੨ ਹਰੀਪਾਲ | ੧੪ | ੮ | ੪ |
| ੧੩ ਸੀਸਪਾਲ* | ੧੧ | ੧੦ | ੧੩ |
| ੧੪ ਮਦਨਪਾਲ | ੧੭ | ੧੦ | ੧੯ |
| ੧੫ ਕਰਮਪਾਲ | ੧੬ | ੨ | ੨ |
| ੧੬ ਵਿਕ੍ਰਮਪਾਲ | ੨੪ | ੧੧ | ੧੩ |

ਰਾਜਾ ਵਿਕ੍ਰਮਪਾਲ ਨੇ ਪੱਛਮ ਦਿਸ਼ਾ ਦਾ ਰਾਜਾ (ਮੁਲਖਚੰਦ ਬੋਹਰਾ ਸੀ) ਉਸ

* ਕਿਸੇ ਇਤਿਹਾਸ ਵਿਚ ਭੀਮਪਾਲ ਭੀ ਲਿਖਿਆ ਹੈ।

ਉਪਰ ਚੜ੍ਹਾਈ ਕਰਕੇ ਮੈਦਾਨ ਵਿਚ ਮੁਲਖਚੰਦ ਨੇ ਵਿਕ੍ਰਮਪਾਲ ਨੂੰ ਮਾਰਕੇ ਇੰਦ੍ਰਪ੍ਰਸਥ ਦਾ ਰਾਜ ਕੀਤਾ ਪੀੜ੍ਹੀ ੧੦ ਵਰਸ਼ ੧੯੧ ਮਾਸ ੧ ਦਿਨ ੧੬

ਇਨਾਂ ਦਾ ਵਿਸਤਾਰ :—

| ਆਰਯਰਾਜਾ | ਵਰਸ਼ | ਮਾਸ | ਦਿਨ |
|---|---|---|---|
| ੧ ਮੁਲਖਚੰਦ | ੫੪ | ੨ | ੧੦ |
| ੨ ਵਿਕ੍ਰਮਚੰਦ | ੧੨ | ੭ | ੧੨ |
| ੩ ਅਮੀਨਚੰਦ* | ੧੦ | ੦ | ੫ |
| ੪ ਰਾਮਚੰਦ | ੧੩ | ੧੧ | ੮ |
| ੫ ਹਰੀਚੰਦ | ੧੪ | ੯ | ੨੪ |
| ੬ ਕਲਿਆਣਚੰਦ | ੧੦ | ੫ | ੪ |
| ੭ ਭੀਮਚੰਦ | ੧੬ | ੨ | ੯ |
| ੮ ਲੋਵਚੰਦ | ੨੬ | ੩ | ੨੨ |
| ੯ ਗੋਵਿੰਦਚੰਦ | ੩੧ | ੭ | ੧੨ |
| ੧੦ ਰਾਣੀਪਦਮਾਵਤੀ† | ੧ | ੦ | ੦ |

ਰਾਣੀ ਪਦਮਾਵਤੀ ਮਰਗਈ ਏਸ ਦਾ ਪੁਤ੍ਰ ਭੀ ਕੋਈ ਨਹੀਂ ਸੀ ਏਸਲਈ ਸਬ ਮੁਤਸਦੀਓਂ ਨੇ ਸਲਾਹ ਕਰਕੇ ਹਰੀਪ੍ਰੇਮ ਵੈਰਾਗੀ ਨੂੰ ਗੱਦੀ ਉਪਰ ਬੈਠਾਕੇ ਮੁਤਸੱਦੀ ਰਾਜ ਕਰਨ ਲਗੇ ਪੀੜ੍ਹੀ ੪ ਵਰਸ਼ ੫੦ ਮਾਸ ੦ ਦਿਨ ੨੧

ਇਨਾਂ ਦਾ ਵਿਸਤਾਰ :—

| ਆਰਯਰਾਜਾ | ਵਰਸ਼ | ਮਾਸ | ਦਿਨ |
|---|---|---|---|
| ੧ ਹਰੀਪ੍ਰੇਮ | ੭ | ੫ | ੧੬ |
| ੨ ਗੋਵਿੰਦ ਪ੍ਰੇਮ | ੨੦ | ੨ | ੮ |
| ੩ ਗੋਪਾਲਪ੍ਰੇਮ | ੧੫ | ੭ | ੨੮ |
| ੪ ਮਹਾਬਾਹੂ | ੬ | ੮ | ੨੯ |

ਰਾਜਾਮਹਾਬਾਹੂ ਰਾਜ ਛੱਡਕੇ ਬਨ ਵਿਚ ਤਪਸ਼ਚਰਯਾ ਕਰਨੇ ਗਏ, ਏਹ ਬੰਗਾਲ ਦੇ ਰਾਜਾ ਆਧੀਸੇਨ ਸੁਨਕੇ ਇੰਦ੍ਰਪ੍ਰਸਥ ਵਿਚ ਆਕੇ ਆਪ ਰਾਜ ਕਰਨ ਲਗੇ ਪੀੜ੍ਹੀ ੧੨ ਵਰਸ਼ ੧੫੧ ਮਾਸ ੧੧ ਦਿਨ ੨ ।

ਇਨਾਂ ਦਾ ਵਿਸਤਾਰ :—

| ਆਰਯਰਾਜਾ | ਵਰਸ਼ | ਮਾਸ | ਦਿਨ |
|---|---|---|---|
| ੧ ਰਾਜਾ ਆਧੀਸੇਨ | ੧੮ | ੫ | ੨੧ |
| ੨ ਵਿਲਾਵਲਸੇਨ | ੧੨ | ੪ | ੨ |
| ੩ ਕੇਸ਼ਵਸੇਨ | ੧੫ | ੭ | ੧੨ |
| ੪ ਮਾਧਸੇਨ | ੧੨ | ੪ | ੨ |
| ੫ ਮਯੂਰਸੇਨ | ੨੦ | ੧੧ | ੨੭ |
| ੬ ਭੀਮਸੇਨ | ੫ | ੧੦ | ੯ |
| ੭ ਕਲਿਆਣਸੇਨ | ੪ | ੮ | ੨੧ |
| ੮ ਹਰੀਸੇਨ | ੧੨ | ੦ | ੨੫ |
| ੯ ਖਛੇਮਸੇਨ | ੮ | ੧੧ | ੧੫ |
| ੧੦ ਨਾਰਾਯਣਸੇਨ | ੨ | ੨ | ੨੯ |
| ੧੧ ਲਖਛਮੀਸੇਨ | ੨੬ | ੧੦ | ੦ |
| ੧੨ ਦਾਮੋਦਰਸੇਨ | ੧੧ | ੫ | ੧੯ |

ਰਾਜਾ ਦਾਮੋਦਰਸੇਨ ਨੇ ਅਪਨੇ ਉਮਰਾਵ ਨੂੰ ਬਹੁਤ ਦੁਖ ਦਿੱਤਾ, ਏਸਲਈ ਰਾਜਾ ਦੇ ਉਮਰਾਵ ਦੀਪਸਿੰਹ ਨੇ ਸੈਨਾ ਮਿਲਾਕੇ ਰਾਜਾਦੇ ਨਾਲ ਲੜਾਈਕੀਤੀ, ਉਸ ਲੜਾਈ ਵਿਚ ਰਾਜਾ ਨੂੰ ਮਾਰਕੇ ਦੀਪਸਿੰਹ ਆਪ ਰਾਜ ਕਰਨ ਲਗੇ ਪੀੜ੍ਹੀ ੬ ਵਰਸ਼ ੧੦੭ ਮਾਸ ੬ ਦਿਨ ੨੨

ਇਨ੍ਹਾਂ ਦਾ ਵਿਸਤਾਰ :—

| ਆਰਯਰਾਜਾ | ਵਰਸ਼ | ਮਾਸ | ਦਿਨ |
|---|---|---|---|
| ੧ ਦੀਪਸਿੰਹ | ੧੭ | ੧ | ੨੬ |
| ੨ ਰਾਜਸਿੰਹ | ੧੪ | ੫ | ੦ |
| ੩ ਰਣਸਿੰਹ | ੯ | ੮ | ੧੧ |
| ੪ ਨਰਸਿੰਹ | ੪੫ | ੦ | ੧੫ |

* ਇਨਾਂ ਦਾ ਨਾਮ ਕਿਦੇ ਮਾਨਕਚੰਦ ਭੀ ਲਿਖਿਆ ਹੈ ।

† ਏਹ ਪਦਮਾਵਤੀ ਗੋਵਿੰਦਚੰਦ ਦੀ ਰਾਣੀ ਸੀ ।

| | | | |
|---|---|---|---|
| ੫ ਹਰੀਸਿੰਹ | ੧੩ | ੨ | ੨੯ |
| ੬ ਜੀਵਨਸਿੰਹ | ੮ | ੦ | ੧ |

ਰਾਜਾ ਜੀਵਨਸਿੰਹ ਨੇ ਕੁਝ ਕਾਰਣ ਥੀਂ ਅਪਨੀ ਸਾਰੀ ਸੇਨਾ ਉਤਰ ਦਿਸ਼ਾ ਨੂੰ ਭੇਜ ਦਿਤੀ, ਇਹ ਖਬਰ ਪ੍ਰਿਥਿਵੀਰਾਜ ਚੋਹਾਨ ਵੈਰਾਟ ਦੇ ਰਾਜਾ ਸੁਨਕੇ ਜੀਵਨ-ਸਿੰਹ ਦੇ ਉਪਰ ਚੜ੍ਹਾਈ ਕਰਕੇ ਆਏ ਅਰ ਲੜਾਈ ਵਿਚ ਜੀਵਨਸਿੰਹ ਨੂੰ ਮਾਰ ਕੇ ਇੰਦ੍ਰਪ੍ਰਸਥ ਦਾ ਰਾਜ ਕੀਤਾ, *ਪੀੜ੍ਹੀ ੫ ਵਰਸ਼ ੯੬ ਮਾਸ ੦ ਦਿਨ ੨੦।

ਇਨਾਂ ਦਾ ਵਿਸਤਾਰ :-

| ਆਰਯਰਾਜਾ | ਵਰਸ਼ | ਮਾਸ | ਦਿਨ |
|---|---|---|---|
| ੧ ਪ੍ਰਿਥਿਵੀਰਾਜ | ੧੨ | ੨ | ੧੯ |
| ੨ ਅਭੈਪਾਲ | ੧੪ | ੫ | ੧੭ |
| ੩ ਦੁਰਜਨਪਾਲ | ੧੧ | ੪ | ੧੪ |
| ੪ ਉਦੈਪਾਲ | ੧੧ | ੭ | ੩ |
| ੫ ਯਸ਼ਪਾਲ | ੩੬ | ੪ | ੨੭ |

ਰਾਜਾ ਯਸ਼ਪਾਲ ਦੇ ਉਪਰ ਸੁਲਤਾਨ ਸ਼ਹਾਬੁਦੀਨ ਗੌਰੀ, ਗੜ੍ਹ ਗ਼ਜ਼ਨੀ ਥੀਂ ਚੜ੍ਹਾਈ ਕਰਕੇ ਆਇਆ ਅਰ ਰਾਜਾ ਯਸ਼ਪਾਲ ਨੂੰ ਪ੍ਰਯਾਗ ਦੇ ਕਿਲੇ ਵਿਚ ਸੰਵਤ ੧੨੪੯ ਵਰ੍ਹੇ ਵਿਚ ਪਕੜਕੇ ਕੈਦ ਕੀਤਾ, ਪਿਛੋਂ ਇੰਦ੍ਰਪ੍ਰਸਥ ਅਰਥਾਤ ਦਿੱਲੀ ਦਾ ਰਾਜ ਆਪ (ਸੁਲਤਾਨ ਸ਼ਹਾਬੁੱਦੀਨ) ਕਰਨ ਲਗਾ ਪੀੜ੍ਹੀ ੫੩ ਵਰਸ਼ ੭੫੪ ਮਾਸ ੧ ਦਿਨ ੧੭ ਇਨਾਂ ਦਾ ਵਿਸਤਾਰ ਬਹੁਤ ਇਤਿਹਾਸ ਪੁਸਤਕਾਂ ਵਿਚ ਲਿਖਿਆ ਹੈ ਇਸ ਲਈ ਇੱਥੇ ਨਹੀਂ ਲਿ-ਖਿਆ॥

ਇਸਦੇ ਅੱਗੇ ਬੁੱਧ, ਜੈਨਮਤ ਵਿਸ਼ਯ ਵਿਚ ਲਿਖਿਆ ਜਾਵੇਗਾ ॥

ਇਤਿ ਸ਼੍ਰੀਮੱਦਯਾਨੰਦਸਰਸ੍ਵਤੀਸ੍ਵਾਮਿਕ੍ਰਿਤੇ ਸਤ੍ਯਾਰਥਪ੍ਰਕਾਸ਼ੇ ਸੁਭਾਸ਼ਾ ਵਿਭੂਸ਼ਿਤ ਆਰਯਵਰਤੀਯ ਮਤ ਖੰਡਨ ਮੰਡਨ ਵਿਸ਼ਯ ਏਕਾਦਸ਼ ਸਮੁੱਲਾਸਃ ਸੰਪੂਰਣਃ ੧੧ ॥

———o———

ਸ਼੍ਰੀਮੱਦਯਾਨੰਦਸਰਸ੍ਵਤੀਸ੍ਵਾਮੀਕ੍ਰਿਤ ਸਤ੍ਯਾਰਥਪ੍ਰਕਾਸ਼ ਸੁਭਾਸ਼ਾਵਿਭੂਸ਼ਿਤ ਆਰਯਾਵਰਤ ਮਤਮਤਾਂਤ੍ਰ ਖੰਡਨ ਮੰਡਨ ਵਿਸ਼ਯ ਦਾ ਯਾਰੁਵਾਂ ਸਮੁੱਲਾਸ ਸਮਾਪਤ ਹੋਇਆ ॥ ੧੦ ॥

* ਏਸਦੇ ਅਗੇ ਹੋਰ ਇਤਿਹਾਸਾਂ ਵਿਚ ਏਸ ਤਰਾਂ ਹੈ ਕਿ ਮਹਾਰਾਜ ਪ੍ਰਿਥਵੀਰਾਜ ਦੇ ਉਪਰ ਸੁਲਤਾਨ ਸ਼ਹਾਬੁੱਦੀਨ ਗੌਰੀ ਚੜ੍ਹਕੇ ਆਇਆ ਅਰ ਕਈ ਵਾਰ ਹਾਰਕੇ ਪਿਛਾਂ ਮੁੜ ਗਿਆ ਅੰਤ ਵਿਚ ਸੰਵਤ ੧੨੪੯ ਵਿਚ ਆਪਸ ਦੀ ਫੁਟ ਦੇ ਸਬਬ ਥੋਂ ਮਹਾਰਾਜ ਪ੍ਰਿਥਵੀਰਾਜ ਨੂੰ ਜਿੱਤ ਅੰਨਾਂ ਕਰ ਅਪਨੇ ਦੇਸ਼ ਨੂੰ ਲੈ ਗਿਆ। ਪਿਛੋਂ ਦਿੱਲੀ (ਇੰਦ੍ਰਪ੍ਰਸਥ) ਦਾ ਰਾਜ ਆਪ ਕਰਨ ਲੱਗਾ ਮੁਸਲਮਾਨਾਂ ਦਾ ਰਾਜ ਪੀੜ੍ਹੀ ੪੫ ਵਰਸ਼ ੬੧੩ ਰਹਿਆ॥

# ਅਨੁਭੂਮਿਕਾ ( ੨ )

ਜਦ ਆਰਯਾਵਰਤ ਵਿਚ ਰਹਿਨਵਾਲੇ ਮਨੁੱਸ਼ਾਂ ਵਿਚ ਸੱਚ,ਝੂਠਦਾ ਜੇਹਾ ਚਾਹੀਏ ਤੇਹਾ ਨਿਰਨਾ ਕਰਾਨੇ ਵਾਲੀ ਵੇਦਵਿਦਿਆ ਛੁੱਟਕੇ ਅਵਿਦਿਆ ਫੈਲਕੇ ਮਤ ਮਤਾਂਤਰ ਖੜੇ ਹੋਏ ਇਹੀ ਜੈਨ ਆਦੀ ਦੇ ਵਿਦਿਆ ਵਿਰੁੱਧ ਮਤ ਪ੍ਰਚਾਰ ਦਾ ਕਾਰਣ ਹੋਇਆ, ਕਿਉਂਕਿ ਬਾਲਮੀਕੀਰਾਮਾਇਣ ਅਰ ਮਹਾਭਾਰਤ ਆਦੀ ਵਿੱਚ ਜੈਨੀਆਂ ਦਾ ਨਾਉਂ ਮਾਤ੍ਰ ਭੀ ਨਹੀਂ ਲਿਖਿਆ, ਅਰ ਜੈਨੀਆਂਦੇ ਗ੍ਰੰਥਾਂ ਵਿਚ ਬਾਲਮੀਕੀ ਰਾਮਾਇਣ ਅਰ ਭਾਰਤ ਵਿੱਚ ਕਹੀ ਹੋਈ ਰਾਮ ਕ੍ਰਿਸ਼ਨ ਆਦੀ ਦੀ ਕਥਾ ਵੱਡੇ ਵਿਸਤਾਰ ਨਾਲ ਲਿਖੀਆਂ ਹਨ, ਏਸ ਥੀਂ ਇਹ ਸਿੱਧ ਹੁੰਦਾ ਹੈ ਕਿ ਇਹ ਮਤ ਇਨ੍ਹਾਂ ਦੇ ਪਿਛੋਂ ਚਲਿਆ, ਕਿਉਂਕਿ ਜੇਹਾ ਅਪਨੇ ਮਤਨੂੰ ਬਹੁਤ ਪੁਰਾਨਾ ਜੈਨੀ ਲੋਗਲਿਖਦੇ ਹਨ ਓਹੋ ਜੇਹਾ ਹੁੰਦਾ ਤਾਂ ਬਾਲਮੀਕੀ ਰਾਮਾਇਣ ਆਦੀ ਗ੍ਰੰਥਾਂ ਵਿਚ ਉਨ੍ਹਾਂਦੀ ਕਥਾ ਜ਼ਰੂਰ ਹੁੰਦੀ, ਏਸ ਵਾਸਤੇ ਜੈਨਮਤ ਇਨ੍ਹਾਂ ਗ੍ਰੰਥਾਂ ਦੇ ਪਿੱਛੋਂ ਚੱਲਿਆ ਹੈ, ਕੋਈ ਆਖੇ ਕਿ ਜੈਨੀਆਂ ਦੇ ਗ੍ਰੰਥਾਂ ਵਿੱਚੋਂ ਕਥਾ ਨੂੰ ਲੈਕੇ ਬਾਲਮੀਕੀ ਰਾਮਾ-ਇਣ ਆਦੀ ਗ੍ਰੰਥ ਬਨ ਗਏ ਹੋਨਗੇ, ਤਾਂ ਉਨ੍ਹਾਂ ਪਾਸੋਂ ਪੁੱਛਨਾ ਚਾਹੀਏ ਕਿ ਬਾਲਮੀਕੀਰਾਮਾਇਣ ਆਦੀ ਵਿਚ ਤੁਹਾਡੇ ਗ੍ਰੰਥਾਂਦਾ ਨਾਉਂ ਲੇਖਭੀ ਕਿਉਂ ਨਹੀਂ? ਅਰ ਤੁਹਾਡੇ ਗ੍ਰੰਥਾਂਵਿਚ ਕਿਉਂ ਹੈ? ਕੀ, ਪਿਤਾਦੇ ਜਨਮ ਦਾ ਦਰਸ਼ਨ ਪੁਤ੍ਰ ਕਰ ਸਕਦਾ ਹੈ? ਕਦੀ ਨਹੀਂ, ਏਸਥੀਂ ਇਹ ਭੀ ਸਿੱਧ ਹੁੰਦਾ ਹੈ ਕਿ ਜੈਨ, ਬੌਧਮਤ, ਸ਼ੈਵ, ਸ਼ਾਕਤ ਆਦੀ ਮਤਾਂਦੇ ਪਿੱਛੇ ਚੱਲਿਆ ਹੈ, ਹੁਨ ਏਸ ਬਾਰ੍ਹਵੇਂ ਸਮੁੱਲਾਸ ਵਿਚ ਜੋ ਜੋ ਜੈਨੀਆਂ ਦੇ ਮਤ ਵਿਸ਼ੇ ਵਿਚ ਲਿਖਿਆ ਗਿਆ ਹੈ ਸੋ ਸੋ ਉਨ੍ਹਾਂ ਦੇ ਗ੍ਰੰਥਾਂਦੇ ਪਤੇ ਦੇ ਅਨੁਸਾਰ ਲਿਖਿਆ ਹੈ, ਏਸ ਵਿਚ ਜੈਨੀ ਲੋਗਾਂ ਨੂੰ ਬੁਰਾ ਨਾ ਮੰਨਨਾ ਚਾਹੀਏ, ਕਿਉਂਕਿ ਜੋ ਜੋ ਅਸਾਂਨੇ ਇਨ੍ਹਾਂ ਦੇ ਮਤ ਵਿਸ਼ੇ ਵਿਚ ਲਿਖਿਆ ਹੈ ਓਹ ਕੇਵਲ ਸੱਚ ਝੂਠ ਦੇ ਨਿਰਣੇ ਵਾਸਤੇ ਹੈ ਨਾ ਕਿ ਝਗੜਾ ਵਾ ਨੁਕਸਾਨ ਕਰਨ ਵਾਸਤੇ। ਏਸ ਲੇਖਨੂੰ ਜਦ ਜੈਨੀ ਬੌੱਧ ਵਾ ਹੋਰ ਲੋਗ ਵੇਖਨਗੇ ਤਦ ਸਾਰਿਆਂ ਨੂੰ ਸੱਚ ਝੂਠਦੇ ਨਿਰਨੇ ਵਿਚ ਵਿਚਾਰ ਅਰ ਲੇਖ ਕਰਨ ਦਾ ਸਮਯ ਮਿਲੇਗਾ, ਅਰ ਗਿਆਨ ਭੀ ਹੋਵੇਗਾ, ਜਦ ਤਕ ਵਾਦੀ ਪ੍ਰਤਿਵਾਦੀ ਹੋਕੇ ਪ੍ਰੀਤਿ ਨਾਲ ਵਾਦ ਵਾ ਲੇਖ ਨਾ ਕੀਤਾ ਜਾਵੇ,ਤਦ ਤਕ ਸੱਚ ਝੂਠ ਦਾ ਨਿਰਨਾ ਨਹੀਂ ਹੋ ਸਕਦਾ, ਜਦ ਵਿਦਵਾਨ ਲੋਗਾਂ ਵਿਚ ਸੱਚ ਝੂਠ ਦਾ ਨਿਸ਼ਚਾ ਨਹੀਂ ਹੁੰਦਾ ਤਦ ਅਵਿਦਵਾਨਾਂ ਨੂੰ ਵੱਡੇ ਹਨੇਰੇ ਵਿਚ ਪੈਕੇ ਬਹੁਤ ਦੁੱਖ ਉਠਾਨਾ ਪੈਂਦਾ ਹੈ, ਏਸ ਵਾਸਤੇ ਸੱਚ ਦੇ ਜੈ

ਅਰ ਝੂਠ ਦੇ ਖੈ ਦੇ ਵਾਸਤੇ ਮਿਤ੍ਰਤਾ ਨਾਲ ਵਾਦਵਾ ਲੇਖ ਕਰਨਾ ਸਾਡੀ ਮਨੁਸ਼ ਜਾਤੀ ਦਾ ਮੁਖ ਕੰਮ ਹੈ, ਜੇਕਰ ਅਜੇਹਾ ਨਾ ਹੋਵੇ ਤਾਂ ਮਨੁਸ਼ਾਂ ਦੀ ਉੱਨਤੀ ਕਦੀ ਨਾ ਹੋਵੇ, ਅਰ ਇਹ ਬੌੱਧ ਜੈਨ ਮਤ ਦਾ ਵਿਸ਼ਯ ਬਿਨਾ ਇਨ੍ਹਾਂਦੇ ਹੋਰਨਾਂ ਮਤ ਵਾਲਿਆਂ ਨੂੰ ਅਪੂਰਵ ਲਾਭ ਅਰ ਬੋਧ ਕਰਨ ਵਾਲਾ ਹੋਵੇਗਾ, ਕਿਉਂ ਕਿ ਇਹ ਲੋਗ ਅਪਨੇ ਪੁਸਤਕਾਂ ਨੂੰ ਕਿਸੇ ਹੋਰ ਮਤ ਵਾਲੇ ਨੂੰ ਵੇਖਨ, ਪੜ੍ਹਨ ਵਾ ਲਿਖਨ ਨੂੰ ਭੀ ਨਹੀਂ ਦਿੰਦੇ, ਵੱਡੇ ਪ੍ਰਯਤਨ ਨਾਲ ਮੇਰੇ ਅਰ। ਵਿਸ਼ੇਸ਼ ਆਰਯਸਮਾਜ ਬੰਬਈ ਦੇ ਮੰਤ੍ਰੀ ਸੇਠ ਸੇਵਕਲਾਲ ਕ੍ਰਿਸ਼ਨਦਾਸ ਦੇ ਪੁਰੁਸ਼ਾਰਥ ਨਾਲ ਗ੍ਰੰਥ ਪ੍ਰਾਪਤ ਹੋਏ ਹਨ, ਤਥਾ ਕਾਸ਼ੀ ਵਾਲੇ "ਜੈਨ ਪ੍ਰਭਾਕਰ" ਯੰਤ੍ਰਾਲਯਵਿਚ ਛਪਨੇ ਅਰ ਬੰਬਈ ਵਿਚ "ਪ੍ਰਕਰਣ ਰਤਨਾਕਰ" ਗ੍ਰੰਥ ਦੇ ਛਪਨ ਥੀਂ ਭੀ ਸਾਰਿਆਂ ਲੋਗਾਂ ਨੂੰ ਜੈਨੀਆਂ ਦਾ ਮਤ ਵੇਖਨਾ ਸਹਜ ਹੋਇਆ ਹੈ। ਭਲਾ ਇਹ ਕੇਹੜੇ ਵਿਦਵਾਨਾਂ ਦੀ ਗੱਲ ਹੈ ਕਿ ਅਪਨੇ ਮਤ ਦੀ ਪੁਸਤਕ ਆਪ ਹੀ ਵੇਖਨਾ ਅਰ ਦੂਜਿਆਂ ਨੂੰ ਨਾ ਵਿਖਾਨਾ, ਇੱਸੇ ਥੀਂ ਮਲੂਮ ਹੁੰਦਾ ਹੈ ਕਿ ਇਨ੍ਹਾਂ ਗ੍ਰੰਥਾਂ ਦੇ ਬਨਾਨ ਵਾਲਿਆਂ ਨੂੰ ਪਹਿਲਾਂ ਹੀ ਸ਼ੰਕਾ ਸੀ ਕਿ ਇਨ੍ਹਾਂ ਗ੍ਰੰਥਾਂ ਵਿਚ ਅਨਹੁੰਦੀਆਂ ਗੱਲਾਂ ਹਨ ਜੋ ਦੂਜੇ ਮਤ ਵਾਲੇ ਵੇਖਨਗੇ ਤਾਂ ਖੰਡਨ ਕਰਨਗੇ, ਅਰ ਸਾਡੇ ਮਤ ਵਾਲੇ ਦੂਜਿਆਂ ਦੇ ਗ੍ਰੰਥ ਵੇਖਨਗੇ ਤਾਂ ਏਸ ਮਤ ਵਿਚ ਸ਼੍ਰੱਧਾ ਨਾ ਰਹੇਗੀ। ਅਸਤੂ, ਜੋ ਹੋਵੇ ਪਰੰਤੂ ਬਹੁਤ ਮਨੁੱਸ਼ ਅਜੇਹੇ ਹਨ ਕਿ ਜਿਨ੍ਹਾਂ ਨੂੰ ਦੋਸ਼ ਤਾਂ ਨਹੀਂ ਦਿੱਸਦੇ ਕਿੰਤੂ ਦੂਜੇ ਦੇ ਦੋਸ਼ ਵੇਖਨ ਵਿਚ ਤਤਪਰ ਰਹਿੰਦੇ ਹਨ। ਇਹ ਨਿਆਯ ਦੀ ਗੱਲ ਨਹੀਂ ਕਿਉਂਕਿ ਪਹਿਲਾਂ ਅਪਨੇ ਦੋਸ਼ ਵੇਖ ਕੱਢਕੇ ਪਿੱਛੋਂ ਦੂਜੇ ਦੇ ਦੋਸ਼ਾਂ ਵਿਚ ਦ੍ਰਿਸ਼ਟੀ ਦੇਕੇ ਕੱਢਨ॥

ਹੁਨ ਇਨ੍ਹਾਂ ਬੌੱਧ, ਜੈਨੀਆਂ ਦੇ ਮਤਦਾ ਵਿਸ਼ਯ ਸਾਰਿਆਂ ਸੱਜਨਾਂ ਦੇ ਸਾਮਨੇ ਧਰਦਾ ਹਾਂ, ਜੇਹਾ ਹੈ ਉਹੋ ਜੇਹਾ ਵਿਚਾਰਨ।

॥ ਕਿਮਧਿਕਲੇਖੇਨ ਬੁਧੀਮਦ੍ਵਰਯੇਸ਼ੁ ॥

---

# ਬਾਰ੍ਹਵਾਂ ਸਮੁੱਲਾਸ

## ਨਾਸਤਿਕ ਮਤ ਦੇ ਅੰਤਰਗਤ ਚਾਰਵਾਕ ਬੌਧ, ਜੈਨ ਮਤ ਦੇ ਖੰਡਨ ਮੰਡਨ ਵਿਸ਼ਯ ਦਾ ਵਿਆਖਿਆਨ ।

---

ਕੋਈ ਇਕ ਬ੍ਰਿਹਸਪਤੀ ਨਾਮ ਵਾਲਾ ਪੁਰਸ਼ ਹੋਇਆ ਸੀ, ਜੋ ਵੇਦ, ਈਸ਼੍ਵਰ, ਅਰ ਯੱਗ ਆਦੀ ਉੱਤਮ ਕਰਮਾਂ ਨੂੰ ਭੀ ਨਹੀਂ ਮੰਨਦਾ ਸੀ । ਦੇਖੋ! ਉਨਾਂ ਦਾ ਮਤ :—

**ਯਾਵੱਜੀਵੰ ਸੁਖੰ ਜੀਵੇਤਨਾਸਤਿ ਮ੍ਰਿਤਯੋਰਗੋਚਰਃ ॥**
**ਭਸਮੀਭੂਤਸਯ ਦੇਹਸਯ ਪੁਨਰਾਗਮਨੰ ਕੁਤਃ ॥**

ਕੋਈ ਮਨੁਸ਼ ਆਦੀ ਪ੍ਰਾਣੀ ਮੌਤ ਤੋਂ ਬਚਿਆ ਹੋਇਆ ਨਹੀਂ ਹੈ, ਅਰਥਾਤ ਸਾਰਿਆਂ ਨੂੰ ਮਰਨਾ ਹੈ, ਇਸ ਵਾਸਤੇ ਜਿਥੇ ਤਕ ਸ਼ਰੀਰ ਵਿਚ ਜੀਵ ਰਹੇ ਉਥੋਂ ਤਕ ਸੁਖ ਨਾਲ ਰਹੇ, ਜੋ ਕੋਈ ਕਹੇ ਕਿ ਧਰਮ ਕਰਨ ਨਾਲ ਦੁੱਖ ਹੁੰਦਾ ਹੈ, ਜੇਕਰ ਧਰਮ ਨੂੰ ਛੱਡੋ ਤਾਂ ਪੁਨਰਜਨਮ ਵਿੱਚ ਵੱਡਾ ਦੁੱਖ ਪਾਵੇ! ਉਸਨੂੰ ਚਾਰਵਾਕ ਉੱਤਰ ਦਿੰਦਾ ਹੈ ਕਿ ਹੇ ਭੋਲੇ ਭ੍ਰਾਵੋ! ਜੇਕਰ ਮਰੇ ਦੇ ਪਿਛੋਂ ਸ਼ਰੀਰ ਭਸਮ ਹੋ ਜਾਂਦਾ ਹੈ ਕਿ ਜਿਸਨੇ ਖਾਦਾ ਪੀਤਾ ਹੈ ਓਹ ਫੇਰ ਜਗਤ ਵਿਚ ਨਾ ਆਵੇਗਾ ਇਸ ਵਾਸਤੇ ਜਿਸ ਤਰਾਂ ਹੋ ਸੱਕੇ ਮੌਜ ਵਿੱਚ ਰਹੋ ਲੋਕ ਵਿਚ ਨੀਤੀ ਨਾਲ ਚੱਲੋ, ਐਸ਼੍ਵਰਯ ਨੂੰ ਵਧਾਓ, ਅਰ ਉਸ ਥੀਂ ਇਛਿਤ ਭੋਗ ਕਰੋ, ਇਹੀ ਲੋਕ ਸਮਝੋ, ਪਰਲੋਕ, ਕੁਝ ਨਹੀਂ । ਦੇਖੋ ! ਪ੍ਰਿਥਵੀ, ਜਲ, ਅੱਗ, ਹਵਾ ਇਨਾਂ ਚੌਹਾਂ ਤੱਤਾਂ ਦੇ ਪਰੀਣਾਮ ਥੀਂ ਇਹ ਸ਼ਰੀਰ ਬਨਿਆ ਹੈ, ਇਸ ਵਿਚ ਇਨਾਂ ਦੇ ਮਿਲਾਪ ਥੀਂ ਚੇਤਨ ਉਤਪੰਨ ਹੁੰਦਾ ਹੈ, ਜਿਸ ਤਰਾਂ ਨਸ਼ਾ ਦੇਨ ਵਾਲੀਆਂ ਚੀਜ਼ਾਂ ਦੇ ਖਾਨ ਪੀਨ ਥੀਂ ਨਸ਼ਾ ਉਤਪੰਨ ਹੁੰਦਾ ਹੈ ਇਸੇ ਤਰਾਂ ਜੀਵ ਸ਼ਰੀਰ ਦੇ ਨਾਲ ਉਤਪੰਨ ਹੋਕੇ ਸ਼ਰੀਰ ਦੇ ਮਰਨ ਦੇ ਆਪ ਭੀ ਮਰ ਜਾਂਦਾ ਹੈ, ਫੇਰ ਕਿਸਨੂੰ ਪਾਪ ਪੁੰਨ ਦਾ ਫਲ ਹੋਵੇਗਾ ?

## ਤੱਚੈਤਨਯਵਿਸ਼ਿਟਦੇਹ ਏਵ ਆਤਮਾ ਦੇਹਾਤਿਰਿਕ੍ਤ ਆਤਮਨਿ ਪ੍ਰਮਾਣਾਭਾਵਾਤ ॥

ਏਸ ਸ਼ਰੀਰ ਵਿਚ ਚੌਹਾਂ ਤੱਤਾਂ ਦੇ ਮਿਲਨ ਨਾਲ ਜੀਵਾਤਮਾ ਉਤਪੰਨ ਹੋਕੇ ਉਨਾਂ ਹੀ ਦੇ ਵਿਛੜਨ ਦੇ ਨਾਲ ਮਰ ਜਾਂਦਾ ਹੈ, ਕਿਸ ਕਰਕੇ ਮੋਏ ਪਿਛੋਂ ਕੋਈ ਭੀ ਜੀਵ ਪ੍ਰਤਖਛ ਨਹੀਂ ਹੁੰਦਾ, ਅਸੀਂ ਇਕ ਪ੍ਰਤਖਛ ਹੀ ਨੂੰ ਮੰਨਦੇ ਹਾਂ, ਕਿਉਂਕਿ ਪ੍ਰਤਖਛ ਦੇ ਬਿਨਾ ਅਨੁਮਾਨ ਆਦੀ ਹੁੰਦੇ ਹੀ ਨਹੀਂ, ਏਸ ਵਾਸਤੇ ਮੁੱਖ ਪ੍ਰਤਖਛ ਦੇ ਸਾਮਨੇ ਅਨੁਮਾਨ ਆਦੀ ਗੌਣ ਹੋਨ ਥੀਂ ਉਨਾਂ ਦਾ ਗ੍ਰਹਣ ਨਹੀਂ ਕਰਦੇ, ਸੁੰਦਰ ਇਸਤ੍ਰੀ ਦੇ ਸਪਰਸ਼ ਕਰਕੇ ਆਨੰਦ ਦਾ ਕਰਨਾ ਪੁਰੁਸ਼ਾਰਥ ਦਾ ਫਲ ਹੈ ॥

(ਉੱਤਰ) ਇਹ ਪ੍ਰਿਥਵੀ ਆਦੀ ਤੱਤ ਜੜ ਹਨ, ਉਨਾਂ ਥੀਂ ਚੇਤਨ ਦੀ ਉਤਪੱਤੀ ਕਦੀ ਨਹੀਂ ਹੋ ਸਕਦੀ, ਜਿਸਤਰਾਂ ਹੁਨ ਮਾਤਾ, ਪਿਤਾ ਦੇ ਸੰਯੋਗ ਥੀਂ ਸ਼ਰੀਰ ਦੀ ਉਤਪੱਤੀ ਹੁੰਦੀ ਹੈ ਉੱਸੇਤਰਾਂ ਪਹਿਲਾਂ ਸ੍ਰਿਸ਼ਟੀ ਵਿਚ ਮਨੁੱਸ਼ ਆਦੀ ਸ਼ਰੀਰਾਂ ਦੀ ਸ਼ਕਲ ਪਰਮੇਸ਼੍ਵਰ ਕਰਤਾ ਦੇ ਬਿਨਾ ਕਦੀ ਨਹੀਂ ਹੋ ਸਕਦੀ, ਨਸ਼ੇ ਦੇ ਵਾਂਙਨ ਚੇਤਨ ਦੀ ਉਤਪੱਤੀ ਅਰ ਨਾਸ਼ ਨਹੀਂ ਹੁੰਦਾ, ਕਿਸ ਕਰਕੇ ਨਸ਼ਾ ਚੇਤਨ ਨੂੰ ਹੁੰਦਾ ਹੈ ਜੜ ਨੂੰ ਨਹੀਂ । ਪਦਾਰਥ ਨਸ਼ਟ ਅਰਥਾਤ ਅਦ੍ਰਿਸ਼ਟ ਹੁੰਦੇ ਹਨ ਪਰੰਤੂ ਅਭਾਵ ਕਿਸੇਦਾ ਨਹੀਂ ਹੁੰਦਾ, ਇੱਸੇਤਰਾਂ ਅਦ੍ਰਿਸ਼ਟ ਹੋਨ ਥੀਂ ਜੀਵਦਾ ਭੀ ਅਭਾਵ ਨਾ ਮੰਨਨਾ ਚਾਹੀਏ । ਜਦ ਜੀਵਾਤਮਾ ਸ਼ਰੀਰ ਦੇ ਨਾਲ ਹੁੰਦਾ ਹੈ ਤਦਹੀ ਉਸਦੀ ਪ੍ਰਗਟਤਾ ਹੁੰਦੀ ਹੈ, ਜਦ ਸ਼ਰੀਰ ਨੂੰ ਛਡ ਦਿੰਦਾ ਹੈ ਤਦ ਏਹ ਸ਼ਰੀਰ ਜੋ ਮੌਤ ਨੂੰ ਪ੍ਰਾਪਤ ਹੋਇਆ ਹੈ ਓਹ ਜੇਹਾ ਚੇਤਨ ਨਾਲ ਮਿਲਿਆ ਹੋਇਆ ਪਹਿਲਾਂ ਸੀ ਉਹੋ ਜੇਹਾ ਨਹੀਂ ਹੋ ਸਕਦਾ, ਇਹਾ ਹੀ ਗੱਲ ਬ੍ਰਿਹਦਾਰਣਕ ਵਿੱਚ ਕਹੀ ਹੈ :—

## ਨਾਹੰ ਮੋਹੰ ਬ੍ਰਵੀਮਿ ਅਨੁੱਛਿੱਤਧਰਮਾਯਮਾਤਮੇਤਿ ॥

ਯਾਗਵਲਕ ਕਹਿੰਦੇ ਹਨ ਕਿ ਹੇ ਮੈਤ੍ਰੇਈ ! ਮੈਂ ਮੋਹ ਕਰਕੇ ਗੱਲ ਨਹੀਂ ਕਹਿੰਦਾ ਕਿੰਤੂ ਆਤਮਾ ਨਾਸ਼ ਥੀਂ ਰਹਿਤ ਹੈ, ਜਿਸ ਦੇ ਮਿਲਨ ਨਾਲ ਸ਼ਰੀਰ ਵਿਹਾਰ ਕਰਦਾ ਹੈ, ਜਦ ਜੀਵ ਸ਼ਰੀਰ ਨਾਲੋਂ ਅਲਗ ਹੋ ਜਾਂਦਾ ਹੈ ਤਦ ਸ਼ਰੀਰ ਵਿਚ ਗਿਆਨ ਕੁਝ ਭੀ ਨਹੀਂ ਰਹਿੰਦਾ, ਜੇਕਰ ਸ਼ਰੀਰ ਥੀਂ ਅਲਗ ਆਤਮਾ ਨਾ ਹੋਵੇ ਤਾਂ ਜਿਸਦੇ ਮਿਲਨ ਨਾਲ ਚੇਤਨਤਾ, ਅਰ ਵਿਛੜਨ ਥੀਂ ਜੜਤਾ ਹੁੰਦੀ ਹੈ ਓਹ ਸ਼ਰੀਰ ਥੀਂ ਅਲਗ ਹੈ, ਜਿਸ ਤਰਾਂ ਅੱਖ ਸਾਰਿਆਂ ਨੂੰ ਦੇਖਦੀ ਹੈ ਪਰੰਤੂ ਅਪਨੇ ਨੂੰ ਨਹੀਂ, ਇਸੇ ਤਰਾਂ ਪ੍ਰਤਖਛ ਦਾ ਕਰਨ ਵਾਲਾ ਅਪਨੇ ਨੂੰ ਇੰਦ੍ਰੀਆਂ ਨਾਲ ਪ੍ਰਤਖਛ ਨਹੀਂ ਕਰ ਸਕਦਾ ਜਿਸ ਤਰਾਂ ਅਪਨੀ

ਅੱਖ ਨਾਲ ਸਾਰੇ ਘੜਾ, ਵਸਤ੍ਰ ਆਦੀ ਪਦਾਰਥ ਦੇਖਦਾ ਹੈ ਉਸੇਤਰਾਂ ਅੱਖ ਨੂੰ ਅਪਨੇ ਗਿਆਨ ਨਾਲ ਦੇਖਦਾ ਹੈ। ਜੋ ਦ੍ਰਸ਼ਟਾ ਹੈ ਓਹ ਦ੍ਰਸ਼ਟਾ ਹੀ ਰਹਿੰਦਾ ਹੈ ਦ੍ਰਿਸ਼ਯ ਕਦੀ ਨਹੀਂ ਹੁੰਦਾ, ਜੀਕਨ ਬਿਨਾ ਆਧਾਰ ਆਧੇਯ, ਕਾਰਣ ਦੇ ਬਿਨਾ ਕਾਰਯ, ਅੰਗਾਂ ਵਾਲੇ ਦੇ ਬਿਨਾ ਅੰਗ, ਅਰ ਕਰਤਾ ਦੇ ਬਿਨਾ ਕਰਮ ਨਹੀਂ ਰਹ ਸਕਦੇ, ਊਕਨ ਕਰਤਾ ਦੇ ਬਿਨਾ ਪ੍ਰਤਖਛ ਕਿਸ ਤਰਾਂ ਹੋ ਸਕਦਾ ਹੈ ? ਜੇਕਰ ਸੁੰਦਰ ਇਸਤ੍ਰੀ ਦੇ ਨਾਲ ਸਮਾਗਮ ਕਰਨੇ ਹੀ ਨੂੰ ਉੱਦਮ ਦਾ ਫਲ ਮੰਨੀਏਂ ਤਾਂ ਖਛਣਕ ਸੁਖ ਅਰ ਉਸ ਥੀਂ ਦੁਖ ਭੀ ਹੁੰਦਾ ਹੈ ਓਹ ਭੀ ਉੱਦਮ ਹੀ ਦਾ ਫਲ ਹੋਵੇਗਾ, ਜਦ ਅਜੇਹਾ ਹੈ ਤਾਂ ਸ੍ਵਰਗ ਦਾ ਘਾਟਾ ਹੋਨ ਥੀਂ ਦੁੱਖ ਪਾਨਾ ਪਵੇਗਾ, ਜੇਕਰ ਆਖੋ ਦੁਖ ਦੇ ਛੁਡਾਨ ਅਰ ਸੁਖ ਦੇ ਵਧਾਨ ਵਿਚ ਯਤਨ ਕਰਨਾ ਚਾਹੀਏ ਤਾਂ ਮੁਕਤੀ ਸੁਖ ਦੀ ਹਾਨੀ ਹੋ ਜਾਂਦੀ ਹੈ, ਏਸ ਵਾਸਤੇ ਓਹ ਉੱਦਮ ਦਾ ਫਲ ਨਹੀਂ । (ਚਾਰਵਾਕ) ਜੇਹੜੇ ਦੁੱਖ ਨਾਲ ਮਿਲੇ ਹੋਏ ਸੁਖ ਦਾ ਤਿਆਗ ਕਰਦੇ ਹਨ ਓਹ ਮੂਰਖ ਹਨ, ਜੀਕਨ ਦਾਨਿਆਂ ਦੀ ਇਛਿਆ ਵਾਲਾ ਦਾਨਿਆਂ ਦਾ ਗ੍ਰਹਣ ਅਰ ਛਿਲੜਾਂ ਦਾ ਤਿਆਗ ਕਰਦਾ ਹੈ, ਉਸੇ ਤਰਾਂ ਜਗਤ ਵਿਚ ਬੁਧਵਾਨ ਸੁਖ ਦਾ ਗ੍ਰਹਣ ਅਰ ਦੁੱਖ ਦਾ ਤਿਆਗ ਕਰਨ, ਕਿਸ ਕਰਕੇ ਏਸ ਲੋਕ ਦੇ ਪਾਸ ਹੁੰਦੇ ਸੁਖ ਨੂੰ ਛੱਡਕੇ ਨਾ ਪਾਸ ਹੁੰਦੇ ਸ੍ਵਰਗ ਦੇ ਸੁਖ ਦੀ ਇਛਿਆ ਕਰਕੇ ਧੂਰਤਾਂ ਕਰਕੇ ਕਹੇ ਹੋਏ ਵੇਦੋਕਤ ਅਗਨੀਹੋਤ੍ਰ ਆ·ਦੀ ਕਰਮ ਉਪਾਸਨਾ ਅਰ ਗਿਆਨਕਾਂਡ ਦਾ ਸੇਵਨ ਪਰਲੋਕ ਦੇ ਵਾਸਤੇ ਕਰਦੇ ਹਨ ਓਹ ਅਗਿਆਨੀ ਹਨ, ਜੇਹੜਾ ਪਰਲੋਕ ਹੈ ਹੀ ਨਹੀਂ ਤਾਂ ਉਸਦੀ ਆਸ਼ਾ ਕਰਨੀ ਮੂਰਖਤਾ ਦਾ ਕੰਮ ਹੈ ਕਿਸ ਕਰਕੇ :—

**ਅਗਨਿਹੋਤ੍ਰੰਤ੍ਰਯੋ ਵੇਦਾਸਤ੍ਰਿਦੰਡੰ ਭਸਮਗੁੰਠਨਮ ।**
**ਬੁੱਧਿਪੌਰੁਸ਼ਵਹੀਨਾਨਾਂ ਜੀਵਕੇਤਿ ਬ੍ਰਿਹਸਪਤਿঃ ॥**

ਚਾਰਵਾਕਮਤ ਚਲਾਨ ਵਾਲਾ ਬ੍ਰਿਹਸਪਤੀ ਕਹਿੰਦਾ ਹੈ ਕਿ ਅਗਨੀਹੋਤ੍ਰ ਤ੍ਰਿਨਵੇਦ, ਤ੍ਰਿਨਦੰਡ, ਅਰ ਭਸਮ ਦਾ ਲਗਾਨਾ ਬੁੱਧੀ ਅਰ ਉੱਦਮ ਰਹਿਤ ਪੁਰੁਸ਼ਾਂ ਨੇ ਜੀਵਕਾ ਬਨਾ ਲਈ ਹੈ। ਕਿੰਤੂ ਕੰਡੇ ਲਗਾਨੇ ਆਦੀ ਥੀਂ ਉਤਪੰਨ ਹੋਏ ਦੁੱਖ ਦਾ ਨਾਮ ਨਰਕ, ਲੋਕ ਸਿੱਧ ਰਾਜਾ ਪਰਮੇਸ਼੍ਵਰ ਅਰ ਸ਼ਰੀਰ ਦਾ ਮਰਨ ਹੋਨਾ ਮੋਖਛ ਹੋਰ ਕੁਛ ਭੀ ਨਹੀਂ ਹੈ॥

(ਉੱਤਰ) ਵਿਸ਼ਯਰੂਪੀ ਸੁਖ ਮਾਤ੍ਰ ਨੂੰ ਉੱਦਸ ਦਾ ਫਲ ਮੰਨਕੇ ਵਿਸ਼ਯ ਦੁੱਖ ਦੂਰ ਕਰਨਮਾਤ੍ਰ ਵਿਚ ਕ੍ਰਿਤ ਕ੍ਰਿਤਯਤਾ, ਹੋਰ ਸ੍ਵਰਗ ਮੰਨਨਾ ਮੂਰਖਤਾ ਹੈ, ਅਗਨੀਹੋਤ੍ਰ ਆਦੀ ਯੱਗਾਂ ਕਰਕੇ ਹਵਾ, ਮੀਂਹ, ਪਾਨੀ, ਦਾ ਸਫਾਈ ਦੁਆਰਾ ਅਰੋਗਤਾ ਦਾ ਹੋਨਾ, ਉਸ ਥੀਂ ਧਰਮ, ਅਰਥ, ਕਾਮ,ਮੋਖਛ ਦੀ ਸਿੱਧੀ ਹੁੰਦੀ ਹੈ, ਉਸਨੂੰ ਨਾ ਜਾਨਕੇ ਵੇਦ, ਈਸ਼੍ਵਰ ਅਰ ਵੇਦੋਕਤ ਧਰਮ ਦੀ ਨਿੰਦਿਆ

ਕਰਨੀ ਧੂਰਤਤਾ ਦਾ ਕੰਮ ਹੈ। ਜੇਹੜੇ ਤ੍ਰੇਦੰਡ ਅਰ ਭਸਮ ਧਾਰਣ ਦਾ ਖੰਡਨ ਹੈ ਓਹ ਠੀਕ ਹੈ। ਜੇਕਰ ਕੰਡੇ ਆਦੀ ਥੀਂ ਉਤਪੰਨ ਹੋਏ ਦੁੱਖ ਦਾ ਨਾਮ ਨਰਕ ਹੋਵੇ ਤਾਂ ਉਸ ਨਾਲੋਂ ਵਧੀਕ ਵੱਡੇ ਰੋਗ ਆਦੀ ਨਰਕ ਕਿਉਂ ਨਹੀਂ ? ਯੱਦਪੀ ਰਾਜਾ ਨੂੰ ਐਸ਼੍ਵਰਯ ਵਾਲਾ ਅਰ ਪ੍ਰਜਾ ਪਾਲਨ ਵਿਚ ਸਾਮਰਥ ਹੋਨੇ ਕਰਕੇ ਅੱਛਾ ਮੰਨੀਏਂ ਤਾਂ ਠੀਕ ਹੈ, ਪਰੰਤੂ ਜੇਹੜਾ ਅਨਿਆਯ ਕਰਨ ਵਾਲਾ ਪਾਪੀ ਰਾਜਾ ਹੋਵੇ ਉਸ ਨੂੰ ਭੀ ਪਰਮੇਸ਼੍ਵਰ ਵਾਂਙੂ ਮੰਨਦੇ ਹੋ ਤਾਂ ਤੁਹਾਡੇ ਜੇਹਾ ਕੋਈ ਭੀ ਮੂਰਖ ਨਹੀਂ। ਸ਼ਰੀਰ ਦਾ ਛੁੱਟਣਾ ਮਾਤ੍ਰ ਮੋਖਛ ਹੈ ਤਾਂ ਖੋਤੇ, ਕੁੱਤੇ ਆਦੀ ਅਰ ਤੁਹਾਡੇ ਵਿਚ ਕੀ ਫਰਕ ਰਹਿਆ ? ਕਿੰਤੂ ਸ਼ਕਲਮਾਤ੍ਰ ਹੀ ਵਖਰੀ ਰਹੀ॥

(ਚਾਰਵਾਕ) :—

ਅਗ੍ਨਿਰੁਸ਼ਣੋ ਜਲੰ ਸ਼ੀਤੰ ਸ਼ੀਤਸਪਰਸ਼ਸਤਥਾਨਿਲਃ।
ਕੇਨੇਦੰ ਚਿਤ੍ਰਿਤੰ ਤਸਮਾਤਸ੍ਵਭਾਵੱਤਦ੍ਵਯਵਸਥਿਤਿਃ॥ ੧॥
ਨ ਸ੍ਵਰਗੋ ਨਾਅਪਵਰਗੋ ਵਾ ਨੈਵਾਤਮਾ ਪਾਰਲੌਕਿਕਃ।
ਨੈਵਵਰਣਾਸ਼੍ਰਮਾਦੀਨਾਂ ਕ੍ਰਿਯਾਸ਼ਚ ਫਲਦਾਇਕਾਃ॥੨॥
ਪਸ਼ੁਸ਼ਚੇੱਨਿਹਤਃ ਸ੍ਵਰਗੰ ਜਯੋਤਿਸ਼ਟੋਮੇ ਗਮਿਸ਼ਯਤਿ।
ਸ੍ਵਪਿਤਾ ਯਜਮਾਨੇਨ ਤਤ੍ਰ ਕਸਮਾੱਨ ਹਿੰਸਯਤੇ॥ ੩॥
ਮ੍ਰਿਤਾਨਾਮਪਿ ਜੰਤੂਨਾਂ ਸ਼੍ਰਾਧੰ ਚੇੱਤ੍ਰਿਪਤਿਕਾਰਣਮ।
ਗੱਛਤਾਮਿਹ ਜੰਤੂਨਾਂ ਵ੍ਯਰਥੰ ਪਾਥੇਯਕਲਪਨਮ॥੪॥
ਸ੍ਵਰਗਸਥਿਤਾਯਦਾ ਤ੍ਰਿਪਤਿਗੱਛੇਯੁਸਤਤ੍ਰ ਦਾਨਤਃ॥
ਪ੍ਰਾਸਾਦਸ੍ਯੋਪਰਿਸਥਾਨਾਮਤ੍ਰ ਕਸਮਾੱਨਦੀਯਤੇ॥ ੫॥
ਯਾਵੱਜੀਵੇਤਸੁਖੰਜੀਵੇਦ੍ਰਿਣੰ ਕ੍ਰਿਤ੍ਵਾ ਘ੍ਰਿਤੰ ਪਿਵੇਤ।
ਭਸਮੀਭੂਤਸ੍ਯ ਦੇਹਸ੍ਯ ਪੁਨਰਾਗਮਨੰ ਕੁਤਃ॥ ੬॥
ਯਦਿ ਗੱਛੇਤਪਰੰ ਲੋਕੰ ਦੇਹਾਦੇਸ਼ ਵਿਨਿਰਗਤਃ।
ਕਸਮਾਦਭੂਯੋ ਨ ਚਾਯਾਤਿ ਬੰਧੁਸਨੇਹਸਮਾਕੁਲਃ॥੭॥

**ਤਤਸ਼ਚ ਜੀਵਨੋਪਾਯੋ ਬ੍ਰਾਹਮਣੈਰਵਿਹਿਤਸਤਵਿਹ।**
**ਮ੍ਰਿਤਾਨਾਂ ਪ੍ਰੇਤਕਾਰਯਾਣਿਨਤ੍ਵਨਯਦ੍ਵਿਦਯਤੇਕ੍ਵਚਿਤ ॥੮॥**
**ਤ੍ਰਯੋ ਵੇਦਸਯ ਕਰੱਤਾਰੋ ਭੰਡਧੂਰਤਨਿਸ਼ਾਚਰਾਃ।**
**ਜਰਫਰੀਤੁਰਫਰੀਤਯਾਦਿ ਪੰਡਿਤਾਨਾਂਵਚੰਸਮ੍ਰਿਤਮ॥੯**
**ਅਸ਼੍ਵਸਯਾਤ੍ਰਹਿਸ਼ਿਸ਼ਨੰਤੁ ਪਤਨੀਗ੍ਰਾਹਯੰਪ੍ਰਕੀਰਤਿਤਮ।**
**ਭੰਡੈਸਤਦ੍ਵਤਪਰੰ ਚੈਵ ਗ੍ਰਾਹਯਜਾਤੰ ਪ੍ਰਕੀਰਤਿਤਮ॥੧੦॥**
**ਮਾਂਸਾਨਾਂਖਾਦਨੰ ਤਦ੍ਵੱਨਿਸ਼ਾਚਰਸਮੀਰਿਤਮ ॥ ੧੧ ॥**

ਚਾਰਵਾਕ, ਆਭਾਣਕ, ਬੌੱਧ ਅਰ ਜੈਨ ਭੀ ਜਗਤ ਦੀ ਉਤਪੱਤੀ ਸੁਭਾਵ ਥੀਂ ਮੰਨਦੇ ਹਨ। ਜੇਹੜਾ ਜੇਹੜਾ ਸੁਭਾਵਕ ਗੁਣ ਹੈ ਉਸ ਉਸ ਥੀਂ ਦ੍ਰਵਯਸੰਯੁਕਤ ਹੋਕੇ ਸਾਰੇ ਪਦਾਰਥ ਬਨਦੇ ਹਨ, ਕੋਈ ਜਗਤ ਦਾ ਬਨਾਨ ਵਾਲਾ ਨਹੀਂ ।।੧ ॥ ਪਰੰਤੂ ਇਨ੍ਹਾਂ ਵਿਚੋਂ ਚਾਰਵਾਕ ਏਸਤਰਾਂ ਮੰਨਦਾਹੈ, ਕਿੰਤੂ ਪਰਲੋਕ ਅਰ ਜੀਵਾਤਮਾ ਬੌੱਧ, ਜੈਨ ਮੰਨਦੇ ਹਨ, ਚਾਰਵਾਕ ਨਹੀਂ, ਬਾਕੀ ਇਨ੍ਹਾਂ ਤਿੱਨਾਂ ਦਾ ਮਤ ਕੋਈ ਕੋਈ ਗੱਲ ਛੱਡਕੇ ਇੱਕੋ ਜੇਹਾ ਹੈ। ਨਾ ਕੋਈ ਸ੍ਵਰਗ ਨਾ ਕੋਈ ਨਰਕ, ਅਰ ਨਾ ਕੋਈ ਪਰਲੋਕ ਵਿਚ ਜਾਨ ਵਾਲਾ ਆਤਮਾ ਹੈ, ਅਰ ਨਾ ਵਰਣ, ਆਸ਼੍ਰਮ ਦੀ ਕ੍ਰਿਆ ਫਲ ਦੇਨ ਵਾਲੀ ਹੈ ॥ ੨ ॥ ਜੇਕਰ 'ਯੱਗ' ਵਿਚ ਪਸ਼ੂ ਨੂੰ ਮਾਰਕੇ ਹੋਮ ਕਰਨੇ ਥੀਂ ਓਹ ਸ੍ਵਰਗ ਨੂੰ ਜਾਂਦਾ ਹੋਵੇ ਤਾਂ ਯਜਮਾਨ ਅਪਨੇ ਪਿਉ ਆਦੀ ਨੂੰ ਮਾਰ ਹੋਮ ਕਰਕੇ ਸ੍ਵਰਗ ਨੂੰ ਕਿਉਂ ਨਹੀਂ ਭੇਜਦਾ? ॥ ੩ ॥ ਜੇਕਰ ਮੋਏ ਹੋਏ ਜੀਵਾਂ ਦਾ ਸ਼੍ਰਾਧ ਅਰ ਤਰਪਣ ਰਜਾਨ ਵਾਲਾ ਹੁੰਦਾ ਹੈ ਤਾਂ ਪਰਦੇਸ਼ ਵਿਚ ਜਾਨ ਵਾਲੇ ਦੇ ਰਸਤੇ ਵਿਚ ਗੁਜ਼ਾਰੇ ਵਾਸਤੇ ਅੰਨ ਕਪੜਾ ਅਰ ਧਨ ਆਦੀ ਨੂੰ ਕਿਉਂ ਲੈ ਜਾਂਦੇ ਹਨ? ਕਿਉਂਕਿ ਜੀਕਨ ਮੋਏ ਹੋਏ ਦੇ ਨਾਮ ਕਰਕੇ ਦਿੱਤਾ ਹੋਇਆ ਪਦਾਰਥ ਸ੍ਵਰਗ ਵਿਚ ਪੁੱਜਦਾ ਹੈ ਤਾਂ ਪਰਦੇਸ਼ ਵਿਚ ਜਾਨ ਵਾਲਿਆਂ ਦੇ ਵਾਸਤੇ ਉਨ੍ਹਾਂ ਦੇ ਸਾਕ ਭੀ ਘਰ ਵਿਚ ਉਨ੍ਹਾਂ ਦੇ ਨਾਮ ਤੇ ਅਰਪਣ ਕਰਕੇ ਦੇਸ਼ਾਂਤਰ ਵਿਚ ਪੁਚਾ ਦੇਨ, ਜੇਕਰ ਇਹ ਨਹੀਂ ਪੁੱਜਦਾ ਤਾਂ ਸ੍ਵਰਗ ਵਿਚ ਓਹ ਕਿਉਂਕਰ ਪੁੱਜ ਸਕਦਾ ਹੈ? ॥ ੪ ॥ ਜੇਕਰ ਮਰਤਲੋਕ ਵਿਚ ਦਾਨ ਕਰਨ ਕਰਕੇ ਸ੍ਵਰਗਵਾਸੀ ਰੱਜਦੇ ਹਨ ਤਾਂ ਹੇਠਾਂ ਦੇਨ ਥੀਂ ਘਰਦੇ ਉਪਰ ਬੈਠਾ ਹੋਇਆ ਪੁਰੁਸ਼ ਰੱਜਦਾ ਕਿਉਂ ਨਹੀਂ?॥ ੫ ॥ ਏਸ ਵਾਸਤੇ ਜਿਥੋਂ ਤਕ ਜੀਵੇ, ਸੁਖ ਨਾਲ ਜੀਵੇ, ਜੇਕਰ ਘਰ ਵਿਚ ਪਦਾਰਥ ਨਾ ਹੋਵੇ ਤਾਂ ਕਰਜ਼ਾ ਲੈਕੇ ਖੁਸ਼ੀ ਕਰੇ, ਕਰਜ਼ਾ ਦੇਨਾ ਨਾ ਪਵੇਗਾ, ਕਿ-

ਉਂਕਿ ਜਿਸ ਸ਼ਰੀਰ ਵਿਚ ਜੀਵਨੇ ਖਾਦਾ ਪੀਤਾ ਹੈ ਉਨ੍ਹਾਂ ਦੁਹਾਂਦਾ ਫੇਰ ਆਉਨਾ ਨਾ ਹੋਵੇਗਾ ਫੇਰ ਕਿਸ ਪਾਸੋਂ ਕੌਨ ਮੰਗੇਗਾ ਅਰ ਕੇਹੜਾ ਦੇਵੇਗਾ ? ?॥ ੬ ॥ ਜੇਹੜੇ ਲੋਗ ਕਹਿੰਦੇ ਹਨ ਕਿ ਮੌਤ ਦੇ ਵੇਲੇ ਜੀਵ ਨਿਕਲਕੇ ਪਰਲੋਕ ਨੂੰ ਜਾਂਦਾ ਹੈ ਇਹ ਗੱਲ ਝੂਠੀ ਹੈ, ਕਿਉਂਕਿ ਜੇਕਰ ਅਜੇਹਾ ਹੁੰਦਾ ਤਾਂ ਕੁਟੰਬ ਦੇ ਮੋਹ ਕਰਕੇ ਬੱਧਾ ਹੋਇਆ ਹੋਕੇ ਫੇਰ ਘਰ ਵਿਚ ਕਿਉਂ ਨਹੀਂ ਆ ਜਾਂਦਾ ? ॥ ੭ ॥ ਏਸ ਵਾਸਤੇ ਇਹ ਸਭ,ਬ੍ਰਾਹਮਣਾਂ ਨੇ ਅਪਨੀ ਜੀਵਿਕਾ ਦਾ ਉਪਾਯ ਕੀਤਾ ਹੈ, ਜੇਹੜੇ ਦਸ਼ਪਿੰਡੀ ਆਦੀ ਮ੍ਰਿਤਕ ਕ੍ਰਿਆ ਕਰਦੇ ਹਨ ਇਹ ਸਾਰੀ ਉਨ੍ਹਾਂ ਦੀ ਜੀਵਿਕਾ ਦੀ ਲੀਲਾ ਹੈ ॥ ੮ ॥ ਵੇਦ ਦੇ ਬਨਾਨਵਾਲੇ ਭੰਡ, ਧੂਰਤ ਅਰ ਨਿਸ਼ਾਚਰ ਅਰਥਾਤ ਰਾਖਛਸ ਇਹ ਤਿੰਨ ਹਨ 'ਜਰਫਰੀ'' ਤੁਰਫਰੀ' ਇਤਿਆਦੀ ਪੰਡਿਤਾਂ ਦੇ ਧੂਰਤਤਾ ਨਾਲ ਮਿਲੇ ਵਚਨ ਹਨ ॥ ੯ ॥ ਵੇਖੋ ! ਧੂਰਤਾਂ ਦੀ ਬਨਾਉਟ ਘੋੜੇ ਦੇ ਲਿੰਗ ਨੂੰ ਇਸਤ੍ਰੀ ਗ੍ਰਹਣ ਕਰੇ, ਉਸਦੇ ਨਾਲ ਸਮਾਗਮ ਯਜਮਾਨ ਦੀ ਇਸਤ੍ਰੀ ਦਾ ਕਰਾਨਾ, ਕੰਨਿਆਂ ਨਾਲ ਠੱਠਾ ਆਦੀ ਲਿਖਨਾ ਧੂਰਤਾਂ ਦੇ ਬਿਨਾ ਨਹੀਂ ਹੋ ਸਕਦਾ ॥ ੧੦ ॥ ਅਰ ਜੋ ਮਾਂਸ ਦਾ ਖਾਨਾ ਲਿਖਿਆ ਹੈ ਓਹ ਵੇਦਭਾਗ ਰਾਖਛਸ ਦਾ ਬਨਾਇਆ ਹੈ ॥ ੧੧ ॥

( ਉੱਤਰ ) ਬਿਨਾ ਚੇਤਨ ਪਰਮੇਸ਼ੁਰ ਦੇ ਰਚਨਾ ਕੀਤੇ ਜੜ ਪਦਾਰਥ ਅਪਨੇ ਆਪ ਆਪਸ ਵਿਚ ਸੁਭਾਵ ਥੀਂ ਨੇਮ ਕਰਕੇ ਮਿਲਕੇ ਉਤਪੰਨ ਨਹੀਂ ਹੋ ਸਕਦੇ। ਜੇਕਰ ਸੁਭਾਵ ਹੀ ਥੀਂ ਹੁੰਦੇ ਹੋਨ ਤਾਂ ਦੂਜੇ ਸੂਰਯ ਚੰਦ੍ਰਮਾ, ਪ੍ਰਿਥਿਵੀ, ਤਾਰੇ ਆਦੀ ਲੋਕ ਆਪਥੀਂ ਆਪ ਕਿਉਂ ਨਹੀਂ ਬਨ ਜਾਂਦੇ ਹਨ ? ॥ ੧ ॥ ਸੁਰਗ ਸੁਖਭੋਗ, ਨਰਕ ਦੁੱਖਭੋਗ ਦਾ ਨਾਮ ਹੈ। ਜੇਕਰ ਜੀਵਾਤਮਾ ਨਾ ਹੁੰਦਾ ਤਾਂ ਸੁਖ ਦੁਖ ਦਾ ਭੋਗਤਾ ਕੇਹੜਾ ਹੋ ਸਕੇ ? ਜਿਸਤਰਾਂ ਏਸਵੇਲੇ ਸੁਖ ਦੁੱਖ ਦਾ ਭੋਗਤਾ ਜੀਵ ਹੈ, ਉੱਸੇਤਰਾਂ ਪਰਜਨਮ ਵਿਚ ਭੀ ਹੁੰਦਾ ਹੈ। ਕੀ ਸੱਚ ਬੋਲਨਾ, ਪਰੋਪਕਾਰ ਆਦੀ ਕ੍ਰਿਆ ਭੀ ਵਰਨਾਸ਼੍ਰਮੀਆਂ ਦੀ ਨਿਸ਼ਫਲ ਹੋਨਗੀਆਂ, ਕਦੀ ਨਹੀਂ ॥ ੨ ॥ ਪਸ਼ੂ ਮਾਰਕੇ ਹੋਮ ਕਰਨਾ ਵੇਦ ਆਦੀ ਸਤਸ਼ਾਸਤ੍ਰਾਂ ਵਿਚ ਕਿਧਰੇ ਨਹੀਂ ਲਿਖਿਆ, ਅਰ ਮ੍ਰਿਤਕਾਂ ਦਾ ਸ਼੍ਰਾਧ, ਤਰਪਣ ਕਰਨਾ ਮਨਘੜਤ ਹੈ, ਕਿਉਂਕਿ ਇਹ ਵੇਦ ਆਦੀ ਸਤ ਸ਼ਾਸਤ੍ਰਾਂ ਦੇ ਵਿਰੁੱਧ ਹੋਨ ਕਰਕੇ ਭਾਗਵਤ ਆਦੀ ਪੁਰਾਣ ਮਤਵਾਲਿਆਂ ਦਾ ਮਤ ਹੈ, ਏਸ ਵਾਸਤੇ ਏਸ ਗੱਲਦਾ ਖੰਡਨ ਖੰਡਨ ਦੇ ਯੋਗ ਨਹੀਂ ਹੈ ॥ ੩ ॥ ੪ ॥ ੫॥ ਜੇਹੜੀ ਵਸਤੂ ਹੈ ਉਸਦਾ ਅਭਾਵ ਕਦੀ ਨਹੀਂ ਹੁੰਦਾ, ਵਿਦਜਮਾਨ ਜੀਵਦਾ ਅਭਾਵ ਨਹੀਂ ਹੋ ਸਕਦਾ, ਸ਼ਰੀਰ ਭਸਮ ਹੋ ਜਾਂਦਾ ਹੈ ਜੀਵ ਨਹੀਂ, ਜੀਵ ਤਾਂ ਦੂਜੇ ਸ਼ਰੀਰ ਵਿਚ ਜਾਂਦਾ ਹੈ, ਏਸਵਾਸਤੇ ਜੋ ਕੋਈ ਕਰਜ਼ਾ ਆਦੀ ਕਰਕੇ ਬਗਾਨੇ ਪਦਾਰਥਾਂ ਨਾਲ ਏਸ ਲੋਕ ਵਿਚ ਭੋਗ ਕਰਕੇ ਨਹੀਂ ਦਿੰਦੇ ਹਨ ਓਹ ਨਿਸ਼ਚੇ ਪਾਪੀਹੋਕੇ ਦੂਜੇ ਜਨਮਵਿਚ ਦੁੱਖਰੂਪੀ ਨਰਕ ਭੋਗਦੇਹਨ, ਏਸ ਵਿਚ ਕੁਝਭੀ ਸੰਸ਼ਯ ਨਹੀਂ

॥ ੬ ॥ ਸ਼ਰੀਰ ਥੀਂ ਨਿਕਲਕੇ ਜੀਵ ਹੋਰੀ ਜਗਹ, ਅਰ ਹੋਰੀ ਸ਼ਰੀਰ ਨੂੰ ਪ੍ਰਾਪਤ ਹੁੰਦਾ ਹੈ ਅਤ ਉਸਨੂੰ ਪਹਿਲੇ ਜਨਮ ਤਥਾ ਕੁਟੰਬ ਅਦੀ ਦਾ ਗਿਆਨ ਕੁਝ ਭੀ ਨਹੀਂ ਰਹਿੰਦਾ ਏਸ ਵਾਸਤੇ ਫੇਰ ਕੁਟੰਬ ਵਿਚ ਨਹੀਂ ਆ ਸਕਦਾ ॥ ੭ ॥ ਹਾਂ ਬ੍ਰਾਹਮਣਾਂ ਨੇ ਪ੍ਰੇਤ ਕਰਮ ਅਪਨੀ ਜੀਵਿਕਾ ਵਾਸਤੇ ਬਨਾਇਆ ਹੈ, ਪਰੰਤੂ ਵੇਦੋਕਤ ਨਾ ਹੋਨ ਕਰਕੇ ਖੰਡਨ ਯੋਗ ਹੈ ॥ ੮ ॥ ਹੁਨ ਦੱਸੀਏ ਜੋ ਚਾਰਵਾਕ ਆਦੀ ਨੇ ਵੇਦ ਆਦੀ ਸਤ ਸ਼ਾਸਤ੍ਰ ਵੇਖ, ਸੁਨੇ, ਵਾ ਪੜ੍ਹੇ ਹੁੰਦੇ ਤਾਂ ਵੇਦਾਂ ਦੀ ਨਿੰਦਿਆ ਕਦੀ ਨਾ ਕਰਦੇ ਕਿ ਵੇਦ ਭੰਡ ਧੂਰਤ ਅਰ ਰਾਖਛਸ ਵਾਂਙਨ ਪੁਰੁਸ਼ਾਂ ਨੇ ਬਨਾਏ ਹਨ, ਅਜੇਹਾ ਵਚਨ ਕਦੀ ਨਾ ਕੱਢਦੇ, ਹਾਂ ਭੰਡ ਧੂਰਤ ਨਿਸ਼ਾਚਰ ਵਾਂਙਨ ਮਹੀਧਰ ਆਦੀ ਟੀਕਾਕਾਰ ਹੋਏ ਹਨ, ਉਨ੍ਹਾਂ ਦੀ ਧੂਰਤਤਾ ਹੈ ਵੇਦਾਂ ਦੀ ਨਹੀਂ, ਪਰੰਤੂ ਸ਼ੋਕ ਹੈ ਚਾਰਵਾਕ, ਆਭਾਣਕ, ਬੌੱਧ, ਅਰ ਜੈਨੀਆਂ ਉੱਪਰ ਕਿ ਇਨ੍ਹਾਂ ਨੇ ਮੂਲ ਚਾਰ ਵੇਦਾਂ ਦੀ ਸੰਘਿਤਾਂ ਨੂੰ ਭੀ ਨਾ ਵੇਖਿਆ, ਨਾ ਸੁਨਿਆ, ਅਰ ਨਾ ਕਿਸੇ ਵਿਦਵਾਨ ਪਾਸੋਂ ਪੜ੍ਹਿਆ, ਏਸ ਵਾਸਤੇ ਨਸ਼ਟ ਭ੍ਰਸ਼ਟ ਬੁੱਧੀ ਹੋਕੇ ਊਟਪਟਾਂਗ ਵੇਦਾਂ ਦੀ ਨਿੰਦਿਆ ਕਰਨ ਲੱਗੇ, ਦੁਸ਼ਟ ਵਾਮਮਾਰਗੀਆਂ ਦੀ ਪ੍ਰਮਾਣ ਤੋਂ ਬਿਨਾ ਮਨਘੜਤ, ਭ੍ਰਸ਼ਟ ਟੀਕਾਂ ਨੂੰ ਵੇਖਕੇ ਵੇਦਾਂ ਥੀਂ ਵਿਰੋਧੀ ਹੋਕੇ ਅਵਿਦਿਆ ਰੂਪੀ ਅਗਾਧ ਸਮੁਦ੍ਰ ਵਿਚ ਜਾ ਡਿੱਗੇ ॥ ੯ ॥ ਭਲਾ ਵਿਚਾਰਨਾ ਚਾਹੀਏ ਕਿ ਇਸਤ੍ਰੀ ਪਾਸੋਂ ਘੋੜੇ ਦਾ ਲਿੰਗ ਗ੍ਰਹਣ ਕਰਾਕੇ ਉਸ ਨਾਲ ਸਮਾਗਮ ਕਰਾਨਾ ਅਰ ਯਜਮਾਨ ਦੀ ਕੰਨਿਆਂ ਨਾਲ ਹੰਸੀ ਠੱਠਾ ਆਦੀ ਕਰਨਾ ਬਿਨਾ ਵਾਮਮਾਰਗੀ ਲੋਗਾਂ ਥੀਂ ਹੋਰਨਾਂ ਮਨੁੱਸ਼ਾਂ ਦਾ ਕੰਮ ਨਹੀਂ, ਬਿਨਾ ਇਨ੍ਹਾਂ ਮਹਾ ਪਾਪੀ ਵਾਮਮਾਰਗੀਆਂ ਦੇ, ਭ੍ਰਸ਼ਟ ਵੇਦਾਂ ਦੇ ਅਰਥਾਂ ਨਾਲੋਂ ਉਲਟਾ ਅਸ਼ੁੱਧ ਵਿਆ-ਖਿਆਨ ਕੌਨ ਕਰਦਾ? ਅਤਯੰਤ ਸ਼ੋਕ ਤਾਂ ਇਨ੍ਹਾਂ ਚਾਰਵਾਕ ਆਦੀ ਉੱਪਰ ਹੈ ਜੋ ਕਿ ਬਿਨਾ ਵਿਚਾਰੇ ਵੇਦਾਂ ਦੀ ਨਿੰਦਿਆ ਕਰਨ ਉੱਪਰ ਤਤਪਰ ਹੋਏ, ਥੋੜਾ ਤਾਂ ਅਪਨੀ ਬੁੱਧੀ ਨਾਲ ਕੰਮ ਲੈਂਦੇ। ਕੀ ਕਰਨ ਵਿਚਾਰੇ ਉਨ੍ਹਾਂ ਵਿਚ ਇੱਨੀ ਵਿਦਿਆ ਹੀ ਨਹੀਂ ਸੀ ਜੋ ਸੱਚ, ਝੂਠ ਦਾ ਵਿਚਾਰ ਕਰ ਸੱਚ ਦਾ ਮੰਡਨ ਅਰ ਝੂਠ ਦਾ ਖੰਡਨ ਕਰਦੇ ॥ ੧੦ ॥ ਅਰ ਜੋ ਮਾਂਸਖਾਨਾ ਲਿਖਿਆ ਹੈ ਇਹ ਭੀ ਉਨ੍ਹਾਂ ਹੀ ਵਾਮਮਾਰਗੀ ਟੀਕਾਕਾਰਾਂ ਦੀ ਲੀਲਾ ਹੈ, ਏਸ ਵਾਸਤੇ ਉਨ੍ਹਾਂ ਨੂੰ ਰਾਖਛਸ ਕਹਨਾ ਯੋਗ ਹੈ ਪਰੰਤੂ ਵੇਦਾਂ ਵਿਚ ਕਿਸੇ ਜਗਹ ਮਾਂਸ ਦਾ ਖਾਨਾ ਨਹੀਂ ਲਿਖਿਆ, ਏਸ ਵਾਸਤੇ ਇਤਿਆਦੀ ਝੂਠੀ ਗੱਲਾਂ ਦਾ ਪਾਪ ਉਨ੍ਹਾਂ ਟੀਕਾਕਾਰਾਂ ਨੂੰ ਅਰ ਜਿਨ੍ਹਾਂ ਨੇ ਵੇਦਾਂ ਦੇ ਜਾਨੇ, ਸੁਨੇ ਬਿਨਾ ਮਨ ਮਾਨੀ ਨਿੰਦਿਆ ਕੀਤੀ ਹੈ ਨਿਰਸੰਦੇਹ ਉਨ੍ਹਾਂ ਨੂੰ ਲੱਗੇਗਾ। ਸਚ ਤਾਂ ਇਹ ਹੈ ਕਿ ਜਿਨ੍ਹਾਂ ਨੇ ਵੇਦਾਂ ਨਾਲ ਵਿਰੋਧ ਕੀਤਾ ਅਰ ਕਰਦੇ ਹਨ ਅਰ ਕਰਨਗੇ, ਓਹ ਜ਼ਰੂਰ ਅਵਿਦਿਆ ਰੂਪੀ ਹਨੇਰੇ ਵਿਚ ਪੈਕੇ ਸੁਖ ਦੇ ਬਦਲੇ ਡਾਢਾ ਦੁਖ ਜਿੰਨਾ ਪਾਉਨ

ਉੱਨਾ ਹੀ ਥੋੜਾ ਹੈ, ਏਸ ਵਾਸਤੇ ਮਨੁਸ਼ਮਾਤ੍ਰ ਨੂੰ ਵੇਦ ਦੇ ਅਨੁਸਾਰ ਚੱਲਨਾ ਅੱਛੀ ਤਰਾਂ ਯੋਗ ਹੈ ॥ ੧੧ ॥ ਜੋ ਵਾਮਮਾਰਗੀਆਂ ਨੇ ਝੂਠਾ ਮਨਘੜਤ ਕਰਕੇ ਵੇਦਾਂ ਦੇ ਨਾਮ ਥੀਂ ਅਪਨਾ ਮਤਲਬ ਸਿੱਧ ਕਰਨਾ ਅਰਥਾਤ ਅਪਨੀ ਇੱਛਿਆ ਦੇ ਅਨੁਸਾਰ ਸ਼ਰਾਬ ਪੀਨੇ, ਮਾਂਸ ਖਾਨੇ ਅਰ ਬਿਗਾਨੀ ਇਸਤ੍ਰੀਗਮਨ ਕਰਨੇ ਆਦੀ ਖੋਟੇ ਕੰਮਾਂ ਦੀ ਪ੍ਰਵ੍ਰਿਤੀ ਹੋਨਦੇ ਵਾਸਤੇ ਵੇਦਾਂ ਨੂੰ ਕਲੰਕ ਲਗਾਇਆ, ਇਨ੍ਹਾਂਹੀ ਗੱਲਾਂ ਨੂੰ ਵੇਖਕੇ ਚਾਰਵਾਕ, ਬੌੱਧ ਤਥਾ ਜੈਨਲੋਗ ਵੇਦਾਂਦੀ ਨਿੰਦਿਆ ਕਰਨ ਲੱਗੇ, ਅਰ ਵੱਖਰਾ ਇਕ ਵੇਦ ਵਿਰੁੱਧ ਅਨੀਸ਼੍ਵਰਵਾਦ ਅਰਥਾਤ ਨਾਸਤਿਕ ਮਤ ਚਲਾਲਿਆ । ਜੇਕਰ ਚਾਰਵਾਕ ਆਦੀ ਵੇਦਾਂਦਾ ਮੂਲ ਅਰਥ ਵਿਚਾਰਦੇ ਤਾਂ ਝੂਠੀ ਟੀਕਾ ਨੂੰ ਵੇਖਕੇ ਸਚੇ ਵੇਦੋਕਤ ਮਤ ਥੀਂ ਕਿਉਂ ਹੱਥ ਧੋ ਬੈਹੇਂਦੇ ? ਕੀ ਕਰਨ ਵਿਚਾਰੇ "ਵਿਨਾਸ਼ਕਾਲੇ ਵਿਪਰੀਤ ਬੁਧੀਃ" ਜਦ ਨਸ਼ਟ ਭ੍ਰਸ਼ਟ ਹੋਨ ਦਾ ਵੇਲਾ ਆਉਂਦਾ ਹੈ ਤਦ ਮਨੁਸ਼ ਦੀ ਉਲਟੀ ਬੁੱਧੀ ਹੋ ਜਾਂਦੀ ਹੈ. ਹੁਨ ਜੋ ਚਾਰਵਾਕ ਆਦਿਕਾਂ ਵਿਚ ਫਰਕ ਹੈ ਓਹ ਲਿਖਨੇ ਹਾਂ, ਇਹ ਚਾਰਵਾਕ ਆਦੀ ਬਹੁਤਸਾਰੀਆਂ ਗੱਲਾਂ ਵਿਚ ਇਕ ਹਨ, ਪਰੰਤੂ ਚਾਰਵਾਕ ਸ਼ਰੀਰਦੀ ਉਤਪੱਤੀ ਦੇ ਨਾਲ ਜੀਵਦੀ ਉਤਪੱਤੀ, ਅਰ ਉਸ ਦੇ ਮਰਨ ਦੇ ਨਾਲ ਹੀ ਜੀਵਦਾ ਭੀ ਨਾਸ਼ ਮੰਨਦਾ ਹੈ. ਪੁਨਰਜਨਮ ਅਰ ਪਰਲੋਕ ਨੂੰ ਨਹੀਂ ਮੰਨਦਾ, ਇੱਕ ਪ੍ਰਤੱਖਛ ਪ੍ਰਮਾਣ ਦੇ ਬਿਨਾ ਅਨਮਾਨ ਆਦੀ ਪ੍ਰਮਾਣਾਂ ਨੂੰ ਭੀ ਨਹੀਂ ਮੰਨਦਾ । ਚਾਰਵਾਕ ਸ਼ਬਦ ਦਾ ਅਰਥ ਜੇਹੜਾ ਬੋਲਨ ਵਿਚ ਚਤੁਰ ਅਰ ਵਿਸ਼ੇਸ਼ ਝਗੜਾ ਕਰਨ ਵਾਲਾ ਹੁੰਦਾ ਹੈ, ਅਰ ਬੌਧ, ਜੈਨ, ਪ੍ਰਤਖਛ ਆਦੀ ਚਾਰ ਪ੍ਰਮਾਣ, ਅਨਾਦੀ ਜੀਵ, ਪੁਨਰਜਨਮ, ਪਰਲੋਕ, ਅਰ ਮੁਕਤੀ ਨੂੰ ਭੀ ਮੰਨਦੇ ਹਨ, ਇਨਾਂ ਹੀ ਚਾਰਵਾਕ ਨਾਲੋਂ ਬੋਧੱ ਅਰ ਜੈਨੀਆਂ ਦਾ ਫਰਕ ਹੈ, ਪਰੰਤੂ ਨਾਸਤਿਕਤਾ, ਵੇਦ ਈਸ਼੍ਵਰ ਦੀ ਨਿੰਦਿਆ, ਪਰਾਏ ਮਤ ਵਿਚ ਦ੍ਵੇਸ਼, ਛੇ ਯਾਤਨਾ ( ਅੱਗੇ ਕਹੇ ਛੀ ਕਰਮ ) ਅਰ ਜਗਤ ਦਾ ਬਨਾਨ ਵਾਲਾ ਕੋਈ ਨਹੀਂ, ਇਤਿਆਦੀ ਗੱਲਾਂ ਵਿਚ ਸਾਰੇ ਇਕ ਹੀ ਹਨ, ਇਹ ਚਾਰਵਾਕ ਦਾ ਮਤ ਸੰਖੇਛਪ ਨਾਲ ਦਿਖਾ ਦਿੱਤਾ ।

ਹੁਨ ਬੌਧਮਤ ਦੇ ਵਿਸ਼ੁਯ ਵਿਚ ਸੰਖਛੇਪ ਨਾਲ ਲਿਖਨੇ ਹਾਂ :—

**ਕਾਰਯਕਾਰਣਭਾਵਾਦ੍ਵਾ ਸ੍ਵਭਾਵਾਦ੍ਵਾਨਿਯਾਮਕਾਤ ।**
**ਅਵਿਨਾਭਾਵਨਿਯਮੋ ਦਰਸ਼ਨਾਂਤਰਦਰਸ਼ਨਾਤ ॥**

ਕਾਰਯ ਕਾਰਣਭਾਵ ਅਰਥਾਤ ਕਾਰਯ ਦੇ ਦੇਖਨ ਥੀਂ ਕਾਰਣ ਅਰ ਕਾਰਣ ਦੇ ਦੇਖਨ ਥੀਂ ਕਾਰਯ ਆਦੀ ਦਾ ਸਾਖਛਾਤਕਾਰ ਪ੍ਰਤਖਛ ਤੋਂ ਬਾਕੀ ਵਿਚ ਅਨੁਮਾਨ ਹੁੰਦਾ ਹੈ, ਏਸਦੇ ਬਿਨਾ ਪ੍ਰਾਣੀਆਂ ਦੇ ਸਾਰੇ

ਵਿਹਾਰ ਪੂਰੇ ਨਹੀਂ ਹੋ ਸਕਦੇ, ਇਤਿਆਦੀ ਲਖਛਣਾਂ ਨਾਲੋਂ ਅਨੁਮਾਨ ਨੂੰ ਵਧੀਕ ਮੰਨਕੇ ਚਾਰਵਾਕ ਨਾਲੋਂ ਵੱਖਰੀ ਸ਼ਾਖਾ ਬੌੱਧਾਂ ਦੀ ਹੋਈ ਹੈ. ਬੌੱਧ ਚਹੁੰ ਤਰਾਂ ਦੇ ਹਨਃ—

ਇੱਕ—"ਮਾਧਮਿਕ" ਦੂਜਾ—"ਯੋਗਾਚਾਰ" ਤੀਜਾ—"ਸੌਤ੍ਰਾਂਤ੍ਰਿਕ" ਅਰ ਚੌਥਾ—"ਵੈਭਾਸ਼ਿਕ"। "ਬੁਦਧਯਾਨਿਰਵਰੱਤਤੇ ਸ ਬੌੱਧਃ" ਜੋ ਬੁੱਧੀ ਥੀਂ ਸਿੱਧ ਹੋਵੇ ਅਰਥਾਤ ਜੋ ਜੋ ਬਾਤ ਅਪਨੀ ਬੁੱਧੀ ਵਿਚ ਆਵੇ ਉਸ ਉਸ ਨੂੰ ਮੰਨੇ ਅਰ ਜੋ ਜੋ ਬੁੱਧੀ ਵਿਚ ਨਾ ਆਵੇ ਉਸਨੂੰ ਨਹੀਂ ਮੰਨੇ। ਇਨਾਂ ਵਿਚੋਂ ਪਹਿਲਾ "ਮਾਧਮਿਕ" ਸਬ ਸ਼ੂਨਯ ਮੰਨਦਾ ਹੈ ਅਰਥਾਤ ਜਿੰਨੇ ਪਦਾਰਥ ਹਨ ਓਹ ਸਾਰੇ ਸ਼ੂਨਯ ਅਰਥਾਤ ਆਦਿ ਵਿਚ ਨਹੀਂ ਹੁੰਦੇ, ਅੰਤ ਵਿਚ ਨਹੀਂ ਰਹਿੰਦੇ, ਵਿਚਕਾਰ ਜੋ ਮਲੂਮ ਹੁੰਦਾ ਹੈ ਓਹ ਭੀ ਮਲੂਮ ਹੋਨ ਦੇ ਵੇਲੇ ਵਿੱਚ ਹੈ ਪਿਛੋਂ ਸ਼ੂਨਯ ਹੋ ਜਾਂਦਾ ਹੈ, ਜਿਸਤਰਾਂ ਉਤਪੱਤੀ ਦੇ ਪਹਿਲਾਂ ਘੜਾ ਨਹੀਂ ਸੀ, ਭੱਜਨੇ ਦੇ ਪਿਛੋਂ ਨਹੀਂ ਰਹਿੰਦਾ, ਅਰ ਘੜੇਗਿਆਨ ਦੇ ਵੇਲੇ ਵਿਚ ਭਾਸਦਾ ਹੈ ਅਰ ਹੋਰੀ ਪਦਾਰਥ ਵਿਚ ਗਿਆਨ ਜਾਨੇਕਰਕੇ ਘੜਾ ਗਿਆਨ ਨਹੀਂ ਰਹਿੰਦਾ ਏਸ ਵਾਸਤੇ ਸ਼ੂਨਯਹੀ ਇਕ ਤਤ੍ਵ ਹੈ॥ ਦੂਜਾ "ਯੋਗਾਚਰ" ਜੇਹੜਾ ਬਾਹਰੋਂ ਸ਼ੂਨਯ ਮੰਨਦਾ ਹੈ ਅਰਥਾਤ ਪਦਾਰਥ ਅੰਦਰ ਗਿਆਨ ਵਿਚ ਮਲੂਮ ਹੁੰਦੇ ਹਨ, ਬਾਹਰ ਨਹੀਂ, ਜਿਸ ਤਰਾਂ ਘੜੇਦਾ ਗਿਆਨ ਆਤਮਾ ਵਿੱਚ ਹੈ ਤਦੇ ਮਨੁਸ਼ ਕਹਿੰਦਾ ਹੈ ਕਿ ਇਹ ਘੜਾ ਹੈ, ਜੇਕਰ ਅੰਦਰ ਗਿਆਨ ਨਾ ਹੋਵੇ ਤਾਂ ਨਹੀਂ ਕਹ ਸਕਦਾ ਅਜੇਹਾ ਮੰਨਦਾ ਹੈ। ਤੀਜਾ "ਸੌਤ੍ਰਾਂਤ੍ਰਿਕ" ਜੇਹੜਾ ਬਾਹਰ ਪਦਾਰਥ ਦਾ ਅਨੁਮਾਨ ਮੰਨਦਾ ਹੈ, ਕਿਸ ਕਰਕੇ ਬਾਹਰ ਕੋਈ ਪਦਾਰਥ ਸਾਂਗੋਪਾਂਗ ਪ੍ਰਤੱਖਛ ਨਹੀਂ ਹੁੰਦਾ, ਕਿੰਤੂ ਇਕ ਜਗਹ ਪ੍ਰਤਖਛ ਹੋਨ ਕਰਕੇਬਾਕੀ ਵਿਚ ਅਨੁਮਾਨ ਕੀਤਾ ਜਾਂਦਾ ਹੈ ਏਸਦਾ ਅਜੇਹਾ ਮਤ ਹੈ। ਚੌਥਾ "ਵੈਭਾਸ਼ਿਕ" ਹੈ ਉਸਦਾ ਮਤ ਬਾਹਰੋਂ ਪਦਾਰਥ ਪ੍ਰਤਖਛ ਹੁੰਦਾ ਹੈ ਅੰਦਰ ਨਹੀਂ, ਜਿਸ ਤਰਾਂ "ਇਹ ਨੀਲਾ ਘੜਾ ਹੈ" ਏਸ ਪ੍ਰਤੀਤੀ ਵਿਚ ਨੀਲਿਆਈ ਨਾਲ ਮਿਲੀ ਹੋਈ ਘੜੇ ਦੀ ਸ਼ਕਲ ਬਾਹਰ ਮਲੂਮ ਹੁੰਦੀ ਹੈ ਇਹ ਅਜੇਹਾ ਮੰਨਦਾ ਹੈ। ਯੱਦਪੀ ਇਨਾਂ ਦਾ ਆਚਾਰਯ 'ਬੁੱਧ' ਇੱਕ ਹੈ ਤਥਾਪੀ ਸ਼ਿੱਸ਼ਾਂ ਦੀ ਬੁੱਧੀਦੇ ਫਰਕ ਕਰਕੇ ਚੌਹਾਂ ਤਰਾਂ ਦੀਆਂ ਸ਼ਾਖਾ ਹੋ ਗਈਆਂ ਹਨ, ਜਿਸ ਤਰਾਂ ਸੂਰਯ ਦੇ ਡੁਬਨ ਵਿਚ ਯਾਰ ਪੁਰੁਸ਼ਪਰਇਸਤ੍ਰੀਗਮਨ, ਅਰ ਵਿਦਵਾਨ ਸੱਚ ਬੋਲਨ ਆਦੀ ਅੱਛੇ ਕੰਮ ਕਰਦੇ ਹਨ ਵੇਲਾ ਇੱਕ ਹੈ ਪਰੰਤੂ ਅਪਨੀ ਅਪਨੀ ਬੁੱਧੀਦੇ ਅਨੁਸਾਰ ਵਖਰੇ ਵਖਰੇ ਵਿਹਾਰ ਕਰਦੇ ਹਨ॥

ਹੁਨ ਇਨਾਂ ਪਹਿਲਾਂ ਕਹੇ ਹੋਏ ਚੌਹਾਂ ਵਿਚੋਂ ਮਾਧਮਿਕ ਸਾਰਿਆਂ ਨੂੰ ਖਛਨਕ ਮੰਨਦਾ ਹੈ ਅਰਥਾਤ ਖਛਨ ਖਛਨ ਵਿਚ ਬੁੱਧੀ ਦੇ ਪਰੀਣਾਮ ਹੋਨੇ ਕਰਕੇ ਜੇਹੜਾ ਪਹਿਲੇ ਖਛਨ ਵਿਚ ਗਿਆਤ ਵਸਤੂ ਸੀ ਓਹੋ ਜਿਹਾ ਦੂਜੇ

ਖਫਣ ਵਿਚ ਨਹੀਂ ਰਹਿੰਦਾ ਏਸ ਵਾਸਤੇ ਸਾਰਿਆਂ ਨੂੰ ਖਛਣਕ ਮੰਨਣਾ ਚਾਹੀਏ, ਏਸ ਤਰਾਂ ਮੰਨਦਾ ਹੈ। ਦੂਜਾ "ਯੋਗਾਚਾਰ" ਜੋ ਪ੍ਰਵ੍ਰਿਤੀ ਹੈ ਸੋ ਸਾਰੀ ਦੁੱਖ ਰੂਪ ਹੈ, ਕਿਉਂਕਿ ਪ੍ਰਾਪਤੀ ਵਿਚ ਸੰਤੁਸ਼ਟ ਕੋਈ ਭੀ ਨਹੀਂ ਰਹਿੰਦਾ, ਇੱਕ ਦੀ ਪ੍ਰਾਪਤੀ ਵਿਚ ਦੂਜੇ ਦੀ ਇਛਿਆ ਬਨੀ ਹੀ ਰਹਿੰਦੀ ਹੈ ਏਸ ਤਰਾਂ ਮੰਨਦਾ ਹੈ। ਤੀਜਾ "ਸੌਤ੍ਰਾਂਤਿਕ" ਸਾਰੇ ਪਦਾਰਥ ਅਪਨੇ ਅਪਨੇ ਲਖਛਣਾਂ ਨਾਲ ਜਾਨੇ ਜਾਂਦੇ ਹਨ, ਜਿਸ ਤਰਾਂ ਗਊ ਦੀ ਨਿਸ਼ਾਨੀਆਂ ਨਾਲ ਗਊ, ਅਰ ਘੋੜੇ ਦੀ ਨਿਸ਼ਾਨੀਆਂ ਨਾਲ ਘੋੜਾ ਮਲੂਮ ਹੁੰਦਾ ਹੈ ਉੱਸੇ ਤਰਾਂ ਲਖਛਣ ਲਖਛ ਵਿਚ ਸਦਾ ਰਹਿੰਦੇ ਹਨ ਏਸ ਤਰਾਂ ਕਹਿੰਦਾ ਹੈ। ਅਰ ਚੌਥਾ "ਵੈਭਾਸ਼ਿਕ" ਸ਼ੂਨਯ ਹੀ ਨੂੰ ਇੱਕ ਪਦਾਰਥ ਮੰਨਦਾ ਹੈ ਪਹਿਲਾਂ "ਮਾਧਮਿਕ" ਸਾਰਿਆਂ ਨੂੰ ਸ਼ੂਨਯ ਮੰਨਦਾ ਹੈ ਉਸੇ ਦਾ ਪਖਛ "ਵੈਭਾਸ਼ਿਕ" ਦਾ ਭੀ ਹੈ, ਇਤਿਆਦੀ ਬੌਧਾਂ ਵਿਚ ਬਹੁਤ ਸਾਰੇ ਵਿਵਾਦ ਦੇ ਪਖਛ ਹਨ, ਏਸ ਪ੍ਰਕਾਰ ਚੌਹਾਂ ਤਰਾਂ ਦੀ ਭਾਵਨਾ ਮੰਨਦੇ ਹਨ॥

(ਉੱਤਰ) ਜੇਕਰ ਸਬ ਸ਼ੂਨਯ ਹੋਵੇ ਤਾਂ ਸ਼ੂਨਯ ਦਾ ਜਾਨਨ ਵਾਲਾ ਸ਼ੂਨਯ ਨਹੀਂ ਹੋ ਸਕਦਾ, ਅਰ ਜੇ ਸਬ ਸ਼ੂਨਯ ਹੋਵੇ ਤਾਂ ਸ਼ੂਨਯ ਸ਼ੂਨਯ ਨੂੰ ਨਾ ਜਾਨ ਸਕੇ, ਏਸ ਵਾਸਤੇ ਸ਼ੂਨਯ ਦਾ ਜਾਨਨ ਵਾਲਾ ਅਰ ਜਾਨਨੇ ਯੋਗ ਦੋ ਪਦਾਰਥ ਸਿੱਧ ਹੁੰਦੇ ਹਨ। ਅਰ ਜੋ "ਯੋਗਾਚਾਰ" ਬਾਹਰ ਸ਼ੂਨਯਪਨਾ ਮੰਨਦਾ ਹੈ ਤਾਂ ਪਰਬਤ ਏਸ ਦੇ ਅੰਦਰ ਹੋਨਾ ਚਾਹੀਏ, ਜੇਕਰ ਕਹੇ ਕਿ ਪਰਬਤ ਅੰਦਰ ਹੈ ਤਾਂ ਉਸਦੇ ਹਿਰਦੇ ਵਿਚ ਪਰਬਤ ਦੇ ਬਰਾਬਰ ਪੁਲਾੜ ਕਿੱਥੇ ਹੈ ? ਏਸ ਵਾਸਤੇ ਬਾਹਰ ਪਰਬਤ ਹੈ, ਅਰ ਪਰਬਤ ਦਾ ਗਿਆਨ ਆਤਮਾ ਵਿਚ ਰਹਿੰਦਾ ਹੈ। "ਸੌਤ੍ਰਾਂਤਿਕ" ਕਿਸੇ ਪਦਾਰਥ ਨੂੰ ਪ੍ਰਤਖਛ ਨਹੀਂ ਮੰਨਦਾ ਤਾਂ ਓਹ ਆਪ ਸੁਯੰ ਅਰ ਉਸਦਾ ਵਚਨ ਭੀ ਅਨੁਮਾਨ ਪ੍ਰਮਾਣ ਦਾ ਵਿਸ਼ਯ ਹੋਣਾ ਚਾਹੀਏ, ਪ੍ਰਤਖਛ ਨਹੀਂ ਜੇਕਰ ਪ੍ਰਤਖਛ ਨਾ ਹੋਵੇ ਤਾਂ "ਇਹ ਘੜਾ ਹੈ" ਇਹ ਪ੍ਰਯੋਗ ਭੀ ਨਾ ਹੋਨਾ ਚਾਹੀਏ, ਕਿੰਤੂ "ਇਹ ਘੜੇ ਦਾ ਇੱਕ ਦੇਸ਼ ਹੈ" ਅਰ ਇੱਕ ਦੇਸ਼ ਦਾ ਨਾਮ ਘੜਾ ਨਹੀਂ ਕਿੰਤੂ ਸਾਰੇ ਦਾ ਨਾਮ ਘੜਾ ਹੈ, "ਇਹ ਘੜਾ ਹੈ" ਇਹ ਪ੍ਰਤਖਛ ਹੈ, ਅਨੁਮਾਨ ਪ੍ਰਮਾਣ ਦਾ ਵਿਸ਼ਯ ਨਹੀਂ ਕਿਉਂਕਿ ਸਾਰਿਆਂ ਅੰਗਾਂ ਵਿਚ ਅੰਗਾਂ ਵਾਲਾ ਇੱਕ ਹੈ ਉਸਦੇ ਪ੍ਰਤਖਛ ਹੋਨ ਨਾਲ ਸਾਰੇ ਘੜੇ ਦੇ ਅੰਗ ਭੀ ਪ੍ਰਤਖਛ ਹੁੰਦੇ ਹਨ ਅਰਥਾਤ ਅੰਗਾਂ ਦੇ ਨਾਲ ਘੜਾ ਪ੍ਰਤਖਛ ਹੁੰਦਾ ਹੈ। ਚੌਥਾ ਵੈਭਾਵਿਕ–ਬਾਹਰ ਪਦਾਰਥਾਂ ਨੂੰ ਪ੍ਰਤਖਛ ਮੰਨਦਾ ਹੈ ਓਹ ਭੀ ਠੀਕ ਨਹੀਂ, ਕਿਉਂਕਿ ਜਿੱਥੇ ਜਾਨਨ ਵਾਲਾ ਅਰ ਜਾਨਨਾ ਹੁੰਦਾ ਹੈ ਉੱਥੇ ਹੀ ਪ੍ਰਤਖਛ ਹੁੰਦਾ ਹੈ ਭਾਵੇਂ ਪ੍ਰਤਖਛ ਦਾ ਵਿਸ਼ਯ ਬਾਹਰ ਹੁੰਦਾ ਹੈ, ਤਿਸ ਵਿਸ਼ਯ ਦੀ ਸ਼ਕਲ ਵਾਲਾ ਗਿਆਨ ਆਤਮਾ ਨੂੰ ਹੁੰਦਾ ਹੈ, ਉੱਸੇ ਤਰਾਂ ਜੋ ਖਛਣ ਪਦਾਰਥ ਅਰ ਉਸਦਾ ਗਿਆਨ ਖਛਣਕ ਹੋਵੇ ਤਾਂ ਪ੍ਰਤਯਭਿਗਿਆ ਅਰਥਾਤ ਮੈਂ ਨੇ ਓਹ ਗੱਲ ਕੀਤੀਸੀ

ਅਜੇਹੀ ਯਾਦਗੀਰੀ ਨਾ ਹੋਨੀ ਚਾਹੀਏ, ਪਰੰਤੂ ਪਹਿਲਾਂ ਦੇਖੇ ਸੁਨੇ ਦੀ ਯਾਦਗੀਰੀ ਹੁੰਦੀ ਹੈ ਏਸ ਵਾਸਤੇ ਖਛਣਕਵਾਦ ਭੀ ਠੀਕ ਨਹੀਂ। ਜੇਕਰ ਸਾਰਾ ਦੁੱਖ ਹੀ ਹੋਵੇ, ਅਰ ਸੁਖ ਕੁਝ ਭੀ ਨਾ ਹੋਵੇ ਤਾਂ ਸੁਖ ਦੀ ਅਪੇਖਛਾ ਤੇ ਬਿਨਾ ਦੁੱਖ ਸਿੱਧ ਨਹੀਂ ਹੋਸਕਦਾ, ਜਿਸ ਤਰਾਂ ਰਾਤ ਦੀ ਅਪੇਖਛਾ ਕਰਕੇ ਦਿਨ, ਅਰ ਦਿਨ ਦੀ ਅਪੇਖਛਾ ਕਰਕੇ ਰਾਤ ਹੁੰਦੀ ਹੈ ਏਸ ਵਾਸਤੇ ਸਬ ਦੁੱਖ ਮੰਨਣਾ ਠੀਕ ਨਹੀਂ, ਜੇਕਰ ਅਪਨੇ ਲਖਛਣ ਹੀ ਮੰਨੀਏ ਤਾਂ ਅੱਖਾਂ ਰੂਪਦਾ ਲਖਛਣ ਹਨ ਅਰ ਰੂਪ ਲਖਛ ਹੈ, ਜਿਸ ਤਰਾਂ ਘੜੇ ਦਾ ਰੂਪ ਘੜੇ ਦੇ ਰੂਪਦਾ ਲਖਛਣ, ਅੱਖਾਂ ਲਖਛ ਥੀਂ ਵਖਰੀਆਂ ਹਨ, ਅਰ ਗੰਧ ਪ੍ਰਿਥਿਵੀ ਥੀਂ ਵਖਰੀ ਨਹੀਂ ਹੈ ਇਸੇ ਤਰਾਂ ਵਖਰੇ ਭੀ ਨਾ ਵਖਰੇ ਭੀ, ਲਖਛ ਲਖਛਣ ਮੰਨਣੇ ਚਾਹੀਏ। ਸ਼ੂਨਯ ਦਾ ਜੇਹੜਾ ਉੱਤਰ ਹੈ ਓਹ ਪਹਿਲਾਂ ਦਿੱਤਾ ਹੈ ਓਹੀ ਅਰਥਾਤ ਸ਼ੂਨਯ ਦਾ ਜਾਨਨ ਵਾਲਾ ਸ਼ੂਨਯ ਥੀਂ ਵਖਰਾ ਹੁੰਦਾ ਹੈ॥

## ਸਰਸਯ ਸੰਸਾਰਸਯ ਦੁ:ਖਾਤਮਕਤ੍ਵੰ ਸਰਵਤੀਰਥੰ-ਕਰਸੰਮਤਮ॥

ਜਿਨਾਂ ਨੂੰ ਬੌਧ ਤੀਰਥੰਕਰ ਮੰਨਦੇ ਹਨ ਉਨਾਂ ਹੀ ਨੂੰ ਜੈਨ ਭੀ ਮੰਨਦੇ ਹਨ, ਏਸ ਵਾਸਤੇ ਇਹ ਦੋਨੋਂ ਇੱਕੋ ਹੀ ਹਨ, ਅਰ ਪਹਿਲਾਂ ਕਹੀ ਹੋਈ ਭਾਵਨਾਚਤੁਸ਼ਟੇ ਅਰਥਾਤ ਚੌਹਾਂ ਭਾਵਨਾ ਥੀਂ ਸਾਰੀਆ ਵਾਸਨਾ ਦੂਰ ਹੋਨ ਤੇ ਸ਼ੂਨਯ ਰੂਪ ਨਿਰਬਾਣ ਅਰਥਾਤ ਮੁਕਤੀ ਮੰਨਦੇ ਹਨ ਅਪਨੇ ਸ਼ਿੱਸ਼ਾਂ ਨੂੰ ਯੋਗਾਚਾਰ ਦਾ ਉਪਦੇਸ਼ ਕਰਦੇ ਹਨ, ਗੁਰੂ ਦੇ ਵਚਨ ਦਾ ਮਨਨ ਕਰਨਾ, ਅਨਾਦੀ ਬੁੱਧੀ ਵਿਚ ਵਾਸਨਾ ਹੋਨ ਥੀਂ ਬੁਧੀ ਹੀ ਅਨੇਕ ਸ਼ਕਲ ਭਾਸਦੀ ਹੈ, ਉਨਾਂ ਵਿਚੋਂ ਪਹਿਲਾ ਸਕੰਧ :—

## ਰੂਪਵਿਜ੍ਞਾਨਵੇਦਨਾਸੰਜ੍ਞਾਸੰਸਕਾਰ ਸੰਜ੍ਞਕ:॥

(ਪਹਿਲਾ) ਜੋ ਇੰਦ੍ਰੀਆਂ ਨਾਲ ਰੂਪ ਆਦੀ ਵਿਸ਼ਯ ਗ੍ਰਹਣ ਕੀਤਾ ਜਾਂਦਾ ਹੈ ਓਹ "ਰੂਪਸਕੰਧ॥

(ਦੂਜਾ) ਆਲਯ ਵਿਗਿਆਨ ਪ੍ਰਵ੍ਰਿੱਤੀ ਜਾਨਨਾ ਰੂਪ ਵਿਹਾਰ ਨੂੰ "ਵਿਗਿਆਨ ਸਕੰਧ"

(ਤੀਜਾ) ਰੂਪਸਕੰਧ ਅਰ ਵਿਗਿਆਨਸਕੰਧ ਥੀਂ ਉਤਪੰਨ ਹੋਇਆ ਸੁਖ, ਦੁਖ ਆਦੀ ਪ੍ਰਤੀਤੀ ਰੂਪ ਵਿਹਾਰ ਨੂੰ "ਵੇਦਨਾਸਕੰਧ"॥

(ਚੌਥਾ) ਗਊ ਆਦੀ ਸੰਗਿਆ ਦਾ ਸੰਬੰਧ ਨਾਮ ਵਾਲੇ ਦੇ ਨਾਲ ਮੰਨਨ ਰੂਪ ਨੂੰ "ਸੰਗਿਆਸਕੰਧ"

(ਪੰਜਵਾਂ) ਵੇਦਨਾਸਕੰਧ ਥੀਂ ਪ੍ਰੀਤੀ ਗਲਾਨੀ ਆਦੀ ਕਲੇਸ਼ ਅਰ ਭੁੱਖ

ਭੇਹ ਆਦੀ ਉਪਕਲੇਸ਼, ਮਸਤੀ, ਆਲਸ, ਹੰਕਾਰ, ਧਰਮ ਅਰ ਅਧਰਮ ਰੂਪ ਵਿਹਾਰ ਨੂੰ "ਸੰਸਕਾਰਸਕੰਧ" ਮੰਨਦੇ ਹਨ। ਸਾਰੇ ਸੰਸਾਰ ਵਿਚ ਦੁੱਖ ਰੂਪ ਦੁੱਖ ਦਾ ਘਰ, ਦੁਖਦਾ ਸਾਧਨ ਰੂਪ ਭਾਵਨਾ ਕਰਕੇ ਸੰਸਾਰ ਥੀਂ ਛੁੱਟਨਾ ਚਾਰਵਾਕਾਂ ਵਿਚ ਵਧੀਕ ਮੁਕਤੀ ਅਰ ਅਨੁਮਾਨ ਅਰ ਜੀਵ ਨੂੰ ਨਾ ਮੰਨਨਾ ਬੌਂਧ ਮੰਨਦੇ ਹਨ॥

**ਦੇਸ਼ਨਾ ਲੋਕਨਾਥਾਨਾਂ ਸੱਤ੍ਵਾਸ਼ਯਵਸ਼ਾਨੁਗਾਃ।**
**ਭਿਦ੍ਯੰਤੇ ਬਹੁਧਾ ਲੋਕੇ ਉਪਾਯੈਰਬਹੁਭਿਃ ਕਿਲ॥੧॥**
**ਗੰਭੀਰੋੱਤਾਨਭੇਦੇਨ ਕ੍ਵਚਿੱਚੋਭਯਲਖ੍ਛਣਃ।**
**ਭਿੰਨਾ ਹਿ ਦੇਸ਼ਨਾ ਭਿੰਨਾ ਸ਼ੂਨ੍ਯਤਾਦ੍ਵਯਲਖਛਣਾਃ॥੨॥**
**ਅਰਥਾਨੁਪਾਰਜ੍ਯਬਹੁਸ਼ੋ ਦ੍ਵਾਦਸ਼ਾਯਤਨਾਨਿ ਵੈ।**
**ਪਰਿਤਃ ਪੂਜਨੀਯਾਨਿ ਕਿਮਨ੍ਯੈਰਿਹ ਪੂਜਿਤੈਃ॥ ੩॥**
**ਜ੍ਞਾਨੇਂਦ੍ਰਿਯਾਣਿ ਪੰਚੈਵ ਤਥਾ ਕਰਮੇਂਦ੍ਰਿਯਾਣਿ ਚ।**
**ਮਨੋ ਬੁੱਧਿਰਿਤਿ ਪ੍ਰੋਕਤੰ ਦ੍ਵਾਦਸ਼ਾਯਤਨੰ ਬੁਧੈਃ॥ ੪॥**

ਅਰਥਾਤ ਜੋ ਗਿਆਨੀ, ਵਿਰਕਤ, ਜੀਵਨਮੁਕਤ ਲੋਕਾਂਦੇ ਨਾਥ ਬੁੱਧ ਆਦੀ ਤੀਰਥੰਕਰਾਂ ਦੇ ਪਦਾਰਥਾਂ ਦੇ ਸਰੂਪ ਨੂੰ ਜਾਨਨਵਾਲਾ, ਜੋ ਕਿ ਵੱਖਰੇ ਵੱਖਰੇ ਪਦਾਰਥਾਂ ਦਾ ਉਪਦੇਸ਼ ਕਰਨ ਵਾਲਾ ਹੈ, ਜਿਸਨੂੰ ਬਹੁਤ ਸਾਰੇ ਭੇਦ ਅਰ ਬਹੁਤ ਸਾਰੇ ਉਪਾਵਾਂ ਨਾਲ ਕਹਿਆ ਹੈ ਉਸਨੂੰ ਮੰਨਨਾ ॥ ੧ ॥ ਵੱਡੇ ਡੂੰਘੇ ਅਰ ਪ੍ਰਸਿੱਧ ਭੇਦ ਨਾਲ ਕਿਧਰੇ ਕਿਧਰੇ ਛਪਾਕੇ ਅਪ੍ਰਗਟਤਾ ਨਾਲ ਵੱਖਰੇ ਵੱਖਰੇ ਗੁਰੂਆਂ ਦੇ ਉਪਦੇਸ਼ ਜੇਹੜੇ ਕਿ ਥੋੜੇ ਲਖਛਣਾਂ ਨਾਲ ਮਿਲੇ ਹੋਏ ਪਹਿਲਾਂ ਦੱਸ ਆਏ ਉਨ੍ਹਾਂ ਨੂੰ ਮੰਨਨਾ ॥ ੨ ॥ ਜੇਹੜੀ ਬਾਰ੍ਹਾਂ ਅਯਤਨ ਪੂਜਾ ਹੈ ਓਹੋ ਮੁਕਤੀ ਕਰਨ ਵਾਲੀ ਹੈ, ਉਸ ਪੂਜਾ ਦੇ ਵਾਸਤੇ ਬਹੁਤ ਧਨ ਆਦੀ ਪਦਾਰਥਾਂ ਨੂੰ ਪ੍ਰਾਪਤ ਹੋਕੇ ਦ੍ਵਾਦਸ਼ਾਯਤਨ ਅਰਥਾਤ ਬਾਰ੍ਹਾਂ ਤਰਾਂ ਦੀਆਂ ਜਗਹ ਵਿਸ਼ੇਸ਼ ਬਨਾਕੇ ਸਬਤਰਾਂ ਨਾਲ ਪੂਜਾ ਕਰਨੀ ਚਾਹੀਏ, ਹੋਰਦੀ ਪੂਜਾ ਕਰਨ ਨਾਲ ਕੀ ਮਤਲਬ ॥ ੩ ॥ ਇਨ੍ਹਾਂਦੀ ਦ੍ਵਾਦਸ਼ਯਾਤਨਪੂਜਾ ਇਹ ਹਨਃ— ਪੰਜ ਗਿਆਨ ਇੰਦ੍ਰੀਆਂ ਅਰਥਾਤ ਕੰਨ, ਖਲੜੀ, ਅੱਖਾਂ, ਜ਼ਬਾਨ ਅਰ ਨਾਸਾਂ ਪੰਜ ਕਰਮ ਇੰਦ੍ਰੀਆਂ ਅਰਥਾਤ ਬਾਣੀ, ਹੱਥ, ਪੈਰ, ਗੁਦਾ ਅਰ ਲਿੰਗ ਇਹ ਦਸ ਇੰਦ੍ਰੀਆਂ ਅਰ ਮਨ, ਬੁੱਧੀ, ਇਨ੍ਹਾਂ ਹੀ ਦਾ ਆਦਰ

ਅਰਥਾਤ ਇਨ੍ਹਾਂਨੂੰ ਆਨੰਦ ਵਿਚ ਲਗਾਈ ਰੱਖਨਾ, ਏਸਥੀਂ ਆਦੀ ਲੈਕੇ ਬੌਧ ਦਾ ਮਤ ਹੈ ॥ ੪ ॥

(ਉੱਤਰ) ਜੇਕਰ ਸਾਰਾ ਜਗਤ ਦੁੱਖ ਰੂਪ ਹੁੰਦਾ ਤਾਂ ਕਿਸੇ ਜੀਵ ਦੀ ਪ੍ਰਵ੍ਰਿਤੀ ਨਾ ਹੋਨੀ ਚਾਹੀਏ, ਜਗਤ ਵਿਚ ਜੀਵਾਂ ਦੀ ਪ੍ਰਵ੍ਰਿੱਤੀ ਪ੍ਰਤਖਛਦਿਖਾਈ ਦਿੰਦੀ ਹੈ ਏਸਵਾਸਤੇ ਸਾਰਾ ਸੰਸਾਰ ਦੁੱਖ ਰੂਪ ਨਹੀਂ ਹੋ ਸੱਕਦਾ ਕਿੰਤੂ ਏਸ ਵਿਚ ਸੁਖ, ਦੁੱਖ ਦੋਨੋਂ ਹਨ ਅਰ ਜੋ ਬੌਧਲੋਗ ਅਜੇਹਾਹੀ ਸ਼ਿਧਾਂਤ ਮੰਨਦੇ ਹਨ ਤਾਂ ਖਾਨ, ਪੀਨ ਆਦੀ ਕਰਨਾ,ਅਰ ਪਰਹੇਜ਼ ਤਥਾ ਦੁਆਈ ਆਦੀ ਕਰਨੇ ਕਰਕੇ ਸ਼ਰੀਰ ਦੀ ਰਖਛਾ ਕਰਨ ਵਿਚ ਪ੍ਰਵ੍ਰਿੱਤ ਹੋਕੇ ਸੁਖ ਕਿਉਂ ਮੰਨਦੇ ਹਨ? ਜੇਕਰ ਆਖਨ ਅਸੀਂ ਪ੍ਰਵ੍ਰਿਤ ਤਾਂ ਹੁੰਦੇ ਹਾਂ ਪਰੰਤੂ ਏਸਨੂੰ ਦੁੱਖਹੀ ਮੰਨਦੇ ਹਾਂ ਤਾਂ ਇਹ ਕਹਨਾ ਹੀ ਬਨਦਾ ਨਹੀਂ, ਕਿਉਂਕਿ ਜੀਵ ਸੁਖ ਜਾਨਕੇ ਪ੍ਰਵ੍ਰਿਤ ਅਰ ਦੁੱਖ ਜਾਨਕੇ ਨਿਵ੍ਰਿੱਤ ਹੁੰਦਾ ਹੈ। ਜਗਤ ਵਿਚ ਧਰਮ, ਕ੍ਰਿਆ, ਵਿਦਿਆ, ਸਤਸੰਗ ਆਦੀ ਅੱਛਾ ਵਿਹਾਰ ਸਾਰੇ ਸੁਖ ਕਰਨ ਵਾਲੇ ਹਨ, ਇਨ੍ਹਾਂ ਨੂੰ ਕੋਈ ਭੀ ਵਿਦਵਾਨ ਦੁੱਖਦਾ ਚਿੰਨ੍ਹ ਨਹੀਂ ਮੰਨ ਸਕਦਾ ਬਿਨਾ ਬੌੱਧਾਂ ਦੇ। ਜੇਹੜੇ ਪੰਜ ਸਕੰਧ ਹਨ ਓਹਭੀ ਪੂਰਣ ਅਪੂਰਣ ਹਨ, ਕਿਸਕਰਕੇ ਸੋ ਅਜੇਹੇ ਅਜੇਹੇ ਸੈਕੰਧ ਵਿਚਾਰਨ ਲਗੀਏ ਤਾਂ ਇਕ ਇਕ ਦੇ ਅਨੇਕ ਭੇਦ ਹੋ ਸਕਦੇ ਹਨ। ਜਿਨ੍ਹਾਂ ਤੀਰਥੰਕਰਾਂ ਨੂੰ ਉਪਦੇਸ਼ਕ ਅਰ ਲੋਕਨਾਥ ਮੰਨਦੇ ਹਨ ਅਰ ਅਨਾਦੀ ਜੋ ਨਾਥਾਂ ਦਾ ਭੀ ਨਾਥ ਪਰਮਾਤਮਾ ਹੈ ਉਸਨੂੰ ਨਹੀਂ ਮੰਨਦੇ ਤਾਂ ਉਨ੍ਹਾਂ ਤੀਰਥੰਕਰਾਂ ਨੇ ਉਪਦੇਸ਼ ਕਿਸ ਪਾਸੋਂ ਪਾਇਆ? ਜੇਕਰ ਕਹਨ ਅਪਨੇ ਆਪ ਪ੍ਰਾਪਤ ਹੋਇਆ ਤਾਂ ਅਜੇਹਾ ਕਹਨਾ ਬਨਦਾ ਨਹੀਂ, ਕਿਉਂਕਿ ਕਾਰਣ ਦੇ ਬਿਨਾ ਕਾਰਯ ਨਹੀਂ ਹੋ ਸਕਦਾ। ਅਥਵਾ ਉਨ੍ਹਾਂ ਦੇ ਕਹੇ ਅਨੁਸਾਰ ਈਕਨ ਹੀ ਹੁੰਦਾ ਤਾਂ ਹੁਨ ਭੀ ਉਨ੍ਹਾਂ ਵਿਚ ਬਿਨਾ ਪੜ੍ਹੇ ਪੜ੍ਹਾਏ ਸੁਨੇ ਸੁਨਾਏ ਅਰ ਗਿਆਨੀਆਂਦੇ ਸਤਸੰਗ ਕੀਤੇ ਬਿਨਾ ਗਿਆਨੀ ਕਿਉਂਨਹੀਂਹੋ ਜਾਂਦੇ? ਜਦਨਹੀਂ ਹੁੰਦੇ ਤਾਂ ਅਜੇਹਾਕਹਨਾ ਹਮੇਸ਼ਾਨਿਰਮੂਲ ਅਤ ਯੁਕਤੀ ਰਹਿਤ, ਸੰਨਿਪਾਤ ਰੋਗ ਕਰਕੇ ਗ੍ਰਸੇ ਹੋਏ ਮਨੁੱਸ਼ ਦੇ ਬਤੜਾਨੇ ਦੇ ਵਾਂਙਣ ਹੈ। ਜਕਰ ਸ਼ੂਨਯ ਰੂਪ ਹੀ ਅਦ੍ਵੈਤ ਉਪਦੇਸ਼ ਬੌੱਧਾਂ ਦਾ ਹੈ ਤਾਂ ਵਿਦਯਮਾਨ ਵਸਤੂ ਸ਼ੂਨਯ ਰੂਪ ਕਦੀ ਨਹੀਂ ਹੋ ਸਕਦੀ, ਹਾਂ ਸੂਖਛਮ ਕਾਰਣ ਰੂਪ ਤਾਂ ਹੋ ਜਾਂਦਾ ਹੈ ਏਸ ਵਾਸਤੇ ਇਹ ਭੀ ਕਹਨਾ ਭ੍ਰਮ ਰੂਪ ਹੈ। ਜੇਕਰ ਧਨਾਂ ਦੇ ਅਕੱਠਾ ਕਰਨ ਤੇ ਹੀ ਪਹਿਲਾਂ ਕਹੀ ਦ੍ਵਾਦਸ਼ਾਯਤਨ ਪੂਜਾ ਮੋਖਛਦਾ ਸਾਧਨ ਮੰਨਦੇ ਹਨ ਤਾਂ ਦਸ ਪ੍ਰਾਣ ਅਰ ਯਾਰਵੇਂ ਜੀਵ ਆਤਮਾ ਦੀ ਪੂਜਾ ਕਿਉਂ ਨਹੀਂ ਕਰਦੇ? ਜਦ ਇੰਦ੍ਰੀਆਂ ਅਰ ਅੰਤਹਕਰਣ ਦੀ ਪੂਜਾ ਭੀ ਮੋਖਛ ਦੇਨ ਵਾਲੀ

ਹੈ ਤਾਂ ਇਨ੍ਹਾਂ ਬੌੱਧਾਂ ਅਰ ਵਿਸ਼ਈ ਮਨੁੱਸ਼ਾਂ ਵਿਚ ਕੀ ਫਰਕ ਰਹਿਆ। ਜੇਕਰ ਉਨ੍ਹਾਂਥੀਂ ਇਹ ਬੌੱਧ ਨਹੀਂ ਬਚ ਸਕੇ ਤਾਂ ਉੱਥੇਮੁਕਤੀ ਭੀ ਕਿੱਥੇ ਰਹੀ? ਜਿੱਥੇ ਅਜੇਹੀਆਂ ਗੱਲਾਂ ਹਨ ਉੱਥੇ ਮੁਕਤੀ ਦਾ ਕੀ ਕੰਮ ? ਕੇਹੀ ਇਨ੍ਹਾਂ ਨੇ ਅਪਨੀ ਅਵਿਦਿਆ ਦੀ ਉੱਨਤੀ ਕੀਤੀ ਹੈ ਜਿਸਦਾ ਸਾਦ੍ਰਿਸ਼ਜ ਇਨ੍ਹਾਂ ਦੇ ਬਿਨਾ ਦੂਜਿਆਂ ਨਾਲ ਨਹੀਂ ਬਨ ਸਕਦਾ ਨਿਸ਼ਚੇ ਤਾਂ ਇਹ ਹੁੰਦਾ ਹੈ ਕਿ ਇਨ੍ਹਾਂ ਨੂੰ ਵੇਦ, ਈਸ਼੍ਵਰ ਨਾਲ ਵਿਰੋਧ ਕਰਨ ਦਾ ਇਹੀ ਫਲ ਮਿਲਿਆ । ਪਹਿਲੇ ਤਾਂ ਸਾਰੇ ਸੰਸਾਰ ਦੀ ਦੁਖ ਰੂਪੀ ਭਾਵਨਾਕੀਤੀ, ਫੇਰ ਵਿਚਕਾਰ ਦ੍ਵਾਦਸ਼ਾਯਤਨ ਪੂਜਾ ਲਗਾ ਦਿੱਤੀ. ਕੀ, ਇਨ੍ਹਾਂ ਦੀ ਦ੍ਵਾਦਸ਼ਾਯਤਨਪੂਜਾ ਸੰਸਾਰ ਦੇਪਦਾਰਥਾਂ ਥੀਂ ਬਾਹਿਰ ਦੀ ਹੈ ਜੋ ਮੁਕਤੀ ਦੇ ਦੇਨ ਹਾਰੀ ਹੋਸੱਕੇ, ਤਾਂ ਭਲਾ ਕਦੀ ਅੱਖਾਂ ਮੀਚਕੇ ਕੋਈ ਰਤਨ ਢੂੰਡਿਆ ਚਾਹੇ ਵਾ ਢੂੰਡੇ ਕਦੀ ਪ੍ਰਾਪਤ ਹੋ ਸਕਦਾ ਹੈ ? ਅਜੇਹੀ ਇਨ੍ਹਾਂ ਦੀ ਲੀਲਾ ਵੇਦ ਈਸ਼੍ਵਰ ਨੂੰ ਨਾ ਮੰਨਨ ਕਰਕੇ ਹੋਈ, ਹੁਨ ਭੀ ਸੁਖ ਚਾਹੁਨ ਤਾਂ ਵੇਦ ਈਸ਼੍ਵਰ ਦਾ ਸਹਾਰਾ ਲੈਕੇ ਅਪਨਾ ਜਨਮ ਸੁਫਲ ਕਰਨ। ਵਿਵੇਕਵਿਲਾਸ ਗ੍ਰੰਥ ਵਿਚ ਬੌੱਧਾਂ ਦਾ ਇਸ ਪ੍ਰਕਰਾ ਦਾ ਮਤ ਲਿਖਿਆ ਹੈ:-

**ਬੌੱਧਾਨਾਂ ਸੁਗਤੋ ਦੇਵੋ ਵਿਸ਼੍ਵੰ ਚ ਖਛਣਭੰਗੁਰਮ।**
**ਆਰਯਸੱਤ੍ਵਾਖਜ਼ਯਾਦੱਤ੍ਵਚਤੁਸ੍ਟਯਮਿਦੰ ਕ੍ਰਮਾਤ ॥ ੧ ॥**
**ਦੁਃਖਮਾਯਤਨੰ ਚੈਵ ਤਤਃ ਸਮੁਦਯੋ ਮਤਃ।**
**ਮਾਰਗਸ੍ਚੇਤਜ਼ਸਜ਼ ਚ ਵਜ਼ਾਖਜ਼ਾਕ੍ਰਮੇਣ ਸ਼੍ਰੁਯਤਾਮਤਃ॥੨**
**ਦੁਃਖਸੰਸਾਰਿਣਸਕੰਧਾਸਤੇ ਚਪੰਚ ਪ੍ਰਕੀ ਰੱਤਿਤਾਃ।**
**ਵਿਜਵਾਨੰ ਵੇਦਨਾਸੰਜਵਾ ਸੰਸਕਾਰੋ ਰੂਪਮੇਵ ਚ ॥੩॥**
**ਪੰਚੇਂਦ੍ਰਿਯਾਣਿ ਸ਼ਬਦਾ ਵਾ ਵਿਸ਼ਯਾਃ ਪੰਚ ਮਾਨਸਮ॥**
**ਧਰਮਾਯਤਨਮੇਤਾਨਿ ਦ੍ਵਾਦਸ਼ਾਯਤਨਾਨਿ ਤੁ ॥ ੪॥**
**ਰਾਗਾਦੀਨਾਂ ਗਣੋ ਯਃ ਸਜ਼ਾਤਸਮੁਦੇਤਿ ਨ੍ਰਿਣਾਂ ਹ੍ਰਿਦਿ।**
**ਆਤਮਾਤਮੀਯਸ੍ਵਭਾਵਾਖਜ਼ਃਸਸਜ਼ਾਤਸਮੁਦਯਃਪੁਨਃ ॥੫**
**ਖਛਣਿਕਾਃ ਸਰਵਸੰਸਕਾਰਾ ਇਤਿ ਯਾ ਵਾਸਨਾ ਸਥਿਰਾ।**
**ਸ ਮਾਰਗ ਇਤਿ ਵਿਜਵੇਯਃ ਸ ਚ ਮੋਖਛੋਅਭਿਧੀਯਤੇ॥੬**

ਪ੍ਰਤਖਛਾਨੁਮਾਨੇ ਚ ਪ੍ਰਮਾਣੇ ਦ੍ਵਿਤਯੇ ਤਥਾ ।
ਚਤੁ:ਪ੍ਰਸਥਾਨਿਕਾ ਬੌਧਾ: ਖਯਾਤਾ ਵੈਭਾਸ਼ਿਕਾਦਯ:॥੭
ਅਥੋ ਜਞਾਨਾਨ੍ਵਿਤੋ ਵੈਭਾਸ਼ਿਕੇਣ ਬਹੁ ਮਨਯਤੇ।
ਸੌਤ੍ਰਾਂਤਿਕੇਨ ਪ੍ਰਤਯਖਛਗ੍ਰਾਹਯੋਅਰਥੋ ਨ ਬਹਿਰਮਤ:॥੮
ਆਕਾਰਸਹਿਤਾ ਬੁੱਧਿਰਯੋਗਾਚਾਰਸਯ ਸੰਮਤਾ ।
ਕੇਵਲਾਂ ਸੰਵਿਦੰ ਸ੍ਵਸਥਾਂ ਮਨਯੰਤੇ ਮਧਯਮਾ:ਪੁਨ: ॥ ੯
ਰਾਗਾਦਿਜਞਾਨਸੰਤਾਨਵਾਸਨੱਛੇਦਸੰਭਵਾ ।
ਚਤੁਰਣਾਮਪਿ ਬੌੱਧਾਨਾਂ ਮੁਕਤਿਰੇਸ਼ਾਪ੍ਰਕੀਰਤਿਤਾ॥੧੦
ਕ੍ਰਿੰਤਿ:ਕਮੰਡਲੁਰਮੌਂਡਯੰ ਚੀਰੰ ਪੂਰਵਾਹਣਭੋਜਨਮ।
ਸੰਘੋ ਰਕਤਾਂਬਰਤ੍ਵੰਚ ਸ਼ਿਸ਼੍ਰਿਯੇ ਬੌੱਧਭਿਖਛੁਭਿ:॥੧੧॥

ਬੌੱਧਾਂ ਦਾ ਸੁਗਤਦੇਵ ਬੁੱਧਭਗਵਾਨ ਪੂਜਾ ਦੇ ਯੋਗਯ ਦੇਵ ਅਰ ਜਗਤ ਖਛਣ ਭੰਗੁਰ, ਆਰਯ ਪੁਰੁਸ਼ ਅਰ ਆਰਯ ਇਸਤ੍ਰੀ ਤਥਾ ਤਤ੍ਵਾਂ ਦੀ ਆਖਿਆ ਸੰਗਿਆ ਆਦੀ ਪ੍ਰਸਿੱਧੀ ਇਹ ਚਾਰ ਤਤ੍ਵ ਬੌੱਧਾਂ ਵਿਚ ਮੰਨਨ ਯੋਗ ਪਦਾਰਥ ਹਨ ॥ ੧ ॥ ਏਸ ਜਗਤ ਨੂੰ ਦੁੱਖ ਦਾ ਘਰ ਜਾਨੇ, ਤਿਸ ਥੀਂ ਪਿੱਛੋਂ ਸਮੁਦਾਯ ਅਰਥਾਤ ਉੱਨਤੀ ਹੁੰਦੀ ਹੈ, ਅਰ ਇਨਾਂ ਦੀ ਵਿਆਖਿਆ ਕ੍ਰਮ ਨਾਲ ਸੁਣੋ ॥ ੨ ॥ ਸੰਸਾਰ ਵਿੱਚ ਦੁੱਖ ਹੀ ਹੈ, ਜੇਹੜੇ ਪੰਜ ਸਕੰਧ ਪਹਿਲਾਂ ਕਹਿ ਆਏ ਹਾਂ ਉਨ੍ਹਾਂ ਨੂੰ ਜਾਨਨਾ ॥ ੩ ॥ ਪੰਜ ਗਿਆਨ ਇੰਦ੍ਰੀਆਂ, ਉਨਾਂ ਦੇ ਸ਼ਬਦ ਆਦੀ ਵਿਸ਼ਯ ਪੰਜ ਅਰ ਮਨ, ਬੁੱਧੀ, ਅੰਤਹਕਰਣ ਧਰਮ ਦੀ ਜਗਹ ਇਹ ਬਾਰ੍ਹਾਂ ਹਨ ॥ ੪ ॥ ਜੋ ਮਨੁਸ਼ਾਂ ਦੇ ਹਿਰਦੇ ਵਿਚ ਰਾਗ, ਦ੍ਵੇਸ਼ ਆਦੀ ਅਕੱਠੇ ਦੀ ਉਤਪੱਤੀ ਹੁੰਦੀ ਹੈ ਓਹ ਸਮੁਦਯ ਅਰ ਜੋ ਆਤਮਾ, ਆਤਮਾ ਦੇ ਸੰਬੰਧੀ ਅਰ ਸੁਭਾਵ ਹੈ ਓਹ ਆਖਿਆ, ਇਨਾਂ ਹੀ ਵਿਚ ਫਿਰ ਸਮੁਦਯ ਹੁੰਦਾ ਹੈ ॥ ੫ ॥ ਸਾਰੇ ਸੰਸਕਾਰ ਖਛਣਕ ਹਨ, ਜੋ ਇਹ ਵਾਸਨਾ ਠੈਹਰ ਜਾਨੀ ਓਹ ਬੌੱਧਾਂ ਦਾ ਮਾਰਗ ਹੈ ਅਰ ਓਹੀ ਸ਼ੂਨਯਤਤ੍ਵ ਸ਼ੂਨਯ ਰੂਪ ਹੋ ਜਾਨਾ ਮੋਖਛ ਹੈ ॥ ੬ । ਬੌਧ ਲੋਗ ਪ੍ਰਤਖਛ ਅਰ ਅਨੁਮਾਨ ਦੋਹੀ ਪ੍ਰਮਾਣ ਮੰਨਦੇ ਹਨ, ਚੌਹਾਂ ਤਰਾਂ ਦੇ ਇਨਾਂ ਵਿਚ ਭੇਦ ਹਨ, ਵੈਭਾਸ਼ਿਕ, ਸੌਤ੍ਰਾਂਤਿਕ, ਯੋਗਾਚਾਰ ਅਰ ਮਾਧਮਿਕ ॥੭॥ ਇਨਾਂ ਵਿਚ ਵੈਭਾਸ਼ਿਕ ਗਿਆਨ ਵਿਚ ਜੇਹੜਾ ਅਰਥ ਹੈ ਉਸਨੂੰ ਮਾਜੂਦ ਮੰਨਦਾ

ਹੈ, ਕਿਸ ਵਾਸਤੇ ਜੇਹੜਾ ਗਿਆਨ ਵਿਚ ਨਹੀਂ ਹੈ ਉਸਦਾ ਹੋਨਾ ਸਿੱਧ ਪੁਰੁਸ਼ ਨਹੀਂ ਮੰਨ ਸੱਕਦਾ। ਅਰ ਸੌਤ੍ਰਾਂਤਿਕ ਅੰਦਰ ਨੂੰ ਪ੍ਰਤਖਛ ਪਦਾਰਥ ਮੰਨਦਾ ਹੈ ਬਾਹਿਰ ਨਹੀਂ॥੮॥ਯੋਗਾਚਾਰ ਆਕਾਰ ਸਹਿਤ ਵਿਗਿਆਨ ਨਾਲ ਮਿਲੀ ਹੋਈ ਬੁੱਧੀ ਨੂੰ ਮੰਨਦਾ ਹੈ। ਅਰ ਮਾਧਮਿਕ ਨਿਰਾ ਅਪਨੇ ਵਿਚ ਪਦਾਰਥਾਂਦਾ ਗਿਆਨ ਮਾਤ੍ਰ ਮੰਨਦਾ ਹੈ ਪਦਾਰਥਾਂ ਨੂੰ ਨਹੀਂ ਮੰਨਦਾ॥੯॥ਅਰ ਰਾਗ ਆਦੀਗਿਆਨ ਦੇ ਪ੍ਰਵਾਹ ਦੀ ਵਾਸਨਾ ਦੇ ਨਾਸ਼ ਥੀਂ ਉਤਪੱਤੀ ਹੋਈ ਮੁਕਤੀ ਚੌਹਾਂ ਬੌੱਧਾਂ ਦੀ ਹੈ॥ ੧੦॥ਹਰਣ ਆਦੀ ਦਾ ਚਮੜਾ, ਕਰਮੰਡਲ, ਮੁੰਡਮੁੰਡਾਏ,ਭੋਜਪਤ੍ਰ ਦੇ ਵਸਤ੍ਰ, ਪੂਰਵਾਹਣ ਅਰਥਾਤ ੯ ਬਜੇ ਥੀਂ ਪਹਿਲਾਂ ਭੋਜਨ, ਅਕੱਲਾ ਨ ਰਹੇ, ਲਾਲ ਕਪੜਿਆਂ ਦਾ ਪਹਰਨਾ ਇਹ ਬੌੱਧਾਂ ਦੇ ਸਾਧੂਆਂ ਦਾ ਪਹਿਰਾਵਾ ਹੈ॥ ੧੧॥

(ਉੱਤਰ) ਜੋ ਬੌਧਾਂ ਦਾ ਸੁਗਤ ਬੁੱਧ ਹੀ ਦੇਵ ਹੈ ਤਾਂ ਉਸਦਾ ਗੁਰੂ ਕੇਹੜਾ ਸੀ ? ਅਰ ਜੇਕਰ ਜਗਤ ਖਛਣਭੰਗੁਰ ਹੋਵੇ ਤਾਂ ਚਿਰਦ੍ਰਿਸ਼ਟ ਪਦਾਰਥ ਦਾ ਇਹ ਉਹਾ ਹੀ ਹੈ ਅਜੇਹੀ ਯਾਦਗੀਰੀ ਨਾ ਹੋਨੀ ਚਾਹੀਏ, ਜੇਕਰ ਖਛਣ ਭੰਗੁਰ ਹੁੰਦਾ ਤਾਂ ਓਹ ਪਦਾਰਥ ਹੀ ਨਹੀਂ ਰਹਿੰਦਾ ਫੇਰ ਯਾਦਗੀਰੀ ਕਿਸਦੀਹੋਵੇ ਜੇਕਰ ਖਛਣਕਵਾਦ ਹੀ ਬੌੱਧਾਂ ਦਾ ਮਾਰਗ ਹੈ ਤਾਂ ਇਨਾਂ ਦਾ ਮੋਖਛ ਭੀ ਖਛਣ ਭੰਗੁਰ ਹੋਵੇਗਾ, ਜੇਕਰ ਗਿਆਨ ਨਾਲ ਮਿਲਿਆ ਹੋਇਆ ਅਰਥ ਦ੍ਰਵ੍ਯ ਹੋਵੇ ਤਾਂ ਜੜ ਦ੍ਰਵ੍ਯ ਵਿਚ ਭੀ ਗਿਆਨ ਹੋਨਾ ਚਾਹੀਏ ਅਰ ਓਹ ਚਲਨਾ ਆਦੀ ਕ੍ਰਿਆ ਕਿਸ ਉੱਤੇ ਕਰਦਾ ਹੈ ? ਜੋ ਬਾਹਰ ਦਿਸਦਾ ਹੈ, ਓਹ ਮਿਥਿਆ ਕਿਸ ਤਰਾਂ ਹੋਸਕਦਾ ਹੈ ? ਜੇਕਰ ਆਕਾਸ਼ ਦੇ ਸਮੇਤ ਬੁੱਧੀ ਹੋਵੇ ਤਾਂ ਦੇਖਨ ਵਿਚ ਆਉਂਨਾ ਚਾਹੀਏ, ਜੋ ਨਿਰਾ ਗਿਆਨ ਹੀ ਹਿਰਦੇ ਵਿਚ ਆਤਮਾਦੇ ਅੰਦਰ ਹੋਵੇ ਬਾਹਰਲੇਪਦਾਰਥਾਂ ਨੂੰ ਨਿਰਾ ਗਿਆਨ ਹੀ ਮੰਨਿਆ ਜਾਵੇ ਤਾਂ'ਗੇਯ'ਪਦਾਰਥਦੇ ਬਿਨਾ ਗਿਆਨ ਹੀ ਨਹੀਂ ਹੋ ਸਕਦਾ,ਜੇਕਰ ਵਾਸਨਾ ਦੂਰ ਕਰਨੀ ਹੀ ਮੁਕਤੀ ਹੈ ਤਾਂ ਸੁਸ਼ੁਪਤੀ ਵਿਚ ਭੀ ਮੁਕਤ ਮੰਨਨੀ ਚਾਹੀਏ, ਅਜੇਹਾ ਮੰਨਨਾ ਵਿਦਿਆ ਤੋਂ ਉਲਟਾ ਹੋਨੇ ਕਰਕੇ ਦੂਰ ਕਰਨੇ ਯੋਗ ਹੈ, ਇਤਿਆਦੀ ਗੱਲਾਂ ਥੋੜੀਆਂ ਜੇਹੀਆਂ ਬੌੱਧਮਤ ਵਾਲਿਆਂ ਦੀਆਂ ਦਿਖਾ ਦਿੱਤੀਆਂ ਹਨ, ਹੁਨ ਬੁੱਧਵਾਨ ਵਿਚਾਰਵਾਨ ਪੁਰੁਸ਼ ਦੇਖ ਕਰਕੇ ਜਾਨ ਜਾਨਗੇ ਕਿ ਇਨਾਂ ਦੀ ਕੇਹੀ ਵਿਦਿਆ ਅਰ ਕੇਹਾ ਮਤ ਹੈ, ਏਸ ਨੂੰ ਜੈਨ ਲੋਗ ਭੀ ਮੰਨਦੇ ਹਨ॥

## ਏਸ ਥੀਂ ਅੱਗੇ ਜੈਨ ਮਤ ਦਾ ਵਰਣਨ ਹੈ :—

ਪ੍ਰਕਰਣਰਤਨਾਕਰ ੧ ਭਾਗ, ਨਯਚਕ੍ਰਸਾਰ ਵਿਚ ਹੇਠਾਂ ਲਿਖੀਆਂ ਹੋਈਆ ਗੱਲਾਂ ਲਿਖੀਆਂ ਹਨ :—

ਬੌਧ ਲੋਗ ਵੇਲੇ ਵੇਲੇ ਵਿਚ ਨਵੇਪਨ ਥੀਂ (੧) ਆਕਾਸ਼, (੨) ਕਾਲ, (੩) ਜੀਵ, (੪) ਪੁਦਗਲ, ਇਹ ਚਾਰ ਦ੍ਰਵ੍ਯ ਮੰਨਦੇ ਹਨ । ਅਰ ਜੈਨੀ

ਲੋਗ ਧਰਮਾਸਤਿਕਾਯ, ਅਧਰਮਾਸਤਿਕਾਯ, ਅਕਾਸ਼ਾਸਤਿਕਾਯ, ਪੁਦਗਲਾ-ਸਤਿਕਾਯ, ਜੀਵਾਸਤਿਕਾਯ, ਅਰ ਕਾਲ ਇਨਾਂ ਛੀ ਦ੍ਰਵ੍ਯ ਨੂੰ ਮੰਨਦੇ ਹਨ। ਇਨਾਂ ਵਿਚੋਂ ਕਾਲ ਨੂੰ ਆਸਤਿਕਾਯ ਨਹੀਂ ਮੰਨਦੇ, ਕਿੰਤੂ ਅਜੇਹਾ ਕਹਿੰਦੇਹਨ ਕਿ ਕਾਲ ਉਪਚਾਰ ਥੀਂ ਦ੍ਰਵ੍ਯ ਹੈ ਵਾਸਤਵ ਤੇ ਨਹੀਂ, ਉਨਾਂ ਵਿਚੋਂ "ਧਰਮਾਸ-ਤਿਕਾਯ" ਜੇਹੜਾ ਗਤੀ ਪਰਿਣਾਮੀਪਨ ਥੀਂ ਪਰਿਣਾਮ ਨੂੰ ਪ੍ਰਾਪਤ ਹੋਇਆ ਜੀਵ, ਅਰ ਪੁਦਗਲ ਏਸਦੀ ਗਤੀ ਦੇ ਸਮੀਪ ਥੀਂ ਰੋਕਨ ਦਾ ਕਾਰਣ ਹੈ ਓਹ ਧਰਮਾਸਤਿਕਾਯ ਅਰ ਓਹ ਅਸੰਖਪ੍ਰਦੇਸ਼ਪਰੀਮਾਣਅਰਲੋਕ ਵਿਚ ਵਿਆਪਕ ਹੈ। ਦੂਜਾ "ਅਧਰਮਾਸਤਿਕਾਯ" ਇਹ ਹੈ ਕਿ ਜੋ ਸਥਿਰਤਾ ਥੀਂ ਪਰਿਣਾਮੀ ਹੋਏ ਜੀਵ ਤਥਾ ਪੁਦਗਲ ਦੀ ਇਸਥਿਤੀ ਦੇ ਆਸ਼੍ਰਯ ਦਾ ਕਾਰਣ ਹੈ। ਤੀਜਾ "ਅਕਾ-ਸ਼ਾਸਤ੍ਰਿਕਾਯ" ਉਸਨੂੰ ਕਹਿੰਦੇ ਹਨ ਕਿ ਜੇਹੜਾ ਸਾਰੇ ਦ੍ਰਵ੍ਯਾਂ ਦਾ ਆਧਾਰ ਜਿਸ ਵਿਚ ਅਵਗਾਹਨ, ਪ੍ਰਵੇਸ਼, ਨਿਰਗਮ ਆਦੀ ਕ੍ਰਿਆ ਕਰਨ ਵਾਲੇ ਜੀਵ ਤਥਾ ਪੁਦਗਲਾਂ ਨੂੰ ਅਵਗਾਹਨ ਦਾ ਕਾਰਣ ਅਰ ਸਰਵ ਵਿਆਪੀ ਹੈ। ਚੌਥਾ "ਪੁਦਗਲਾਸਤਿਕਾਯ" ਇਹ ਹੈ ਕਿ ਜੇਹੜਾ ਕਾਰਣ ਰੂਪ, ਸੂਖਛਮ, ਨਿਤ, ਇੱਕ ਰਸ, ਵਰਣ, ਗੰਧ, ਸਪਰਸ਼, ਕਾਰਯ ਦਾ ਲਿੰਗ, ਪੂਰਨੇ ਅਰ ਗਲਨ ਦੇ ਸੁਭਾਵ ਵਾਲਾ ਹੁੰਦਾ ਹੈ। ਪੰਜਵਾਂ "ਜੀਵਾਸਤਿਕਾਯ" ਜੇਹੜਾ ਚੇਤਨਾ ਲਖਛਣ ਗਿਆਨ ਦਰਸ਼ਨ ਵਿਚ ਉਪਯੁਕਤ ਅਨੰਤ ਪਰਯਾਇਆਂ ਥੀਂ ਪਰੀਣਾਮੀ ਹੋਨ ਵਾਲਾ ਭੋਗਨ ਵਾਲਾ ਹੈ। ਅਰ ਛੀਵਾਂ "ਕਾਲ" ਇਹ ਹੈ ਕਿ ਜੋ ਪਹਿਲਾਂ ਕਹੇ ਪੰਜ ਆਸਤਿਕਾਯਾਂ ਦਾ ਪਰਤ੍ਵ,ਅਪਰਤ੍ਵ ਨਵੇਂ ਪੁਰਾਨੇਪਨ ਦਾ ਚਿਨ੍ਹ ਰੂਪ ਪ੍ਰਸਿੱਧ ਵਰਤਮਾਨ ਰੂਪ ਪਰਯਾਇਆਂ ਨਾਲ ਮਿਲਿਆ ਹੋਇਆ ਹੈ ਓਹ ਕਾਲ ਕਹਾਂਦਾ ਹੈ॥

(ਸਮੀਖਛਕ) ਜੇਹੜੇ ਬੌੱਧਾਂ ਨੇ ਚਾਰ ਦ੍ਰਵ੍ਯ ਹਰਇਕ ਵੇਲੇ ਵਿਚ ਨਵੇਂ ਨਵੇਂ ਮੰਨੇ ਹਨ, ਓਹ ਝੂਠੇ ਹਨ ਕਿਉਂਕਿ ਆਕਾਸ਼ ਕਾਲ, ਜੀਵ ਅਰ ਪ੍ਰਮਾਣੂ ਇਹ ਨਵੇਂ ਵਾ ਪੁਰਾਨੇ ਕਦੀ ਨਹੀਂ ਹੋ ਸਕਦੇ ਕਿਸ ਕਰਕੇ ਇਹ ਅਨਾਦੀ ਅਰ ਕਾਰਣ ਰੂਪ ਥੀਂ ਨਾਸ਼ ਥੀਂ ਰਹਿਤ ਹਨ, ਫੇਰ ਨਵਾਂ ਅਰ ਪੁਰਾਨਾਪਨ ਕਿਸ ਤਰਾਂ ਬਨ ਸਕਦਾ ਹੈ? ਅਰ ਜੈਨੀਆਂ ਦਾ ਮੰਨਨਾ ਭੀ ਠੀਕ ਨਹੀਂ ਕਿਉਂਕਿ ਧਰਮਾਧਰਮ ਦ੍ਰਵ੍ਯ ਨਹੀਂ ਕਿੰਤੂ ਗੁਣ ਹਨ, ਇਹ ਦੋਨੋਂ ਜੀਵਾਸਤਿਕਾਯ ਵਿਚ ਆਜਾਂਦੇ ਹਨ, ਏਸ ਵਾਸਤੇ ਆਕਾਸ਼, ਪ੍ਰਮਾਣੂ, ਜੀਵ, ਅਰ ਕਾਲ ਮੰਨਦੇ ਤਾਂ ਠੀਕ ਸੀ, ਅਰ ਜੋ ਨੌਂ ਦ੍ਰਵ੍ਯ ਵੈਸ਼ੇਸ਼ਿਕ ਵਿਚ ਮੰਨੇ ਹਨ ਓਹਾ ਹੀ ਠੀਕ ਹਨ, ਕਿਉਂਕਿ ਪ੍ਰਿਥਿਵੀ ਆਦੀ ਪੰਜਤਤ੍ਵ, ਕਾਲ, ਦਿਸ਼ਾ, ਆਤਮਾ, ਅਰ ਮਨ, ਇਹ ਨੌਂ ਵੱਖੋ ਵੱਖਰੇ ਪਦਾਰਥ ਨਿਸ਼ਚੇ ਕੀਤੇ ਹੋਏ ਹਨ, ਇਕ ਜੀਵ ਨੂੰ ਚੇਤਨ ਮੰਨਕੇ ਈਸ਼੍ਵਰ ਨੂੰ ਨਾ ਮੰਨਨਾ ਇਹ ਜੈਨ, ਬੌੱਧਾਂ ਦੀ ਝੂਠੀ ਪਖਛਪਾਤ ਦੀ ਗੱਲ ਹੈ॥

ਹੁਨ ਜੋ ਬੌਂਧ ਅਰ ਜੈਨੀ ਲੋਗ ਸਪਤਭੰਗੀ ਅਰ ਸਜਾਦਵਾਦ ਮੰਨਦੇ ਹਨ ਓਹ ਇਹ ਹੈ "ਸਨਘਟ:" ਇਸ ਨੂੰ ਪਹਿਲਾ ਭੰਗ ਕਹਿੰਦੇ ਹਨ, ਕਿਸਕਰਕੇ ਘੜਾ ਅਪਨੀ ਵਰਤਮਾਨਤਾ ਨਾਲ ਮਿਲਿਆ ਹੋਇਆ ਅਰਥਾਤ ਘੜਾ ਹੈ ਏਸਨੇ ਅਭਾਵਦਾ ਵਿਰੋਧ ਕੀਤਾ ਹੈ। ਦੂਜਾ ਭੰਗ "ਅਸਨਘਟ:" ਘੜਾ ਨਹੀਂ ਹੈ ਪਹਿਲੇ ਘੜੇ ਦੇ ਭਾਵ ਥੀਂ ਏਸ ਘੜੇ ਦੇ ਅਸਦਭਾਵ ਥੀਂ ਦੂਜਾ ਭੰਗ ਹੈ। ਤੀਜਾ ਭੰਗ ਇਹ ਹੈ ਕਿ "ਸੰਨ ਸੰਨ ਘਟ:" ਅਰਥਾਤ ਇਹ ਘੜਾ ਤਾਂ ਹੈ ਪਰੰਤੂ ਵਸਤੂ ਨਹੀਂ ਹੈ ਕਿਉਂਕਿ ਉਨ੍ਹਾਂ ਦੋਹਾਂ ਨਾਲੋਂ ਵੱਖਰਾ ਹੋਗਿਆ। ਚੌਥਾ ਭੰਗ "ਘਟੋਅਘਟ:" ਜਿਸ ਤਰਾਂ "ਅਘਟ: ਪਟ:" ਦੂਜੇ ਵਸਤੂ ਦੇ ਅਭਾਵ ਦੀ ਅਪੇਖਛਾ ਅਪਨੇ ਵਿਚ ਹੋਨ ਕਰਕੇ ਘੜਾ ਨਾ ਘੜਾ ਕਹਾਂਦਾ ਹੈ, ਇਕੋ ਵੇਲੇ ਵਿਚ ਉਸਦੀ ਦੋ ਸੰਗਿਆ ਅਰਥਾਤ ਘਟ ਅਰਅਘਟ ਭੀ ਹੈ, ਪੰਜਵਾਂ ਭੰਗ ਇਹ ਹੈ ਕਿ ਘੜੇ ਨੂੰ ਵਸਤੂ ਕਹਨਾ ਅਯੋਗ ਅਰਥਾਤ ਉਸ ਵਿਚ ਘੜਾਪਨ ਕਹਨਾ ਯੋਗ ਹੈ ਅਰ ਵਸਤੂਪਨ ਕਹਨਾ ਅਯੋਗ ਹੈ। ਛੀਵਾਂ ਭੰਗ ਇਹ ਹੈ ਕਿ ਜੋ ਘੜਾ ਨਹੀਂ ਹੈ ਓਹ ਕਹਨਾ ਯੋਗ ਭੀ ਨਹੀਂ ਹੈ ਅਰ ਜੋ ਹੈ ਓਹ ਹੈ ਅਰ ਕਹਨੇ ਯੋਗ ਭੀ ਹੈ। ਅਰ ਸਤਵਾਂ ਭੰਗ ਇਹ ਹੈ ਜੋ ਕਹਨੇ ਨੂੰ ਇਸ਼ਟ ਹੈ ਪਰੰਤੂ ਓਹ ਨਹੀਂ ਹੈ ਅਰ ਕਹਨੇ ਦੇ ਯੋਗ ਭੀ ਘੜਾ ਨਹੀਂ ਇਹ ਸਤਵਾਂਭੰਗ ਕਹਾਂਦਾ ਹੈ ਇਸੇ ਪ੍ਰਕਾਰ :—

**ਸਜਾਦਸਤਿ ਜੀਵੋਅਯੰ ਪ੍ਰਥਮੋ ਭੰਗ:॥੧॥ਸਜਾਨੱਾਸਤਿ ਜੀਵੋ ਦ੍ਵਿਤੀਯੋ ਭੰਗ: ॥੨॥ ਸਜਾਦਵਕਤਵਜੋ ਜੀਵਤ੍ਰਿ-ਤੀਯੋ ਭੰਗ: ॥੩॥ ਸਜਾਦਸਤਿ ਨਾਸਤਿ ਨਾਸਤਿਰੂਪੋ ਜੀਵਸ਼ਚਤੁਰਥੋ ਭੰਗ: ॥੪॥ ਸਜਾਤਅਸਤਿ ਅਵਕਤਵਜੋ ਜੀਵ:ਪੰਚਮੋ ਭੰਗ: ॥ ੫ ॥ ਸਜਾਨੱਾਸਤਿ ਅਵਕਤਵਜੋ ਜੀਵ: ਸ਼ਸ਼ਠੋ ਭੰਗ: ॥ ੬ ॥ ਸਜਾਤ ਅਸਤਿ ਨਾਸਤਿ ਅਵਕਤਵਜੋ ਜੀਵ ਇਤਿ ਸਪਤਮੋ ਭੰਗ: ॥ ੭ ॥**

ਅਰਥਾਤ "ਹੈ ਜੀਵ" ਅਜੇਹਾ ਕਹਨਾ ਹੋਵੇਤਾਂ ਜੀਵ ਦੇ ਵਿਰੋਧੀ ਜੜ ਪਦਾਰਥਾਂ ਦਾ ਜੀਵ ਵਿਚ ਅਭਾਵ ਰੂਪ ਭੰਗ ਪਹਿਲਾ ਕਹਾਂਦਾ ਹੈ। ਦੂਜਾ ਭੰਗ ਇਹ ਹੈ ਕਿ ਨਹੀਂ ਹੈ ਜੀਵ ਜੜ ਵਿਚ, ਅਜੇਹਾ ਕਹਨਾ ਭੀ ਹੁੰਦਾ ਹੈ, ਏਸ ਥੀਂ ਇਹ ਦੂਜਾ ਭੰਗ ਕਹਾਂਦਾ ਹੈ। ਜੀਵ ਹੈ ਪਰੰਤੂ ਕਹਨੇ ਯੋਗ ਨਹੀਂ ਇਹ ਤੀਜਾ ਭੰਗ। ਜਦ ਜੀਵ ਸ਼ਰੀਰ ਧਾਰਣ ਕਰਦਾ ਹੈ ਤਦ ਪ੍ਰਸਿੱਧ, ਅਰ ਜਦ ਸ਼ਰੀਰ

ਥੀਂ ਵੱਖਰਾ ਹੁੰਦਾ ਹੈ ਤਦ ਅਪ੍ਰਸਿੱਧ ਰਹਿੰਦਾ ਹੈ ਅਜੇਹਾ ਕਹਨਾ ਹੋਵੇ ਉਸ ਨੂੰ ਚੌਥਾ ਭੰਗ ਕਹਿੰਦੇ ਹਨ। ਜੀਵ ਹੈ, ਪਰੰਤੂ ਕਹਨੇ ਯੋਗ ਨਹੀਂ ਜੋ ਅਜੇਹਾ ਕਹਨਾ ਹੈ ਉਸ ਨੂੰ ਪੰਜਵਾਂ ਭੰਗ ਕਹਿੰਦੇ ਹਨ। ਜੀਵ ਪ੍ਰਤਖਛ ਪ੍ਰਮਾਣ ਨਾਲ ਕਹਨੇ ਵਿਚ ਨਹੀਂ ਆਉਂਦਾ ਏਸ ਵਾਸਤੇ ਅੱਖਾਂ ਕਰਕੇ ਪ੍ਰਤਖਛ ਨਹੀਂ ਹੈ ਅਜੇਹਾ ਵਿਹਾਰ ਹੈ, ਉਸਨੂੰਛੀਵਾਂ ਭੰਗ ਕਹਿੰਦੇ ਹਨ। ਇੱਕ ਵੇਲੇ ਵਿਚ ਜੀਵ ਦਾ ਅਨੁਮਾਨ ਨਾਲ ਹੋਨਾ ਅਰ ਅਦ੍ਰਿਸ਼ਟਪਨ ਵਿਚ ਨਾ ਹੋਨਾ ਅਰ ਇੱਕੋ ਜੇਹਾ ਨਾ ਰਹਨਾ ਕਿੰਤੂ ਖਛਣ ਖਛਣ ਵਿਚ ਪਰੀਣਾਮ ਨੂੰ ਪ੍ਰਾਪਤ ਹੋਨਾ, ਅਸਤੀ, ਨਾਸਤੀ, ਨਾ ਹੋਵੇ ਅਰ ਨਾਸਤੀ ਅਸਤੀ ਵਿਵਹਾਰ ਭੀ ਨਾ ਹੋਵੇ ਇਹ ਸਤਵਾਂ ਭੰਗ ਕਹਾਂਦਾ ਹੈ। ਇੱਸੇ ਤਰਾਂ ਨਿਤ੍ਯਤ੍ਵ ਸਪਤਭੰਗੀ ਅਰ ਅਨਿਤ੍ਯਤ੍ਵ ਸਪਤ-ਭੰਗੀ ਤਥਾ ਸਾਮਾਨ੍ਯਧਰਮ, ਵਿਸ਼ੇਸ਼ਧਰਮ, ਗੁਣ ਅਰ ਪਰਯਾਇਆਂ ਦੀ ਇਕ ਇਕ ਵਸਤੂ ਵਿਚ ਸਪਤਭੰਗੀ ਹੁੰਦੀ ਹੈ, ਉੱਸੇ ਤਰਾਂ ਦ੍ਰਵ੍ਯ,ਗੁਣ, ਸੁਭਾਵ, ਅਰ ਪਰਯਾਇਆਂ ਦੇ ਅਨੰਤ ਹੋਨ ਥੀਂ ਸਪਤਭੰਗੀ ਭੀ ਅਨੰਤ ਹੁੰਦੀਹੈ ਅਜੇਹਾ ਬੌਧ ਤਥਾ ਜੈਨੀਆਂ ਦਾ ਸ੍ਯਾਦਵਾਦ ਅਰ ਸਪਤਭੰਗੀ ਨਿਆਇ ਕਹਾਂਦਾ ਹੈ।

(ਸਮੀਖਛਕ) ਇਹ ਕਹਨਾ ਇਕ ਅਨ੍ਯੋਨ੍ਯਾਭਾਵ ਵਿਚ ਸਾਧਰਮ੍ਯ ਅਰ ਵੈਧਰਮ੍ਯ ਵਿਚ ਘਟਸਕਦਾ ਹੈ, ਏਸ ਸਿੱਧੇ ਪ੍ਰਕਰਣ ਨੂੰ ਛੱਡਕੇ ਔਖਾ ਜਾਲ ਬਨਾਨਾ ਨਿਰਾ ਅਗਿਆਨੀਆਂ ਦੇ ਫਸਾਨ ਦੇ ਵਾਸਤੇ ਹੁੰਦਾ ਹੈ ਵੇਖੋ! ਜੀਵ ਦਾ ਅਜੀਵ ਵਿਚ ਅਰ ਅਜੀਵ ਦਾ ਜੀਵ ਵਿਚ ਅਭਾਵ ਰਹਿੰਦਾ ਹੀ ਹੈ, ਜਿਸਤਰਾਂ ਜੀਵ ਅਰ ਜੜਦੇ ਵਰਤਮਾਨ ਹੋਨ ਥੀਂ ਸਾਧਰਮ੍ਯ, ਅਥ ਚੇਤਨ ਤਥਾ ਜੜ ਹੋਨ ਥੀਂ ਵੈਧਰਮ੍ਯ ਅਰਥਾਤ ਜੀਵ ਵਿਚ ਚੇਤਨਤ੍ਵ (ਅਸਤੀ)ਹੈ ਅਰ ਜੜਤ੍ਵ (ਨਾਸਤੀ) ਨਹੀਂ ਹੈ। ਇੱਸੇ ਤਰਾਂ ਜੜ ਵਿਚ ਜੜਤ੍ਵ ਹੈ ਅਰ ਚੇਤਨਤ੍ਵ ਨਹੀਂ ਹੈ, ਏਸ ਥੀਂ ਗੁਣ, ਕਰਮ, ਸੁਭਾਵ ਦੇ ਸਮਾਨ ਧਰਮ ਅਰ ਵਿਰੁੱਧ ਧਰਮ ਦੇ ਵਿਚਾਰ ਨਾਲ ਸਾਰਾ ਇਨ੍ਹਾਂ ਦਾ ਸਪਤਭੰਗੀ ਅਰ ਸ੍ਯਾਦਵਾਦ ਸਹਜਤਾ ਨਾਲ ਸਮਝ ਵਿਚ ਆਉਂਦਾ ਹੈ,ਫੇਰ ਇੰਨਾਂ ਪ੍ਰਪੰਚ ਵਧਾਨਾ ਕੇਹੜੇ ਕੰਮਦਾ ਹੈ। ਏਸ ਵਿਚ ਬੌਧ ਅਰ ਜੈਨੀਆਂ ਦਾ ਇੱਕ ਮਤ ਹੈ, ਥੋੜਾ ਜਿਹਾ ਹੀ ਵੱਖਰਾ ਵੱਖਰਾ ਹੋਨ ਥੀਂ ਭਿੰਨ ਭਾਵ ਭੀ ਹੋ ਜਾਂਦਾ ਹੈ॥ ਹੁਨ ਏਸ ਦੇ ਅੱਗੇ ਨਿਰਾ ਜੈਨ ਮਤ ਦੇ ਵਿਸ਼ੇ ਵਿਚ ਲਿਖਿਆ ਜਾਂਦਾ ਹੈ॥

ਚਿਦ ਚਿਦਦ੍ਵੇ ਪਰੇ ਤਤ੍ਵੇ ਵਿਵੇਕਸਤਦ੍ਵਿਵੇਚਨਮ।
ਉਪਾਦੇਯਮੁਪਾਦੇਯੰ ਹੇਯੰ ਹੇਯੰ ਚ ਕੁਰਵਤः॥ ੧॥
ਹੇਯੰ ਹਿ ਕਰਤ੍ਰਿਰਾਗਾਦਿ ਤਤਕਾਰ੍ਯਮਵਿਵੇਕਿਨः।
ਉਪਾਦੇਯੰ ਪਰੰ ਜ੍ਯੋਤਿ ਰੂਪਯੋਗੈਕਲਖਛਣਮ॥ ੨॥

ਜੈਨਲੋਗ "ਚਿਤ" ਅਰ "ਅਚਿਤ" ਅਰਥਾਤ ਚੇਤਨ ਅਰ ਜੜ ਦੋ ਹੀ ਪਰਤਤ੍ਰ ਮੰਨਦੇ ਹਨ, ਉਨ੍ਹਾਂ ਦੁਹਾਂ ਦੇ ਵਿਚਾਰ ਦਾ ਨਾਮ ਵਿਵੇਕ, ਜੋ ਜੋ ਗ੍ਰਹਣ ਦੇ ਯੋਗ ਹੈ ਉਸ ਉਸਦਾ ਗ੍ਰਹਣ, ਜੋ ਜੋ ਤਿਆਗ ਕਰਨੇ ਯੋਗ ਹੈ ਉਸ ਉਸਦੇ ਤਿਆਗ ਕਰਨੇ ਵਾਲੇ ਨੂੰ ਵਿਵੇਕੀ ਕਹਿੰਦੇ ਹਨ॥੧॥ ਜਗਤ ਦਾ ਕਰਤਾ ਅਰ ਰਾਗ ਆਦੀ ਤਥਾ ਈਸ਼੍ਵਰ ਨੇ ਜਗਤ ਕੀਤਾ ਹੈ ਏਸ ਬੇਵਿਚਾਰੇ ਮਤਦਾ ਤਿਆਗ ਅਰ ਯੋਗ ਕਰਕੇ ਜਾਨਨੇ ਯੋਗ ਅਤਯੰਤ ਪ੍ਰਕਾਸ਼ਸ੍ਵਰੂਪ ਜੋ ਜੀਵ ਹੈ ਉਸਦਾ ਗ੍ਰਹਣ ਕਰਨਾ ਉੱਤਮ ਹੈ ॥ ੨ ॥ ਅਰਥਾਤ ਜੀਵਦੇ ਬਿਨਾ ਦੂਜਾ ਚੇਤਨ ਤਤ੍ਵ ਈਸ਼੍ਵਰ ਨੂੰ ਨਹੀਂ ਮੰਨਦੇ ਕੋਈ ਭੀ ਅਨਾਦੀ ਸਿੱਧ ਈਸ਼੍ਵਰ ਨਹੀਂ ਅਜੇਹਾ ਬੌੱਧ ਜੈਨ ਲੋਗ ਮੰਨਦੇ ਹਨ। ਏਸ ਵਿਚ ਰਾਜਾ ਸ਼ਿਵਪ੍ਰਸ਼ਾਦ ਜੀ "ਇਤਿਹਾਸ ਤਿਮਿਰਨਾਸ਼ਕ" ਗ੍ਰੰਥ ਵਿਚ ਲਿਖਦੇ ਹਨ, ਕਿ ਉਨ੍ਹਾਂ ਦੇ ਦੋ ਨਾਮ ਹਨ ਇਕ ਜੈਨ ਅਤ ਦੂਜਾ ਬੌੱਧ, ਇਹ ਪਰਯਾਯਵਾਚੀ ਸ਼ਬਦ ਹਨ, ਪਰੰਤੂ ਬੌੱਧਾਂ ਵਿਚ ਵਾਮਮਾਰਗੀ ਸ਼ਰਾਬ ਮਾਂਸ ਖਾਨ ਵਾਲੇ ਬੌੱਧ ਹਨ, ਉਨ੍ਹਾਂਦੇ ਨਾਲ ਜੈਨੀਆਂ ਦਾ ਵਿਰੋਧ, ਪਰੰਤੂ ਜੋ ਮਹਾਬੀਰ ਅਰ ਗੌਤਮ ਗਣਧਰ ਹਨ ਉਨ੍ਹਾਂਦਾ ਨਾਮ ਬੌੱਧਾਂਨੇ ਬੁੱਧ ਰਖਿਆ ਹੈ, ਅਰ ਜੈਨੀਆਂ ਨੇ ਗਣਧਰ ਅਰ ਜਿਨਵਰ, ਏਸਵਿਚ ਜਿਨ੍ਹਾਂਦੀ ਪਰੰਪਰਾ ਜੈਨਮਤ ਹੈ ਉਨ੍ਹਾਂਦਾ ਰਾਜਾ ਸ਼ਿਵਪ੍ਰਸਾਦ ਜੀਨੇ ਅਪਨੇ "ਇਤਿਹਾਸ ਤਿਮਿਰਨਾਸ਼ਕ" ਗ੍ਰੰਥ ਦੇ ਤੀਜੇ ਖੰਡ ਵਿਚ ਲਿਖਿਆ ਹੈ ਕਿ "ਸੁਆਮੀ ਸ਼ੰਕਰਾਚਾਰਯ" ਥੀਂ ਪਹਿਲਾਂ ਜਿਨ੍ਹਾਂ ਨੂੰ ਹੋਏ ਹਜ਼ਾਰ ਵਰ੍ਹੇ ਦੇ ਲਗਭਗ ਗੁਜ਼ਰੇ ਹਨ ਸਾਰੇ ਭਾਰਤਵਰਸ਼ ਵਿਚ ਬੌੱਧ ਅਥਵਾ ਜੈਨਧਰਮ ਫੈਲਿਆ ਹੋਇਆ ਸੀ। ਏਸ ਉੱਪਰ ਨੋਟ "ਬੌੱਧ ਕਹਨੇ ਥੀਂ ਸਾਡਾ ਆਸ਼ਾ ਉਸ ਮਤ ਨਾਲ ਹੈ ਜੋ ਮਹਾਬੀਰ ਦੇ ਗਣਧਰ ਗੌਤਮ ਸੁਆਮੀ ਦੇ ਵੇਲੇ ਥੀਂ ਸ਼ੰਕਰਸੁਆਮੀ ਦੇ ਵੇਲੇ ਤਕ ਵੇਦ ਵਿਰੁੱਧ ਸਾਰੇ ਭਾਰਤਵਰਸ਼ ਵਿਚ ਫੈਲ ਰਹਿਆ, ਅਰ ਜਿਸਨੂੰ ਅਸ਼ੋਕ ਅਰ ਸੰਪ੍ਰਤੀ ਮਹਾਰਾਜ ਨੇ ਮੰਨਿਆਂ ਉਸਥੀਂ ਜੈਨ ਬਾਹਿਰ ਕਿਸੇਤਰਾਂ ਨਹੀਂ ਨਿਕਲ ਸੱਕਦੇ। ਜਿਸ ਜਿਸਥੀਂ ਜੈਨ ਨਿਕਲਿਆ, ਅਰ ਬੁੱਧ ਜਿਸਥੀਂ ਬੌੱਧਨਿਕਲਿਆ ਦੋਨੋਂ ਪਰਯਾਯਵਾਚੀ ਸ਼ਬਦ ਹਨ, ਕੋਸ਼ਵਿਚ ਦੁਹਾਂਦਾ ਅਰਥ ਇਕਹੀ ਲਿਖਿਆ ਹੈ, ਅਰ ਗੌਤਮ ਨੂੰ ਦੋਨੋਂ ਮੰਨਦੇ ਹਨ, ਵਰਨਾ ਦੀਪਵੰਸ਼ ਇਤਿਆਦੀ ਪੁਰਾਨੇ ਬੁੱਧਗ੍ਰੰਥਾਂ ਵਿਚ ਸ਼ਾਕਯਮੁਨੀ ਗੌਤਮ ਬੁੱਧ ਨੂੰ ਬਹੁਤ ਕਰਕੇ ਮਹਾਬੀਰ ਹੀਦੇ ਨਾਮ ਕਰਕੇ ਲਿਖਿਆ ਹੈ, ਏਸ ਲਈ ਉਸਦੇ ਵੇਲੇ ਵਿਚ ਇੱਕਹੀ ਉਨ੍ਹਾਂਦਾ ਮਤ ਰਹਿਆ ਹੋਵੇਗਾ, ਅਸਾਂਨੇ ਜੋ ਜੈਨ ਨਾ ਲਿਖਕੇ ਗੌਤਮ ਦੇ ਮਤਵਾਲਿਆਂ ਨੂੰ ਬੁੱਧ ਲਿਖਿਆ ਉਸਦਾ ਮਤਲਬ ਕੇਵਲ ਇੰਨਾ ਹੀ ਹੈ ਕਿ ਉਨ੍ਹਾਂ ਨੂੰ ਦੂਜੇ ਦੇਸ਼ ਵਾਲਿਆਂ ਨੇ ਬੁੱਧਹੀਦੇ ਨਾਮ ਕਰਕੇ ਲਿਖਿਆ ਹੈ। ਅਜੇਹਾ ਹੀ ਅਮਰਕੋਸ਼ ਵਿਚ ਭੀ ਲਿਖਿਆ ਹੈ:—

ਸਰਵਜਞ: ਸੁਗਤੋ ਬੁੱਧੋ ਧਰਮਰਾਜਸਤਥਾਗਤ: ।
ਸਮੰਤਭਦ੍ਰੋ ਭਗਵਾਨ ਮਾਰਜਿੱਲੋਕਜਿੱਜਿਨ: ॥੧॥
ਸ਼ਡਭਿਜਞੋ ਦਸ਼ਵਲੋ ਅਦ੍ਵਯਵਾਦੀ ਵਿਨਾਯਕ: ।
ਮੁਨੀਂਦ੍ਰ: ਸ਼੍ਰੀਘਨ: ਸ਼ਾਸਤਾ ਮੁਨਿ: ਸ਼ਾਕਯਮੁਨਿਸਤ੍ਰਯ: ॥੨
ਸ ਸ਼ਾਕਯਸਿੰਹ: ਸਰਵਾਰਥ: ਸਿੱਧਸ਼ੌੱਧੋਦਨਿਸ਼ਚਸ: ।
ਗੌਤਮਸ਼ਚਾਰਕਬੰਧੁਸ਼ਚ ਮਾਯਾਦੇਵੀਸੁਤਸ਼ਚ ਸ: ॥੩॥

ਅਮਰਕੋਸ਼ ਕਾਂਡ ੧ । ਵਰਗ ੧ । ਸ਼ਲੋਕ ੮ ਸੇ ੧੦ ਤਕ ॥

ਹੁਨ ਵੇਖੋ! ਬੁੱਧ, ਜਿਨ ਅਰ ਬੌੱਧ ਤਥਾ ਜੈਨ ਇਕ ਦੇ ਨਾਮ ਹਨ ਵਾ ਨਹੀਂ? ਕੀ, ਅਮਰਸਿੰਹ ਭੀ ਬੁੱਧ, ਜਿਨਦੇ ਇਕ ਲਿੱਖਨ ਵਿਚ ਭੁੱਲ ਗਿਆ ਹੈ? ਜੋਹੜੇ ਅਵਿਦ੍ਵਾਨ ਜੈਨ ਹਨ ਓਹ ਤਾਂ ਨਾ ਅਪਨਾ ਜਾਨਦੇ ਅਰ ਨਾ ਦੂਜੇ ਦਾ, ਨਿਰਾ ਹਠ ਮਾਤ੍ਰ ਨਾਲ ਬਰੜਾਇਆ ਕਰਦੇ ਹਨ, ਪਰੰਤੂ ਜੇਹੜੇ ਜੈਨਾਂ ਵਿਚ ਵਿਦਵਾਨ ਹਨ ਓਹ ਸਬ ਜਾਨਦੇ ਹਨ ਕਿ "ਬੁੱਧ" ਅਤੇ "ਜਿਨ" ਤਥਾ "ਬੌੱਧ" ਅਰ "ਜੈਨ" ਪ੍ਰਯਾਯਵਾਚੀ ਹਨ ਏਸਵਿਚ ਕੁਝ ਸੰਦੇਹ ਨਹੀਂ। ਜੈਨ ਲੋਗ ਕਹਿੰਦੇ ਹਨ ਕਿ ਜੀਵ ਹੀ ਪਰਮੇਸ਼੍ਵਰ ਹੋਜਾਂਦਾ ਹੈ, ਓਹ ਜੋ ਅਪਨੇ ਤੀਰਥੰਕਰਾਂ ਹੀਨੂੰ ਕੇਵਲੀ ਮੁਕਤੀ ਪ੍ਰਾਪਤ ਅਰ ਪਰਮੇਸ਼੍ਵਰ ਮੰਨਦੇ ਹਨ ਅਨਾਦੀ ਪਰਮੇਸ਼੍ਵਰ ਕੋਈ ਨਹੀਂ, ਸਰਵੱਗ, ਵੀਤਰਾਗ, ਅਰਹਨ, ਕੇਵਲੀ, ਤੀਰਥੰਕ੍ਰਿਤ, ਜਿਨ ਇਹ ਛੀ ਨਾਸਤਿਕਾਂ ਦੇ ਦੇਵਤਿਆਂ ਦੇ ਨਾਮ ਹਨ। ਆਦੀ ਦੇਵ ਦਾ ਸ੍ਵਰੂਪ ਚੰਦ੍ਰ ਸੂਰੀ ਨੇ "ਆਪਤਨਿਸ਼ਚਿਆਲੰਕਾਰ" ਗ੍ਰੰਥ ਵਿਚ ਲਿਖਿਆ ਹੈ:—

ਸਰਵਜਞੋ ਵੀਤਰਾਗਾਦਿਦੋਸ਼ਸਤ੍ਰੈਲੋਕਯਪੂਜਿਤ: ।
ਯਥਾ ਸਥਿਤਾਰਥਵਾਦਿਚ ਦੇਵੋਅਰਹਨ ਪਰਮੇਸ਼੍ਵਰ: ॥੧

ਉਸਤਰਾਂ ਹੀ "ਤੌਤਾਤਿਤੋਂ" ਨੇ ਭੀ ਲਿਖਿਆ ਹੈ ਕਿ:—

ਸਰਵਜਞੋ ਦ੍ਰਿਸ਼ਯਤੇ ਤਾਵੰਨੇਦਾਨੀਮਸਮਦਾਦਿਭਿ: ।
ਦ੍ਰਿਸ਼ਟੋ ਨ ਚੈਕਦੇਸ਼ੋਅਸਤਿ ਲਿੰਗੰ ਵਾ ਯੋਨੁਮਾਪਯੇਤ ॥੨
ਨ ਚਾਗਮਵਿਧਿ: ਕਸ਼ਚਿੱਤਯਥਸਰਵਜਞਬੋਧਕ: ।
ਨ ਚ ਤਤ੍ਰਾਰਥਵਾਦਾਨਾਂ ਤਾਤਪਰਯਮਪਿ ਕਲਪਤੇ ॥੩

**ਨ ਚਾਨਜਾਰਥਪ੍ਰਧਾਨੈਸਤੈਸਤਦਸਤਿਤ੍ਵੰ ਵਿਧੀਯਤੇ।**
**ਨ ਚਾਨੁਵਾਦਿਤੁੰ ਸ਼ਕ੍ਯਃ ਪੂਰਵਮਨਜੈਰਬੋਧਿਤਃ ॥੪॥**

ਜੋ ਰਾਗ ਆਦੀ ਦੋਸ਼ਾਂ ਥੀਂ ਰਹਿਤ, ਤਿੱਨਾਂ ਲੋਕਾਂ ਵਿਚ ਪੂਜਨੇ ਯੋਗ, ਯਥਾਵਤ ਪਦਾਰਥਾਂ ਦਾ ਕਹਨ ਵਾਲਾ, ਸਰਵੱਗ ਅਰਹਨ ਦੇਵ ਹੈ, ਓਹੀ ਪਰਮੇਸ਼੍ਵਰ ਹੈ ॥ ੧ ॥ ਜਿਸ ਵਾਸਤੇ ਅਸੀਂ ਏਸ ਵੇਲੇ ਪਰਮੇਸ਼੍ਵਰ ਨੂੰ ਨਹੀਂ ਵੇਖਦੇ ਏਸ ਵਾਸਤੇ ਕੋਈ ਸਰਵੱਗ ਅਨਾਦੀ ਪਰਮੇਸ਼੍ਵਰ ਪ੍ਰਤਖਛ ਨਹੀਂ, ਜਦ ਈਸ਼੍ਵਰ ਵਿਚ ਪ੍ਰਤਖਛ ਪ੍ਰਮਾਣ ਨਹੀਂ ਤਾਂ ਅਨੁਮਾਨ ਭੀ ਨਹੀਂ ਘਟ ਸਕਦਾ, ਕਿਉਂਕਿ ਇਕ ਦੇਸ਼ ਪ੍ਰਤਖਛ ਦੇ ਬਿਨਾ ਅਨੁਮਾਨ ਨਹੀਂ ਹੋ ਸਕਦਾ ॥ ੨ ॥ ਜਦ ਪ੍ਰਤਖਛ ਅਨੁਮਾਨ ਨਹੀਂ ਤਾਂ ਆਗਮ ਅਰਥਾਤ ਨਿੱਤ ਅਨਾਦੀ ਸਰਵੱਗ ਪਰਮਾਤਮਾ ਦਾ ਜਨਾਨ ਵਾਲਾ ਸ਼ਬਦ ਪ੍ਰਮਾਣ ਭੀ ਨਹੀਂ ਹੋ ਸਕਦਾ, ਜਦ ਤਿੰਨੇ ਪ੍ਰਮਾਣ ਨਹੀਂ ਤਾਂ ਅਰਥਵਾਦ ਅਰਥਾਤ ਉਸਤਤੀ, ਨਿੰਦਿਆ ਪਰਕ੍ਰਿਤਿ ਅਰਥਾਤ ਪਰਾਏ ਚਰਿਤ੍ਰ ਦਾ ਕਹਨਾ, ਅਰ ਪੁਰਾਕਲਪ ਅਰਥਾਤ ਇਤਿਹਾਸ ਦਾ ਮਤਲਬ ਭੀ ਨਹੀਂ ਘਟ ਸਕਦਾ ॥ ੩ ॥ ਅਰ ਅਨਜਾਰਥ ਪ੍ਰਧਾਨ ਅਰਥਾਤ ਬਹੁਬ੍ਰੀਹੀ ਸਮਾਸਦੇ ਵਾਙਨ ਪਰੋਖਛ ਪਰਮਾਤਮਾ ਦੀ ਸਿੱਧੀ ਦਾ ਵਿਧਾਨ ਭੀ ਨਹੀਂ ਹੋ ਸਕਦਾ, ਫੇਰ ਈਸ਼੍ਵਰ ਦੇ ਉਪਦੇਸ਼ ਕਰਨ ਵਾਲਿਆਂ ਥੀਂ ਸੁਨੇ ਬਿਨਾ ਅਨੁਵਾਦ ਭੀ ਕਿਸਤਰਾਂ ਹੋ ਸਕਦਾ ਹੈ? ॥ ੪ ॥

(ਏਸਦਾ ਪ੍ਰਤਯਾਖਯਾਨ ਅਰਥਾਤ ਖੰਡਨ)

ਜੇਕਰ ਅਨਾਦੀ ਈਸ਼੍ਵਰ ਨਾ ਹੁੰਦਾ ਤਾਂ ਅਰਹਨ ਦੇਵ ਦੇ ਮਾਤਾ ਪਿਤਾ ਆਦੀ ਦੇ ਸ਼ਰੀਰ ਦਾ ਸੱਚਾ ਕੌਨ ਬਨਾਂਦਾ? ਬਿਨਾ ਸੰਯੋਗ ਕਰਨ ਵਾਲੇ ਦੇ ਯਥਾਯੋਗ ਸਾਰੇ ਅੰਗਾਂ ਸਹਿਤ ਜੇਹਾ ਚਾਹੀਏ ਕਾਰਯ ਕਰਨੇ ਵਿਚ ਉਪਯੁਕਤ ਸ਼ਰੀਰ ਬਨ ਹੀ ਨਹੀਂ ਸੱਕਦਾ, ਅਰ ਜਿਨ੍ਹਾਂ ਪਦਾਰਥਾਂ ਥੀਂ ਸ਼ਰੀਰ ਬਨਿਆ ਹੈ ਉਨ੍ਹਾਂ ਦੇ ਜੜ੍ਹ ਹੋਨ ਥੀਂ ਅਪਨੇ ਆਪ ਏਸ ਤਰਾਂ ਦੀ ਉੱਤਮ ਬਨਾਵਟ ਨਾਲ ਮਿਲੇ ਹੋਏ ਸ਼ਰੀਰ ਰੂਪ ਨਹੀਂ ਬਨ ਸਕਦੇ, ਕਿਸ ਕਰਕੇ ਉਨ੍ਹਾਂ ਵਿਚ ਯਥਾਯੋਗ ਬਨਨ ਦੀ ਸਮਝ ਹੀ ਨਹੀਂ ਅਰ ਜੋ ਰਾਗ ਆਦੀ ਦੋਸ਼ਾਂ ਦੇ ਸਹਿਤ ਹੋਕੇ ਪਿੱਛੋਂ ਦੋਸ਼ ਰਹਿਤ ਹੁੰਦਾ ਹੈ ਓਹ ਈਸ਼੍ਵਰ ਕਦੀ ਨਹੀਂ ਹੋ ਸਕਦਾ, ਕਿਉਂਕਿ ਜਿਸ ਕਾਰਣ ਥੀਂ ਓਹ ਰਾਗ ਆਦੀ ਥੀਂ ਮੁਕਤ ਹੁੰਦਾ ਹੈ ਓਹ ਮੁਕਤੀ ਉਸ ਕਾਰਣ ਦੇ ਛੁੱਟਨ ਥੀਂ ਉਸਦਾ ਕਾਰਯ ਮੁਕਤੀ ਭੀ ਅਨਿੱਤ ਹੀ ਹੋਵੇ ਗੀ, ਜੋ ਥੋੜਾ ਅਰ ਥੋੜ੍ਹੇ ਗਿਆਨ ਵਾਲਾ ਹੈ ਓਹ ਸ਼ਰਵ ਵਿਆਪਕ ਅਰ ਸਰਵੱਗ ਕਦੀ ਨਹੀਂ ਹੋ ਸਕਦਾ, ਕਿਉਂਕਿ ਜੀਵ ਦਾ ਸ੍ਵਰੂਪ ਇੱਕਦੇਸ਼ੀ ਅਰ ਅੰਦਾਜ਼ ਦੇ ਗੁਣ, ਕਰਮ, ਸੁਭਾਵ ਵਾਲਾ ਹੁੰਦਾ ਹੈ ਓਹ ਸਾਰੀ ਵਿਦਿਆਂ ਵਿਚ ਸਬਤਰਾਂ ਨਾਲ ਯਥਾਰਥ ਕਹਨ ਵਾਲਾ ਨਹੀਂ ਹੋ ਸਕਦਾ, ਏਸਲਈ ਤੁਹਾਡੇ ਤੀਰਥੰਕਰ

ਪਰਮੇਸ਼੍ਵਰ ਕਦੀ ਨਹੀਂ ਹੋ ਸਕਦੇ॥ ੧ ॥ਕੀ ਤੁਸੀਂ ਜੋ ਪ੍ਰਤਖਛ ਪਦਾਰਥ ਹਨ ਉਨ੍ਹਾਂਹੀ ਨੂੰ ਮੰਨਦੇਹੋ ਅਪ੍ਰਤਖਛਨੂੰ ਨਹੀਂ, ਜਿਸਤਰਾਂ ਕੰਨ ਥੀਂ ਰੂਪ ਅਰ ਅੱਖਾਂ ਨਾਲ ਆਵਾਜ਼ ਦਾ ਸੁਨਨਾ ਨਹੀਂ ਹੋ ਸਕਦਾ, ਉਸੇਤਰਾਂ ਅਨਾਦੀ ਪਰਮਾਤਮਾ ਨੂੰ ਵੇਖਨ ਦਾ ਉਪਾਯ ਸ਼ੁੱਧ ਅੰਤਹਕਰਣ, ਵਿਦਿਆ ਅਰ ਯੋਗਾਭਿਆਸ ਪਵਿਤ੍ਰ ਆਤਮਾ ਪਰਮੇਸ਼੍ਵਰ ਨੂੰ ਪ੍ਰਤਖਛ ਵੇਖਦਾ ਹੈ, ਜਿਸਤਰਾਂ ਬਿਨਾ ਪੜ੍ਹੇ ਵਿਦਿਆ ਦੇ ਮਤਲਬ ਦਾ ਹਾਸਲ ਹੋਨਾ ਨਹੀਂ ਹੁੰਦਾ, ਉਸੇਤਰਾਂ ਯੋਗਾਭਿਆਸ ਅਰ ਵਿਗਿਆਨ ਦੇ ਬਿਨਾ ਪਰਮਾਤਮਾ ਭੀ ਨਹੀਂ ਦਿੱਸਦਾ, ਜਿਸਤਰਾਂ ਪ੍ਰਿਥਿਵੀ ਦੇ ਰੂਪ ਆਦੀ ਗੁਣ ਹੀ ਨੂੰ ਵੇਖ ਜਾਨਕੇ ਗੁਣਾਂ ਨਾਲ ਨਜ਼ੀਕ ਸੰਬੰਧ ਥੀਂ ਪ੍ਰਿਥਿਵੀ ਪ੍ਰਤੱਖਛ ਹੁੰਦੀ ਹੈ, ਉਸੇਤਰਾਂ ਏਸ ਜਗਤ ਵਿਚ ਪਰਮਾਤਮਾ ਦੀ ਰਚਨਾ ਵਿਸ਼ੇਸ਼ ਚਿੰਨ ਵੇਖਕੇ ਪਰਮਾਤਮਾ ਪ੍ਰਤੱਖਛ ਹੁੰਦਾ ਹੈ, ਅਰ ਜੇਹੜੀ ਪਾਪਦੇ ਕਰਨ ਦੀ ਇਛਿਆ ਦੇ ਵੇਲੇ ਵਿਚ ਡਰ, ਸ਼ੰਕਾ, ਲਜਿਆ ਉਤਪੰਨ ਹੁੰਦੀ ਹੈ ਓਹ ਅੰਤਰਯਾਮੀ ਪਰਮਾਤਮਾ ਦੀ ਤਰਫੋਂ ਹੈ, ਏਸ ਥੀਂ ਭੀ ਪਰਮਾਤਮਾ ਪ੍ਰਤਖਛ ਹੁੰਦਾ ਹੈ। ਅਨੁਮਾਨ ਦੇ ਹੋਨ ਵਿਚ ਕੀ ਸੰਦੇਹ ਹੋ ਸਕਦਾ ਹੈ॥ ੨ ॥ ਅਰ ਪ੍ਰਤੱਖਛ ਤਥਾ ਅਨੁਮਾਨ ਦੇ ਹੋਨੇ ਥੀਂ ਆਗਮ ਪ੍ਰਮਾਣ ਭੀ ਨਿੱਤ ਅਨਾਦੀ ਸਰਵੱਗ ਈਸ਼੍ਵਰ ਦਾ ਜਨਾਨ ਵਾਲਾ ਹੁੰਦਾ ਹੈ ਏਸਲਈ ਸ਼ਬਦ ਪ੍ਰਮਾਣ ਭੀ ਈਸ਼੍ਵਰ ਵਿਚ ਹੈ, ਜਦ ਤਿੰਨਾਂ ਪ੍ਰਮਾਣਾਂ ਨਾਲ ਈਸ਼੍ਵਰ ਨੂੰ ਜੀਵ ਜਾਨ ਸਕਦਾ ਹੈ ਤਦ ਅਰਥਵਾਦ ਅਰਥਾਤ ਪਰਮੇਸ਼੍ਵਰ ਦੇ ਗੁਣਾਂਦੀ ਉਸਤਤੀ ਕਰਨੀ ਭੀ ਠੀਕ ਘਟਦੀ ਹੈ, ਕਿਉਂਕਿ ਜੇਹੜੇ ਨਿੱਤ ਪਦਾਰਥ ਹਨ ਉਨ੍ਹਾਂਦੇ ਗੁਣ, ਕਰਮ, ਸੁਭਾਵ ਭੀ ਨਿੱਤ ਹੁੰਦੇ ਹਨ ਉਨ੍ਹਾਂਦੀ ਉਸਤਤੀਕਰਨ ਵਿਚ ਕੋਈ ਰੋਕਨ ਵਾਲਾ ਨਹੀਂ॥ ੩ ॥ ਜੀਕਨ ਮਨੁਸ਼ਾਂ ਵਿਚ ਕਰਤਾ ਦੇ ਬਿਨਾ ਕੋਈ ਭੀ ਕੰਮ ਨਹੀਂ ਹੁੰਦਾ, ਉਕਨ ਹੀ ਏਸ ਵਡੇ ਕੰਮਦਾ ਕਰਤਾ ਦੇ ਬਿਨਾਂ ਹੋਨਾ ਸਦਾ ਅਸੰਭਵ ਹੈ। ਜਦ ਅਜੇਹਾ ਹੈ ਤਾਂ ਈਸ਼੍ਵਰ ਦੇ ਹੋਨ ਵਿਚ ਮੂਰਖ ਨੂੰ ਭੀ ਸੰਦੇਹ ਨਹੀਂ ਹੋ ਸਕਦਾ, ਜਦ ਪਰਮਾਤਮਾ ਦੇ ਉਪਦੇਸ਼ ਕਰਨ ਵਾਲਿਆਂ ਥੀਂ ਸੁਨੋਗੇ ਪਿਛੋਂ ਉਸਦਾ ਅਨੁਵਾਦ ਕਰਨਾ ਭੀ ਸੁਖਾਲਾ ਹੈ॥ ੪ ॥ ਏਸ ਥੀਂ ਜੈਨੀਆਂ ਦੇ ਪ੍ਰਤਖਛ ਆਦੀ ਪ੍ਰਮਾਣਾਂ ਨਾਲ ਈਸ਼੍ਵਰ ਦਾ ਖੰਡਨ ਕਰਨਾ ਆਦੀ ਵਿਹਾਰ ਅਯੋਗ ਹੈ॥ ( ਪ੍ਰਸ਼ਨ ):—

**ਅਨਾਦੇਰਾਗਮਸਯਾਰਥੋ ਨ ਚ ਸਰਵਜਞ ਆਦਿਮਾਨ।**
**ਕ੍ਰਿਤ੍ਰਿਮੇਣ ਤ੍ਵਸਤਯੇਨ ਸ ਕਥੰ ਪ੍ਰਤਿਪਾਦਯਤੇ॥ ੧ ॥**
**ਅਥ ਤਦ੍ਵਚਨੇਨੈਵ ਸਰਵਜਞੋऽਨਯੈਃ ਪ੍ਰਤੀਯਤੇ।**
**ਪ੍ਰਕਲਪੇਤ ਕਥੰ ਸਿੱਧਿਰਨ੍ਯੋऽਨਯਾਸ਼੍ਰਯਯੋਸਤਯੋਃ॥੨॥**

## ਸਰਵਜਵੋਕਤਤਯਾ ਵਾਕਜੰ ਸਤਜੰ ਤੇਨ ਤਦਸਤਿਤਾ।
## ਕਥੰ ਤਦੁ ਭਯੰ ਸਿਧਜੇਤ ਸਿੱਧਮੂਲਾਂਤਰਾਦ੍ਰਿਤੇ ॥ ੩ ॥

ਵਿਚਕਾਰ ਸਰਵੱਗ ਹੋਇਆ ਅਨਾਦੀ ਸ਼ਾਸਤ੍ਰ ਦਾ ਅਰਥ ਨਹੀਂ ਹੋ ਸਕਦਾ, ਕਿਉਂਕਿ ਕੀਤੇ ਹੋਏ ਝੂਠੇ ਵਚਨ ਨਾਲ ਉਸਦਾ ਪ੍ਰਤੀਪਾਦਨ ਕਿਸਤਰਾਂ ਨਾਲ ਹੋ ਸੱਕੇ ? ॥੧॥ ਅਰ ਜੇ ਪਰਮੇਸ਼੍ਵਰ ਹੀ ਦੇ ਵਚਨ ਨਾਲ ਪਰਮੇਸ਼੍ਵਰ ਸਿੱਧ ਹੁੰਦਾ ਹੈ ਤਾਂ ਅਨਾਦੀ ਈਸ਼੍ਵਰ ਥੀਂ ਅਨਾਦੀ ਸ਼ਾਸਤ੍ਰ ਦੀ ਸਿੱਧੀ, ਅਨਾਦੀ ਸ਼ਾਸਤ੍ਰ ਥੀਂ ਅਨਾਦੀ ਈਸ਼੍ਵਰ ਦੀ ਸਿੱਧੀ, ਅਨਜੋ ਅਨਜਆਸ਼੍ਰੈ ਦੋਸ਼ ਆਉਂਦਾ ਹੈ ॥੨॥ ਕਿਉਂਕਿ ਸਰਵੱਗ ਦੇ ਕਹਨ ਨਾਲ ਓਹ ਵੇਦਵਾਕ ਸੱਚੇ, ਅਰ ਉੱਸੇ ਵੇਦ ਦੇ ਵਚਨ ਨਾਲ ਈਸ਼੍ਵਰ ਦੀ ਸਿੱਧੀ ਕਰਦੇ ਹੋ ਇਹ ਕੀਕਨ ਸਿੱਧ ਹੋ ਸਕਦਾ ਹੈ ? ਉਸ ਸ਼ਾਸਤ੍ਰ ਅਰ ਪਰਮੇਸ਼੍ਵਰ ਦੀ ਸਿੱਧੀ ਦੇ ਵਾਸਤੇ ਤੀਜਾ ਕੋਈ ਪ੍ਰਮਾਣ ਚਾਹੀਏ, ਜੇ ਈਕਨ ਮੰਨੋਗੇ ਤਾਂ ਅਨਵਸਥਾ ਦੋਸ਼ ਆਵੇਗਾ ॥ ੩ ॥

( ਉੱਤਰ ) ਅਸੀਂ ਲੋਗ ਪਰਮੇਸ਼੍ਵਰ ਅਰ ਪਰਮੇਸ਼੍ਵਰ ਦੇ ਗੁਣ, ਕਰਮ, ਸੁਭਾਵ ਨੂੰ ਅਨਾਦੀ ਮੰਨਦੇ ਹਾਂ, ਅਨਾਦੀ ਨਿੱਤ ਪਦਾਰਥਾਂ ਵਿਚ ਅਨਜੋਅ-ਅਨਜਾਸ਼੍ਰੈ ਦੋਸ਼ ਨਹੀਂ ਆ ਸਕਦਾ, ਜੀਕਨ ਕਾਰਯ ਥੀਂ ਕਾਰਣ ਦਾ ਗਿਆਨ ਅਰ ਕਾਰਣ ਥੀਂ ਕਾਰਯ ਦਾ ਬੋਧ ਹੁੰਦਾ ਹੈ, ਕਾਰਯ ਵਿਚ ਕਾਰਣ ਦਾ ਸੁਭਾਵ ਅਰ ਕਾਰਣ ਵਿਚ ਕਾਰਣ ਦਾ ਸੁਭਾਵ ਨਿੱਤ ਹੈ, ਉਕਨ ਪਰਮੇਸ਼੍ਵਰ ਅਰ ਪਰਮੇਸ਼੍ਵਰ ਦੇ ਅਨੰਤ ਵਿਦਿਆ ਆਦੀ ਗੁਣ ਨਿੱਤ ਹੋਨ ਥੀਂ ਈਸ਼੍ਵਰ ਕਰਕੇ ਬਨਾਏ ਹੋਏ ਵੇਦ ਵਿਚ ਅਨਵਸਥਾ ਦੋਸ਼ ਨਹੀਂ ਆਉਂਦਾ ॥ ੧ ॥ ॥ ੨ ॥ ਅਰ ਤੁਸੀਂ ਤੀਰਥੰਕਰਾਂ ਨੂੰ ਪਰਮੇਸ਼੍ਵਰ ਮੰਨਦੇ ਹੋ ਇਹ ਕਦੀ ਨਹੀਂ ਬਨ ਸਕਦਾ, ਕਿਉਂਕਿ ਬਿਨਾ ਮਾਂ, ਪਿਉ ਦੇ ਉਨ੍ਹਾਂ ਦਾ ਸ਼ਰੀਰ ਹੀ ਨਹੀਂ ਹੁੰਦਾ ਤਾਂ ਓਹ ਤਪਸ਼ਚਰਯਾ, ਗਿਆਨ ਅਰ ਮੁਕਤੀ ਨੂੰ ਕੀਕਨ ਪਾ ਸਕਦੇ ਹਨ, ਉੱਸੇਤਰਾਂ ਹੀ ਸੰਯੋਗ ਦਾ ਆਦਿ ਜ਼ਰੂਰ ਹੁੰਦਾ ਹੈ, ਕਿਉਂਕਿ ਬਿਨਾ ਵਿਯੋਗ ਦੇ ਸੰਯੋਗ ਹੋ ਹੀ ਨਹੀਂ ਸੱਕਦਾ, ਏਸਲਈ ਅਨਾਦੀ ਸ੍ਰਿਸ਼ਟੀ ਦਾ ਬਨਾਨਵਾਲਾ ਪਰਮਾਤਮਾ ਨੂੰ ਮੰਨੋ। ਵੇਖੋ! ਚਾਹੇ ਕਿੰਨਾਂ ਹੀ ਕੋਈ ਸਿੱਧ ਹੋਵੇ ਤਾਂ ਭੀ ਸ਼ਰੀਰ ਆਦੀ ਦੀ ਬਨਾਉਟ ਨੂੰ ਪੂਰਨਤਾ ਨਾਲ ਨਹੀਂ ਜਾਨ ਸਕਦਾ, ਜਦ ਸਿੱਧਜੀਵ ਸੁਸ਼ੁਪਤੀ ਦਸ਼ਾ ਵਿਚ ਜਾਂਦਾ ਹੈ ਤਦ ਉਸ ਨੂੰ ਕੁਝ ਭੀ ਮਲੂਮ ਨਹੀਂ ਰਹਿੰਦਾ, ਜਦ ਜੀਵ ਦੁੱਖ ਨੂੰ ਪ੍ਰਾਪਤ ਹੁੰਦਾ ਹੈ ਤਦ ਉਸਦਾ ਗਿਆਨ ਭੀ ਥੋੜਾ ਹੋ ਜਾਂਦਾ ਹੈ, ਅਜੇਹੇ ਪਰੀਛਿੰਨ ਸਾਮਰਥ ਵਾਲੇ, ਇਕ ਜਗਹ ਵਿਚ ਰਹਨ ਵਾਲੇ ਨੂੰ ਈਸ਼੍ਵਰ ਮੰਨਨਾ ਬਿਨਾ ਭ੍ਰਮ ਬੁੱਧੀ ਵਾਲੇ ਜੈਨੀਆਂ ਥੀਂ ਹੋਰ ਕੋਈ ਭੀ ਨਹੀਂ ਮੰਨ ਸਕਦਾ । ਜੇਕਰ ਤੁਸੀਂ ਕਹੋ ਕਿ ਉਹ ਤੀਰਥੰਕਰ ਅਪਨੇ ਮਾਤਾ ਪਿਤਾ ਥੀਂ ਹੋਏ ਤਾਂ ਓਹ ਕਿਨ੍ਹਾਂ ਥੀਂ?

ਅਰ ਉਨ੍ਹਾਂ ਦੇ ਮਾਂ, ਪਿਉ ਕਿਨ੍ਹਾਂ ਥੀਂ? ਫੇਰ ਉਨ੍ਹਾਂ ਦੇ ਭੀ ਮਾਂ, ਪਿਉ ਕਿਨ੍ਹਾਂ ਥੀਂ ਪੈਦਾ ਹੋਏ? ਇਤਿਆਦੀ ਅਨਵਸਥਾ ਆਵੇਗੀ।

## ਆਸਤਿਕ ਅਰ ਨਾਸਤਿਕ ਦਾ ਸੰਵਾਦ।

ਏਸਦੇ ਅੱਗੇ ਪ੍ਰਕਰਣ ਰਤਨਾਕਰ ਦੇ ਦੂਜੇ ਭਾਗ ਆਸਤਿਕ ਨਾਸਤਿਕ ਦੇ ਸੰਵਾਦ ਦੇ ਪ੍ਰਸ਼ਨ ਉੱਤਰ ਇੱਥੇ ਲਿਖਨੇ ਹਾਂ, ਜਿਸ ਨੂੰ ਵੱਡੇ ਵੱਡੇ ਜੈਨੀਆਂ ਨੇ ਅਪਨੀ ਸੰਮਤੀ ਦੇ ਨਾਲ ਮੰਨਿਆਂ, ਅਰ ਬੰਬਈ ਵਿਚ ਛਪਵਾਇਆ ਹੈ॥

(ਨਾਸਤਿਕ) ਈਸ਼੍ਵਰ ਦੀ ਇੱਛਿਆ ਨਾਲ ਕੁਝ ਨਹੀਂ ਹੁੰਦਾ, ਜੋ ਕੁਝ ਹੁੰਦਾ ਹੈ ਓਹ ਕਰਮ ਨਾਲ।

(ਆਸਤਿਕ) ਜੇਕਰ ਸਬ ਕਰਮ ਥੀਂ ਹੁੰਦਾ ਹੈ ਤਾਂ ਕਰਮ ਕਿਸ ਥੀਂ ਹੁੰਦਾ ਹੈ? ਜੇਕਰ ਆਖੋ ਕਿ ਜੀਵ ਆਦਿ ਥੀਂ ਹੁੰਦਾ ਹੈ, ਤਾਂ ਜਿਨ੍ਹਾਂ [illegible] ਆਦੀ ਸਾਧਨਾਂ ਨਾਲ ਜੀਵ ਕਰਮ ਕਰਦਾ ਹੈ ਓਹ ਕਿਨ੍ਹਾਂ ਥੀਂ ਹੋਏ? ਜੇਕਰ ਆਖੋ ਕਿ ਅਨਾਦੀ ਕਾਲ ਅਰ ਸੁਭਾਵ ਥੀਂ ਹੁੰਦੇ ਹਨ ਤਾਂ ਅਨਾਦੀ ਦਾ ਛੁਟਨਾ ਅਸੰਭਵ ਹੋਕੇ ਤੁਹਾਡੇ ਮਤ ਵਿਚ ਮੁਕਤੀ ਦਾ ਅਭਾਵ ਹੋਵੇਗਾ। ਜੇ ਆਖੋ ਕਿ ਪ੍ਰਾਗਭਾਵ ਵਾਙਣ ਅਨਾਦੀ ਸਾਂਤ ਹਨ ਤਾਂ ਬਿਨਾ ਯਤਨ ਦੇ ਸਾਰਿਆਂ ਦੇ ਕਰਮ ਦੂਰ ਹੋ ਜਾਨਗੇ। ਜੇਕਰ ਈਸ਼੍ਵਰ ਫਲ ਦੇਨ ਵਾਲਾ ਨਾ ਹੋਵੇ ਤਾਂ ਪਾਪ ਦੇ ਫਲ ਦੁੱਖ ਨੂੰ ਜੀਵ ਅਪਨੀ ਇੱਛਿਆ ਨਾਲ ਕਦੀ ਨਹੀਂ ਭੋਗੇਗਾ, ਜੀਕਨ ਚੋਰ ਆਦੀ ਚੋਰੀ ਦਾ ਫਲ ਦੰਡ ਅਪਨੀ ਮਰਜ਼ੀ ਨਾਲ ਨਹੀਂ ਭੋਗਦੇ ਕਿੰਤੂ ਰਾਜ ਵਿਵਸਥਾ ਥੀਂ ਭੋਗਦੇ ਹਨ, ਉੱਸੇ ਤਰਾਂ ਪਰਮੇਸ਼੍ਵਰ ਦੇ ਭੁਗਾਨ ਥੀਂ ਜੀਵ ਪਾਪ ਅਰ ਪੁੰਨਾਂ ਦੇ ਫਲਾਂ ਨੂੰ ਭੋਗਦੇ ਹਨ, ਨਹੀਂ ਤਾਂ ਕਰਮ ਗੜਬੜ ਹੋ ਜਾਨਗੇ, ਹੋਰਾਂ ਦੇ ਕਰਮ ਹੋਰੀ ਨੂੰ ਭੋਗਨੇ ਪੈਨਗੇ।

(ਨਾਸਤਿਕ) ਈਸ਼੍ਵਰ ਕ੍ਰਿਆ ਥੀਂ ਰਹਿਤ ਹੈ, ਕਿਉਂਕਿ ਜੇਕਰ ਕਰਮ ਕਰਨ ਵਾਲਾ ਹੁੰਦਾ ਤਾਂ ਕਰਮ ਦਾ ਫਲ ਭੀ ਭੋਗਨਾ ਪੈਂਦਾ, ਏਸ ਲਈ ਜੀਕਨ ਅਸੀਂ ਕੇਵਲੀ ਪ੍ਰਾਪਤ ਮੁਕਤਾਂ ਨੂੰ ਬਿਨਾ ਕ੍ਰਿਆ ਦੇ ਮੰਨਦੇ ਹਾਂ ਉਕਨ ਤੁਸੀਂ ਭੀ ਮੰਨੋ।

(ਆਸਤਿਕ) ਈਸ਼੍ਵਰ ਬਿਨਾ ਕ੍ਰਿਆ ਦੇ ਨਹੀਂ ਕਿੰਤੂ ਕ੍ਰਿਆ ਸਹਿਤ ਹੈ ਤਦ ਚੇਤਨ ਹੈ ਤਾਂ ਕਰਨ ਵਾਲਾ ਕਿਉਂ ਨਹੀਂ ਅਰ ਜੋ ਕਰਤਾ ਹੈ ਤਾਂ ਓਹ ਕ੍ਰਿਆ ਥੀਂ ਵੱਖਰਾ ਕਦੀ ਨਹੀਂ ਹੋ ਸਕਦਾ, ਜੀਕਨ ਤੁਸੀਂ ਕ੍ਰਿਤ੍ਰਿਮ ਅਰਥਾਤ ਬਨਾਉਟ ਦੇ ਈਸ਼੍ਵਰ ਤੀਰਥੰਕਰ ਨੂੰ ਜੀਵ ਥੀਂ ਬਨੇ ਹੋਏ ਮੰਨਦੇ ਹੋ, ਏਸ ਤਰਾਂ ਦੇ ਈਸ਼੍ਵਰ ਨੂੰ ਕੋਈ ਭੀ ਵਿਦਵਾਨ ਨਹੀਂ ਮੰਨ ਸਕਦਾ, ਕਿਉਂਕਿ ਜੋ ਨਿਮਿੱਤ ਥੀਂ ਈਸ਼੍ਵਰ ਬਨੇ ਤਾਂ ਅਨਿੱਤ ਅਰ ਪਰਾਧੀਨ ਹੋ ਜਾਵੇ, ਕਿਉਂਕਿ ਈਸ਼੍ਵਰ ਬਨਨ ਦੇ ਪਹਿਲਾਂ ਜੀਵ ਸੀ, ਪਿਛੋਂ ਕਿਸੇ ਨਿਮਿੱਤ ਥੀਂ ਈਸ਼੍ਵਰ ਬਨਿਆ ਤਾਂ

ਫੇਰ ਭੀ ਜੀਵ ਹੋ ਜਾਵੇਗਾ, ਅਪਨੇ ਜੀਵਪਨੇ ਸੁਭਾਵ ਨੂੰ ਕਦੀ ਨਹੀਂ ਛੱਡ ਸਕਦਾ; ਕਿਉਂਕਿ ਅਨੰਤ ਕਾਲ ਥੀਂ ਜੀਵ ਹੈ, ਅਰ ਅਨੰਤਕਾਲ ਤਕ ਰਹੇਗਾ, ਏਸ ਲਈ ਏਸ ਅਨਾਦੀ ਸੁਤਃ ਸਿੱਧ ਪਰਮੇਸ਼ੁਰ ਨੂੰ ਮੰਨਨਾ ਯੋਗ ਹੈ। ਦੇਖੋ! ਜੀਕਨ ਵਰਤਮਾਨ ਵੇਲੇ ਵਿਚ ਜੀਵ ਪਾਪ, ਪੁੰਨ ਕਰਨ ਵਾਲਾ, ਸੁਖ, ਦੁੱਖ ਭੋਗਨ ਵਾਲਾ ਹੈ ਉਕਨ ਈਸ਼ੁਰ ਕਦੀ ਨਹੀਂ ਹੁੰਦਾ, ਜੇ ਈਸ਼ੁਰ ਕ੍ਰਿਆਵਾਨ ਨਾ ਹੁੰਦਾ ਤਾਂ ਏਸ ਜਗਤ ਨੂੰ ਕੀਕਨ ਬਨਾ ਸੱਕਦਾ? ਜੇ ਕਰਮਾਂ ਨੂੰ ਪ੍ਰਾਗਭ ਵ ਵਾਕਣ ਅਨਾਦੀ ਸਾਂਤ ਮੰਨਦੇ ਹੋ ਤਾਂ ਕਰਮ ਸਮਵਾਇ ਸੰਬੰਧ ਨਾਲ ਨਹੀਂ ਰਹੇਗਾ, ਜੇਹੜਾ ਸਮਵਾਇ ਸੰਬੰਧ ਨਾਲ ਨਹੀਂ ਓਹ ਸੰਜੋਗ ਥੀਂ ਹੋਨ ਵਾਲਾ ਹੋਕੇ ਅਨਿੱਤ ਹੁੰਦਾ ਹੈ, ਜੇਕਰ ਮੁਕਤੀ ਵਿਚ ਕ੍ਰਿਆ ਥੀਂ ਰਹਿਤ ਮੰਨਦੇ ਹੋ ਤਾਂ ਓਹ ਮੁਕਤ ਜੀਵ ਗਿਆਨ ਵਾਲੇ ਹੁੰਦੇ ਹਨ ਵਾ ਨਹੀਂ? ਜੇਕਰ ਕਹੋ ਹੁੰਦੇ ਹਨ ਤਾਂ ਅੰਤ ਕ੍ਰਿਆ ਵਾਲੇ ਹੋਏ, ਕੀ ਮੁਕਤੀ ਵਿਚ ਪੱਥਰ ਵਾਂਙਣ ਜੜ ਹੋ ਜਾਂਦੇ, ਇਕ ਠਿਕਾਨੇ ਪਏ ਰਹਿੰਦੇ ਅਰ ਕੁਝ ਭੀ ਬਿਹਾਰ ਨਹੀਂ ਕਰਦੇ ਤਾਂ ਮੁਕਤੀ ਕੀ ਹੋਈ ਕਿੰਤੂ ਹਨੇਰੇ ਅਰ ਫਾਹੀ ਵਿਚ ਪੈ ਗਏ॥

(ਨਾਸਤਿਕ) ਈਸ਼ੁਰ ਵਿਆਪਕ ਨਹੀਂ ਹੈ, ਜੇਕਰ ਵਿਆਪਕ ਹੁੰਦਾ ਤਾਂ ਸਾਰੀਆਂ ਵਸਤੂ ਚੇਤਨ ਕਿਉਂ ਨਾ ਹੁੰਦੀਆਂ? ਅਰ ਬ੍ਰਾਹਮਣ, ਖਛਤ੍ਰੀ, ਵੈਸ਼ਯ, ਸ਼ੂਦ੍ਰ ਆਦੀ ਦੀ ਉੱਤਮ, ਮੱਧਮ, ਨਿਕ੍ਰਿਸ਼ਟ ਅਵਸਥਾ ਕਿਉਂ ਹੋਈ? ਕਿਉਂਕਿ ਸਾਰਿਆਂ ਵਿਚ ਈਸ਼ੁਰ ਇਕੋ ਜਿਹਾ ਵਿਆਪਕ ਹੈ ਤਾਂ ਛੁਟਿਆਈ ਵਡਿਆਈ ਨਾ ਹੋਨੀ ਚਾਹੀਏ॥

(ਆਸਤਿਕ) ਵਿਆਪਯ ਅਰ ਵਿਆਪਕ ਇਕੋ ਜਿਹੇ ਨਹੀਂ ਹੁੰਦੇ ਕਿੰਤੂ ਵਿਆਪਯ ਇਕਦੇਸ਼ੀ ਅਰ ਵਿਆਪਕ ਸਰਵਦੇਸ਼ੀ ਹੁੰਦਾ ਹੈ, ਜੀਕਨ ਆਕਾਸ਼ ਸਾਰਿਆਂ ਵਿਚ ਵਿਆਪਕ ਹੁੰਦਾ ਹੈ ਅਰ ਭੂਗੋਲ ਅਰ ਘੜਾ ਕਪੜਾ ਆਦੀ ਸਾਰੇ ਵਿਆਪਯ ਇਕਦੇਸ਼ੀ ਹਨ, ਜੀਕਨ ਜ਼ਮੀਨ, ਆਕਾਸ਼ ਇਕ ਨਹੀਂ, ਉਕਨ ਈਸ਼ੁਰ ਅਰ ਜਗਤ ਇੱਕ ਨਹੀਂ, ਜੀਕਨ ਸਾਰੇ ਘੜੇ, ਕਪੜੇ ਆਦੀ ਵਿਚ ਆਕਾਸ਼ ਵਿਆਪਕ ਹੈ ਅਰ ਘੜਾ, ਕਪੜਾ ਆਦੀ ਆਕਾਸ਼ ਨਹੀਂ, ਉਸੇ ਤਰਾਂ ਪਰਮੇਸ਼ੁਰ ਚੇਤਨ ਸਾਰਿਆਂ ਵਿਚ ਹੈ ਅਰ ਸਾਰੇ ਚੇਤਨ ਨਹੀਂ ਹੁੰਦਾ, ਜੀਕਨ ਵਿਦਵਾਨ, ਅਵਿਦਵਾਨ ਅਰ ਧਰਮਾਤਮਾ, ਅਧਰਮਾਤਮਾ ਬਰਾਬਰ ਨਹੀਂ ਹੁੰਦੇ, ਵਿਦਿਆ ਆਦੀ ਅੱਛੇ ਗੁਣ ਅਰ ਸੱਚ ਕਹਿਨ ਆਦੀ ਕਰਮ, ਸੁਸ਼ੀਲਤਾ ਆਦੀ ਸੁਭਾਵ ਦੇ ਘੱਟ ਵੱਧ ਹੋਨ ਥੀਂ ਬ੍ਰਾਹਮਣ, ਖਛਤ੍ਰੀ, ਵੈਸ਼, ਸ਼ੂਦ੍ਰ ਅਰ ਚੰਡਾਲ ਵੱਡੇ ਛੋਟੇ ਮੰਨੇ ਜਾਂਦੇ ਹਨ, ਵਰਣਾਂ ਦੀ ਵਿਆਖਿਆ ਜਿਹੀ ਚੌਥੇ ਸਮੁੱਲਾਸ ਵਿਚ ਲਿਖ ਆਏ ਹਾਂ ਉੱਥੇ ਦੇਖ ਲੌ।

(ਨਾਸਤਿਕ) ਜੇਕਰ ਈਸ਼ੁਰ ਦੀ ਰਚਨਾ ਥੀਂ ਸ੍ਰਿਸ਼ਟੀ ਹੁੰਦੀ ਤਾਂ ਮਾਂ, ਪਿਉ ਆਦੀ ਦਾ ਕੀ ਕੰਮ?

(ਆਸਤਿਕ) ਈਸ਼੍ਵਰ ਦੀ ਸ੍ਰਿਸ਼ਟੀ ਦਾ ਈਸ਼੍ਵਰ ਕਰਨ ਵਾਲਾ ਹੈ, ਜੀਵਦੀ ਸ੍ਰਿਸ਼ਟੀ ਦਾ ਨਹੀਂ, ਜਿਹੜੇ ਜੀਵਾਂ ਦੇ ਕਰਨਯੋਗ ਕਰਮ ਹਨ ਉਨ੍ਹਾਂ ਨੂੰ ਈਸ਼੍ਵਰ ਨਹੀਂ ਕਰਦਾ, ਕਿੰਤੂ ਜੀਵ ਹੀ ਕਰਦਾ ਹੈ, ਜੀਕਨ ਦ੍ਰਖਤ, ਫਲ ਦੁਆਈ, ਅੰਨ ਆਦੀ ਈਸ਼੍ਵਰ ਨੇ ਉਤਪੰਨ ਕੀਤਾ ਹੈ ਉਸ ਨੂੰ ਲੈਕੇ ਮਨੁਸ਼ਨਾ ਪੀਹਨ, ਨਾ ਕੁੱਟਨ, ਨਾ ਰੋਟੀ ਆਦੀ ਪਦਾਰਥ ਬਨਾਨ, ਅਰ ਨਾ ਖਾਨ ਤਾਂ ਕੀ ਈਸ਼੍ਵਰ ਉਸਦੇ ਬਦਲੇ ਇਨ੍ਹਾਂ ਕੰਮਾਂ ਨੂੰ ਕਦੀ ਕਰੇਗਾ? ਅਰ ਜੇ ਨਾ ਕਰਨ ਤਾਂ ਜੀਵਦਾ ਜੀਵਨ ਭੀ ਨਾ ਹੋ ਸੱਕੇ, ਏਸਲਈ ਆਦੀ ਸ੍ਰਿਸ਼ਟੀ ਵਿਚ ਜੀਵਦੇ ਸ਼ਰੀਰਾਂ ਅਰ ਸੱਚੇ ਨੂੰ ਬਨਾਨਾ ਈਸ਼੍ਵਰ ਦੇ ਅਧੀਨ ਹੈ ਪਿਛੋਂ ਉਨਾਂ ਥੀਂ ਪੁਤ੍ਰ ਆਦੀ ਦੀ ਉਤਪੱਤੀ ਕਰਨਾ ਜੀਵਦਾ ਕਰਨ ਯੋਗ ਕੰਮ ਹੈ ॥

(ਨਾਸਤਿਕ) ਜਦ ਪਰਮਾਤਮਾ ਨਿਰੰਤਰ, ਅਨਾਦੀ, ਚੈਤਨ, ਆਨੰਦ, ਗਿਆਨਸ੍ਵਰੂਪ ਹੈ ਤਾ ਜਗਤ ਜੰਜਾਲ ਅਰ ਦੁਖ ਵਿਚ ਕਿਉਂ ਪਇਆ ? ਆਨੰਦ ਛੱਡ ਦੁੱਖ ਵਿਚ ਪੈਨਾ ਅਜੇਹਾ ਕੰਮ ਕੋਈ ਸਾਧਾਰਣ ਮਨੁਸ਼ ਭੀ ਨਹੀਂ ਕਰਦਾ ਈਸ਼੍ਵਰ ਨੇ ਕਿਉਂ ਕੀਤਾ ?

(ਆਸਤਿਕ) ਪਰਮਾਤਮਾ ਕਿਸੇ ਜੰਜਾਲ ਅਰ ਦੁੱਖ ਵਿਚ ਨਹੀਂ ਡਿਗਦਾ, ਨਾ ਅਪਨੇ ਆਨੰਦ ਨੂੰ ਛੱਡਦਾ ਹੈ, ਕਿਉਂਕਿ ਪ੍ਰਪੰਚ ਅਰ ਦੁੱਖ ਵਿਚ ਡਿਗਨਾ ਜੋ ਇੱਕਦੇਸ਼ੀ ਹੋਵੇ ਉਸਦਾ ਹੋ ਸਕਦਾ ਹੈ ਸਰਵਦੇਸ਼ੀ ਦਾ ਨਹੀਂ। ਜੇਕਰ ਅਨਾਦੀ ਚੇਤਨ ਆਨੰਦ ਗਯਾਨ ਸ੍ਵਰੂਪ ਪਰਮਾਤਮਾ ਜਗਤਨੂੰ ਨਾ ਬਨਾਵੇਤਾਂ ਹੋਰ ਕੇਹੜਾ ਬਨਾ ਸਕੇ, ਜਗਤ ਬਨਾਨ ਦਾ ਜੀਵ ਵਿਚ ਸਾਮਰਥ ਨਹੀਂ, ਅਰ ਜੜ ਵਿਚ ਅਪਨੇ ਆਪ ਬਨਨ ਦਾ ਭੀ ਸਾਮਰਥ ਨਹੀਂ ਏਸ ਥੀਂ ਏਹ ਸਿੱਧ ਹੋਇਆ ਕਿ ਪਰਮਾਤਮਾ ਹੀ ਜਗਤ ਨੂੰ ਬਨਾਂਦਾ, ਅਰ ਸਦਾ ਆਨੰਦ ਵਿਚ ਰਹਿੰਦਾ ਹੈ ਜੀਕਨ ਪਰਮਾਤਮਾ ਪ੍ਰਮਾਣੂਆਂ ਥੀਂ ਸ੍ਰਿਸ਼ਟੀ ਕਰਦਾ ਹੈ ਉਕਨ ਮਾਤਾ ਪਿਤਾ ਰੂਪ ਨਿਮਿੱਤ ਕਾਰਣ ਥੀਂ ਭੀ ਉਤਪੱਤੀ ਦਾ ਪ੍ਰਬੰਧ ਨਿਯਮ ਉਸੇਨੇ ਕੀਤਾ ਹੈ ॥

(ਨਾਸਤਿਕ) ਈਸ਼੍ਵਰ ਮੁਕਤੀ ਰੂਪ ਸੁਖ ਨੂੰ ਛੱਡ ਜਗਤ ਦੀ ਉਤਪੱਤੀ ਕਰਨੇ, ਧਾਰਨੇ ਅਰ ਪ੍ਰਲੈ ਕਰਨੇ ਦੇ ਬਖੇੜੇ ਵਿਚ ਕਿਉਂ ਪਇਆ ?

(ਆਸਤਿਕ) ਈਸ਼੍ਵਰ ਸਦਾ ਮੁਕਤ ਹੋਨ ਥੀਂ ਤੁਹਾਡੇ ਸਾਧਨਾਂ ਥੀਂ ਸਿੱਧ ਹੋਏ ਤੀਰਥੰਕਰਾਂ ਦੇ ਵਾਙਨ ਇਕ ਜਗਹ ਵਿਚ ਰਹਿਨ ਵਾਲੇ ਬੰਧ-ਪੂਰਵਕ ਮੁਕਤੀ ਨਾਲ ਮਿਲਿਆ ਹੋਇਆ ਸਨਾਤਨ ਪਰਮਾਤਮਾ ਨਹੀਂ ਹੈ, ਜੋ ਅਨੰਤਸ੍ਵਰੂਪ ਗੁਣ, ਕਰਮ, ਸੁਭਾਵਨਾਲ ਮਿਲਿਆ ਹੋਇਆ ਪਰਮਾਤਮਾ ਹੈ ਓਹ ਏਸ ਥੋੜੇ ਜਿਹੇ ਜਗਤ ਨੂੰ ਬਨਾਂਦਾ, ਧਰਦਾ ਅਰ ਪ੍ਰਲੈ ਕਰਦਾ ਹੋਇ-ਆ ਭੀ ਬੰਧਨ ਵਿੱਚ ਨਹੀਂ ਪੈਂਦਾ, ਕਿਉਂਕਿ ਬੰਧ ਅਰ ਮੋਖਛ ਇੱਕ ਦੂਜੇ ਦੀ ਅਪੇਖਛਾ ਥੀਂ ਹੈ, ਜੀਕਨ ਮੁਕਤੀ ਦੀ ਅਪੇਖਛਾ ਥੀਂ ਬੰਧ, ਅਰ ਬੰਧ ਦੀ ਅਪੇਖਛਾ ਥੀਂ ਮੁਕਤੀ ਹੁੰਦੀ ਹੈ, ਜੇਹੜਾ ਕਦੀ ਬੱਧ ਨਹੀਂ ਸੀ ਓਹ ਮੁਕਤ

ਕਿਉਂਕਰ ਕਹਿਆ ਜਾ ਸਕਦਾ ਹੈ। ਅਰ ਜੋ ਇਕਦੇਸ਼ੀ ਜੀਵ ਹਨ ਓਹਾ ਹੀ ਬੱਧ ਅਰ ਮੁਕਤ ਸਦਾ ਹੋਇਆ ਕਰਦੇ ਹਨ, ਅਨੰਤ ਸਰਵਦੇਸ਼ੀ, ਸਰਵ ਵਿਆਪਕ ਈਸ਼੍ਵਰ ਬੰਧਨ ਵਾ ਨੈਮਿਤਿੱਕ ਮੁਕਤੀ ਦੇ ਚਕ੍ਰ ਵਿਚ ਜੀਕਨ ਕਿ ਤੁਹਾਡੇ ਤੀਰਥੰਕਰ ਹਨ ਕਦੀ ਨਹੀਂ ਪੈਂਦਾ, ਇਸਲਈ ਓਹ ਪਰਮਾਤਮਾ ਸਦਾ ਮੁਕਤ ਕਹਾਂਦਾ ਹੈ॥

(ਨਾਸਤਿਕ) ਜੀਵ ਕਰਮਾਂ ਦੇ ਫਲ ਈਕਨ ਹੀ ਭੋਗ ਸਕਦੇ ਹਨ ਜੀਕਨ ਭੰਗ ਪੀਨ ਦੇ ਨਸ਼ੇ ਨੂੰ ਆਪਹੀ ਭੋਗਦਾ ਹੈ ਇਸ ਵਿਚ ਈਸ਼੍ਵਰ ਦਾ ਕੰਮ ਨਹੀਂ।

(ਆਸਤਿਕ) ਜੀਕਨ ਬਿਨਾ ਰਾਜਾ ਦੇ ਡਾਕੂ, ਲੰਪਟ, ਚੋਰ ਆਦੀ ਖੋਟੇ ਮਨੁਸ਼ ਆਪ ਫਾਂਸੀ ਵਾ ਕੈਦਖਾਨੇ ਨਹੀਂ ਜਾਂਦੇ ਨਾ ਓਹ ਜਾਨਾ ਚਾਹੁੰਦੇ ਹਨ ਕਿੰਤੂ ਰਾਜਾ ਦੀ ਨਿਆਯਵਿਵਸਥਾ ਅਨੁਸਾਰ ਜ਼ਬਰਦਸਤੀ ਨਾਲ ਪਕੜਾਕੇ ਜੈਹਾ ਚਾਹੀਏ ਤੈਹਾ ਰਾਜਾ ਦੰਡ ਦਿੰਦਾ ਹੈ, ਇਸੇ ਤਰਾਂ ਜੀਵ ਨੂੰ ਭੀ ਈਸ਼੍ਵਰ ਅਪਨੀ ਨਿਆਯ ਵਿਵਸਥਾ ਨਾਲ ਅਪਨੇ ਅਪਨੇ ਕਰਮਾਂ ਦੇ ਅਨੁ-ਸਾਰ ਯਥਾਯੋਗ ਦੰਡ ਦਿੰਦਾ ਹੈ, ਕਿਉਂਕਿ ਕੋਈ ਭੀ ਜੀਵ ਅਪਨੇ ਖੋਟੇ ਕਰਮਾਂ ਦਾ ਫਲ ਭੋਗਨਾ ਨਹੀਂ ਚਾਹੁੰਦਾ, ਏਸਲਈ ਅਵਸ਼ਯਪਰਮਾਤਮਾ ਨਿਆਯਾਧੀਸ਼ ਹੋਨਾ ਚਾਹੀਏ।

(ਨਾਸਤਿਕ) ਜਗਤ ਵਿਚ ਇਕ ਈਸ਼੍ਵਰ ਨਹੀਂ ਕਿੰਤੂ ਜਿੰਨੇ ਮੁਕਤ ਜੀਵ ਹਨ ਓਹ ਸਾਰੇ ਈਸ਼੍ਵਰ ਹਨ।

(ਆਸਤਿਕ) ਇਹ ਕਹਨਾ ਸਬਤਰਾਂ ਨਿਕੰਮਾ ਹੈ, ਕਿਉਂਕਿ ਜੋ ਪਹਿਲਾਂ ਬੱਧ ਹੋਕੇ ਮੁਕਤ ਹੋਵੇ ਤਾਂ ਫੇਰ ਬੰਧਨ ਵਿਚ ਜ਼ਰੂਰ ਪਵੇ, ਕਿਉਂਕਿ ਓਹ ਸੁ-ਭਾਵਿਕ ਸਦਾ ਮੁਕਤ ਨਹੀਂ, ਜੀਕਨ ਤੁਹਾਡੇ ਚਵੀ ਤੀਰਥੰਕਰ ਪਹਿਲਾਂ ਬੱਧ ਸਨ, ਫੇਰ ਮੁਕਤ ਹੋਏ, ਫੇਰਭੀ ਬੰਧ ਵਿਚ ਜ਼ਰੂਰ ਡਿਗਨ ਗੇ। ਅਰ ਜਦ ਬਹੁਤਸਾਰੇ ਈਸ਼੍ਵਰ ਹਨ ਤਾਂ ਜੀਕਨ ਜੀਵ ਅਨੇਕ ਹੋਨ ਥੀਂ ਲੜਦੇ ਭਿੜਦੇ ਫਿਰਦੇ ਹਨ ਈਕਨ ਈਸ਼੍ਵਰਭੀ ਲੜਿਆ ਭਿੜਿਆ ਕਰਣ ਗੇ॥

(ਨਾਸਤਿਕ) ਹੇ ਮੂਰਖਾ! ਜਗਤ ਦਾ ਕਰਤਾ ਕੋਈ ਨਹੀਂ ਕਿੰਤੂ ਜਗਤ ਅਪਨੇ ਆਪ ਸਿੱਧ ਹੈ॥

(ਆਸਤਿਕ) ਇਹ ਜੈਨੀਆਂ ਦੀ ਕਿੰਨੀ ਵੱਡੀ ਭੁੱਲ ਹੈ, ਭਲਾ ਬਿਨਾ ਕਰਤਾ ਦੇ ਕੋਈ ਕਰਮ, ਕਰਮ ਦੇ ਬਿਨਾ ਕੋਈ ਕਾਰਯ ਜਗਤ ਵਿਚ ਹੁੰਦਾ ਦਿਸਦਾ ਹੈ? ਇਹ ਅਜੇਹੀ ਗੱਲ ਹੈ ਕਿ ਜੀਕਨ ਕਨਕ ਦੀ ਖੇਤੀ ਵਿਚ ਅਪਨੇ ਆਪ ਬਨਿਆ ਹੋਇਆ ਆਟਾ ਰੋਟੀ ਬਨਕੇ ਜੈਨੀਆਂ ਦੇ ਪੇਟ ਵਿਚ ਚਲੀ ਜਾਂਦੀ ਹੋਵੇ। ਕਪਾਹ, ਸੂਤ੍ਰ, ਕਪੜਾ, ਅੰਗਰੱਖਾ, ਦੁਪੱਟਾ, ਧੋਤੀ, ਪਗੜੀ ਆਦੀ ਬਨਕੇ ਕਦੀ ਨਹੀਂ ਆਉਂਦੇ ਜਦ ਅਜੇਹਾ ਨਹੀਂ ਤਾਂ ਈਸ਼੍ਵਰ

ਕਰਤਾਦੇ ਬਿਨਾ ਇਹ ਅਨੇਕ ਪ੍ਰਕਾਰਦਾ ਜਗਤ ਅਰ ਨਾਨਾਪ੍ਰਕਾਰ ਦੀ ਰਚਨਾ ਵਿਸ਼ੇਸ਼ ਕੀਕਨ ਬਨ ਸਕਦੀ, ਜੇ ਹਠ ਧਰਮ ਨਾਲ ਅਪਨੇ ਆਪ ਬਨਿਆ ਜਗਤ ਨੂੰ ਮੰਨੋ ਤਾਂ ਅਪਨੇ ਆਪ ਸਿੱਧ, ਉਪਰ ਕਹੇ ਵਸਤ੍ਰ ਆਦਿਕਾਂ ਨੂੰ ਕਰਤਾ ਦੇ ਬਿਨਾ ਪ੍ਰਤੱਖ ਕਰ ਦਿਖਾਓ, ਜਦ ਅਜੇਹਾ ਸਿੱਧ ਨਹੀਂ ਕਰ ਸਕਦੇ ਫੇਰ ਤੁਹਾਡੇ ਪ੍ਰਮਾਣ ਰਹਿਤ ਕਹਨੇ ਨੂੰ ਕੇਹੜਾ ਬੁਧਵਾਨ ਮੰਨ ਸਕਦਾ ਹੈ ?

(ਨਾਸਤਿਕ) ਈਸ਼੍ਵਰ ਵਿਰਕਤ ਹੈ ਵਾ ਮੋਹਿਤ ? ਜੇ ਵਿਰਕਤ ਹੈ ਤਾਂ ਜਗਤ ਦੇ ਪ੍ਰਪੰਚ ਵਿਚ ਕਿਉਂ ਪਿਆ ? ਜੇਕਰ ਮੋਹਿਤ ਹੈ ਤਾਂ ਜਗਤ ਦੇ ਬਨਾਨੇ ਨੂੰ ਸਮਰਥ ਨਹੀਂ ਹੋ ਸਕੇਗਾ ॥

(ਆਸਤਿਕ) ਪਰਮੇਸ਼੍ਵਰ ਵਿਚ ਵਿਰਾਗ ਵਾ ਮੋਹ ਕਦੀ ਨਹੀਂ ਘਟ ਸਕਦਾ, ਕਿਉਂਕਿ ਜੋ ਸਰਬਵਿਆਪਕ ਹੈ ਓਹ ਕਿਸ ਨੂੰ ਛੋੜੇ ਅਰ ਕਿਸਨੂੰ ਗ੍ਰਹਣ ਕਰੇ, ਈਸ਼੍ਵਰ ਨਾਲੋਂ ਉੱਤਮ ਵਾ ਉਸ ਨੂੰ ਅਪ੍ਰਾਪਤ ਕੋਈ ਪਦਾਰਥ ਨਹੀਂ ਹੈ ਏਸ ਲਈ ਕਿਸੇ ਵਿਚ ਮੋਹ ਭੀ ਨਹੀਂ ਹੁੰਦਾ, ਵਿਰਾਗ ਅਰ ਮੋਹ ਦਾ ਹੋਣਾ ਜੀਵ ਵਿਚ ਘਟਦਾ ਹੈ ਈਸ਼੍ਵਰ ਵਿਚ ਨਹੀਂ ॥

(ਨਾਸਤਿਕ) ਜੇ ਈਸ਼੍ਵਰ ਨੂੰ ਜਗਤ ਦਾ ਕਰਤਾ ਅਰ ਜੀਵਾਂ ਦੇ ਕਰਮਾਂਦੇ ਫਲਾਂ ਦਾ ਦਾਤਾ ਮੰਨੋਗੇ ਤਾਂ ਈਸ਼੍ਵਰ ਪ੍ਰਪੰਚੀ ਹੋਕੇ ਦੁਖੀ ਹੋ ਜਾਵੇਗਾ ॥

(ਆਸਤਿਕ) ਭਲਾ ਕਈ ਤਰਾਂ ਦੇ ਕਰਮਾਂ ਦਾ ਕਰਤਾ ਅਰ ਪ੍ਰਾਣੀਆਂ ਨੂੰ ਫਲਾਂ ਦਾ ਦਾਤਾ ਧਰਮੀ ਨਿਆਯ ਕਰਨ ਵਾਲਾ ਵਿਦਵਾਨ ਕਰਮਾਂ ਵਿਚ ਨਹੀਂ ਫਸਦਾ ਨਾ ਪ੍ਰਪੰਚੀ ਹੁੰਦਾ ਹੈ ਤਾਂ ਪਰਮੇਸ਼੍ਵਰ ਅਨੰਤ ਸਾਮਰਥ ਵਾਲਾ ਪ੍ਰਪੰਚੀ ਅਰ ਦੁਖੀ ਕਿਸ ਤਰਾਂ ਹੋਵੇਗਾ ? ਹਾਂ ਤੁਸੀਂ ਅਪਨੇ ਅਰ ਅਪਨੇ ਤੀਰਥੰਕਰਾਂ ਦੇ ਵਾਕਣ ਪਰਮੇਸ਼੍ਵਰ ਨੂੰ ਭੀ ਅਪਨੇ ਅਗਿਆਨ ਥੀਂ ਸਮਝਦੇ ਹੋ, ਸੋ ਤੁਹਾਡੀ ਅਵਿਦਿਆ ਦੀ ਲੀਲਾ ਹੈ, ਜੇਕਰ ਅਵਿਦਿਆ ਆਦੀ ਦੋਸ਼ਾਂ ਥੀਂ ਛੁਟਣਾ ਚਾਹੋ ਤਾਂ ਵੇਦ ਆਦੀ ਸਤ ਸ਼ਾਸਤ੍ਰਾਂ ਦਾ ਆਸਰਾ ਲਵੋ, ਕਿਉਂ ਭੁਲੇਖੇ ਵਿਚ ਪੈ ਪੈਕੇ ਠੋਕਰਾਂ ਖਾਂਦੇ ਹੋ ॥

ਹੁਨ ਜੈਨ ਲੋਗ ਜਗਤ ਨੂੰ ਜੇਹਾ ਮੰਨਦੇ ਹਨ ਉਜੇਹਾ ਇਨਾਂ ਦੇ ਸੂਤ੍ਰਾਂ ਦੇ ਅਨੁਸਾਰ ਦਿਖਾਂਦੇ ਅਰ ਸੰਖੇਪ ਤੇ ਮੂਲ ਦੇ ਅਰਥ ਨੂੰ ਕਰਕੇ ਪਿਛੋਂ ਸੱਚ ਝੂਠ ਦੀ ਸਮੀਖਿਆ ਕਰਕੇ ਦਿਖਾਂਦੇ ਹਾਂ ॥

**ਸਾਮਿਅਣਾਇ ਅਣੰਤੇ ਚ ਨੂੰਗਇ ਸੰਸਾਰ ਘੋਰਕਾਂਤਾਰੇ ।**
**ਮੋਹਾਇ ਕੱਮਗੁਰੁ ਠਿਇ ਵਿਵਾਗ ਵਸਟ੍ਰ ਭਮਇ ਜੀਵੋ ॥**

ਪ੍ਰਕਰਣਰਤਨਾਕਰ ਭਾਗ ੨ । ਸ਼ਸ਼ਟੀਸ਼ਤਕ ੬੦ । ਸੂਤ੍ਰ ੨ ॥

ਇਹ ਰਤਨਸਾਰ ਭਾਗਨਾਮ ਵਾਲੇ ਗ੍ਰੰਥ ਦੇ ਸਮਕਤ੍ਵ ਪ੍ਰਕਾਸ਼ ਪ੍ਰਕਰਣ ਵਿਚ ਗੌਤਮ ਅਰ ਮਹਾਵੀਰ ਦਾ ਸੰਵਾਦ ਹੈ ॥

ਏਸਦਾ ਸੰਖੇਪ ਨਾਲ ਉਪਯੋਗੀ ਅਰਥ ਇਹ ਹੈ ਕਿ ਇਹ ਸੰਸਾਰ ਅਨਾਦੀ ਅਨੰਤ ਹੈ, ਨਾ ਕਦੀ ਏਸਦੀ ਉਤਪੱਤੀ ਹੋਈ, ਨਾ ਕਦੀ ਵਿਨਾਸ਼ ਹੁੰਦਾ ਹੈ ਅਰਥਾਤ ਕਿਸੇ ਦਾ ਬਣਾਇਆ ਜਗਤ ਨਹੀਂ, ਉਹ ਹੀ ਆਸਤਿਕ ਨਾਸਤਿਕ ਦੇ ਸੰਵਾਦ ਵਿਚ, ਹੇ ਮੂਰਖ! ਜਗਤ ਦਾ ਕਰਤਾ ਕੋਈ ਨਹੀਂ, ਨਾ ਕਦੀ ਬਣਿਆ ਅਰ ਨਾ ਕਦੀ ਨਾਸ਼ ਹੁੰਦਾ ॥

(ਸਮੀਖਕ) ਜੋ ਪਦਾਰਥ ਸੰਜੋਗ ਥੀਂ ਉਤਪੰਨ ਹੁੰਦਾ ਹੈ ਓਹ ਅਨਾਦੀ ਅਨੰਤ ਕਦੀ ਨਹੀਂ ਹੋ ਸਕਦਾ। ਅਰ ਉਤਪੱਤੀ ਤਥਾ ਵਿਨਾਸ਼ ਹੋਏ ਤੋਂ ਬਿਨਾ ਕਰਮ ਨਹੀਂ ਰਹਿੰਦਾ, ਜਗਤ ਵਿਚ ਜਿੰਨੇ ਪਦਾਰਥ ਉਤਪੰਨ ਹੁੰਦੇ ਹਨ ਓਹ ਸਾਰੇ ਸੰਜੋਗ ਥੀਂ ਹੋਏ ਹੋਏ ਉਤਪੱਤੀ ਵਿਨਾਸ਼ ਵਾਲੇ ਦੇਖੇ ਜਾਂਦੇ ਹਨ, ਫੇਰ ਜ-ਗਤ ਉਤਪੱਤੀ ਅਰ ਵਿਨਾਸ਼ ਵਾਲਾ ਕਿਉਂ ਨਹੀਂ? ਇਸ ਲਈ ਤੁਹਾਡੇ ਤੀਰਥੰ-ਕਰਾਂ ਨੂੰ ਅੱਛੀ ਤਰਾਂ ਗਿਆਨ ਨਹੀਂ ਸੀ. ਜੇ ਉਨਾਂ ਨੂੰ ਅੱਛੀ ਤਰਾਂ ਗਿਆਨ ਹੁੰਦਾ ਤਾਂ ਅਜੇਹੀਆਂ ਅਨਹੋਣੀਆਂ ਗੱਲਾਂ ਕਿਉਂ ਲਿਖਦੇ? ਜਿਹੇ ਤੁਹਾਡੇ ਗੁਰੂ ਹਨ ਉਹੋ ਜਿਹੇ ਤੁਸੀਂ ਸਿੱਖ ਭੀ ਹੋ, ਤੁਹਾਡੀ ਗੱਲਾਂ ਸੁਣਨ ਵਾਲੇ ਨੂੰ ਪਦਾਰਥ ਗਿਆਨ ਕਦੀ ਨਹੀਂ ਹੋ ਸਕਦਾ। ਭਲਾ ਜਿਹੜਾ ਪ੍ਰਤੱਖ ਸੰਜੁਗਤ ਪਦਾਰਥ ਦਿੱਸਦਾ ਹੈ ਉਸਦੀ ਉਤਪੱਤੀ ਅਰ ਵਿਨਾਸ਼ ਕਿਉਂ ਕਰ ਨਹੀਂ ਮੰਨਦੇ ਅਰਥਾਤ ਇਨਾਂ ਦੇ ਆਚਾਰਜ ਵਾ ਜੈਨੀਆਂ ਨੂੰ ਭੂਗੋਲ ਖਗੋਲ ਵਿਦਿਆ ਭੀ ਨਹੀਂ ਆਉਂਦੀ ਸੀ, ਅਰ ਨਾ ਹੁਨ ਇਹ ਵਿਦਿਆ ਇਨਾਂ ਵਿਚ ਹੈ, ਨਹੀਂ ਤਾਂ ਹੇਠਾਂ ਲਿਖੀਆਂ ਅਜੇ-ਹੀਆਂ ਅਨਹੁੰਦੀਆਂ ਗੱਲਾਂ ਕੀ ਕਰ ਮੰਨਦੇ ਅਰ ਕਹਿੰਦੇ. ਵੇਖੋ! ਏਸ ਸ੍ਰਿਸ਼ਟੀ ਵਿਚ ਪ੍ਰਿਥਿਵੀਕਾਯ ਅਰਥਾਤ ਪ੍ਰਿਥਵੀ ਭੀ ਜੀਵ ਦਾ ਸ਼ਰੀਰ ਹੈ। ਅਰ ਜਲਕਾਯ ਆਦੀ ਜੀਵ ਭੀ ਮੰਨਦੇ ਹਨ, ਇਸ ਨੂੰ ਕੋਈ ਭੀ ਨਹੀਂ ਮੰਨ ਸਕਦਾ। ਹੋਰ ਭੀ ਵੇਖੋ! ਇ-ਨ੍ਹਾਂਦੀਆਂ ਝੂਠੀਆਂ ਗੱਲਾਂ ਜਿਨ੍ਹਾਂ ਤੀਰਥੰਕਰਾਂ ਨੂੰ ਜੈਨਲੋਗ ਪੱਕੇ ਗਿਆਨੀ ਅਰ ਪਰਮੇਸ਼ੁਰ ਮੰਨਦੇ ਹਨ ਉਨ੍ਹਾਂ ਦੀਆਂ ਝੂਠੀਆਂ ਗੱਲਾਂ ਦੇ ਇਹ ਨਮੂਨੇ ਹਨ। "ਰਤਨਸਾਰਭਾਗ" (ਏਸ ਗ੍ਰੰਥ ਨੂੰ ਜੈਨ ਲੋਗ ਮੰਨਦੇ ਹਨ, ਅਰ ਇਹ ਈ-ਸਵੀ ਸਨ ੧੮੭੯ ਅਪ੍ਰੈਲ ਤਾਂ ੨੮ ਵਿੱਚ ਕਾਸ਼ੀ ਜੈਨਪ੍ਰਭਾਕਰ ਪ੍ਰੇਸ ਵਿਚ ਨਾ-ਨਕਚੰਦ ਯਤੀਨੇ ਛਪਵਾਕੇ ਪ੍ਰਸਿੱਧ ਕੀਤਾ ਹੈ) ਦੇ ੧੩੫ ਪਤ੍ਰੇ ਵਿਚ ਕਾਲ ਦੀ ਏਸ ਪ੍ਰਕਾਰ ਵਿਆਖਿਆ ਕੀਤੀ ਹੈ ਅਰਥਾਤ ਵੇਲੇ ਦਾ ਨਾਮ ਸੂਖਛਮ ਕਾਲ ਹੈ ਅਰ ਅਨਗਿਣਤ ਵੇਲਿਆਂ ਨੂੰ "ਆਵਲੀ" ਕਹਿੰਦੇ ਹਨ। ਇੱਕ ਕ੍ਰੋੜ ਛਿਆਠ ਲੱਖ ਸੱਤਰ ਹਜ਼ਾਰ ਦੋ ਸੌ ਸੋਲਾਂ ਆਵਲੀਆਂ ਦਾ ਇਕ 'ਮਹੂਰਤ" ਹੁੰਦਾ ਹੈ, ਉ-ਜੇਹੇ ਤੀਹ ਮਹੂਰਤਾਂ ਦਾ ਇੱਕ "ਦਿਨ," ਉਜੇਹੇ ਪੰਦ੍ਰਾਂ ਦਿਨਾਂ ਦਾ ਇਕ "ਪਖਛ," ਉਜੇਹੇ ਦੋ ਪੱਖਛਾਂ ਦਾ ਇਕ "ਮਹੀਨਾ" ਉਜੇਹੇ ਬਾਰਾਂ ਮਹੀਨਿਆਂ ਦਾ ਇਕ "ਵਰ੍ਹਾ" ਹੁੰਦਾ ਹੈ, ਉਜੇਹੇ ਸੱਤਰ ਲੱਖ ਕ੍ਰੋੜ ਛਿਵੰਜਾ ਹਜ਼ਾਰ ਕ੍ਰੋੜ ਵਰ੍ਹਿਆਂ ਦਾ ਇਕ "ਪੂਰਵ" ਹੁੰਦਾ ਹੈ, ਅਜੇਹੇ ਅਸੰਖਿਆਤ ਪੂਰਵਾਂ ਦਾ ਇਕ "ਪਲਯੋਪਮ ਕਾਲ

ਕਹਿੰਦੇ ਹਨ ਅਸੰਖਿਆਤ ਏਸ ਨੂੰ ਕਹਿੰਦੇ ਹਨ ਕਿ ਇਕ ਚਾਰ ਕੋਹ ਦਾ ਚੌਰਸ ਅਰ ਉੱਨਾਂ ਹੀ ਡੂੰਗਾ ਖੂਹ ਖਟਕੇ ਉਸ ਨੂੰ ਜੁਗਲੀਏ ਮਨੁਸ਼ ਦੇ ਸ਼ਰੀਰ ਦੇ ਹੇਠਾਂ ਲਿਖੇ ਹੋਏ ਵਾਲ਼ਾਂ ਦੇ ਟੋਟਿਆਂ ਨਾਲ਼ ਭਰਨਾ ਅਰਥਾਤ ਵਰਤਮਾਨ ਮਨੁੱਸ਼ ਦੇ ਵਾਲ ਥੀਂ ਜੁਗਲ਼ੀਏ ਮਨੁੱਸ਼ ਦਾ ਵਾਲ ਚਾਰ ਹਜ਼ਾਰ ਛਿਆਨਵੇਂ ਹਿੱਸੇ ਸੂਖਛਮ ਹੁੰਦਾ ਹੈ, ਜਦ ਜੁਗਲ਼ੀਏ ਮਨੁੱਸ਼ਾਂ ਦੇ ਚਾਰ ਹਜ਼ਾਰ ਛਿਆਨਵੇਂ ਵਾਲ਼ਾਂ ਨੂੰ ਅਕੱਠਾ ਕਰੀਏ ਤਾਂ ਏਸ ਵੇਲ਼ੇ ਦੇ ਮਨੁੱਸ਼ਾਂ ਦਾ ਇਕ ਵਾਲ ਹੁੰਦਾ ਹੈ ਅਜੇਹੇ ਜੁਗਲ਼ੀਏ ਮਨੁੱਸ਼ ਦੇ ਇਕ ਵਾਲ਼ਦੇ ਇਕ ਉਂਗਲ ਹਿੱਸੇ ਦੇ ਸੱਤ ਵੇਰੀ ਅੱਠ ਅੱਠ ਟੋਟੇ ਕਰਨ ਥੀਂ ੨੦੯੭੧੫੨ ਅਰਥਾਤ ਵੀਹ ਲਖ ਸਤਾਨਵੇਂ ਹਜ਼ਾਰ ਇਕ ਸੌ ਬਵੰਜਾ ਟੋਟੇ ਹੁੰਦੇ ਹਨ, ਅਜੇਹੇ ਟੋਟਿਆਂ ਨਾਲ਼ ਪਿਛੋਂ ਕਹੇ ਹੋਏ ਖੂਹ ਨੂੰ ਭਰਨਾ, ਉਸ ਵਿਚ ਸੌ ਵਰ੍ਹੇ ਦੇ ਪਿਛੋਂ ਇਕ ਇਕ ਟੋਟਾ ਕੱਢਨਾ, ਜਦ ਸਾਰੇ ਟੋਟੇ ਨਿਕਲ ਜਾਨ ਅਰ ਖੂਹ ਖਾਲ਼ੀ ਹੋ ਜਾਵੇ ਤਾਂ ਭੀ ਓਹ ਸੰਖਿਆਤ ਕਾਲ਼ ਹੈ, ਅਰ ਜਦ ਉਨਾਂ ਵਿਚੋਂ ਇਕ ਟੋਟੇ ਦੇ ਅਸੰਖਿਆਤ ਟੋਟੇ ਕਰਕੇ ਉਨਾਂ ਟੋਟਿਆਂ ਨਾਲ਼ ਉਸੇ ਖੂਹ ਨੂੰ ਅਜੇਹਾ ਠੋਕ ਕੇ ਭਰਨਾ ਕਿ ਉਸਦੇ ਉਪਰ ਥੀਂ ਚਕ੍ਰਵਰਤੀ ਰਾਜਾ ਦੀ ਸੈਨਾ ਲੰਘ ਜਾਵੇ ਤਾਂ ਭੀ ਨਾ ਦੱਬੀਵੇ, ਉਨਾਂ ਟੋਟਿਆਂ ਵਿਚੋਂ ਇਕ ਟੋਟਾ ਕੱਢੇ ਜਦ ਓਹ ਖੂਹ ਖਾਲ਼ੀ ਹੋ ਜਾਵੇ ਤਦ ਉਸ ਵਿਚ ਅਸੰਖਿਆਤ ਪੂਰਵ ਪੈਂਨ ਤਦ ਇਕ ਇਕ ਪਲ਼ਯੋਪਮ ਕਾਲ਼ ਹੁੰਦਾ ਹੈ ਓਹ ਪਲ਼ਯੋਪਮ ਕਾਲ਼ ਖੂਹੇ ਦੇ ਦ੍ਰਿਸ਼ਟਾਂਤ ਨਾਲ਼ ਜਾਨਨਾ। ਜਦ ਦਸ ਕ੍ਰੋੜਾਨ-ਕ੍ਰੋੜ ਪਲ਼ਯੋਪਮ ਕਾਲ਼ ਬੀਤਨ ਤਦ ਇਕ "ਸਾਗਰੋਪਮ" ਕਾਲ਼ ਹੁੰਦਾ ਹੈ, ਜਦ ਦਸ ਕ੍ਰੋੜਾਂਨਕ੍ਰੋੜ ਸਾਗਰੋਪਮ ਕਾਲ਼ ਬੀਤ ਜਾਵੇ ਤਦ ਇਕ "ਉਤਸਰਪਣੀ" ਕਾਲ਼ ਹੁੰਦਾ ਹੈ, ਅਰ ਜਦ ਇਕ ਉਤਸਰਪਣੀ ਅਰ ਇਕ ਅਵਸਰਪਣੀ ਕਾਲ਼ ਬੀਤ ਜਾਵੇ ਤਦ ਇਕ "ਕਾਲ਼ਚਕ੍ਰ" ਹੁੰਦਾ ਹੈ, ਜਦ ਅਨੰਤ ਕਾਲ਼ ਚਕ੍ਰ ਬੀਤ ਜਾਨ ਤਦ ਇਕ "ਪੁਦਗਲ਼ਪਰਾਵ੍ਰਿਤ" ਹੁੰਦਾ ਹੈ। ਹੁਨ ਅਨੰਤ ਕਾਲ਼ ਕਿਸ ਨੂੰ ਕਹਿੰਦੇ ਹਨ, ਜੋ ਸਿੱਧਾਂਤ ਪੁਸਤਕਾਂ ਵਿਚ ਨਵਾਂ ਦ੍ਰਿਸ਼ਟਾਂਤਾਂ ਨਾਲ਼ ਕਾਲ਼ ਦੀ ਗਿਣਤੀ ਕੀਤੀ ਹੈ ਉਸਥੀਂ ਉਪਰਾਂਤ "ਅਨੰਤਕਾਲ਼" ਕਹਾਂਦਾ ਹੈ, ਉਜੇਹੇ ਅਨੰਤ ਪੁਦਗਲ਼ਪਰਾਵ੍ਰਿਤ ਕਾਲ਼ ਜੀਵਨੂੰ ਭ੍ਰਮਦੇ ਹੋਏ ਬੀਤੇ ਹਨ, ਇਤਿਆਦੀ।

ਸੁਨੋ ਭਰਾਓ! ਗਣਿਤਵਿਦਿਆ ਵਾਲ਼ੇ ਲੋਕੋ! ਜੈਨੀਆਂ ਦੇ ਗ੍ਰੰਥਾਂ ਦੀ ਕਾਲ਼ ਸੰਖਿਆ ਕਰ ਸੱਕੋਗੇ ਵਾ ਨਹੀਂ? ਅਰ ਤੁਸੀਂ ਏਸ ਨੂੰ ਸੱਚ ਭੀ ਮੰਨ ਸੱਕੋਗੇ ਵਾ ਨਹੀਂ? ਦੇਖੋ! ਇਨਾਂ ਤੀਰਥੰਕਰਾਂ ਨੇ ਅਜੇਹੀ ਗਣਿਤਵਿਦਿਆ ਪੜ੍ਹੀ ਸੀ। ਅਜੇਹੇ ਅਜੇਹੇ ਤਾਂ ਇਨਾਂ ਦੇ ਮਤ ਵਿਚ ਗੁਰੂ ਅਰ ਸਿੱਖ ਹਨ ਜਿਨ੍ਹਾਂ ਦੀ ਅਵਿਦਿਆ ਦਾ ਕੁਝ ਪਾਰਾਵਾਰ ਨਹੀਂ, ਹੋਰ ਭੀ ਇਨਾਂ ਦਾ ਹਨੇਰ ਸੁਨੋ, ਰਤਨਸਾਰ ਭਾਗ ਪਤ੍ਰਾ ੧੩੩ ਥੀਂ ਲੈਕੇ ਜੋ ਕੁਝ ਬੂਟਾਬੋਲ ਅਰਥਾਤ ਜੈਨੀਆਂ ਦੇ ਸਿੱਧਾਂਤ ਗ੍ਰੰਥ ਜੇਹੜੇ ਕਿ ਉਨਾਂ ਦੇ ਤੀਰਥੰਕਰ ਅਰ ਰਿਸ਼ਭਦੇਵ

ਥੀਂ ਲੈਕੇ ਮਹਾਵੀਰ ਤਕ ਚੌਵੀ ੨੪ ਹੋਏ ਹਨ ਉਨ੍ਹਾਂ ਦੇ ਵਚਨਾਂ ਦਾ ਸਾਰ ਸੰਗ੍ਰਹ ਹੈ, ਅਜੇਹੇ ਰਤਨਸਾਰ ਭਾਗ ਪਤ੍ਰਾ ੧੪੯ ਵਿਚ ਲਿਖਿਆ ਹੈ ਕਿ ਪ੍ਰਿਥਿਵੀਕਾਯ ਦੇ ਜੀਵ ਮਿੱਟੀ, ਪੱਥਰ ਆਦੀ ਪ੍ਰਿਥਿਵੀ ਦੇ ਭੇਦ ਕਰਕੇ ਜਾਨਣਾ। ਉਨ੍ਹਾਂ ਵਿਚ ਰਹਨ ਵਾਲੇ ਜੀਵਾਂ ਦੇ ਸ਼ਰੀਰ ਦਾ ਅੰਦਾਜ਼ਾ ਇਕ ਅੰਗੁਲ ਦਾ ਅਸੰਖਿਆਤਵਾਂ ਹਿੱਸਾ ਸਮਝਣਾ ਅਰਥਾਤ ਅਤਯੰਤਹੀ ਸੂਖਛਮ ਹੁੰਦੇ ਹਨ, ਉਨ੍ਹਾਂ ਦੀ ਉਮਰ ਅਰਥਾਤ ਓਹ ਵਧੀਕ ਥੀਂ ਵਧੀਕ ੨੨ ਹਜ਼ਾਰ ਵਰ੍ਹੇ ਤਕ ਜੀਉਂਦੇ ਹਨ। ( ਰਤਨਸਾਰ ਪਤ੍ਰਾ ੧੪੯ ) ਬਨਸਤੀ ਦੇ ਇਕ ਸ਼ਰੀਰ ਵਿਚ ਅਨੰਤ ਜੀਵ ਹੁੰਦੇ ਹਨ, ਓਹ ਸਾਧਾਰਣ ਬਨਸਪਤ ਕਹਾਂਦੀਆਂ ਹਨ, ਜੋਕਿ ਕੰਦ, ਮੂਲ਼ ਪ੍ਰਮੁਖ ਅਰ ਅਨੰਤਕਾਯ ਪ੍ਰਮੁਖ ਹੁੰਦੇ ਹਨ, ਉਨ੍ਹਾਂ ਨੂੰ ਸਾਧਾਰਣ ਬਨਸਪਤੀ ਦੇ ਜੀਵ ਕਹਨੇ ਚਾਹੀਏ, ਉਨ੍ਹਾਂ ਦੀ ਉਮਰ ਦਾ ਅੰਦਾਜ਼ਾ ਅਨੰਤ ਮਹੂਰਤ ਹੁੰਦਾ ਹੈ, ਪਰੰਤੂ ਏਥੇ ਪਹਿਲਾਂ ਕਹਿਆ ਹੋਇਆ ਇਨ੍ਹਾਂ ਦਾ ਮਹੂਰਤ ਸਮਝਣਾ ਚਾਹੀਏ ਅਤੇ ਇਕ ਸ਼ਰੀਰ ਵਿਚ ਜੋ ਇਕ ਇੰਦ੍ਰਿਯ ਅਰਥਾਤ ਸਪਰਸ਼ ਇੰਦ੍ਰੀ ਇਨ੍ਹਾਂ ਵਿਚ ਹੈ ਅਰ ਉਸ ਵਿਚ ਇਕ ਜੀਵ ਰਹਿੰਦਾ ਹੈ ਉਸਨੂੰ ਪ੍ਰਤੇਕ ਬਨਸਪਤੀ ਕਹਿੰਦੇ ਹਨ, ਉਸਦਾ ਦੇਹਮਾਨ ਇਕ ਹਜ਼ਾਰ ਯੋਜਨ ਅਰਥਾਤ ਪੁਰਾਣੀਆਂ ਦਾ ਯੋਜਨ ਚੌਂਹ ਕੋਹਾਂ ਦਾ, ਪਰੰਤੂ ਜੈਨੀਆਂ ਦਾ ਯੋਜਨ ੧੦੦੦੦ ਦਸ ਹਜ਼ਾਰ ਕੋਹਾਂ ਦਾ ਹੁੰਦਾ ਹੈ, ਅਜੇਹੇ ਚਾਰ ਹਜ਼ਾਰ ਕੋਹ ਦਾ ਸ਼ਰੀਰ ਹੁੰਦਾ ਹੈ, ਉਸਦਾ ਆਜੂਮਾਨ ਵਧੀਕ ਥੀਂ ਵਧੀਕ ਦਸ ਹਜ਼ਾਰ ਵਰ੍ਹੇ ਦਾ ਹੁੰਦਾ ਹੈ। ਹੁਨ ਦੋ ਇੰਦ੍ਰੀਆਂ ਵਾਲੇ ਜੀਵ ਅਰਥਾਤ ਇਕ ਉਨ੍ਹਾਂ ਦਾ ਸ਼ਰੀਰ ਅਰ ਇਕ ਮੂੰਹ ਜੋ ਸ਼ੰਖ, ਕੌਡੀ ਅਰ ਜੂੰ ਆਦੀ ਹੁੰਦੇ ਹਨ ਉਨ੍ਹਾਂ ਦਾ ਦੇਹਮਾਨ ਵਧੀਕ ਥੀਂ ਵਧੀਕ ਅਠਤਾਲੀ ਕੋਹ ਦਾ ਸਥੂਲ ਸ਼ਰੀਰ ਹੁੰਦਾ ਹੈ। ਅਰ ਉਨ੍ਹਾਂ ਦਾ ਆਜੂਮਾਨ ਵਧੀਕ ਥੀਂ ਵਧੀਕ ਬਾਰਾਂ ਵਰ੍ਹੇ ਦਾ ਹੁੰਦਾ ਹੈ। ਇੱਥੇ ਬਹੁਤ ਭੁੱਲ ਗਿਆ, ਕਿਉਂਕਿ ਇੱਨੇ ਵਡੇ ਸ਼ਰੀਰ ਦੀ ਉਮਰ ਵਧੀਕ ਲਿਖਦਾ, ਅਰ ਅਠਤਾਲੀ ਕੋਹ ਦੀ ਮੋਟੀ ਜੂੰ ਜੈਨੀਆਂ ਦੇ ਸ਼ਰੀਰ ਵਿਚ ਪੈਂਦੀ ਹੋਵੇਗੀ, ਅਤੇ ਉਨਾਂਹੀ ਨੇ ਦੇਖੀ ਭੀ ਹੋਵੇਗੀ, ਹੋਰਨਾਂ ਦੇ ਭਾਗ ਅਜੇਹੇ ਕਿਥੋਂ ਜੋ ਇੱਨੀ ਵੱਡੀ ਜੂੰ ਨੂੰ ਦੇਖਨ ! (ਰਤਨਸਾਰ ਭਾਗ ਪਤ੍ਰਾ ੧੫੦) ਹੋਰ ਦੇਖੋ ! ਇਨਾਂ ਦਾ ਅੰਧਾਧੁੰਦ ਅਠੂਹਾਂ, ਬਗਾਹੀ, ਕਸਾਰੀ, ਅਰ ਮੱਖੀ, ਇਕ ਯੋਜਨ ਦੇ ਸ਼ਰੀਰ ਵਾਲੇ ਹੁੰਦੇ ਹਨ ਇਨ੍ਹਾਂ ਦੀ ਉਮਰ ਵਧੀਕ ਥੀਂ ਵਧੀਕ ਛੀ ਮਹੀਨੇ ਦੀ ਹੈ, ਦੇਖੋ ਭਰਾਓ ! ਚੌਹਾਂ ਚੌਹਾਂ ਕੋਹਾਂ ਦਾ ਅਠੂਹਾਂ ਹੋਰੀ ਕਿਸੇ ਨੇ ਦੇਖਿਆ ਨਾ ਹੋਵੇਗਾ ਜੋ ਅੱਠਾ ਮੀਲਾਂ ਤਕ ਦਾ ਸ਼ਰੀਰ ਵਾਲਾ ਅਠੂਹਾਂ ਅਰ ਮੱਖੀ ਭੀ ਜੈਨੀਆਂ ਦੇ ਮਤ ਵਿਚ ਹੁੰਦੀ ਹੈ, ਅਜੇਹੇ ਅਠੂਹੇਂ ਅਰ ਮੱਖੀ ਉਨਾਂ ਹੀ ਦੇ ਘਰ ਵਿਚ ਰਹਿੰਦੇ ਹੋਨਗੇ, ਅਰ ਉਨਾਂ ਹੀ ਨੇ ਦੇਖੇ ਹੋਨਗੇ, ਹੋਰੀ ਕਿਸੇ ਨੇ ਜਗਤ ਵਿਚ ਨਹੀਂ ਦੇਖੇ ਹੋਨਗੇ, ਕਦੀ ਅਜੇਹੇ ਅਠੂਹੇਂ ਕਿਸੇ

ਜੈਨੀ ਨੂੰ ਲਭਨ ਤਾਂ ਉਸਦਾ ਕੀ ਹੁੰਦਾ ਹੋਵੇਗਾ। ਜਲਦੇ ਜੀਵ ਮੱਛੀ ਆਦੀ ਦੇ ਸ਼ਰੀਰ ਦਾ ਅੰਦਾਜ਼ਾ ਇਕ ਹਜ਼ਾਰ ਯੋਜਨ ਅਰਥਾਤ ੧੦੦੦੦ ਕੋਹ ਦੇ ਯੋਜਨ ਦੇ ਹਿਸਾਬ ਨਾਲ ੧੦੦੦੦੦੦੦ ਇਕ ਕ੍ਰੋੜ ਕੋਹ ਦਾ ਸ਼ਰੀਰ ਹੁੰਦਾ ਹੈ, ਅਰ ਇਕ ਕ੍ਰੋੜ ਪਿਛਲੇ ਵਰ੍ਹਿਆਂ ਦਾ ਇਨ੍ਹਾਂ ਦਾ ਆਯੂ ਹੁੰਦਾ ਹੈ, ਉਜੇਹਾ ਵਡਾ ਜਲਦਾ ਜੀਵ ਬਿਨਾ ਜੈਨੀਆਂ ਦੇ ਹੋਰ ਕਿਸੇ ਨੇ ਨਾ ਦੇਖਿਆ ਹੋਵੇਗਾ, ਅਰ ਚੌਂਹ ਪੈਰਾਂ ਵਾਲਾ ਹਾਥੀ ਆਦੀ ਦਾ ਦੇਹ ਮਾਨ ਦੋ ਕੋਹ ਥੀਂ ਨਵਾਂ ਕੋਹਾਂ ਤਕ, ਅਰ ਆਯੂ ਮਾਨ ਚੌਰਾਸੀ ਹਜ਼ਾਰ ਵਰ੍ਹਿਆਂ ਦਾ, ਇਤਿਆਦੀ ਅਜੇਹੇ ਵਡੇ ਵਡੇ ਸ਼ਰੀਰ ਵਾਲੇ ਜੀਵ ਭੀ ਜੈਨੀ ਲੋਗਾਂ ਨੇ ਦੇਖੇ ਹੋਣਗੇ, ਅਰ ਮੰਨਦੇ ਹਨ, ਹੋਰ ਕੋਈ ਬੁਧੀਮਾਨ ਨਹੀਂ ਮੰਨ ਸਕਦਾ। (ਰਤਨਸਾਰ ਭਾਗ ਪਤ੍ਰਾ ੧੫੨) ਜਲ ਵਿਚ ਫਿਰਨ ਵਾਲੇ, ਗਰਭ ਤੀਂ ਹੋਨ ਵਾਲੇ ਜੀਵਾਂ ਦਾ ਦੇਹਮਾਨ ਵਡਾ ਇਕ ਹਜ਼ਾਰ ਯੋਜਨ ਅਰਥਾਤ ੧੦੦੦੦੦੦੦ ਇਕ ਕ੍ਰੋੜ ਕੋਹਾਂ ਦਾ ਅਰ ਆਯੂ ਮਾਨ ਇਕ ਕ੍ਰੋੜ ਪੂਰਬਲੇ ਵਰ੍ਹਿਆਂ ਦਾ ਹੁੰਦਾ ਹੈ ਇਤਨੇ ਵਡੇ ਸ਼ਰੀਰ ਅਰ ਆਯੂ ਵਾਲੇ ਜੀਵਾਂ ਭੀ ਇਨ੍ਹਾਂ ਜੈਨੀ ਮਹਾਤਮਾਂ ਨੇ ਸੁਪਨੇ ਵਿਚ ਦੇਖੇ ਹੋਨਗੇ। ਕੀ ਇਹ ਵੱਡੀ ਝੂਠੀ ਗੱਲ ਨਹੀਂ ਕਿ ਜਿਸਦਾ ਕਦੀ ਭੀ ਹੋਨਾ ਨਾ ਹੋ ਸਕੇ॥

ਹੁਨ ਸੁਨੋ ਪ੍ਰਿਥਵੀ ਦੇ ਅੰਦਾਜ਼ੇ ਨੂੰ (ਰਤਨਸਾਰ ਭਾਗ ਪਤ੍ਰਾ ੧੫੨) ਇਸ ਤਿਰਛੇ ਲੋਕ ਅਸੰਖਿਆਤ ਦੀਪ ਅਰ ਅਸੰਖਿਆਤ ਸਮੁੰਦ੍ਰ ਹਨ, ਇਨਾਂ ਅਸੰਖਿਆਤ ਦਾ ਅੰਦਾਜ਼ਾ ਅਰਥਾਤ ਜੋ ਢਾਈ ਸਾਗਰੋਪਮ ਕਾਲ ਵਿਚ ਜਿੰਨਾ ਸਮਾ ਹੋਵੇ ਉਨੇ ਦੀਪ ਤਥਾ ਸਮੁੰਦ੍ਰ ਜਾਨਨਾ, ਹੁਨ ਇਸ ਪ੍ਰਿਥਵੀ ਵਿਚ "ਜੰਬੂਦ੍ਵੀਪ" ਪਹਿਲਾਂ ਸਾਰੇ ਦੀਪਾਂ ਦੇ ਵਿਚਕਾਰ ਹੈ, ਇਸ ਦਾ ਪ੍ਰਮਾਣ ਇਕ ਲੱਖ ਯੋਜਨ ਅਰਥਾਤ ਇਕ ਅਰਬ ਕੋਹ ਦਾ ਹੈ, ਅਰ ਇਸ ਦੇ ਚੌਹਾਂ ਪਾਸੇ ਖਾਰਾ ਸਮੁੰਦ੍ਰ ਹੈ, ਉਸਦਾ ਪ੍ਰਮਾਣ ਦੋ ਲੱਖ ਯੋਜਨ ਕੋਹ ਦਾ ਹੈ, ਅਰਥਾਤ ਦੋ ਅਰਬ ਕੋਹ ਦਾ, ਇਸ ਜੰਬੂਦ੍ਵੀਪ ਦੇ ਚੌਹਾਂ ਪਾਸੇ ਜੋ "ਧਾਤਕੀ ਖੰਡ" ਨਾਮ ਦੀਪ ਹੈ ਉਸਦਾ ਚਾਰ ਲੱਖ ਯੋਜਨ ਅਰਥਾਤ ਚਾਰ ਅਰਬ ਕੋਹ ਦਾ ਪ੍ਰਮਾਣ ਹੈ, ਅਰ ਉਸਦੇ ਪਿਛੇ "ਕਾਲੋਦਧੀ" ਸਮੁਦ੍ਰ ਹੈ, ਉਸ ਦਾ ਅੱਠ ਲੱਖ ਅਰਥਾਤ ਅਠ ਅਰਬ ਕੋਹਦਾ ਅੰਦਾਜ਼ ਹੈ, ਉਸ ਦੇ ਪਿਛੇ "ਪੁਸ਼ਕਰਾਵਰਤ" ਦੀਪ ਹੈ ਉਸਦਾ ਅੰਦਾਜ਼ ਸੋਲ੍ਹਾਂ ਕੋਹਾਂ ਦਾ ਹੈ, ਉਸ ਦੀਪ ਦੇ ਅੰਦਰ ਦੀ ਕੋਰਾਂ ਹੈਨ, ਉਸ ਦ੍ਵੀਪ ਦੇ ਅੱਧ ਵਿਚ ਮਨੁਸ਼ ਵੱਸਦੇ ਹਨ, ਅਰ ਉਸਦੇ ਅੱਗੇ ਅਸੰਖਿਆਤ ਦ੍ਵੀਪ ਸਮੁੰਦ੍ਰ ਹਨ, ਉਨਾਂ ਵਿਚ ਤਿਰਯਕ ਯੋਨੀਆਂ ਦੇ ਜੀਵ ਰਹਿੰਦੇ ਹਨ (ਰਤਨਸਾਰ ਭਾਗ ਪਤ੍ਰਾ੧੫੩) ਜੰਬੂਦ੍ਵੀਪ ਵਿਚ ਇਕ ਹਿਮਵੰਤ, ਇਕ ਏਰੰਡਵੰਤ, ਇਕ ਹਰੀਵਰਸ਼, ਇਕ ਰਮਜਕ, ਇਕ ਦੇਵਕੁਰੂ, ਇਕ ਉੱਤਰਕੁਰੂ, ਇਹ ਛੀ ਖੇਤ੍ਰ ਹਨ॥

(ਸਮੀਖਛਕ) ਸੁਨੋ ਭਰਾਵੋ ਭੂਗੋਲ ਵਿਦਿਆ ਦੇ ਜਾਨਨ ਵਾਲੇ ਲੋਗੋ! ਭੂਗੋਲ ਦੇ ਮਿਨਨ ਵਿਚ ਤੁਸੀਂ ਭੁੱਲੇ ਵਾ ਜੈਨੀ? ਜੇਕਰ ਜੈਨੀ ਭੁੱਲ ਗਏ

ਹੋਨ ਤਾਂ ਤੁਸੀਂ ਉਨ੍ਹਾਂ ਨੂੰ ਸਮਝਾਓ, ਅਰ ਜੇ ਤੁਸੀਂ ਭੁੱਲੇ ਹੋ ਤਾਂ ਉਨਾਂ ਥੀਂ ਸਮਝ ਲਵੋ, ਥੋੜਾ ਜਿਹਾ ਵਿਚਾਰ ਕੇ ਦੇਖੋ ਤਾਂ ਇਹਾ ਨਿਸ਼ਚੇ ਹੁੰਦਾ ਹੈ ਕਿ ਜੈਨੀਆ ਦੇ ਆਚਾਰਯ ਅਰ ਸਿੱਖਾਂ ਨੇ ਭੂਗੋਲ, ਖਗੋਲ ਅਰ ਗਣਿਤ ਵਿਦਿਆ ਕੁਝ ਭੀ ਨਹੀਂ ਪੜ੍ਹੀ ਸੀ, ਪੜ੍ਹੇ ਹੁੰਦੇ ਤਾਂ ਵੱਡਾ ਅਨਹੋਂਦ ਗਪੌੜਾ ਕਿਉਂ ਮਾਰਦੇ? ਭਲਾ ਅਜੇਹੇ ਅਵਿਦਵਾਨ ਪੁਰੁਸ਼ ਜਗਤ ਨੂੰ ਕਰਤਾ ਦੇ ਬਿਨਾ ਅਰ ਈਸ਼੍ਵਰ ਨੂੰ ਨਾ ਮੰਨਨ ਏਸ ਵਿਚ ਕੀ ਆਸ਼ਚਰਯ ਹੈ? ਏਸ ਲਈ ਜੈਨੀ ਲੋਗ ਅਪਨੇ ਪੁਸਤਕਾਂ ਨੂੰ ਕਿਸੇ ਵਿਦਵਾਨ ਹੋਰੀ ਮਤ ਵਾਲਿਆਂ ਨੂੰ ਨਹੀਂ ਦਿੰਦੇ, ਕਿਉਂਕਿ ਜਿਨਾਂ ਨੂੰ ਇਹ ਲੋਕ ਮੰਨਨ ਯੋਗ ਤੀਰਥੰਕਰਾਂ ਦੇ ਬਨਾਏ ਹੋਏ ਸਿੱਧਾਂਤ ਗ੍ਰੰਥ ਮੰਨਦੇ ਹਨ ਉਨਾਂ ਵਿਚ ਇਸੇ ਤਰਾਂ ਅਵਿਦਿਆ ਦੀਆਂ ਗੱਲਾਂ ਭਰੀਆਂ ਪਈਆ ਹਨ, ਏਸ ਲਈ ਨਹੀਂ ਦੇਖਨ ਦਿੰਦੇ, ਜੇ ਦੇਨ ਤਾਂ ਪੋਲ ਖੁਲ ਜਾਵੇ, ਇਨਾਂ ਦੇ ਬਿਨਾ ਜੇਕੋਈ ਮਨੁੱਸ਼ ਕੁਝ ਭੀ ਬੁੱਧ ਰਖਦਾ ਹੋਵੇਗਾ ਓਹ ਕਦੀ ਭੀ ਏਸ ਗਪੌੜੇ ਨੂੰ ਸੱਚ ਨਹੀਂ ਮੰਨ ਸੱਕੇਗਾ, ਇਹ ਸਾਰਾ ਪ੍ਰਪੰਚ ਜੈਨੀਆਂ ਨੇ ਜਗਤ ਨੂੰ ਅਨਾਦੀ ਮੰਨਨ ਲਈ ਖੜਾ ਕੀਤਾ ਹੈ, ਪਰੰਤੂ ਇਹ ਨਿਰਾ ਝੂਠ ਹੈ, ਹਾਂ ਜਗਤ ਦਾ ਕਾਰਣ ਅਨਾਦੀ ਹੈ, ਕਿਉਂਕਿ ਓਹ ਪ੍ਰਮਾਣੂ ਆਦੀ ਤਤ੍ਵ ਸ੍ਵਰੂਪ ਅਕਰਤ੍ਰਿਕ ਹਨ, ਪਰੰਤੂ ਉਨਾਂ ਵਿਚ ਨਿਯਮ ਪੂਰਵਕ ਬਨਨੇ ਵਾ ਵਿਗੜਨੇ ਦਾ ਸਾਮਰਥ ਕੁਝ ਭੀ ਨਹੀਂ ਕਿਉਂਕਿ ਜਦ ਇਕ ਪ੍ਰਮਾਣੂ ਦ੍ਰਵ੍ਯ ਕਿਸੇ ਦਾ ਨਾਮ ਹੈ ਅਰ ਸ੍ਵਭਾਵ ਥੀਂ ਵਖਰਾ ਵਖਰਾ ਰੂਪ ਅਰ ਜੜ ਹਨ ਓਹ ਅਪਨੇ ਆਪ ਜੀਕਨ ਚਾਹੀਏ ਤੀਕਨ ਨਹੀਂ ਬਨ ਸਕਦੇ, ਏਸ ਲਈ ਇਨ੍ਹਾਂ ਦਾ ਬਨਾਨ ਵਾਲਾ ਚੇਤਨ ਜ਼ਰੂਰ ਹੈ, ਅਰ ਓਹ ਬਨਾਨ ਵਾਲਾ ਗਿਆਨਸ੍ਵਰੂਪ ਹੈ। ਦੇਖੋ! ਪ੍ਰਿਥਿਵੀ ਸੂਰਯ ਆਦੀ ਸਾਰੇ ਲੋਕਾਂ ਨੂੰ ਨਿਯਮ ਵਿਚ ਰਖਨਾ, ਅਨੰਤ ਅਨਾਦੀ ਚੇਤਨ ਪਰਮਾਤਮਾ ਦਾ ਕੰਮ ਹੈ, ਜਿਸ ਵਿਚ ਸੰਯੋਗ ਰਚਨਾ ਵਿਸ਼ੇਸ਼ ਦਸੀਂਦੀ ਹੈ, ਓਹ ਸਥੂਲ ਜਗਤ ਅਨਾਦੀ ਕਦੀ ਨਹੀਂ ਹੋ ਸਕਦਾ, ਜੇ ਕਾਰਯ ਜਗਤ ਨੂੰ ਨਿੱਤ ਮੰਨੋਗੇ ਤਾਂ ਉਸਦਾ ਕਾਰਣ ਕੋਈ ਨਾ ਹੋਵੇਗਾ, ਕਿੰਤੂ ਓਹੀ ਕਾਰਯ ਕਾਰਣ ਰੂਪ ਹੋ ਜਾਵੇਗਾ, ਜੇ ਈਕਨ ਕਹੋਗੇ ਤਾਂ ਅਪਨਾ ਕਾਰਯ ਅਰ ਕਾਰਣ ਆਪ ਹੀ ਹੋਨ ਥੀਂ ਅਨਯੋਨਯਾਸ਼੍ਰੈ ਅਰ ਆਤਮਾਸ਼੍ਰੈ ਦੋਸ਼ ਆਵੇਗਾ, ਜੀਕਨ ਅਪਨੀ ਧੌਨ ਉਪਰ ਆਪ ਚੜ੍ਹਨਾ, ਅਰ ਅਪਨਾ ਪਿਤਾ ਪੁਤ੍ਰ ਆਪ ਨਹੀਂ ਹੋ ਸਕਦਾ ਏਸ ਲਈ ਜਗਤ ਦਾ ਕਰਤਾ ਜ਼ਰੂਰ ਹੀ ਮੰਨਨਾ ਹੈ॥

(ਪ੍ਰਸ਼ਨ) ਜੇ ਈਸ਼੍ਵਰ ਨੂੰ ਜਗਤ ਦਾ ਕਰਤਾ ਮੰਨਦੇ ਹੋ ਤਾਂ ਈਸ਼੍ਵਰ ਦਾ ਕਰਤਾ ਕੌਨ ਹੈ?

(ਉੱਤਰ) ਕਰਤਾ ਦਾ ਕਰਤਾ ਅਰ ਕਾਰਣ ਦਾ ਕਾਰਣ ਕੋਈ ਭੀ ਨਹੀਂ ਹੋ ਸਕਦਾ, ਕਿਉਂਕਿ ਪਹਿਲਾ ਕਰਤਾ ਅਰ ਕਾਰਣ ਦੇ ਹੋਨ ਥੀਂ

ਹੀ ਕਾਰਯਹੁੰਦਾ ਹੈ, ਜਿਸ ਵਿਚ ਸੰਯੋਗ ਵਿਯੋਗ ਨਹੀਂ ਹੁੰਦਾ, ਜੋ ਪਹਿਲੇ ਸੰਯੋਗਵਿਯੋਗ ਦਾ ਕਾਰਨ ਹੈ, ਉਸਦਾ ਕਰਤਾ ਵਾ ਕਾਰਣ ਕਿਸੇ ਤਰਾਂ ਨਹੀਂ ਹੋ ਸਕਦਾ, ਇਸ ਦੀ ਵਿਸ਼ੇਸ਼ ਵਿਆਖਿਆ ਅੱਠਵੇਂ ਸਮੁੱਲਾਸ ਵਿਚ ਸ੍ਰਿਸ਼ਟੀ ਦੀ ਵਿਆਖਿਆ ਵਿਚ ਲਿਖੀ ਹੈ ਦੇਖ ਲੈਣੀ । ਇਨਾਂ ਜੈਨੀ ਲੋਗਾਂ ਨੂੰ ਮੋਟੀ ਗੱਲ ਦਾ ਭੀ ਪੂਰਾ ਪੂਰਾ ਗਿਆਨ ਨਹੀਂ ਤਾਂ ਪਰਮ ਸੂਖਛਮ ਸ੍ਰਿਸ਼ਟੀ ਵਿਦਿਆ ਦਾ ਗਿਆਨ ਕੀਕਨ ਹੋ ਸਕਦਾ ਹੈ ? ਇਸ ਲਈ ਜੋ ਜੈਨੀ ਲੋਗ ਸ੍ਰਿਸ਼ਟੀ ਨੂੰ ਅਨਾਦੀ ਅਨੰਤ ਮੰਨਦੇ, ਅਰ ਦ੍ਰਵ੍ਯ ਪਰਯਾਇਆਂ ਨੂੰ ਭੀ ਅਨਾਦੀ ਅਨੰਤ ਮੰਨਦੇ ਹਨ, ਅਰ ਪ੍ਰਤੀਗੁਣ ਪ੍ਰਤੀਦੇਸ਼ ਵਿਚ ਪਰਯਾਇਆਂ ਅਰ ਪ੍ਰਤੀਵਸਤੂ ਬੀ ਅਨੰਤ ਪ੍ਰਯਾਯਾਂ ਨੂੰ ਮੰਨਦੇ ਹਨ, ਇਹ ਪ੍ਰਕਰਣਰਤਨਾਕਰ ਦੇ ਪਹਿਲੇ ਭਾਗਵਿਚ ਲਿਖਿਆ ਹੈ, ਇਹ ਭੀ ਗੱਲ ਕਦੀ ਨਹੀਂ ਘਟ ਸਕਦੀ, ਕਿਉਂ ਕਿ ਜਿਨ੍ਹਾਂ ਦਾ ਅੰਤ ਅਰਥਾਤ ਮਰਯਾਦਾ ਹੁੰਦੀ ਹੈ ਉਨ੍ਹਾਂ ਦੇ ਸਾਰੇ ਸੰਬੰਧੀ ਅੰਤ ਵਾਲੇਹੀ ਹੁੰਦੇ ਹਨ । ਜੇਕਰ ਅਨੰਤ ਨੂੰ ਅਸੰਖ ਕਹਿੰਦੇ ਤਾਂ ਭੀ ਨਹੀਂ ਘਟ ਸਕਦਾ, ਕਿੰਤੂ ਜੀਵ ਅਪੇਖਛਾ ਵਿਚ ਇਹ ਗੱਲ ਘਟ ਸਕਦੀ ਹੈ ਪਰਮੇਸ਼੍ਵਰ ਦੇ ਸਾਮਨੇ ਨਹੀਂ, ਕਿਉਂਕਿ ਇਕ ਇਕ ਦ੍ਰਵ੍ਯ ਵਿਚ ਅਪਨੇ ਅਪਨੇ ਇਕ ਇਕ ਕਾਰਯ ਕਾਰਣ ਸਾਮਰਥ ਨੂੰ ਵਿਭਾਗ ਤੋਂ ਬਿਨਾ ਪਰਯਾਇਆਂ ਬੀ ਅਨੰਤ ਸਾਮਰਥ ਮੰਨਨਾ ਨਿਰੀ ਅਵਿਦਿਆ ਦੀ ਗੱਲ ਹੈ, ਜਦ ਇਕ ਪ੍ਰਮਾਣੂ ਦ੍ਰਵ੍ਯ ਦੀ ਸੀਮਾ ਹੈ ਤਾਂ ਉਸ ਵਿਚ ਅਨੰਤ ਵਿਭਾਗ ਰੂਪ ਪਰਯਾਯ ਕੀਕਨ ਰਹ ਸਕਦੇ ਹਨ ? ਇਸ ਤਰਾਂ ਹੀ ਇਕ ਇਕ ਦ੍ਰਵ੍ਯ ਵਿਚ ਅਨੰਤਗੁਣ, ਅਰ ਇਕ ਗੁਣਪ੍ਰਦੇਸ਼ ਵਿਚ ਅਵਿਭਾਗ ਰੂਪ ਅਨੰਤ ਪਰਯਾਯਾਂ ਨੂੰ ਭੀ ਅਨੰਤ ਮੰਨਨਾ ਨਿਰੀ ਬਾਲਪਨੇ ਦੀ ਗੱਲ ਹੈ, ਕਿਉਂਕਿ ਜਿਸਦੇ ਆਧਾਰ ਦਾ ਅੰਤ ਹੈ ਤਾਂ ਉਸ ਵਿਚ ਰਹਨ ਵਾਲੇ ਦਾ ਅੰਤ ਕਿਉਂ ਨਹੀਂ ? ਅਜੇਹੀ ਹੀ ਲੰਮੀਆਂ ਚੌੜੀਆਂ ਝੂਠੀਆਂ ਬਾਤਾਂ ਲਿਖੀਆਂ ਹਨ ॥

ਹੁਨ ਜੀਵ ਅਰ ਅਜੀਵ ਇਨਾਂ ਦੋਹਾਂ ਪਦਾਰਥਾਂ ਦੇ ਵਿਸ਼ਯ ਵਿਚ ਜੈਨੀਆਂ ਦਾ ਨਿਸ਼ਚਾ ਅਜੇਹਾ ਹੈ :—

**ਚੇਤਨਾਲਖਛਣੋ ਜੀਵਃ ਸ੍ਯਾਦਜੀਵਸਤਦਨ੍ਯਕਃ ।**
**ਸਤਕਰਮਪੁਦਗਲਾਃ ਪੁਣ੍ਯੰ ਪਾਪੰ ਤਸ੍ਯ ਵਿਪਰਯਯਃ ॥**

ਇਹ ਜਿਨਦੱਤ ਸੂਰੀ ਦਾ ਵਚਨ ਹੈ-ਅਰ ਏਹੀ ਪ੍ਰਕਰਣਰਤਨਾਕਰ ਭਾਗ ਪਹਿਲੇ ਵਿਚ ਨਯਚਕ੍ਰਸਾਰ ਵਿਚ ਭੀ ਲਿਖਿਆ ਹੈ ਕਿ ਚੇਤਨਾ ਲਖਛਣ

ਭਾਗ ਪਹਿਲੇ ਵਿਚ ਨਯਚਕ੍ਰਸਾਰ ਵਿਚ ਭੀ ਲਿਖਿਆ ਹੈ ਕਿ ਚੇਤਨਾ ਲਖਛਣ ਜੀਵ, ਅਰ ਚੇਤਨਾ ਬਿਨਾ ਅਜੀਵ ਅਰਥਾਤ ਜੜ ਹੈ । ਸਤ ਕਰਮਾ ਰੂਪ ਪੁਦਗਲ ਪੁੰਨ ਅਰ ਪਾਪ ਕਰਮ ਰੂਪ ਪੁਦਗਲ ਪਾਪ ਕਹਾਂਦੇ ਹਨ ॥

(ਸਮੀਖਛਕ) ਜੀਵ ਅਰ

ਰੂਪ ਪੁਦਗਲ ਹਨ ਓਹ ਪਾਪ ਪੁੰਨ ਵਾਲੇ ਕਦੀ ਨਹੀਂ ਹੋ ਸਕਦੇ, ਕਿਉਂਕਿ ਪਾਪ ਪੁੰਨ ਕਰਨੇ ਦਾ ਸੁਭਾਵ ਚੇਤਨ ਵਿਚ ਹੁੰਦਾ ਹੈ, ਦੇਖੋ ! ਏਹ ਜਿੰਨੇ ਜੜ ਪਦਾਰਥ ਹਨ ਓਹ ਸਾਰੇ ਪਾਪ ਪੁੰਨ ਥੀਂ ਰਹਿਤ ਹਨ, ਜੋ ਜੀਵਾਂ ਨੂੰ ਅਨਾਦੀ ਮੰਨਦੇ ਹਨ ਏਹ ਤਾਂ ਠੀਕ ਹੈ, ਪਰੰਤੂ ਉੱਸੇ ਅਲਪ ਅਰ ਅਲਪੱਗ ਜੀਵ ਨੂੰ ਮੁਕਤੀ ਦਸ਼ਾ ਵਿਚ ਸਰਵੱਗ ਮੰਨਨਾ ਝੂਠ ਹੈ, ਕਿਉਂਕਿ ਜੋ ਅਲਪ ਅਰ ਅਲਪੱਗਹੈ ਉਸਦਾ ਸਾਮਰਥ ਭੀ ਸਦਾ ਸੀਮਾ ਵਾਲਾ ਰਹੇਗਾ।ਜੈਨੀ ਲੋਗ ਜਗਤ ਜੀਵ, ਜੀਵ ਦੇ ਕਰਮ ਅਰ ਬੰਧ ਅਨਾਦੀ ਮੰਨਦੇ ਹਨ, ਇੱਥੇ ਭੀ ਜੈਨੀਆ ਦੇ ਤੀਰਥੰਕਰ ਭੁੱਲ ਗਏ ਹਨ, ਕਿਉਂਕਿ ਮਿਲੇ ਹੋਏ ਜਗਤ ਦਾ ਕਾਰਯ ਕਾਰਣ ਪ੍ਰਵਾਹ ਥੀਂ ਕਾਰਯ, ਅਰ ਜੀਵਦੇ ਕਰਮ, ਬੰਧ ਭੀ ਅਨਾਦੀ ਨਹੀਂ ਹੋ ਸਕਦੇ, ਜਦ ਅਜੇਹਾ ਮੰਨਦੇਹੋ ਤਾਂ ਕਰਮ ਅਰ ਬੰਧ ਦਾ ਛੁੱਟਨਾ ਕਿਉਂ ਮੰਨਦੇਹੋ ? ਕਿਉਂਕਿ ਜੋ ਅਨਾਦੀ ਪਦਾਰਥ ਹੈ ਓਹ ਕਦੀ ਨਹੀਂ ਛੁੱਟ ਸਕਦਾ, ਜੋ ਅਨਾਦੀ ਦਾ ਭੀ ਨਾਸ਼ ਮੰਨੋਗੇ ਤਾਂ ਤੁਹਾਡੇ ਸਬ ਅਨਾਦੀ ਪਦਾਰਥਾਂ ਦੇ ਨਾਸ਼ ਦਾ ਪ੍ਰਸੰਗ ਹੋਵੇਗਾ, ਅਰ ਜਦ ਅਨਾਦੀ ਨੂੰ ਨਿੱਤ ਮੰਨੋਗੇ ਤਾਂ ਕਰਮ ਅਰ ਬੰਧ ਭੀ ਨਿੱਤ ਹੋਵੇਗਾ । ਅਰ ਜਦ ਸਬ ਕਰਮਾਂ ਦੇ ਨਾਸ਼ ਦਾ ਪ੍ਰਸੰਗ ਹੋਵੇਗਾ । ਅਰ ਜਦ ਅਨਾਦੀ ਨੂੰ ਨਿੱਤ ਮੰਨੋਗੇ ਤਾਂ ਕਰਮ ਅਰ ਬੰਧ ਭੀ ਨਿੱਤ ਹੋਵੇਗਾ । ਅਰ ਜਦ ਸਬ ਕਰਮਾਂ ਦੇ ਛੁੱਟਨ ਥੀਂ ਮੁਕਤੀ ਮੰਨਦੇ ਹੋ ਤਾਂ ਸਬ ਕਰਮਾਂ ਦਾ ਛੁੱਟਨਾ ਰੂਪ ਮੁਕਤੀ ਦਾ ਨਿਮਿੱਤ ਹੋਇਆ, ਤਦ ਨਿਮਿੱਤ ਵਾਲੀ ਮੁਕਤੀ ਹੋਵੇਗੀ ਤਾਂ ਸਦਾ ਨਹੀਂ ਰਹ ਸਕੇਗੀ, ਅਰ ਕਰਮ ਕਰਤਾ ਦਾ ਨਿੱਤ ਸੰਬੰਧ ਹੋਨ ਥੀਂ ਕਰਮ ਭੀ ਕਦੀ ਨਹੀਂ ਛੁੱਟਨਗੇ, ਫੇਰ ਜਦ ਤੁਸਾਂ ਨੇ ਅਪਨੀ ਮੁਕਤੀ ਅਰ ਤੀਰਥੰਕਰਾਂ ਦੀ ਮੁਕਤੀ ਨਿੱਤ ਮੰਨੀ ਹੈ ਸੋ ਨਹੀਂ ਬਨ ਸੱਕੇਗੀ ॥

(ਪ੍ਰਸ਼ਨ) ਜੀਕਨ ਧਾਨ ਦਾ ਛਿੱਲੜ ਉਤਾਰਨ ਵਾ ਅੱਗ ਦੇ ਸੰਯੋਗ ਹੋਨ ਥੀਂ ਓਹ "ਬੀਜ" ਫਿਰ ਨਹੀਂ ਉੱਗਦਾ ਇੱਸੇ ਤਰਾਂ ਮੁਕਤੀ ਵਿਚ ਗਿਆ ਹੋਇਆ ਜੀਵ ਫਿਰ ਜਨਮ ਮਰਨ ਰੂਪ ਸੰਸਾਰ ਵਿਚ ਨਹੀਂ ਆਉਂਦਾ ॥

(ਉੱਤਰ) ਜੀਵ ਅਰ ਕਰਮ ਦਾ ਸੰਬੰਧ ਛਿੱਲੜ ਅਰ'ਬੀਜ' ਦੇ ਵਾਕਰ ਨਹੀਂ ਹੈ ਕਿੰਤੂ ਇਨ੍ਹਾਂ ਦਾ ਸਮਵਾਇਸੰਬੰਧ ਹੈ, ਏਸ ਥੀਂ ਅਨਾਦੀ ਕਾਲ ਥੀਂ ਜੀਵ ਅਰ ਉਸ ਵਿਚ ਕਰਮ ਅਰ ਕਰਤ੍ਰਿਤ੍ਵ ਦੀ ਸ਼ਕਤੀ ਦਾ ਸੰਬੰਧ ਹੈ, ਜੋ ਉਸ ਵਿਚ ਕਰਮ ਕਰਨੇ ਦੀ ਸ਼ਕਤੀ ਦਾ ਭੀ ਅਭਾਵ ਮੰਨੋਗੇ ਤਾਂ ਸਾਰੇ ਜੀਵ ਪੱਥਰ ਵਾਕਣ ਹੋ ਜਾਨਗੇ ਅਰ ਮੁਕਤੀ ਨੂੰ ਭੋਗਨ ਦਾ ਭੀ ਸਾਮਰਥ ਨਹੀਂ ਰਹੇਗਾ, ਜੀਕਨ ਅਨਾਦੀ ਕਾਲ ਦਾ ਕਰਮ ਬੰਧਨ ਛੁੱਟਕੇ ਜੀਵ ਮੁਕਤ ਹੁੰਦਾ ਹੈ, ਤਾਂ ਤੁਹਾਡੀ ਨਿੱਤ ਮੁਕਤੀ ਥੀਂ ਭੀ ਛੁੱਟਕੇ ਬੰਧਨ ਵਿਚ ਪਵੇਗਾ, ਕਿਉਂਕਿ ਜੀਕਨ ਕਰਮ ਰੂਪੀ ਮੁਕਤੀ ਦੇ ਸਾਧਨਾਂ ਥੀਂ ਭੀ ਛੁੱਟਕੇ ਜੀਵ ਦਾ ਮੁਕਤ ਹੋਨਾ ਮੰਨਦੇ ਹੋ, ਉਕਨ ਹੀ ਨਿੱਤ ਮੁਕਤੀ ਤੋਂ ਭੀ ਛੁੱਟਕੇ ਬੰਧਨ ਵਿਚ ਪਵੇਗਾ,

ਸਾਧਨਾਂ ਥੀਂ ਸਿੱਧ ਹੋਇਆ ਪਦਾਰਥ ਨਿੱਤ ਕਦੀ ਨਹੀਂ ਹੋ ਸਕਦਾ। ਅਰ ਜੇ ਸਾਧਨ ਸਿੱਧ ਦੇ ਬਿਨਾ ਮੁਕਤੀ ਮੰਨੋਗੇ ਤਾਂ ਕਰਮਾਂ ਦੇ ਬਿਨਾ ਹੀ ਬੰਧ ਪ੍ਰਾਪਤ ਹੋ ਸੱਕੇਗਾ। ਜੀਕਨ ਕਪੜਿਆਂ ਵਿਚ ਮੈਲ ਲਗਦੀ ਅਰ ਧੋਨ ਥੀਂ ਛੁੱਟ ਜਾਂਦੀ ਹੈ, ਫੇਰ ਮੈਲ ਲੱਗ ਜਾਂਦੀ ਹੈ, ਊਕਨ ਮਿਥਿਆਪਨੇ ਆਦੀ ਹੇਤੂਆਂ ਥੀਂ ਰਾਗ, ਦ੍ਵੇਸ਼ ਆਦੀ ਦੇ ਆਸ਼੍ਰਯ ਥੀਂ ਜੀਵਨੂੰ ਕਰਮ ਰੂਪ ਫਲ ਲਗਦਾ ਹੈ। ਅਰ ਜੋ ਸਮਯਕ ਗਿਆਨ, ਦਰਸ਼ਨ, ਚਰਿਤ੍ਰ ਥੀਂ ਨਿਰਮਲ ਹੁੰਦਾ ਹੈ ਅਰ ਮਲ ਲਗਨ ਦੇ ਕਾਰਨਾਂ ਥੀਂ ਮਲਾਂ ਦਾ ਲਗਨਾ ਮੰਨਦੇ ਹੋ ਤਾਂ ਮੁਕਤ ਜੀਵ ਸੰਸਾਰੀ ਅਰ ਸੰਸਾਰੀ ਜੀਵ ਦਾ ਮੁਕਤ ਹੋਨਾ ਜ਼ਰੂਰ ਮੰਨਨਾ ਪਵੇਗਾ, ਕਿਉਂਕਿ ਜੀਕਨ ਨਿਮਿੱਤਾਂ ਥੀਂ ਮੈਲ ਦੂਰ ਹੁੰਦੀ ਹੈ ਊਕਨ ਨਿਮਿੱਤਾਂ ਥੀਂ ਮੈਲ ਲੱਗ ਭੀ ਜਾਵੇਗੀ, ਏਸ ਲਈ ਜੀਵ ਨੂੰ ਬੰਧ ਅਰ ਮੁਕਤੀ ਪ੍ਰਵਾਹ ਰੂਪ ਥੀਂ ਅਨਾਦੀ ਮੰਨੋ, ਅਨਾਦੀ ਅਨੰਤਤਾ ਥੀਂ ਨਹੀਂ॥

(ਪ੍ਰਸ਼ਨ) ਜੀਵ ਨਿਰਮਲ ਕਦੀ ਨਹੀਂ ਸੀ ਕਿੰਤੂ ਮਲ ਵਾਲਾ ਹੈ।

(ਉੱਤਰ) ਜੋ ਕਦੀ ਨਿਰਮਲ ਨਹੀਂ ਸੀ ਤਾਂ ਨਿਰਮਲ ਭੀ ਕਦੀ ਨਹੀਂ ਹੋਸਕੇਗਾ, ਜੀਕਨ ਸ਼ੁਧ ਕਪੜੇ ਵਿਚ ਪਿੱਛੋਂ ਥੀਂ ਲੱਗੀ ਹੋਈ ਮੈਲਨੂੰ ਧੋਨ ਥੀਂ ਛੁੜਾ ਦਿੰਦੇ ਹਨ, ਉਸਦੇ ਸੁਭਾਵਿਕ ਚਿੱਟੇ ਰੰਗ ਨੂੰ ਨਹੀਂ ਛੁੜਾ ਸੱਕਦੇ, ਮੈਲਫੇਰ ਭੀ ਕਪੜੇ ਵਿਚ ਲੱਗ ਜਾਂਦੀ ਹੈ ਇੱਸੇਤਰਾਂ ਮੁਕਤੀ ਵਿਚ ਭੀ ਲੱਗੇਗਾ॥

(ਪ੍ਰਸ਼ਨ) ਜੀਵ ਪਿਛਲੇ ਅਕੱਠੇ ਕੀਤੇ ਹੋਏ ਕਰਮਾਂ ਹੀ ਥੀਂ ਸ਼ਰੀਰ ਧਾਰਣ ਕਰ ਲੈਂਦਾ ਹੈ ਈਸ਼੍ਵਰ ਦਾ ਮੰਨਨਾ ਵਿਅਰਥ ਹੈ॥

(ਉੱਤਰ) ਜੋ ਨਿਰਾ ਕਰਮ ਹੀ ਸ਼ਰੀਰ ਧਾਰਣ ਵਿਚ ਨਿਮਿੱਤ ਹੋਵੇ, ਈਸ਼੍ਵਰ ਕਾਰਣ ਨਾ ਹੋਵੇ ਤਾਂ ਓਹ ਜੀਵ ਬੁਰਾ ਜਨਮ ਕਿ ਜਿੱਥੇ ਬਹੁਤ ਦੁੱਖ ਹੋਵੇ ਉਸਨੂੰ ਧਾਰਣ ਕਦੀ ਨਹੀਂ ਕਰੇ, ਕਿੰਤੂ ਸਦਾ ਅੱਛੇ ਅੱਛੇ ਜਨਮ ਧਾਰਣਕੀਤਾ ਕਰੇ। ਜੇ ਆਖੋ ਕਿ ਕਰਮ ਪ੍ਰਤੀਬੰਧਕ ਹੈ ਤਾਂ ਭੀ ਜੀਕਨ ਚੋਰ ਅਪਨੇ ਆਪ ਆਕੇ ਕੈਦਖਾਨੇ ਵਿਚ ਨਹੀਂ ਜਾਂਦਾ, ਅਰ ਅਪਨੇ ਆਪ ਫਾਂਸੀ ਭੀ ਨਹੀਂ ਚੜ੍ਹਦਾ ਕਿੰਤੂ ਰਾਜਾ ਦਿੰਦਾ ਹੈ, ਇੱਸੇ ਤਰਾਂ ਜੀਵ ਨੂੰ ਸ਼ਰੀਰ ਧਾਰਣ ਕਰਾਨਾ ਅਰ ਉਸਦੇ ਕਰਮ ਅਨੁਸਾਰ ਫਲ ਦੇਨ ਵਾਲੇ ਪਰਮੇਸ਼੍ਵਰ ਨੂੰ ਤੁਸੀਂ ਭੀਮੰਨੋ॥

(ਪ੍ਰਸ਼ਨ) ਨਸ਼ੇ ਦੇ ਵਾਕਰ ਕਰਮ ਅਪਨੇ ਆਪ ਪ੍ਰਾਪਤ ਹੁੰਦਾ ਹੈ ਫਲ ਦੇਨ ਵਿਚ ਦੂਜੇ ਦੀ ਜ਼ਰੂਰਤ ਨਹੀਂ॥

(ਉੱਤਰ) ਜੋ ਅਜੇਹਾ ਹੋਵੇ ਤਾਂ ਜੀਕਨ ਨਸ਼ਾ ਪੀਨ ਵਾਲੇ ਨੂੰ ਨਸ਼ਾ ਘੱਟ ਚੜ੍ਹਦਾ ਨਾ ਪੀਨ ਵਾਲੇ ਨੂੰ ਬਹੁਤ ਚੜ੍ਹਦਾ ਹੈ, ਊਕਨ ਨਿੱਤ ਬਹੁਤ ਪਾਪ ਪੁੰਨ ਕਰਨੇ ਵਾਲੇ ਨੂੰ ਕਮ ਅਰ ਕਦੀ ਕਦੀ ਥੋੜਾ ਥੋੜਾ ਪਾਪ ਪੁੰਨ ਕਰਨ ਵਾਲਿਆਂ ਨੂੰ ਵਧੀਕ ਫਲ ਹੋਨਾ ਚਾਹੀਏ, ਅਰ ਛੋਟੇ ਕਰਮ ਵਾਲਿਆਂ ਨੂੰ ਵਧੀਕ ਫਲ ਹੋਵੇ॥

(ਪ੍ਰਸ਼ਨ) ਜਿਸਦਾ ਜਿਹਾ ਸੁਭਾਵ ਹੁੰਦਾ ਹੈ ਉਸਨੂੰ ਉਜੇਹਾ ਹੀ ਫਲ ਹੋਇਆ ਕਰਦਾ ਹੈ ॥

(ਉੱਤਰ) ਜੋ ਸੁਭਾਵ ਥੀਂ ਹੈ ਤਾਂ ਉਸਦਾ ਛੁਟਨਾ ਵਾ ਮਿਲਨਾ ਨਹੀਂ ਹੋ ਸਕਦਾ, ਹਾਂ ਜੀਕਨ ਸਾਫ ਕਪੜੇ ਵਿਚ ਸਬਬਾਂ ਥੀਂ ਮੈਲ ਲਗਦਾ ਹੈ, ਉਸ ਦੇ ਛੁਡਾਨ ਦੇ ਸਬਬ ਥੀਂ ਛੁੱਟ ਭੀ ਜਾਂਦਾ ਹੈ ਈਕਨ ਮੰਨਨਾ ਠੀਕ ਹੈ ॥

(ਪ੍ਰਸ਼ਨ) ਸੰਯੋਗ ਦੇ ਬਿਨਾ ਕਰਮ ਫਲ ਨੂੰ ਪ੍ਰਾਪਤ ਨਹੀਂ ਹੁੰਦਾ ਜੀਕਨ ਦੁੱਧ ਅਰ ਖਟਾਈ ਦੇ ਸੰਯੋਗ ਦੇ ਬਿਨਾ ਦਹੀ ਨਹੀਂ ਹੁੰਦਾ ਇਸੇਤਰਾਂ ਜੀਵ ਅਰ ਕਰਮ ਦੇ ਸੰਯੋਗ ਥੀਂ ਕਰਮ ਦਾ ਫਲ ਹੁੰਦਾ ਹੈ ॥

(ਉੱਤਰ) ਜੀਕਨ ਦਹੀ ਅਰ ਖਟਾਈ ਦਾ ਮਿਲਾਨ ਵਾਲਾ ਤੀਜਾ ਹੁੰਦਾ ਹੈ ਊਕਨ ਹੀ ਜੀਵਾਂ ਨੂੰ ਕਰਮਾਂ ਦੇ ਫਲ ਦੇ ਸੰਗ ਮਿਲਾਨ ਵਾਲਾ ਤੀਜਾ ਈਸ਼੍ਵਰ ਹੋਨਾ ਚਾਹੀਏ, ਕਿਉਂਕਿ ਜੜ ਪਦਾਰਥ ਅਪਨੇ ਆਪ ਨਿਯਮ ਥੀਂ ਅਕੱਠੇ ਨਹੀਂ ਹੁੰਦੇ, ਅਰ ਜੀਵ ਭੀ ਅਲਪੱਗ ਹੋਨ ਥੀਂ ਅਪਨੇ ਆਪ ਅਪਨੇ ਕਰਮ ਫਲ ਨੂੰ ਪ੍ਰਾਪਤ ਨਹੀਂ ਹੋ ਸਕਦੇ,ਇਸ ਥੀਂ ਏਹ ਸਿੱਧ ਹੋਇਆ ਕਿ ਬਿਨਾ ਈਸ਼੍ਵਰ ਦੇ ਠਰਾਏ ਹੋਏ ਸ੍ਰਿਸ਼ਟੀਕ੍ਰਮ ਦੇ ਕਰਮ ਫਲ ਵਿਵਸਥਾ ਨਹੀਂਹੋਸਕਦੀ॥

(ਪ੍ਰਸ਼ਨ) ਜੋ ਕਰਮ ਥੀਂ ਮੁਕਤ ਹੁੰਦਾ ਹੈ ਓਹੀ ਈਸ਼੍ਵਰ ਕਹਾਂਦਾ ਹੈ ॥

(ਉੱਤਰ) ਜਦ ਅਨਾਦੀ ਕਾਲ ਥੀਂ ਜੀਵ ਦੇ ਸੰਗ ਕਰਮ ਲਗੇ ਹਨ ਤਦ ਉਨਾਂ ਥੀਂ ਜੀਵ ਮੁਕਤ ਕਦੀ ਨਹੀਂ ਹੋ ਸੱਕਨਗੇ ॥

(ਪ੍ਰਸ਼ਨ) ਕਰਮ ਦਾ ਬੰਧ ਆਦਿ ਵਾਲਾ ਹੈ ॥

(ਉੱਤਰ) ਜੋ ਆਦਿ ਵਾਲਾ ਹੈ ਤਾਂ ਕਰਮ ਦਾ ਸੰਬੰਧ ਅਨਾਦੀ ਨਹੀਂ, ਅਰ ਸੰਯੋਗ ਦੇ ਆਦਿ ਵਿਚ ਜੀਵ ਬਿਨਾਕਰਮ ਹੋਵੇਗਾ, ਅਰ ਜੋ ਨਿਸ਼ਕਰਮ ਨੂੰ ਕਰਮ ਲਗ ਗਿਆ ਤਾਂ ਮੁਕਤਾਂ ਨੂੰ ਭੀ ਲਗ ਜਾਵੇਗਾ, ਅਰ ਕਰਮ ਕਰਤਾ ਦਾ ਸਮਵਾਇ ਅਰਥਾਤ ਨਿੱਤ ਸੰਬੰਧ ਹੁੰਦਾ ਹੈ ਏਹ ਕਦੀ ਨਹੀਂ ਛੁੱਟਦਾ, ਏਸ ਲਈ ਜੇਹਾ ਨੌਵੇਂ ਸਮੁੱਲਾਸ ਵਿਚ ਲਿਖ ਆਏ ਹਾਂ ਉਜੇਹਾ ਹੀ ਮੰਨਨਾ ਠੀਕ ਹੈ। ਜੀਵ ਚਾਹੇ ਜਿਹਾ ਅਪਨਾ ਗਿਆਨ ਅਰ ਸਾਮਰਥ ਵਧਾਵੇ ਤਾਂ ਭੀ ਉਸ ਵਿਚ ਅੰਦਾਜ਼ੇ ਦਾ ਗਿਆਨ ਅਰ ਸਸੀਮ ਸਾਮਰਥ ਰਹੇਗਾ, ਈਸ਼੍ਵਰਦੇ ਬਰਾਬਰ ਕਦੀ ਨਹੀਂ ਹੋ ਸਕਦਾ। ਹਾਂ ਜਿੰਨਾ ਸਾਮਰਥ ਵਧਨਾ ਯੋਗ ਹੈ ਉੱਨਾਂ ਯੋਗ ਥੀਂ ਵਧਾ ਸਕਦਾ ਹੈ, ਅਰ ਜੋ ਜੈਨੀਆਂ ਵਿਚ ਆਰਹਤ ਲੋਗ ਦੇਹ ਦੇ ਅੰਦਾਜ਼ੇ ਥੀਂ ਜੀਵਦਾ ਭੀ ਅੰਦਾਜ਼ਾ ਮੰਨਦੇ ਹਨ ਉਨ੍ਹਾਂ ਥੀਂ ਪੁਛਨਾ ਚਾਹੀਏ ਕਿ ਜੋ ਅਜੇਹਾ ਹੋਵੇ ਤਾ ਹਾਥੀ ਦਾ ਜੀਵ ਕੀੜੀ ਵਿਚ, ਅਰ ਕੀੜੀ ਦਾ ਜੀਵ ਹਾਥੀ ਵਿਚ ਕੀਕਨ ਸਮਾ ਸਕੇਗਾ ? ਏਹ ਭੀ ਇਕ ਮੂਰਖਤਾ ਦੀ ਗਲ ਹੈ ਕਿਉਂਕਿ ਜੀਵ ਇਕ ਸੂਖਛਮ ਪਦਾਰਥ ਹੈ ਜੋ ਕਿ ਇਕ ਪ੍ਰਮਾਣੂ ਵਿਚ ਭੀ ਰਹ ਸਕਦਾ ਹੈ, ਪਰੰਤੂ ਉਸਦੀ ਸ਼ਕਤੀਆਂ ਸ਼ਰੀਰ ਵਿਚ ਪ੍ਰਾਨ, ਬਿਜਲੀ, ਅਰ

ਨਾੜੀ ਆਦੀਦੇ ਸੰਗਮਿਲੀਆਂ ਹੋਈਆਂ ਰਹਿੰਦੀਆਂ ਹਨਉਨ੍ਹਾਂ ਥੀਂ ਸਭਸ਼ਰੀਰ ਦਾ ਵਰਤਮਾਨ ਜਾਨਦਾ ਹੈ, ਅੱਛੇ ਸੰਗ ਥੀਂ ਅੱਛਾ ਅਰ ਬੁਰੇ ਸੰਗ ਥੀਂ ਬੁਰਾ ਹੋ ਜਾਂਦਾ ਹੈ ਹੁਨ ਜੈਨੀ ਲੋਗ ਧਰਮ ਏਸ ਪ੍ਰਕਾਰ ਦਾ ਮੰਨਦੇ ਹਨ :—

**ਰੇ ਜੀਵ ਭਵਦੁਹਾਈ ਇੱਕੰਚਿਯ ਹਰਣਇ ਜਿਣਮਯਧੱਮੰ।**
**ਇਯਰਾਣੰ ਪਰਮੰ ਤੋ ਸੁਹਕਪਜੇ ਮੂੜ੍ਹਮੁਸਿ ਓਸਿ ॥**

ਪ੍ਰਕਰਣਰਤਨਾਕਰ ਭਾਗ ੨। ਸ਼ਸ਼ਟੀ ਸ਼ਤਕ ੬੦। ਸੂਤ੍ਰਾਂਕ ੩ ॥

ਹੇ ਜੀਵ! ਇਕ ਹੀ ਜਿਨ ਮਤ ਸ੍ਰੀ ਵੀਤਰਾਗ ਭਾਸ਼ਿਤ ਧਰਮ, ਸੰਸਾਰ ਸੰਬੰਧੀ ਜਨਮ, ਬੁਢੇਪਾ, ਮਰਨ ਆਦੀ ਦੁੱਖਾਂ ਦਾ ਹਰਨ ਕਰਦਾ ਹੈ, ਇਸੇ ਤਰਾਂ ਸੁਦੇਵ, ਅਰ ਸੁਗੁਰੁ, ਭੀ ਜੈਨ ਮਤ ਵਾਲੇ ਨੂੰ ਜਾਨਨਾ, ਹੋਰ ਜੋ ਵੀਤਰਾਗ ਰਿਸ਼ਭਦੇਵ ਥੀਂ ਲੈਕੇ ਮਹਾਵੀਰ ਤਕ ਵੀਤਰਾਗ ਦੇਵਾਂ ਥੀਂ ਵਖਰੇ, ਹੋਰ ਹਰੀ, ਹਰ,ਬ੍ਰਹਮਾ ਆਦੀ ਕੁਦੇਵ ਹਨ ਉਨ੍ਹਾਂ ਦੀ ਅਪਨੇ ਕਲਿਆਣ ਵਾਸਤੇ ਜੋ ਜੀਵ ਪੂਜਾ ਕਰਦੇ ਹਨ, ਓਹ ਸਾਰੇ ਮਨੁੱਸ਼ ਠੱਗੇ ਗਏ ਹਨ, ਏਸਦਾ ਏਹ ਭਾਵਾਰਥ ਹੈ ਕਿ ਜੈਨਮਤ ਦੇ ਸੁਦੇਵ, ਸੁਗੁਰੂ, ਤਥਾ ਸੁਧਰਮ ਨੂੰ ਛੱਡਕੇ ਹੋਰ ਕੁਦੇਵ ਕੁਗੁਰੂ ਤਥਾ ਕੁਧਰਮ ਨੂੰ ਸੇਵਨ ਥੀਂ ਕੁਝ ਭੀ ਕਲਿਆਣ ਨਹੀਂ ਹੁੰਦਾ। (ਸਮੀਖਛਕ) ਹੁਨ ਵਿਦਵਾਨਾਂ ਨੂੰ ਵਿਚਾਰਨਾ ਚਾਹੀਏ ਕਿ ਕਿਸ ਤਰਾਂ ਦੇ ਨਿੰਦਿਆ ਵਾਲੇ ਇਨਾਂ ਦੇ ਧਰਮ ਪੁਸਤਕ ਹਨ ॥

**ਅਰਿਹੰ ਦੇਵੋ ਸੁਗੁਰੁ ਸੁੱਧੰ ਧੱਮਮ ਚਪੰਚ ਨਵਕਾਰੋ।**
**ਧੰਨਾਣੰ ਕਯੱਛਾਣੰ ਨਿਰੰਤਰੰ ਬਸਣਇ ਹਿਯੱਧੰਮਿ ॥**

ਪ੍ਰਕਰਣਰਤਨਾਕਰ ਭਾਗ ੨। ਸ਼ਸ਼ਟੀਸ਼ਤਕ ੬੦। ਸੂਤ੍ਰ ੧ ॥

ਜੋ ਅਰਿਹਨ ਦੇਵ ਕਰਕੇ ਕੀਤੀ ਹੋਈ ਪੂਜਾ ਆਦਿਕਾਂ ਦੇ ਯੋਗ ਦੂਜਾ ਪਦਾਰਥ ਉੱਤਮ ਕੋਈ ਨਹੀਂ ਅਜੇਹਾ ਜੋ ਦੇਵਾਂ ਦਾ ਦੇਵ ਸ਼ੋਭਾ ਵਾਲਾ, ਅਰਿਹੰਤ ਦੇਵ, ਗਿਆਨ ਕ੍ਰਿਆਵਾਲਾ, ਸ਼ਾਸਤ੍ਰਾਂ ਦਾ ਉਪਦੇਸ਼ ਕਰਨ ਵਾਲਾ ਪਵਿਤ੍ਰ ਕਸ਼ਾਏ, ਮਲਰਹਿਤ, ਸਮਜਕਤ੍ਵ,ਨਮ੍ਰਤਾ, ਦਯਾ ਮੂਲ, ਸ੍ਰੀ ਜਿਨ ਦਾ ਕਹਿਆ ਹੋਇਆ ਜੋ ਧਰਮ ਹੈ ਓਹੀ ਦੁਰਗਤੀ ਵਿਚ ਪੈਨ ਵਾਲੇ ਪ੍ਰਾਣੀਆਂ ਦਾ ਉੱਧਾਰ ਕਰਨ ਵਾਲਾ ਹੈ, ਅਰ ਹੋਰ ਹਰੀ, ਹਰ ਆਦੀ ਦਾ ਧਰਮ ਸੰਸਾਰ ਥੀਂ ਉੱਧਾਰ ਕਰਨ ਵਾਲਾ ਨਹੀਂ, ਅਰ ਪੰਚ ਅਰਿਹੰਤ ਆਦਿਕ ਪਰਮੇਸ਼ਠੀ ਤਤਸੰਬੰਧੀ ਉਨ੍ਹਾਂ ਨੂੰ ਨਮਸਕਾਰ, ਏਹ ਚਾਰ ਪਦਾਰਥ ਧੰਨ ਹਨ ਅਰਥਾਤ ਅੱਛੇ ਹਨ, ਅਰਥਾਤ ਦਇਆ, ਖਛਮਾ, ਸਮਜਕਤ੍ਵ, ਗਿਆਨ, ਦਰਸ਼ਨ ਅਰ ਚਾਰਿਤ੍ਰ ਏਹ ਜੈਨਾਂ ਦਾ ਧਰਮ ਹੈ। (ਸਮੀਖਛਕ) ਜਦ ਮਨੁਸ਼ ਮਾਤ੍ਰ ਉੱਪਰ ਦਇਆ

ਨਹੀਂ ਓਹ ਦਇਆ ਨ ਖਛਮਾ, ਗਿਆਨ ਦੇ ਬਦਲੇ ਅਗਿਆਨ, ਦਰਸ਼ਨ ਹਨੇਰ, ਅਰ ਚਾਰਿਤ੍ਰ ਦੇ ਬਦਲੇ ਭੁੱਖੇ ਮਰਨਾ ਕੇਹੜੀ ਅੱਛੀ ਬਾਤ ਹੈ ? ਜੈਨ ਮਤ ਦੇ ਧਰਮ ਦੀ ਉਸਤਤੀ :—

**ਜਇਨ ਕੁਣਸਿ ਤਵ ਚਰਣੰ ਨ ਪੜਸਿ ਨ ਗੁਣੋਸਿ ਦੇਸਿ ਨੋ ਦਾਣਮ। ਤਾ ਇਤਿਯੰ ਨ ਸੱਕਿਸਿਜੰ ਦੇਵੋ ਇੱਕ ਅਰਿਹੰਤੋ॥**

ਪ੍ਰਕਰਣਰਤਨਾਕਰ ਭਾਗ ੨। ਸਸ਼ਟੀ ਸੂਤ੍ਰ ੨॥

ਹੇ ਮਨੁੱਸ਼! ਜੋ ਤੂੰ ਤਪ ਚਾਰਿਤ੍ਰ ਨਹੀਂ ਕਰ ਸੱਕਦਾ, ਨਾ ਸੂਤ੍ਰ ਪੜ੍ਹ ਸੱਕਦਾ, ਨਾ ਪ੍ਰਕਰਣ ਆਦੀ ਦਾ ਵਿਚਾਰ ਕਰ ਸੱਕਦਾ, ਅਰ ਸੁਪਾਤ੍ਰ ਆਦੀ ਨੂੰ ਦਾਨ ਨਹੀਂ ਦੇ ਸਕਦਾ, ਤਾਂ ਭੀ ਜੋ ਤੂੰ ਦੇਵਤਾ ਇਕ ਅਰਹੰਤ ਹੀ ਸਾਡੇ ਅਰਾਧਨੇ ਦੇ ਯੋਗ, ਸੁਗੁਰੂ, ਸੁਧਰਮ, ਜੈਨਮਤ ਵਿਚ ਸ਼੍ਰਧਾ ਰਖਨੀ ਸਾਰਿਆਂ ਥੀਂ ਉੱਤਮ ਬਾਤ ਅਰ ਉਧਾਰ ਦਾ ਕਾਰਣ ਹੈ। (ਸਮੀਖਛਕ) ਭਾਵੇਂ ਦਇਆ ਅਰ ਖਛਮਾ ਅੱਛੀ ਵਸਤੂ ਹੈ ਤਥਾਪੀ ਪਖਛਪਾਤ ਵਿਚ ਫਸਨ ਥੀਂ ਦਇਆ ਅਦਇਆ, ਅਰ ਖਛਮਾ ਅਖਛਮਾ ਹੋ ਜਾਂਦੀ ਹੈ, ਏਸਦਾ ਪ੍ਰਯੋਜਨ ਏਹ ਹੈ ਕਿ ਕਿਸੇ ਜੀਵ ਨੂੰ ਦੁੱਖ ਨਾ ਦੇਨਾ ਏਹ ਬਾਤ ਸਰਵਥਾ ਸੰਭਵ ਨਹੀਂ ਹੋ ਸਕਦੀ, ਕਿਉਂਕਿ ਦੁਸ਼ਟਾਂ ਨੂੰ ਦੰਡ ਦੇਨਾ ਭੀ ਦਇਆ ਵਿਚ ਗਿਨਨਾ ਯੋਗ ਹੈ, ਜੋ ਇਕ ਦੁਸ਼ਟ ਨੂੰ ਦੰਡ ਨਾ ਦਿੱਤਾ ਜਾਵੇ ਤਾਂ ਹਜ਼ਾਰਾਂ ਮਨੁਸ਼ਾਂ ਨੂੰ ਦੁੱਖ ਪ੍ਰਾਪਤ ਹੋਵੇ, ਏਸ ਲਈ ਓਹ ਦਇਆ ਅਦਇਆ, ਅਰ ਖਛਮਾ ਅਖਛਮਾ ਹੋ ਜਾਵੇ। ਏਹ ਤਾਂ ਠੀਕ ਹੈ ਕਿ ਸਭ ਪ੍ਰਾਣੀਆਂ ਦੇ ਦੁਖ ਨਾਸ਼ ਅਰ ਸੁਖ ਦੀ ਪ੍ਰਾਪਤੀ ਦਾ ਉਪਾਯ ਕਰਨਾ ਦਇਆ ਕਹਾਂਦੀ ਹੇ, ਨਿਰਾ ਜਲ ਛਾਨਕੇ ਪੀਨਾ, ਤੁੱਛ ਜੀਵਾਂ ਨੂੰ ਬਚਾਨਾ ਹੀ ਦਇਆ ਨਹੀਂ ਕਹਾਂਦੀ, ਕਿੰਤੂ ਏਸ ਪ੍ਰਕਾਰ ਦੀ ਦਇਆ ਜੈਨੀਆਂ ਦੇ ਕਹਨਮਾਤ੍ਰ ਹੀ ਹੈ, ਕਿਉਂਕਿ ਉਜੇਹਾ ਵਰਤਦੇ ਨਹੀਂ। ਕੀ, ਮਨੁਸ਼ ਆਦੀਉੱਤੇ ਚਾਹੇ ਕਿਸੇ ਮਤ ਵਿਚ ਕਿਉਂ ਨਾ ਹੋਵੇ ਦਇਆ ਕਰਕੇ ਉਸਨੂੰ ਅੰਨ ਪਾਨ ਆਦੀ ਥੀਂ ਸਤਕਾਰ ਕਰਨਾ ਅਰ ਦੂਜੇ ਮਤ ਦੇ ਵਿਦਵਾਨਾਂ ਦਾ ਮਾਨ, ਅਰਸੇਵਾ ਕਰਨੀ ਦਇਆ ਨਹੀਂ ਹੈ ? ਜੋ ਇਨ੍ਹਾਂਦੀ ਸੱਚੀ ਦਇਆ ਹੁੰਦੀ ਤਾਂ "ਵਿਵੇਕ ਸਾਰ" ਦੇ ਪਤ੍ਰ ੨੨੧ ਵਿਚ ਦੇਖੋ! ਕੀ ਲਿਖਿਆ ਹੈ, "ਇਕ ਪਰਮਤੀ ਦੀ ਉਸਤਤੀ" ਅਰਥਾਤ ਉਨ੍ਹਾਂ ਦਾ ਗੁਣ ਕੀਰਤਨ ਕਦੀ ਨਾ ਕਰਨਾ। ਦੂਜਾ "ਉਨ੍ਹਾਂ ਨੂੰ ਨਮਸਕਾਰ" ਅਰਥਾਤ ਮੱਥਾ ਟੇਕਨਾ ਭੀ ਨਾ ਕਰਨਾ। ਤੀਜਾ "ਆਲਾ-ਪਨ" ਅਰਥਾਤ ਹੋਰ ਮਤ ਵਾਲਿਆਂ ਦੇ ਸੰਗ ਥੋੜਾ ਬੋਲਣਾ। ਚੌਥਾ "ਸੰਲ-ਪਨ" ਅਰਥਾਤ ਉਨ੍ਹਾਂ ਥੀਂ ਵਾਰਵਾਰ ਨਾ ਬੋਲਨਾ। ਪੰਜਵਾਂ "ਉਨ੍ਹਾਂ ਨੂੰ ਅੰਨ,

ਕਪੜੇ ਆਦੀ ਦਾਨ" ਅਰਥਾਤ ਉਨ੍ਹਾਂਨੂੰ ਖਾਨ ਪੀਂਨ ਦੀ ਵਸਤੂ ਭੀ ਨਾ ਦੇਨੀ। ਛੀਵਾਂ"ਗੰਧ ਪੁਸ਼ਪ ਆਦੀ ਦਾਨ" ਹੋਰੀ ਮਤਦੀ ਪ੍ਰਤਿਮਾ ਪੂਜਨ ਦੇ ਲਈ ਗੰਧ ਪੁਸ਼ਪ ਆਦੀ ਭੀ ਨਾ ਦੇਨਾ। ਏਹ ਛੀ ਯਤਨਾ ਅਰਥਾਤ ਇਨ੍ਹਾਂ ਛੀ ਪ੍ਰਕਾਰ ਦੇ ਕਰਮਾਂ ਨੂੰ ਜੈਨ ਲੋਗਕਦੀ ਨਾ ਕਰਨ। ( ਸਮੀਖਛਕ ) ਹੁਨ ਬੁਧ-ਵਾਨਾਂ ਨੂੰ ਵਿਚਾਰਨਾ ਚਾਹੀਏ ਕਿ ਇਨ੍ਹਾਂ ਜੈਨੀ ਲੋਗਾਂ ਦੀ ਹੋਰ ਮਤ ਵਾਲੇ ਮਨੁਸ਼ਾਂ ਉਪਰ ਕਿੱਨੀ ਅਦਇਆ, ਕੁਦ੍ਰਿਸ਼ਟੀ ਅਰ ਦ੍ਵੇਸ਼ ਹੈ, ਜਦ ਹੋਰ ਮਤ ਵਾਲਿਆਂ ਮਨੁਸ਼ਾਂ ਉੱਪਰ ਇੱਨੀ ਅਦਇਆ ਹੈ ਤਾਂ ਫਿਰ ਜੈਨੀਆਂ ਨੂੰ ਦਇਆ ਹੀਨ ਕਹਨਾ ਸੰਭਵ ਹੈ,ਕਿਉਂਕਿ ਅਪਨੇ ਘਰ ਵਾਲਿਆਂ ਹੀ ਦੀ ਸੇਵਾ ਕਰਨੀ ਵਿਸ਼ੇਸ਼ ਧਰਮ ਨਹੀਂ ਕਹਾਂਦਾ, ਉਨ੍ਹਾਂਦੇ ਮਤ ਦੇ ਮਨੁਸ਼ ਉਨ੍ਹਾਂਦੇ ਘਰ ਦੇ ਵਾਕਰ ਹਨ, ਏਸਲਈ ਉਨ੍ਹਾਂਦੀ ਸੇਵਾ ਕਰਦੇ ਹੋਰੀ ਮਤ ਵਾਲਿਆਂ ਦੀ ਨਹੀਂ, ਫੇਰ ਉਨਾਂ ਨੂੰ ਦਇਆਵਾਨ ਕੌਨ ਬੁਧਵਾਨ ਕਹ ਸਕਦਾ ਹੈ ? ਵਿਵੇਕ ਸਾਰ ਪਤ੍ਰਾ ੧੦੮ ਵਿਚ ਲਿਖਿਆ ਹੈ ਕਿ ਮਥੁਰਾ ਦੇ ਰਾਜਾ ਦੇ ਨਮੁਚੀ ਨਾਮੀ ਦਿਵਾਨ ਨੂੰ ਜੈਨਮਤ ਵਾਲਿਆਂ ਨੇ ਅਪਨਾ ਵਿਰੋਧੀ ਸਮਝਕੇ ਮਾਰ ਸੁਟਿਆਂ, ਅਰ ਆਲੋ-ਇਣਾ' ਪ੍ਰਾਯਸ਼ਚਿਤ ਕਰਕੇ ਸ਼ੁੱਧ ਹੋਗਏ। ਕੀ ਏਹ ਭੀ ਦਇਆ ਅਰ ਖਛਮਾ ਦਾ ਨਾਸ਼ ਕਰਨ ਵਾਲਾ ਕਰਮ ਨਹੀਂ ਹੈ ? ਜਦ ਹੋਰ ਮਤ ਵਾਲਿਆਂ ਉੱਪਰ ਪ੍ਰਾਣ ਲੈਨ ਤਕ ਵੈਰ ਬੁੱਧ ਰਖਦੇ ਹਨ ਤਾਂ ਇਨ੍ਹਾਂ ਨੂੰ ਦਇਆਲੂ ਦੀ ਜਗਹ ਪਰਹਿੰਸਕ ਕਹਨਾ ਹੀ ਸਾਰਥਿਕ ਹੈ। ਹੁਨ ਸਮਜਕਤ੍ਵ ਦਰਸ਼ਨ ਆਦੀ ਦੇ ਲ-ਖਛਨ ਆਰਹਤ ਪ੍ਰਵਚਨ ਸੰਗ੍ਰਹ ਪਰਮਾਗਮਨ ਸਾਰ ਵਿਚ ਕਹਿਆ ਹੈ ਸਮਜਕ ਸ਼੍ਰਧਾਨ, ਸਮਜਕ ਦਰਸ਼ਨ, ਗਿਆਨ ਅਰ ਚਾਰਿਤ੍ਰ ਏਹ ਚਾਰ ਮੋਖਛ ਮਾਰਗ ਦੇ ਸਾਧਨ ਹਨ, ਇਨ੍ਹਾਂ ਦੀ ਵਿਆਖਿਆ ਯੋਗਦੇਵਨੇ ਕੀਤੀ ਹੈ, ਜਿਸ ਰੂਪ ਥੀਂ ਜੀਵ ਆਦੀ ਦ੍ਰਵਜਅਵਸਥਿਤ ਹਨ ਉੱਸੇ ਰੂਪ ਨਾਲ ਜਿਨ ਪ੍ਰਤੀਪਾਦਿਤ ਗ੍ਰੰਥ ਅਨੁਸਾਰ ਵਿਪਰੀਤ ਅਭਿਨਿਵੇਸ਼ ਆਦੀ ਰਹਿਤ ਜੋ ਸ਼ੁੱਧਾ ਅਰਥਾਤ ਜਿਨਮਤ ਵਿਚ ਪ੍ਰੀਤੀ ਹੈ ਸੋ ਸਮਜਕ ਸ਼੍ਰਧਾਨ ਅਰ ਸਮਜਕ ਦਰਸ਼ਨ ਹੈ।

**ਰੁਚਿਰਜਿਨੋਕਤਤੱਤ੍ਵੇਸ਼ੁ ਸਮਜਕਸ਼੍ਰੱਧਾਨਮੁਚਜਤੇ ।**

ਜਿਨੋਕਤ ਤੱਤਾਂ ਵਿਚ ਸਮਜਕ ਸ਼੍ਰਧਾ ਕਰਨੀ ਚਾਹੀਏ ਅਰਥਾਤ ਹੋਰ ਜਗਹ ਕਿਦੇ ਨਹੀਂ ॥

**ਯਥਾਵਸਥਿਤੱਤ੍ਵਾਨਾਂ ਸੰਖਛੇਪਾਦ੍ਵਿਸਤਰੇਣ ਵਾ ।**

**ਯੋ ਬੋਧਸਤਮਤ੍ਰਾਹੁਃਸਮਜਗਜਵਾਨੰਮਨੀਸ਼ਿਣਃ ।**

ਜਿਸ ਪ੍ਰਕਾਰ ਦੇ ਜੀਵ ਆਦੀ ਤਤ੍ਵ ਹਨ ਉਨ੍ਹਾਂ ਦਾ ਸੰਖਛੇਪਵਾ ਵਿਸਤਾਰ ਥੀਂ ਜੋ ਬੋਧ ਹੁੰਦਾ ਹੈ ਉੱਸੇ ਨੂੰ ਸਮਜਕ ਗਿਆਨ ਬੁਧਵਾਨ ਕਹਿੰਦੇ ਹਨ ॥

**ਸਰਵਥਾਅਨਵਦਜਯੋਗਾਨਾ ਤਜਾਗਸ਼੍ਰਾਰਿਤ੍ਰਮੁਚਜਤੇ ।**
**ਕੀਰਤਿਤੰ ਤਦਹਿੰਸਾਦਿ ਵ੍ਰਤਭੇਦੇਨ ਪੰਚਧਾ ॥**
**ਅਹਿੰਸਾਸੂਨ੍ਰਿਤਾਸਤੇਯਬ੍ਰਹਮਚਰਯਾਪਰਿਗ੍ਰਹਾਃ।**

ਸਬ ਪ੍ਰਕਾਰ ਥੀਂ ਨਿੰਦਿਆਜੋਗਯ ਹੋਰੀ ਮਤ ਸੰਬੰਧ ਦਾ ਤਿਆਗ ਚਾਰਿਤ੍ਰ ਕਹਾਂਦਾ ਹੈ, ਅਰ ਅਹਿੰਸਾ ਆਦੀ ਭੇਦ ਥੀਂ ਪੰਜ ਤਰਾਂ ਦਾ ਬ੍ਰਤ ਹੈ ਇਕ (ਅਹਿੰਸਾ) ਕਿਸੇ ਪ੍ਰਾਣੀਮਾਤ੍ਰ ਨੂੰ ਨਾ ਮਾਰਨਾ। ਦੂਜਾ (ਸੂਨ੍ਰਿਤਾ) ਮਿੱਠੀ ਬਾਣੀ ਬੋਲਨਾ। ਤੀਜਾ (ਅਸਤੇਯ) ਚੋਰੀ ਨਾ ਕਰਨਾ। ਚੌਥਾ (ਬ੍ਰਹਮਚਰਯ) ਲਿੰਗ ਇੰਦ੍ਰੀ ਦਾ ਸੰਯਮ। ਅਰ ਪੰਜਵਾਂ (ਅਪਰੀਗ੍ਰਹ) ਸਬ ਵਸਤੂਆਂ ਦਾ ਤਿਆਗ ਕਰਨਾ, ਇਨ੍ਹਾਂ ਵਿਚ ਬਹੁਤ ਸਾਰੀਆਂ ਬਾਤਾਂ ਅੱਛੀਆਂ ਹਨ ਅਰਥਾਤ ਅਹਿੰਸਾ ਅਰ ਚੋਰੀ ਆਦੀ, ਨਿੰਦਿਆ ਯੋਗ ਕਰਮਾਂ ਦਾ ਤਿਆਗ ਅੱਛੀ ਬਾਤ ਹੈ, ਪਰੰਤੂ ਏਹ ਸਬ ਹੋਰ ਮਤ ਦੀ ਨਿੰਦਿਆ ਕਰਨੇ ਆਦੀ ਦੋਸ਼ਾਂ ਥੀਂ ਸਾਰੀਆਂ ਅੱਛੀਆਂ ਬਾਤਾਂ ਭੀ ਦੋਸ਼ ਵਾਲੀਆਂ ਹੋਗਈਆਂ ਹਨ, ਜੀਕਨ ਪਹਿਲੇ ਸੂਤ੍ਰ ਵਿਚ ਲਿਖੀ ਹੈ, ਹੋਰ ਹਰੀ ਹਰ ਆਦਿਕ ਦਾ ਧਰਮ ਸੰਸਾਰ ਵਿਚ ਉੱਧਾਰ ਕਰਨੇ ਵਾਲਾ ਨਹੀਂ। ਕੀ. ਏਹ ਛੋਟੀ ਨਿੰਦਿਆ ਹੈ ਕਿ ਜਿਨ੍ਹਾਂ ਦੇ ਗ੍ਰੰਥ ਦੇਖਨ ਥੀਂ ਹੀ ਪੂਰੀ ਵਿਦਿਆ ਅਰ ਧਾਰਮਿਕਤਾ ਪਾਈ ਜਾਂਦੀ ਹੈ ਉਸਨੂੰ ਬੁਰਾ ਕਹਨਾ ਅਰ ਅਪਨੀ ਮਹਾ ਅਸੰਭਵ ਜਿਹਾ ਕਿ ਪਿੱਛੇ ਲਿਖ ਆਏ ਉਜੇਹੀਆਂਗੱਲਾਂ ਦੇ ਕਹਨ ਵਾਲੇ ਅਪਨੇ ਤੀਰਥੰਕਰਾਂ ਦੀ ਉਸਤਤੀ ਕਰਨਾ ਨਿਰੀ ਹਠ ਦੀਆਂ ਬਾਤਾਂ ਹਨ, ਭਲਾ ਜੋ ਜੈਨੀ ਕੁਝ ਚਾਰਿਤ੍ਰ ਨਾ ਕਰ ਸੱਕੇ, ਨਾ ਪੜ੍ਹਸਕੇ, ਨਾ ਦਾਨ ਦੇਨ ਦਾ ਸਾਮਰਥ ਹੋਵੇ ਤਾਂ ਭੀ ਜੈਨ ਮਤ ਸੱਚਾ ਹੈ, ਕੀ ਇੱਨਾ ਕਹਨੇ ਹੀ ਥੀਂ ਓਹ ਉੱਤਮ ਹੋ ਜਾਵੇ? ਅਰ ਅੱਨਮਤ ਵਾਲੇ ਸ਼੍ਰੇਸ਼ਠਭੀ ਅਸ਼੍ਰੇਸ਼ਠ ਹੋ ਜਾਨ? ਅਜੇਹੇ ਕਥਨ ਕਰਨ ਵਾਲੇ ਮਨੁਸ਼ਾਂ ਨੂੰ ਭ੍ਰਮੀ ਅਰ ਬਾਲਬੁੱਧ ਨਾ ਕਹਿਆ ਜਾਵੇ ਤਾਂ ਕੀ ਕਹੀਏ ? ਏਸ ਥੀਂ ਏਹ ਮਾਲੂਮ ਹੁੰਦਾ ਹੈ ਕਿ ਇਨ੍ਹਾਂ ਦੇ ਆਚਾ-ਰਯ ਮਤਲਬੀ ਸਨ, ਪੂਰੇ ਵਿਦਵਾਨ ਨਹੀਂ, ਕਿਉਂਕਿ ਜੋ ਸਾਰਿਆਂ ਦੀ ਨਿੰਦਿਆ ਨਾ ਕਰਦੇ ਤਾਂ ਅਜੇਹੀ ਝੂਠੀ ਗੱਲਾਂ ਵਿਚ ਕੋਈ ਨਾ ਫਸਦਾ, ਨਾ ਉਨ੍ਹਾਂ ਦਾ ਪ੍ਰਯੋਜਨ ਸਿੱਧ ਹੁੰਦਾ। ਵੇਖੋ! ਏਹ ਤਾਂ ਸਿੱਧ ਹੁੰਦਾ ਹੈ ਕਿ ਜੈਨੀਆਂ ਦਾ ਮਤ ਡੁੱਬਨ ਵਾਲਾ, ਅਰ ਵੇਦ ਮਤ ਸਾਰਿਆਂ ਦਾ ਉੱਧਾਰ ਕਰਨ ਵਾਲਾ, ਹਰੀ, ਹਰ ਆਦੀ ਦੇਵ ਸੁਦੇਵ, ਅਰ ਇਨ੍ਹਾਂ ਦੇ ਰਿਸ਼ਭਦੇਵ ਆਦੀ ਸਬ ਕੁਦੇਵ, ਦੂਜੇ ਲੋਗ ਕਹਨ ਤਾਂ ਕੀ ਉਜੇਹਾ ਹੀ ਉਨ੍ਹਾਂ ਨੂੰ ਬੁਰਾ ਨਾ ਲੱਗੇਗਾ ? ਹੋਰ ਭੀ ਇਨ੍ਹਾਂ ਦੇ ਆਚਾਰਯ ਅਰ ਮੰਨਨੇ ਵਾਲਿਆਂ ਦੀ ਭੁੱਲ ਵੇਖ ਲੌ:—

**ਜਿਣਵਰ ਆਣਾ ਭੰਗਉਮੱਗਉੱਸੁੱਤਲੇਸਦੇਸਣਉ।**

**ਆਣਾ ਭੰਗੇ ਪਾਵਿੰਤਾ ਜਿਣਮਯ ਦੁੱਕਰੰ ਧੱਮਮ।**

ਪ੍ਰਕਰ੦ ਭਾਗ੦ ੧। ਸ਼ਸ਼ਠੀਸ਼੦ ੬। ਸੂਤ੍ਰ ੧੧॥

ਉਨਮਾਰਗ, ਉਤਸੂਤ੍ਰ ਦੇ ਥੇਸ਼ ਵਿਖਾਨੇ ਥੀਂ ਜੋ ਜਿਨਵਰ ਅਰਥਾਤ ਵੀ-ਤਰਾਗ ਤੀਰਥੰਕਰਾਂਦੀ ਆਗਿਆ ਦਾ ਭੰਗ ਹੁੰਦਾ ਹੈ ਓਹ ਦੁੱਖ ਦਾ ਕਾਰਣ ਪਾਪ ਹੈ, ਜਿਨੇਸ਼੍ਵਰ ਦੇ ਕਹੇ ਸਮਯਕਤ੍ਵ ਆਦੀ ਧਰਮ ਗ੍ਰਹਣ ਕਰਨਾ ਵੱਡਾ ਔਖਾ ਹੈ, ਏਸਲਈ ਜਿਸ ਪ੍ਰਕਾਰ ਜਿਨ ਆਗਿਆ ਦਾ ਭੰਗ ਨਾ ਹੋਵੇ ਉਕਨ ਕਰਨਾ ਚਾਹੀਏ। (ਸਮੀਖਛਕ)ਜੋ ਅਪਨੇ ਹੀ ਮੂੰਹ ਥੀਂ ਆਪਨੀ ਉਸਤਤੀ,ਅਰ ਅਪਨੇ ਹੀ ਧਰਮ ਨੂੰ ਵੱਡਾਕਹਨਾ ਅਰ ਦੂਜੇਦੀ ਨਿੰਦਿਆ ਕਰਨੀ ਹੈ ਓਹਮੂਰਖਤਾ ਦੀ ਬਾਤ ਹੈ, ਕਿਉਂਕਿ ਉਸਤਤੀ ਉੱਸੇ ਦੀ ਠੀਕ ਹੈ, ਜਿਸਦੀ ਦੂਜੇ ਵਿਦਵਾਨ ਕਰਨ, ਅਪਨੇ ਮੂੰਹ ਥੀਂ ਅਪਨੀ ਉਸਤਤੀ ਤਾਂ ਚੋਰ ਭੀ ਕਰਦੇ ਹਨ, ਤਾਂ ਕੀ ਓਹ ਉਸਤਤੀ ਯੋਗ ਹੋ ਸਕਦੇ ਹਨ ? ਇੱਸੇ ਪ੍ਰਕਾਰ ਦੀਆਂ ਇਨ੍ਹਾਂ ਦੀਆ ਬਾਤਾਂ ਹਨ॥

**ਬਹੁਗੁਣਵਿਜਸ਼ਾਨਿਲਯੋ ਓਸੁੱਤਭਾਸੀ ਤਹਾਵਿਮੁੱਤੱਬੋ।**
**ਜਹਵਰਮਣਿਜੁਤੋ ਵਿਹੁਵਿੱਘਕਰੋ ਵਿਸਹਰੋ ਲੋਏ॥**

ਪ੍ਰਕਰ੦ ਭਾਗ੦ ੨। ਸ਼ਸ਼ਠੀ ਸੂਤ੍ਰ ੧੮॥

ਜੀਕਨ ਵਿਸ਼ਵਾਲੇ ਸ਼ੱਪ ਵਿਚ ਮਣੀ ਤਿਆਗਨੇ ਯੋਗ ਹੈ ਊਕਨ ਜੋ ਜੈਨ ਮਤ ਵਿਚ ਨਹੀਂ ਓਹ ਚਾਹੇ ਕਿੱਨਾਵੱਡਾ ਧਰਮੀ ਪੰਡਿਤ ਹੋਵੇ ਉਸ ਨੂੰ ਤਿਆਗ ਦੇਨਾ ਹੀ ਜੈਨੀਆਂ ਨੂੰ ਯੋਗ ਹੈ। (ਸਮੀਖਛਕ)ਵੇਖੋ ! ਕਿੱਨੀ ਭੁੱਲ ਦੀ ਗੱਲ ਹੈ ਜੋ ਇਨ੍ਹਾਂ ਦੇ ਚੇਲੇ ਅਰ ਆਚਾਰਯ ਵਿਦਵਾਨ ਹੁੰਦੇ ਤਾਂ ਵਿਦਵਾਨਾਂ ਥੀਂ ਪ੍ਰੇਮ ਕਰਦੇ ਜਦ ਇਨ੍ਹਾਂ ਦੇ ਤੀਰਥੰਕਰਾਂ ਸਮੇਤ ਅਵਿਦਵਾਨ ਹਨ ਤਾਂ ਵਿਦਵਾਨਾਂ ਦਾ ਮਾਨ ਕਿਉਂ ਕਰਨ ? ਕੀ ਮੈਲ ਵਾ ਧੂੜ ਵਿਚ ਪਏ ਹੋਏ ਸੋਨੇ ਨੂੰ ਕੋਈ ਤਿਆਗਦਾ ਹੈ ? ਏਸ ਥੀਂ ਏਹ ਸਿੱਧ ਹੋਇਆ ਕਿ ਬਿਨਾ ਜੈਨੀਆਂ ਦੇ ਊਕਨ ਦੂਜੇ ਕੌਨ ਪਖੱਛਪਾਤੀ, ਹਠੀ, ਖੋਟੇ ਹਠਵਾਲੇ, ਅਨਪੜ੍ਹੇ ਹੋਣਗੇ॥

**ਅਇਸਯਪਾਵਿਯਪਾ ਵਾਧੱਮਿਅਪੱਥੇਸੁੱਤੋਵਿਪਾਵਰਯਾ।**
**ਨਚਲੰਤਿਸੁੱਧਧੱਮਾਧੱਨਾਕਿਵਿਪਾਵਪੱਵੇਸੁ॥**

ਪ੍ਰਕਰ੦ ਭਾਗ ੨। ਸ਼ਸ਼ਠੀ੦ ਸੂਤ੍ਰ ੧੧॥

ਅਨਯਦਰਸ਼ਨੀ, ਕੁਲਿੰਗੀ ਅਰਥਾਤ ਜੈਨ ਮਤ ਵਿਰੋਧੀ ਉਨ੍ਹਾਂ ਦਾ ਦਰਸ਼ਨ ਭੀ ਜੈਨੀ ਲੋਗ ਨਾ ਕਰਨ। (ਸਮੀਖਛਕ) ਬੁਧਵਾਨ ਲੋਗ ਵਿਚਾਰ ਲੈਣਗੇ ਕਿ ਇਹ ਕਿੱਨੀ ਪਾਮਰਪਨੇ ਦੀ ਗੱਲ ਹੈ, ਸੱਚ ਤਾਂ ਇਹ ਹੈ ਕਿ ਜਿਸ

ਦਾ ਮਤ ਸੱਚਾ ਹੈ ਉਸ ਨੂੰ ਕਿਸੇ ਥੀਂ ਡਰ ਨਹੀਂ ਹੁੰਦਾ, ਇਨ੍ਹਾਂ ਦੇ ਆਚਾਰਯ ਜਾਨਦੇ ਸਨ ਕਿ ਸਾਡਾ ਮਤ ਪੋਲਪਾਲ ਹੈ, ਜੋ ਦੂਜੇ ਨੂੰ ਸੁਨਾਵਾਂਗੇ ਤਾਂ ਖੰਡਨ ਹੋ ਜਾਵੇਗਾ, ਏਸਲਈ ਸਬਦੀ ਨਿੰਦਿਆ ਕਰੋ ਅਰ ਮੂਰਖਜਨਾਂਨੂੰ ਫਸਾਓ ॥

**ਨਾਮੰ ਪਿਤੱਸਅ ਸੁਹੰਜੇਲਨਿਦਿਠਾਇ ਮਿਛਪੱਵਾਇ॥**
**ਜੇਸਿੰਅਣੁਸੰਗਾ ਉਧੱਮੀਣਵਿਹੋਈ ਪਾਵਮਇ ॥**

ਪ੍ਰਕਰ० ਭਾਗ ੨। ਸ਼ਸ਼ਠੀ० ੬। ਸੂਤ੍ਰ ੨੭।

ਜੋ ਜੈਨ ਧਰਮ ਥੀਂ ਵਿਰੁੱਧ ਧਰਮ ਹਨ ਓਹ ਸਾਰੇ ਮਨੁਸ਼ਾਂ ਨੂੰ ਪਾਪੀ ਕਰਨ ਵਾਲੇ ਹਨ,ਏਸਲਈ ਕਿਸੇ ਦੇ ਹੋਰੀ ਧਰਮ ਨੂੰ ਨਾ ਮੰਨਕੇ ਜੈਨ ਧਰਮ ਹੀ ਨੂੰ ਮੰਨਨਾ ਸ੍ਰੇਸ਼ਠ ਹੈ। (ਸਮੀਖਛਕ) ਏਸ ਥੀਂ ਏਹ ਸਿੱਧ ਹੁੰਦਾ ਹੈ ਕਿ ਸਬ ਨਾਲ ਵੈਰ ਵਿਰੋਧ, ਨਿੰਦਿਆ, ਈਰਸ਼ਾ, ਆਦੀ ਖੋਟੇ ਕਰਮ ਰੂਪ ਸਮੁੰਦ੍ਰ ਵਿਚ ਡੁਬਾਨ ਵਾਲਾ ਜੈਨ ਮਾਰਗ ਹੈ, ਜੀਕਨ ਜੈਨੀ ਲੋਗ ਸਾਰਿਆਂ ਦੇ ਨਿੰਦਕ ਹਨ ਉਕਨ ਕੋਈ ਭੀ ਦੂਜੇ ਮਤ ਵਾਲਾ ਮਹਾਨਿੰਦਕ ਅਰ ਅਧਰਮੀ ਨਾ ਹੋਵੇਗਾ। ਕੀ, ਇਕ ਤਰਫ ਥੀਂ ਸਾਰਿਆਂ ਦੀ ਨਿੰਦਿਆ ਅਰ ਅਪਨੀ ਅਤੀ ਉਸਤਤੀ ਕਰਨੀ ਮੂਰਖ ਮਨੁਸ਼ਾਂ ਦੀਆਂ ਗੱਲਾਂ ਨਹੀ ਹਨ ? ਵਿਵੇਕੀ ਲੋਗ ਤਾਂ ਚਾਹੇ ਕਿਸੇ ਦੇ ਮਤ ਦੇ ਹੋਨ ਉਨ੍ਹਾਂ ਵਿਚੋਂ ਅੱਛੇ ਨੂੰ ਅੱਛਾ ਅਰ ਬੁਰੇ ਨੂੰ ਬੁਰਾ ਕਹਿੰਦੇ ਹਨ ॥

**ਹਾਹਾ ਗੁਰੁਅਅ ਕੱਜ਼ ਸਾਮੋਨਹੁ ਅੱਛਿੱਕੱਸ ਪੁੱਕਰਿਮੋ।**
**ਕਹ ਜਿਣਵਯਣ ਕਹ ਸੁਗੁਰੁ ਸਾਵਯਾ ਕਹਇਯਅਕੱਜ਼**

ਪ੍ਰਕ० ਭਾਗ ੨ ਸ਼ਸ਼ਠੀ० ਸੂਤ੍ਰ ੩੫ ॥

ਸਰਵੱਗ ਭਾਸ਼ਿਤ ਜਿਨ ਵਚਨ ਜੈਨ ਦੇ ਸੁਗੁਰੂ ਅਰ ਧਰਮ ਕਿਥੇਂ, ਅਰ ਉਨ੍ਹਾਂ ਥੀਂ ਵਿਰੁੱਧ ਕੁਗੁਰੂ ਹੋਰ ਮਾਰਗੀਆਂ ਦੇ ਉਪਦੇਸ਼ਕ ਕਿੱਥੇ ਅਰਥਾਤ ਸਾਡੇ ਸੁਗੁਰੂ,ਸੁਦੇਵ, ਸੁਧਰਮ, ਅਰ ਹੋਰਨਾਂ ਦੇ ਕੁਦੇਵ, ਕੁਗੁਰੂ, ਕੁਧਰਮ ਹਨ। (ਸਮੀਖਛਕ) ਏਹ ਬਾਤ ਬੇਰ ਵੇਚਨ ਵਾਲੀ ਕੁੰਜੜੀ ਦੇ ਵਾਕਰ ਹੈ, ਜੀਕਨ ਓਹ ਅਪਨੇ ਖੱਟੇ ਬੇਰਾਂ ਨੂੰ ਮਿੱਠੇ ਅਰ ਦੂਜੀ ਦੇ ਮਿਠਿਆਂ ਨੂੰ ਖੱਟੇ ਅਰ ਨਿਕੱਮੇ ਦੱਸਦੀ ਹੈ, ਇੱਸੇ ਤਰਾਂ ਦੀ ਜੈਨੀਆਂ ਦੀਆਂ ਬਾਤਾਂ ਹਨ, ਏਹ ਲੋਗ ਅਪਨੇ ਮਤ ਥੀਂ ਭਿੰਨ ਮਤ ਵਾਲਿਆਂ ਦੀ ਸੇਵਾ ਵਿਚ ਵੱਡਾ ਅਕਾਰਯ ਅਰਥਾਤ ਪਾਪ ਗਿਨਦੇ ਹਨ ॥

**ਸੱਪੋ ਏੱਕੰ ਮਰਣੰ ਕੁਗੁਰੁ ਅਣੰਤਾ ਇਦੇਇ ਮਰਣਾਇ।**

## ਤੋਵਰਿਸੱਪੀ ਗਹਿਯੁੱਮਾ ਕੁਗੁਰੁਸੇਵਣੀ ਭੱਦਮ ॥

ਪ੍ਰਕ० ਭਾਗ ੨ । ਸੂਤ੍ਰ ੩੭ ॥

ਜੀਕਨ ਪਹਿਲਾਂ ਲਿਖ ਆਏ ਕਿ ਸੱਪ ਵਿਚ ਮਣੀ ਦਾ ਭੀ ਤਿਆਗ ਕਰਨਾ ਯੋਗ ਹੈ, ਊਕਨ ਅਨਜੈਮਾਰਗੀਆਂ ਵਿਚ ਅੱਛੇ ਧਰਮੀ ਪੁਰੁਸ਼ ਦਾ ਭੀ ਤਿਆਗ ਕਰਦੇਨਾ, ਹੁਨ ਉਸ ਥੀਂ ਭੀ ਵਿਸ਼ੇਸ਼ ਨਿੰਦਿਆ ਹੋਰ ਮਤ ਵਾਲਿਆਂ ਦੀ ਕਰਦੇ ਹਨ, ਜੈਨਮਤ ਥੀਂ ਭਿੰਨ ਸਬ ਕੁਗੁਰੂ ਅਰਥਾਤ ਓਹ ਸੱਪ ਥੀਂ ਭੀ ਬੁਰੇ ਹਨ, ਉਨ੍ਹਾਂ ਦਾ ਦਰਸ਼ਨ, ਸੇਵਾ, ਸੰਗ ਕਦੀ ਨਾ ਕਰਨਾ ਚਾਹੀਏ, ਕਿਉਂਕਿ ਸੱਪ ਦੇ ਸੰਗ ਥੀਂ ਇਕਵਾਰ ਮਰਨ ਹੁੰਦਾ ਹੈ, ਅਰ ਹੋਰ ਮਤਵਾਲੇ ਕੁਗੁਰੂਆਂ ਦੇ ਸੰਗ ਥੀਂ ਅਨੇਕ ਵਾਰ ਜਨਮ ਮਰਨ ਵਿਚ ਡਿਗਨਾ ਪੈਂਦਾ ਹੈ, ਏਸਲਈ ਹੇ ਭਲੇ ਮਨੁਸ਼! ਹੋਰੀ ਮਤ ਵਾਲੇ ਦੇ ਕੁਗੁਰੂਆਂ ਦੇ ਪਾਸ ਭੀ ਨਾ ਖਲੋਤਾ ਰਹੁ, ਕਿਉਂਕਿ ਜੇਤੂੰ ਹੋਰੀ ਮਤ ਵਾਲਿਆਂ ਦੀ ਕੁਝ ਭੀ ਸੇਵਾ ਕਰੇਂਗਾ ਤਾਂ ਦੁੱਖ ਵਿਚ ਪਵੇਂਗਾ। (ਸਮੀਖਛਕ) ਵੇਖੋ! ਜੈਨੀਆਂ ਦੇ ਵਾਕਰ ਕਰੜਾ ਭਰਮੀ ਦ੍ਵੇਸ਼ੀ, ਨਿੰਦਕ, ਭੁੱਲੇ ਹੋਏ, ਦੂਜੇ ਮਤ ਵਾਲੇ ਕੋਈ ਭੀ ਨਾ ਹੋਨਗੇ, ਇਨ੍ਹਾਂ ਨੇ ਮਨ ਥੀਂ ਏਹ ਵਿਚਾਰਿਆ ਹੈ ਕਿ ਜੇ ਅਸੀਂ ਹੋਰੀ ਦੀ ਨਿੰਦਿਆ ਅਰ ਅਪਨੀ ਉਸਤਤ ਨਾ ਕਰਾਂਗੇ ਤਾਂ ਸਾਡੀ ਸੇਵਾ ਅਰ ਪ੍ਰਤਿਸ਼ਠਾ ਨਾ ਹੋਵੇਗੀ, ਪਰੰਤੂ ਏਹ ਬਾਤ ਉਨ੍ਹਾਂ ਦੇ ਦੁਰਭਾਗਾਂ ਦੀ ਹੈ, ਕਿਉਂਕਿ ਜਦ ਤਕ ਉੱਤਮ ਵਿਦਵਾਨਾਂ ਦਾ ਸੰਗ, ਸੇਵਾ ਨਾ ਕਰਨਗੇ ਜਦ ਤਕ ਇਨ੍ਹਾਂ ਨੂੰ ਯਥਾਰਥ ਗਿਆਨ ਅਰ ਸਤਧਰਮ ਦੀ ਪ੍ਰਾਪਤੀ ਕਦੀ ਨਾ ਹੋਵੇਗੀ, ਏਸਲਈ ਜੈਨੀਆਂ ਨੂੰ ਯੋਗ ਹੈ ਕਿ ਅਪਨੀ ਵਿਦਿਆ ਵਿਰੁੱਧ ਮਿਥਿਆ ਬਾਤਾਂ ਛਡ, ਵੇਦੋਕਤ ਸੱਤ ਬਾਤਾਂ ਦਾ ਗ੍ਰਹਣ ਕਰਨ ਤਾਂ ਉਨ੍ਹਾਂ ਦੇ ਲਈ ਵੱਡੇ ਕਲਿਆਣ ਦੀ ਬਾਤ ਹੈ ॥

## ਕਿੰ ਭਣਿਮੋ ਕਿੰ ਕਰਿਮੋਤਾਣਹਯਾਸਾਣ ਧਿਠਦੁਠਾਣੰ ।
## ਜੇ ਦੰਸਿ ਉਣ ਲਿੰਗੀ ਖਿਵੰਤਿਨਰਯੰਮਿਮੁੱਧਜਣੰ ॥

ਪ੍ਰਕ० ਭਾਗ । ਸ਼ਸ਼ਠੀ० ਸੂਤ੍ਰ ੪੦ ॥

ਜਿਸਦੀ ਕਲਿਆਣ ਦੀ ਆਸ਼ਾ ਨਸ਼ਟ ਹੋਗਈ, ਢੀਠ ਬੁਰੇ ਕੰਮ ਕਰਨ ਵਿਚ ਅਤੀਚਤੁਰ, ਦੁਸ਼ਟ ਦੋਸ਼ ਵਾਲੇ ਨੂੰ ਕੀ ਕਹਨਾ ਅਰ ਕੀ ਕਰਨਾ ਕਿਉਂਕਿ ਜੋ ਉਸਦਾ ਉਪਕਾਰ ਕਰੋ ਤਾਂ ਉਲਟਾ ਉਸਦਾ ਨਾਸ਼ ਕਰੇ, ਜੀਕਨ ਕੋਈ ਦਇਆ ਕਰਕੇ ਅਨ੍ਹੇ ਸ਼ੇਰ ਦੀ ਅੱਖਾਂ ਖੋਲਨ ਨੂੰ ਜਾਏ ਤਾਂ ਓਹ ਉਸੇ ਨੂੰ ਖਾ ਲਵੇ, ਊਕਨ ਹੀ ਕੁਗੁਰੁ ਅਰਥਾਤ ਹੋਰ ਮਾਰਗੀਆਂ ਦਾ ਉਪਕਾਰ ਕਰਨਾ ਅਪਨਾ ਨਾਸ਼ ਕਰ ਲੈਨਾ ਹੈ, ਅਰਥਾਤ ਉਨ੍ਹਾਂ ਥੀਂ ਸਦਾ ਵੱਖਰਾ ਹੀ ਰਹਨਾ। (ਸਮੀਖਛਕ) ਜੀਕਨ ਜੈਨਲੋਗ ਵਿਚਾਰਦੇ ਹਨ ਊਕਨ ਦੂਜੇ ਮਤ

ਵਾਲੇ ਭੀ ਵਿਚਾਰਨ ਤਾਂ ਜੈਨੀਆਂ ਦੀ ਕਿੰਨੀ ਦੁਰਦਸ਼ਾ ਹੋਵੇ, ਅਰ ਉਨ੍ਹਾਂਦਾਕੋਈ ਕਿਸੇ ਪ੍ਰਕਾਰ ਦਾ ਉਪਕਾਰ ਨਾ ਕਰੇ ਤਾਂ ਉਨ੍ਹਾਂ ਦੇ ਬਹੁਤਸਾਰੇ ਕੰਮ ਨਸ਼ਟ ਹੋਕੇ ਕਿੰਨਾ ਦੁਖਪ੍ਰਾਪਤ ਹੋਵੇ ? ਉਕਨ ਹੋਰੀ ਦੇ ਵਾਸਤੇ ਜੈਨੀ ਕਿਉਂ ਨਹੀਂ ਵਿਚਾਰਦੇ॥

**ਜਹਜਹਤੁੱਠਇ ਧੱਮੋ ਜਹਜਹਦੁਠਾਣਹੋਯਅਇਉਦਓ।**
**ਸਮੱਦਿਠਿਜਿਯਾਣ ਤਹ ਹਤ ਉੱਲਸਇਸ ਮੱਤੰ॥**

ਪ੍ਰਕ੦ ਭਾਗ ੨। ਸ਼ਸ਼ਠੀ ਸੂਤ੍ਰ ੪੨।

ਜਿਹੇ ਜਿਹੇ ਦਰਸ਼ਨਭ੍ਰਸ਼ਟ, ਨਿਹਨਵ, ਪੱਛੱਤਾ, ਉਸੱਨਾ ਤਥਾ ਕੁਸੀਲਿਯਾ ਆਦਿਕ ਅਰ ਅਨਜਦਰਸ਼ਨੀ, ਤ੍ਰਿਦੰਡੀ, ਪਰੀਬ੍ਰਾਜਕ ਤਥਾ ਵਿਪ੍ਰਾਦਿਕ ਦੁਸ਼ਟ ਲੋਗਾਂ ਦਾ ਅਤਿਸ਼ਯਬਲ, ਸਤਕਾਰ, ਪੂਜਾ ਆਦਿਕ ਹੋਵੇ ਉਜੇਹੇ ਉਜੇਹੇ ਸਮਜਕ ਦ੍ਰਿਸ਼ਟੀ ਜੀਵਾਂ ਦਾ ਸਮਜਕਤ੍ਵ ਵਿਸ਼ੇਸ਼ ਪ੍ਰਗਟ ਹੋਵੇ ਏਹਵੱਡਾ ਆਸ਼ਚਰਯ ਹੈ। (ਸਮੀਖਛਕ) ਹੁਨ ਦੇਖੋ ! ਕੀ, ਇਨ੍ਹਾਂ ਜੈਨੀਆਂ ਥੀਂ ਵਧੀਕ ਈਰਸ਼ਾ, ਦ੍ਵੇਸ਼, ਵੈਰਬੁੱਧੀ ਵਾਲਾ ਦੂਜਾ ਕੋਈ ਹੋਵੇਗਾ? ਹਾਂ ਦੂਜੇ ਮਤ ਵਿਚ ਭੀ ਈਰਸ਼ਾ ਦ੍ਵੇਸ਼ ਹੈ ਪਰੰਤੂ ਜਿੰਨੀ ਇਨ੍ਹਾਂ ਜੈਨੀਆਂ ਵਿੱਚ ਹੈ ਉੱਨੀ ਕਿਸੇ ਵਿਚ ਨਹੀਂ ਅਰ ਦ੍ਵੇਸ਼ ਹੀ ਪਾਪ ਦਾ ਮੂਲਹੈ ਏਸਲਈ ਜੈਨੀਆਂ ਵਿਚ ਪਾਪਾਚਾਰ ਕਿਉਂ ਨਾ ਹੋਵੇ ?

**ਸੰਗੋ ਵਿਜਾਣ ਅਹਿਉਤੇ ਸਿੱਧਮਾਇ ਜੇਪਕੁੱਬੰਤਿ।**
**ਮੁਤੂਣ ਚੋਰਸੰਗੀਂ ਕਰੰਤਿ ਤੇ ਚੋਰਿਯੰ ਪਾਵਾ॥**

ਪ੍ਰਕ੦ ਭਾਗ ੨। ਸ਼ਸ਼ਠੀ੦ ਸੂਤ੍ਰ ੭੫॥

ਏਸਦਾ ਮੁੱਖ ਪ੍ਰਯੋਜਨ ਇੱਨਾ ਹੀ ਹੈ ਕਿ ਜੀਕਨ ਮੂਰਖ ਪੁਰੁਸ਼ ਚੋਰ ਦੇ ਸੰਗ ਥੀਂ ਨੱਕ ਵੱਢਨਾ ਆਦੀ ਦੰਡ ਥੀਂ ਭੈ ਨਹੀਂ ਕਰਦੇ, ਉਕਨ ਜੈਨ ਮਤ ਥੀਂ ਭਿੰਨ ਚੋਰ ਧਰਮਾਂ ਵਾਲੇ ਪੁਰੁਸ਼ ਅਪਨੇ ਅਕਲਿਆਣਥੀਂ ਭੈ ਨਹੀਂ ਕਰਦੇ। (ਸਮੀਖਛਕ) ਜੋ ਜੇਹਾ ਮਨੁਸ਼ ਹੁੰਦਾ ਹੈ ਓਹ ਪ੍ਰਾਯਃ ਅਪਨੇ ਹੀ ਵਾਕਣ ਦੂਜਿਆਂ ਨੂੰ ਸਮਝਦਾ ਹੈ, ਕੀ ਏਹ ਬਾਤ ਸੱਚ ਹੋ ਸਕਦੀ ਹੈ ਕਿ ਹੋਰ ਸਾਰੇ ਚੋਰ ਮਤ, ਅਰ ਜੈਨ ਦਾ ਸਾਹੂਕਾਰ ਮਤ ਹੈ ? ਜਦ ਤਕ ਮਨੁੱਸ਼ਾਂ ਵਿਚ ਅਤੀ ਅਗਿਆਨ ਅਰ ਕੁਸੰਗ ਥੀਂ ਭ੍ਰਸ਼ਟ ਬੁੱਧੀ ਹੁੰਦੀ ਹੈ ਤਦ ਤਕ ਦੂਜਿਆਂ ਦੇ ਨਾਲ ਅਤੀਈਰਸ਼ਾ, ਦ੍ਵੇਸ਼ ਆਦੀ ਦੁਸ਼ਟਤਾ ਨਹੀਂ ਛੱਡਦਾ, ਜੇਹਾ ਜੈਨਮਤ ਪ੍ਰਾਯਃ ਦ੍ਵੇਸ਼ੀ ਹੈ ਅਜੇਹਾ ਹੋਰ ਕੋਈ ਨਹੀਂ॥

**ਜੱਛ ਪਸੁਮਹਿਸਲਰਕਾ ਪੱਬੰਹੋਮੰਤਿ ਪਾਵਨ ਵਮੀਏ।**
**ਪੂਮੰਤਿਤੰਪਿ ਸੱਢਾਹਾ ਹੀ ਲਾਵੀ ਪਰਾਯੱਸ॥**

ਪ੍ਰਕਰਣਰਤਨਸਾਰ ਭਾਗ ੨। ਸ਼ਸ਼ਠੀ ਸੂਤ੍ਰ ੭੬॥

ਪਿਛਲੇ ਸੂਤ੍ਰ ਵਿਚ ਜੋ ਮਿਥਿਆਤ੍ਰੀ ਅਰਥਾਤ ਜੈਨ ਮਾਰਗ ਭਿੰਨ ਸਾਰੇ ਮਿਥਿਆਤ੍ਰੀ ਅਰ ਆਪ ਸਮਜਕਤ੍ਰੀ ਅਰਥਾਤ ਹੋਰ ਸਬ ਪਾਪੀ, ਜੈਨ ਲੋਗ ਸਬ ਪੁੰਨ ਆਤਮਾ ਏਸ ਲਈ ਜੋ ਕੋਈ ਮਿਥਿਆਤ੍ਰੀਦੇ ਧਰਮ ਦਾ ਸਥਾਪਨ ਕਰੇਓਹ ਪਾਪੀ ਹੈ। (ਸਮੀਖਛਕ) ਜੀਕਨ ਹੋਰਨਾਂ ਦੇ ਸਥਾਨਾਂ ਵਿਚ ਚਾਮੁੰਡਾ,ਕਾਲਿਕਾ ਜੁਆਲਾ, ਪ੍ਰਮੁਖਦੇ ਅੱਗੇ ਪਾਪਨੌਮੀ ਅਰਥਾਤ ਦੁਰਗਾਨੌਮੀ ਤਿਥਿ ਆਦੀ ਸਬ ਬੁਰੇ ਹਨ, ਉਕਨ ਕੀ, ਤੁਹਾਡੇ ਪਜੂਸਣ ਆਦੀ ਬ੍ਰਤ ਬੁਰੇ ਨਹੀਂ ਹਨ? ਜਿਨ੍ਹਾਂ ਥੀਂ ਮਹਾਕਸ਼ਟ ਹੁੰਦਾ ਹੈ, ਇੱਥੇ ਵਾਮਮਾਰਗੀਆਂ ਦੀ ਲੀਲਾ ਦਾ ਖੰਡਨ ਤਾਂ ਠੀਕ ਹੈ ਪਰੰਤੂ ਜੋ ਸ਼ਾਸਨਦੇਵੀ ਅਰ ਮਰੁਤਦੇਵੀ ਆਦੀ ਨੂੰ ਮੰਨਦੇ ਹਨ ਉਨ੍ਹਾਂ ਦਾ ਭੀ ਖੰਡਨ ਕਰਦੇ ਤਾਂ ਅੱਛਾ ਸੀ, ਜੇ ਕਹਨ ਕਿ ਸਾਡੀ ਦੇਵੀਹਿੰਸਕਨਹੀਂ ਤਾਂ ਇਨ੍ਹਾਂ ਦਾ ਕਹਨਾ ਮਿਥਿਆ ਹੈ ਕਿਉਂਕਿ ਸ਼ਾਸਨਦੇਵੀ ਨੇ ਇਕ ਪੁਰੁਸ਼ ਅਰ ਦੂਜੇ ਬਕਰੇ ਦੀਆਂ ਅੱਖਾਂ ਕੱਢ ਲੀਤੀਆਂ ਸਨ ਫੇਰ ਓਹ ਰਾਖਛਸ਼ੀ ਅਰ ਦੁਰਗਾ ਕਾਲਿਕਾ ਦੀ ਸੱਕੀ ਬਹਿਨ ਕਿਉਂ ਨਹੀਂ? ਅਰ ਅਪਨੇ ਧੱਚਖਾਨ ਆਦੀ ਬ੍ਰਤਾਂ ਨੂੰ ਅਤੀ ਸ੍ਰੇਸ਼ਠ ਅਰ ਨੌਮੀਆਦੀ ਨੂੰ ਦੁਸ਼ਟ ਕਹਨਾ ਮੂਰਖਤਾ ਦੀ ਬਾਤ ਹੈ, ਕਿਉਂਕਿ ਦੂਜੇ ਦੇ ਉਪਵਾਸਾਂ ਦੀ ਤਾਂ ਨਿੰਦਿਆ ਅਰ ਅਪਨੇ ਉਪਵਾਸਾਂ ਦੀ ਉਸਤਤੀ ਕਰਨਾ ਮੂਰਖਤਾ ਦੀ ਬਾਤ ਹੈ, ਹਾਂ ਜੋ ਸੱਚ ਬੋਲਨ ਆਦੀ ਬ੍ਰਤ ਧਾਰਣ ਕਰਨੇ ਹਨ ਓਹ ਤਾਂ ਸਾਰਿਆਂ ਦੇ ਲਈ ਉੱਤਮ ਹਨ, ਜੈਨੀਆਂ ਅਰ ਹੋਰ ਕਿਸੇਦਾ ਉਪਵਾਸ ਸੱਚਾ ਨਹੀਂ ਹੈ॥

**ਵੇਸਾਣਰਵੰਦਿਯਾਣਯ ਮਾਹਣਡੁੰ ਬਾਣਜਰ ਕਸਿਰਕਾ-ਣਮ। ਭੱਤਾ ਭਰ ਕਠਾਣੰ ਵਿਯਾਣੰ ਜੰਤਿ ਦੂਰੇਣੰ॥**

ਪ੍ਰਕਰਣਰਤਨਸਾਰ ਭਾਗ ੨। ਸ਼ਸ਼ਠੀ ਸੂਤ੍ਰ ੯੨॥

ਏਸਦਾ ਮੁਖ ਪ੍ਰਯੋਜਨ ਏਹ ਹੈ ਕਿ ਜੋ ਕੰਜਰੀ, ਚਾਰਣ, ਭੱਟ ਆਦੀ ਲੋਗਾਂ, ਬ੍ਰਾਹਮਣ, ਯਖਛ ਗਣੇਸ਼ ਆਦਿਕ ਮਿਥਿਆ ਦ੍ਰਿਸ਼ਟੀ ਦੇਵੀ ਆਦੀ ਦੇਵਤਿਆਂ ਦਾ ਭਗਤ ਹੈ, ਜੋ ਇਨ੍ਹਾਂ ਦੇ ਮੰਨਨੇ ਵਾਲੇ ਹਨ ਓਹ ਸਾਰੇ ਡੁਬਾਨ ਅਰ ਡੁੱਬਨ ਵਾਲੇ ਹਨ, ਕਿਉਂਕਿ ਉਨ੍ਹਾਂ ਹੀ ਦੇ ਪਾਸ ਓਹ ਸਬ ਚੀਜ਼ਾਂ ਮੰਨਦੇ ਹਨ, ਅਰ ਵੀਤਰਾਗ ਪੁਰੁਸ਼ਾਂ ਥੀਂ ਦੂਰ ਰਹਿੰਦੇ ਹਨ। (ਸਮੀਖਛਕ) ਹੋਰ ਮਾਰ-ਗੀਆਂ ਦੇ ਦੇਵਤਿਆਂ ਨੂੰ ਝੂਠ ਕਹਨਾ ਅਰ ਅਪਨੇ ਦੇਵਤਿਆਂ ਨੂੰ ਸੱਚ ਕਹਨਾ ਨਿਰੀ ਪਖਛਪਾਤ ਦੀਬਾਤ ਹੈ, ਅਰ ਹੋਰ ਵਾਮਮਾਰਗੀਆਂ ਦੀ ਦੇਵੀ ਆਦੀ ਦਾ ਨਿਸ਼ੇਧ ਕਰਦੇ ਹਨ,ਪਰੰਤੂ ਜੋ ਸ੍ਰਾਧ ਦਿਨ ਕ੍ਰਿਤਜ ਦੇ ਪਤ੍ਰ ੪੬ ਵਿੱਚ ਲਿਖਿਆ ਹੈ ਕਿ ਸ਼ਾਸਨਦੇਵੀ ਨੇ ਰਾਤ ਵਿਚ ਭੋਜਨ ਕਰਨ ਦੇ ਸਬਬੋਂ ਇਕ ਪੁਰੁਸ਼ ਨੂੰ ਧੱਪਾਮਾਰਿਆ ਉਸਦੀ ਅੱਖ ਕੱਢ ਸੱਟੀ ਉਸਦੇ ਬਦਲੇ ਬਕਰੇ ਦੀ ਅੱਖ ਕੱਢਕੇ ਉਸ ਮਨੁਸ਼ ਨੂੰ ਲਾ ਦਿੱਤੀ, ਏਸ ਦੇਵੀ ਨੂੰ ਹਿੰਸਕ ਕਿਉਂ ਨਹੀਂ ਮੰਨਦੇ?

ਰਤਨਸਾਗਰ ਭਾਗ ੧ ਪਤ੍ਰਾ ੬੭ ਵਿਚ ਦੇਖੋ ਕੀ ਲਿਖਿਆ ਹੈ, ਮਰੁਤਦੇਵੀ ਰਾਹੀਆਂ ਨੂੰ ਪੱਥਰ ਦੀ ਮੂਰਤੀ ਹੋਕੇ ਸਹਾਇਤਾ ਕਰਦੀ ਸੀ, ਏਸ ਨੂੰ ਭੀ ਉਕਨ ਕਿਉਂ ਨਹੀਂ ਮੰਨਦੇ?

**ਕਿੰਸੋਪਿਜਣਣਿ ਜਾਓਜਾਣੋ ਜਣਣੀ ਇਕਿੰ ਅਗੋਵਿੱਧਿ।**
**ਜਇਮਿੱਛਰਓ ਜਾਓ ਗੁਣੇ ਸੁਤਮੱਛਰੇ ਬਹਇ॥**

ਪ੍ਰਕਰਣਰਤਨਸਾਰ ਭਾਗ ੨। ਸ਼ਸ਼ਠੀ ਸੂਤ੍ਰ ੯੧॥

ਜੋ ਜੈਨ ਮਤ ਵਿਰੋਧੀ ਮਿਥਿਆਤ੍ਰੀ ਅਰਥਾਤ ਮਿਥਿਆਧਰਮ ਵਾਲੇ ਹਨ ਓਹ ਕਿਉਂ ਜੰਮੇਂ? ਜੋ ਜੰਮੇਂ ਤਾਂ ਵਧੇ ਕਿਉਂ? ਅਰਥਾਤ ਸ਼ਤਾਬੀ ਹੀ ਨਸ਼ਟ ਹੋਜਾਂਦੇ ਤਾਂ ਅੱਛਾ ਹੁੰਦਾ। (ਸਮੀਖਛਕ) ਦੇਖੋ ਇਨ੍ਹਾਂ ਦੇ ਵੀਤਰਾਗ ਭਾਸ਼ਿਤ ਦਇਆ, ਧਰਮ, ਦੂਜੇ ਮਤ ਵਾਲਿਆਂ ਦਾ ਜੀਉਨਾ ਭੀ ਨਹੀਂ ਚਾਹੁੰਦੇ, ਨਿਰਾ ਇਨ੍ਹਾਂ ਦਾ ਦਇਆ ਧਰਮ ਕਹਨ ਮਾਤ੍ਰ ਹੈ, ਅਰ ਜੋ ਹੈ ਸੋ ਤੁੱਛ ਜੀਵਾਂ ਅਰ ਪਸ਼ੂਆਂ ਦੇ ਲਈ ਹੈ, ਜੈਨ ਭਿੰਨ ਮਨੁਸ਼ਾਂ ਦੇ ਲਈ ਨਹੀਂ॥

**ਸ਼ੁੱਧੇ ਮੱਗੇ ਜਾਯਾ ਸੁਹੇਣ ਮੱਛੰਤਿ ਸ਼ੁੱਧਿਮੱਗਮਿ।**
**ਜੇ ਪੁਣਅਮੱਗਜਾਯਾ ਮੱਗੇ ਗੱਛੰਤਿ ਤੰ ਚੁੱਪੰ॥**

ਪ੍ਰਕਰਣਰਤਨਸਾਰ ਭਾਗ ੨। ਸ਼ਸ਼ਠੀ ਸੂਤ੍ਰ ੯੩॥

ਏਸਦਾ ਮੁੱਖ ਪ੍ਰਯੋਜਨ ਏਹ ਹੈ ਕਿ ਜੋ ਜੈਨਕੁਲ ਵਿਚ ਜਨਮ ਲੈਕੇ ਮੁਕਤੀ ਨੂੰ ਜਾਵੇ ਤਾਂ ਕੁਝ ਆਸ਼ਚਰਯ ਨਹੀਂ, ਪਰੰਤੂ ਜੈਨ ਭਿੰਨ ਕੁਲ ਵਿਚ ਹੋਏ ਮਿਥਿਆ ਧਰਮ ਵਾਲੇ ਅਨਜਮਾਰਗੀ ਮੁਕਤੀ ਨੂੰ ਪ੍ਰਾਪਤ ਹੋਨ ਏਸ ਵਿਚ ਵੱਡਾ ਆਸ਼ਚਰਯ ਹੈ, ਏਸਦਾ ਫਲਿਤ ਅਰਥ ਏਹ ਹੈ ਕਿ ਜੈਨਮਤ ਵਾਲੇ ਹੀ ਮੁਕਤੀ ਨੂੰ ਜਾਂਦੇ ਹਨ ਹਰ ਕੋਈ ਨਹੀਂ, ਜੋ ਜੈਨਮਤਦਾ ਗ੍ਰਹਣ ਨਹੀਂ ਕਰਦੇ ਓਹ ਨਰਕਗਾਮੀ ਹਨ (ਸਮੀਖਛਕ) ਕੀ, ਜੈਨਮਤ ਵਿਚ ਕੋਈ ਦੁਸ਼ਟ ਵਾ ਨਰਕਗਾਮੀ ਨਹੀਂ ਹੁੰਦਾ? ਸਬ ਹੀ ਮੁਕਤੀ ਨੂੰ ਜਾਂਦੇ ਹਨ? ਅਰ ਹੋਰ ਕੋਈ ਨਹੀਂ? ਕੀ ਏਹ ਉਨਮੱਤ ਪਨ ਦੀ ਬਾਤ ਨਹੀਂ ਹੈ? ਬਿਨਾ ਭੋਲੇ ਮਨੁਸ਼ਾਂ ਦੇ ਅਜੇਹੀ ਬਾਤ ਕੌਨ ਮੰਨ ਸਕਦਾ ਹੈ?

**ਤਿੱਛਰਾਣੰ ਪੂਆਸੰਮੱਤਗੁਣਾਣਕਾਰਿਣੀ ਭਣਿਯਾ।**
**ਸਾਵਿਯਮਿੱਛੱਤਯਰੀ ਜਿਣ ਸਮਯੇ ਦੇਸਿਯਾ ਪੂਆ॥**

ਪ੍ਰਕ੦ ਭਾਗ ੨। ਸ਼ਸ਼ਠੀ ਸੂਤ੍ਰ ੯੦॥

ਇਕ ਜਿਨ ਮੂਰਤੀਆਂ ਦੀ ਪੂਜਾ ਸਾਰ ਅਰ ਏਸ ਥੀਂ ਭਿੰਨ ਮਾਰਗੀਆਂ ਦੀ ਮੂਰਤੀਪੂਜਾ ਅਸਾਰ ਹੈ, ਜਿਨਮਾਰਗ ਦੀ ਆਗਿਆ ਪਾਲਦਾ ਹੈ ਓਹ

ਤਤ੍ਵਗਿਆਨੀ, ਜੋ ਨਹੀਂ ਪਾਲਦਾ ਓਹ ਤਤ੍ਵਗਿਆਨੀ ਨਹੀਂ। (ਸਮੀਖਛਕ) ਵਾਹਜੀ! ਕੀ ਕਹਨਾ! ਕੀ ਤੁਹਾਡੀਆਂ ਮੂਰਤੀਆਂ ਪਾਸ਼ਾਣ ਆਦੀ ਜੜ ਪਦਾਰਥਾਂ ਦੀਆਂ ਨਹੀਂ ਜੇਹੀ ਕਿ ਵੈਸ਼ਨਵ ਆਦਿਕਾਂ ਦੀਆਂ ਹਨ? ਜੇਹੀ ਤੁਹਾਡੀ ਮੂਰਤੀਪੂਜਾ ਮਿਥਿਆ ਹੈ ਉਜੇਹੀ ਹੀ ਮੂਰਤੀਪੂਜਾ ਵੈਸ਼ਨਵ ਆਦਿਕਾਂ ਦੀ ਭੀ ਮਿਥਿਆ ਹੈ, ਜੋ ਤੁਸੀਂ ਤਤ੍ਵਗਿਆਨੀ ਬਨਦੇ ਹੋ ਅਰ ਹੋਰੀ ਨੂੰ ਅਤਤ੍ਵ ਗਿਆਨੀ ਬਨਾਂਦੇ ਹੋ ਇਸ ਥੀਂ ਮਲੂਮ ਹੁੰਦਾ ਹੈ ਕਿ ਤੁਹਾਡੇ ਮਤ ਵਿਚ ਤਤ੍ਵ-ਗਿਆਨ ਨਹੀਂ ਹੈ॥

**ਜਿਣਆਣਾ ਏਧੱਮੋ ਆਣਾ ਰਹਿ ਆਣ ਫੁਡੰ ਅਹਮੁੱਤਿ। ਇਯਮੁਣਿਊਣ ਯਤੱਤੰਜਿਣ ਆਣਾਏ ਕੁਣਹੁ ਧੱਮੰ॥**

ਪ੍ਰਕਰਣਰਤਨਸਾਰ ਭਾਗ ੨। ਸ਼ਸ਼ਠੀ ਸੂਤ੍ਰ ੯੨।

ਜੋ ਜਿਨਦੇਵ ਦੀ ਆਗਿਆ, ਦਇਆ, ਖਛਮਾ ਆਦੀ ਰੂਪ ਧਰਮ ਹੈ ਉਸਥੀਂ ਅਨਯ ਸਭ ਆਗਿਆ ਅਧਰਮ ਹਨ। (ਸਮੀਖਛਕ) ਏਹ ਕਿਨੇ ਵੱਡੇ ਅਨਿਆਯ ਦੀ ਗੱਲ ਹੈ, ਕੀ ਜੈਨਮਤ ਥੀਂ ਭਿੰਨ ਕੋਈ ਭੀ ਪੁਰਸ਼ ਸਤਵਾਦੀ ਧਰਮਾਤਮਾ ਨਹੀਂ? ਕੀ ਉਸ ਧਰਮੀ ਜਨ ਨੂੰ ਨਾ ਮੰਨਨਾ ਚਾਹੀਏ? ਹਾਂ ਜੋ ਜੈਨਮਤ ਵਾਲਿਆਂ ਮਨੁੱਸ਼ਾਂ ਦੇ ਮੂੰਹ ਜ਼ਬਾਨ ਚਮੜੇ ਦੀ ਨਾ ਹੁੰਦੀ ਤਾਂ ਏਹ ਬਾਤ ਘਟ ਸਕਦੀ ਸੀ, ਏਸ ਥੀਂ ਅਪਨੇ ਹੀ ਮਤ ਦੇ ਗ੍ਰੰਥ, ਵਦਨ ਸਾਧੂ ਆਦੀ ਦੀ ਅਜੇਹੀ ਵਡਿਆਈ ਕੀਤੀ ਹੈ ਕਿ ਜਾਨੋ ਭੰਡਾਂ ਦੇ ਵਡੇ ਭਰਾ ਹੀ ਜੈਨੀ ਲੋਗ ਬਨ ਰਹੇ ਹਨ॥

**ਵੱਨੇਮਿਨਾਰਯਾ ਉਵਿਜੇਸਿੰਦੁਰਕਾਇ ਸੰਭਰੰਤਾਣਮ। ਭੱਵਾਣ ਜਣਇਹਰਿਹਰਰਿੱਧਿ ਸਮਿੱਧੀਵਿਉੱਧੋਸੰ॥**

ਪ੍ਰਕਰਣਰਤਨਸਾਰ ਭਾਗ ੨। ਸ਼ਸ਼ਠੀ ਸੂਤ੍ਰ ੯੫।

ਏਸਦਾ ਮੁੱਖ ਤਾਤਪਰਯ ਏਹ ਹੈ ਕਿ ਜੋ ਹਰੀ ਹਰ ਆਦੀ ਦੇਵਾਂ ਦੀ ਵਿਭੂਤੀ ਹੈ ਓਹ ਨਰਕ ਦਾ ਕਾਰਣ ਹੈ, ਉਸ ਨੂੰ ਵੇਖਕੇ ਜੈਨੀਆਂ ਦੇ ਲੂੰ ਖਲੋ ਜਾਂਦੇ ਹਨ, ਜੀਕਨ ਰਾਜਾ ਦੀ ਆਗਿਆ ਭੰਗ ਥੀਂ ਮਨੁਸ਼ ਮਰਨ ਤਕ ਦੁੱਖ ਪਾਂਦਾ ਹੈ, ਊਕਨ ਜਿਨੇਂਦ੍ਰ ਆਗਿਆ ਭੰਗ ਥੀਂ ਕਿਉਂ ਨਾ ਜਨਮ ਮਰਨ ਦੁੱਖ ਪਾਵੇਗਾ? (ਸਮੀਖਛਕ) ਵੇਖੋ! ਜੈਨੀਆਂ ਦੇ ਆਚਾਰਯ ਆਦੀ ਦੀ ਮਾਨਸੀ ਬ੍ਰਿੱਤੀ ਅਰਥਾਤ ਉੱਪਰਦੇ ਕਪਟ ਅਰ ਛਲ ਦੀ ਲੀਲਾ, ਹੁਨ ਤਾਂ ਇਨ੍ਹਾਂ ਦੇ ਅੰਦਰਦੀ ਖੁੱਲ ਗਈ, ਹਰੀ ਹਰ ਆਦੀ ਅਰ ਉਨ੍ਹਾਂ ਦੇ ਉਪਾਸਕ ਐਸ਼੍ਵਰਯ ਅਰ ਵਾਧੇ ਨੂੰ ਵੇਖ ਭੀ ਨਹੀਂ ਸੱਕਦੇ, ਉਨਾਂ ਦੇ ਰੋਮ ਏਸ ਲਈ ਖਲੋ ਜਾਂਦੇ ਹਨ ਕਿ ਦੂਜੇ ਦਾ ਵਾਧਾ ਕਿਉਂ ਹੋਇਆ? ਬਹੁਤ ਤਰਾਂ ਦੇ ਊਕਨ ਚਾਹੁੰਦੇ

ਹੋਨਗੇ ਕਿ ਇਨ੍ਹਾ ਦਾ ਸਬ ਐਸ਼੍ਵਰਯ ਸਾਨੂੰ ਮਿਲ ਜਾਵੇ ਅਰ ਏਹ ਕੰਗਾਲ ਹੋਜਾਨ ਤਾਂ ਅੱਛਾ, ਅਰ ਰਾਜਾ ਦੀ ਆਗਿਆ ਦਾ ਦ੍ਰਿਸ਼ਟਾਂਤ ਏਸਲਈ ਦਿੰਦੇ ਹਨ, ਕਿ ਏਹ ਜੈਨ ਲੋਗ ਰਾਜਾ ਦੇ ਵੱਡੇ ਖੁਸ਼ਾਮਦੀ, ਝੂਠੇ ਅਰ ਡਰਾਕਲ ਹਨ, ਕੀ, ਝੂਠੀ ਗੱਲ ਭੀ ਰਾਜਾਦੀ ਮੰਨ ਲੈਨੀ ਚਾਹੀਏ? ਜੋ ਈਰਸ਼ਾ ਕਰਨ ਵਾਲਾ ਦ੍ਵੇਸ਼ੀ ਹੋਵੇ ਤਾਂ ਜੈਨੀਆਂ ਥੀਂ ਵਧਕੇ ਦੂਜਾ ਕੋਈ ਭੀ ਨਾ ਹੋਵੇਗਾ ॥

**ਜੋ ਦੇਇਸੁੱਧਧੱਮੰ ਸੋ ਪਰਮਪਜਾ ਜਯੰਮਿ ਨਹੁਅੱਨੋ।**
**ਕਿੰਕੱਪੱਦੁਮ ਸਰਿਸੋ ਇਯਰਤਰੂ ਹੋਇਕਇਯਾਵਿ ॥**

ਪ੍ਰਕਰਣਰਤਨਸਾਰ ਭਾਗ ੨। ਸ਼ਸ਼ਠੀ ਸੂਤ੍ਰ ੧੦੧ ॥

ਓਹ ਮੂਰਖ ਲੋਗ ਹਨ ਜੋ ਜੈਨ ਧਰਮ ਥੀਂ ਵਿਰੁੱਧ ਹਨ, ਅਰ ਜੋ ਜਿਨੇਂਦ੍ਰ ਭਾਸ਼ਿਤ ਧਰਮ ਉਪਦੇਸ਼ਟਾ ਸਾਧੂ ਵਾ ਗ੍ਰਿਹਸਥੀ ਅਥਵਾ ਗ੍ਰੰਥ ਬਨਾਨ ਵਾਲੇ ਹਨ ਓਹ ਤੀਰਥੰਕਰਾਂ ਦੇ ਬਰਾਬਰ ਹਨ, ਉਨ੍ਹਾਂ ਦੇ ਬਰਾਬਰ ਕੋਈ ਭੀ ਨਹੀਂ। (ਸਮੀਖਛਕ) ਕਿਉਂ ਨਹੀਂ ? ਜੇ ਜੈਨੀ ਲੋਗ ਅਜਾਨ ਬੁੱਧੀ ਨਾ ਹੁੰਦੇ ਤਾਂ ਅਜੇਹੀ ਬਾਤਾਂ ਕਿਉਂ ਮੰਨ ਬੈਠਦੇ ? ਜੀਕਨ ਕੰਜਰੀ ਬਿਨਾ ਅਪਨੇ ਦੇ ਦੂਜੇ ਦੀ ਉਸਤਤੀ ਨਹੀਂ ਕਰਦੀ ਊਕਨ ਹੀ ਏਹ ਬਾਤ ਭੀ ਦਿੱਸਦੀ ਹੈ ॥

**ਜੇ ਅਮੁਣਿਅਗੁਣ ਦੋਸ਼ਾਤੇ ਕਹ ਅਵੁਹਾਣਹੁੰਤਿਮਝੱਛਾ।**
**ਅਹਤੇ ਵਿਹੁਮਝੱਛਾਤਾ ਵਿਸਅਮਿ ਆਣ ਤੁੱਲੱਤੰ।**

ਪ੍ਰਕਰਣਰਤਨਸਾਰ ਭਾਗ ੨। ਸ਼ਸ਼ਠੀ ਸੂਤ੍ਰ ੧੦੨।

ਜਿਨੇਂਦ੍ਰਦੇਵ ਤਿਸ ਕਰਕੇ ਕਹਿਆ ਸਿੱਧਾਂਤ ਅਰ ਜਿਨਮਤ ਦੇ ਉਪਦੇਸ਼ਟਾ ਦਾ ਤਿਆਗ ਕਰਨਾ ਜੈਨੀਆਂ ਨੂੰ ਯੋਗ ਨਹੀਂ। (ਸਮੀਖਛਕ) ਏਹ ਜੈਨੀਆਂ ਦਾ ਹਠ, ਪਖਛਪਾਤ ਅਰ ਅਵਿਦਿਆ ਦਾ ਫਲ ਨਹੀਂ ਤਾਂ ਕੀ ਹੈ ? ਕਿੰਤੂ ਜੈਨੀਆਂ ਦੀ ਥੋੜੀ ਜੇਹੀ ਬਾਤ ਛੱਡਕੇ ਹੋਰ ਸਾਰੇ ਤਿਆਗਨੇ ਯੋਗ ਹਨ ਜਿਸਦੀ ਕੁਝ ਥੋੜੀ ਜੇਹੀ ਭੀ ਬੁੱਧੀ ਹੋਵੇਗੀ ਓਹ ਜੈਨੀਆਂਦੇ ਦੇਵ, ਸਿੱਧਾਂਤ ਗ੍ਰੰਥ, ਅਰ ਉਪਦੇਸ਼ਟਾ ਨੂੰ ਵੇਖੇ, ਸੁਨੇ, ਵਿਚਾਰੇ ਤਾਂ ਉੱਸੇ ਸਮੇ ਨਿਰਸੰਦੇਹ ਛਡ ਦੇਵੇਗਾ ॥

**ਵਯਣੇ ਵਿਸੁਗੁਰੁਜਿਣਵੱਲਹੱਸਕੇ ਸਿੰਨਉੱਲਸਇਸਿੰਮੀ।**
**ਅਹਕਹਦਿਣ ਮਣਿਤੇਯੰ ਉਲੂਆਣੰਹਰਇ ਅੰਧੱਤੰ ॥**

ਪ੍ਰਕਰਣਰਤਨਸਾਰ ਭਾਗ ੨ ਸ਼ਸ਼ਠੀ। ਸੂਤ੍ਰ ੧੦੮।

ਜੋ ਜਿਨ ਵਚਨ ਦੇ ਅਨੁਸਾਰ ਚਲਦੇ ਹਨ ਓਹ ਪੂਜਾ ਯੋਗ ਅਰ ਜੋ ਵਿਰੁੱਧ ਚਲਦੇ ਹਨ ਓਹ ਨਾ ਪੂਜਾ ਯੋਗ ਹਨ, ਜੈਨ ਗੁਰੂਆਂ ਨੂੰ ਮੰਨਨਾ

ਅਰਥਾਤ ਹੋਰ ਮਾਰਗੀਆਂ ਨੂੰ ਨਾ ਮੰਨਨਾ। (ਸਮੀਖਛਕ) ਭਲਾ ਜੋ ਜੈਨ ਲੋਗ ਹੋਰ ਅਗਿਆਨੀਆਂ ਨੂੰ ਪਸ਼ੂ ਵਾਕਰ ਚੇਲੇ ਕਰਕੇ ਨਾ ਬਨਾਂਦੇ ਤਾਂ ਉਨ੍ਹਾਂ ਦੇ ਜਾਲ ਥੀਂ ਛੁੱਟਕੇ ਅਪਨੀ ਮੁਕਤੀ ਦਾ ਸਾਧਨ ਕਰਕੇ ਜਨਮ ਸਫਲ ਕਰ ਲੈਂਦੇ, ਭਲਾ ਜੋ ਕੋਈ ਤੁਹਾਨੂੰ ਕੁਮਾਰਗ ਕੁਗੁਰੂ, ਮਿਥਿਆਧਰਮ, ਅਰ ਕੁਪਦੇਸ਼ਟਾ ਕਹਨ ਤਾਂ ਤੁਹਾਨੂੰ ਕਿੰਨਾ ਦੁੱਖ ਲੱਗੇ? ਉਕਨ ਹੀ ਜੋ ਤੁਸੀਂ ਦੂਜੇ ਨੂੰ ਦੁੱਖਦਾਈ ਹੋ ਏਸ ਲਈ ਤੁਹਾਡੇ ਮਤ ਵਿਚ ਅਸਾਰ ਬਾਤਾਂ ਬਹੁਤ ਸਾਰੀਆਂ ਭਰੀਆਂ ਹਨ॥

**ਤਿਹੁਅਣ ਜਣ ਮਰੰਤੰ ਦਠੂਣ ਨਿਅੰਤਿਜੇਨ ਅੱਪਾਣੰ।**
**ਵਿਰਮੰਤਿਨ ਪਾਵਾ ਉਧਿੱਧੀ ਧਿਠੱਤਣੰ ਤਾਣਮ॥**

ਪ੍ਰਕਰਣਰਤਨਸਾਰ ਭਾਗ ੨। ਸ਼ਸ਼ਠੀ ਸੂਤ੍ਰ ੧੦੯॥

ਜੋ ਮਰਨੇ ਤਕ ਦੁਖ ਹੋਵੇ ਤਾਂ ਭੀ ਖੇਤੀ ਵਿਆਪਾਰ ਆਦੀ ਕਰਮ ਜੈਨੀ ਲੋਗ ਨਾ ਕਰਨ, ਕਿਉਂਕਿ ਏਹ ਕਰਮ ਨਰਕ ਵਿਚ ਲੈ ਜਾਨ ਵਾਲੇ ਹਨ। (ਸਮੀਖਛਕ) ਹੁਨ ਕੋਈ ਜੈਨਾਂਆਂ ਥੀਂ ਪੁੱਛੇ ਕਿ ਤੁਸੀਂ ਵਿਆਪਾਰ ਆਦੀ ਕਰਮ ਕਿਉਂ ਕਰਦੇ ਹੋ? ਇਨ੍ਹਾਂ ਕਰਮਾਂ ਨੂੰ ਕਿਉਂ ਨਹੀਂ ਛੱਡ ਦਿੰਦੇ ਅਰ ਜੇ ਛੱਡਦੇ ਤਾ ਤੁਹਾਡੇ ਸ਼ਰੀਰ ਦਾ ਪਾਲਨ, ਪੋਸ਼ਨ ਭੀ ਨਾ ਹੋ ਸੱਕੇ, ਅਰ ਜੋ ਤੁਹਾਡੇ ਕਹਨ ਥੀਂ ਸਬ ਲੋਗ ਛੱਡ ਦੇਨ ਤਾਂ ਤੁਸੀਂ ਕੀ ਵਸਤੂ ਖਾਕੇ ਜੀਵੋਗੇ? ਅਜੇਹਾ ਅਤਯਾਚਾਰ ਦਾ ਉਪਦੇਸ਼ ਕਰਨਾ ਸਬ ਤਰਾਂ ਵਿਅਰਥ ਹੈ, ਕੀ ਕਰਨ ਵਿਚਾਰੇ ਵਿਦਿਆ ਸਤ ਸੰਗਤ ਤੋਂ ਬਿਨਾਂ ਜੋ ਮਨ ਵਿਚ ਆਇਆ ਸੋਬਕ ਦਿੱਤਾ।

**ਤਇਯਾਹੁਮਾਣਅਹਮਾਕਾਰਣਰਹਿਯਾਅਨਾਣਗਵਜੇਣ।**
**ਜੇਜੰਪੰਤਿ ਉਸ਼ੁੱਤੰ ਤੇਸਿੰਦਿੰਧਿਛਪੱਮਿੱਚੇ॥**

ਪ੍ਰਕਰਣਰਤਨਸਾਰ ਭਾਗ ੨। ਸ਼ਸ਼ਠੀ ਸੂਤ੍ਰ ੧੨੧॥

ਜੋ ਜੈਨ ਸ਼ਾਸਤ੍ਰ ਥੀਂ ਵਿਰੁੱਧ ਸ਼ਾਸਤ੍ਰਾਂ ਨੂੰ ਮੰਨਨ ਵਾਲੇ ਹਨ ਓਹ ਨੀਚ ਤੇ ਨੀਚ ਹਨ ਚਾਹੇ ਕੋਈ ਮਤਲਬੀ ਭੀ ਸਿੱਧ ਹੁੰਦਾ ਹੋਵੇ ਤਾਂ ਭੀ ਜੈਨਮਤ ਥੀਂ ਵਿਰੁੱਧ ਨਾ ਬੋਲੇ, ਨਾ ਮੰਨੇ, ਚਾਹੇ ਕੋਈ ਮਤਲਬ ਸਿੱਧ ਹੁੰਦਾ ਹੈ ਤਾਂਭੀ ਹੋਰ ਮਤ ਦਾ ਤਿਆਗ ਕਰ ਦੇਵੇ।(ਸਮੀਖਛਕ)ਤੁਹਾਡੇ ਮੂਲ ਪੁਰਸ਼ਾਂ ਥੀਂ ਲੈਕੇਅੱਜ ਤਕ ਜਿਨੇ ਹੋਗਏ ਅਰ ਹੋਨਗੇ ਉਨ੍ਹਾਂ ਨੇ ਬਿਨਾ ਦੂਜੇ ਮਤ ਨੂੰ ਗਾਲੀ ਦੇਨਦੇਹੋਰ ਕੁਝ ਭੀ ਦੂਜੀ ਗੱਲ ਨਾ ਕੀਤੀ ਅਰ ਨਾ ਕਰਨਗ, ਭਲਾ ਜਿੱਥੇ ਜਿੱਥੇ ਜੈਨੀ ਲੋਗ ਅਪਨਾ ਮਤਲਬ ਸਿੱਧ ਹੁੰਦਾ ਦੇਖਦੇ ਹਨ ਉੱਥੇ ਚੇਲਿਆਂ ਦੇ ਭੀ ਚੇਲੇ ਬਨ ਜਾਂਦੇ ਹਨ ਤਾਂ ਅਜੇਹੀ ਮਿਥਿਆ, ਲੰਮੀ, ਚੌੜੀ ਗੱਪਾਂ ਦੇ ਮਾਰਨ ਵਿਚ ਥੋੜੀ ਭੀ ਲਜਿਆ ਨਹੀਂ ਆਉਂਦੀ ਏਹ ਵਡੇ ਸ਼ੋਕ ਦੀ ਗੱਲ ਹੈ॥

**ਜੰਬੀਰ ਜਿਣੱਸਜਿਓ ਮਿਰਇ ਉੱਸੁਤਲੇ ਸਦੇਸਣਓ।**
**ਸਾਗਰ ਕੋੜਾ ਕੋੜਿੰਹਿੰ ਮਇਅਇ ਭੀ ਭਵਰਣੇ॥**

ਪ੍ਰਕਰਣਰਤਨਸਾਰ ਭਾਗ ੨। ਸ਼ਸ਼ਠੀ ਸੂਤ੍ਰ ੨੨।

ਜੋ ਕੋਈ ਅਜੇਹਾ ਆਖੇ ਕਿ ਜੈਨ ਸਾਧੂਆਂ ਵਿਚ ਧਰਮ ਹੈ, ਸਾਡੇ ਅਰ ਹੋਰਨਾਂ ਵਿਚ ਭੀ ਧਰਮ ਹੈ ਤਾਂ ਓਹ ਮਨੁਸ਼ ਕ੍ਰੋੜਾਂ ਦਰ ਕ੍ਰੋੜਾਂ ਵਰ੍ਹੇ ਤਕ ਨਰਕ ਵਿਚ ਰਹਕੇ ਫੇਰ ਭੀ ਨੀਚ ਜਨਮ ਪਾਉਂਦਾ ਹੈ। (ਸਮੀਖਛਕ) ਵਾਹ ਜੀ ਵਾਹ! ਵਿਦਿਆ ਦੇ ਵੈਰੀਓ! ਤੁਸਾਂ ਨੇ ਏਹੀ ਵਿਚਾਰਿਆ ਹੋਵੇਗਾ ਕਿ ਸਾਡੇ ਮਿਥਿਆਵਚਨਾਂ ਦਾ ਕੋਈ ਖੰਡਨ ਨਾ ਕਰੇ, ਇਸ ਲ਼ਈ ਏਹ ਡਰਾਉਨਾ ਵਚਨ ਲ਼ਿਖਿਆ ਹੈ ਸੋ ਅਸੰਭਵ ਹੈ, ਹੁਨ ਕਿੱਥੋਂ ਤਕ ਤੁਹਾਨੂੰ ਸਮਝਾਈਏ ਤੁਸਾਂ ਨੇ ਤਾਂ ਝੂਠ ਨਿੰਦਿਆ ਅਰ ਹੋਰ ਮਤਾਂ ਨਾਲ਼ ਵੈਰ ਵਿਰੋਧ ਕਰਨ ਉੱਤੇ ਹੀ ਲ਼ੱਕ ਬਨ੍ਹਕੇ ਅਪਨਾ ਮਤਲਬ ਸਿੱਧ ਕਰਨਾ ਕੜਾਹ ਪ੍ਰਸਾਦਿ ਦੇ ਸਮਾਨ ਸਮਝ ਲ਼ਿਆ ਹੈ॥

**ਦੂਰੇ ਕਰਣੰ ਦੂਰੱਮਿ ਸਾਹੂਣੰ ਤਹਯਭਾਵਣਾ ਦੂਰੇ।**
**ਜਿਣਧੱਮ ਸੱਦਹਾਣੰ ਪਿਤਿਰ ਕਦੁਰਕਾਇਨਿਠਵਇ।**

ਪ੍ਰਕਰਣਰਤਨਸਾਰ ਭਾਗ ੨। ਸ਼ਸ਼ਠੀ ਸੂਤ੍ਰ ੧੨੭।

ਜਿਸ ਮਨੁਸ਼ ਥੀਂ ਜੈਨਧਰਮ ਦਾ ਕੁਝ ਭੀ ਸੇਵਨ ਨਾ ਹੋ ਸੱਕੇ ਤਾਂ ਭੀ ਜੋ ਜੈਨ ਧਰਮ ਸੱਚਾ ਹੈ ਹੋਰ ਕੋਈ ਨਹੀਂ ਇੰਨੀ ਸ਼੍ਰੱਧਾ ਮਾਤ੍ਰ ਹੀ ਕਰਕੇ ਦੁੱਖ ਥੀਂ ਤਰ ਜਾਂਦਾ ਹੈ। (ਸਮੀਖਛਕ) ਭਲਾ ਏਸ ਥੀਂ ਵਧੀਕ ਮੂਰਖਾਂ ਨੂੰ ਅਪਨੇ ਮਤ ਜਾਲ ਵਿਚ ਫਸਾਨ ਦੀ ਦੂਜੀ ਕੇਹੜੀ ਬਾਤ ਹੋਵੇਗੀ ਕਿਉਂਕਿ ਕੁਝ ਕਰਮ ਕਰਨਾ ਨਾ ਪਵੇ ਅਰ ਮੁਕਤੀ ਹੋਹੀ ਜਾਵੇ ਅਜੇਹਾ ਭੌਂਦੂ ਮਤ ਕੇਹੜਾ ਹੋਵੇਗਾ॥

**ਕਇਯਾਹੋਹੀਦਿਵਸੋਜਇਯਾ ਸੁਗੁਰੁਣ ਪਾਯਮੂਲੱਮਿ।**
**ਉੱਸੁਤ ਸਵਿਸਲਵਰ ਹਿਲੇਓਨਿਸੁਣੇ ਮੁਜਿਣਧੱਮੰ॥**

ਪ੍ਰਕਰਣਰਤਨਸਾਰ ਭਾਗ ੨। ਸ਼ਸ਼ਠੀ ਸੂਤ੍ਰ ੧੨੮।

ਜੇ ਮੈਂ ਮਨੁਸ਼ ਹਾਂ ਤਾਂ ਜਿਨਾਗਮ ਅਰਥਾਤ ਜੈਨਾਂਦੇ ਸ਼ਾਸਤ੍ਰਾਂ ਨੂੰ ਸੁਨਾਂਗਾ, ਉਤਸੂਤ੍ਰ ਅਰਥਾਤ ਹੋਰ ਮਤ ਦੇ ਗ੍ਰੰਥ ਨੂੰ ਕਦੀ ਨਾ ਸੁਨਾਂਗਾ, ਇੰਨੀ ਇਛਿਆਕਰੇ ਓਹ ਇੰਨੀ ਇਛਿਆ ਮਾਤ੍ਰ ਹੀ ਥੀਂ ਦੁੱਖ ਸਮੁੰਦ੍ਰ ਥੀਂ ਤਰ ਜਾਂਦਾ ਹੈ। (ਸਮੀਖਛਕ) ਏਹ ਭੀ ਗੱਲ ਭੋਲ਼ੇ ਮਨੁਸ਼ਾਂ ਦੇ ਫਸਾਨ ਦੇ ਲਈ ਹੈ, ਕਿਉਂ-ਕਿ ਏਸ ਪੂਰਵੋਕਤ ਇੱਛਾ ਥੀਂ ਏਥੋਂ ਦੇ ਦੁੱਖ ਸਮੁੰਦ੍ਰ ਥੀਂ ਭੀ ਨਹੀਂ ਤਰਦਾ,

ਅਰ ਪੂਰਵਜਨਮ ਦੇ ਭੀ ਸੰਚਿਤ ਪਾਪਾਂ ਦੇ ਦੁੱਖਰੂਪੀ ਫਲ ਭੋਗੇ ਬਿਨਾਂ ਨਹੀਂ ਛੁਟ ਸਕਦਾ। ਜੇ ਅਜੇਹੀ ਅਜੇਹੀ ਝੂਠ ਬਾਤ ਅਰਥਾਤ੍ ਵਿਦਿਆ ਵਿਰੁੱਧ ਬਾਤ ਨਾ ਲਿਖਦੇ ਤਾਂ ਇਨ੍ਹਾਂ ਦੇ ਅਵਿਦਿਆਰੂਪ ਗ੍ਰੰਥਾਂ ਨੂੰ ਵੇਦ ਆਦੀ ਸ਼ਾਸਤ੍ਰ ਦੇਖ, ਸੁਨ ਸੱਚ, ਝੂਠ ਜਾਨਕੇ ਇਨ੍ਹਾਂ ਦੇ ਪੋਲੇ ਗ੍ਰੰਥਾਂ ਨੂੰ ਛੱਡ ਦਿੰਦੇ, ਪਰੰਤੂ ਅਜੇਹਾ ਜਕੜਕੇ ਇਨ੍ਹਾਂ ਅਵਿਦਵਾਨਾਂ ਨੂੰ ਬੰਨਿਆ ਹੈ ਕਿ ਏਸ ਜਾਲ ਥੀਂ ਕੋਈ ਇਕ ਬੁਧਵਾਨ ਸਤਸੰਗੀ ਚਾਹੇ ਛੁਟ ਸੱਕੇ ਤਾਂ ਬਨ ਸਕਦਾ ਹੈ ਪਰੰਤੂ ਹੋਰਨਾਂ ਜੜ ਬੁੱਧਾਂ ਦਾ ਛੁੱਟਨਾ ਤਾਂ ਬਹੁਤ ਔਖਾ ਹੈ॥

**ਜਹਜੇਣੰ ਹਿੰਭਣਿਯੰ ਸੁਯਵਵਹਾਰੰ ਵਿਸੋਹਿਯੰ ਤੱਸ।**
**ਜਾਯਇ ਵਿਸੁੱਧ ਬੋਹੀ ਜਿਣਆਣਾ ਰਾਹ ਗੱਤਾਓ॥**

ਪ੍ਰਕਰਣਰਤਨਸਾਰ ਭਾਗ ੨। ਸ਼ਸ਼ਠੀ ਸੂਤ੍ਰ ੧੩੮।

ਜੋ ਜਿਨ ਆਚਰਯਾਂ ਨੇ ਕਹੇ ਸੂਤ੍ਰ, ਨਿਰੁਕਤ, ਬ੍ਰਿੱਤੀ, ਭਾਸ਼ਯ ਚੂਰਣੀ ਮੰਨਦੇ ਹਨ ਉਹਾਹੀ ਸ਼ੁਭ ਵਿਹਾਰ ਅਰ ਦੁੱਖ ਕਰਕੇ ਸਹਾਰੇ ਜਾਨੇ ਵਾਲੇ ਵਿਵਹਾਰ ਕਰਨ ਥੀਂ ਚਾਰਿਤ੍ਰ ਯੁਕਤ ਹੋਕੇ ਸੁੱਖਾਂ ਨੂੰ ਪ੍ਰਾਪਤ ਹੁੰਦੇ ਹਨ, ਹੋਰੀ ਮਤ ਦੇ ਗ੍ਰੰਥ ਦੇਖਨ ਥੀਂ ਨਹੀਂ। (ਸਮੀਖਛਕ) ਕੀ, ਅਤਜੰਤ ਭੁਖੇ ਮਰਨ ਆਦੀ ਦੁੱਖ ਸਹਨ ਨੂੰ ਚਾਰਿਤ੍ਰ ਕਹਿੰਦੇ ਹਨ, ਜੋ ਭੁੱਖਾ, ਤਿਹਾਇਆ, ਮਰਨਾ ਆਦੀ ਹੀ ਚਾਰਿਤ੍ਰ ਹੈ ਤਾਂ ਬਹੁਤ ਸਾਰੇ ਮਨੁਸ਼ ਕਾਲ ਵਾ ਜਿਨ੍ਹਾਂ ਨੂੰ ਅੱਨ ਆਦੀ ਨਹੀਂ ਮਿਲਦੇ ਭੁੱਖੇ ਮਰਦੇ ਹਨ ਓਹ ਸ਼ੁੱਧ ਹੋਕੇ ਸ਼ੁਭ ਫਲਾਂ ਨੂੰ ਪ੍ਰਾਪਤ ਹੋਨੇ ਚਾਹੀਏ, ਸੋ ਨਾ ਏਹ ਸ਼ੁੱਧ ਹੋਨ ਅਰ ਨਾ ਤੁਸੀਂ, ਕਿੰਤੂ ਪਿੱਤ ਆਦੀ ਦੇ ਵਧਜਾਨ ਥੀਂ ਰੋਗੀ ਹੋਕੇ ਸੁਖ ਦੇ ਬਦਲੇ ਦੁੱਖ ਨੂੰ ਪ੍ਰਾਪਤ ਹੁੰਦੇ ਹਨ, ਧਰਮ ਤਾਂ ਨਿਆਯਾਚਰਣ, ਬ੍ਰਹਮਚਰਯ, ਸੱਚ ਬੋਲਨ ਆਦੀ ਹੈ ਅਰ ਝੂਠ ਬੋਲਨਾ ਅਨਿਆਯਾਚਰਣ ਆਦੀ ਪਾਪ ਹੈ, ਅਰ ਸਾਰਿਆਂ ਨਾਲ ਪ੍ਰੀਤੀ ਪੂਰਵਕ ਪਰਉਕਾਰ ਵਾਸਤੇ ਵਰਤਨਾ ਸ਼ੁਭ ਚਾਰਿਤ੍ਰ ਕਹਾਂਦਾ ਹੈ, ਜੈਨਮਤ ਵਾਲਿਆਂ ਦਾ ਭੁੱਖਾ ਤਿਹਾਇਆ ਰਹਨਾ ਆਦੀ ਧਰਮ ਨਹੀਂ, ਇਨ੍ਹਾਂ ਸੂਤ੍ਰ ਆਦਿਕਾਂ ਨੂੰ ਮੰਨਨ ਥੀਂ ਥੋੜਾ ਜਿਹਾ ਸੱਚ ਅਰ ਵਧੀਕ ਝੂਠ ਨੂੰ ਪ੍ਰਾਪਤ ਹੋਕੇ ਦੁੱਖ ਸਮੁੰਦ੍ਰ ਵਿਚ ਡੁੱਬਦੇ ਹਨ॥

**ਜਇਜਾਣਸਿ ਜਿਣਨਾਹੋ ਲੋਯਾਯਾ ਰਾਵਿਪਰਕ ਏਭੂਓ।**
**ਤਾਤੰਤੇ ਮੰਨੇ ਤੋ ਕਹਮੰਨਸਿ ਲੋਅ ਆਯਾਰੰ॥**

ਪ੍ਰਕਰਣਰਤਨਸਾਰ ਭਾਗ ੨। ਸ਼ਸ਼ਠੀ ਸੂਤ੍ਰ ੧੪੮।

ਜੋ ਉੱਤਮ ਪ੍ਰਾਰਬਧ ਵਾਲੇ ਮਨੁਸ਼ ਹੁੰਦੇ ਹਨ ਉਹਾਹੀ ਜਿਨਧਰਮ ਦਾ ਗ੍ਰਹਣ ਕਰਦੇ ਹਨ ਅਰਥਾਤ ਜੋ ਜਿਨਧਰਮ ਦਾ ਗ੍ਰਹ ਨਹੀਂ ਕਰਦੇ ਉਨ੍ਹਾਂ

ਦਾ ਪ੍ਰਾਰਬਧ ਨਸ਼ਟ ਹੈ। (ਸਮੀਖਛਕ) ਕੀ ਏਹ ਬਾਤ ਭੁੱਲਦੀ ਅਰ ਝੂਠ ਨਹੀਂ ਹੈ ? ਕੀ ਹੋਰੀ ਮਤ ਵਿਚ ਅੱਛੀ ਪ੍ਰਾਰਬਧ ਵਾਲੇ ਅਰ ਜੈਨਮਤ ਵਿਚ ਨਸ਼ਟ ਪ੍ਰਾਰਬਧ ਵਾਲੇ ਕੋਈ ਭੀ ਨਹੀਂ ਹਨ ? ਅਰ ਜੋ ਏਹ ਆਖਿਆ ਕਿ ਸਧਰਮੀ ਅਰਥਾਤ ਜੈਨਮਤ ਵਾਲੇ ਆਪਸਵਿਚ ਕਲੇਸ਼ ਨਾ ਕਰਨ ਕਿੰਤੂ ਪ੍ਰੀਤੀ ਪੂਰਵਕ ਵਰਤਨ, ਏਸ ਥੀਂ ਏਹ ਬਾਤ ਸਿੱਧ ਹੁੰਦੀ ਹੈ ਕਿ ਦੂਜੇ ਦੇ ਮੇਗ ਕਲਹ ਕਰਨ ਵਿਚ ਬੁਰਿਆਈ ਜੈਨ ਲੋਗ ਨਹੀਂ ਮੰਨਦੇ ਹੋਨਗੇ, ਏਹ ਭੀ ਇਨ੍ਹਾਂ ਦੀ ਬਾਤ ਅਯੋਗ ਹੈ, ਕਿਉਂਕਿ ਸੱਜਨ ਪੁਰੁਸ਼ ਸੱਜਨਾਂ ਦੇ ਨਾਲ ਪ੍ਰੇਮ ਅਰ ਦੁਸ਼ਟਾਂ ਨੂੰ ਸ਼ਿਖਛਾ ਦੇਕੇ ਅੱਛੀ ਸ਼ਿਖਛਾ ਵਾਲਾ ਕਰਦੇ ਹਨ, ਅਰ ਜੋ ਏਹ ਲਿਖਿਆ ਕਿ ਬ੍ਰਾਹਮਣ, ਤ੍ਰਿਦੰਡੀ, ਪਰੀਬ੍ਰਾਜਕਾਚਾਰਯ ਅਰਥਾਤ ਸੰਨਿਆਸੀ ਅਰ ਤਾਪਸ ਆਦੀ ਅਰਥਾਤ ਬੈਰਾਗੀ ਆਦੀ ਸਬ ਜੈਨਮਤ ਦੇ ਸ਼ਤ੍ਰੂ ਹਨ। ਹੁਨ ਵੇਖੋ ਕਿ ਸਾਰਿਆਂ ਨੂੰ ਸ਼ਤ੍ਰੂ ਭਾਵ ਥੀਂ ਵੇਖਦੇ ਅਰ ਨਿੰਦਿਆ ਕਰਦੇ ਹਨ ਤਾਂ ਜੈਨੀਆਂ ਦੀ ਦਇਆ ਅਰ ਖਛਮਾ ਰੂਪ ਧਰਮ ਕਿੱਥੋ ਰਹਿਆ ? ਕਿਉਂ-ਕਿ ਜਦ ਦੂਜੇ ਉੱਤੇ ਦ੍ਵੇਸ਼ ਰੱਖਨਾ ਦਇਆ ਖਛਮਾ ਦਾ ਨਾਸ਼ ਅਰ ਅਰ ਏਸਦੇ ਬਰਾਬਰ ਕੋਈ ਦੂਜਾ ਹਿੰਸਾ ਰੂਪ ਦੋਸ਼ ਨਹੀਂ, ਜੀਕਨ ਦ੍ਵੇਸ਼ਮੂਰਤੀਆਂ ਜੈਨ ਲੋਗ ਹਨ ਊਕਨ ਦੂਜੇ ਥੋੜੇ ਹੀ ਹੋਨਗੇ, ਰਿਸ਼ਭਦੇਵ ਥੀਂ ਲੈਕੇ ਮਹਾਵੀਰ ਤਕ ਚੌਬੀ ਤੀਰਥੰਕਰਾਂ ਨੂੰ ਰਾਗੀ, ਦ੍ਵੇਸ਼ੀ ਮਿਥਿਆ ਧਰਮ ਵਾਲੇ ਕਹੀਏ, ਅਰ ਜੈਨਮਤ ਮੰਨਨ ਵਾਲਿਆਂ ਨੂੰ ਸੰਨਿਪਾਤ ਤਪ ਵਿਚ ਫਸਿਆ ਹੋਇਆ ਮੰਨੀਏ, ਅਰ ਉਨ੍ਹਾਂਦਾ ਧਰਮ ਨਰਕ ਅਰ ਜੈਹਰਦੇ ਸਮਾਨ ਸਮਝੀਏ ਤਾਂ ਜੈਨੀਆਂ ਨੂੰ ਕਿੰਨਾ ਬੁਰਾ ਲਗੇਗਾ, ਏਸ ਲਈ ਜੈਨੀ ਲੋਗ ਨਿੰਦਿਆ ਅਰ ਪਰਮਤ ਦ੍ਵੇਸ਼ ਰੂਪੀ ਨਰਕ ਵਿਚ ਡੁਬਕੇ ਮਹਾਕਲੇਸ਼ ਭੋਗ ਰਹੇ ਹਨ, ਏਸ ਬਾਤ ਨੂੰ ਛੱਡ ਦੇਨ ਤਾਂ ਬਹੁਤ ਅੱਛਾ ਹੋਵੇ ॥

**ਏਗੋ ਅਗਰੁ ਏਗੋ ਵਿਸਾਵ ਗੋਚੇ ਇਆਣ ਵਿਵਹਾਣਿ।**
**ਤੱਫਧਜੇ ਜਿਣਦੱਬੇ ਪਰੁੰਪਰੰਤੇ ਨ ਵਿੱਚਿੰਤਿ ॥**

ਪ੍ਰਕਰਣਰਤਨਸਾਰ ਭਾਗ ੨। ਸ਼ਸ਼ਠੀ ਸੂਤ੍ਰ ੧੫੦।

ਸਬ ਸ਼੍ਰਾਵਕਾਂ ਦਾ ਦੇਵਗੁਰੂ ਧਰਮ ਇੱਕ ਹੈ,ਚੈਤਜਵੰਦਨ ਅਰਥਾਤ ਜਿਨ ਪ੍ਰਤੀਬਿੰਬ ਮੂਰਤੀ ਦੇਵਲ ਅਰ ਜਿਨ ਦ੍ਰਵਜਦੀ ਰਖਛਾ ਅਰ ਮੂਰਤੀ ਦੀ ਪੂਜਾ ਕਰਨਾ ਧਰਮ ਹੈ (ਸਮੀਖਛਕ)ਹੁਨ ਦੇਖੋ ! ਜਿੰਨਾ ਮੂਰਤੀ ਪੂਜਾ ਦਾ ਝਗੜਾ ਚਲਜਾਹੈ ਓਹ ਸਾਰਾ ਜੈਨੀਆਂਦੇ ਘਰਥੀਂ ਅਰ ਪਾਖੰਡਾਂ ਦਾਮੂਲਭੀ ਜੈਨਮਤਹੈ।

ਸ਼੍ਰਾਧ ਦਿਨਕ੍ਰਿਤ ਪਤ੍ਰ ੧ ਵਿਚ ਮੂਰਤੀਪੂਜਾ ਦੇ ਪ੍ਰਮਾਣਃ—

**ਨਵਕਾਰੇਣ ਵਿਵੋਹੋ॥ ੧॥ ਅਨੁਸਰਣੰ ਸਾਵਉ ॥ ੨ ॥**

**ਵਯਣਿੰ ਇਮੇ ॥੩॥ ਜੋਗੋ ॥ ੪ ॥ ਚਿਯਵੰਦਣਗੋ ॥੫॥ ਯੱਚਰਖਾਣੰ ਤੁ ਵਿਹਿ ਪੁੱਛਮ ॥ ੬ ॥**

ਇਤਿਆਦੀ ਸ੍ਰਾਵਕਾਂ ਨੂੰ ਪਹਲੇ ਦ੍ਵਾਰ ਵਿਚ ਨਵਕਾਰ ਦਾ ਜਪ ਕਰ ਜਾਨਾ॥ ੧ ॥ ਦੂਜਾ ਨਵਕਾਰ ਜਪੇ ਪਿਛੋਂ ਮੈਂ ਸ੍ਰਾਵਕ ਹਾਂ ਯਾਦ ਕਰਨਾ ॥ ੨ ॥ ਤੀਜੇ ਅਣੂਬ੍ਰਤਾਦਿਕ ਸਾਡੇ ਕਿੰਨੇ ਹਨ ॥੩ ॥ ਚੌਥੇ ਦੁਆਰੇ ਚਾਰ ਵਰਗ ਵਿਚ ਅਗ੍ਰਗਾਮੀ ਮੋਖਛ ਹੈ, ਉਸਕਾਰਣ ਗਿਆਨ ਆਦਿਕ ਹੈ ਸੋ ਯੋਗ ਉਸਦਾ ਸਬ ਅਤੀਚਾਰ ਨਿਰਮਲ ਕਰਨ ਥੀਂ ਛੀ ਜਰੂਰੀ ਕਾਰਣ ਸੋਝੀ ਉਪਚਾਰ ਥੀਂ ਯੋਗ ਕਹਾਂਦਾ ਹੈ ਸੋ ਯੋਗਕਹਾਂਗੇ ॥ ੪ ॥ਪੰਜਵੇਂ ਚੈਤ੍ਯਵੰਦ ਅਰਥਾਤ ਮੂਰਤੀ ਨੂੰ ਨਮਸਕਾਰ ਦ੍ਰਵਜਭਾਵ ਪੂਜਾ ਕਹਾਂਗੇ ॥ ੫ ॥ ਛੀਵਾਂ ਪ੍ਰਤਿਆਖਿਆਨ ਦ੍ਵਾਰ ਨਵਕਾਰਸੀਪ੍ਰਮੁਖਵਿਧੀ ਪੂਰਵਕ ਕਹਾਂਗੇ ਇਤਿਆਦੀ ॥ ੬ ॥ ਅਰ ਇੱਸੇ ਗ੍ਰੰਥ ਵਿਚ ਅੱਗੇ ਅੱਗੇ ਬਹੁਤ ਸਾਰੀ ਵਿਧੀਆਂ ਲਿਖੀਆਂ ਹਨ ਅਰਥਾਤ ਸੰਧਿਆ ਭੋਜਨ ਸਮੇਂ ਵਿਚ ਜਿਨ ਬਿੰਬ ਅਰਥਾਤ ਤੀਰਥੰਕਰਾਂ ਦੀ ਮੂਰਤੀ ਪੂਜਨਾ, ਅਰਦੁਆਰ ਪੂਜਨਾ ਅਰ ਦੁਆਰਪੂਜਾ ਵਿਚ ਬੜੇ ਬੜੇ ਬਖੇੜੇ ਹਨ। ਮੰਦਿਰ ਬਨਾਨ ਦੇ ਨੇਮ, ਪੁਰਾਨੇ ਮੰਦਿਰ ਨੂੰ ਬਨਵਾਨੇ ਅਰ ਸੁਧਾਰਨੇ ਥੀਂ ਮੁਕਤੀ ਹੋ ਜਾਂਦੀ ਹੈ, ਮੰਦਿਰ ਵਿਚ ਏਸ ਪ੍ਰਕਾਰ ਜਾਕੇ ਬੈਠੇ ਵੱਡੇ ਭਾਉ ਪ੍ਰੀਤੀ ਥੀਂ ਪੂਜਾ ਕਰੇ "ਨਮੋ ਜਿਨੇਂਦ੍ਰੇਭ੍ਯਃ" ਇਤਿਆਦੀ ਮੰਤ੍ਰਾਂ ਥੀਂ ਅਸ਼ਨਾਨ ਆਦੀ ਕਰਾਨਾ। ਅਰ "ਜਲਚੰਦਨ ਪੁਸ਼ਪਧੂਪਦੀਪਨੈਃ"ਇਤਿਆਦੀ ਥੀਂ ਗੰਧ ਆਦੀ ਚੜ੍ਹਾਨ। ਰਤਨਸਾਰ ਭਾਗ ਦੇ ੧੨ਵੇਂ ਪਤ੍ਰੇ ਵਿਚ ਮੂਰਤੀਪੂਜਾ ਦਾ ਫਲ ਇਹ ਲਿਖਿਆ ਹੈ ਕਿ ਪੁਜਾਰੀ ਨੂੰ ਰਾਜਾ ਵਾ ਪ੍ਰਜਾ ਕੋਈ ਭੀ ਨਾ ਰੋਕ ਸੱਕੇ। (ਸਮੀਖਛਕ) ਏਹ ਬਾਤਾਂ ਸਬ ਕਪੋਲ ਕਲਪਿਤ ਹਨ, ਕਿਉਂਕਿ ਬਹੁਤ ਸਾਰੇ ਜੈਨ ਪੁਜਾਰੀਆਂ ਨੂੰ ਰਾਜਾ ਆਦੀ ਰੋਕਦੇ ਹਨ। ਰਤਨਸਾਰ ਪਤ੍ਰੇ ੩ ਵਿਚ ਲਿਖਿਆ ਹੈ ਮੂਰਤੀਪੂਜਾ ਥੀਂ ਰੋਗ ਪੀੜਾ ਅਰ ਬੜੇ ਦੋਸ਼ ਛੁਟ ਜਾਂਦੇ ਹਨ। ਇਕ ਕਿਸੇ ਨੇ ੫ ਕੌਡੀ ਦਾ ਫੁੱਲ ਚੜ੍ਹਾਇਆ ਉਸਨੇ ੧੮ ਦੇਸ਼ ਦਾ ਰਾਜ ਪਾਇਆ ਉਸਦਾ ਨਾਮ ਕੁਮਾਰਪਾਲ ਹੋਇਆ ਸੀ, ਇਤਿਆਦੀ ਸਬ ਬਾਤਾਂ ਝੂਠੀਆਂ ਅਰ ਮੂਰਖਾਂ ਦੇ ਲੁਭਾਨ ਦੀਆਂ ਹਨ, ਕਿਉਂਕਿ ਅਨੇਕ ਜੈਨੀ ਲੋਗ ਪੂਜਾ ਕਰਦੇ ਕਰਦੇ ਰੋਗੀ ਰਹਿੰਦੇ ਹਨ, ਅਰ ਇਕ ਵਿਘੰਦਾ ਭੀ ਰਾਜ ਪੱਥਰ ਆਦੀ ਮੂਰਤੀਪੂਜਾ ਥੀਂ ਨਹੀਂ ਮਿਲਦਾ, ਅਰ ਜੋ ਪੰਜਕੌਡੀ ਦਾ ਫੁੱਲ ਚੜ੍ਹਾਨ ਥੀਂ ਰਾਜ ਮਿਲੇ ਤਾਂ ਪੰਜ ਕੌਡੀ ਦੇ ਫੁੱਲ ਚੜ੍ਹਾਕੇ ਸਬ ਭੂਗੋਲ ਦਾ ਰਾਜ ਕਿਉਂ ਨਹੀਂ ਕਰ ਲੈਂਦੇ? ਅਰ ਰਾਜਦੰਡ ਕਿਉਂ ਭੋਗਦੇ ਹਨ? ਅਰ ਜੋ ਮੂਰਤੀ ਪੂਜਾ ਕਰਕੇ ਸੰਸਾਰ ਸਮੁੰਦ੍ਰ ਥੀਂ ਤਰ ਜਾਂਦੇ ਹੋਨ ਤਾਂ ਗਿਆਨ ਸਮਜਕ ਦਰਸ਼ਨ ਅਰ ਚਾਰਿਤ੍ਰ ਕਿਉਂ ਕਰਦੇ ਹੋ? ਰਤਨਸਾਰ ਭਾਗ ਪਤ੍ਰਾ ੧੩ ਵਿਚ

ਲਿਖਿਆ ਹੈ ਕਿ ਗੌਤਮ ਦੇ ਅੰਗੂਠੇ ਵਿਚ ਅੰਮ੍ਰਿਤ ਅਰ ਉਸਦੇ ਸਿਮਰਣ ਥੀਂ ਮਨਭਾਉਂਦਾ ਫਲ ਪਾਉਂਦਾ ਹੈ।(ਸਮੀਖਛਕ) ਜੇ ਅਜੇਹਾ ਹੋਵੇ ਤਾਂ ਸਬ ਜੈਨੀ ਲੋਗ ਅਮਰ ਹੋ ਜਾਨੇ ਚਾਹੀਏ ਸੋ ਨਹੀਂ ਹੁੰਦੇ, ਏਸ ਥੀਂ ਏਹ ਇਨ੍ਹਾਂਦੀ ਨਿਰੀ ਮੂਰਖਾਂਦੇ ਬਕਾਨ ਦੀ ਬਾਤ ਹੈ, ਕੁਸਾਇਸ ਵਿਚ ਕੁਝਭੀ ਸਾਰ ਨਹੀਂ॥

ਇਨ੍ਹਾਂਦੀ ਪੂਜਾ ਕਰਨ ਦਾ ਸ਼ਲੋਕ ਰਤਨਸਾਰ ਭਾਗ ਪਤ੍ਰੇ ੫੨ ਵਿਚ:—

**ਜਲਚੰਦਨਧੂਪਨੈਰਥ ਦੀਪਾਖਛਤਕੈਨੈਵੇਦਜ਼ਵਸਤ੍ਰੈ:।**
**ਉਪਚਾਰਵਰੈਰਜਿਨੇਂਦ੍ਰਾਨ ਰੁਚਿਰੈਰਦਜ਼ ਯਜਾਮਹੇ॥**

ਅਸੀਂ ਜਲ, ਚੰਦਨ, ਚਾਵਲ, ਫੁੱਲ, ਧੂਪ, ਦੀਪ, ਨੈਵੇਦ, ਕਪੜਾ, ਅਰ ਅਤੀ ਸ਼੍ਰੇਸ਼ਠ ਉਪਚਾਰਾਂ ਥੀਂ ਜਿਨੇਂਦ੍ਰ ਅਰਥਾਤ ਤੀਰਥੰਕਰਾਂ ਦੀ ਪੂਜਾ ਕਰੀਏ, ਇੱਸੇ ਥੀਂ ਅਸੀਂ ਕਹਿੰਦੇ ਹਾਂ ਕਿ ਮੂਰਤੀਪੂਜਾ ਜੈਨੀਆਂ ਥੀਂ ਚੱਲੀ ਹੈ (ਵਿਵੇਕਸਾਰ ਪਤ੍ਰਾ ੨੧) ਜਿਨ ਮੰਦਿਰ ਵਿਚ ਮੋਹ ਨਹੀਂ ਆਉਂਦਾ ਅਰ ਸੰਸਾਰ ਸਮੁੰਦ੍ਰ ਦੇ ਪਾਰ ਉਤਾਰਨ ਵਾਲ ਹੈ। (ਵਿਵੇਕਸਾਰ ਪਤ੍ਰਾ ੫੧ ਥੀਂ ੫੨) ਮੂਰਤੀਪੂਜਾ ਥੀਂ ਮੁਕਤੀ ਹੁੰਦੀ ਹੈ ਅਰ ਜਿਨ ਮੰਦਿਰ ਵਿਚ ਜਾਨ ਥੀਂ ਅੱਛੇ ਗੁਣ ਆਉਂਦੇ ਹਨ, ਜੋ ਜਲ ਚੰਦਨ ਆਦੀ ਥੀਂ ਤੀਰਥੰਕਰਾਂ ਦੀ ਪੂਜਾ ਕਰੇ ਓਹ ਨਰਕ ਥੀਂ ਛੁਟ ਸੁਰਗ ਨੂੰ ਜਾਵੇ। (ਵਿਵੇਕਸਾਰ ਪਤ੍ਰਾ ੫੫) ਜਿਨ ਮੰਦਿਰ ਵਿਚ ਰਿਸ਼ਭਦੇਵ ਆਦੀ ਦੀ ਮੂਰਤੀਆਂ ਦੇ ਪੂਜਨ ਥੀਂ ਧਰਮ, ਅਰਥ, ਕਾਮ ਅਰ ਮੋਖਛਦੀ ਸਿੱਧੀ ਹੁੰਦੀ ਹੈ। (ਵਿਵੇਕਸਾਰ ਪਤ੍ਰਾ ੬੧) ਜਿਨ ਮੂਰਤੀਆਂ ਦੀ ਪੂਜਾ ਕਰੇ ਤਾਂ ਸਬ ਜਗਤ ਦੇ ਦੁੱਖਛੁਟ ਜਾਨ। (ਸਮੀਖਛਕ) ਹੁਨ ਦੇਖੋ ਇਨਾਂ ਦੀ ਅਵਿਦਿਆਂ ਵਾਲੀਆਂ ਅਸੰਭਵ ਬਾਤਾਂ ਜੇ ਏਸ ਪ੍ਰਕਾਰ ਥੀਂ ਪਾਪ ਆਦੀ ਬੁਰੇ ਕਰਮ ਛੁੱਟ ਜਾਨ, ਮੋਹ ਨਾ ਆਵੇ,ਸੰਸਾਰ ਸਮੁੰਦ੍ਰ ਥੀਂ ਪਾਰ ਉਤਰ ਜਾਨ, ਅੱਛੇ ਗੁਣ ਆਜਾਨ,ਨਰਕ ਨੂੰ ਛੱਡ ਸੁਰਗਵਿਚ ਜਾਨ ਧਰਮ, ਅਰਥ, ਕਾਮ ਮੋਖਛ ਨੂੰ ਪ੍ਰਾਪਤ ਹੋਨ,ਅਰ ਸਾਰੇ ਦੁੱਖ ਛੁਟ ਜਾਨ ਤਾਂ ਸਬ ਜੈਨੀ ਲੋਗ ਸੁਖੀ ਅਰ ਸਬ ਪਦਾਰਥਾਂ ਦੀ ਸਿੱਧੀ ਨੂੰ ਪ੍ਰਾਪਤ ਕਿਉਂ ਨਹੀਂ ਹੁੰਦੇ?

ਇਸੇ ਵਿਵੇਕਸਾਰ ਦੇ ੩ ਪਤ੍ਰੇ ਵਿਚ ਲਿਖਿਆ ਹੈ ਕਿ ਜਿਨ੍ਹਾਂ ਨੇ ਜਿਨ ਮੂਰਤੀ ਦਾ ਸਥਾਪਨ ਕੀਤਾ ਹੈ ਉਨ੍ਹਾਂ ਨੇ ਅਪਨੀ ਅਰ ਅਪਨੇ ਕੁਟੰਬ ਦੀ ਜੀਵਿਕਾ ਖੜੀ ਕੀਤੀ ਹੈ। (ਵਿਵੇਕਸਾਰ ਪਤ੍ਰਾ ੨੨੫) ਸ਼ਿਵ, ਵਿਸ਼ਨੂ ਆਦੀ ਦੀ ਮੂਰਤੀਆਂ ਦੀ ਪੂਜਾ ਕਰਨੀ ਬਹੁਤ ਬੁਰੀ ਹੈ ਅਰਥਾਤ ਨਰਕ ਦਾ ਸਾਧਨ ਹਨ (ਸਮੀਖਛਕ) ਭਲਾ ਜਦ ਸ਼ਿਵ ਆਦੀ ਦੀ ਮੂਰਤੀਆਂ ਨਰਕ ਦੇ ਸਾਧਨ ਹਨ ਤਾਂ ਜੈਨੀਆਂਦੀਆਂ ਮੂਰਤੀਆਂ ਕੀ ਉਜੇਹੀਆਂ ਨਹੀਂ? ਜੇ ਆਖੋ ਕਿ ਸਾਡੀਆਂ ਮੂਰਤਾਂ ਤਿਆਗੀ, ਸ਼ਾਂਤ ਅਰ ਸ਼ੁਭ ਮੁਦ੍ਰਾ ਵਾਲੀਆਂ ਹਨ ਏਸਲਈ ਅੱਛੀ, ਅਰ ਸ਼ਿਵ ਆਦੀ ਦੀ ਮੂਰਤੀ ਉਜੇਹੀ ਨਹੀਂ ਏਸ ਲਈ ਬੁਰੀ ਹਨ,

ਤਾਂ ਇਨ੍ਹਾਂ ਨੂੰ ਕਹਨਾ ਚਾਹੀਏ ਕਿ ਤੁਹਾਡੀ ਮੂਰਤੀਆਂ ਤਾਂ ਲੱਖਾਂ ਰੁਪਈਆਂ ਦੇ ਮੰਦਿਰਾਂ ਵਿਚ ਰਹਿੰਦੀਆਂ ਹਨ ਅਰ ਚੰਦਨ ਕੇਸ਼ਰ ਆਦੀ ਚੜ੍ਹਦਾ ਹੈ ਫੇਰ ਤਿਆਗੀ ਕਿਸਤਰਾਂ, ਅਰ ਸ਼ਿਵ ਆਦੀ ਦੀ ਮੂਰਤੀਆਂ ਤਾਂ ਬਿਨਾਂ ਛਾਂ ਦੇ ਭੀ ਰਹਿੰਦੀਆਂ ਹਨ ਓਹ ਤਿਆਗੀ ਕਿਉਂ ਨਹੀਂ ? ਅਰ ਜੋ ਸ਼ਾਂਤ ਆਖੋ ਤਾਂ ਜੜ ਪਦਾਰਥ ਸਬ ਕ੍ਰਿਆ ਰਹਿਤ ਹੋਨ ਥੀਂ ਸ਼ਾਂਤ ਹਨ. ਸਬ ਮਤਾਂ ਦੀ ਮੂਰਤੀ ਪੂਜਾ ਵਿਅਰਥ ਹੈ ॥

(ਪ੍ਰਸ਼ਨ) ਸਾਡੀ ਮੂਰਤੀਆਂ ਕਪੜੇ ਗਹਨੇ ਆਦੀ ਧਾਰਣ ਨਹੀਂ ਕਰਦੀਆਂ ਏਸਲਈ ਅੱਛੀਆਂ ਹਨ। (ਉੱਤਰ) ਸਬ ਦੇ ਸਾਮਣੇ ਨੰਗੀ ਮੂਰਤੀਆਂ ਦਾ ਰਹਨਾ ਅਰ ਰਖਨਾ ਪਸ਼ੂਆਂ ਵਾਕਰ ਲੀਲਾ ਹੈ ॥

(ਪ੍ਰਸ਼ਨ) ਜੀਕਨ ਇਸਤ੍ਰੀ ਦਾ ਚਿਤ੍ਰ ਵਾ ਮੂਰਤੀ ਦੇਖਨ ਥੀਂ ਕਾਮ ਦੀ ਉਤਪੱਤੀ ਹੁੰਦੀ ਹੈ ਊਕਨ ਸਾਧੂ ਅਰ ਯੋਗੀਆਂ ਦੀ ਮੂਰਤੀਆਂ ਨੂੰ ਦੇਖਨ ਥਾਂ ਸ਼ੁਭ ਗੁਣ ਪ੍ਰਾਪਤ ਹੁੰਦੇ ਹਨ। (ਉੱਤਰ) ਜੇ ਪੱਥਰ ਦੀਆਂ ਮੂਰਤੀਆਂ ਦੇ ਵੇਖਨ ਥੀਂ ਸ਼ੁਭ ਫਲ ਮੰਨਦੇ ਹੋ ਤਾਂ ਉਸਦੇ ਜੜਪਨਾ ਆਦੀ ਗੁਣ ਭੀ ਤੁਹਾਡੇ ਵਿਚ ਆ ਜਾਨਗੇ,ਜਦ ਜੜਬੁੱਧੀ ਹੋਵੋਗੇ ਤਾਂ ਸਬ ਤਰਾਂ ਨਸ਼ਟ ਹੋਜਾਓਗੇ।ਦੂਜਾ ਜੋ ਉੱਤਮ ਵਿਦਵਾਨ ਹਨ ਉਨ੍ਹਾਂ ਦੇ ਸੰਗ ਸੇਵਾ ਤੋਂ ਛੁਟਨ ਥੀਂ ਮੂਰਖਤਾ ਭੀ ਵਧੀਕ ਹੋਵੇਗੀ, ਅਰ ਜੋ ਜੋ ਦੋਸ਼ ਯਾਰ੍ਹਵੇਂ ਸਮੁੱਲਾਸ ਵਿਚ ਲਿਖੇ ਹਨ ਓਹ ਸਬ ਪਾਸ਼ਾਣ ਆਦੀ ਮੂਰਤੀਪੂਜਾ ਕਰਨ ਵਾਲਿਆਂ ਨੂੰ ਲੱਗਦੇ ਹਨ, ਏਸਲਈ ਜਿਹਾ ਜੈਨੀਆਂ ਨੇ ਮੂਰਤੀਪੂਜਾ ਵਿਚ ਝੂਠਾ ਰੌਲਾ ਮਚਾਇਆ ਹੈ ਊਕਨ ਇਨ੍ਹਾਂ ਦੇ ਮੰਤ੍ਰਾਂ ਵਿਚ ਭੀ ਬਹੁਤ ਸਾਰੀਆਂ ਅਸੰਭਵ ਗੱਲਾਂ ਲਿਖੀਆਂ ਹਨ। ਏਹ ਇਨ੍ਹਾਂ ਦਾ ਮੰਤ੍ਰ ਹੈ। ਰਤਨਸਾਰ ਭਾਗ ਪਤ੍ਰੇ ੧ ਵਿਚ:—

**ਨਮੋਅਰਿਹਮਤਾਣੰ ਨਮੋਸਿੱਧਾਣੰ ਨਮੋਆਯਰਿਯਾਣੰ ਨਮੋਉਵੱਝਾਯਾਣੰ ਨਮੋ ਲੋਏ ਸੱਬਸਾਹੂਣੰ ਏਸੋ ਪੰਚ ਨਮੁੱਕਾਰੋਸੱਬਪਾਵੱਪਣਾਸਣੋ ਮੰਗਲਾਚਰਣੰ ਚ ਸੱਬੇ ਸਿਪੜ੍ਹਮੰ ਹਵਇ ਮੰਗਲਮ ॥ ੧ ॥**

ਏਸ ਮੰਤ੍ਰ ਦਾ ਵੱਡਾ ਮਹਾਤਮ ਲਿਖਿਆ ਹੈ, ਅਰ ਸਬ ਜੈਨੀਆਂ ਦਾ ਏਹ ਗੁਰੂ ਮੰਤ੍ਰ ਹੈ। ਏਸਦਾ ਅਜੇਹਾ ਮਹਾਤਮ ਧਰਿਆ ਹੈ ਕਿ ਤੰਤ੍ਰਪੁਰਾਣ ਭੱਟਾਂ ਦੀ ਭੀ ਕਥਾ ਨੂੰ ਪਰਾਜੈ ਕਰ ਦਿੱਤਾ ਹੈ. ਸ਼੍ਰਾਧ ਦਿਨ ਕ੍ਰਿਤਯਪਤ੍ਰਾ ੩:-

**ਨਮੁੱਕਾਰ ਤਉਪਢੇ॥੯॥ਜਉਕਵੰ।ਮੰਤਾਣਮੰਤੇਪਰਮੰ**

ਇਮੁੱਤਿਧੇਯਾਣ ਧੇਯੰਪਰਮੰਇਮੁੱਤਿ।ਤੱਤਾਣਤੱਤੰਪਰਮੰ ਪਵਿੱਤੰਸੰਸਾਰਸੱਤਾਣਦੁਹਾ ਹਯਾਣੰ ॥੧੦॥ ਤਾਣੰਅੱਨਤੁ ਨੋ ਅਤਿਯ ਜੀਵਾਣੰਭਵਸਾਯਰੇ।ਬੁੱਡੰ ਤਾਣੰਇਮੰਮੁਤੰ। ਨ ਮੁਕਾਰੰਸੁਪੋਯਯਮ॥੧੧॥ਕੱਬੰਅਣੇਗਜੱਮੰਤਰਸੰਚਿ- ਯਾਣਾਂਦਹਾਣੰਸਾਰੀ ਰਿਅਮਾਣੂਮਾਣੂਸਾਣੰ। ਕੱਤੋਯ ਭੱਬਾਣਭਵਿੱਜਨਾਸੋ ਨ ਜਾਵਪੱਤੋ ਨਵਕਾਰਮੰਤੇ॥੧੨॥

ਜੋ ਏਹ ਮੰਤ੍ਰ ਹੈ ਪਵਿਤ੍ਰ ਅਰ ਪਰਮਮੰਤ੍ਰ ਹੈ, ਓਹ ਧਿਆਨ ਦੇਯੋਗ ਵਿਚ ਅਤਯੰਤ ਧਿਆਨਯੋਗ ਹੈ, ਸਾਰਾਂ ਵਿਚ ਅਤਯੰਤ ਸਾਰ ਹੈ, ਦੁੱਖਾਂ ਥੀਂ ਦੁੱਖੀ ਸੰਸਾਰੀ ਜੀਵਾਂ ਨੂੰ ਨਵਕਾਰ ਮੰਤ੍ਰ ਅਜੇਹਾ ਹੈ ਕਿ ਜੇਹੀ ਸਮੁੰਦ੍ਰ ਦੇ ਪਾਰ ਉਤਾਰਨ ਦੀ ਬੇੜੀ ਹੁੰਦੀ ਹੈ॥੧੦॥ ਜੋ ਏਹ ਨਵਕਾਰਮੰਤ੍ਰ ਹੈ ਓਹ ਬੇੜੀ ਦੇ ਸਮਾਨ ਹੈ, ਜੋ ਏਸ ਨੂੰ ਛੱਡ ਦਿੰਦੇ ਹਨ ਓਹ ਸੰਸਾਰ ਸਮੁੰਦ੍ਰ ਵਿਚ ਡੁਬਦੇ ਹਨ, ਅਰ ਜੋ ਏਸਦਾ ਗ੍ਰਹਣ ਕਰਦੇ ਹਨ ਓਹ ਦੁੱਖਾਂ ਥੀਂ ਤਰ ਜਾਂਦੇ ਹਨ, ਜੀਵਾਂ ਨੂੰ ਦੁੱਖਾਂ ਥੀਂ ਵੱਖਰਾ ਰੱਖਨ ਵਾਲਾ, ਸਬ ਪਾਪਾਂ ਦਾ ਨਾਸ਼ ਕਰਨ ਵਾਲਾ ਮੁਕਤੀ ਕਰਨ ਵਾਲਾ ਏਸ ਮੰਤ੍ਰ ਦੇ ਬਿਨਾ ਦੂਜਾ ਕੋਈ ਨਹੀਂ॥੧੧॥ ਅਨੇਕ ਸੰਸਾਰ ਦੇ ਅੰਦਰ ਵਿਚ ਉਤਪੰਨ ਹੋਇਆ ਸ਼ਰੀਰ ਸੰਬੰਧੀ ਦੁੱਖ ਸੰਸਾਰੀ ਜੀਵਾਂ ਨੂੰ ਸੰਸਾਰ ਸਮੁੰਦ੍ਰ ਥੀਂ ਤਾਰਨੇ ਵਾਲਾ ਇਹੀ ਹੈ, ਜਦ ਤਕ ਨਵਕਾਰ ਮੰਤ੍ਰ ਨਹੀਂ ਪਾਇਆ ਤਦ ਤਕ ਸੰਸਾਰ ਸਮੁੰਦ੍ਰ ਥੀਂ ਜੀਵ ਨਹੀਂ ਤਰ ਸਕਦਾ ਏਹ ਅਰਥ ਸੂਤ੍ਰ ਵਿਚ ਕਹਿਆ ਹੈ, ਅਰ ਜੋ ਅਗਨੀ ਪ੍ਰਮੁਖ ਅੱਠ ਮਹਾਂ ਡਰਾਂ ਵਿਚ ਸਹਾਇਕ ਇਕ ਨਵਕਾਰ ਮੰਤ੍ਰ ਨੂੰ ਛੱਡਕੇ ਦੂਜਾ ਕੋਈ ਨਹੀਂ, ਜੀਕਨ ਮਹਾ ਰਤਨ 'ਵੈਦੂਰਯ' ਨਾਮਕ ਮਣੀ ਗ੍ਰਹਣ ਕਰਨ ਵਿਚ ਆਵੇ, ਅਥਵਾ ਦੁਸ਼ਮਨ ਦੇ ਡਰ ਵਿਚ ਅਮੋਘ ਸ਼ਸਤ੍ਰ ਦੇ ਗ੍ਰਹਣ ਕਰਨ ਵਿਚ ਆਵੇ ਊਕਨ ਸ਼੍ਰੁਤ ਕੇਵਲੀ ਦਾ ਗ੍ਰਹਣ ਕਰੇ, ਅਰ ਸਬ ਦੁਆਦਸ਼ ਅੰਗੀਦਾ ਨਵਕਾਰ ਮੰਤ੍ਰ ਰਹੱਸਜ ਹੈ, ਏਸ ਮੰਤ੍ਰ ਦਾ ਅਰਥ ਏਹ ਹੈ (ਨਮੋ ਅਰੀਹੰਤਾਣੰ) ਸਬ ਤੀਰਥੰ- ਕਰਾਂ ਨੂੰ ਨਮਸਕਾਰ (ਨਮੋ ਸਿਧਾਣੰ) ਜੈਨਮਤਦੇ ਸਬ ਸਿੱਧਾਂ ਨੂੰ ਨਮਸਕਾਰ। (ਨਮੋਆਯਰੀਯਾਣੰ)ਜੈਨਮਤ ਦੇ ਸਬ ਆਚਰਯਾਂ ਨੂੰ ਨਮਸਕਾਰ (ਨਮੋ ਉਬਜ- ਝਾਯਾਂਣੰ)ਜੈਨਮਤ ਦੇ ਸਬ ਉਪਾਧਿਆਇਆਂ ਨੂੰ ਨਮਸਕਾਰ (ਨਮੋ ਲੋਯਸਬ- ਸਾਹੂਣੰ)ਜਿੰਨੇ ਜੈਨਮਤ ਦੇ ਸਾਧੂ ਏਸ ਲੋਕ ਵਿਚ ਹਨ ਉਨ੍ਹਾਂ ਸਾਰਿਆਂ ਨੂੰ ਨਮਸਕਾਰਹੈ। ਯੱਦਪੀ ਮੰਤ੍ਰ ਵਿਚ ਜੈਨ ਪਦ ਨਹੀਂ ਹੈ ਤਥਾਪੀ ਜੈਨੀਆਂ ਦੇ

ਅਨੇਕ ਗ੍ਰੰਥਾਂ ਵਿਚ ਬਿਨਾ ਜੈਨਮਤ ਦੇ ਹੋਰੀ ਕਿਸੇ ਨੂੰ ਨਮਸਕਾਰ ਭੀ ਨਾ ਕਰਨਾ ਲਿਖਿਆ ਹੈ ਏਸ ਲਈ ਏਹ ਅਰਥ ਠੀਕ ਹੈ। ( ਤਤ੍ਵ ਵਿਵੇਕ ਪਤ੍ਰੇ ੧੬੮) ਜੋ ਮਨੁਸ਼ ਲਕੜੀ ਪੱਥਰ ਨੂੰ ਦੇਵਬੁੱਧੀ ਕਰ ਪੂਜਦਾ ਹੈ ਓਹ ਅੱਛੇ ਫਲਾਂ ਨੂੰ ਪ੍ਰਾਪਤ ਹੁੰਦਾ ਹੈ। ( ਸਮੀਖਛਕ ) ਜੋ ਅਜੇਹਾ ਹੋਵੇ ਤਾਂ ਸਬ ਕੋਈ ਦਰਸ਼ਨ ਕਰਕੇ ਸੁਖ ਰੂਪ ਫਲਾਂ ਨੂੰ ਪ੍ਰਾਪਤ ਕਿਉਂ ਨਹੀ ਹੁੰਦੇ ? (ਰਤਨਸਾਰ ਭਾਗ੦ ਪਤ੍ਰਾ ੧੦) ਪਾਰਸ਼੍ਵਨਾਥ ਦੀ ਮੂਰਤੀ ਦੇ ਦਰਸ਼ਨ ਥੀਂ ਪਾਪ ਨਸ਼ਟ ਹੋ ਜਾਂਦੇ ਹਨ,।ਕਲਪਭਾਸ਼ਜ ਪਤ੍ਰੇ ੫੧ ਵਿਚ ਲਿਖਿਆ ਹੈ ਕਿ ਸਵਾ ਲਖ ਪੁਰਾਨੇ ਮੰਦਿਰਾਂ ਦਾ ਸੁਧਾਰ ਕੀਤਾ, ਇਤਿਆਦੀ ਮੂਰਤੀਪੂਜਾ ਵਿਸ਼ੇ ਵਿਚ ਇਨ੍ਹਾਂ ਦਾ ਬਹੁਤ ਸਾਰਾ ਲੇਖ ਹੈ, ਇੱਸੇ ਥੀਂ ਸਮਝਿਆ ਜਾਂਦਾ ਹੈ ਕਿ ਮੂਰਤੀਪੂਜਾ ਦਾ ਮੂਲ ਕਾਰਨ ਜੈਨ ਮਤ ਹੈ। ਹੁਨ ਇਨ੍ਹਾਂ ਜੈਨੀਆਂ ਦੇ ਸਾਧੂਆਂ ਦੀ ਲੀਲਾ ਵੇਖੋ! ( ਵਿਵੇਕਸਾਰ ਪਤ੍ਰਾ ੨੨੮ ) ਇਕ ਜੈਨਮਤ ਦਾ ਸਾਧੂ ਕੋਸ਼ਾ ਕੰਜਰੀ ਨਾਲ ਭੋਗ ਕਰਕੇ ਪਿੱਛੋਂ ਤਿਆਗੀ ਹੋਕੇ ਸੁਰਗ ਲੋਕ ਨੂੰ ਗਿਆ। (ਵਿਵੇਕਸਾਰ ਪਤ੍ਰਾ੧੦) ਅਰਣਕਿ ਮੁਨੀ ਚਾਰਿਤ੍ਰ ਥੀਂ ਚੁਕਕੇ ਕਈ ਵਰ੍ਹੇਆਂ ਤਕ ਦੱਤ ਸੇਠ ਦੇ ਘਰ ਵਿਚ ਵਿਸ਼ੇ ਭੋਗਕਰਕੇ ਪਿਛੋਂ ਦੇਵਲੋਕ ਨੂੰ ਗਿਆ, ਸ਼੍ਰੀਕ੍ਰਿਸ਼ਨ ਦੇ ਪੁਤ੍ਰ ਢੰਢਨਮੁਨੀ ਨੂੰ ਸਥਾਲਿਆ ਚੁੱਕਕੇ ਲੈਗਿਆ, ਪਿਛੋਂ ਦੇਵਤਾ ਹੋਇਆ ।( ਵਿਵੇਕਸਾਰ,ਪਤ੍ਰਾ ੧੫੬ ) ਜੈਨਮਤ ਦਾ ਸਾਧੂ ਲਿੰਗਧਾਰੀ ਅਰਥਾਤ ਭੇਸ਼ਧਾਰੀ ਮਾਤ੍ਰ ਹੋਵੇ ਤਾਂ ਭੀ ਉਸਦਾ ਆਦਰ ਸ਼੍ਰਾਵਕ ਲੋਗ ਕਰਨ, ਭਾਵੇਂ ਸਾਧੂ ਨੇਕ ਚਲਨ ਹੋਨ, ਭਾਵੇਂ ਬਦਚਲਨ ਹੋਨਸਬ ਪੂਜਾ ਯੋਗ ਹਨ।( ਵਿਵੇਕਸਾਰ ਪਤ੍ਰਾ ੧੬੮) ਜੈਨਮਤ ਦਾ ਸਾਧੂ ਚਾਰਿਤ੍ਰਰਹਿਤ ਹੋਵੇ ਤਾਂ ਹੋਰ ਮਤ ਦੇ ਸਾਧੂਆਂ ਥੀਂ ਅੱਛਾ ਹੈ। (ਵਿਵੇਕਸਾਰ ਪਤ੍ਰਾ ੧੭੧ ) ਸ਼੍ਰਾਵਕ ਲੋਗ ਜੈਨਮਤ ਦੇ ਸਾਧੂਆਂ ਨੂੰ ਚਾਰਿਤ੍ਰ ਬਿਨਾ ਭ੍ਰਸ਼ਟਾਚਾਰ ਵਾਲਾ ਵੇਖਨ ਤਾਂ ਭੀ ਉਨ੍ਹਾਂ ਦੀ ਸੇਵਾ ਕਰਨੀ ਚਾਹੀਏ।( ਵਿਵੇਕਸਾਰ ਪਤ੍ਰਾ ੨੧੬ ) ਇਕ ਚੋਰ ਨੇ ਪੰਜ ਮੁੱਠੀ ਲੋਂਚਕੇ ਚਾਰਿਤ੍ਰ ਗ੍ਰਹਣ ਕੀਤਾ ਵਡਾ ਦੁੱਖ ਅਰ ਪਛਤਾਵਾ ਕੀਤਾ ਛੀਵੇਂ ਮਹੀਨੇ ਵਿਚ ਨਿਪਟ ਗਿਆਨ ਪਾਕੇ ਸਿੱਧ ਹੋਗਿਆ ( ਸਮੀਖਛਕ ) ਹੁਨ ਵੇਖੋ! ਇਨ੍ਹਾਂ ਦੇ ਸਾਧੂ ਅਰ ਗ੍ਰਿਹਸਥੀਆਂ ਦੀ ਲੀਲਾਂ ਇਨ੍ਹਾਂ ਦੇ ਮਤ ਵਿਚ ਬਹੁਤ ਕੁਕਰਮ ਕਰਨਵਾਲਾ ਸਾਧੂ ਭੀ ਅੱਛੀ ਗਤੀ ਨੂੰ ਗਿਆ ਅਰ ਵਿਵੇਕ ਸਾਰ ਪਤ੍ਰਾ ੧੦੬ ਵਿਚ ਲਿਖਿਆ ਹੈ ਕਿਸ਼੍ਰੀ ਕ੍ਰਿਸ਼ਨ ਤੀਜੇ ਨਰਕ ਵਿਚ ਗਿਆ। ਵਿਵੇਕਸਾਰ ਪਤ੍ਰਾ ੧੪੫ ਵਿਚ ਲਿਖਿਆ ਹੈ ਕਿਧਨ੍ਵੰਤ੍ਰੀ ਨਰਕ ਵਿਚ ਗਿਆ। ਵਿਵੇਕਸਾਰ ਪਤ੍ਰਾ ੪੮ ਵਿਚ ਯੋਗੀ,ਜੰਗਮ, ਕਾਜ਼ੀ, ਮੁੱਲਾ, ਕਿੱਨੇ ਹੀ ਅਗਿਆਨ ਥੀਂ ਤਪ ਕਸ਼੍ਟ ਕਰਕੇ ਭੀ ਕੁਗਤੀ ਨੂੰ ਪਾਂਦੇ ਹਨ। ਰਤਨਸਾਰ ਭਾਗ੦ ਪਤ੍ਰਾ ੧੭੧ ਵਿਚ ਲਿਖਿਆ ਹੈ ਕਿ ਨੌਂਵਾਸਦੇਵ ਅਰਥਾਤ ਤ੍ਰਿਪ੍ਰਿਸ਼ਠਵਾਸੁਦੇਵ, ਦ੍ਵੀਪ੍ਰਿਸ਼ਠਵਾਸਦੇਵ, ਸ੍ਵਯੰਭੂਵਾਸਦੇਵ, ਪੁਰਸ਼ੋਤਮਵਾਸਦੇਵ, ਸਿੰਹਪੁਰੁਸ਼ਵਾਸਦੇਵ,

ਪੁਰੁਸ਼ਪੁੰਡਰੀਕ ਵਾਸੁਦੇਵ, ਦੱਤਵਾਸੁਦੇਵ,ਲਖਛਮਣਵਾਸੁਦੇਵ, ਅਰ ਸ੍ਰੀਕ੍ਰਿਸ਼ਨ ਵਾਸੁਦੇਵ, ਏਹ ਸਾਰ ਯਾਰ੍ਹਵੇਂ, ਬਾਰ੍ਹਵੇਂ, ਚੌਦਵੇਂ, ਪੰਦ੍ਰਵੇਂ, ਅਠਾਰ੍ਹਵੇਂ, ਵੀਹ੍ਹੇਂ ਅਰ ਬਾਈਵੇਂ ਤੀਰਥੰਕਰਾਂਦੇ ਸਮੇਂ ਵਿਚ ਨਰਕ ਨੂੰ ਗਏ, ਅਰ ਨੌਪ੍ਰਤੀਵਾਸੁਦੇਵ ਅਰਥਾਤ ਅਸ੍ਵਗ੍ਰੀਵਪ੍ਰਤੀਵਾਸੁਦੇਵ, ਤਾਰਕਪ੍ਰਤੀ ਵਾਸੁਦੇਵ, ਮੋਦਕਪ੍ਰਤੀਵਾਸੁਦੇਵ, ਮਧਪ੍ਰਤੀ ਵਾਸੁਦੇਵ, ਨਿਸ਼ੁੰਭਪ੍ਰਤੀਵਾਸੁਦੇਵ,ਬਲੀਪ੍ਰਤੀਵਾਸੁਦੇਵ, ਪ੍ਰਹਲਾਦਪ੍ਰਤੀ ਵਾਸੁਦੇਵ, ਰਾਵਣਪ੍ਰਤੀਵਾਸੁਦੇਵ, ਅਰ ਜਰਾਸਿੰਧਪ੍ਰਤੀਵਾਸੁਦੇਵ, ਏਹ ਭੀ ਸਾਰੇ ਨਰਕ ਨੂੰ ਗਏ । ਅਰ ਕਲਪ ਭਾਸ਼੍ਯਵਿਚ ਲਿਖਿਆ ਹੈ ਕਿ ਰਿਸ਼ਭਦੇਵ ਥੀਂ ਲੈਕੇ ਮਹਾਵੀਰ ਤਕ ੨੪ ਤੀਰਥੰਕਰ ਸਭ ਮੋਖਛ ਨੂੰ ਪ੍ਰਾਪਤ ਹੋਏ।(ਸਮੀਖਛਕ) ਭਲਾਕੋਈ ਬੁਧਵਾਨਪੁਰੁਸ਼ ਵਿਚਾਰੇ ਕਿ ਇਨ੍ਹਾਂ ਦੇ ਸਾਧੂਗ੍ਰਿਹਸਥੀ ਅਰ ਤੀਰਥੰਕਰ ਜਿਨ੍ਹਾਂ ਵਿਚ ਬਹੁਤਸਾਰੇ ਕੰਜਰੀ ਭੋਗਨ ਵਾਲੇ,ਪਰਇਸਤ੍ਰੀਗਾਮੀ, ਚੋਰ ਆਦੀ ਸਭ ਜੈਨਮਤ ਵਾਲੇ ਸ੍ਵਰਗ ਅਰ ਮੁਕਤੀ ਨੂੰ ਗਏ ਅਰ ਸ੍ਰੀਕ੍ਰਿਸ਼ਨ ਆਦੀ ਮਹਾਧਰਮੀ ਮਹਾਤਮਾ ਸਭ ਨਰਕ ਨੂੰ ਗਏ ਇਹ ਕਿੰਨੀ ਵਡੀ ਬੁਰੀ ਬਾਤ ਹੈ ? ਜੇਕਰ ਵਿਚਾਰਕੇ ਵੇਖੀਏ ਤਾਂ ਅੱਛੇ ਪੁਰੁਸ਼ ਨੂੰ ਜੈਨੀਆਂਦਾ ਸੰਗ ਕਰਨਾ ਵਾ ਉਨ੍ਹਾਂ ਨੂੰ ਵੇਖਨਾ ਭੀ ਬੁਰਾ ਹੈ, ਕਿਉਂਕਿ ਜੋ ਇਨ੍ਹਾਂਦਾ ਸੰਗ ਕਰੇ ਤਾਂ ਅਜੇਹੀ ਹੀ ਝੂਠੀ ਝੂਠੀ ਗੱਲਾਂ ਉਸਦੇ ਭੀ ਦਿਲ ਵਿਚ ਠੈਹਰ ਜਾਨਗੀਆਂ, ਕਿਉਂਕਿ ਇਨ੍ਹਾਂ ਮਹਾ ਹਠੀ,ਖੋਟੇ ਹਠ ਵਾਲੇ ਮਨੁਸ਼੍ਯਾਂ ਦੇ ਸੰਗਥੀਂ ਬਿਨਾ ਬੁਰਿਆਈਆਂ ਦੇ ਹੋਰ ਕੁਝਭੀ ਪੱਲੇ ਨਾ ਪਵੇਗਾ ॥ ਹਾਂ ! ਜੋ ਜੈਨੀਆਂ ਵਿਚ ਉੱਤਮਜਨ * ਹਨ ਉਨ੍ਹਾਂ ਨਾਲ ਸਤਸੰਗ ਆਦੀ ਕਰਨ ਵਿਚ ਕੁਝਭੀ ਦੋਸ਼ ਨਹੀਂ । ਵਿਵੇਕਸਾਰ੦ ਪਤ੍ਰਾ ੫੫ ਵਿਚ ਲਿਖਿਆ ਹੈ ਕਿ ਗੰਗਾ ਆਦੀ ਤੀਰਥ ਅਰ ਕਾਸ਼ੀ ਆਦੀ ਖਛੇਤ੍ਰਾਂਦੇ ਸੇਵਨ ਥੀਂ ਕੁਝਭੀ ਪਰਮਾਰਥ ਸਿੱਧ ਨਹੀਂ ਹੁੰਦਾ, ਅਰ ਅਪਨੇ ਗਿਰਨਾਰ, ਪਾਲੀਟਾਨਾ ਅਰ ਆਬੂ ਆਦੀ ਤੀਰਥ ਖਛੇਤ੍ਰ ਮੁਕਤੀ ਤਕ ਦੇ ਦੇਨ ਵਾਲੇ ਹਨ (ਸਮੀਖਛਕ) ਏਥੇ ਵਿਚਾਰਕਰਨਾ ਚਾਹੀਏ ਕਿ ਜੀਕਨ ਸ਼ੈਵ, ਵੈਸ਼ਨਵ ਆਦੀ ਦੇ ਤੀਰਥ ਅਰ ਖਛੇਤ੍ਰ ਜਲ, ਥਲ ਜੜ ਸ੍ਵਰੂਪ ਹਨ, ਉਕਨ ਜੈਨੀਆਂ ਦੇ ਭੀ ਹਨ, ਇਨ੍ਹਾਂ ਵਿਚ ਇੱਕਦੀ ਨਿੰਦਿਆ ਅਰ ਦੂਜੇ ਦੀ ਉਸਤਤੀ ਕਰਨਾ ਮੂਰਖਤਾ ਦਾ ਕੰਮ ਹੈ ॥

## ਜੈਨੀਆਂ ਦੀ ਮੁਕਤੀ ਦਾ ਵਰਣਨ ॥

(ਰਤਨਸਾਰ ਭਾਗ ਪਤ੍ਰਾ ੨੩) ਮਹਾਵੀਰ ਤੀਰਥੰਕਰਾ ਗੌਤਮ ਜੀ ਨੂੰ ਕਹਿੰਦੇ ਹਨ ਕਿ ਉਪਰਲੇ ਲੋਕ ਵਿਚ ਇਕ ਸਿੱਧਸ਼ਿਲਾ ਜਗਹ ਹੈ ਸ੍ਵਰਗਪੁਰੀ ਦੇ ਉੱਪਰ ਪੰਜਤਾਲੀ ਲੱਖ ਯੋਜਨ ਲੰਮੀ ਅਰ ਉੱਨੀ ਹੀ ਪੋਲੀ ਹੈ ਤਥਾ ੮ ਯੋਜਨ ਮੋਟੀ ਹੈ, ਜੀਕਨ ਮੋਤੀ ਦਾ ਚਿੱਟਾ ਹਾਰ ਵਾ ਗਊਦੁੱਧ

* ਜੋ ਉੱਤਮਜਨ ਹੋਵੇਗਾ [illegible] ਅਸਾਰਜੈਨਮਤ ਵਿਚ ਕਦੀ ਨ ਰਹੇਗਾ ।

ਹੈ ਉਸਥੀਂ ਭੀ ਚਿੱਟੀ ਸੋਨੇਦੇ ਵਾਕਰ ਚਮਕ ਵਾਲੀ ਅਰ ਬਲੌਰ ਥੀਂ ਭੀ ਸਾਫ ਹੈ ਓਹ ਸਿੱਧਸ਼ਿਲਾ ਚੌਦਵੇਂ ਲੋਕਦੀ ਟੀਸੀ ਉੱਪਰ ਹੈ ਅਰ ਉਸ ਸਿੱਧ-ਸ਼ਿਲਾ ਦੇ ਉੱਪਰ ਸ਼ਿਵਪੁਰ ਧਾਮ ਉਸ ਵਿਚ ਭੀ ਮੁਕਤ ਪੁਰੁਸ਼ ਅਧਰ ਰਹਿੰਦੇ ਹਨ, ਉੱਥੇ ਜਨਮ ਮਰਨ ਆਦੀ ਕੋਈ ਦੋਸ਼ ਨਹੀਂ, ਅਰ ਆਨੰਦ ਕਰਦੇ ਰਹਿੰਦੇ ਹਨ, ਫੇਰ ਜਨਮ ਮਰਨ ਵਿੱਚ ਨਹੀਂ ਆਉਂਦੇ, ਸਬ ਕਰਮਾਂ ਥੀਂ ਛੁੱਟ ਜਾਂਦੇ ਹਨ, ਏਹ ਜੈਨੀਆਂਦੀ ਮੁਕਤੀ ਹੈ ॥

(ਸਮੀਖਛਕ) ਵਿਚਾਰਨਾ ਚਾਹੀਏ ਕਿ ਜੀਕਨ ਹੋਰੀਮਤ ਵਿਚ ਵੈਕੁੰਠ ਕੈਲਾਸ਼, ਗੋਲੋਕ, ਸ਼੍ਰੀਪੁਰ ਆਦੀ ਪੁਰਾਣੀ, ਚੌਥੇ ਆਸਮਾਨ ਵਿਚ ਈਸਾਈ, ਸੱਤਵੇਂ ਆਸਮਾਨ ਵਿਚ ਮੁਸਲਮਾਨਾਂ ਦੇ ਮਤ ਵਿਚ ਮੁਕਤੀ ਦੀ ਜਗਹ ਲਿਖੀਆਂ ਹਨ, ਊਕਨ ਹੀ ਜੈਨੀਆਂ ਦੀ ਸਿੱਧਸ਼ਿਲਾ ਅਰ ਸ਼ਿਵਪੁਰੀ ਭੀ ਹੈ, ਕਿਉਂਕਿ ਜਿਸ ਨੂੰ ਜੈਨੀ ਲੋਗ ਉੱਚਾ ਮੰਨਦੇ ਹਨ ਓਹੀ ਹੇਠਾਂ ਵਾਲੇ ਜੋ ਕਿ ਸਾਡੇ ਥੀਂ ਭੂਗੋਲ ਦੇ ਹੇਠਾਂ ਰਹਿੰਦੇ ਹਨ ਉਨ੍ਹਾਂ ਦੀ ਅਪੇਖਛਾ ਵਿਚ ਨੀਵਾਂ ਹੈ, ਉੱਚਾ ਨੀਵਾਂ ਵਿਵਸਥਾ ਕੀਤਾ ਹੋਇਆ ਪਦਾਰਥ ਨਹੀਂ, ਹੈਜੋ ਆਰਯਾਵਰਤ ਵਾਸੀ ਜੈਨੀ ਲੋਗ ਉੱਚਾ ਮੰਨਦੇ ਹਨ ਉਸੇ ਨੂੰ ਅਮਰੀਕਾ ਵਾਲੇ ਨੀਵਾਂ ਮੰਨਦੇ ਹਨ, ਅਰ ਆਰਯਾਵਰਤ ਵਾਸੀ ਜਿਸਨੂੰ ਨੀਵਾਂ ਮੰਨਦੇ ਹਨ ਉਸੇਨੂੰ ਅਮਰੀਕਾ ਵਾਲੇ ਉੱਚਾ ਮੰਨਦੇ ਹਨ, ਭਾਵੇਂ ਓਹ ਸ਼ਿਲਾ ਪੰਜਤਾਲੀ ਲੱਖ ਥੀਂ ਦੂਨੀ ਨੱਵੇ ਲੱਖ ਕੋਹ ਦੀ ਹੁੰਦੀ ਤਾਂ ਭੀ ਓਹ ਮੁਕਤ ਬੰਧਨ ਵਿੱਚ ਹਨ, ਕਿਉਂਕਿ ਉਸ ਸ਼ਿਲਾ ਵਾ ਸ਼ਿਵਪੁਰ ਦੇ ਬਾਹਰ ਨਿਕਲਨ ਥੀਂ ਉਨ੍ਹਾਂਦੀ ਮੁਕਤੀ ਛੁਟ ਜਾਂਦੀ ਹੋਵੇਗੀ, ਅਰ ਸਦਾ ਉਸ ਵਿਚ ਰਹਨ ਦੀ ਪ੍ਰੀਤੀ ਅਰ ਉਸਥੀਂ ਬਾਹਰ ਜਾਨ ਵਿਚ ਅਪ੍ਰੀਤੀ ਭੀ ਰਹਿੰਦੀ ਹੋਵੇਗੀ, ਜਿੱਥੇ ਅਟਕਾ ਪ੍ਰੀਤੀ, ਅਰ ਅਪ੍ਰੀਤੀ ਹੈ ਉਸਨੂੰ ਮੁਕਤੀ ਕਿਸਤਰਾਂ ਕਹ ਸੱਕਨੇ ਹਾਂ ? ਮੁਕਤੀ ਤਾਂ ਜੇਹੀ ਨੌਵੇਂ ਸਮੁੱ-ਲਾਸ ਵਿੱਚ ਵਰਣਨ ਕਰ ਆਏ ਹਾਂ ਉਜੇਹੀ ਮੰਨਨੀ ਠੀਕ ਹੈ, ਅਰ ਏਹ ਜੈਨੀਆਂ ਦੀ ਮੁਕਤੀ ਭੀ ਇਕ ਪ੍ਰਕਾਰ ਦਾ ਬੰਧਨ ਹੈ, ਏਹ ਜੈਨੀ ਭੀ ਮੁਕਤੀ ਵਿਸ਼ੇ ਵਿਚ ਭ੍ਰਮ ਨਾਲ ਫਾਥੇ ਹਨ। ਏਹ ਸੱਚ ਹੈ ਕਿ ਬਿਨਾ ਵੇਦਾਂ ਦੇ ਠੀਕ ਅਰਥ ਗਿਆਨ ਦੇ ਮੁਕਤੀ ਦੇ ਸ੍ਵਰੂਪ ਨੂੰ ਕਦੀ ਨਹੀਂ ਜਾਨ ਸਕਦੇ ॥

ਹੁਨ ਹੋਰ ਭੀ ਥੋੜੀ ਜੇਹੀਆਂ ਅਨਹੁੰਦੀਆਂ ਗੱਲਾਂ ਇਨ੍ਹਾਂ ਦੀਆਂ ਸੁਨੋ। (ਵਿਵੇਕਸਾਰ ਪਤ੍ਰਾ ੭੮) ਇਕ ਕ੍ਰੋੜ ਸੱਠ ਲੱਖ ਗਾਗਰਾਂ ਨਾਲ ਮਹਾ-ਵੀਰ ਨੂੰ ਜਨਮ ਵੇਲੇ ਵਿਚ ਅਸ਼ਨਾਨ ਕਰਾਇਆ। (ਵਿਵੇਕਸਾਰ ਪਤ੍ਰਾ ੧੩੬) ਦਸ਼ਾਰਣ ਰਾਜਾ ਮਹਾਵੀਰ ਦੇ ਦਰਸ਼ਨ ਨੂੰ ਗਿਆ, ਉੱਥੇ ਕੁਝ ਅਭਿਮਾਨ ਕੀਤਾ ਉਸ ਦੇ ਦੂਰ ਕਰਨ ਦੇ ਲਈ ੧੬,੭੭,੭੨,੧੬੦੦੦ ਇਨੇ ਇੰਦ੍ਰ ਦੇ ਸ੍ਵਰੂਪ ਅਰ ੧੩,੩੭,੦੫,੭੨,੮੦,੦੦੦੦੦੦੦ ਇੰਨੀਆਂ ਇੰਦ੍ਰਾਣੀਆਂ ਉੱਥੇ ਆਈਆਂ ਸਨ ਵੇਖਕੇ ਰਾਜਾ ਅਸਚਰਜ ਹੋਗਿਆ।

(ਸਮੀਖਛਕ) ਹੁਨ ਵਿਚਾਰਨਾ ਚਾਹੀਏ ਕਿ ਇੰਦ੍ਰ ਅਰ ਇੰਦ੍ਰਾਣੀਆਂ ਦੇ ਖਲੋਤੇ ਰਹਨ ਦੇ ਲਈ ਅਜੇਹੇ ਅਜੇਹੇ ਕਿੰਨੇ ਹੀ ਭੂਗੋਲ ਚਾਹੀਏ ॥

ਸ਼੍ਰਾਧਦਿਨਕ੍ਰਿਤ ਆਤਮਨਿੰਦਾ ਭਾਵਨਾ ਪਤ੍ਰਾ ੩੧ ਵਿਚ ਲਿਖਿਆ ਹੈ ਕਿ ਬਾਉਲੀ, ਖੂਹ ਅਰ ਤਲਾ ਨਾ ਬਨਵਾਨੇ ਚਾਹੀਏ।(ਸਮੀਖਛਕ)ਭਲਾ ਜੋ ਸਬ ਮਨੁਸ਼ ਜੈਨਮਤ ਵਿਚ ਹੋਜਾਨ ਅਰ ਖੂਹ, ਤਲਾ, ਬਾਉਲੀ ਆਦੀ ਕੋਈ ਭੀ ਨਾ ਬਨਵਾਨ ਤਾਂ ਸਬ ਲੋਕ ਪਾਨੀ ਕਿੱਥੋਂ ਥੀਂ ਪੀਨ ॥

(ਪ੍ਰਸ਼ਨ) ਤਲਾ ਆਦੀ ਬਨਵਾਨੇ ਥੀਂ ਜੀਵ ਪੈਂਦੇ ਹਨ ਉਸ ਥੀਂ ਬਨਵਾਨੇ ਵਾਲੇ ਨੂੰ ਪਾਪ ਲੱਗਦਾ ਹੈ ਏਸ ਲਈ ਅਸੀਂ ਜੈਨੀ ਲੋਗ ਏਸ ਕੰਮ ਨੂੰ ਨਹੀਂ ਕਰਦੇ ॥

(ਉੱਤਰ) ਤੁਹਾਡੀ ਬੁੱਧੀ ਮਾਰੀ ਕਿਉਂ ਗਈ ? ਕਿਉਂਕਿ ਜੀਕਨ ਜਰਾ ਜਰਾ ਜਿੰਨੇ ਜੀਵਾਂ ਦੇ ਮਰਨ ਥੀਂ ਪਾਪ ਗਿਨਦੇ ਹੋ ਤਾਂ ਬੜੇ ਬੜੇ ਗਊ ਆਦੀ ਪਸ਼ੂ ਅਰ ਮਨੁਸ਼ ਆਦੀ ਪ੍ਰਾਨੀਆਂ ਦੇ ਜਲ ਪੀਨ ਆਦੀ ਥੀਂ ਮਹਾਪੁੰਨ ਹੋਵੇਗਾ ਉਸਨੂੰ ਕਿਉਂ ਨਹੀਂ ਗਿਨਦੇ ? (ਤਤ੍ਵਵਿਵੇਕ ਪਤ੍ਰਾ ੧੯੬) ਏਸ ਨਗਰੀ ਵਿਚ ਇਕ ਨੰਦਮਣੀਕਾਰ ਸੇਠ ਨੇ ਬਾਉਲੀ ਬਨਵਾਈ, ਉਸ ਥੀਂ ਧਰਮ ਭ੍ਰਸ਼ਟ ਹੋਕੇ ਸੋਲਾਂ ਮਹਾਰੋਗ ਹੋਏ, ਮਰਕੇ ਉੱਸੇ ਬਾਉਲੀ ਵਿਚ ਡੱਡੂ ਹੋਇਆ, ਮਹਾਵੀਰ ਦੇ ਦਰਸ਼ਨ ਥੀਂ ਉਸ ਨੂੰ ਜਾਤੀ ਯਾਦ ਆਗਈ, ਮਹਾ-ਵੀਰ ਕਹਿੰਦੇ ਹਨ ਕਿ ਮੇਰਾ ਆਉਨਾ ਸੁਨਕੇ ਓਹ ਪਿਛਲੇ ਜਨਮ ਦੇ ਧਰਮ ਦਾ ਆਚਾਰਯ ਜਾਨ ਮੱਥਾ ਟੇਕਨ ਨੂੰ ਆਉਨ ਲੱਗਾ, ਰਸਤੇ ਵਿਚ ਸ਼੍ਰੇਨਿਕ ਦੇ ਘੋੜੇ ਦੀ ਟਾਪ ਥੀਂ ਮਰਕੇ ਅੱਛੇ ਧਿਆਨ ਦੇ ਯੋਗ ਥੀਂ ਦਰਦੁਰਾਂਕ ਨਾਮ ਮਹਰਧਿਕ ਦੇਵਤਾ ਹੋਇਆ, ਅਵਧੀ ਗਿਆਨ ਥੀਂ ਮੈਨੂੰ ਇੱਥੇ ਆਇਆ ਜਾਨ ਮੱਥਾ ਟੇਕ ਕੇ ਰਿੱਧੀ ਵਿਖਾਕੇ ਗਿਆ। (ਸਮੀਖਛਕ) ਇਤਿਆਦੀ ਵਿਦਿਆ ਵਿਰੁੱਧ ਅਨਹੋਂਦ ਮਿਥਿਆ ਬਾਤ ਦੇ ਕਹਨ ਵਾਲੇ ਨੂੰ ਮਹਾਵੀਰ ਸਾਰਿਆਂ ਨਾਲੋਂ ਉੱਤਮ ਮੰਨਨਾ ਮਹਾ ਅਗਿਆਨ ਦੀ ਬਾਤ ਹੈ ?

(ਸ਼੍ਰਾਧ ਦਿਨ ਕ੍ਰਿਤ ਪਤ੍ਰਾ ੩੬) ਵਿਚ ਲਿਖਿਆ ਹੈ ਕਿ ਕਫਨ(ਖੱਫਨ) ਸਾਧੂ ਲੈ ਲੈਨ।(ਸਮੀਖਛਕ)ਵੇਖੋ!ਇਨ੍ਹਾਂਦੇ ਸਾਧੂ ਭੀ ਆਚਾਰਜੀਆਂ ਦੇਵਾਕਰ ਹੋ ਗਏ, ਵਸਤ੍ਰ ਤਾਂ ਸਾਧੂ ਲੈਂਨ ਪਰੰਤੂ ਮੁਏ ਦੇ ਗਹਨੇ ਕੌਨ ਲਵੇ ? ਬਹੁਤ ਮੁੱਲ ਵਾਲੇ ਹੋਨ ਥੀਂ ਘਰ ਵਿਚ ਰਖ ਲੈਂਦੇ ਹੋਨਗੇ ਤਾਂ ਆਪ ਕੌਨ ਹੋਏ ?

(ਰਤਨਸਾਰ ਪਤ੍ਰਾ ੧੦੫) ਭੁੰਜਨੇ, ਕੁੱਟਨੇ, ਪੀਹਨੇ, ਅੱਨ ਪਕਾਨੇ ਆਦੀ ਵਿਚ ਪਾਪ ਹੁੰਦਾ ਹੈ। (ਸਮੀਖਛਕ) ਹੁਨ ਵੇਖੋ ! ਇਨ੍ਹਾਂ ਦੀ ਵਿਦਿਆ ਹੀਨਤਾ ਭਲਾ ਏਹ ਕਰਮ ਨਾ ਕੀਤੇ ਜਾਨ ਤਾਂ ਮਨੁਸ਼ ਆਦੀ ਪ੍ਰਾਣੀ ਕਿਸ ਤਰਾਂ ਜੀ ਸੱਕਨ, ਅਰ ਜੈਨੀ ਲੋਗ ਭੀ ਦੁੱਖੀਹੋਕੇਮਰਜਾਨ(ਰਤਨਸਾਰ ਪਤ੍ਰਾ ੧੦੪) ਬਗੀਚਾ ਲਗਾਨਥੀਂ ਇਕ ਲੱਖ ਪਾਪ ਮਾਲੀਨੂੰ ਲੱਗਦਾ ਹੈ।(ਸਮੀਖਛਕ)ਜੋ

ਮਾਲੀ ਨੂੰ ਲੱਖ ਪਾਪ ਲਗਦਾ ਹੈ ਤਾਂ ਅਨੇਕ ਜੀਵ ਪਤ੍ਰ ਫਲ, ਫੁਲ ਅਰ ਛਾਂ ਥੀਂ ਖੁਸ਼ ਹੁੰਦੇ ਹਨ ਤਾਂ ਕ੍ਰੋੜਾਂ ਗੁਣਾ ਪੁੰਨ ਭੀ ਹੁੰਦਾ ਹੈ, ਇਸ ਉੱਪਰ ਕੁਝ ਧਿਆਨ ਭੀ ਨਾ ਦਿੱਤਾ, ਕਿੱਡਾ ਹਨੇਰ ਹੈ ॥

(ਤਤ੍ਵਵਿਵੇਕ ਪਤ੍ਰ ੨੦੨) ਇੱਕ ਦਿਨ ਲਬਧੀ ਸਾਧੂ ਭ੍ਰਮ ਥੀਂ ਕੰਜਰੀ ਦੇ ਘਰ ਵਿਚ ਚਲਿਆ ਗਿਆ,ਅਰ ਧਰਮਥੀਂ ਭਿਖਛਾ ਮੰਗਾਂ,ਕੰਜ ਰੀ ਬੋਲੀ ਕਿ ਏਥੇ ਧਰਮ ਦਾ ਕੰਮ ਨਹੀਂ ਕਿੰਤੂ ਟਕੇ ਦਾ ਕੰਮ ਹੈ, ਤਾਂ ਉਸ ਲਬਧੀ ਸਾਧੂ ਨੇ ਸਾਢੇ ਬਾਰ੍ਹਾਂ ਲੱਖ ਮੋਹਰਾਂ ਉਸ ਦੇ ਘਰ ਵਿਚ ਵਸਾ ਦਿੱਤੀਆਂ। (ਸਮੀਖਛਕ)ਇਸ ਬਾਤਨੂੰ ਸੱਚ ਬਿਨਾ ਨਸ਼ਟ ਮੁੱਧੀ ਪੁਰੁਸ਼ਦੇ ਕੌਨ ਮੰਨੇਗਾ ॥

ਰਤਨਸਾਰ ਭਾਗ੦ ਪਤ੍ਰ ੬੭ ਵਿਚ ਲਿਖਿਆ ਹੈ ਕਿ ਇਕ ਪਾਸ਼ਾਣ ਦੀ ਮੂਰਤੀ ਘੋੜੇ ਉੱਪਰ ਚੜ੍ਹੀ ਹੋਈ ਉਸਦੀ ਜਿਥੇ ਯਾਦ ਕਰੇ ਉਥੇ ਪਾਸ ਠਹਰਕੇ ਰਖਛਾ ਕਰਦੀ ਹੈ (ਸਮੀਖਛਕ) ਦੱਸੋ ! ਜੈਨੀ ਜੀ ਅੱਜ ਕੱਲ ਤੁਹਾਨੂੰ ਚੋਰ, ਆਦੀ ਅਰ ਦੁਸ਼ਮਨ ਥੀਂ ਡਰ ਹੁੰਦਾ ਹੀ ਹੈ ਤਾਂ ਤੁਸੀਂ ਉਸਦੀ ਯਾਦ ਕਰਕੇ ਅਪਨੀ ਰਖਛਾ ਕਿਉਂ ਨਹੀਂ ਕਰਾ ਲੈਂਦੇ ਹੋ? ਕਿਉਂ ਜਿੱਥੇ ਤਿੱਥੇ ਪੁਲਸ ਆਦੀ ਰਾਜ ਜਗਹ ਵਿਚ ਮਾਰੇ ਮਾਰੇ ਫਿਰਦੇ ਹੋ ? ਹੁਨ ਇਨ੍ਹਾਂ ਦੇ ਸਾਧੂਆਂ ਦੇ ਲਖਣ:—

**ਸਰਜੋ ਹਰਣਭੈਖਛਭੁਜੋ ਲੁੰਚਿਤਮੂਰਧਜਾ: ।**
**ਸ਼੍ਵੇਤਾਂਬਰਾ: ਖਛਮਾਸ਼ੀਲਾ ਨਿ:ਸੰਗਾ ਜੈਨਸਾਧਵ: ॥੧॥**
**ਲੁੰਚਿਤਾ ਪਿਖਛਿਕਾ ਹਸਤਾ ਪਾਣਿਪਾਤ੍ਰਾ ਦਿਗੰਬਰਾ: ।**
**ਊਰਧ੍ਵਾਸਿਨੋਗ੍ਰਿਹੇਦਾਤੁਰਦ੍ਵਿਤੀਯਾ:ਸਯੁਰਜਿਨਰਸ਼ਯ:॥**
**ਭੁੰਕਤੇ ਨ ਕੇਵਲੰ ਨ ਇਸਤ੍ਰੀਮੋਖਛਮੇਤਿਦਿਗੰਬਰਾ:।**
**ਪ੍ਰਾਹੁਰੇਸ਼ਾਮਯੰ ਭੇਦੋ ਮਹਾਨ ਸ਼੍ਵੇਤਾਂਬਰੈ: ਸਹ ॥ ੨ ॥**

ਜੈਨ ਦੇ ਸਾਧੂਆਂ ਦੇ ਲਖਛਣ ਅਰਥ ਜਿਨਦੱਤਸੂਰੀ ਨੇ ਏਨ੍ਹਾਂ ਸ਼ਲੋਕਾਂ ਥੀਂ ਕਹੇ ਹਨ। (ਸਰਜੋਹਰਣ) ਚੌਰੀ ਰੱਖਨਾ, ਅਰ ਭਿਖਛਾ ਮੰਗਕੇ ਖਾਨੀ, ਸਿਰਦੇ ਵਾਲ ਪੁੱਟ ਦੇਨੇ, ਚਿੱਟੇ ਕਪੜੇ ਪਾਨੇ, ਖਛਮਾ ਵਾਲਾ ਰਹਨਾ, ਕਿਸੇ ਦਾ ਸੰਗ ਨਾ ਕਰਨਾ, ਅਜੇਹੇ ਲਖਛਣਾਂ, ਵਾਲੇ ਜੈਨੀਆਂ ਦੇ ਸ਼੍ਵੇਤਾਂਬਰਜਿਨਹਾਂ ਨੂੰ ਯਤੀ ਕਹਿੰਦੇ ਹਨ ॥ ੧ ॥ ਦੂਜੇ 'ਦਿਗੰਬਰ' ਅਰਥਾਤ ਵਸਤ੍ਰ ਧਾਰਣ ਨਾ ਕਰਨਾ, ਸਿਰਦੇ ਵਾਲ ਪੁੱਟ ਸੁੱਟਨੇ, 'ਪਿਛਿੱਕਾ' ਇਕ ਉੱਨ ਦੇ ਧਾਗਿਆਂ ਦਾ ਝਾੜੂ ਲਗਾਨ ਦਾ ਸਾਧਨ ਕੱਛ ਵਿਚ ਰੱਖਣਾ, ਜੋ ਕੋਈ ਭਿਖਛਾ ਦੇਵੇ ਤਾਂ

ਹੱਥ ਵਿਚ ਲਕੇ ਖਾ ਲੈਨੀ ਏਹ ਦਿਗੰਬਰ ਦੂਜੇ ਪ੍ਰਕਾਰ ਦੇ ਸਾਧੂ ਹੁੰਦੇ ਹਨ॥ ੨ ॥ ਅਰ ਭਿਖਛਾ ਦੇਨ ਵਾਲਾ ਗ੍ਰਿਹਸਥੀ ਜਦ ਭੋਜਨ ਕਰ ਚੁੱਕੇ ਉਸਦੇ ਪਿਛੋਂ ਭੋਜਨ ਕਰਨ, ਓਹ ਜਿਨਰਸ਼ੀ ਅਰਥਾਤ ਤੀਜੇ ਪ੍ਰਕਾਰ ਦੇ ਸਾਧੂ ਹੁੰਦੇ ਹਨ, ਦਿਗੰਬਰਾ ਦਾ ਸ਼੍ਵੇਤਾਂਬਰਾਂ ਦੇ ਸੰਗ ਇੰਨਾ ਹੀ ਭੇਦ ਹੈ ਕਿ ਦਿਗੰ- ਬਰ ਲੋਕ ਇਸਤ੍ਰੀ ਦਾ ਅਪਵਰਗ ਨਹੀਂ ਕਹਿੰਦੇ ਅਰ ਸ਼੍ਵੇਤਾਂਬਰ ਕਹਿੰਦੇ ਹਨ। ਇਤਿਆਦੀ ਬਾਤਾਂ ਥੀਂ ਮੋਖਛ ਨੂੰ ਪ੍ਰਾਪਤ ਹੁੰਦੇ ਹਨ ॥ ੩ ॥ ਏਹ ਇਨ੍ਹਾਂ ਦੇ ਸਾ- ਧੂਆਂ ਦਾ ਭੇਦ ਹੈ, ਏਸ ਥੀਂ ਜੈਨ ਲੋਗਾਂ ਦਾ ਸਿਰਦੇ ਵਾਲ ਪੁੱਟਨੇ ਸਭ ਜਗ- ਹਿ ਮਸ਼ਹੂਰ ਹੈ, ਅਰ ਪੰਜ ਮੁੱਠੀ ਪੱਟਨੀਆਂ ਇਤਿਆਦੀ ਭੀ ਲਿਖਿਆ ਹੈ। ਵਿਵੇਕਸਾਰ ਭਾ੦ ਪਤ੍ਰਾ ੨੧੬ ਵਿਚ ਲਿਖਿਆ ਹੈ ਕਿ ਪੰਜ ਮੁਠੀ ਪੱਟਨ ਨਾਲ ਚਾਰਿਤ੍ਰ ਗ੍ਰਹਣ ਕੀਤਾ ਅਰਥਾਤ ਪੰਜ ਮੁੱਠੀ ਸਿਰਦੇ ਵਾਲ ਪੁੱਟਕੇ ਸਾਧੂ ਹੋਇਆ। ( ਕਲਪ ਸੂਤ੍ਰ ਭਾਸ਼ਜ ਪਤ੍ਰਾ ੧੦੮ ) ਕੇਸ ਪੁੱਟੇ ਗਊ ਦੇ ਵਾਲਾਂ ਦੇ ਬਰਾਬਰ ਰਖੇ। ( ਸਮੀਖਛਕ ) ਹੁਨ ਕਹੋ ਜੈਨੀ ਲੋਗੋ ! ਤੁਹਾਡਾ ਦਇਆ ਧਰਮ ਕਿੱਥੇ ਰਹਿਆ ? ਕੀ ਏਹ ਹਿੰਸਾ ਅਰਥਾਤ ਭਾਵੇਂ ਅਪਨੇ ਹੱਥ ਨਾਲ ਪੁੱਟੇ ਭਾਵੇਂ ਉਸਦਾ ਗੁਰੂ ਪੁੱਟੇ ਵਾ ਹੋਰ ਕੋਈ ਪਰੰਤੂ ਕਿੰਨਾਂ ਵਡਾ ਦੁਖ ਉਸ ਜੀਵ ਨੂੰ ਹੁੰਦਾ ਹੋਵੇਗਾ ? ਜੀਵ ਨੂੰ ਦੁਖ ਦੇਨਾ ਹੀ ਹਿੰਸਾ ਕਹਾਂਦੀ ਹੈ। ਵਿਵੇਕਸਾਰ ਪੱਤ੍ਰਾ ਸੰਵਤ ੧੬੩੩ ਦੇ ਵਰ੍ਹੇ ਵਿਚ ਸ਼੍ਵੇਤਾਂਬਰਾਂ ਵਿਚੋਂ ਢੂੰਢੀਏ, ਅਰ ਢੂੰਢੀਆਂ ਵਿਚੋਂ ਤੇਹਰਾਂਪੰਥੀ ਆਦੀ ਢੋਂਗੀ ਨਿਕਲੇ ਹਨ, ਢੂੰਢੀਏ ਲੋਗ ਪਾਸ਼ਾਣ ਆਦੀ ਮੂਰਤੀ ਨੂੰ ਨਹੀਂ ਮੰਨਦੇ, ਅਰ ਭੋਜਨ ਅਸ਼ਨਾਨ ਨੂੰ ਛੱਡ ਸਦਾ ਮੂੰਹ ਉੱਤੇ ਪੱਟੀ ਬਨ੍ਹੇ ਰਹਿੰਦੇ ਹਨ, ਅਰ ਯਤੀ ਆਦੀ ਭੀ ਜਦ ਪੁਸਤਕ ਵਾਚਦੇ ਹਨ, ਤਦੇ ਮੂੰਹ ਉੱਤੇ ਪੱਟਾ ਬਨ੍ਹਦੇ ਹਨ ਹੋਰੀ ਵੇਲੇ ਨਹੀਂ ॥

( ਪ੍ਰਸ਼ਨ ) ਮੂੰਹ ਉੱਤੇ ਪੱਟੀ ਜਰੂਰ ਬਨ੍ਹਨੀ ਚਾਹੀਏ ਕਿਉਂਕਿ ਵਾਯੂ ਕਾਯ ਅਰਥਾਤ ਜੋ ਹਵਾ ਵਿਚ ਸੂਖਛਮ ਸ਼ਰੀਰ ਵਾਲੇ ਜੀਵ ਰਹਿੰਦੇ ਹਨ ਓਹ ਮੂੰਹ ਦੀ ਹਵਾੜ ਦੀ ਗਰਮੀ ਥੀਂ ਮਰਦੇ ਹਨ, ਅਰ ਉਸਦਾ ਪਾਪ ਮੂੰਹ ਉੱਤੇ ਪੱਟੀ ਨਾ ਬੰਨ੍ਹਨ ਵਾਲੇ ਨੂੰ ਹੁੰਦਾ ਹੈ, ਏਸ ਲਈ ਅਸੀਂ ਲੋਗ ਮੂੰਹ ਉੱਤੇ ਪੱਟੀ ਬਨ੍ਹਨਾ ਅੱਛਾ ਸਮਝਦੇ ਹਾਂ। (ਉੱਤਰ) ਏਹ ਬਾਤ ਵਿਦਿਆ ਅਰ ਪ੍ਰਤਖਛ ਆਦੀ ਪ੍ਰਮਾਣ ਦੀ ਰੀਤੀ ਨਾਲ ਨਹੀਂ ਬਨਦੀ ਹੈ, ਕਿਉਂਕਿ ਜੀਵ ਅਜਰ ਅਮਰ ਹਨ, ਫਿਰ ਓਹ ਮੁਖ ਦੀ ਹਵਾੜ ਥੀਂ ਕਦੇ ਨਹੀਂ ਮਰ ਸਕਦੇ, ਇਨਾਂ ਨੂੰ ਤੁਸੀਂ ਭੀ ਅਜਰ ਅਮਰ ਮੰਨਦੇ ਹੋ ॥

(ਪ੍ਰਸ਼ਨ) ਜੀਵ ਤਾਂ ਨਹੀਂ ਮਰਦਾ ਪਰੰਤੂ ਜੋ ਮੂੰਹ ਦੀ ਗਰਮ ਹਵਾ ਨਾਲ ਉਨਾਂ ਨੂੰ ਪੀੜਾ ਪਹੁੰਚਦੀ ਹੈ ਉਸ ਪੀੜਾ ਪੁਚਾਨ ਵਾਲੇ ਨੂੰ ਪਾਪ ਹੁੰਦਾ ਹੈ, ਏਸ ਲਈ ਮੂੰਹ ਉੱਤੇ ਪੱਟੀ ਬਨ੍ਹਨਾ ਅੱਛਾ ਹੈ। (ਉੱਤਰ) ਏਹ ਭੀ ਤੁਹਾਡੀ ਗੱਲ ਕਿਸੇ ਤਰਾਂ ਨਹੀਂ ਬਨਦੀ ਹੈ। ਕਿਉਂਕਿ ਦੁੱਖ ਦਿੱਤੇ ਬਿਨਾ ਕਿਸੇ ਜੀਵ

ਦਾ ਜ਼ਰਾ ਮਾਤ੍ਰ ਭੀ ਨਿਰਬਾਹ ਨਹੀਂ ਹੋ ਸਕਦਾ, ਜਦ ਮੂੰਹ ਦੀ ਹਵਾ ਨਾਲ ਤੁਹਾਡੇ ਮਤ ਵਿਚ ਜੀਵਾਂ ਨੂੰ ਪੀੜਾ ਪਹੁੰਚਦੀ ਹੈ ਤਾਂ ਚਲਨੇ ਫਿਰਨੇ ਬੈਠਨੇ ਹੱਥ ਉਠਾਨੇ ਅਰ ਅੱਖ ਆਦੀ ਦੇ ਚਲਾਨ ਵਿਚ ਭੀ ਪੀੜਾ ਜ਼ਰੂਰ ਪਹੁੰਚਦੀ ਹੋਵੇਗੀ, ਏਸ ਲਈ ਤੁਸੀਂ ਭੀ ਜੀਵਾਂ ਨੂੰ ਪੀੜਾ ਪੁਚਾਨ ਥੀਂ ਵੱਖਰੇ ਨਹੀਂ ਰਹ ਸਕਦੇ ॥

(ਪ੍ਰਸ਼ਨ) ਹਾਂ ਜਿਥੋਂ ਤਕ ਬਨ ਸਕੇ ਉਥੋਂ ਤਕ ਜੀਵਾਂ ਦੀ ਰਖਛਾਕਰਨੀ ਚਾਹੀਏ, ਅਰ ਜਿਥੇ ਅਸੀਂ ਨਹੀਂ ਬਚਾ ਸਕਦੇ ਉਥੇ ਅਸਮਰਥ ਹਾਂ, ਕਿਉਂਕਿ ਸਬ ਹਵਾ ਆਦੀ ਪਦਾਰਥਾਂ ਵਿਚ ਜੀਵ ਭਰੇ ਹੋਏ ਹਨ, ਜੋ ਅਸੀਂ ਮੂੰਹ ਉੱਤੇ ਕਪੜਾ ਨਾ ਬਨ੍ਹੀਏਂ ਤਾਂ ਬਹੁਤ ਜੀਵ ਮਰਨ, ਕਪੜਾ ਬਨ੍ਹਨ ਥੀਂ ਘੱਟ ਮਰਦੇ ਹਨ। (ਉੱਤਰ) ਏਹ ਭੀ ਤੁਹਾਡਾ ਕਹਨਾ ਯੁਕਤੀ ਰਹਿਤ ਹੈ, ਕਿਉਂਕਿ ਕਪੜਾ ਬਨ੍ਹਨ ਥੀਂ ਜੀਵਾਂ ਨੂੰ ਵਧੀਕ ਦੁੱਖ ਪਹੁੰਚਦਾ ਹੈ, ਜਦ ਕੋਈ ਮੂੰਹ ਉਪਰ ਕਪੜਾ ਬਨ੍ਹੇ ਤਾਂ ਉਸਦੇ ਮੂੰਹ ਦੀ ਹਵਾ ਰੁਕਕੇ ਹੇਠਾਂ ਵਾ ਪਾਸਿਆਂ ਵਲ ਅਰ ਚੁੱਪ ਵੇਲੇ ਵਿਚ ਨਾਸਾਂ ਵਲੋਂ ਅਕੱਠੀ ਹੋਕੇ ਜ਼ੋਰ ਨਾਲ ਨਿਕਲਦੀ ਹੈ, ਉਸ ਵਿਚ ਗਰਮੀ ਵਧੀਕ ਹੋਕੇ ਜੀਵਾਂ ਨੂੰ ਵਧੀਕ ਦੁਖ ਤੁਹਾਡੇ ਮਤ ਅਨੁਸਾਰ ਪਹੁੰਚਦਾ ਹੋਵੇਗਾ, ਦੇਖੋ! ਜੀਕਨ ਘਰ ਵਾ ਕੋਠੜੀ ਦੇ ਸਬ ਦਰਵਾਜ਼ੇ ਬੰਦ ਕੀਤੇ ਵਾ ਪੜਦੇ ਸੁੱਟੇ ਜਾਨ ਤਾਂ ਵਿਚ ਗਰਮੀ ਵਧੀਕ ਹੁੰਦੀ ਹੈ, ਖੁੱਲਾ ਰੱਖਨ ਥੀਂ ਉੱਨੀ ਨਹੀਂ ਹੁੰਦੀ, ਊਕਨ ਮੂੰਹ ਉੱਪਰ ਕਪੜਾ ਬਨ੍ਹਨ ਥੀਂ ਗਰਮੀ ਵਧੀਕ ਹੁੰਦੀ ਹੈ, ਅਰ ਖੁੱਲਾ ਰੱਖਨ ਥੀਂ ਘੱਟ, ਊਕਨ ਤੁਸੀਂ ਆਪਨੇ ਮਤ ਅਨੁਸਾਰ ਜੀਵਾਂ ਨੂੰ ਅਧਿਕ ਦੁੱਖ ਦੇਨ ਵਾਲੇ ਹੋ, ਅਰ ਜਦ ਮੂੰਹ ਬਨ੍ਹਿਆ ਜਾਂਦਾ ਹੈ ਤਦ ਨੱਕ ਦੇ ਛੇਕਾਂ ਥੀਂ ਹਵਾ ਰੁਕ ਕੇ ਅਕੱਠੀ ਹੋਕੇ ਜ਼ੋਰ ਨਾਲ ਨਿਕਲਦੀ ਹੋਈ ਜੀਵਾਂ ਨੂੰ ਵਧੀਕ ਧੱਕਾ ਅਰ ਪੀੜਾ ਦਿੰਦੀ ਹੋਵੇਗੀ। ਵੇਖੋ! ਜੀਕਨ ਕੋਈ ਮਨੁਸ਼ ਅੱਗ ਨੂੰ ਮੂੰਹ ਨਾਲ ਫੂਕਦਾ ਅਰ ਕੋਈ ਨਲੀ ਨਾਲ ਤਾਂ ਮੂੰਹ ਦੀ ਹਵਾ ਖਿੰਡਨ ਥੀਂ ਘਟ ਜ਼ੋਰ ਵਾਲੀ ਅਰ ਨਲੀ ਦੀ ਹਵਾ ਅਕੱਠੀ ਹੋਨ ਥੀਂ ਵਧੀਕ ਜ਼ੋਰ ਨਾਲ ਅੱਗ ਵਿੱਚ ਲਗਦੀ ਹੈ, ਊਕਨ ਹੀ ਮੂੰਹ ਉੱਪਰ ਪੱਟੀ ਬਨ੍ਹਕੇ ਹਵਾ ਨੂੰ ਰੋਕਨ ਥੀਂ ਨਾਸਾਂ ਵਿਚੋਂ ਬਹੁਤ ਉਤਾਵਲ ਨਾਲ ਨਿਕਲਕੇ ਜੀਵਾਂ ਨੂੰ ਅਧਿਕ ਦੁੱਖ ਦਿੰਦੀ ਹੈ, ਏਸ ਥੀਂ ਮੂੰਹ ਉੱਪਰ ਪੱਟੀ ਬਨ੍ਹਨ ਵਾਲਿਆਂ ਥੀਂ ਨਾ ਬਨ੍ਹਨ ਵਾਲੇ ਧਰਮਾਤਮਾ ਹਨ, ਅਰ ਮੁਖ ਉੱਪਰ ਪੱਟੀ ਬਨ੍ਹਨ ਥੀਂ ਅੱਖਰਾਂ ਦਾ ਜੀਕਨ ਚਾਹੀਏ ਤੇਹਾ (ਸਥਾਨ) ਪ੍ਰਯਤਨ ਦੇ ਨਾਲ ਉੱਚਾਰਣ ਭੀ ਨਹੀਂ ਹੁੰਦਾ, *ਨਿਰਨੁਨਾਸਿਕ ਅੱਖਰਾਂ ਨੂੰ

---

*(ਨੋਟ) ਜੋ ਨੱਕ ਨਾਲ ਨਾ ਬੋਲੇ ਜਾਂਨ ਉਨ੍ਹਾਂ ਨੂੰ ਨਿਰਅਨੁਨਾਸਿਕ, ਅਰ ਜੋ ਨੱਕ ਕਰਕੇ ਬੋਲੇ ਜਾਂਨ ਉਨ੍ਹਾਂ ਨੂੰ ਸ, ਅਨੁਨਾਸਿਕ ਕਹਿੰਦੇ ਹਨ।

ਸਾਨੁਨਾਸਿਕ ਬੋਲਨ ਥੀਂ ਤੁਹਾਨੂੰ ਦੋਸ਼ ਲੱਗਦਾ ਹੈ, ਤਥਾ ਮੂੰਹ ਉੱਪਰ ਪੱਟੀ ਬਨ੍ਹਨ ਥੀਂ ਬਦਬੋ ਭੀ ਵਧੀਕ ਹੁੰਦੀ ਹੈ ਕਿਉਂਕਿ ਸ਼ਰੀਰ ਦੇ ਅੰਦਰ ਬਦਬੋ ਭਰੀ ਹੈ। ਸ਼ਰੀਰ ਥੀਂ ਜਿੰਨੀ ਹਵਾ ਨਿਕਲਦੀ ਹੈ ਓਹ ਬਦਬੋ ਵਾਲੀ ਪ੍ਰਤਖਛ ਹੈ ਜੇ ਓਹ ਰੋਕੀ ਜਾਵੇ ਤਾਂ ਬਦਬੋ ਬਹੁਤ ਵੱਧ ਜਾਵੇ, ਜਿਹਾ ਕਿ ਬੰਦ ਜਾਜਰੂਰ, ਵਧੀਕ ਬਦਬੋ ਵਾਲਾ, ਅਰ ਖੁਲਿਆ ਹੋਇਆ ਘਟ ਬਦਬੋ ਵਾਲਾ ਹੁੰਦਾ ਹੈ, ਊਕਨ ਹੀ ਮੂੰਹ ਉੱਤੇ ਪੱਟੀ ਬਨ੍ਹਨਾ ਦੰਦ ਨਾ ਧੋਨੇ, ਮੂੰਹ ਨਾ ਧੋਨੇ, ਅਰ ਅਸ਼ਨਾਨ ਨਾ ਕਰਨੇ, ਤਥਾ ਕਪੜੇ ਨਾ ਧੋਨੇ ਕਰਕੇ ਤੁਹਾਡੇ ਸ਼ਰੀਰ ਥੀਂ ਅਧਿਕ ਬਦਬੋ ਉਤਪੰਨ ਹੋਕੇ ਸੰਸਾਰ ਵਿਚ ਬਹੁਤ ਰੋਗ ਕਰਕੇ ਜੀਵਾਂ ਨੂੰ ਜਿੰਨੀ ਪੀੜਾ ਪੁਚਾਂਦੇ ਹੋ ਉੱਨਾ ਪਾਪ ਤੁਹਨੂੰ ਵਧੀਕ ਹੁੰਦਾ ਹੈ, ਜੀਕਨ ਮੇਲੇ ਆਦੀ ਵਿਚ ਅਧਿਕ ਬਦਬੋ ਹੋਂਨ ਥੀਂ "ਵਿਸੂਚਿਕਾ" ਅਰਥਾਤ ਹੈਜ਼ਾ ਆਦੀ ਬਹੁਤ ਪ੍ਰਕਾਰ ਦੇ ਰੋਗ ਉਤਪੰਨ ਹੋਕੇ ਜੀਵਾਂ ਨੂੰ ਦੁੱਖਦਾਈ ਹੁੰਦੇ ਹਨ ਅਰ ਘੱਟ ਬਦਬੋ ਹੋਨ ਥੀਂ ਰੋਗ ਭੀ ਘੱਟ ਹੋਕੇ ਜੀਵਾਂ ਨੂੰ ਬਹੁਤ ਦੁੱਖ ਨਹੀਂ ਪਹੁੰਚਦਾ, ਏਸ ਥੀਂ ਤੁਸੀਂ ਵਧੀਕ ਬਦਬੋ ਵਧਾਨ ਵਿਚ ਵਧੀਕ ਅਪਰਾਧੀ ਅਰ ਜੋ ਮੂੰਹ ਉੱਪਰ ਪੱਟੀ ਨਹੀਂ ਬਨ੍ਹਦੇ, ਦਾਤਨ ਕਰਕੇ, ਮੂੰਹ ਧੋਕੇ ਅਸ਼ਨਾਨ ਕਰਕੇ ਜਗ-ਹਿ ਕਪੜਿਆਂ ਨੂੰ ਸਾਫ ਰੱਖਦੇ ਹਨ, ਓਹ ਤੁਹਾਡੇ ਨਾਲੋਂ ਬਹੁਤ ਅੱਛੇ ਹਨ, ਜੀਕਨ ਚੂਹੜਿਆਂ ਦੀ ਬਦਬੋ ਦੇ ਪਾਸ ਰਹਨ ਵਾਲਿਆਂ ਥੀਂ ਵੱਖਰੇ ਰਹਨ ਵਾਲੇ ਬਹੁਤ ਅੱਛੇ ਹਨ। ਜੀਕਨ ਚੂਹੜਿਆਂ ਥੀਂ ਬਦਬੋ ਦੇ ਪਾਸ ਵੱਸਨ ਥੀਂ ਨਿਰਮਲ ਬੁੱਧੀ ਨਹੀਂ ਹੁੰਦੀ ਊਕਨ ਤੁਸੀਂ ਅਰ ਤੁਹਾਡੇ ਸੰਗੀਆਂ ਦੀ ਭੀ ਬੁੱਧੀ ਨਹੀਂ ਵਧਦੀ ਜੀਕਨ ਰੋਗ ਦੀ ਅਧਿਕਤਾ ਅਰ ਬੁੱਧੀ ਦੇ ਥੋੜੇ ਹੋਨ ਥੀਂ ਧਰਮ ਸੇਵਨ ਦੀ ਰੁਕਾਵਟ ਹੁੰਦੀ ਹੈ ਊਕਨ ਹੀ ਬਦਬੋ ਵਾਲਾ ਤੁਹਾਡਾ ਅਰ ਤੁਹਾਡੇ ਸੰਗੀਆਂ ਦਾ ਭੀ ਹਾਲ ਹੁੰਦਾ ਹੋਵੇਗਾ॥

(ਪ੍ਰਸ਼ਨ) ਜੀਕਨ ਬੰਦ ਮਕਾਨ ਵਿਚ ਬਾਲੀ ਹੋਈ ਅੱਗ ਦੀ ਲਾਟ ਬਾਹਰ ਨਿਕਲਕੇ ਬਾਹਰ ਦੇ ਜੀਵਾਂ ਨੂੰ ਦੁੱਖ ਨਹੀਂ ਪੁਚਾ ਸਕਦੀ, ਊਕਨ ਅਸੀਂ ਮੂੰਹ ਪੱਟੀ ਬਨ੍ਹਕੇ ਹਵਾ ਨੂੰ ਰੋਕ ਕੇ ਬਾਹਰ ਦੇ ਜੀਵਾਂ ਨੂੰ ਘੱਟ ਦੁੱਖ ਪੁਚਾਨ ਵਾਲੇ ਹਾਂ, ਮੂੰਹ ਪੱਟੀ ਬਨ੍ਹਨ ਥੀਂ ਬਾਹਰ ਦੇ ਹਵਾ ਦੇ ਜੀਵਾਂ ਨੂੰ ਪੀੜਾ ਨਹੀਂ ਪਹੁੰਚਦੀ, ਅਰ ਜੀਕਨ ਸਾਮਨੇ ਅੱਗ ਬਲਦੀ ਹੈ ਉਸ ਨੂੰ ਟੇਢਾ ਹੱਥ ਦੇਨ ਥੀਂ ਘੱਟ ਲਗਦੀ ਹੈ ਅਰ ਹਵਾ ਦੇ ਜੀਵ ਸ਼ਰੀਰ ਵਾਲੇ ਹੋਨ ਥੀਂ ਉਨ੍ਹਾਂ ਨੂੰ ਪੀੜਾ ਜ਼ਰੂਰ ਪਹੁਚਦੀ ਹੈ॥

(ਉੱਤਰ) ਏਹ ਤੁਹਾਡੀ ਬਾਤ ਬਾਲਪਨ ਦੀ ਹੈ, ਪਹਿਲਾਂ ਤਾਂ ਦੇਖੋ! ਜਿੱਥੇ ਛਿਦ੍ਰ ਅਰ ਅੰਦਰ ਹਵਾ ਦਾ ਸੰਬੰਧ ਬਾਹਿਰ ਦੀ ਹਵਾ ਦੇ ਨਾਲ ਨਾ ਹੋਵੇ ਤਾਂ ਉੱਥੇ ਅੱਗ ਬਲ ਹੀ ਨਹੀਂ ਸੱਕਦੀ, ਜੋ ਇਨਾਂ ਨੂੰ ਪ੍ਰਤਖਛ ਦੇਖਨਾ ਚਾਹੋ ਤਾਂ ਕਿਸੇ ਫਨੂਸ ਵਿਚ ਦੀਵਾ ਜਗਾਕੇ ਸਾਰੇ ਛਿਦ੍ਰ ਬੰਦ ਕਰਕੇ ਦੇਖੋ ਤਾਂ ਦੀਵਾ

ਉੱਸੇ ਵੇਲੇ ਬੁਝ ਜਾਵੇਗਾ, ਜੀਕਨ ਜ਼ਮੀਨ ਉੱਪਰ ਰਹਨ ਵਾਲੇ ਮਨੁਸ਼ ਆਦੀ ਪ੍ਰਾਣੀ ਬਾਹਿਰ ਦੀ ਹਵਾ ਦ ਸੰਬੰਧ ਤੇ ਬਿਨਾ ਨਹੀਂ ਜੀ ਸਕਦੇ ਉਕਨ ਅੱਗ ਭੀ ਨਹੀਂ ਬਲ ਸਕਦੀ, ਜਦ ਇੱਕ ਤਰਫ ਥੀਂ ਅੱਗ ਦਾ ਵੇਗ ਰੋਕਿਆ ਜਾਵੇ ਤਾਂ ਦੂਜੇ ਪਾਸਿਓਂ ਵਧੀਕ ਵੇਗ ਨਾਲ ਨਿਕਲੇਗੀ, ਅਰ ਹੱਥ ਦਾ ਓਹਲਾ ਕਰਨ ਥੀਂ ਮੂੰਹ ਉਪਰ ਸੇਕ ਘਟ ਲਗਦਾ ਹੈ, ਪਰੰਤੂ ਓਹ ਸੇਕ ਹੱਥ ਉਪਰ ਵਧੀਕ ਲਗ ਰਿਹਾ ਹੈ, ਏਸ ਲਈ ਤੁਹਾਡੀ ਬਾਤ ਠੀਕ ਨਹੀਂ ॥

(ਪ੍ਰਸ਼ਨ) ਏਸ ਨੂੰ ਸਬ ਕੋਈ ਜਾਨਦਾ ਹੈ ਕਿ ਜਦ ਕਿਸੇ ਬੜੇ ਮਨੁਸ਼ ਥੀਂ ਛੋਟਾ ਮਨੁਸ਼ ਕੰਨ ਵਿਚ ਵਾ ਪਾਸ ਹੋਕੇ ਗੱਲ ਕਹਿੰਦਾ ਹੈ ਤਦ ਮੂੰਹ ਉਪਰ ਪੱਲਾ ਵਾ ਹੱਥ ਲਗਾਂਦਾ ਹੈ ਏਸ ਲਈ ਕਿ ਮੂੰਹ ਥੀਂ ਥੁੱਕ ਉਡਕੇ ਵਾ ਬਦਬੋ ਉਸਨੂੰ ਨਾ ਲੱਗੇ, ਅਰ ਜਦ ਪੁਸਤਕ ਵਾਚਦਾ ਹੈ ਤਦ ਜ਼ਰੂਰ, ਥੁੱਕ ਉਡਕੇ ਉਸ ਉਪਰ ਡਿਗਨ ਥੀਂ ਜੂਠਾ ਹੋਕੇ ਓਹ ਵਿਗੜ ਜਾਂਦਾ ਹੈ ਏਸ ਲਈ ਏਹ ਮੂੰਹ ਉਪਰ ਪੱਟੀ ਦਾ ਬੱਨ੍ਹਨਾ ਅੱਛਾ ਹੈ ॥

(ਉੱਤਰ) ਏਸ ਥੀਂ ਏਹ ਸਿੱਧ ਹੋਇਆ ਕਿ ਜੀਵਦੀ ਰਖਛਾ ਵਾਸਤੇ ਮੂੰਹ ਉੱਤੇ ਪੱਟੀ ਬੱਨ੍ਹਨਾ ਵਿਅਰਥ ਹੈ, ਅਰ ਜਦ ਕੋਈ ਵਡੇ ਮਨੁਸ਼ ਨਾਲ ਗੱਲ ਕਰਦਾ ਹੈ ਤਾਂ ਮੂੰਹ ਉੱਤੇ ਹੱਥ ਵਾ ਪੱਲਾ ਏਸਲਈ ਰਖਦਾ ਹੈ ਕਿ ਉਸ ਗੁਪਤ ਗੱਲ ਨੂੰ ਦੂਜਾਕੋਈ ਨਾ ਸੁਨ ਲਵੇ, ਕਿਉਂਕਿ ਜਦ ਕੋਈ ਸਾਮਨੇ ਬਾਤ ਕਰਦਾ ਹੈ ਤਦ ਕੋਈ ਭੀ ਮੂੰਹ ਉੱਤੇ ਹਥ ਵਾ ਪੱਲਾ ਨਹੀਂ ਧਰਦਾ, ਏਸ ਥੀਂ ਕੀ ਮਲੂਮ ਹੁੰਦਾ ਹੈ ਕਿ ਗੁਪਤ ਗੱਲਦੇ ਲਈ ਏਹ ਗੱਲ ਹੈ। ਦਾਤਨ ਆਦੀ ਨਾ ਕਰਨ ਥੀਂ ਤੁਹਾਡੇ ਮੂੰਹ ਆਦੀ ਅੰਗਾਂ ਥੀਂ ਅਤਯੰਤ ਬਦਬੋ ਨਿਕਲਦੀ ਹੈ, ਅਰ ਜਦ ਤੁਸੀਂ ਕਿਸੇਦੇ ਪਾਸ ਵਾ ਕੋਈ ਤੁਹਾਡੇ ਪਾਸ ਬੈਠਦਾ ਹੋਵੇਗਾ ਤਾਂ ਬਿਨਾ ਬਦਬੋ ਦੇ ਹੋਰ ਕੀ ਆਉਂਦਾ ਹੋਵੇਗਾ ? ਇਤਿਆਦੀ ਮੂੰਹ ਦੇ ਓਹਲੇ ਹੱਥ ਵਾ ਪੱਲਾ ਦੇਨਦੇ ਮਤਬਲ ਹੋਰ ਬਹੁਤ ਹਨ, ਜੀਕਨ ਬਹੁਤ ਮਨੁਸ਼ਾਂ ਦੇ ਸਾਮਨੇ ਗੁਪਤ ਗੱਲ ਕਰਨ ਵਿੱਚ ਜੇ ਹੱਥ ਵਾ ਪੱਲਾ ਨਾ ਲਗਾਇਆ ਜਾਵੇ ਤਾਂ ਦੂਜੇ ਦੀ ਤਰਫ ਹਵਾਦੇ ਖਿੰਡਨ ਥੀਂ ਗੱਲ ਭੀ ਖਿੰਡ ਜਾਵੇ, ਜਦ ਓਹ ਦੋਏ ਏਕਾਂਤ ਵਿੱਚ ਗੱਲ ਕਰਦੇ ਹਨ ਤਾਂ ਮੂੰਹ ਉੱਤੇ ਹੱਥ ਵਾ ਪੱਲਾ ਏਸ ਲਈ ਨਹੀਂ ਲਗਾਂਦੇ ਕਿ ਇੱਥੇ ਤੀਜਾ ਕੋਈ ਸੁਨਨ ਵਾਲਾ ਨਹੀਂ, ਜੇ ਵਡਿਆਂ ਹੀਦੇ ਉਪਰ ਥੁੱਕ ਨਾ ਡਿੱਗੇ ਏਸਥੀਂ ਕੀ ਛੋਟਿਆਂ ਦੇ ਉੱਪਰ ਥੁੱਕ ਪਾਨੀ ਚਾਹੀਏ ? ਅਰ ਉਸ ਥੁੱਕਥੀਂ ਬਚਭੀ ਨਹੀਂ ਸੱਕਦਾ, ਕਿਉਂਕਿ ਅਸੀਂ ਦੂਰ ਖਲੋਕੇ ਗੱਲ ਕਰੀਏ ਅਰ ਹਵਾ ਸਾਡੀ ਤਰਫੋਂ ਦੂਜੇ ਦੀ ਤਰਫ ਜਾਂਦੀ ਹੋਵੇ ਤਾਂ ਸੂਖਛਮ ਹੋਕੇ ਉਸਦੇ ਸ਼ਰੀਰ ਉੱਪਰ ਹਵਾਦੇ ਸੰਗ ਤ੍ਰਿਸਰੇਣੂ ਜ਼ਰੂਰ ਡਿੱਗਨਗੇ, ਉਸਦਾ ਦੋਸ਼ ਗਿਨਨਾਅਵਿਦਿਆ ਦੀ ਗੱਲ ਹੈ, ਕਿਉਂਕਿ ਜੋ ਮੂੰਹ ਦੀ ਗਰਮੀ ਥੀਂ ਜੀਵ ਮਰਦੇ ਵਾ ਉਨ੍ਹਾਂ ਨੂੰ ਪੀੜਾ ਪਹੁੰਚਦੀ ਹੋ ਤਾਂ ਵਿਸਾਖ ਵਾ

ਜੇਠਦੇ ਮਹੀਨੇ ਵਿਚ ਸੂਰਯ ਦੀ ਮਹਾਗਰਮੀ ਥੀਂ ਹਵਾਦੇ ਜੀਵਾਂ ਵਿਚੋਂ ਮੋਏ ਬਿਨਾ ਇਕ ਭੀ ਨਾ ਬਚ ਸੱਕੇ, ਸੋ ਗਰਮੀ ਥੀਂ ਭੀ ਓਹ ਜੀਵ ਨਹੀਂ ਮਰ ਸਕਦੇ, ਏਸ ਲਈ ਏਹ ਤੁਹਾਡਾ ਸਿੱਧਾਂਤ ਝੂਠਾ ਹੈ, ਕਿਉਂਕਿ ਜੇ ਤੁਹਾਡੇ ਤੀਰਥੰਕਰ ਭੀ ਪੂਰੇ ਵਿਦਵਾਨ ਹੁੰਦੇ ਤਾਂ ਅਜੇਹੀ ਵਿਅਰਥ ਬਾਤਾਂ ਕਿਉਂ ਕਰਦੇ? ਦੇਖੋ! ਪੀੜ ਉਨ੍ਹਾਂਹੀ ਜੀਵਾਂ ਨੂੰ ਪਹੁੰਚਦੀ ਹੈ ਜਿਨ੍ਹਾਂਦੀ ਬ੍ਰਿਤੀ ਸਾਰੇ ਅੰਗਾਂ ਦੇ ਸੰਗ ਲੱਗੀ ਹੋਵੇ ਏਸ ਵਿਚ ਪ੍ਰਮਾਣਃ—

**ਪੰਚਾਵਯਵਯੋਗਾਤਸੁਖਸੰਵਿੱਤਿਃ॥** ਸਾਂਖਃ ਅ੦ ੫। ਸੂਤ੍ਰ ੨੭।

ਜਦ ਪੰਜਾਂ ਇੰਦ੍ਰੀਆਂ ਦਾ ਪੰਜਾਂ ਵਿਸ਼ਿਆਂ ਦੇ ਸੰਗ ਸੰਬੰਧ ਹੁੰਦਾ ਹੈ ਤਦੇ ਸੁਖ ਵਾ ਦੁੱਖ ਦੀ ਪ੍ਰਾਪਤੀ ਜੀਵ ਨੂੰ ਹੁੰਦੀ ਹੈ, ਜੀਕਨ ਡੋਰੇ ਨੂੰ ਗਾਲੀ ਦਾ ਦੇਨਾ, ਅੰਨ੍ਹੇ ਨੂੰ ਰੂਪ ਵਾ ਅੱਗੋ ਥੀਂ ਸੱਪ ਬਘਿਆੜ ਆਦੀ ਡਰਾਉਨੇ ਜੀਵਾਂ ਦਾ ਚਲਾ ਜਾਨਾ, ਸੁੰਨ ਬਹਰੀ ਵਾਲੇ ਨੂੰ ਛੂਹਨਾ ਜ਼ੁਕਾਮ ਰੋਗ ਵਾਲੇ ਨੂੰ ਬੋ, ਅਰ ਸੁੰਨਜ਼ਬਾਨ ਵਾਲੇ ਨੂੰ ਸੁਆਦ ਪ੍ਰਾਪਤ ਨਹੀਂ ਹੋ ਸਕਦਾ, ਇਸੇ ਪ੍ਰਕਾਰ ਉਨਾਂ ਜੀਵਾਂ ਦਾ ਭੀ ਹਾਲ ਹੈ। ਦੇਖੋ! ਜਦ ਮਨੁਸ਼ ਦਾ ਜੀਵ ਸੁਸ਼ੁਪਤੀ ਦਸ਼ਾ ਵਿਚ ਰਹਿੰਦਾ ਹੈ ਤਦ ਉਸਨੂੰ ਸੁਖ ਵਾ ਦੁਖ ਦੀ ਪ੍ਰਾਪਤੀ ਕੁਝ ਨਹੀਂ ਹੁੰਦੀ ਕਿਉਂਕਿ ਓਹ ਸ਼ਰੀਰ ਦੇ ਅੰਦਰ ਤਾਂ ਹੈ ਪਰੰਤੂ ਉਸਦਾ ਬਾਹਰ ਦੇ ਅੰਗਾਂ ਦੇ ਸੰਗ ਉਸ ਵੇਲੇ ਸੰਬੰਧ ਨਾ ਰਹਨ ਥੀਂ ਸੁਖ, ਦੁਖ ਦੀ ਪ੍ਰਾਪਤੀ ਨਹੀਂ ਕਰ ਸਕਦਾ, ਅਰ ਜੀਕਨ ਵੈਦ ਵਾ ਅੱਜਕਲ ਦੇ ਡਾਕਟਰ ਲੋਗ ਨਸ਼ੇ ਦੀ ਚੀਜ਼ ਖੁਆ ਵਾ ਸੁੰਘਾ ਕੇ ਰੋਗੀ ਪੁਰੁਸ਼ ਦੇ ਸ਼ਰੀਰ ਦੇ ਅਵੈਵਾਂ ਨੂੰ ਕੱਟਦੇ ਵਾ ਚੀਰਦੇ ਹਨ, ਉਸਨੂੰ ਉਸ ਵੇਲੇ ਕੁਝ ਭੀ ਦੁਖ ਪ੍ਰਤੀਤ ਨਹੀਂ ਹੁੰਦਾ, ਉਕਨ ਹਵਾਦੇ ਸ਼ਰੀਰ ਵਾਲੇ ਅਥਵਾ ਹੋਰ ਸਥਾਵਰ ਸ਼ਰੀਰ ਵਾਲੇ ਜੀਵਾਂ ਨੂੰ ਸੁਖ ਵਾ ਦੁਖ ਪ੍ਰਾਪਤ ਕਦੀ ਨਹੀਂ ਹੋ ਸਕਦਾ, ਜੀਕਨ ਬਿਹੋਸ਼ ਪ੍ਰਾਣੀਸੁਖ ਦੁਖਨੂੰ ਪ੍ਰਾਪਤਨਹੀਂ ਹੋ ਸਕਦਾ, ਉਕਨ ਓਹ ਹਵਾ ਦੇ ਜੀਵ ਭੀ ਬਹੁਤ ਹੀ ਬੇਹੋਸ਼ ਹੋਨਥੀਂ ਸੁਖ ਦੁਖ ਨੂੰ ਪ੍ਰਾਪਤ ਨਹੀਂ ਹੋ ਸਕਦੇ,ਫੇਰ ਇਨਾਂ ਨੂੰ ਦੁੱਖ ਥੀਂ ਬਚਾਨ ਦੀ ਬਾਤ ਸਿੱਧ ਕਿਸਤਰਾਂ ਹੋ ਸਕਦੀ ਹੈ? ਜਦ ਉਨ੍ਹਾਂ ਨੂੰ ਸੁਖ ਦੁਖ ਦੀ ਪ੍ਰਾਪਤੀ ਹੀਪ੍ਰਤਖਛ ਨਹੀਂ ਹੁੰਦੀ ਤਾਂ ਅਨੁਮਾਨ ਆਦੀ ਇੱਥੇ ਕਿਸ ਤਰਾਂ ਬਨ ਸਕਦੇ ਹਨ॥

(ਪ੍ਰਸ਼ਨ) ਜਦ ਓਹ ਜੀਵ ਹਨ ਤਾਂ ਉਨਾਂ ਨੂੰ ਸੁਖ, ਦੁੱਖ ਕਿਉਂ ਨਹੀਂ ਹੋਵੇਗਾ? (ਉੱਤਰ) ਸੁਨੋ! ਭੋਲੇ ਭਰਾਵੋ! ਜਦ ਤੁਸੀਂ ਸੁਸ਼ੁਪਤੀ ਵਿਚ ਹੁੰਦੇ ਹੋ ਤਦ ਤੁਹਾਨੂੰ ਸੁਖ ਦੁਖ ਪ੍ਰਾਪਤ ਕਿਉਂ ਨਹੀਂ ਹੁੰਦੇ? ਸੁਖ ਦੁਖ ਦੀ ਪ੍ਰਾਪਤੀ ਦਾ ਸਬਬ ਪ੍ਰਸਿੱਧ ਸੰਬੰਧ ਹੈ, ਹੁਣੇ ਹੀ ਅਸੀਂ ਏਸਦਾ ਉੱਤਰ ਦੇ ਆਏ ਹਾਂ ਕਿ ਨਸ਼ਾ ਸੁੰਘਾਕੇ ਡਾਕਟਰ ਲੋਗ ਅੰਗਾਂ ਨੂੰ ਚੀਰਦੇ, ਫਾੜਦੇ ਅਰ ਕੱਟਦੇ ਹਨ ਜੀਕਨ ਉਸਨੂੰ ਦੁਖ ਮਲੂਮ ਨਹੀਂ ਹੁੰਦਾ ਇੱਸੇ ਤਰਾਂ ਬਹੁਤ ਹੀ ਬੇਹੋਸ਼

ਜੀਵਾਂ ਨੂੰ ਸੁਖ ਦੁਖ ਕਿਸ ਤਰਾਂ ਪ੍ਰਾਪਤ ਹੋਨ, ਕਿਉਂਕਿ ਉੱਥੇ ਪ੍ਰਾਪਤ ਹੋਨ ਦਾ ਸਾਧਨ ਕੋਈ ਨਹੀਂ ॥

(ਪ੍ਰਸ਼ਨ) ਦੇਖੋ ! ਨਿਲੋਤੀ ਅਰਥਾਤ ਜਿੰਨੇ ਹਰੇ ਸਾਗ,, ਪਤ੍ਰ ,ਅਰ ਕੰਦ ਮੂਲ ਹਨ ਉਨਾਂ ਨੂੰ ਅਸੀਂ ਲੋਗ ਨਹੀਂ ਖਾਂਦੇ ਕਿਉਂਕਿ ਨਿਲੋਤੀ ਵਿਚ ਬਹੁਤ ਅਰ ਕੰਦ ਮੂਲ ਵਿਚ ਅਨਗਿਨਤ ਜੀਵ ਹਨ, ਜੋ ਅਸੀਂ ਉਨਾਂ ਨੂੰ ਖਾਈਏ ਤਾਂ ਉਨਾਂ ਜੀਵਾਂ ਨੂੰ ਮਾਰਨੇ ਅਰ ਪੀੜਾ ਪਹੁੰਚਾਨ ਥੀਂ ਅਸੀਂ ਲੋਗ ਪਾਪੀ ਹੋ ਜਾਈਏ (ਉੱਤਰ) ਏਹ ਤੁਹਾਡੀ ਵੱਡੀ ਅਵਿਦਿਆ ਦੀ ਬਾਤ ਹੈ, ਕਿਉਂਕਿ ਹਰੇ ਸਾਗ ਦੇ ਖਾਨ ਵਿਚ ਜੀਵਦਾ ਮਰਨਾ ਉਨਾਂ ਨੂੰ ਦੁਖ ਪਹੁੰਚਾਨਾ ਕਿਸ ਤਰਾਂ ਮੰਨਦੇ ਹੋ ? ਭਲਾ ਜਦ ਤੁਹਾਨੂੰ ਪੀੜਾ ਪ੍ਰਾਪਤ ਹੁੰਦੀ ਪ੍ਰਤਖਛ ਨਹੀਂ ਦਿੱਸਦੀ ਅਰ ਜੇ ਦਿੱਸਦੀ ਹੈ ਤਾਂ ਸਾਨੂੰ ਭੀ ਦਿਖਾਓ, ਤੁਸੀਂ ਕਦੀ ਨਾ ਪ੍ਰਤਖਛ ਦੇਖ ਵਾ ਸਾਨੂੰ ਦਿਖਾ ਸੱਕੋਗੇ। ਜਦ ਪ੍ਰਤਖਛ ਨਹੀਂ ਤਾਂ ਅਨੁਮਾਨ, ਉਪਮਾਨ ਅਰ ਸ਼ਬਦ ਪ੍ਰਮਾਣ ਭੀ ਕਦੀ ਨਹੀਂ ਘਟ ਸੱਕਦਾ, ਫੇਰ ਜੇਹੜਾ ਅਸੀਂ ਉੱਪਰ ਉੱਤਰ ਦੇ ਆਏਹਾਂ ਓਹ ਏਸ ਬਾਤ ਦਾ ਭੀ ਉੱਤਰ ਹੈ ਕਿਉਂਕਿ ਜੋ ਬਹੁਤ ਹੀ ਹਨੇਰੇ ਮਹਾਸੁਸ਼ੁਪਤੀ ਅਰ ਮਹਾਂ ਨਸ਼ੇ ਵਿੱਚ ਜੀਵ ਹਨ ਉਨ੍ਹਾਂ ਨੂੰ ਸੁਖ ਦੁਖ ਦੀ ਪ੍ਰਾਪਤੀ ਮੰਨਨਾ ਤੁਹਾਡੇ ਤੀਰਥੰਕਰਾਂ ਦੀ ਭੀ ਭੁੱਲ ਮਲੂਮ ਹੁੰਦੀ ਹੈ, ਜਿਨ੍ਹਾਂ ਨੇ ਤੁਹਾਨੂੰ ਅਜੇਹੀ ਯੁਕਤੀ ਅਰ ਵਿਦਿਆ ਵਿਰੁੱਧ ਉਪਦੇਸ਼ ਕੀਤਾ ਹੈ, ਭਲਾ ਜਦ ਘਰਦਾ ਅੰਤ ਹੈ ਤਾਂ ਉਸ ਵਿਚ ਰਹਨ ਵਾਲੇ ਅਨੰਤ ਕਿਸਤਰਾਂ ਹੋ ਸੱਕਨ ਗੇ ? ਜਦ ਕੰਦ ਦਾ ਅੰਤ ਅਸੀਂ ਵੇਖਦੇ ਹਾਂ ਤਾਂ ਉਸ ਵਿਚ ਰਹਨ ਵਾਲੇ ਜੀਵਾਂ ਦਾ ਅੰਤ ਕਿਉਂ ਨਹੀਂ ? ਏਸ ਥੀਂ ਏਹ ਤੁਹਾਡੀ ਬਾਤ ਵੱਡੀ ਭੁੱਲ ਦੀ ਹੈ ॥

( ਪ੍ਰਸ਼ਨ ) ਵੇਖੋ ! ਤੁਸੀਂ ਲੋਗ ਬਿਨਾ ਗਰਮ ਕੀਤੇ ਕੱਚਾ ਪਾਨੀ ਪੀਂਦੇ ਹੋ ਓਹ ਵੱਡਾ ਪਾਪ ਕਰਦੇ ਹੋ, ਜੀਕਨ ਅਸੀਂ ਗਰਮ ਪਾਨੀ ਪੀਨੇ ਹਾਂ ਊਕਨ ਤੁਸੀਂ ਲੋਗ ਭੀ ਪੀਤਾ ਕਰੋ ॥

( ਉੱਤਰ ) ਏਹ ਭੀ ਤੁਹਾਡੀ ਬਾਤ ਭ੍ਰਮ ਜਾਲਦੀ ਹੈ, ਕਿਉਂਕਿ ਜਦ ਤੁਸੀਂ ਪਾਨੀ ਨੂੰ ਗਰਮ ਕਰਦੇ ਹੋ ਤਦ ਪਾਨੀ ਦੇ ਜੀਵ ਸਬ ਮਰਦੇ ਹੋਨਗੇ, ਅਰ ਉਨ੍ਹਾਂਦਾ ਸ਼ਰੀਰਪਾਨੀ ਵਿਚ ਰਿੱਝਕੇ ਓਹ ਪਾਨੀ ਸੌਂਫਦੇ ਅਰਕ ਦੇ ਵਾਕਰ ਹੋਨ ਥੀਂ ਜਾਨੋ ਤੁਸੀਂ ਉਨ੍ਹਾਂ ਦੇ ਸ਼ਰੀਰ ਦਾ "ਤੇਜ਼ਆਬ" ਪੀਂਦੇ ਹੋ, ਏਸ ਥੀਂ ਤੁਸੀਂ ਵੱਡੇ ਪਾਪੀ ਹੋ। ਅਰ ਜੋ ਠੰਡਾ ਜਲ ਪੀਂਦੇ ਹਨ ਓਹ ਨਹੀਂ, ਕਿਉਂਕਿ ਜਦ ਠੰਡਾ ਪਾਨੀ ਪੀਂਨਗੇ ਤਦ ਪੇਟ ਵਿਚ ਜਾਨ ਥੀਂ ਥੋੜੀ ਗਰਮੀ ਪਾਕੇ ਸ੍ਵਾਸ ਦੇ ਨਾਲ ਓਹ ਜੀਵ ਬਾਹਰ ਨਿਕਲ ਜਾਨਗੇ, ਜਲ ਵਾਲੇ ਜੀਵਾਂ ਨੂੰ ਸੁਖ ਦੁੱਖ ਪ੍ਰਾਪਤ ਪਹਿਲਾਂ ਕਹੀ ਰੀਤੀ ਨਾਲ ਨਹੀਂ ਹੋ ਸਕਦਾ, ਫੇਰ ਏਸ ਵਿਚ ਪਾਪ ਕਿਸੇ ਨੂੰ ਨਹੀਂ ਹੋਵੇਗਾ ॥

( ਪ੍ਰਸ਼ਨ ) ਜੀਕਨ ਪੇਟ ਦੀ ਅੱਗ ਥੀਂ ਊਕਨ ਗਰਮੀ ਪਾਕੇ ਜਲ

ਥੀਂ ਬਾਹਿਰ ਜੀਵ ਕਿਉਂ ਨਾ ਨਿਕਲ ਜਾਨਗੇ ॥

( ਉੱਤਰ ) ਹਾਂ ਨਿਕਲ ਤਾਂ ਜਾਂਦ, ਪਰੰਤੂ ਜਦ ਤੁਸੀਂ ਮੂੰਹ ਦੀ ਹਵਾ ਦੀ ਗਰਮੀ ਥੀਂ ਜੀਵ ਦਾ ਮਰਨਾ ਮੰਨਦੇ ਹੋ ਤਾਂ ਪਾਨੀ ਗਰਮ ਕਰਨ ਥੀਂ ਤੁਹਾਡੇ ਮਤ ਅਨੁਸਾਰ ਜੀਵ ਮਰਜਾਨਗੇ ਵਾ ਵਧੀਕ ਪੀੜਾ ਪਾਕੇ ਨਿਕਲਨਗੇ ਅਰ ਉਨ੍ਹਾਂ ਦੇ ਸ਼ਰੀਰ ਉਸ ਜਲ ਵਿਚਰਿੱਝ ਜਾਨਗੇ, ਏਸ ਥੀਂ ਤੁਸੀਂ ਵਧੀਕ ਪਾਪੀ ਹੋਵੋਗੇ ਵਾ ਨਹੀਂ ?

( ਪ੍ਰਸ਼ਨ ) ਅਸੀਂ ਅਪਨੇ ਹੱਥ ਥੀਂ ਗਰਮ ਜਲ ਨਹੀਂ ਕਰਦੇ ਅਰ ਨਾ ਕਿਸੇ ਗ੍ਰਿਹਸਥੀ ਨੂੰ ਗਰਮ ਜਲ ਕਰਨ ਦੀ ਆਗਿਆ ਦਿੰਦੇ ਹਾਂ ਏਸ ਲਈ ਸਾਨੂੰ ਪਾਪ ਨਹੀਂ ॥

( ਉੱਤਰ) ਜੇ ਤੁਸੀਂ ਗਰਮਜਲ ਨਾ ਲੈਂਦੇ, ਨਾ ਪੀਂਦੇ ਤਾਂ ਗ੍ਰਿਹਸਥੀ ਗਰਮ ਕਿਉਂ ਕਰਦੇ ? ਏਸ ਲਈ ਉਸ ਪਾਪਦੇ ਭਾਗੀ ਤੁਸੀਂ ਹੀ ਹੋ ਉਲਟੇ ਵਧੀਕ ਪਾਪੀ ਹੋ, ਕਿਉਂਕਿ ਜੋ ਤੁਸੀਂ ਕਿਸੇ ਇਕ ਗ੍ਰਿਹਸਥੀ ਨੂੰ ਗਰਮ ਕਰਨ ਨੂੰ ਕਹਿੰਦੇ ਤਾਂ ਇਕ ਠਿਕਾਨੇ ਗਰਮ ਹੁੰਦਾ, ਜਦ ਓਹ ਗ੍ਰਿਹਸਥੀ ਏਸ ਭੁਲੇਖੇ ਵਿਚ ਰਹਿੰਦੇ ਹਨ ਕਿ ਨਾ ਜਾਨੇ ਸਾਧੂ ਜੀ ਕਿਸ ਦੇ ਘਰ ਨੂੰ ਆਉਨਗੇ ਏਸਲਈ ਹਰਇਕ ਗ੍ਰਿਹਸਥੀ ਅਪਨੇ ਅਪਨੇ ਘਰ ਵਿਚ ਗਰਮ ਜਲ ਕਰਰਖਦੇ ਹਨ, ਏਸ ਪਾਪਦੇ ਭਾਗੀ ਮੁੱਖ ਤੁਸੀਂ ਹੀ ਹੋ । ਦੂਜਾ ਜ਼ਿਆਦਾ ਲਕੜੀ ਅਰ ਅੱਗਦੇ ਬਲਨੇ ਬਾਲਨੇ ਥੀਂ ਭੀ ਉੱਪਰ ਲਿਖੇ ਪ੍ਰਮਾਣੇ ਰਸੋਈ, ਖੇਤੀ ਅਰ ਵਿਹਾਰ ਆਦੀ ਵਿਚ ਜ਼ਿਆਦਾ ਪਾਪੀ ਅਰ ਨਰਕਗਾਮੀ ਹੁੰਦੇ ਹੋ, ਫੇਰ ਜਦ ਗਰਮ ਜਲ ਕਰਾਨੇ ਦੇ ਮੁੱਖ ਕਾਰਣ, ਅਰ ਤੁਸੀਂ ਗਰਮ ਜਲਦੇ ਪੀਨੇ ਅਰ ਠੰਡੇਦੇ ਨਾ ਪੀਨੇ ਦੇ ਉਪਦੇਸ਼ ਕਰਨ ਥੀਂ ਤੁਸੀਂ ਹੀ ਮੁੱਖ ਪਾਪ ਦੇ ਭਾਗੀ ਹੋ ਅਰ ਜੋ ਤੁਹਾਡਾ ਉਪਦੇਸ਼ ਮੰਨਕੇ ਅਜੇਹੀ ਗੱਲਾਂ ਕਰਦੇ ਹਨ ਓਹ ਭੀ ਪਾਪੀ ਹਨ । ਹੁਨ ਵੇਖੋ। ਕਿ ਤੁਸੀਂ ਵੱਡੀ ਅਵਿਦਿਆ ਵਿੱਚ ਹੁੰਦੇ ਹੋ ਵਾ ਨਹੀਂ ? ਕਿ ਛੋਟੇ ਛੋਟੇ ਜੀਵਾਂ ਉੱਪਰ ਦਇਆ ਕਰਨੀ, ਅਰ ਹੋਰੀ ਮਤ ਵਾ-ਲਿਆਂ ਦੀ ਨਿੰਦਿਆ ਅਨੁਪਕਾਰ ਕਰਨਾ ਕੀ ਥੋੜਾ ਪਾਪ ਹੈ ? ਜੋ ਤੁਹਾਡੇ ਤੀਰਥੰਕਰਾਂ ਦਾ ਮਤ ਸੱਚਾ ਹੁੰਦਾ ਤਾਂ ਸ੍ਰਿਸ਼ਟੀ ਵਿਚ ਇੰਨਾਂ ਮੀਂਹ, ਦਰਯਾਵਾਂ ਦਾ ਚਲਨਾ, ਅਰ ਇੰਨਾਂ ਜਲ ਕਿਉਂ ਉਤਪੰਨ ਈਸ਼੍ਵਰ ਨੇ ਕੀਤਾ ? ਅਰ ਸੂਰਯ ਨੂੰ ਭੀ ਉਤਪੰਨ ਨਾ ਕਰਦਾ ਕਿਉਂਕਿ ਇਨਾਂ ਵਿਚ ਕ੍ਰੋੜਾਂ ਦਰ ਕ੍ਰੋੜਾਂ ਜੀਵ ਤੁਹਾਡੇ ਮਤ ਅਨੁਸਾਰ ਮਰਦੇਹੀ ਹੋਨਗੇ ਜਦ ਓਹ ਮਾਜੂਦਸਨ ਅਰ ਤੁਸੀਂ ਜਿਨ੍ਹਾਂ ਨੂੰ ਈਸ਼੍ਵਰ ਮੰਨਦੇ ਹੋ ਉਨ੍ਹਾਂ ਨੇ ਦਇਆ ਕਰ ਸੂਰਯ ਦੀ ਤਪਤ ਅਰ ਬੱਦਲ ਨੂੰ ਬਨੁ ਕਿਉਂ ਨਾ ਦਿੱਤਾ ? ਅਰ ਪਹਲੀ ਕਹੀ ਰੀਤੀ ਨਾਲ ਬਿਨਾ ਪ੍ਰਤਖਛ ਪ੍ਰਾਣੀਆਂ ਦੇ ਦੁੱਖ, ਸੁਖ ਦੀ ਪ੍ਰਾਪਤੀ ਕੰਦ ਮੂਲ ਆਦੀ ਚੀਜ਼ਾਂ ਵਿਚ ਰਹਨ ਵਾਲੇ ਜੀਵਾਂ ਨੂੰ ਨਹੀਂ ਹੁੰਦੀ, ਸਬ ਤਰਾਂ ਸਬ ਜੀਵਾਂ

ਉੱਪਰ ਦਇਆ ਕਰਨਾ ਭੀ ਦੁੱਖ ਦਾ ਕਾਰਣ ਹੁੰਦਾ ਹੈ, ਕਿਉਂਕਿ ਜੋ ਤੁਹਾਡੇ ਮਤ ਅਨੁਸਾਰ ਸਬ ਮਨੁਸ਼ ਹੋ ਜਾਨ, ਚੋਰ ਡਾਕੂਆਂ ਨੂੰ ਕੋਈ ਭੀ ਦੰਡ ਨਾ ਦੇਵੇ, ਤਾਂ ਕਿੰਨਾ ਵੱਡਾ ਪਾਪ ਖੜਾ ਹੋ ਜਾਵੇ? ਇਸ ਲਈ ਦੁਸ਼ਟਾਂ ਨੂੰ ਜੀਕਨ ਚਾਹੀਏ ਤੇਹਾ ਦੰਡ ਦੇਨੇ ਅਰ ਭਲਿਆਂ ਲੋਗਾਂ ਦੇ ਪਾਲਨ ਕਰਨ ਵਿੱਚ ਦਇਆ, ਅਰ ਏਸ ਥੀਂ ਉਲਟਾ ਕਰਨ ਵਿਚ ਦਇਆ ਖਛਮਾ ਰੂਪ ਧਰਮ ਦਾ ਨਾਸ਼ ਹੈ। ਕਿੰਨੇਕ ਜੈਨੀ ਲੋਗ ਦੁਕਾਨ ਕਰਦੇ, ਉਨ੍ਹਾਂ ਵਿਹਾਰਾਂ ਵਿੱਚ ਝੂਠ ਬੋਲਦੇ, ਪਰਾਇਆ ਧਨ ਮਾਰਦੇ ਅਰ ਦੀਨਾਂ ਨੂੰ ਛਲਨਾ ਆਦੀ ਕੁਕਰਮ ਕਰਦੇ ਹਨ, ਉਨ੍ਹਾਂ ਦੇ ਦੂਰ ਕਰਨ ਵਿੱਚ ਜ਼ਿਆਦਾ ਉਪਦੇਸ਼ ਕਿਉਂ ਨਹੀਂ ਕਰਦੇ? ਅਰ ਮੂੰਹ ਪੱਟੀ ਬਨ੍ਹਨੇ ਆਦੀ ਬਖੇੜੇ ਵਿਚ ਕਿਉਂ ਰਹਿੰਦੇ ਹੋ? ਜਦ ਤੁਸੀਂ ਚੇਲਾ ਚੇਲੀ ਕਰਦੇ ਹੋ ਤਦ ਕੇਸ ਪੁੱਟਨ ਅਰ ਬਹੁਤੇ ਦਿਨ ਭੁੱਖੇ ਰਹਨ ਵਿਚ ਪਰਾਏ ਵਾ ਅਪਨੇ ਆਤਮਾ ਨੂੰ ਦੁੱਖ ਦੇਕੇ ਅਰ ਦੁਖ ਨੂੰ ਪ੍ਰਾਪਤ ਹੋਕੇ ਦੂਜਿਆਂ ਨੂੰ ਦੁੱਖ ਦਿੰਦੇ ਅਰ ਆਤਮਹਤਿਆ ਅਰਥਾਤ ਆਤਮਾ ਨੂੰ ਦੁਖ ਦੇਨ ਵਾਲੇ ਹੋਕੇ ਹਿੰਸਕ ਕਿਉਂ ਬਨਦੇ ਹੋ? ਜਦ ਹਾਥੀ, ਘੋੜੇ, ਬੈਲ, ਊਂਠ ਉਪਰ ਚੜਨੇ, ਅਰ ਮਨੁਸ਼ਾਂ ਨੂੰ ਮਜੂਰੀ ਕਰਾਨ ਵਿਚ ਪਾਪ ਜੈਨੀ ਲੋਗ ਕਿਉਂ ਨਹੀਂ ਗਿਨਦੇ? ਜਦ ਤੁਹਾਡੇ ਚੇਲੇ ਉਟਪਟਾਂਗ ਬਾਤਾਂ ਨੂੰ ਸੱਚੀਆਂ ਨਹੀਂ ਕਰ ਸਕਦੇ ਤਾਂ ਤੁਹਾਡੇ ਤੀਰਥੰਕਰ ਭੀ ਸੱਚੀਆਂ ਨਹੀਂ ਕਰ ਸਕਦੇ, ਜਦ ਤੁਸੀਂ ਕਥਾ ਵਾਚਦੇ ਹੋ ਤਦ ਮਾਰਗ ਵਿਚ ਸੁਨਨ ਵਾਲਿਆਂ ਦੇ ਤੁਹਾਡੇ ਮਤ ਅਨੁਸਾਰ ਜੀਵ ਮਰਦੇ ਹੀ ਹੋਨਗੇ, ਏਸ ਲਈ ਤੁਸੀਂ ਏਸ ਪਾਪ ਦੇ ਮੁਖ ਕਾਰਣ ਕਿਉਂ ਹੁੰਦੇ ਹੋ? ਏਸ ਥੋੜੇ ਕਹਨੇ ਥੀਂ ਬਹੁਤ ਸਮਝ ਲੈਨਾ, ਕਿ ਉਨਾਂ ਜਲ, ਥਲ, ਹਵਾ ਦੇ ਸਥਾਵਰ ਸ਼ਰੀਰ ਵਾਲੇ ਅਤਜੰਤ ਮੂਰਛਿਤ ਜੀਵਾਂ ਨੂੰ ਦੁਖ ਵਾ ਸੁਖ ਕਦੀ ਨਹੀਂ ਪਹੁੰਚ ਸਕਦਾ॥

ਹੁਨ ਜੈਨੀਆਂ ਦੀ ਹੋਰ ਭੀ ਥੋੜੀ ਜੇਹੀ ਅਸੰਭਵ ਕਥਾ ਲਿਖਨੇ ਹਾਂ ਸੁਨਨਾ ਚਾਹੀਏ ਅਰ ਏਹ ਖਿਆਲ ਵਿਚ ਰਖਨਾ ਕਿ ਅਪਨੇ ਹੱਥ ਨਾਲ ਸਾਢੇ ਤਿੰਨਾਂ ਹੱਥਾਂ ਦਾ ਧਨੁਸ਼ ਹੁੰਦਾ ਹੈ ਅਰ ਵੇਲੇ ਦੀ ਗਿਨਤੀ ਜੀਕਨ ਪਿਛੇ ਲਿਖ ਆਏ ਹਾਂ ਉਕਨ ਹੀ ਸਮਝਨਾ। ਰਤਨਸਾਰ ਭਾਗ ੧ ਪਤ੍ਰਾ ੧੬੬–੧੬੭ ਵਿੱਚ ਲਿਖਿਆ ਹੈ (੧) ਰਿਸ਼ਭਦੇਵ ਦਾ ਸ਼ਰੀਰ ੫੦੦ (ਪੰਜਸੌ) ਧਨੁਸ਼ ਲੰਮਾਂ ਅਰ ੮੪੦੦੦੦੦ ਚੁਰਾਸੀ ਲੱਖ ਪੂਰਵ ਵਰ੍ਹੇ ਦਾ ਆਯੂ (੨) ਅਜਿਤਨਾਥ ਦਾ ੪੫੦ [ਚਾਰਸੌ ਪੰਜਾਹ] ਧਨੁਸ਼ ਪਰੀਮਾਣ ਦਾ ਸ਼ਰੀਰ ਅਰ ੭੨੦੦੦੦੦ [ਬਹੱਤਰ ਲੱਖ] ਪੂਰਵ ਵਰ੍ਹੇ ਦਾ ਆਯੂ। (੩) ਸੰਭਵਨਾਥ ਦਾ ੪੦੦ [ਚਾਰਸੌ] ਧਨੁਸ਼ ਪਰੀਮਾਣ ਦਾ ਸ਼ਰੀਰ ਅਰ ੬੦੦੦੦੦੦ [ਸੱਠ ਲੱਖ] ਪੂਰਵ ਵਰੇ ਦਾ ਆਯੂ (੪) ਅਭੀਨੰਦਨ ਦਾ ੩੫੦ [ਸਾਢੇ ਤਿਨਸੌ] ਧਨੁਸ਼ ਦਾ ਸ਼ਰੀਰ ਅਰ

[ਪੰਜਾਹ ਲੱਖ] ਪੂਰਵ ਵਰੇ ਦਾ ਆਯੂ । (੫) ਸੁਮਤੀਨਾਥ ਦਾ ੩੦੦ [ਤਿੰਨਸੌ] ਧਨੁਸ਼ ਪਰੀਮਾਣ ਦਾ ਸ਼ਰੀਰ ਅਰ ੪੦੦੦੦੦੦ [ ਚਾਲੀ ਲੱਖ ] ਪੂਰਵ ਵਰੇ ਦਾ ਆਯੂ। (੬) ਪਦਮਪ੍ਰਭੁ ਦਾ ੧੪੦ [ਇਕ ਸੌ ਚਾਲੀ] ਧਨੁਸ਼ ਦਾ ਸ਼ਰੀਰ ਅਰ ੩੦੦੦੦੦੦ [ਤੀਹ ਲੱਖ] ਪੂਰਵ ਵਰੇ ਦਾ ਆਯੂ । (੭) ਪਾਰਸ੍ਵਨਾਥ ਦਾ ੨੦੦ [ਦੋਸੌ] ਧਨੁਸ਼ ਦਾ ਸ਼ਰੀਰ ਅਰ ੨੦੦੦੦੦੦ [ਵੀਹ ਲੱਖ] ਪੂਰਵ ਵਰ੍ਹੇ ਦਾ ਆਯੂ। (੮) ਚੰਦ੍ਰਪ੍ਰਭ ਦਾ ੧੫੦ [ਡੇਢਸੌ] ਧਨੁਸ਼ ਪਰੀਮਾਣ ਦਾ ਸ਼ਰੀਰ ਅਰ ੧੦੦੦੦੦੦ [ਦਸ ਲੱਖ] ਪੂਰਵ ਵਰੇ ਦਾ ਆਯੂ । (੯) ਸੁਵਿਧੀ ਨਾਥ ਦਾ ੧੦੦ [ਸੌ] ਧਨੁਸ਼ ਦਾ ਸ਼ਰੀਰ ਅਰ ੨੦੦੦੦੦ [ਦੋ ਲੱਖ] ਪੂਰਵ ਵਰੇ ਦਾ ਆਯੂ। (੧੦) ਸ਼ੀਤਲਨਾਥ ਦਾ ੯੦ [ਨੱਵੇ] ਧਨੁਸ਼ ਦਾ ਸ਼ਰੀਰ ਅਰ ੧੦੦੦੦੦ [ਇਕ ਲੱਖ] ਪੂਰਵ ਵਰੇ ਦਾ ਆਯੂ । (੧੧) ਸ਼੍ਰੇਯਾਂਸਨਾਥ ਦਾ ੮੦ [ਅੱਸੀ] ਧਨੁਸ਼ ਦਾ ਸ਼ਰੀਰ ਅਰ ੮੪੦੦੦੦੦ [ਚੁਰਾਸੀ ਲੱਖ] ਵਰੇ ਦਾ ਆਯੂ (੧੨) ਵਾਸੁਪੂਜਸ੍ਵਾਮੀ ਦਾ ੭੦ [ਸੱਤਰ] ਧਨੁਸ਼ ਦਾ ਸ਼ਰੀਰ ਅਰ ੭੨੦੦੦੦੦ [ਬਹੱਤਰ ਲੱਖ] ਵਰੇ ਦਾ ਆਯੂ। (੧੩) ਵਿਮਲਨਾਥ ਦਾ ੬੦ [ਸੱਠ] ਧਨੁਸ਼ ਦਾ ਸ਼ਰੀਰ ਅਰ ੬੦੦੦੦੦੦ [ਸੱਠ ਲੱਖ] ਵਰੇ ਦਾ ਆਯੂ। (੧੪) ਅਨੰਤਨਾਥ ਦਾ ੫੦ [ਪੰਜਾਹ] ਧਨੁਸ਼ ਦਾ ਸ਼ਰੀਰ ਅਰ ੩੦੦੦੦੦੦ [ਤੀਹ ਲੱਖ] ਵਰੇ ਦਾ ਆਯੂ । (੧੫) ਧਰਮਨਾਥ ਦਾ ੪੫ [ਪੰਜਤਾਲੀ] ਧਨੁਸ਼ ਦਾ ਸ਼ਰੀਰ ਅਰ ੧੦੦੦੦੦੦ [ਦਸ ਲੱਖ] ਵਰੇ ਦਾ ਆਯੂ । (੧੬) ਸ਼ਾਂਤੀਨਾਥ ਦਾ ੪੦ [ਚਾਹਲੀ] ਧਨੁਸ਼ ਦਾ ਸ਼ਰੀਰ ਅਰ ੧੦੦੦੦੦ [ਇਕ ਲੱਖ] ਵਰੇ ਦਾ ਆਯੂ । (੧੭) ਕੁੰਥੁਨਾਥ ਦਾ ੩੫ [ਪੈਂਤੀ] ਧਨੁਸ਼ ਦਾ ਸ਼ਰੀਰ ਅਰ ੯੫੦੦੦ [ਪਚਾਨਵੇਂ ਹਜ਼ਾਰ] ਵਰੇ ਦਾ ਆਯੂ । (੧੮) ਅਮਰਨਾਥ ਦਾ ੩੦ [ਤੀਹ] ਧਨੁਸ਼ ਦਾ ਸ਼ਰੀਰ ੮੪੦੦੦ [ਚੁਰਾਸੀ ਹਜ਼ਾਰ] ਵਰੇ ਦਾ ਆਯੂ। (੧੯) ਮਲ਼ੀਨਾਥ ਦਾ ੨੫ [ਪੰਜੀ] ਧਨੁਸ਼ ਦਾ ਸ਼ਰੀਰ ਅਰ ੫੫੦੦੦ [ਪਚਵੰਜਾ ਹਜ਼ਾਰ] ਵਰੇ ਦਾ ਆਯੂ। (੨੦) ਮੁਨੀਸੁਬ੍ਰਿਤ ਦਾ ੨੦ (ਵੀਹ) ਧਨੁਸ਼ ਦਾ ਸ਼ਰੀਰ ਅਰ ੩੦੦੦੦ [ਤੀਹ ਹਜ਼ਾਰ] ਵਰੇ ਦਾ ਆਯੂ । (੨੧) ਨਮੀਨਾਥ ਦਾ ੧੪ [ਚੌਦਾਂ] ਧਨੁਸ਼ ਦਾ ਸ਼ਰੀਰ ਅਰ ੧੦੦੦ [ਇਕ ਹਜ਼ਾਰ] ਵਰੇ ਦਾ ਆਯੂ। (੨੨) ਨੇਮੀਨਾਥ ਦਾ ੧੦ [ਦਸ] ਧਨੁਸ਼ ਦਾ ਸ਼ਰੀਰ ਅਰ ੧੦੦੦ [ਇਕ ਹਜ਼ਾਰ] ਵਰੇ ਦਾ ਆਯੂ । (੨੩) ਪਾਰਸ੍ਵਨਾਥ ਦਾ ੯ [ਨੌਂ] ਹੱਥ ਦਾ ਸ਼ਰੀਰ ਅਰ ੧੦੦ [ਸੌ] ਵਰੇ ਦਾ ਆਯੂ । (੨੪) ਮਹਾਵੀਰਸ੍ਵਾਮੀ ਦਾ ੭ [ਸੱਤ] ਹੱਥ ਦਾ ਸ਼ਰੀਰ ਅਰ ੭੨ [ਬਹੱਤਰ] ਵਰੇ ਦਾ ਆਯੂ । ਏਹ ਚੌਵੀ ਤੀਰਥੰਕਰ ਜੈਨੀਆਂ ਦੇ ਮਤ ਚਲਾਨੇ ਵਾਲੇ ਆਚਾਰਯ ਅਰ ਗੁਰੂ ਹਨ, ਇਨਾਂ ਹੀ ਨੂੰ ਜੈਨੀ ਲੋਗ ਪਰਮੇਸ਼੍ਵਰ ਮੰਨਦੇ ਹਨ ਅਰ ਏਹ ਸਾਰੇ ਮੋਖਛ ਨੂੰ ਗਏ ਹਨ, ਏਸ ਵਿਚ ਬੁਧਵਾਨ ਲੋਗ ਵਿਚਾਰ ਲੈਨ ਕਿ ਇੰਨੇ ਵਡੇ ਸ਼ਰੀਰ ਅਰ ਇੱਨਾ ਆਯੂ ਮਨੁਸ਼ ਦੇਹ ਦਾ

ਹੋਨਾ ਕਦੀ ਸੰਭਵ ਹੈ ? ਏਸ ਭੂਗੋਲ ਵਿਚ ਬਹੁਤ ਹੀ ਥੋੜੇ ਮਨੁਸ਼ ਵਸ ਸਕਦੇ ਹਨ। ਇਨਾਂ ਹੀ ਜੈਨੀਆਂ ਦੇ ਗਪੌੜੇ ਲੈਕੇ ਜੋ ਪੁਰਾਣੀਆਂ ਨੇ ਇੱਕ ਲੱਖ ਦਸ ਹਜ਼ਾਰ ਅਰ ਇਕ ਹਜ਼ਾਰ ਵਰੇ ਦਾ ਆਯੂ ਲਿਖਿਆ ਸੋ ਭੀ ਸੰਭਵ ਨਹੀਂ ਹੋ ਸਕਦਾ ਤਾਂ ਜੈਨੀਆਂ ਦਾ ਕਹਨਾ ਸੰਭਵ ਕਿਸ ਤਰਾਂ ਹੋ ਸਕਦਾ ਹੈ ? ਹੁਨ ਹੋਰ ਭੀ ਸੁਨੋ ! (ਕਲਪਭਾਸ਼ਜ ਪਤ੍ਰਾ ੪ ਨਾਗਕੇਤ ਨੇ ਪਿੰਡ ਦੇ ਬਰਾਬਰ ਇਕ ਸ਼ਿਲਾ ਉਂਗਲੀ ਉਪਰ ਧਰ ਲਈ(!) (ਕਲਪ ਭਾਸ਼ਜ ਪਤ੍ਰਾ ੩੫)ਮਹਾਵੀਰ ਨੇ ਅੰਗੂਠੇ ਨਾਲ ਜ਼ਮੀਨ ਨੂੰ ਦਬਾਯਾ ਤੇ ਉਸ ਥੀਂ ਸ਼ੇਸ਼ਨਾਗ ਕੰਬ ਗਿਆ (!) [ਕਲਪ ਭਾਸ਼ਜ ਪਤ੍ਰਾ ੪੬) ਮਹਾਵੀਰ ਨੂੰ ਸੱਪ ਨੇ ਕੱਟਿਆ ਲਹੂ ਦੇ ਬਦਲੇ ਦੁਧ ਨਿਕਲਿਆ ਅਰ ਓਹ ਸੱਪ ੮ਵੇਂ ਸੁਰਗ ਨੂੰ ਗਿਆ (!) (ਕਲਪ ਭਾਸ਼ਜ ਪਤ੍ਰਾ ੪੭) ਮਹਾਵੀਰ ਦੇ ਪੈਰ ਉਪਰ ਖੀਰ ਪਕਾਈ ਅਰ ਪੈਰ ਨਾ ਸੜੇ (!) (ਕਲਪ ਭਾਸ਼ਜ ਪਤ੍ਰਾ ੧੬) ਛੋਟੇ ਜੇਹੇ ਬਰਤਨ ਵਿਚ ਊਂਠ ਬੁਲਾਇਆ (!) ਰਤਨ-ਸਾਰ ਭਾਗ ੧ ਪਤ੍ਰਾ ੧੪) ਸ਼ਰੀਰ ਦੇ ਮੈਲ ਨੂੰ ਨਾ ਉਤਾਰੇ ਅਰ ਨਾ ਖਰਕੇ (ਵਿਵੇਕਸਾਰ ਭਾਗ ੧ ਪਤ੍ਰਾ ੧੫) ਜੈਨੀਆਂ ਦੇ ਇਕ ਦਮਸਾਰ ਸਾਧ ਨੇ ਕ੍ਰੋਧ-ਵਾਨ ਹੋਕੇ ਉਦ੍ਵੇਗ ਜਨਕ ਸੂਤ੍ਰ ਪੜ੍ਹਕੇ ਇਕ ਸ਼ੈਹਰ ਵਿਚ ਅੱਗ ਲਗਾ ਦਿੱਤੀ ਅਰ ਮਹਾਵੀਰ ਤਰੀਥੰਕਰ ਦਾ ਬਹੁਤ ਪਿਆਰਾ ਸੀ। (ਵਿਵੇਕਸਾਰ ਭਾਗ ੧ ਪਤ੍ਰਾ ੨੨੭) ਰਾਜਾ ਦੀ ਆਗਿਆ ਜ਼ਰੂਰ ਮੰਨਨੀ ਚਾਹੀਏ। (ਵਿਵੇਕਸਾਰ ਭਾਗ ੧ ਪਤ੍ਰਾ ੨੨੭) ਇਕ ਕੋਸ਼ਾ ਬੇਸਵਾ ਨੇ ਥਾਲੀ ਵਿਚ ਸਰਿਓਂ ਦੀ ਢੇਰੀ ਲਾਕੇ ਉਸਦੇ ਉਪਰ ਫੁੱਲਾਂ ਦੀ ਢੱਕੀ ਹੋਈ ਸੂਈ ਖੜਵਾਕੇ ਉਸ ਉਪਰ ਅੱਛੀ ਤਰਾਂ ਨਾਚ ਕੀਤਾ ਪਰ ਸੂਈ ਪੈਰ ਵਿਚ ਨਾ ਚੁਭੀ ਅਰ ਸਰਿਓਂ ਦੀ ਢੇਰੀ ਖਿੰਡੀ ਨਹੀਂ (!!!) (ਤਤ੍ਵਵਿਵੇਕ ਪਤ੍ਰਾ ੨੨੮) ਇਸੇ ਕੋਸ਼ਾ ਬੇਸਵਾ ਦੇ ਸੰਗ ਇਕ ਸਥੂਲ ਮੁਨੀ ਨੇ ੧੨ ਵਰ੍ਹੇਆਂ ਤਕ ਭੋਗ ਵਿਲਾਸ ਕੀਤਾ, ਅਰ ਪਿਛੋਂ ਦੀਖਛਾ ਲੈਕੇ ਸਦਗਤੀ ਨੂੰ ਗਿਆ, ਅਰ ਕੋਸ਼ਾ ਬੇਸਵਾ ਭੀ ਜੈਨਧਰਮ ਨੂੰ ਪਾਲਦੀ ਹੋਈ ਸਦਗਤੀ ਨੂੰ ਗਈ। (ਵਿਵੇਕਸਾਰ ਭਾਗ ੧ ਪਤ੍ਰ ੧੮੫) ਇਕ ਸਿੱਧ ਦੀ ਖੱਫਨੀ ਜੋ ਗਲ ਵਿੱਚ ਪਾਈ ਜਾਂਦੀ ਹੈ ਓਹ ੫੦੦ ਮੋਹਰਾਂ ਇਕ ਵੈਸ਼ਜ ਨੂੰ ਨਿੱਤ ਦਿੰਦੀ ਰਹੀ। (ਵਿਵੇਕਸਾਰ ਭਾਗ ੧ ਪਤ੍ਰਾ ੨੨੮) ਜ਼ੋਰਾਵਰ ਪੁਰੁਸ਼ ਦੀ ਆਗਿਆ, ਦੇਵ ਦੀ ਆਗਿਆ, ਭਿਆਨਕ ਬਨ ਵਿਚ ਦੁਖ ਨਾਲ ਨਿਰਬਾਹ, ਗੁਰੂ ਦੇ ਰੋਕਨ, ਮਾ, ਪਿਉ, ਕੁਲਦਾ ਆਚਾਰਯ, ਜਾਤੀ ਦੇ ਲੋਗ, ਅਰ ਧਰਮ ਦਾ ਉਪਦੇਸ਼ ਕਰਨ ਵਾਲਾ, ਇਨ੍ਹਾਂ ਛੀਆਂ ਦੇ ਰੋਕਨ ਥੀਂ ਧਰਮ ਵਿਚ ਘਾਟਾ ਹੋਨ ਥੀਂ ਧਰਮ ਦੀ ਹਾਨੀ ਨਹੀਂ ਹੁੰਦੀ।

(ਸਮੀਖਛਕ) ਹੁਨ ਦੇਖੀਏ ਇਨ੍ਹਾਂ ਦੀਆਂ ਮਿਥਿਆ ਗੱਲਾਂ! ਇਕ ਮਨੁਸ਼ ਪਿੰਡ ਦੇ ਬਰਾਬਰ ਪੱਥਰ ਦੀ ਸ਼ਿਲਾ ਨੂੰ ਉਂਗਲੀ ਉੱਪਰ ਕਦੀ ਧਰ ਸਕਦਾ ਹੈ ? ਅਰ ਜ਼ਮੀਨ ਦੇ ਉੱਪਰ ਅੰਗੂਠੇ ਨਾਲ ਦੱਬਨੇ ਥੀਂ ਜ਼ਮੀਨ

ਕਦੀ ਦੱਬ ਸਕਦੀ ਹੈ ? ਅਰ ਜਦ ਸ਼ੇਸ਼ਨਾਗ ਹੀ ਨਹੀਂ ਤਾਂ ਕੰਬੇਗਾ ਕੌਨ ? ਭਲਾ ਸ਼ਰੀਰ ਦੇ ਕੱਟਨੇ ਥੀਂ ਦੁੱਧ ਨਿਕਲਨਾ ਕਿਸੇ ਨੇ ਨਹੀਂ ਦੇਖਿਆ ਬਿਨਾ ਇੰਦ੍ਰਜਾਲ ਦੇ ਦੂਜੀ ਗੱਲ ਨਹੀਂ ਉਸਨੂੰ ਕੱਟਨ ਵਾਲਾ ਸੱਪ ਤਾਂ ਸੁਰਗ ਵਿਚ ਗਿਆ ਅਰ ਮਹਾਤਮਾ ਸ੍ਰੀਕ੍ਰਿਸ਼ਨ ਆਦੀ ਤੀਜੇ ਨਰਕ ਨੂੰ ਗਏ ਏਹ ਕਿੰਨੀ ਮਿਥਿਆ ਬਾਤ ਹੈ ? ਜਦ ਮਹਾਵੀਰ ਦੇ ਪੈਰ ਉੱਪਰ ਖੀਰ ਪਕਾਈ ਤਦ ਉਸ ਦੇ ਪੈਰ ਸੜ ਕਿਉਂ ਨਾ ਗਏ ? ਭਲਾ ਛੋਟੇ ਜਿਹੇ ਭਾਂਡੇ ਵਿਚ ਕਦੀ ਊਠ ਆ ਸਕਦਾ ਹੈ ? ਜੋ ਸ਼ਰੀਰ ਦਾ ਮੈਲ ਨਹੀਂ ਉਤਾਰਦੇ ਅਰ ਨਾ ਖੁਰਕਦੇ ਹੋਨਗੇ ਓਹ ਬਦਬੋ ਰੂਪ ਮਹਾਨਰਕ ਭੋਗਦੇ ਹੋਨਗੇ। ਜਿਸ ਸਾਧੂ ਨੇ ਨਗਰ ਸਾੜਿਆ ਉਸ ਦੀ ਦਇਆ ਅਰ ਖਿਮਾ ਕਿੱਥੇ ਗਈ ? ਜਦ ਮਹਾਵੀਰ ਦੇ ਸੰਗ ਥੀਂ ਭੀ ਉਸਦਾ ਪਵਿਤ੍ਰ ਆਤਮਾ ਨਾ ਹੋਇਆ ਤਾਂ ਹੁਨ ਮਹਾਵੀਰ ਦੇ ਮੁਏ ਪਿਛੋਂ ਉਸਦੇ ਆਸ੍ਰੇ ਥੀਂ ਜੈਨੀ ਲੋਗ ਕਦੀ ਪਵਿਤ੍ਰ ਨਾ ਹੋਨਗੇ। ਰਾਜਾ ਦੀ ਆਗਿਆ ਮੰਨਨੀ ਚਾਹੀਏ, ਪਰ ਜੈਨੀ ਲੋਗ ਬਨੀਏਂ ਹਨ ਏਸਲਈ ਰਾਜਾ ਥੀਂ ਡਰਕੇ ਏਹ ਬਾਤ ਲਿਖ ਦਿੱਤੀ ਹੋਵੇਗੀ। ਕੋਸ਼ਾ ਬੇਸਵਾ ਚਾਹੇ ਉਸਦਾ ਸ਼ਰੀਰ ਕਿੰਨਾ ਹੀ ਹਲਕਾ ਹੋਵੇ ਤਾਂ ਭੀ ਸਰ੍ਹਿਓਂਦੀ ਢੇਰੀ ਉਤੋਂ ਸੂਈ ਖੜੀ ਕਰਕੇ ਉਸਦੇ ਉੱਪਰ ਨੱਚਨਾ ਸੂਈ ਦਾ ਨਾ ਚੁੱਭਨਾ ਅਰ ਸਰ੍ਹਿਓਂ ਦਾ ਨਾ ਖਿੰਡਨਾ ਅਤ੍ਯੰਤ ਹੀ ਝੂਠ ਨਹੀਂ ਤਾਂ ਕੀ ਹੈ ? ਧਰਮ ਕਿਸੇ ਨੂੰ ਕਿਸੇ ਅਵਸਥਾ ਵਿਚ ਭੀ ਨਾ ਛੱਡਨਾ ਚਾਹੀਏ ਚਾਹੇ ਕੁਝ ਭੀ ਹੋ ਜਾਵੇ? ਭਲਾ ਖੱਫਨੀ ਕਪੜੇਦੀ ਹੁੰਦੀ ਹੈ,ਓਹ ਰੋਜ਼ ਰੋਜ਼ ੫੦੦ ਮੋਹਰਾਂ ਕਿਸ ਤਰਾਂ ਦੇ ਸਕਦੀ ਹੈ ? ਹੁਨ ਅਜੇਹੀ ਅਜੇਹੀ ਅਸੰਭਵ ਕਹਾਨੀ ਇਨਾਂਦੀ ਲਿਖੀਏ ਤਾਂ ਜੈਨੀਆਂ ਦੇ ਥੋਥੇ ਪੋਥਿਆਂ ਦੇ ਵਾਕਰ ਬਹੁਤ ਵਧ ਜਾਵੇ, ਏਸ ਲਈ ਵਧੀਕ ਨਹੀਂ ਲਿਖਦੇ ਅਰਥਾਤ ਥੋੜੀ ਜੇਹੀਆਂ ਇਨਾਂ ਜੈਨੀਆਂ ਦੀਆਂ ਬਾਤਾਂ ਛੱਡਕੇ ਬਾਕੀ ਸਭ ਮਿਥਿਆ ਜਾਲ ਭਰਿਆ ਹੈ ਦੇਖੋ :—

**ਦੋਸਸਿ ਦੋਰਵਿ ਪਢਮੇ। ਦੁਗੁਣਾ ਲਵਣੰ ਮਿਧਾਯ ਈਸੰਮੇ। ਵਾਰਸਸਸਿ ਵਾਰਸਰਵਿ। ਤਪਜਭਿ ਇਨਿ ਦਿਠ ਸਸਿ ਰਵਿਣੋ॥** ਪ੍ਰਕਰਣ: ਭਾਗ ੪ ਸੰਗ੍ਰਿਹਣੀ ਸੂਤ੍ਰ ੭੭।

ਜੋ ਜੰਬੂਦ੍ਵੀਪ ਲੱਖ ਯੋਜਨ ਅਰਥਾਤ ਚਾਰ ਲੱਖ ਕੋਹ ਦਾ ਲਿਖਿਆ ਹੈ, ਉਨਾਂ ਵਿਚ ਏਹ ਪਹਿਲਾ ਦ੍ਵੀਪ ਕਹਾਂਦਾ ਹੈ, ਏਸ ਵਿਚ ਦੋ ਚੰਦ੍ਰਮਾ ਅਰ ਦੋ ਸੂਰਯ ਹਨ, ਅਰ ਉਕਨ ਹੀ ਖਾਰੇ ਸਮੁੰਦ੍ਰ ਵਿਚ ਉਸਥੀਂ ਦੂਨੇ ਅਰਥਾਤ ਚਾਰ ਚੰਦ੍ਰਮਾ ਅਰ ਚਾਰ ਸੂਰਯ ਹਨ, ਤਥਾ ਧਾਤਕੀ ਖੰਡ ਵਿਚ ਬਾਰਾਂ ਚੰਦ੍ਰਮਾਂ, ਅਰ ਬਾਰਾਂ ਸੂਰਯ ਹਨ, ਅਰ ਇਨਾਂ ਨੂੰ ਤਿਨ ਗੁਣਾ ਕਰਨੇ ਥੀਂ ਛੱਤੀ ਹੁੰਦੇ

ਹਨ, ਉਨਾਂ ਦੇ ਸੰਗ ਦੋ ਜੰਬੂਦ੍ਵੀਪ ਦੇ, ਅਰ ਚਾਰ ਖਾਰੇ ਸਮੁੰਦ੍ਰ ਦੇ ਮਿਲਕੇ ਬਤਾਲੀ ਚੰਦ੍ਰਮਾ ਅਰ ਬਤਾਲੀ ਸੂਰਯ ਕਾਲੋਦਧੀਦੇ ਸਮੁੰਦ੍ਰ ਵਿਚ ਹਨ, ਇਸੇ ਪ੍ਰਕਾਰ ਅਗਲੇ ਅਗਲੇ ਦ੍ਵੀਪ ਅਰ ਸਮੁੰਦ੍ਰਾਂ ਵਿਚ ਪੂਰਵ ਉਕਤ ਬਤਾਲੀ ਨੂੰ ਤਿੰਨ ਗੁਨਾਂ ਕਰੀਏ ਤਾਂ ਇਕ ਸੌ ਛੱਬੀ ਹੁੰਦੇ ਹਨ, ਉਨਾਂ ਵਿਚ ਧਾਤਕੀ ਖੰਡ ਦੇ ਬਾਰਾਂ ਖਾਰੇ ਸਮੁੰਦ੍ਰ ਦੇ ਚਾਰ, ਅਰ ਜੰਬੂਦ੍ਵੀਪ ਦੇ ਜੋ ਦੋ ਦੋ ਇੱਸੇ ਰੀਤ ਨਾਲ ਕੱਢਕੇ ੧੪੪ (ਇਕ ਸੋ ਚੁਤਾਲੀ) ਚੰਦ੍ਰਮਾ ਅਰ ੧੪੪ ਸੂਰਯ ਪੁਸ਼ਕਰ ਦ੍ਵੀਪ ਵਿਚ ਹਨ, ਏਹ ਭੀ ਅੱਧੇ ਮਨੁਸ਼ ਖੇਤ੍ਰ ਦੀ ਗਣਨਾ ਹੈ, ਪਰੰਤੂ ਜਿਥੋਂ ਤਕ ਮਨੁੱਸ਼ ਨਹੀਂ ਰਹਿੰਦੇ ਹਨ ਉੱਥੇ ਬਹੁਤ ਸਾਰੇ ਸੂਰਯ ਅਰ ਬਹੁਤ ਚੰਦ੍ਰਮਾ ਹਨ, ਅਰ ਜੋ ਪਿਛਲੇ ਅੱਧੇ ਪੁਸ਼ਕਰ ਦ੍ਵੀਪ ਵਿਚ ਬਹੁਤ ਚੰਦ੍ਰਮਾ ਅਰ ਸੂਰਯ ਹਨ ਓਹ ਖਲੋਤੇ ਹਨ, ਪਿੱਛੇ ਕਹੇ ਹੋਏ ਇਕ ਸੌ ਚੁਤਾਲੀ ਨੂੰ ਤਿੰਨ ਗੁਣਾ ਕਰਨ ਥੀਂ ੪੩੨, ਅਰ ਉਨ੍ਹਾਂ ਵਿਚੋਂ ਪਹਿਲਾਂ ਕਹੇ ਹੋਏ ਜੰਬੂਦ੍ਵੀਪ ਦੇ ਦੋ ਚੰਦ੍ਰਮਾ, ਦੋ ਸੂਰਯ, ਚਾਰ ਚਾਰ ਖਾਰੇ ਸਮੁੰਦ੍ਰ ਦੇ, ਅਰ ਬਾਰਾਂ ਬਾਰਾਂ ਧਾਤਕੀਖੰਡ ਦੇ, ਅਰ ਬਤਾਲੀ ਕਾਲੋਦਧੀ ਦੇ ਮਿਲਾਨੇ ਥੀਂ ੪੯੨ ਚੰਦ੍ਰਮਾ, ਤਿਸੇਤਰਾਂ ੪੯੨ ਸੂਰਯ ਪੁਸ਼ਕਰ ਸਮੁੰਦ੍ਰ ਵਿਚ ਹਨ, ਏਹ ਸਾਰੀ ਬਾਤਾਂ ਸ੍ਰੀਜਿਨ ਭਦ੍ਰਗਣੀ ਖਛਮਾ ਸ੍ਰਮਣ ਨੇ ਬੜੀ "ਸੰਘਯਣੀ" ਵਿਚ ਇਸੇ ਤਰਾਂ "ਯੋਤੀਸਕਰੰਡਕ" ਪੱਯਨਾ ਵਿਚ, ਅਰ "ਚੰਦ੍ਰਪੱਨਤੀ" ਤਥਾ "ਸੂਰਪ੍ਰਨਤੀ" ਪ੍ਰਮੁਖ ਸਿੱਧਾਂਤ ਗ੍ਰੰਥਾਂ ਵਿਚ ਇਸੇ ਪ੍ਰਕਾਰ ਕਹਿਆ ਹੈ॥

(ਸਮੀਖਛਕ) ਹੁਨ ਸੁਨੋ! ਭੂਗੋਲ ਖਗੋਲ ਦੇ ਜਾਨਨੇ ਵਾਲਿਓ! ਏਸ ਇਕ ਭੂਗੋਲ ਵਿਚ ਇਕ ਪ੍ਰਕਾਰ ੪੯੨ (ਚਾਰ ਸੌ ਬਾਨਵੇਂ) ਅਰ ਦੂਜੇ ਪ੍ਰਕਾਰ ਅਨਗਿਣਤ ਚੰਦ੍ਰਮਾ ਅਰ ਸੂਰਯ ਜੈਨੀ ਲੋਗ ਮੰਨਦੇ ਹਨ! ਤੁਸਾਂ ਲੋਕਾਂ ਦਾ ਬੜਾ ਭਾਗ ਹੈ। ਕਿ ਵੇਦਮਤ ਅਨੁਯਾਈ ਸੂਰਯ ਸਿੱਧਾਂਤ ਆਦੀ ਜੋਤਸ਼ ਗ੍ਰੰਥਾਂਦੇ ਪੜ੍ਹਨ ਥੀਂ ਠੀਕ ਠੀਕ ਭੂਗੋਲ, ਖਗੋਲ ਮਲੂਮ ਹੋਏ, ਜੋ ਕਿਦੇ ਜੈਨ ਦੇ ਮਹਾ ਹਨੇਰ ਵਿਚ ਹੁੰਦੇ ਤਾਂ ਜਨਮ ਭਰ ਹਨੇਰ ਵਿਚ ਰਹਿੰਦੇ, ਜੀਕਨ ਕਿ ਜੈਨੀਲੋਗ ਅੱਜ ਕਲ ਹਨ, ਇਨਾਂ ਅਵਿਦਵਾਨਾਂ ਨੂੰ ਏਹ ਸ਼ੰਕਾ ਹੋਈ ਕਿ ਜੰਬੂਦ੍ਵੀਪ ਵਿਚ ਇਕ ਸੂਰਯ ਅਰ ਇਕ ਚੰਦ੍ਰਮਾਂ ਥੀਂ ਕੰਮ ਨਹੀਂ ਚਲਦਾ, ਕਿਉਂਕਿ ਇੰਨੀ ਵਡੀ ਜ਼ਮੀਨਾਂ ਨੂੰ ਤੀਹ ਘੜੀ ਵਿਚ ਚੰਦ੍ਰਮਾ, ਸੂਰਯ ਕਿਸ ਤਰਾਂ ਆ ਸੱਕਨ, ਕਿਉਂਕਿ ਜ਼ਮੀਨ ਨੂੰ ਜੋ ਲੋਗ ਸੂਰਯ ਆਦੀ ਥੀਂ ਭੀ ਵਡੀ ਮੰਨਦੇ ਹਨ, ਏਹੀ ਇਨਾ ਦੀ ਵਡੀ ਭੁਲ ਹੈ॥

**ਦੋਸਸਿ ਦੋ ਰਵਿ ਪੰਤੀ ਏਗੰਤਰਿਯਾਛ ਸਠਿਸੰਖਾਯਾ।[१]**
**ਮੇਰੁੰਪਯਾਹਿਣੰਤਾ। ਮਾਣੁਸਖਿੱਤੇ ਪਰਿਅਡੰਤਿ॥**

ਪ੍ਰਕਰਣਰਤਨਸਾਰ ਭਾਗ ੪। ਸੰਗ੍ਰਹ ਸੂਤ੍ਰ ੭੯॥

ਮਨੁੱਸ਼ ਲੋਕ ਵਿਚ ਚੰਦ੍ਰਮਾ ਅਰ ਸੂਰਯ ਦੀ ਪੰਗਤੀਦੀ ਗਿਣਤੀ ਕਹਿੰਦੇ ਹਨ,ਦੋ ਚੰਦ੍ਰਮਾ ਅਰ ਦੋ ਸੂਰਯ ਦੀ ਪੰਗਤੀ (ਸ਼੍ਰੇਣੀ) ਹੈ, ਓਹ ਇਕ ਇਕ ਲੱਖ ਯੋਜਨ ਅਰਥਾਤ ਚਾਰ ਲੱਖ ਕੋਹ ਦੇ ਆਂਤਰੇ ਥੀਂ ਚਲਦੇ ਹਨ, ਜੀਕਨ ਸੂਰਯਦੀ ਪੰਗਤੀ ਦੇ ਆਂਤਰੇ ਇਕ ਪੰਗਤੀ ਚੰਦ੍ਰਮਾਦੀ ਹੈ ਇਸੇ ਪ੍ਰਕਾਰ ਚੰਦ੍ਰਮਾ ਦੀ ਪੰਗਤੀ ਦੇ ਆਂਤਰੇ ਸੂਰਯ ਦੀ ਪੰਗਤੀ ਹੈ, ਇੱਸੇ ਰੀਤ ਨਾਲ ਚਾਰ ਪੰਗਤੀ ਹਨ, ਓਹ ਇਕ ਇਕ ਚੰਦ੍ਰਮਾ ਪੰਗਤੀ ਵਿਚ ੬੬ ਚੰਦ੍ਰਮਾ ਅਰ ਇਕ ਇਕ ਸੂਰਯ ਪੰਗਤੀ ਵਿਚ ੬੬ ਸੂਰਯ ਹਨ, ਓਹ ਚਾਰੇ ਪੰਗਤੀਆਂ ਜੰਬੂ ਦ੍ਵੀਪਦੇ ਮੇਰੂ ਪਰਬਤ ਦੀ ਪ੍ਰਦਖਛਣਾ ਕਰਦੀਆਂ ਹੋਈਆਂ ਮਨੁਸ਼ ਖਛੇਤ੍ਰ ਵਿਚ ਚਾਰੇ ਪਾਸੇ ਘੁੰਮਦੀਆਂ ਹਨ ਅਰਥਾਤ ਜਿਸ ਸਮੇਂ ਜੰਬੂਦ੍ਵੀਪ ਦੇ ਮੇਰੂ ਥੀਂ ਇਕ ਸੂਰਯ ਦੱਖਛਣ ਦਿਸ਼ਾ ਵਿਚ ਵਿਚਰਦਾਉਸੇ ਵੇਲੇ ਦੂਜਾ ਸੂਰਯ ਉਤ੍ਰ ਦਿਸ਼ਾ ਵਿਚ ਫਿਰਦਾ ਹੈ. ਊਕਨ ਹੀ ਲੂਨ ਦੇ ਸਮੁੰਦ੍ਰ ਦੀ ਇਕ ਇਕ ਦਿਸ਼ਾ ਵਿਚ ਦੋ ਦੋ ਚਲਦੇ ਫਿਰਦੇ, ਧਾਤਕੀਖੰਡ ਦੇ ੬, ਕਾਲੋਦਧੀ ਦੇ ੨੧. ਪੁਸ਼ਕਰਾਰਧ ਦੇ ੩੬, ਏਸਤਰਾਂ ਸਾਰੇ ਮਿਲਕੇ ੬੬ ਸੂਰਯ ਦੱਖਛਿਣ ਦਿਸ਼ਾ ਅਰ ੬੬ ਸੂਰਯ ਉੱਤਰ ਦਿਸ਼ਾ ਵਿਚ ਅਪਨੇ ਅਪਨੇ ਕ੍ਰਮ ਨਾਲ ਫਿਰਦੇ ਹਨ। ਅਰ ਜਦ ਇਨ੍ਹਾਂ ਦੋਹਾਂ ਦਿਸ਼ਾਂ ਦੇ ਸਾਰੇ ਸੂਰਯ ਮਿਲਾਏ ਜਾਨ ਤਾਂ ੧੩੨ ਸੂਰਯ ਅਰ ਈਕਨ ਹੀ ਬਾਹਠ ਬਾਹਠ ਚੰਦ੍ਰਮਾ ਦੀ ਦੋਹਾ ਦਿਸ਼ਾਂ ਦੀ ਪੰਗਤੀਆਂ ਮਿਲ਼ਾਈਆਂ ਜਾਨ ਤਾਂ ੧੩੨ ਚੰਦ੍ਰਮਾਂ ਮਨੁਸ਼ ਲੋਕ ਵਿਚ ਚਾਲ ਚਲਦੇ ਹਨ, ਇਸੇਤਰਾਂ ਚੰਦ੍ਰਮਾਂ ਦੇ ਸੰਗ ਤਾਰੇ ਆਦੀ ਦੀ ਭੀ ਪੰਗਤੀਆਂ ਬਹੁਤ ਸਾਰੀ ਜਾਨਨੀਆਂ॥

(ਸਮੀਖਛਕ) ਹੁਨ ਵੇਖੋ ਭਰਾਵੋ! ਏਸ ਭੂਗੋਲ ਵਿਚ ੧੩੨ ਸੂਰਯ ਅਰ ੧੩੨ ਚੰਦ੍ਰਮਾਂ ਜੈਨੀਆਂ ਦੇ ਘਰ ਉਪਰ ਤਪਦੇ ਹੋਂਨਗੇ,ਭਲਾ ਜੋ ਤਪਦੇ ਹੋਂਨਗੇ ਤਾਂ ਓਹ ਜੀਉਂਦੇ ਕੀਕਨ ਹਨ ? ਅਰ ਰਾਤ ਵਿਚ ਭੀ ਸਰਦੀ ਦੇ ਮਾਰੇ ਜੈਨੀ ਲੋਗ ਜਕੜ ਜਾਂਦੇ ਹੋਂਨਗੇ ? ਅਜੇਹੀ ਅਨਹੋਂਦ ਗੱਲ ਵਿਚ ਭੂਗੋਲ ਖਗੋਲ ਦੇ ਨਾ ਜਾਨਨ ਵਾਲੇ ਫਸਦੇ ਹਨ ਹੋਰ ਨਹੀਂ। ਜਦ ਇਕ ਸੂਰਯ ਏਸ ਭੂਗੋਲ ਦੇ ਵਾਕਰ ਹੋਰੀਅਨੇਕ ਭੂਗੋਲਾਂਨੂੰ ਪ੍ਰਕਾਸ਼ਦਾਹੈ ਤਦ ਏਸ ਛੋਟੇ ਜਿਹੇ ਭੂਗੋਲਦੀ ਕੀ ਕਥਾ ਕਹਨੀ? ਅਰ ਜੇਕਰ ਜ਼ਮੀਨ ਨਾ ਫਿਰੇ ਅਰ ਸੂਰਯ ਪ੍ਰਿਥਿਵੀ ਦੇ ਚੌਹਾਂਪਾਸੇ ਨਾ ਫਿਰੇ ਤਾਂ ਕਈਕ ਵਰ੍ਹੇਆਂ ਦਾ ਦਿਨ ਅਰ ਰਾਤ ਹੋਵੇ। ਅਰ ਸੁਮੇਰੂ ਬਿਨਾ ਹਿਮਾਲਾ ਦੇ ਦੂਜਾ ਕੋਈ ਨਹੀਂ, ਏਹ ਸੂਰਯ ਦੇ ਸਾਮਨੇ ਅਜੇਹਾਹੈ ਜੀਕਨ ਘੜੇ ਦੇ ਸਾਮਨੇ ਰਾਈਦਾ ਦਾਨਾ ਭੀ ਨਹੀਂ, ਇਨ੍ਹਾਂ ਬਾਤਾਂ ਨੂੰ ਜੈਨੀ ਲੋਗ ਜਦਤਕ ਉੱਸੇ ਮਤਵਿਚ ਰਹਨਗੇ ਤਦ ਤਕ ਨਹੀਂ ਜਾਨ ਸਕਦੇ, ਕਿੰਤੂ ਸਦਾ ਹਨੇਰ ਵਿਚ ਰਹਨਗੇ॥

## ਸਮੱਤਚਰਣ ਸਹਿਯਾਸੱਈਲੋਗੀ ਛੁਸੇ ਨਿਰਬਸੇਸੰ।

## ਸੱਤਯਚਉਦਸਭਾਏ ਪੰਜਯਸੁਪਦੇਸਵਿਰਈਏ ॥

ਪ੍ਰਕਰਣ: ਭਾਗ ੪ । ਸੰਗ੍ਰਹ ਸੂਤ ੧੩੫ ॥

ਸਮਜਕ ਚਾਰਿਤ੍ਰ ਸਮੇਤ ਜੋ ਕੇਵ ਲੀ ਓਹ ਕੇਵਲ ਸਮੁਦਘਾਤ ਅਵਸਥਾ ਥੀਂ ਸਾਰੇ ਚੌਦਾਂ ਰਾਜਲੋਕ ਅਪਨੇ ਆਤਮ ਪ੍ਰਦੇਸ਼ ਕਰਕੇ ਫਿਰਨਗੇ ।

(ਸਮੀਖਛਕ) ਜੈਨੀ ਲੋਗ ੧੪ ਚੌਦਾਂ ਰਾਜ ਮੰਨਦੇ ਹਨ, ਉਨ੍ਹਾਂ ਵਿਚੋਂ ਚੌਦਵੇਂ ਦੀ ਟੀਸੀ ਉੱਪਰ ਸਰਵਾਰਥ ਸਿੱਧੀ ਵਿਮਾਨ ਦੀ ਧ੍ਵਜਾ ਥੀਂ ਉੱਪਰ ਥੋੜੀ ਦੂਰ ਉੱਤੇ ਸਿੱਧਸ਼ਿਲਾ ਤਥਾ ਦਿੱਵ ਆਕਾਸ਼ ਨੂੰ ਸ਼ਿਵਪੁਰ ਕਹਿੰਦੇ ਹਨ, ਉਸ ਵਿਚ ਕੇਵਲੀ ਅਰਥਾਤ ਜਿਨ੍ਹਾਂ ਨੂੰ ਕੇਵਲ ਗਿਆਨ, ਸਰਵੱਗਤਾ ਅਰ ਪੂਰੀ ਪਵਿਤ੍ਰਤਾ ਪ੍ਰਾਪਤ ਹੋਈ ਹੈ ਓਹ ਉਸ ਲੋਕ ਵਿਚ ਜਾਂਦੇ ਹਨ, ਅਰ ਅਪਨੇ ਆਤਮ ਪ੍ਰਦੇਸ਼ ਥੀਂ ਸਰਵੱਗ ਰਹਿੰਦੇ ਹਨ। ਜਿਸਦਾ ਪ੍ਰਦੇਸ਼ ਹੁੰਦਾ ਹੈ ਓਹ ਵਿਆਪਕ ਨਹੀਂ, ਜੋ ਵਿਆਪਕ ਨਹੀਂ ਓਹ ਸਰਵੱਗ ਕੇਵਲ ਗਿਆਨੀ ਕਦੀ ਨਹੀਂ ਹੋ ਸਕਦਾ, ਕਿਉਂਕਿ ਜਿਸਦਾ ਆਤਮਾ ਇਕ ਦੇਸ਼ੀ ਹੈ, ਓਹ ਜਾਂਦਾ, ਆਉਂਦਾ, ਅਰ ਬੱਧ, ਮੁਕਤ, ਗਿਆਨੀ, ਅਗਿਆਨੀ ਹੁੰਦਾ ਹੈ, ਸਰਵਵਿਆਪੀ, ਸਰਵੱਗ ਉਜੇਹਾ ਕਦੀ ਨਹੀਂ ਹੋ ਸਕਦਾ, ਜੋ ਜੈਨੀਆਂ ਦੇ ਤੀਰਥੰਕਰ ਜੀਵ ਰੂਪ, ਅਲਪ, ਅਲਪੱਗ ਹੋਕੇ ਠਹਰੇ ਹੋਏ ਸਨ ਓਹ ਸਰਵਵਿਆਪਕ ਸਰਵੱਗ ਕਦੀ ਨਹੀਂ ਹੋ ਸਕਦੇ, ਕਿੰਤੂ ਜੋ ਪਰਮਾਤਮਾ ਅਨਾਦੀ, ਅਨੰਤ, ਸਰਵਵਿਆਪਕ, ਸਰਵੱਗ, ਪਵਿਤ੍ਰ, ਗਿਆਨ ਸਰੂਪ ਹੈ ਉਸਨੂੰ ਜੈਨੀ ਲੋਗ ਮੰਨਦੇ ਨਹੀਂ ਕਿ ਜਿਸ ਵਿਚ ਸਰਵੱਗ ਆਦੀ ਗੁਣ ਜਿਹੇ ਚਾਹੀਦੇ ਹਨ ਉਜੇਹੇ ਘਟਦੇ ਹਨ ॥

## ਗੱਭਨਰਤਿ ਪਲਿਯਾਉ । ਤਿਗਾਉ ਉੱਕੋਸਤੇਜਹੱਨੇਣੰ ।
## ਮੁੱਛਿਮਦੁਹਾਵਿਅੰਤਮੁਹੁਅੰਗੁਲਅਸੰਖਭਾਗਤਣੂ॥੨੪੧

ਇੱਥੇ ਮਨੁੱਸ਼ ਦੋ ਪ੍ਰਕਾਰ ਦੇ ਹਨ, ਇਕ ਗਰਭ ਥੀਂ ਹੋਨ ਵਾਲੇ, ਦੂਜੇ ਜੋ ਗਰਭ ਦੇ ਬਿਨਾ ਉਤਪੰਨ ਹੋਏ। ਉਨ੍ਹਾਂ ਵਿਚੋਂ ਗਰਭ ਥੀਂ ਹੋਨ ਵਾਲੇ ਮਨੁੱਸ਼ ਦਾ ਉਤਕ੍ਰਿਸ਼ਟ ਤਿੰਨ ਪਲਜੋਪਮ ਦਾ ਆਯੁ ਜਾਨਨਾ,ਅਰ ਤਿੰਨ ਕੋਹ ਦਾ ਸ਼ਰੀਰ (ਸਮੀਖਛਕ) ਭਲਾ ਤਿੰਨ ਪਲਜੋਪਮ ਦਾ ਆਯੁ ਅਰ ਤਿੰਨ ਕੋਹ ਦੇ ਸ਼ਰੀਰ ਵਾਲੇ ਮਨੁੱਸ਼ ਏਸ ਭੂਗੋਲ ਵਿਚ ਬਹੁਤ ਥੋੜੇ ਸਮਾ ਸੱਕਨ, ਅਰ ਫਿਰ ਤਿੰਨ ਪਲਜੋਪਮ ਦੀ ਆਯੁ ਜੀਕਨ ਕਿ ਪਹਿਲਾਂ ਲਿਖ ਆਏ ਹਾਂ ਉੱਨੇ ਸਮੇਂ ਤਕ ਜੀਉਨ ਤਾਂ ਉਕਨ ਹੀ ਉਨ੍ਹਾਂ ਦੀ ਔਲਾਦ ਭੀ ਤਿੰਨ ਕੋਹ ਦੇ ਸ਼ਰੀਰ ਵਾਲੀ ਹੋਨੀ ਚਾਹੀਏ, ਜੀਕਨ ਬੰਬਈ ਦੇ ਸ਼ੈਹਰ ਵਿਚ ਦੋ ਅਰ ਕਲਕੱਤਾ ਅਜੇਹੇ ਸ਼ੈਹਰ ਵਿਚ ਤਿੰਨ ਵਾ ਚਾਰ ਮਨੁੱਸ਼ ਰਹ ਸੱਕਦੇ ਹਨ, ਜੋ ਅਜੇਹਾ ਹੈ ਤਾਂ

ਜੈਨੀਆਂ ਨੇ ਇਕ ਨਗਰ ਵਿਚ ਲਖਾਂ ਮਨੁੱਸ਼ ਲਿਖੇ ਹਨ ਤਾਂ ਉਨ੍ਹਾਂਦੇ ਰਹਨੇ ਦਾ ਨਗਰ ਭੀ ਲਖਾਂ ਕੋਹਾ ਦਾ ਚਾਹੀਏ, ਤਾਂ ਸਾਰੇ ਭੂਗੋਲ ਵਿਚ ਉਜੇਹਾ ਇਕ ਨਗਰ ਭੀ ਨਾ ਬਸ ਸੱਕੇ ॥

**ਪਣਯਾ ਲਲਰਕ ਯੋਯਣ। ਵਿਰਕੰਭਾ ਸਿੱਧਸ਼ਿਲ ਫਲਿਹਵਿਮਲਾ। ਤਦੁ ਵਰਿ ਗਜੋਯਣੰਤੇ ਲੋਗੰਤੇ ਤੱਛ ਸਿੱਧਠਿਈ॥ ੨੫੯॥**

ਜੋ ਸਰਵਾਰਥਸਿੱਧੀ ਵਿਮਾਨਦੀ ਧ੍ਵਜਾਥੀਂ ਉੱਪਰ ੧੨ਯੋਜਨ ਸਿੱਧਸ਼ਿਲਾ ਹੈ ਓਹ ਵਾਟਲਾ ਅਰ ਲੰਬੇਪਨ ਅਰ ਪੋਲਪਨ ਵਿਚ ੪੫ ਪੰਤਾਲੀ ਪੰਤਾਲੀ ਲੱਖ ਯੋਜਨ ਅੰਦਾਜ਼ ਦੀ ਹੈ, ਓਹ ਸਭ ਧਵਲਾ, ਅਰਜੁਨ, ਸੋਨਾ ਰੂਪ ਬਲੌਰ ਦੇ ਵਾਕਰ ਨਿਰਮਲ ਸਿੱਧਸ਼ਿਲਾ ਦੀ ਸਿੱਧਭੂਮੀ ਹੈ, ਇਸਨੂੰ ਕੋਈ "ਈਸ਼ਤ" "ਪ੍ਰਾਗਭਰਾ" ਅਜੇਹਾ ਨਾਮ ਕਹਿੰਦੇ ਹਨ, ਏਹ ਸਰਵਾਰਥ ਸਿੱਧਸ਼ਿਲਾ ਵਿਮਾਨ ਥੀਂ ੧੨ ਯੋਜਨ ਅਲੋਕਭੀ ਹੈਏਹਪਰਮਾਰਥ ਕੇਵਲੀਸ਼੍ਰੁਤ ਜਾਨਦਾਹੈ, ਏਹ ਸਿੱਧਸ਼ਿਲਾ ਸਰਵਾਰਥ ਵਿਚਕਾਰਲੇ ਭਾਗ ਵਿਚੋਂ ੮ ਯੋਜਨ ਮੋਟੀ ਹੈ। ਉੱਥੋਂ ਥੀਂ ੪ ਦਿਸ਼ਾ ਅਰ ੪ ਉਪਦਿਸ਼ਾ ਵਿਚ ਘਟਦੀ ਘਟਦੀ ਮੱਖੀ ਦੇ ਖੰਬ ਦੇ ਵਾਕਰ ਪਤਲੀ ਉੱਤਾਨ ਛਤ੍ਰ ਅਰ ਆਕਾਰ ਕਰਕੇ ਸਿੱਧਸ਼ਿਲਾ ਦੀ ਸਥਾਪਨਾ ਹੈ, ਉਸ ਸ਼ਿਲਾ ਥੀਂ ਉੱਪਰ ਇਕ ਯੋਜਨ ਦੇ ਅੰਤਰੇ ਲੋਕਾਂਤ ਹੈ, ਉੱਥੇ ਸਿੱਧਾਂ ਦਾ ਡੇਰਾ ਹੈ। (ਸਮੀਖਛਕ) ਹੁਨ ਵਿਚਾਰਨਾ ਚਾਹੀਏ ਕਿ ਜੈਨੀਆਂ ਦੀ ਮੁਕਤੀ ਦੀ ਜਗਹ ਸਰਵਾਰਥ ਸਿੱਧੀ ਵਿਮਾਨ ਦੀ ਧ੍ਵਜਾ ਦੇ ਉੱਪਰ ੪੫ ਪੰਤਾਲੀ ਲੱਖ ਯੋਜਨ ਦੀ ਸ਼ਿਲਾ ਅਰਥਾਤਭਾਵੇਂ ਅਜੇਹੀ ਅੱਛੀ ਅਰ ਨਿਰਮਲ ਹੋਵੇ ਤਾਂ ਭੀ ਉਸ ਵਿਚ ਰਹਨ ਵਾਲੇ ਮੁਕਤ ਜੀਵ ਇਕ ਤਰਾਂ ਦੇ ਬੱਧ ਹਨ, ਕਿਉਂਕਿ ਉਸ ਸ਼ਿਲਾ ਥੀਂ ਬਾਹਰ ਨਿਕਲਨ ਵਿਚ ਮੁਕਤੀ ਦੇ ਸੁਖ ਥੀਂ ਛੁਟ ਜਾਂਦੇ ਹੋਂਨਗੇ, ਅਰ ਜੋ ਅੰਦਰ ਰਹਿੰਦੇ ਹੋਂਨਗੇ ਤਾਂ ਉਨ੍ਹਾਂ ਨੂੰ ਹਵਾ ਭੀ ਨਾ ਲਗਦੀ ਹੋਵੇਗੀ, ਏਹ ਨਿਰਾ ਕਲਪਨਾ ਮਾਤ੍ਰ ਅਵਿਦਵਨਾਂ ਦੇ ਫਸਾਨ ਦੇ ਵਾਸਤੇ ਭ੍ਰਮ ਜਾਲ ਹੈ।

**ਵਿਤਿਚਉਰਿੰ ਦਿਸ ਸਰੀਰੰ। ਵਾਰ ਸਜੋਯਣਤਿ ਕੋਸਚ ਉਕੋਸੰ ਜੋਯਣਸਹਸ ਪਣਿਦਿਯ। ਉਹੇ ਵੁੱਛਿਤਿ ਵਿਸੇਸੰਤੁ॥** ਪ੍ਰਕਰਣਰਤਨਸਾਰ ਭਾਗ ੪। ਸੰਗ੍ਰਹ० ਸੂਤ੍ਰ ੨੬੭॥

ਸਮਾਨਪਨ ਥੀਂ ਇਕ ਇੰਦ੍ਰੀਦਾ ਸ਼ਰੀਰ ਹਜ਼ਾਰ ਯੋਜਨ ਦੇ ਸ਼ਰੀਰ ਵਾਲਾ ਬੜਾ ਜਾਨਨਾ, ਅਰ ਦੋ ਇੰਦ੍ਰੀ ਵਾਲੇ ਜੋ ਸ਼ੰਖ ਆਦੀ ਦਾ ਸ਼ਰੀਰ ੧੨

ਯੋਜਨ ਦਾ ਜਾਨਨਾ, ਅਰ ਚਾਰ ਇੰਦ੍ਰੀ ਭੌਰੇ ਆਦੀ ਦਾ ਸ਼ਰੀਰ ਚਵਾਂ ਕੋਹਾਂ ਦਾ, ਅਰ ਪੰਜ ਇੰਦ੍ਰੀ ਇਕ ਹਜ਼ਾਰ ਯੋਜਨ ਅਰਥਾਤ ੪ ਹਜ਼ਾਰ ਕੋਹਾਂ ਦੇ ਸ਼ਰੀਰ ਵਾਲੇ ਜਾਨਨਾ। ( ਸਮੀਖਛਕ ) ਚਾਰ ਚਾਰ ਹਜ਼ਾਰ ਕੋਹ ਦੇ ਅੰਦਾਜ਼ੇ ਵਾਲੇ ਸ਼ਰੀਰਧਾਰੀ ਹੋਨ ਤਾਂ ਭੂਗੋਲ ਵਿਚ ਤਾਂ ਬਹੁਤ ਥੋੜੇ ਮਨੁਸ਼ ਅਰਥਾਤ ਸੈਂਕੜੇ ਮਨੁੱਸ਼ਾਂ ਨਾਲ ਭੂਗੋਲ ਠੋਕ ਕੇ ਭਰੀ ਜਾਵੇ, ਕਿਸੇ ਦੇ ਚਲਨੇ ਦੀ ਜਗਹ ਭੀ ਨਾ ਰਹੇ, ਫਿਰ ਓਹ ਜੈਨੀਆਂ ਥੀਂ ਰਹਨ ਦਾ ਠਿਕਾਨਾ ਅਰ ਰਸਤਾ ਪੁੱਛਨ, ਅਰ ਜੋ ਇਨ੍ਹਾਂ ਨੇ ਲਿਖਿਆ ਹੈ ਤਾਂ ਅਪਨੇ ਘਰ ਵਿਚ ਰਖ ਲੈਨ, ਪਰੰਤੂ ਚਾਰ ਹਜ਼ਾਰ ਕੋਹਾਂ ਦੇ ਸ਼ਰੀਰ ਵਾਲੇ ਨੂੰ ਗੁਜ਼ਾਰੇ ਵਾਸਤੇ ਕੋਈ ਇਕ ਦੇ ਲਈ ੩੨ ਬੱਤੀ ਹਜ਼ਾਰ ਕੋਹਦਾ ਘਰ ਤਾਂ ਚਾਹੀਏ, ਅਜੇਹੇ ਇਕ ਘਰਦੇ ਬਨਾਨ ਵਿਚ ਜੈਨੀਆਂ ਦਾ ਸਾਰਾ ਧਨ ਮੁਕ ਜਾਵੇ ਤਾਂ ਭੀ ਘਰ ਨਾ ਬਨ ਸੱਕੇ, ਇੱਨੇ ਘੜੇ ਅੱਠ ਹਜ਼ਾਰ ਕੋਹਦੀ ਛੱਤ ਬਨਾਨ ਦੇ ਲਈ ਵਲੇ ਕਿਥੋਂ ਥੀਂ ਲਿਆਉਂਨਗੇ ? ਅਰ ਜੋ ਉਸ ਵਿਚ ਥੰਮ ਲਗਾਨ ਤਾਂ ਓਹ ਅੰਦਰ ਵੜ ਭੀ ਨਹੀਂ ਸਕਦਾ, ਏਸ ਲਈ ਅਜੇਹੀ ਗੱਲਾਂ ਮਿਥਿਆ ਹੋਇਆ ਕਰਦੀਆਂ ਹਨ।

**ਤੇ ਥੂਲਾ ਪੱਲੇ ਵਿਹੁਸਿ ਖਿਜਾਚੇ ਬਹੁਤਿ ਸੱਬੇਵਿ।**
**ਤੇਇੱਕਿੱਕ ਅਸੰਖੇ। ਸੁਹੁਮੇ ਖੰਮੇ ਪਕੱਪੇਹ॥**

ਪ੍ਰਕਰਣ: ਭਾਗ ੪। ਲਘੁਖਛੇਤ੍ਰ ਸਮਾਸਪ੍ਰਕਰਣ ਸੂਤ੍ਰ ੪॥

ਪੂਰਵੋਕਤ ਇਕ ਉਂਗਲ ਲੋਮਦੇ ਖੰਡਿਆਂ ਨਾਲ ੪ ਕੋਹਦਾ ਚੌਰਸ ਅਰ ਉੱਨਾ ਹੀ ਡੂੰਘਾ ਖੂਹ ਹੋਵੇ, ਉਂਗਲ ਜੇਡਾ ਲੋਮ ਦਾ ਖੰਡ, ਸਬ ਮਿਲਕੇ ਵੀਹ ਲੱਖ ਸਤਾਨਵੇਂ ਹਜ਼ਾਰ ਇਕ ਸੌ ਬਵੰਜਾ ਹੁੰਦੇ ਹਨ, ਵਧੀਕ ਥੀਂ ਵਧੀਕ (੩੩੦੭੬੨੧੦੪" ੨੪੬੫੬੨੫" ੪੨੧੯੯੬੦" ੯੭੫੩੬੦੦" ੦੦੦੦੦੦੦ ਤੇਤੀ ਕ੍ਰੋੜਾ ਕ੍ਰੋੜੀ, ਸਤਲਖ ਬਾਹਠ ਹਜ਼ਾਰ ਇਕਸੌ ਚਾਰ ਕੋੜਾਕੋੜੀ ਚੌਵੀ ਲਖ ਪੈਂਠ ਹਜਾਰ ਛੀ ਸੌ ਪੰਜੀ ਇੱਨੇ ਕੋੜਾ ਕੋੜੀ, ਤਥਾ ਬਤਾਲੀ ਲਖ ਉੱਨੀ ਹਜ਼ਾਰ ਨੌਂ ਸੌ ਸਠ ਇਨੇ ਕੋੜਾ ਕੋੜੀ, ਤਥਾ ਸਤਾਨਵੇਂ ਲਖ ਤ੍ਰਵੰਜਾ ਹਜ਼ਾਰ ਅਰ ਛੀਸੌ ਕੋੜਾ ਕੋੜੀ" ਇੱਨੀ ਵਾਟਲਾ ਘਨ ਯੋਜਨ ਪਲਯੋਪਮ ਵਿਚ ਸਾਰੇ ਸਥੂਲ ਰੋਮਖੰਡ ਦੀ ਸੰਖਿਆ ਹੋਵੇ. ਏਹ ਭੀ ਗਿਨਤੀਕਾਲ ਹੁੰਦਾ ਹੈ, ਪੂਰਵੋਕਤ ਇਕਲੋਮ ਖੰਡ ਦੇ ਅਨਗਿਣਤ ਖੰਡ ਮਨਥੀਂ ਕਲਪੇ ਤਦ ਅਨਗਿਣਤ ਸੂਖਛਮ ਰੋਮਾਣੂ ਹੋਨ। ( ਸਮੀਖਛਕ ) ਹੁਨ ਦੇਖੋ ! ਇਨ੍ਹਾਂਦੀ ਗਿਨਤੀ ਦੀ ਰੀਤ ਇਕ ਉਂਗਲ ਬਰਾਬਰ ਲੋਮਦੇ ਕਿੰਨੇ ਟੁਕੜੇ ਕੀਤੇ, ਏਹ ਕਦੀ ਕਿਸੇਦੀ ਗਿਨਤੀ ਵਿਚ ਆ ਸਕਦੇ ਹਨ ? ਅਰ ਉਸਦੇ ਪਿਛੋਂ ਮਨ ਥੀਂ ਅਨਗਿਣਤ ਖੰਡ ਕਲਪਦੇ ਹਨ, ਏਸਥੀਂ ਏਹਭੀ ਸਿੱਧ ਹੁੰਦਾ ਹੈ ਕਿ ਪੂਰਵੋਕਤ ਖੰਡ ਹੱਥ ਨਾਲ ਕੀਤੇ ਹੋਨਗੇ, ਜਦਹਥ ਥੀਂ ਨਾ ਹੋਸਕੇ ਤਦ ਮਨ ਨਾਲ ਕੀਤੇ. ਭਲਾ ਏਹ

ਬਾਤ ਕਦੀ ਹੋਨ ਵਾਲੀ ਹੋ ਸਕਦੀ ਹੈ ਕਿ ਇਕ ਉਂਗਲ ਵਾਲ ਦੇ ਅਨਗਿਣਤ ਟੁਕੜੇ ਹੋ ਸੱਕਨ ?॥

**ਜੰਬੂਦੀਪਪਮਾਣੰ ਗੁਲਜੋਯਾਣਲਰਕ ਵੱਟਵਿਰਕੰਭੀ। ਲਵਣਾਈਯਾਸੇਸਾ। ਬਲਯਾ ਭਾਦੁਗੁਣਦੁਗੁਣਾਯ॥**

ਪ੍ਰਕਰਣਃ ਭਾਗ ੪। ਲਘੁਖਛੇਤ੍ਰ ਸਮਾਃ ਸੂਤ੍ਰ ੧੨॥

ਪਹਿਲਾਂ ਜੰਬੂਦ੍ਵੀਪ ਦਾ ਲੱਖ ਯੋਜਨ ਦਾ ਅੰਦਾਜ਼ਾ ਅਰ ਪੋਲਾ ਹੈ, ਅਰ ਬਾਕੀ ਲੂਨ ਆਦੀ ਸਤ ਸਮੁੰਦ੍ਰ, ਸਤ ਦ੍ਵੀਪ, ਜੰਬੂਦ੍ਵੀਪ ਦੇ ਅੰਦਾਜ਼ੇ ਥੀਂ ਦੂਨੇ ਦੂਨ ਹਨ, ਇਸ ਇਕ ਪ੍ਰਿਥਿਵੀ ਵਿਚ ਜੰਬੂਦ੍ਵੀਪ ਆਦੀ ਸੱਤ ਦ੍ਵੀਪ ਅਰ ਸਤ ਸਮੁੰਦ੍ਰ ਹਨ, ਜੀਕਨ ਕਿ ਪਹਿਲੇ ਲਿਖ ਆਏ ਹਾਂ। (ਸਮੀਖਛਕ) ਹੁਨ ਜੰਬੂਦ੍ਵੀਪ ਥੀਂ ਦੂਜਾ ਦ੍ਵੀਪ ਦੋ ਲਖ ਯੋਜਨ, ਤੀਜਾ ਚਾਰ ਲਖ ਯੋਜਨ, ਚੌਥਾ ਅਠ ਲਖ ਯੋਜਨ, ਪੰਜਵਾਂ ਸੋਲਾਂ ਲਖ ਯੋਜਨ, ਛੀਵਾਂ ਬੱਤੀ ਲਖ ਯੋਜਨ, ਅਰ ਸਤਵਾਂ ਚੌਂਠ ਲਖ ਯੋਜਨ, ਅਰ ਉੱਨੇ ਅੰਦਾਜੇ ਵਾ ਉਨ੍ਹਾਂ ਥੀਂ ਵਧੀਕ ਸਮੁੰਦ੍ਰ ਦੇ ਅੰਦਾਜ਼ੇ ਥੀਂ ਇਸ ਪੰਦ੍ਰਾਂ ਹਜ਼ਾਰ ਘੇਰੇ ਵਾਲੀ ਭੂਗੋਲ ਵਿਚ ਕਿਸਤਰਾਂ ਸਮਾ ਸਕਦੇ ਹਨ ? ਇਸ ਥੀਂ ਏਹ ਬਾਤ ਨਿਰੀ ਮਿਥਿਆ ਹੈ॥

**ਕੁਰੁਨਇਚੁਲਸੀ ਸਹਸਾ। ਛੱਚੇਵੰਤਰਨਈ ਉਪਇ ਵਿਜਯੇ। ਦੋਦੋਮਹਾਨਈਉ। ਚਨੁਦਸ ਸਹਸਾਉਪੱਤੇਯੰ॥**

ਪ੍ਰਕਰਣਃ ਭਾਗ ੪। ਲਘੁਖਛੇਤ੍ਰ ਸਮਾਃ ਸੂਤ੍ਰ ੬੩।

ਕੁਰੁਖਛੇਤ੍ਰ ਵਿਚ ੮੪ ਚੁਰਾਸੀ ਹਜ਼ਾਰ ਨਦੀਆਂ ਹਨ।(ਸਮੀਖਛਕ)ਭਲਾ ਕੁਰੁਖਛੇਤ੍ਰ ਬਹੁਤ ਛੋਟਾ ਦੇਸ਼ ਹੈ ਉਸਨੂੰ ਨਾ ਦੇਖਕੇ ਇਕ ਮਿਥਿਆ ਬਾਤ ਲਿਖਨ ਵਿਚ ਇਨ੍ਹਾਂ ਨੂੰ ਲਜਿਆ ਭੀ ਨਾ ਆਈ॥

**ਯਾਮੁੱਤਰਾ ਉਤਾਉ। ਇਗੇਗ ਸਿੰਹਾਸਣਾਉ ਅਇ-ਪੁੱਬੈ। ਚਉ ਸੁ ਵਿਤਾਸ ਨਿਆਸਣ, ਦਿਸਿਭਵਜਿਣ ਮੱਜਣੰ ਹੋਈ॥** ਪ੍ਰਕਰਣ० ਭਾਗ ੪। ਲਘੁਖਛੇਤ੍ਰ ਸਮਾਃ ਸੂਤ੍ਰ ੧੧੯॥

ਉਸ ਸ਼ਿਲਾਦੇ ਵਿਸ਼ੇਸ਼ ਦੱਖਛਿਣ ਅਰ ਉੱਤਰ ਦਿਸ਼ਾ ਵਿਚ ਇਕ ਇਕ ਸਿੰਘਾਸਨ ਜਾਨਨਾ ਚਾਹੀਏ, ਉਨ੍ਹਾਂ ਸ਼ਿਲਾਦੇ ਨਾਮ ਦੱਖਛਿਣ ਦਿਸ਼ਾਵਿਚ ਅਤੀ ਪਾਂਡੂ ਕੰਬਲਾ, ਉੱਤਰ ਦਿਸ਼ਾ ਵਿਚ ਅਤੀਰਿਕਤ ਕੰਬਲਾ ਸ਼ਿਲਾਹੈ, ਉਨ੍ਹਾਂ ਸਿੰਘਾਸਨਾਂ ਉੱਪਰ ਤੀਰਥੰਕਰ ਬੈਠਦੇ ਹਨ। ( ਸਮੀਖਛਕ ) ਵੇਖੋ! ਇਨ੍ਹਾਂ। ਦੇ ਤੀਰਥੰਕਰਾਂ ਦੇ ਜਨਮ ਉਤਸਵ ਆਦੀ ਕਰਨੇ ਦੀ ਸ਼ਿਲਾ ਨੂੰ ਅਜੇਹੀ ਹੀ

ਮੁਕਤੀ ਦੀ ਸਿੱਧਸ਼ਿਲਾ ਹੈ, ਅਜੇਹੀਆਂ ਇਨ੍ਹਾਂ ਦੀਆਂ ਬਹੁਤ ਸਾਰੀਆਂ ਬਾਤਾ ਗੋਲ ਮਾਲ ਹਨ, ਕਿੱਥੋਂ ਤਕ ਲਿਖੀਏ, ਕਿੰਤੂ ਜਲ ਛਾਨ ਕੇ ਪੀਨਾ, ਅਰ ਸੂਖਛਮ ਜੀਵਾਂ ਉੱਪਰ ਨਾਮ ਮਾਤ੍ਰ ਦਇਆ ਕਰਨੀ, ਰਾਤਨੂੰ ਭੋਜਨ ਨਾ ਕਰਨਾ, ਏਹ ਤਿੰਨ ਬਾਤਾਂ ਅੱਛੀਆਂ ਹਨ, ਬਾਕੀ ਜਿੰਨਾ ਇਨਾਂ ਦਾ ਕਹਨਾ ਹੈ ਸਾਰਾ ਅਸੰਭਵ ਹੈ, ਇੱਨੇ ਹੀ ਲਿਖਨੇ ਥੀਂ ਬੁਧਵਾਨ ਲੋਕ ਬਹੁਤ ਸਾਰਾ ਜਾਨ ਲੈਨਗੇ, ਥੋੜਾ ਜਿਹਾ ਏਹ ਦ੍ਰਿਸ਼੍ਟਾਂਤ ਮਾਤ੍ਰ ਲਿਖਿਆ ਹੈ ਜੋ ਇਨ੍ਹਾਂ ਦੀਆਂ ਅਨਹੋਂਦ ਗੱਲਾਂ ਸਾਰੀਆਂ ਲਿਖੀਏ ਤਾਂ ਇੱਨੇ ਪੁਸਤਕ ਹੋਜਾਂਨ ਕਿ ਇਕ ਪੁਰੁਸ਼ ਉਮਰ ਭਰ ਵਿਚ ਪੜ੍ਹ ਭੀ ਨਾ ਸਕੇ, ਏਸ ਲਈ ਜੀਕਨ ਇਕ ਹਾਂਡੀ ਵਿਚ ਉਬਲਦੇ ਚਾਵਲਾਂ ਵਿਚੋਂ ਇਕ ਚਾਵਲ ਦੀ ਪਰੀਖਛਾ ਕਰਨ ਥੀਂ ਕੱਚੇ ਵਾ ਪੱਕੇ ਹਨ ਸਾਰੇ ਚਾਵਲ ਮਲੂਮ ਹੋਜਾਂਦੇ ਹਨ, ਈਕਨ ਹੀ ਏਸ ਥੋੜੇ ਜਿਹੇ ਲੇਖ ਥੀਂ ਸੱਜਨ ਲੋਗ ਬਹੁਤਸਾਰੀਆਂ ਗੱਲਾਂ ਸਮਝ ਲੈਂਨਗੇ, ਬੁਧਵਾਨਾਂ ਦੇ ਸਾਮਨੇ ਬਹੁਤ ਲਿਖਨਾ ਜਰੂਰੀ ਨਹੀਂ, ਕਿਉਂਕਿ ਦਿਗਦਰਸ਼ਨ ਵਾਕਰ ਸਾਰੇ ਮਤਬਲ ਨੂੰ ਬੁਧਵਾਂਨ ਲੋਕ ਜਾਨ ਹੀ ਲੈਂਦੇ ਹਨ। ਏਸਤੋਂ ਅੱਗੇ ਈਸਾਈਆਂ ਦੇ ਮਤਦੇ ਵਿਸ਼ੇ ਵਿਚ ਲਿਖਿਆ ਜਾਵੇਗਾ ॥

ਇਤਿ ਸ਼੍ਰੀਮੱਦਯਾਨੰਦਸਰਸ੍ਵਤੀਸ੍ਵਾਮਿਕ੍ਰਿਤੇ ਸਤ੍ਯਾਰਥਪ੍ਰਕਾਸ਼ੇ ਸੁਭਾਸ਼ਾਵਿਭੂਸ਼ਿਤੇ ਨਾਸਤਿਕ ਮਤਮਤਾਂਤਰਗਤ ਚਾਰਵਾਕ, ਬੌੱਧ, ਜੈਨਮਤ ਖੰਡਨ ਮੰਡਨ ਵਿਸ਼ਯੇ ਦ੍ਵਾਦਸ਼ਃ ਸਮੁੱਲਾਸਃ ਸੰਪੂਰਣਃ ॥੧੨॥

———o———

ਸ਼੍ਰੀਮੱਦਯਾਨੰਦਸਰਸ੍ਵਤੀਸ੍ਵਾਮੀਕ੍ਰਿਤ ਸਤ੍ਯਾਰਥਪ੍ਰਕਾਸ਼ ਸੁਭਾਸ਼ਾਵਿਭੂਸ਼ਿਤ ਨਾਸਤਿਕ ਚਾਰਵਾਕ, ਬੌੱਧ ਜੈਨ ਮਤਮਤਾਂਤਰ ਖੰਡਨ ਮੰਡਨ ਵਿਸ਼ਯ ਦਾ ਬਾਰ੍ਹਵਾਂ ਸਮੁੱਲਾਸ ਸਮਾਪਤ ਹੋਇਆ ॥ ੧੨ ॥

———o———

# ਅਨੁਭੂਮਿਕਾ।

—o—

ਜੋ ਇਹ ਬਾਇਬਲ ਦਾ ਮਤ ਹੈ ਓਹ ਨਿਰਾ ਈਸਾਈਆਂ ਦਾ ਹੀ ਹੈ ਸੋ ਨਹੀਂ, ਕਿੰਤੂ ਏਸਥੀਂ ਯਹੂਦੀ ਆਦੀ ਭੀ ਗ੍ਰਹਣ ਹੁੰਦੇ ਹਨ, ਜੋ ਇੱਥੇ (੧੩) ਤੇਰੂਵੇਂ ਸਮੁੱਲਾਸ ਵਿੱਚ ਈਸਾਈ ਮਤਦੇ ਵਿਸ਼ਯ ਵਿਚ ਲਿਖਿਆ ਹੈ ਏਸਦਾ ਇਹੀ ਪ੍ਰਯੋਜਨ ਹੈ ਕਿ ਅਜਕਲ ਬਾਇਬਲ ਦੇ ਮਤ ਵਿਚ ਈਸਾਈ ਮੁੱਖ ਹੋ ਰਹੇ ਹਨ, ਅਰ ਯਹੂਦੀ ਆਦੀ ਗੌਣ ਹਨ, ਮੁੱਖਦੇ ਗ੍ਰਹਣ ਕੀਤਿਆਂ ਗੌਣ ਦਾ ਗ੍ਰਹਣ ਹੋ ਜਾਂਦਾ ਹੈ, ਏਸ ਕਰਕੇ ਯਹੂਦੀਆਂ ਦਾ ਮਤ ਭੀ ਗ੍ਰਹਣ ਸਮਝ ਲੌ, ਇਨ੍ਹਾਂ ਦਾ ਜੋ ਵਿਸ਼ਾ ਇੱਥੇ ਲਿਖਿਆ ਹੈ ਸੋ ਨਿਰਾ ਬਾਇਬਲ ਵਿਚੋਂ ਕਿ ਜਿਸਨੂੰ ਈਸਾਈ ਅਰ ਯਹੂਦੀ ਆਦੀ ਸਾਰੇ ਮੰਨਦੇ ਹਨ, ਅਰ ਇਸੇ ਗ੍ਰੰਥ ਨੂੰ ਅਪਨੇ ਧਰਮ ਦਾ ਮੂੱਢ ਕਾਰਣ ਸਮਝਦੇ ਹਨ, ਏਸ ਗ੍ਰੰਥ ਦੇ ਅਨੁਵਾਦ ਬਹੁਤਸਾਰੇ ਹੋਏ ਹਨ, ਜੇਹੜੇ ਇਨ੍ਹਾਂ ਦੇ ਮਤ ਵਿਚ ਵਡੇ ਵਡੇ ਪਾਦਰੀ ਹਨ ਉਨ੍ਹਾਂਨੇ ਕੀਤੇ ਹਨ, ਉਨ੍ਹਾਂ ਵਿਚ ਦੇਵਨਾਗਰੀ ਵਾ ਸੰਸਕ੍ਰਿਤ ਬੋਲੀ ਅੰਦਰ ਵੇਖਕੇ ਮੈਨੂੰ ਬਾਇਬਲ ਉੱਤੇ ਬਹੁਤਸਾਰੀਆਂ ਸ਼ੰਕਾ ਹੋਈਆਂ ਹਨ, ਉਨ੍ਹਾਂ ਵਿਚੋਂ ਥੋੜੀਆਂ ਜੇਹੀਆਂ ਇਸ ਤੇਰੂਵੇਂ ੧੩ ਸਮੁੱਲਾਸ ਵਿਚ ਸਾਰਿਆਂ ਦੇ ਵਿਚਾਰ ਵਾਸਤੇ ਲਿਖੀਆਂ ਹਨ, ਏਹ ਲੇਖ ਨਿਰਾ ਸੱਚ ਦੇ ਵਧਾਉਨ ਵਾਸਤੇ ਅਰ ਝੂਠ ਦੇ ਘਟਾਉਨ ਵਾਸਤੇ ਹੈ, ਨਾ ਕਿ ਕਿਸੇ ਨੂੰ ਦੁਖਾਨੇ, ਯਾਂ ਨੁਕਸਾਨ ਕਰਨੇ, ਯਾ ਝੂਠੇ ਦੋਸ਼ ਲਗਾਨੇ ਵਾਸਤੇ ਹੈ, ਏਸਦਾ ਪ੍ਰਯੋਜਨ ਉੱਤਰ ਦੇ ਲੇਖ ਵਿਚ ਸਬ ਕੋਈ ਸਮਝ ਲੈਂਨਗੇ ਕਿ ਇਹ ਗ੍ਰੰਥ ਕੇਹਾ ਹੈ, ਅਰ ਇਨ੍ਹਾਂ ਦਾ ਮਤ ਭੀ ਕੇਹਾ ਹੈ, ਏਸ ਲੇਖ ਕਰਕੇ ਇਹੋਹੀ ਮਤਬਲ ਹੈ ਕਿ ਸਾਰੇ ਮਨੁੱਸ਼ ਮਾਤ੍ਰ ਨੂੰ ਵੇਖਨਾ, ਸੁਨਨਾ, ਲਿਖਨਾ ਆਦਿ ਕਰਨਾ ਸੁਖੱਲਾ ਹੋਵੇਗਾ, ਅਰ ਪਖਛੀ ਅਰਥਾਤ (ਕਿਸੀ ਮਤ ਨੂੰ ਲੈਕੇ ਝਗੜਨੇ ਵਾਲਾ) ਪ੍ਰਤੀਪਖਛੀ ਅਰਥਾਤ (ਉਲਟੇ ਪਖਛ ਨੂੰ ਲੈਕੇ ਝਗੜਨੇ ਵਾਲਾ) ਹੋਕੇ ਈਸਾਈ ਮਤ ਦਾ ਜਾਂਚਨਾ ਸਬ ਕੋਈ ਕਰ ਸਕਨਗੇ, ਏਸਥੀਂ ਇਕ ਏਹ ਮਤਲਬ ਸਿੱਧ ਹੋਵਗਾ ਕਿ ਮਨੁੱਸ਼ਾਂ ਨੂੰ ਧਰਮ ਸੰਬੰਧੀ ਗਿਆਨ ਵਧਕੇ ਜਿਹਾ ਕਿ ਚਾਹੀਦਾ ਹੈ ਸੱਚਾ, ਝੂਠਾ ਮਤ, ਅਰ ਕਰਨੇ ਯੋਗ, ਨਾ ਕਰਨੇ ਯੋਗ, ਕਰਮ ਸੰਬੰਧੀ ਵਿਸ਼ਾ ਅਰਥਾਤ (ਜਿਸ ਵਿਸ਼ਯ ਦਾ ਕਰਮ ਦੇ ਨਾਲ ਸੰਬੰਧ ਹੈ) ਪ੍ਰਤਖਛ ਹੋਕੇ ਸੱਚਾ ਅਰ ਕਰਨੇ ਯੋਗ ਕਰਮ ਦਾ ਅੰਗੀਕਾਰ, ਝੂਠਾ ਅਰ ਨਾ ਕਰਨੇ ਯੋਗ ਕਰਮ ਦਾ ਛੱਡ ਦੇਨਾ ਸਹਜਨਾਲ

ਹੋ ਸੱਕੇਗਾ। ਸਬ ਮਨੁਸ਼ਾਂਨੂੰ ਚਾਹੀਦਾਹੈ ਕਿ ਸਾਰਿਆਂ ਦੇ ਮਤ ਵਿਸ਼ਯਦ ਗ੍ਰੰਥਾਂਨੂੰ ਵੇਖ, ਸਮਝਕੇ ਕੁਝ ਸੰਮਤੀ ਯਾ ਅਸੰਮਤੀ ਦੇਨਯਾ ਲਿਖਨ.ਨਹੀਂ ਤਾਂ ਸੁਨਿਆ ਕਰਨ, ਕਿਸ ਕਰਕੇ ਜਿਸਤਰਾਂ ਨਾਲ ਪੜ੍ਹਨੇ ਕਰਕੇ ਪੰਡਿਤ ਹੁੰਦਾ ਹੈ ਉਸੇਤਰਾਂ ਸੁਨਨ ਨਾਲ ਬਹੁਸ਼੍ਰੁਤ ( ਬਹੁਤਾ ਵਾਕਬ ) ਹੁੰਦਾ ਹੈ, ਜੇਕਰ ਸੁਨਨੇ ਵਾਲਾ ਦੂਸਰੇ ਨੂੰ ਨਾ ਸਮਝਾ ਸੱਕੇ ਤਾਂ ਭੀ ਆਪ ਤਾਂ ਸਮਝ ਹੀ ਜਾਂਦਾ ਹੈ, ਜੇਹੜੇ ਕੋਈ ਪਖਛਪਾਤ ਰੂਪੀ ਸਵਾਰੀ ਉੱਤੇ ਚੜ੍ਹਕੇ ਵੇਖਦੇ ਹਨ ਉਨ੍ਹਾਂ ਨੂੰ ਨਾ ਅਪਨੇ ਅਰ ਨਾ ਪਰਾਏ ਗੁਣ ਦੋਸ਼ ਮਲੂਮ ਹੋ ਸੱਕਦੇ ਹਨ, ਮਨੁਸ਼ ਦਾ ਆਤਮਾ ਯਥਾਯੋਗਤ ਸੱਚ ਝੂਠਦੇ ਨਿਖੇੜਨੇ ਦਾ ਬਲ ਰੱਖਦਾ ਹੈ, ਜਿੱਨਾ ਅਪਨਾ ਪੜ੍ਹਿਆ ਯਾ ਸੁਨਿਆ ਹੋਇਆ ਹੈ ਉੱਨਾ ਨਿਸ਼ਚੇ ਕਰ ਸਕਦਾ ਹੈ, ਜੇਕਰ ਇਕ ਮਤ ਵਾਲੇ ਦੂਜੇ ਮਤ ਵਾਲੇ ਦੇ ਵਿਸ਼ਿਆਂ ਨੂੰ ਜਾਨਨ ਅਰ ਹੋਰ ਨਾ ਜਾਨਨ ਤਾਂ ਜਿਹਾ ਚਾਹੀਦਾ ਹੈ ਸੰਵਾਦ ( ਚਰਚਾ ) ਨਹੀਂ ਹੋ ਸਕਦੀ, ਕਿੰਤੂ ਅਗਿਆਨੀ ਕਿਸੇ ਭੁਲੇਖੇ ਰੂਪੀ ਵਾੜੇ ਵਿਚ ਘਿਰ ਜਾਂਦੇ ਹਨ ਅਜੇਹਾ ਨਾ ਹੋਵੇ, ਏਸ ਵਾਸਤੇ ਏਸ ਗ੍ਰੰਥ ਵਿਚ ਚੱਲੇ ਹੋਏ ਸਬ ਮਤਾਂ ਦਾ ਵਿਸ਼ਯ ਥੋੜਾ ਥੋੜਾ ਲਿਖਿਆ ਹੈ। ਐੱਨੇ ਤੋਂ ਹੀ ਬਾਕੀ ਦੇ ਵਿਸ਼ਿਆਂ ਵਿਚ ਅਨੁਮਾਨ ਕਰ ਸਕਦਾ ਹੈ ਕਿ ਓਹ ਸੱਚੇ ਹਨ ਯਾ ਝੂਠੇ, ਜੋ ਜੋ ਸਾਰਿਆਂ ਕਰਕੇ ਮੰਨਨੇ ਯੋਗ ਸੱਚੇ ਵਿਸ਼ਯ ਹੈਨ ਓਹਤਾਂ ਸਾਰਿਆਂ ਵਿਚ ਇੱਕੋ ਜਿਹੇ ਹਨ, ਝਗੜਾ ਝੂਠੇ ਵਿਸ਼ਿਆਂ ਵਿਚ ਹੁੰਦਾ ਹੈ, ਯਾ ਇਕ ਸੱਚਾ ਅਤੇ ਦੂਜਾ ਝੂਠਾ ਹੋਵੇ ਤਾਂ ਭੀ ਕੁਝ ਥੋੜਾ ਜਿਹਾ ਵਿਵਾਦ ਚਲਦਾ ਹੈ, ਜੇਕਰ ਵਾਦੀ ਪ੍ਰਤੀਵਾਦੀ ਸੱਚੇ ਝੂਠੇ ਨਿਸ਼ਚੇ ਦੇ ਵਾਸਤੇ ਵਾਦ ਪ੍ਰਤੀਵਾਦ ਕਰਨ ਤਾਂ ਜ਼ਰੂਰ ਨਿਸ਼ਚੇ ਹੋ ਜਾਵੇ।

ਹੁਨ ਮੈਂ ਏਸ ਤੇਰ੍ਹਵੇਂ ਸਮੁੱਲਾਸ ਵਿਚ ਈਸਾਈ ਮਤ ਸੰਬੰਧੀ ਥੋੜਾ ਜਿਹਾ ਲਿਖਕੇ ਸਾਰਿਆਂ ਦੇ ਸਾਮਨੇ ਰਖਦਾ ਹਾਂ, ਵਿਚਾਰੋ ਕਿ ਕਿਹੋ ਜਿਹਾ ਹੈ॥

ਅਲਮਿਤਿ ਲੇਖੇਨ ਵਿਚਖਛਣਵਰੇਸ਼ੁ।

—o—

# ਤੇਰ੍ਹਵਾਂ ਸਮੁੱਲਾਸ

## ਈਸਾਈਆਂ ਦੇ ਮਤ ਦੇ ਵਿਸ਼ਯ ਵਿਚ।

ਹੁਨ ਏਸ ਥੀਂ ਅੱਗੇ ਈਸਾਈਆਂ ਦੇ ਮਤ ਵਿਸ਼ਯ ਵਿਚ ਲਿਖਨੇ ਹਾਂ ਜਿਸ ਥੀਂ ਸਾਰਿਆਂ ਨੂੰ ਮਲੂਮ ਹੋਜਾਵੇ ਕਿ ਇਨ੍ਹਾਂ ਦਾ ਮਤ ਭੁੱਲ ਤੋਂ ਬਿਨ ਅਰ ਇਨ੍ਹਾਂ ਦੀ ਬਾਇਬਲ ਪੁਸਤਕ ਈਸ਼੍ਵਰ ਕਰਕੇ ਬਨਾਈ ਹੋਈ ਹੈ ਯਾ ਨਹੀਂ ਪਹਲਾਂ ਬਾਇਬਲ ਦੇ ਤੌਰੇਤ ਦਾ ਵਿਸ਼ਯ ਲਿਖਿਆ ਜਾਂਦਾ ਹੈ।

੧–ਆਰੰਭ ਵਿਚ ਈਸ਼੍ਵਰ ਨੇ ਆਕਾਸ਼ ਅਰ ਜ਼ਮੀਨ ਨੂੰ ਬਨਾਇਆ, ਅਰ ਜ਼ਮੀਨ ਬੇਡੌਲ ਅਰ ਸੁੰਨੀਸੀ, ਅਰ ਡੂੰਘਾਨ ਉੱਪਰ ਹਨੇਰਾ ਸੀ, ਅਰ ਈਸ਼੍ਵਰ ਦਾ ਆਤਮਾ ਜਲਦੇ ਉੱਪਰ ਡੋਲਦਾ ਸੀ। ਪਰਵ ੧ ਆ ੦ ੧। ੨ ॥

( ਸਮੀਖਛਕ ) ਆਰੰਭ ਕਿਸਨੂੰ ਆਖਦੇਹੋ ? ( ਈਸਾਈ ) ਸ੍ਰਿਸ਼ਟੀ ਦੀ ਪਹਲੀ ਉਤਪੱਤੀ ਨੂੰ। ( ਸਮੀਖਛਕ ) ਕੀ, ਏਹੀ ਸ੍ਰਿਸ਼ਟੀ ਪਹਲਾਂ ਹੋਈ, ਏਸ ਦੇ ਪਹਿਲਾਂ ਕਦੀ ਨਹੀਂ ਹੋਈ ਸੀ ? ( ਈਸਾਈ ) ਅਸੀਂ ਨਹੀਂ ਜਾਨਦੇ ਹੋਈਸੀ ਯਾ ਨਹੀਂ ਈਸ਼੍ਵਰ ਜਾਨੇ । ( ਸਮੀਖਛਕ ) ਜਦ ਨਹੀਂ ਜਾਨਦੇ ਤਾਂ ਏਸ ਪੁਸਤਕ ਉੱਪਰ ਭਰੋਸਾ ਕਿਉਂ ਕੀਤਾ ? ਕਿਉਂਕਿ ਜਿਸ ਥੀਂ ਸੰਸ਼ਯ ਦੂਰ ਨਹੀਂ ਹੋ ਸਕਦਾ, ਅਰ ਇੱਸੇ ਦੇ ਭਰੋਸੇ ਲੋਗਾਂ ਨੂੰ ਉਪਦੇਸ਼ ਕਰਕੇ ਏਸ ਸੰਸ਼ਿਆਂ ਦੇ ਭਰੇ ਹੋਏ ਮਤ ਵਿਚ ਕਿਉਂ ਫਸਾਂਦੇ ਹੋ ? ਅਰ ਸੰਸ਼ਯ ਤੋਂ ਬਿਨਾ ਸਾਰੀਆਂ ਸ਼ੰਕਾ ਦੂਰ ਕਰਨ ਵਾਲੇ ਵੇਦ ਮਤ ਦਾ ਗ੍ਰਹਣ ਕਿਉਂ ਨਹੀਂ ਕਰਦੇ? ਜਦ ਤੁਸੀਂ ਈਸ਼੍ਵਰ ਦੀ ਸ੍ਰਿਸ਼ਟੀ ਦਾ ਹਾਲ ਨਹੀਂ ਜਾਨਦੇ ਤਾਂ ਈਸ਼੍ਵਰ ਨੂੰ ਕੀਕਨ ਜਾਨਦੇ ਹੋਵੋਗੇ ? ਆਕਾਸ਼ ਕਿਸ ਨੂੰ ਮੰਨਦੇ ਹੋ ? (ਈਸਾਈ) ਪੋਲ ਅਰ ਉੱਪਰ ਨੂੰ ? (ਸਮੀਖਛਕ) ਪੋਲ ਦੀ ਉਤਪੱਤੀ ਕਿਸ ਤਰਾਂ ਹੋਈ ? ਕਿਉਂਕਿ ਏਹ ਵਿਭੂ ਪਦਾਰਥ ਅਰ ਅਤੀਸੂਖਛਮ ਹੈ, ਅਰ ਉੱਪਰ ਹੇਠਾਂ ਇਕੋ ਜਿਹਾ ਹੈ। ਜਦ ਆਕਾਸ਼ ਨਹੀਂ ਬਨਿਆ ਸੀ ਤਦ ਪੋਲਅਰ ਆਕਾਸ਼ ਸੀ ਵਾ ਨਹੀਂ? ਜੇਕਰ ਨਹੀਂ ਸੀ ਤਾਂ ਈਸ਼੍ਵਰ ਜਗਤ ਦਾ ਕਾਰਣ ਅਰ ਜੀਵ ਕਿੱਥੇ ਰਹਿੰਦੇ ਸਨ ? ਬਿਨਾ ਆਕਾਸ਼ ਦੇ ਕੋਈ ਪਦਾਰਥ ਠੈਹਰ ਨਹੀਂ ਸੱਕਦਾ, ਏਸ ਲਈ ਤੁਹਾਡੀ ਬਾਇਬਲ ਦਾ ਕਹਨਾ ਠੀਕ ਨਹੀਂ । ਈਸ਼੍ਵਰ ਬੇਡੌਲ ਉਸਦਾ ਗਿਆਨ, ਕਰਮ, ਬੇਡੌਲ ਹੁੰਦਾ ਹੈ ਵਾ ਸਬ ਡੌਲ ਵਾਲਾ ? (ਈਸਾਈ) ਡੌਲ ਵਾਲਾਹੁੰਦਾਹੈ। (ਸਮੀਖਛਕ) ਤਾਂ ਏੱਥੇ ਈਸ਼੍ਵਰ ਦੀ ਬਨਾਈ

ਜ਼ਮੀਨ ਬੇਡੌਲ ਸੀ, ਇਸ ਤਰਾਂ ਕਿਉਂ ਲਿਖਿਆ ? (ਈਸਾਈ) ਬੇਡੌਲ ਦਾ ਅਰਥ ਇਹ ਹੈ ਕਿ ਉੱਚੀ ਨੀਵੀਂ ਸੀ, ਬਰਾਬਰ ਨਹੀਂ ਸੀ । (ਸਮੀਖਛਕ) ਫਿਰ ਬਰਾਬਰ ਕਿਸਨੇ ਕੀਤੀ ? ਅਰ ਕੀ, ਹੁਨ ਭੀ ਉੱਚੀ ਨੀਵੀਂ ਨਹੀਂ ਹੈ ? ਏਸ ਵਾਸਤੇ ਈਸ਼੍ਵਰ ਦਾ ਕੰਮ ਬੇਡੌਲ ਨਹੀਂ ਹੋਸਕਦਾ, ਕਿਸ ਕਰਕੇ ਓਹ ਸਬ ਜਾਨਨੇ ਵਾਲਾ ਹੈ, ਉਸਦੇ ਕੰਮ ਵਿਚ ਨਾ ਭੁੱਲ ਨਾ ਚੁੱਕ ਕਦੀ ਹੋ ਸਕਦੀ ਹੈ, ਅਰ ਬਾਇਬਲ ਵਿਚ ਈਸ਼੍ਵਰ ਦੀ ਸ੍ਰਿਸ਼ਟੀ ਬੇਡੌਲ ਲਿਖੀ ਏਸ ਵਾਸਤੇ ਏਹ ਪੁਸਤਕ ਈਸ਼੍ਵਰ ਕਰਕੇ ਬਨਾਇਆ ਨਹੀਂ ਹੋਸਕਦਾ ਹੈ, ਪਹਿਲਾਂ ਈਸ਼੍ਵਰ ਦਾ ਆਤਮਾ ਕੀ ਪਦਾਰਥ ਹੈ ? (ਈਸਾਈ) ਚੇਤਨ (ਸਮੀਖਛਕ) ਓਹ ਸਾਕਾਰ ਹੈ ਵਾ ਨਿਰਾਕਾਰ ? ਅਰ ਵਿਆਪਕ ਹੈ ਵਾ ਇਕ ਦੇਸ਼ ਵਿਚ ਰਹਿਨ ਵਾਲਾ ? (ਈਸਾਈ) ਨਿਰਾਕਾਰ, ਚੇਤਨ ਅਰ ਵਿਆਪਕ ਹੈ ਪਰ ਕਿਸੇ ਇਕ ਸਨਾਈ ਪਰਬਤ, ਚੌਥੇ ਆਸਮਾਨ ਆਦੀ ਠਿਕਾਨਿਆਂ ਵਿਚ ਵਧੀਕ ਰਹਿੰਦਾ ਹੈ । (ਸਮੀਖਛਕ) ਜੇਕਰ ਨਿਰਾਕਾਰ ਹੈ ਤਾਂ ਉਸਨੂੰ ਕਿਸਨੇ ਦੇਖਿਆ ? ਅਰ ਵਿਆਪਕ ਦਾ ਜਲ ਉੱਪਰ ਡੋਲਨਾ ਕਦੀ ਨਹੀਂ ਹੋਸਕਦਾ, ਭਲਾ ਜਦ ਈਸ਼੍ਵਰ ਦਾ ਆਤਮਾ ਜਲ ਉਪਰ ਡੋਲਦਾ ਸੀ ਤਦ ਈਸ਼੍ਵਰ ਕਿੱਥੇ ਸੀ ? ਏਸ ਕਰਕੇ ਏਹੋ ਸਿੱਧ ਹੁੰਦਾ ਹੈ ਕਿ ਈਸ਼੍ਵਰ ਦਾ ਸ਼ਰੀਰ ਕਿਸੇ ਹੋਰ ਜਗਹ ਠੈਹਰਿਆ ਹੋਇਆ ਹੋਵੇਗਾ, ਯਾ ਅਪਨੇ ਕੁਝ ਆਤਮਾ ਦੇ ਇਕ ਟੁਕੜੇ ਨੂੰ ਜਲ ਉੱਤੇ ਡੁਲਾਇਆ ਹੋਵੇਗਾ, ਜੋ ਅਜੇਹਾ ਹੈ ਤਾਂ ਵਿਆਪਕ ਅਰ ਸਬ ਜਾਨਨੇ ਵਾਲਾ ਕਦੀ ਨਹੀਂ ਹੋ ਸਕਦਾ, ਜੇਕਰ ਵਿਆਪਕ ਨਹੀਂ ਤਾਂ ਜਗਤ ਦੀ ਉਤਪੱਤੀ, ਧਾਰਨਾ, ਪਾਲਨਾ ਅਰ ਜੀਵਾਂ ਦੇ ਕਰਮਾਂ ਦੀ ਵਿਵਸਥਾ, ਵਾ ਪ੍ਰਲਯ ਕਦੀ ਨਹੀਂ ਕਰ ਸਕਦਾ, ਕਿਸ ਕਰਕੇ ਕਿ ਜਿਸ ਪਦਾਰਥ ਦਾ ਸ੍ਵਰੂਪ ਇੱਕਦੇਸ਼ੀ ਹੈ ਉਸਦੇ ਗੁਣ, ਕਰਮ, ਸੁਭਾਵ ਭੀ ਇੱਕਦੇਸ਼ੀ ਹੁੰਦੇ ਹਨ, ਜੇ ਅਜੇਹਾ ਹੈ ਤਾਂ ਓਹ ਈਸ਼੍ਵਰ ਨਹੀਂ ਹੋ ਸਕਦਾ, ਕਿਸ ਕਰਕੇ ਈਸ਼੍ਵਰ ਸਰਵਵਿਆਪਕ, ਬੇਅੰਤ ਗੁਣ, ਕਰਮ, ਸੁਭਾਵ ਸਹਿਤ ਸਤ, ਚਿਤ, ਆਨੰਦਸ੍ਵਰੂਪ, ਨਿੱਤ, ਸ਼ੁੱਧ, ਬੁੱਧ, ਮੁਕਤ ਸੁਭਾਵ, ਅਨਾਦੀ, ਅਨੰਤ ਆਦੀ ਲਖਛਣਾਂ ਵਾਲਾ ਵੇਦਾਂ ਵਿਚ ਕਹਿਆ ਹੈ ਉੱਸੇ ਨੂੰ ਮੰਨੋਂ ਤਦੇ ਹੀ ਤੁਹਾਡਾ ਕਲਿਆਣ ਹੋਵੇਗਾ, ਹੋਰ ਤਰਾਂ ਨਹੀਂ॥੧॥

੨—ਅਰ ਈਸ਼੍ਵਰ ਨੇ ਆਖਿਆ ਕਿ ਚਾਨਨਾ ਹੋਵੇ ਅਰ ਚਾਨਨਾ ਹੋਗਿਆ। ਅਰ ਈਸ਼੍ਵਰ ਨੇ ਚਾਨਨੇ ਨੂੰ ਦੇਖਿਆ ਕਿ ਅੱਛਾ ਹੈ। ਪਰਵ ੧ । ਆਯਤ ੩। ੪ ॥

(ਸਮੀਖਛਕ) ਕੀ, ਈਸ਼੍ਵਰ ਦੀ ਗੱਲ ਜੜ ਰੂਪ ਚਾਨਨੇਨੇ ਸੁਨ ਲਈ? ਜੇਕਰ ਸੁਨੀ ਹੋਵੇ ਤਾਂ ਏਸ ਵੇਲੇ ਭੀ ਸੂਰਯ ਅਰ ਦੀਵਾ ਅਰ ਅੱਗ ਦਾ ਚਾਨਨਾ ਸਾਡੀ ਤੁਹਾਡੀ ਗੱਲ ਕਿਉਂ ਨਹੀਂ ਸੁਨਦਾ ? ਚਾਨਨਾ ਜੜ ਹੁੰਦਾ ਹੈ ਓਹ ਕਦੀ ਕਿਸੇ ਦੀ ਗੱਲ ਨਹੀਂ ਸੁਨ ਸਕਦਾ, ਜਦ ਈਸ਼੍ਵਰ ਨੇ ਚਾਨਨੇ ਨੂੰ ਦੇਖਿਆ ਤਦੇ ਹੀ ਜਾਨਿਆ ਕਿ ਚਾਨਨਾ ਅੱਛਾ ਹੈ ਪਹਿਲਾਂ ਨਹੀਂ ਜਾਨਦਾ

ਸੀ ? ਜੇਕਰ ਜਾਨਦਾ ਹੁੰਦਾ ਤਾਂ ਦੇਖਕੇ ਅੱਛਾ ਕਿਉਂ ਕਹਿੰਦਾ ? ਜੇ ਨਹੀ ਜਾਨਦਾ ਸੀ ਤਾਂ ਓਹ ਈਸ਼੍ਵਰ ਹੀ ਨਹੀਂ, ਏਸ ਵਾਸਤੇ ਤੁਹਾਡੀ ਬਾਇਬਲ ਈਸ਼੍ਵਰ ਕਰਕੇ ਬਨਾਈ, ਅਰ ਉਸ ਵਿਚ ਕਹਿਆ ਹੋਇਆ ਈਸ਼੍ਵਰ ਸਬ ਕੁਝ ਜਾਨਨ ਵਾਲਾ ਨਹੀਂ ਹੈ ॥ ੨ ॥

੩—ਅਰ ਈਸ਼੍ਵਰ ਨੇ ਆਖਿਆ ਕਿ ਪਾਨੀਆਂ ਦੇ ਵਿਚਕਾਰ ਵਿਚ ਆਕਾਸ਼ ਹੋਵੇ ਅਰ ਪਾਨੀਆਂ ਨੂੰ ਪਾਨੀਆਂ ਥੀਂ ਵਖਰਾ ਕਰੇ, ਤਦ ਈਸ਼੍ਵਰ ਨੇ ਆਕਾਸ਼ ਨੂੰ ਬਨਾਇਆ, ਅਰ ਆਕਾਸ਼ ਦੇ ਹੇਠਾਂ ਦੇ ਪਾਨੀਆਂ ਨੂੰ ਆਕਾਸ਼ ਦੇ ਉੱਪਰ ਦੇ ਪਾਨੀਆਂ ਥੀਂ ਨਖੇੜਿਆ, ਅਰ ਅਜੇਹਾ ਹੋ ਗਿਆ। ਅਰ ਈਸ਼੍ਵਰ ਨੇ ਆਕਾਸ਼ ਨੂੰ ਸ੍ਵਰਗ ਆਖਿਆ, ਅਰ ਸਾਂਝ ਅਰ ਸਵੇਰਾ ਦੂਜਾ ਦਿਨ ਹੋਇਆ ॥ ਪਰਵ ੧ । ਆਯਤ ੬ । ੭ । ੮ ॥

(ਸਮੀਖਛਕ) ਕੀ, ਆਕਾਸ਼ ਅਰ ਜਲ ਨੇ ਭੀ ਈਸ਼੍ਵਰ ਦੀ ਗੱਲ ਸੁਨ ਲਈ ? ਅਰ ਜੇ ਜਲ ਵਿਚ ਆਕਾਸ਼ ਨਾ ਹੁੰਦਾ ਤਾਂ ਪਾਨੀ ਰਹਿੰਦਾ ਹੀ ਕਿੱਥੇ? ਪਹਿਲੀ ਆਯਤ ਵਿਚ ਆਕਾਸ਼ ਨੂੰ ਬਨਾਇਆ ਸੀ, ਫੇਰ ਆਕਾਸ਼ ਦਾ ਬਨਾਨਾ ਨਿਕੰਮਾ ਹੋਇਆ। ਜੇ ਆਕਾਸ਼ ਨੂੰ ਸ੍ਵਰਗ ਆਖਿਆ ਤਾਂ ਓਹ ਸਬ ਥਾਂ ਵਿਆਪਕ ਹੈ, ਏਸ ਵਾਸਤੇ ਸਬ ਜਗਹ ਸ੍ਵਰਗ ਹੋਇਆ। ਫੇਰ ਉਪਰ ਨੂੰ ਸ੍ਵਰਗ ਹੈ ਏਹ ਕਹਨਾ ਨਿਕੰਮਾ ਹੈ। ਜਦ ਸੂਰਯ ਪੈਦਾ ਹੀ ਨਹੀਂ ਹੋਇਆ ਤਾਂ ਫੇਰ ਦਿਨ ਅਰ ਰਾਤ ਕਿਧਰੋਂ ਹੋਗਈ ? ਅਜੇਹੀਆਂ ਹੀ ਨਾ ਹੋਨ ਵਾਲੀਆਂ ਗੱਲਾਂ ਅੱਗੇ ਦੀਆਂ ਆਯਤਾਂ ਵਿਚ ਭਰੀਆਂ ਹਨ॥ ੩ ॥

੪—ਤਦ ਈਸ਼੍ਵਰ ਨੇ ਆਖਿਆ ਕਿ ਅਸੀਂ ਆਦਮ ਨੂੰ ਅਪਨੇ ਸ੍ਵਰੂਪ ਵਿਚ ਅਪਨੇ ਜੇਹਾ ਬਨਾਵੀਏ, ਤਦ ਈਸ਼੍ਵਰ ਨੇ ਆਦਮ ਨੂੰ ਅਪਨੇ ਸ੍ਵਰੂਪ ਵਿਚ ਅਪਨੇ ਜੇਹਾ ਪੈਦਾ ਕੀਤਾ, ਉਸਨੇ ਉੱਸੇ ਈਸ਼੍ਵਰ ਦੇ ਸ੍ਵਰੂਪ ਵਿਚ ਪੈਦਾ ਕੀਤਾ, ਉਸਨੇ ਉਨ੍ਹਾਂ ਨੂੰ ਪੁਰੁਸ਼ ਅਰ ਇਸਤ੍ਰੀ ਬਨਾਇਆ, ਅਰ ਈਸ਼੍ਵਰ ਨੇ ਉਨ੍ਹਾਂ ਨੂੰ ਆਸ਼ੀਰਵਾਦ ਦਿੱਤਾ। ਪਰਵ ੧ ਆ੦ ੨੬ । ੨੭ । ੨੮ ॥

(ਸਮੀਖਛਕ) ਜਦ ਆਦਮ ਨੂੰ ਈਸ਼੍ਵਰ ਨੇ ਅਪਨੇ ਸ੍ਵਰੂਪ ਵਿਚ ਬਨਾਇਆ ਤਾਂ ਈਸ਼੍ਵਰ ਦਾ ਸ੍ਵਰੂਪ ਪਵਿਤ੍ਰ, ਗਿਆਨ ਸ੍ਵਰੂਪ ਆਨੰਦ ਸ੍ਵਰੂਪ ਆਦੀ ਲਖ-ਛਣਾਂ ਵਾਲਾ ਹੈ ਉਸਦੇ ਵਾਕਣ ਆਦਮ ਕਿਉਂ ਨਾ ਹੋਇਆ? ਜੇ ਨਹੀਂ ਹੋਇਆ ਤਾਂ ਉਸਦੇ ਸ੍ਵਰੂਪ ਵਿਚ ਨਹੀਂ ਬਨਿਆ, ਅਰ ਆਦਮ ਨੂੰ ਪੈਦਾ ਕੀਤਾ ਤਾਂ ਈਸ਼੍ਵਰ ਨੇ ਅਪਨੇ ਸ੍ਵਰੂਪ ਹੀ ਨੂੰ ਪੈਦਾ ਹੋਨ ਵਾਲਾ ਕੀਤਾ, ਫੇਰ ਓਹ ਅਨਿੱਤ ਕਿਉਂ ਨਹੀਂ ? ਅਰ ਆਦਮ ਨੂੰ ਪੈਦਾ ਕਿੱਥੋਂ ਕੀਤਾ ? ( ਈਸਾਈ ) ਮਿੱਟੀ ਥੀਂ ਬਨਾਇਆ। ( ਸਮੀਖਛਕ ) ਮਿੱਟੀ ਕਿਸ ਥੀਂ ਬਨਾਈ ? (ਈਸਾਈ) ਅਪਨੀ ਕੁਦਰਤ ਅਰਥਾਤ ਸਾਮਰਥ ਥੀਂ। (ਸਮੀਖਛਕ) ਈਸ਼੍ਵਰ ਦੀ ਸਾਮਰਥ ਅਨਾਦੀ ਯਾ ਨਵੀਨ । ( ਈਸਾਈ ) ਅਨਾਦੀ ਹੈ । ( ਸਮੀਖਛਕ)

ਜਦ ਅਨਾਦੀ ਹੈ ਤਾਂ ਜਗਤ ਦਾ ਕਾਰਣ ਸਨਾਤਨ ਹੋਇਆ, ਫਿਰ ਅਭਾਵ ਥੀਂ ਭਾਵ ਕਿਉਂ ਮੰਨਦੇ ਹੋ ? (ਈਸਾਈ) ਸ੍ਰਿਸ਼ਟੀ ਦੇ ਪਹਿਲਾਂ ਈਸ਼੍ਵਰ ਦੇ ਬਿਨਾ ਕੋਈ ਵਸਤੂ ਨਹੀਂ ਸੀ। (ਸਮੀਖਛਕ) ਜੇ ਨਹੀਂ ਸੀ ਤਾਂ ਏਹ ਜਗਤ ਕਿੱਧਰੋਂ ਬਨਿਆਂ ? ਅਰ ਈਸ਼੍ਵਰ ਦਾ ਸਾਮਰਥ ਦ੍ਰਵ੍ਯ ਹੈ ਯਾ ਗੁਣ ? ਜੋ ਦ੍ਰਵ੍ਯ ਹੈ ਤਾਂ ਈਸ਼੍ਵਰ ਥੀਂ ਭਿੰਨ ਕੋਈ ਪਦਾਰਥ ਸੀ, ਅਰ ਜੇ ਗੁਣ ਹੈ ਤਾਂ ਗੁਣਥੀਂ ਦ੍ਰਵ੍ਯ ਕਦੀ ਨਹੀਂ ਬਨਸਕਦਾ, ਜਿਸ ਤਰਾਂ ਰੂਪਥੀਂ ਅਗਨੀ, ਅਰ ਰਸ ਥੀਂ ਜਲ ਨਹੀਂ ਬਨ ਸਕਦਾ, ਅਰ ਜੇ ਈਸ਼੍ਵਰਥੀਂ ਜਗਤ ਬਨਿਆ ਹੁੰਦਾ, ਤਾਂ ਈਸ਼੍ਵਰਦੀ ਨਿਆਈਂ ਗੁਣ, ਕਰਮ, ਸੁਭਾਵ ਵਾਲਾ ਹੁੰਦਾ, ਉਸਦੇ ਗੁਣ ਕਰਮ, ਸੁਭਾਵਦੀ ਨਿਆਈਂ ਨਾ ਹੋਣ ਥੀਂ ਏਹ ਨਿਸ਼ਚੇ ਹੈ ਕਿ ਈਸ਼੍ਵਰ ਥੀਂ ਨਹੀਂ ਬਨਿਆਂ ਕਿੰਤੂ ਜਗਤ ਦੇ ਕਾਰਣ ਅਰਥਾਤ ਪਰਮਾਣੂ ਆਦੀ ਨਾਮ ਵਾਲੇ ਜੜ ਥੀਂ ਬਨਿਆਂ ਹੈ, ਜੇਹੀ ਕਿ ਜਗਤਦੀ ਉਤਪੱਤੀ ਵੇਦਾਦੀ ਸ਼ਾਸਤ੍ਰਾਂ ਵਿਚ ਲਿਖੀ ਹੈ ਉਹੋ ਜੇਹੀ ਮੰਨਲੋ ਜਿਸਥੀਂ ਈਸ਼੍ਵਰ ਜਗਤ ਨੂੰ ਬਨਾਂਦਾ ਹੈ, ਜੇਕਰ ਆਦਮਦੇ ਅੰਦਰਦਾ ਸ੍ਵਰੂਪ ਜੀਵ ਅਰ ਬਾਹਿਰ ਦਾ ਮਨੁਸ਼ ਦੇ ਸਦ੍ਰਿਸ਼ ਹੈ ਤਾਂ ਓਹੋ ਜਿਹਾ ਈਸ਼੍ਵਰਦਾ ਸ੍ਵਰੂਪ ਕਿਉਂ ਨਹੀਂ ? ਕਿਉਂਕਿ ਜਦ ਆਦਮ ਈਸ਼੍ਵਰ ਦੇ ਸਦ੍ਰਿਸ਼ ਬਨਿਆਂ ਤਾਂ ਈਸ਼੍ਵਰ ਆਦਮ ਦੇ ਸਦ੍ਰਿਸ਼ ਜ਼ਰੂਰ ਹੋਣਾ ਚਾਹੀਦਾ ਹੈ।੪।

੫—ਤਦ ਪਰਮੇਸ਼੍ਵਰ ਈਸ਼੍ਵਰ ਨੇ ਭੂਮੀਦੀ ਧੂੜਥੀਂ ਆਦਮ ਨੂੰ ਬਨਾਇਆ, ਅਰ ਉਸਦੀ ਨਾਸਾਂ ਵਿਚ ਜੀਵਨ ਦਾ ਸ੍ਵਾਸ ਫੂਕਿਆ ਅਰ ਆਦਮ ਜੀਂਉਦਾ ਪ੍ਰਾਣ ਹੋਇਆ, ਅਰ ਪਰਮੇਸ਼੍ਵਰ ਈਸ਼੍ਵਰ ਨੇ 'ਅਦਨ' ਵਿਚ ਪੂਰਵ ਦੇ ਪਾਸੇ ਇਕ ਬਗੀਚੀ ਲਾਈ, ਅਰ ਉਸ ਆਦਮ ਨੂੰ ਜਿਸਨੂੰ ਉਸਨੈ ਬਨਾਇਆ ਸੀ ਉਸ ਵਿਚ ਰਖਿਆ, ਅਰ ਉਸ ਬਗੀਚੀ ਦੇ ਵਿਚਕਾਰ ਜੀਵਨ ਦਾ ਦ੍ਰਖਤ ਅਰ ਭਲੇ ਬੁਰੇ ਦੇ ਗਿਆਨ ਦਾ ਦ੍ਰਖਤ ਪ੍ਰਿਥਿਵੀ ਥੀਂ ਪੈਦਾ ਕੀਤਾ ਪਰਵ੦ ੨। ਆ੦ ੭।੮।੯॥

(ਸਮੀਖਛਕ) ਜਦ ਈਸ਼੍ਵਰਨੇ 'ਅਦਨ' ਵਿਚ ਬਗੀਚੀ ਬਨਾਕੇ ਉਸ ਵਿਚ ਆਦਮ ਨੂੰ ਰਖਿਆ ਤਦ ਈਸ਼੍ਵਰ ਨਹੀਂ ਜਾਨਦਾ ਸੀ ਕਿ ਇਸ ਨੂੰ ਫੇਰ ਏਥੋਂ ਕੱਢਨਾ ਪਵੇਗਾ ? ਅਰ ਜਦ ਈਸ਼੍ਵਰ ਨੇ ਆਦਮ ਨੂੰ ਧੂੜ ਥੀਂ ਬਨਾਇਆ ਤਾਂ ਈਸ਼੍ਵਰ ਦਾ ਸ੍ਵਰੂਪ ਨਹੀਂ ਹੋਇਆ ? ਅਰ ਜੇ ਹੈ ਤਾਂ ਈਸ਼੍ਵਰ ਭੀ ਧੂੜ ਥੀਂ ਬਨਿਆਂ ਹੋਵੇਗਾ, ਜਦ ਉਸਦੀ ਨਾਸਾਂ ਵਿਚ ਈਸ਼੍ਵਰ ਨੇ ਸ੍ਵਾਸ ਫੂਕਿਆਂ ਤਾਂ ਓਹ ਸ੍ਵਾਸ ਈਸ਼੍ਵਰ ਦਾ ਸ੍ਵਰੂਪ ਸੀ ਯਾ ਵਖਰਾ ? ਜੇ ਵਖਰਾ ਸੀ ਤਾਂ ਈਸ਼੍ਵਰ ਆਦਮ ਦੇ ਸ੍ਵਰੂਪ ਵਿਚ ਨਹੀਂ ਬਨਿਆਂ , ਜੇ ਇਕ ਹੈ ਤਾਂ ਆਦਮ ਅਰ ਈਸ਼ਰ ਇੱਕੋ ਜਿਹੇ ਹੋਏ, ਅਰ ਜੇ ਇੱਕੋ ਜਿਹੇ ਹਨ ਤਾਂ ਆਦਮ ਦੀ ਨਿਆਈਂ ਜੰਮਨਾ, ਮਰਨਾ, ਵਧਨਾ, ਘਟਨਾ, ਭੁੱਖ, ਤ੍ਰੇਹ ਆਦੀ ਦੋਸ਼ ਈਸ਼੍ਵਰ ਵਿਚ ਆਏ, ਫੇਰ ਓਹ ਈਸ਼੍ਵਰ ਕਿਸਤਰਾਂ ਨਾਲ਼ ਹੋ ਸਕਦਾ ਹੈ, ਏਸਵਾਸਤੇ ਏਹ ਤੌਰੇਤ ਦੀ ਗੱਲ

ਠੀਕ ਨਹੀਂ ਮਲੂਮ ਹੁੰਦੀ, ਅਰ ਇਹ ਪੁਸ ਭੀ ਈਸ਼੍ਵਰ ਦਾ ਬਨਾਇਆ ਨਹੀਂ ਹੈ ॥ ੫ ॥

੬–ਅਰ ਪਰਮੇਸ਼੍ਵਰ ਈਸ਼੍ਵਰ ਨੇ ਆਦਮ ਨੂੰ ਵੱਡੀ ਨੀਂਦ ਵਿਚ ਸੁੱਟਿਆ ਅਰਓਹ ਸੌਂਗਿਆ, ਤਦ ਉਸਨੇ ਉਸਦੀ ਪਸਲੀਆਂ ਵਿਚੋਂ ਇਕ ਪਸਲੀ ਕੱਢੀ ਅਰਉੱਸੇ ਦੀ ਜਗਹਿ ਮਾਂਸ ਭਰ ਦਿੱਤਾ, ਅਰ ਪਰਮੇਸ਼੍ਵਰ ਈਸ਼੍ਵਰ ਨੇ ਆਦਮ ਦੀ ਉਸ ਪਸਲੀ ਥੀਂ ਇਕ ਇਸਤ੍ਰੀ ਬਨਾਈ ਅਰ ਉਸ ਨੂੰ ਆਦਮ ਦੇ ਪਾਸ ਲਿਆਇਆ । ਪਰਵ ੨ ।ਆ੦ ੨੧ । ੨੨ ॥

(ਸਮੀਖਛਕ) ਜੇ ਈਸ਼੍ਵਰ ਨੇ ਆਦਮ ਨੂੰ ਧੂੜਥੀਂ ਬਨਾਇਆ ਤਾਂ ਉਸਦੀ ਇਸਤ੍ਰੀ ਨੂੰ ਧੂੜਥੀਂ ਕਿਉਂ ਨਹੀਂ ਬਨਾਇਆ ? ਅਰ ਜੇ ਇਸਤ੍ਰੀ ਨੂੰ ਹੱਡੀਥੀਂ ਬਨਾਯਾ ਤਾਂ ਆਦਮ ਨੂੰ ਹੱਡੀਥੀਂ ਕਿਉਂ ਨਹੀਂ ਬਨਾਇਆ ? ਅਰ ਜਿਸਤਰਾਂ ਨਰਥੀਂ ਨਿਕਲਨ ਕਰਕੇ ਨਾਰੀ ਨਾਮ ਹੋਇਆ ਤਾਂ ਨਾਰੀ ਥੀਂ ਨਰ ਨਾਮ ਭੀ ਹੋਨਾ ਚਾਹੀਦਾ ਹੈ, ਅਰ ਉਨ੍ਹਾਂ ਵਿਚ ਇਕ ਦੂਜੇ ਨਾਲ ਪ੍ਰੇਮ ਭੀ ਰਹੇ, ਜਿਸ ਤਰਾਂ ਇਸਤ੍ਰੀ ਦੇ ਨਾਲ ਪੁਰੁਸ਼ ਪ੍ਰੇਮ ਕਰੇ ਉਸੇ ਤਰਾਂ ਪੁਰੁਸ਼ ਦੇ ਨਾਲ ਇਸਤ੍ਰੀ ਭੀ ਪ੍ਰੇਮ ਕਰੇ । ਵੇਖੋ ਵਿਦਵਾਨ ਲੋਗੋ! ਈਸ਼੍ਵਰ ਦੀ ਕੇਹੀ ਪਦਾ-ਰਥਵਿਦ੍ਯਾ ਅਰਥਾਤ ਫਿਲਾਸਫੀ ਚਿਲਕਦੀ ਹੈ, ਜੋ ਆਦਮ ਦੀ ਇਕ ਪਸਲੀ ਕੱਢਕੇ ਇਸਤ੍ਰੀ ਬਨਾਈ ਤਾਂ ਸਾਰਿਆਂ ਮਨੁਸ਼ਾ ਦੀ ਇਕ ਪਸਲੀ ਘਟ ਕਿਉਂ ਨਹੀਂ ਹੁੰਦੀ ? ਅਰ ਇਸਤ੍ਰੀ ਦੇ ਸ਼ਰੀਰ ਵਿਚ ਇਕ ਪਸਲੀ ਚਾਹੀਦੀ ਹੈ, ਕਿਸਕਰਕੇ ਓਹ ਇਕ ਪਸਲੀ ਥੀਂ ਬਨੀ ਹੈ, ਕੀ ਜਿਸ ਸਾਮਗ੍ਰੀ ਥੀਂ ਸਾਰਾ ਜਗਤ ਬਨਾਇਆ ਉਸ ਸਮਗ੍ਰੀ ਥੀਂ ਇਸਤ੍ਰੀ ਦਾ ਸ਼ਰੀਰ ਨਹੀਂ ਬਨ ਸਕਦਾ ਸੀ ? ਏਸ ਵਾਸਤੇ ਏਹ ਬਾਇਬਲ ਦਾ ਸ੍ਰਿਸ਼ਟੀਕ੍ਰਮ ਸ੍ਰਿਸ਼ਟੀ-ਵਿਦਿਆ ਥੀਂ ਉਲਟਾ ਹੈ ॥ ੬ ॥

੭–ਹੁਨ ਸੱਪ ਪ੍ਰਿਥਿਵੀ ਦੇ ਹਰਇਕ ਪਸ਼ੂ ਥੀਂ, ਜਿਸਨੂੰ ਪਰਮੇਸ਼੍ਵਰ ਈਸ਼੍ਵਰ ਨੇ ਬਨਾਇਆਸੀ ਧੂਰਤਸੀ, ਅਰ ਉਸਨੇ ਇਸਤ੍ਰੀ ਨੂੰ ਆਖਿਆ ਕਿ ਨਿਸ਼ਚੇ ਈਸ਼੍ਵਰ ਨੇ ਕਹਿਆ ਹੈ ਕਿ ਤੁਸੀਂ ਏਸ ਬਗੀਚੀ ਦੇ ਹਰ ਇਕ ਦ੍ਰਖਤ ਥੀਂ ਨਾ ਖਾਨਾ, ਅਰ ਇਸਤ੍ਰੀ ਨੇ ਸੱਪ ਨੂੰ ਆਖਿਆ ਕਿ ਅਸੀਂ ਏਸ ਬਗੀਚੀ ਦੇ ਦ੍ਰਖਤਾਂ ਦਾ ਫਲ ਖਾਂਦੇ ਹਾਂ, ਪਰੰਤੂ ਉਸ ਦ੍ਰਖਤ ਦਾ ਫਲ ਜੋ ਬਗੀਚੀ ਦੇ ਅੰਦਰ ਹੈ ਈਸ਼੍ਵਰ ਨੇ ਆਖਿਆ ਕਿ ਤੁਸਾਂ ਉਸਨੂੰ ਨਾ ਖਾਨਾ, ਅਰ ਨਾ ਛੂਹਨਾ ਅਜੇਹਾ ਨਾ ਹੋਵੇ ਕਿ ਮਰ ਜਾਓ । ਤਦ ਸੱਪ ਨੇ ਇਸਤ੍ਰੀ ਨੂੰ ਆਖਿਆਕਿ ਤੁਸੀਂ ਨਿਸ਼ਚੇ ਨ ਮਰੋਗੇ, ਕਿਸ ਕਰਕੇ ਈਸ਼੍ਵਰ ਜਾਨਦਾ ਹੈ ਕਿ ਜੇਹੜੇ ਦਿਨ ਤੁਸੀਂ ਉਸ ਨੂੰ ਖਾਓਗੇ ਤੁਹਾਡੀ ਅੱਖਾਂ ਖੁਲ ਜਾਨਗੀਆਂ ਅਰ ਤੁਸੀਂ ਭਲੇ ਬੁਰੇ ਦੀ ਪਛਾਨ ਵਿਚ ਈਸ਼੍ਵਰ ਦੇ ਤੁੱਲ ਹੋ ਜਾਓਗੇ, ਅਰ ਜਦ ਇਸਤ੍ਰੀ ਨੇ ਦੇਖਿਆ ਓਹ ਦ੍ਰਖਤ ਖਾਨੇ ਵਿਚ ਅੱਛੇ ਸ੍ਵਾਦ ਵਾਲਾ ਅਰ ਦੇਖਨ ਵਿਚ ਸੁੰਦਰ ਅਰ ਬੁੱਧੀ ਦੇਨ

ਦੇ ਯੋਗ ਹੈ ਤਾਂ ਉਸਦੇ ਫਲ ਵਿਚੋਂ ਲਿਆ ਅਰ ਖਾਧਾ ਅਰ ਅਪਨੇ ਪਤੀ ਨੂੰ ਭੀ ਦਿੱਤਾ, ਅਰ ਉਸਨੇ ਖਾਧਾ ਤਦ ਉਨ੍ਹਾਂ ਦੁਹਾਂ ਦੀਆਂ ਅੱਖਾਂ ਖੁੱਲ ਗਈਆਂ, ਅਰ ਓਹ ਜਾਨ ਗਏ ਕਿ ਅਸੀਂ ਨੰਗੇ ਹਾਂ, ਸੋ ਉਨ੍ਹਾਂਨੇ ਹਜੀਰ ਦੇ ਪੱਤਿਆਂ ਨੂੰ ਮਿਲਾਕੇ ਸੀਤਾ ਅਰ ਅਪਨੇ ਵਾਸਤੇ ਓਢਨਾ ਬਨਾਇਆ, ਤਦ ਪਰਮੇਸ਼ਰ ਈਸ਼੍ਵਰਨੇ ਸੱਪ ਨੂੰ ਆਖਿਆ ਕਿ ਜੋ ਤੈਂ ਇਹ ਕੀਤਾ ਹੈ, ਇਸ ਕਰਕੇ ਤੂੰ ਸਾਰੇ ਢੋਰ ਅਰ ਹਰ ਇਕ ਬਨਦੇ ਪਸ਼ੂ ਥੀਂ ਵਧੀਕ ਸ੍ਰਾਪਿਆ ਹੋਇਆ ਹੋਵੇਂਗਾ, ਅਰ ਤੂੰ ਅਪਨੇ ਪੇਟ ਦੇ ਭਾਰ ਚੱਲੇਂਗਾ, ਅਰ ਅਪਨੇ ਜੀਵਨ ਭਰ ਮਿੱਟੀ ਖਾਇਆ ਕਰੇਂਗਾ, ਅਰ ਮੈਂ ਤੇਰੇ ਵਿਚ ਅਰ ਇਸਤ੍ਰੀ ਵਿਚ ਅਰ ਤੇਰੇ ਵੰਸ਼ ਅਰ ਉਸਦੇ ਵੰਸ਼ ਵਿਚ ਵੈਰ ਪਾਵਾਂਗਾ, ਓਹ ਤੇਰੇ ਸਿਰਨੂੰ ਰਗੜੇਗਾ, ਅਰ ਤੂੰ ਉਸਦੀ ਅੱਡੀ ਨੂੰ ਵਢੇਂਗਾ, ਅਰ ਉਸਨੇ ਇਸਤ੍ਰੀ ਨੂੰ ਆਖਿਆ ਕਿ ਮੈਂ ਤੇਰੇ ਦੁਖ ਅਰ ਗਰਭ ਧਾਰਣ ਨੂੰ ਬਹੁਤ ਵਧਾਵਾਂਗਾ, ਅਰ ਤੂੰ ਦੁਖਕਰਕੇ ਬਾਲਕ ਜਨੇਗੀ, ਅਰ ਤੇਰੀ ਮਰਜੀ ਤੇਰੇ ਪਤੀ ਉੱਪਰ ਹੋਵੇਗੀ, ਅਰ ਓਹ ਤੇਰੇ ਉਪਰ ਹੁਕਮ ਕਰੇਗਾ। ਅਰ ਉਸਨੇ ਆਦਮ ਨੂੰ ਆਖਿਆ ਕਿ ਤੈਂ ਜੋ ਅਪਨੀ ਇਸਤ੍ਰੀ ਦਾ ਸ਼ਬਦ ਮੰਨਿਆ ਹੈ, ਅਰ ਜਿਸ ਦ੍ਰਖਤ ਥੀਂ ਮੈਂਨੇ ਤੈਨੂੰ ਖਾਨੇਥੀਂ ਮਨ੍ਹਾ ਕੀਤਾ ਸੀ ਤੂੰਨੇ ਖਾਧਾ ਹੈ ਇਸ ਵਾਸਤੇ ਪ੍ਰਿਥਿਵੀ ਤੇਰੇ ਵਾਸਤੇ ਸ੍ਰਾਪੀਹੋਈ ਹੈ, ਅਪਨੇ ਜੀਵਨ ਭਰ ਤੂੰ ਉਸਨੂੰ ਦੁਖ ਨਾਲ ਖਾਵੇਂਗਾ, ਅਰ ਓਹ ਕੰਡੇ ਅਰ ਊਂਟਕਟਾਰੇ ਤੇਰੇ ਵਾਸਤੇ ਉਗਾਵੇਗੀ,ਅਰ ਤੂੰ ਖੇਤ ਦਾ ਸਾਗ ਪੱਤਾ ਖਾਵੇਂਗਾ। ਤੌਰੇਤ ਉਤਪਤੀ੦ ਪਰਵ੩। ਆ੦ ੧।੨।੩।੪।੫।੬।੭।੧੪।੧੫।੧੬।੧੭।੧੯॥

(ਸਮੀਖਛਕ) ਜੇ ਈਸਾਈਆਂ ਦਾ ਈਸ਼੍ਵਰ ਸਰਵੱਗ ਹੁੰਦਾ ਤਾਂ ਏਸ ਧੂਰਤ ਸੱਪ ਅਰਥਾਤ ਸ਼ੈਤਾਨ ਨੂੰ ਕਿਉਂ ਬਨਾਂਦਾ? ਅਰ ਜੇ ਬਨਾਇਆ ਤਾਂ ਓਹੀ ਈਸ਼ਰ ਅਪਰਾਧ ਦਾ ਭਾਗੀ ਹੈ, ਕਿਸਕਰਕੇ ਜੇ ਓਹ ਉਸਨੂੰ ਦੁਸ਼ਟ ਨਾ ਬਨਾਂਦਾ ਤਾਂ ਓਹ ਦੁਸ਼ਟਤਾ ਕਿਉਂ ਕਰਦਾ? ਅਰ ਓਹ ਪਿਛਲਾ ਜਨਮ ਨਹੀਂ ਮੰਨਦਾ ਤਾਂ ਬਿਨਾ ਅਪਰਾਧ ਉਸਨੂੰ ਪਾਪੀ ਕਿਉਂ ਬਨਾਇਆ? ਅਰ ਸੱਚ ਪੁੱਛੋ ਤਾਂ ਓਹ ਸੱਪ ਨਹੀਂ ਸੀ ਕਿੰਤੂ ਮਨੁਸ਼ ਸੀ, ਕਿਸ ਕਰਕੇ ਜੇ ਮਨੁਸ਼ ਨਾ ਹੁੰਦਾ ਤਾਂ ਮਨੁਸ਼ ਦੀ ਬੋਲੀ ਕੀਕਨ ਬੋਲ ਸੱਕਦਾ, ਅਰ ਜੇਹੜਾ ਆਪ ਝੂਠਾ ਅਰ ਦੂਸਰੇ ਨੂੰ ਝੂਠ ਵਿਚ ਚਲਾਵੇ ਉਸਨੂੰ ਸ਼ੈਤਾਨ ਕਹਨਾ ਚਾਹੀਏ, ਸੋ ਇੱਥੇ ਸ਼ੈਤਾਨ ਸਤਵਾਦੀ। ਅਰ ਏਸ ਕਰਕੇ ਉਸਨੇ ਇਸਤ੍ਰੀ ਨੂੰ ਨਹੀਂ ਬਕਾਇਆ, ਕਿੰਤੂ ਸੱਚ ਆਖਿਆ, ਅਰ ਈਸ਼੍ਵਰ ਨੇ ਆਦਮ ਅਰ ਹੱਵਾ ਨੂੰ ਝੂਠ ਕਹਿਆ ਕਿ ਏਸਦੇ ਖਾਨੇ ਕਰਕੇ ਤੁਸੀਂ ਮਰ ਜਾਓਗੇ, ਜੇਕਰ ਓਹ ਦ੍ਰਖਤ ਗਿਆਨ ਦੇਨ ਵਾਲਾ ਅਰ ਅਮਰ ਕਰਨ ਵਾਲਾ ਸੀ ਤਾਂ ਉਸਦੇ ਫਲ ਖਾਨੇ ਥੀਂ ਕਿਉਂ ਰੋਕਿਆ? ਅਰ ਜੇ ਮਨ੍ਹਾ ਕੀਤਾ ਤਾਂ ਓਹ ਈਸ਼੍ਵਰ ਝੂਠਾ ਅਰ ਬਕਾਨ ਵਾਲਾ ਠੈਹਰਿਆ, ਕਿਸ ਕਰਕੇ ਉਸ ਦ੍ਰਖਤ ਦੇ ਫਲ ਮਨੁਸ਼ ਦੇ ਗਿਆਨ ਅਰ ਸੁਖ ਦੇਨੇ ਵਾਲੇ

ਸਨ, ਅਗਿਆਨ ਅਰ ਮਾਰਨ ਵਾਲੇ ਨਹੀਂ, ਜਦ ਈਸ਼੍ਵਰ ਨੇ ਫਲ ਖਾਨ ਥੀਂ ਮਨ੍ਹਾਂ ਕੀਤਾ ਤਾਂ ਉਸ ਦ੍ਰਖਤ ਦੀ ਉਤਪੱਤੀ ਕਿਸ ਵਾਸਤੇ ਕੀਤੀਸੀ ? ਜੇ ਅਪਨੇ ਵਾਸਤੇ ਕੀਤੀ ਤਾਂ ਕੀ ਆਪ ਅਗਿਆਨੀ ਅਰ ਮ੍ਰਿਤ੍ਯੂ ਧਰਮ ਵਾਲਾ ਸੀ ? ਅਤ ਜੇ ਦੂਜੇ ਵਾਸਤੇ ਬਨਾਇਆ ਤਾਂ ਫਲ ਖਾਨੇ ਵਿਚ ਅਪਰਾਧ ਕੁਝ ਭੀ ਨਾ ਹੋਇਆ। ਅਰ ਅੱਜ ਕੱਲ ਕੋਈ ਭੀ ਦ੍ਰਖਤ ਗਿਆਨ ਕਰਨੇ ਵਾਲਾ ਅਰ ਮ੍ਰਿਤ੍ਯੂ ਦੂਰ ਕਰਨੇ ਵਾਲਾ ਵੇਖਨ ਵਿੱਚ ਨਹੀਂ ਆਉਂਦਾ,ਕੀ, ਈਸ਼੍ਵਰ ਨੇ ਉਸਦਾ 'ਬੀ' ਭੀ ਨਸ਼ਟ ਕਰ ਦਿੱਤਾ ? ਅਜੇਹੀਆਂ ਗੱਲਾਂ ਥੀਂ ਮਨੁਸ਼ ਛਲੀ ਕਪਟੀਹੁੰਦਾ ਹੈ ਤਾਂ ਈਸ਼੍ਵਰ ਓਹੋ ਜਿਹਾ ਕਿਉਂ ਨਹੀਂ ਹੋਇਆ ? ਕਿਸ ਕਰਕੇ ਜੇਹੜਾ ਕੋਈ ਦੂਜਿਆਂ ਨਾਲ ਛਲ ਕਪਟ ਕਰੇਗਾ ਓਹ ਛਲੀਆ ਕਪਟੀ ਕਿਉਂ ਨ ਹੋਵੇਗਾ? ਅਰ ਜੋ ਇਨ੍ਹਾਂ ਤਿੰਨਾਂ ਨੂੰ ਸ੍ਰਾਪ ਦਿਤਾ ਓਹ ਬਿਨਾ ਅਪਰਾਧ ਥੀਂ ਹੈ, ਅਰ ਫੇਰ ਓਹ ਈਸ਼੍ਵਰ ਅਨਿਆਯ ਕਰਨ ਵਾਲਾ ਭੀ ਹੋਇਆ, ਅਰ ਇਹ ਸ੍ਰਾਪ ਈਸ਼੍ਵਰ ਨੂੰ ਹੋਨਾ ਚਾਹੀਏ, ਕਿਉਂਕਿ ਓਹ ਝੂਠ ਬੋਲਿਆ, ਅਰ ਉਨ੍ਹਾਂ ਨੂੰ ਬਕਾਇਆ, ਇਹ "ਫਲਾਸਫੀ" ਵੇਖੋ ! ਕੀ, ਬਿਨਾ ਪੀੜਾ ਦੇ ਗਰਭ ਧਾਰਣ ਅਰ ਬਾਲਕ ਦਾ ਜਨਮ ਹੋਸਕਦਾ ਸੀ ? ਅਰ ਬਿਨਾ ਯਤਨ ਦੇ ਕੋਈ ਅਪਨੀ ਜੀਵਿਕਾ ਕਰ ਸੱਕਦਾ ਹੈ ? ਕੀ, ਪਹਿਲੇ ਕੰਡੇ ਆਦੀ ਦੇ ਬ੍ਰਿਖਛ ਨਾ ਸਨ ? ਅਰ ਜਦ ਸਾਗ ਪਤ੍ਰ ਖਾਨਾ ਸਾਰੇ ਮਨੁੱਸ਼ਾਂ ਨੂੰ ਈਸ਼੍ਵਰ ਦੇ ਕਹਿਨੇ ਥੀਂ ਯੋਗਯ ਹੋਇਆ ਤਾਂ ਜੇਹੜਾ ਅੱਗੇ ਚਲਕੇ ਮਾਂਸ ਖਾਨਾ ਬਾਇਬਲ ਵਿਚ ਲਿਖਿਆ ਓਹ ਝੂਠਾ ਕਿਉਂ ਨਹੀਂ ? ਅਰ ਜੇ ਓਹ ਸੱਚਾ ਹੋਵੇ ਤਾਂ ਏਹ ਝੂਠਾ ਹੈ । ਜਦ ਆਦਮ ਦਾ ਕੁਝ ਭੀ ਅਪਰਾਧ ਸਿੱਧ ਨਹੀਂ ਹੁੰਦਾ ਤਾਂ ਈਸਾਈ ਲੋਗ ਸਾਰੇ ਮਨੁੱਸ਼ਾਂ ਨੂੰ ਆਦਮ ਦੇ ਅਪਰਾਧ ਥੀਂ ਸੰਤਾਨ ਹੋਨ ਉੱਪਰ ਅਪਰਾਧੀ ਕਿਉਂ ਕਹਿੰਦੇ ਹਨ ? ਭਲਾ ਅਜੇਹੇਪੁਸਤਕ ਅਰ ਅਜੇਹਾ ਈਸ਼੍ਵਰ ਕਦੀ ਸਿਆਨਿਆਂ ਦੇ ਮੰਨਨੇ ਯੋਗ ਹੋ ਸਕਦਾ ਹੈ ॥ ੭ ॥

੮–ਅਰ ਪਰਮੇਸ਼੍ਵਰ ਈਸ਼੍ਵਰ ਨੇ ਕਹਿਆ ਕਿ ਦੇਖੋ ! ਆਦਮ ਭਲੇ ਬੁਰੇ ਦੇ ਜਾਨਨ ਵਿਚ ਅਸਾਂ ਵਿਚੋਂ ਇਕ ਦੀ ਤਰਾਂ ਹੋਇਆ, ਅਰ ਹੁਨ ਅਜੇਹਾ ਨਾ ਹੋਵੇ ਕਿ ਓਹ ਅਪਨਾ ਹੱਥ ਪਾਵੇ ਅਰ ਜੀਵਨ ਦੇ ਦ੍ਰਖਤ ਵਿਚੋਂ ਭੀ ਲੈਕੇ ਖਾਵੇ ਅਰ ਅਮਰ ਹੋ ਜਾਵੇ,ਸੋ ਉਸਨੇ ਆਦਮਨੂੰ ਕੱਢ ਦਿੱਤਾ ਅਰ'ਅਦਨ'ਦੀ ਬਗੀ-ਚੀਦੇ ਚੜ੍ਹਦੇ ਪਾਸੇ 'ਕਰੋਬੀਮ' ਠਹ੍ਰਾਏ,ਅਰ ਚਮਕਦੀਆਂਹੋਈਆਂ ਤਲ਼ਵਾਰਾਂ ਜੋ ਚੌਹਾਂ ਪਾਸੇ ਫਿਰਦੇ ਸਨ ਲਈਆਂ ਹੋਈਆਂ ਖਲਵਾਏ,ਜਿਨਾਂ ਕਰਕੇ ਜੀਵਨ ਦੇ ਦ੍ਰਖਤ ਦੇ ਰਸਤੇ ਦੀ ਰਖਵਾਲੀ ਕਰਨ। ਪਰਵ ੩ । ਆਯਤ ੨੨।੨੪॥

(ਸਮੀਖਛਕ) ਭਲਾ ਈਸ਼੍ਵਰ ਨੂੰ ਅਜੇਹੀ ਈਰਸ਼ਾ ਅਰ ਭ੍ਰਮ ਕਿਉਂ ਹੋਇਆ ? ਗਿਆਨ ਵਿਚ ਸਾਡੇ ਬਰਾਬਰ ਹੋਇਆ। ਕੀ, ਇਹ ਬੁਰੀ ਗੱਲ ਹੋਈ ? ਇੱਥੇ ਸ਼ੰਕਾ ਹੀ ਕਿਉਂ ਹੋਈ ? ਕਿਸ ਕਰਕੇ ਈਸ਼੍ਵਰ ਦੇ ਤੁੱਲ ਕਦੀ

ਕੋਈ ਨਹੀਂ ਹੋਸਕਦਾ, ਪਰੰਤੂ ਏਸ ਲਿਖਤ ਥੀਂ ਇਹ ਭੀ ਸਿੱਧ ਹੋਸਕਦਾ ਹੈ ਕਿ ਓਹ ਈਸ਼੍ਵਰ ਨਹੀਂ ਸੀ ਕਿੰਤੂ ਮਨੁਸ਼ ਵਿਸ਼ੇਸ਼ ਸੀ, ਬਾਇਬਲ ਵਿਚ ਜਿੱਥੇ ਕਿੱਥੇ ਈਸ਼੍ਵਰ ਦੀ ਬਾਤ ਆਉਂਦੀ ਹੈ ਉੱਥੇ ਮਨੁਸ਼ ਦੇ ਬਰਾਬਰ ਹੀ ਲਿਖੀ ਆਉਂਦੀ ਹੈ। ਹੁਨ ਦੇਖੋ! ਆਦਮ ਦੇ ਗਿਆਨ ਦੀ ਬੜ੍ਹਤੀ ਵਿਚ ਈਸ਼੍ਵਰ ਕਿੰਨਾ ਦੁੱਖੀ ਹੋਇਆ, ਅਰ ਫਿਰ ਅਮਰ ਬ੍ਰਿਖਛ ਦੇ ਫਲ ਖਾਨ ਵਿਚ ਕਿੰਨੀ ਈਰਸ਼ਾ ਕੀਤੀ, ਅਰ ਪਹਿਲਾ ਜਦ ਉਸਨੂੰ ਬਗੀਚੀ ਵਿਚ ਰਖਿਆ ਤਦ ਉਸਨੂੰ ਅੱਗੋਂ ਦਾ ਗਿਆਨ ਨਹੀਂ ਸੀ? ਕਿ ਏਸਨੂੰ ਫੇਰ ਕੱਢਨਾ ਪਵੇਗਾ, ਏਸਵਾਸਤੇ ਈਸਾਈਆਂ ਦਾ ਈਸ਼੍ਵਰ ਸਰਵਗ ਨਹੀਂ ਸੀ, ਅਰ ਚਮਕਦੀਆਂ ਤਲਵਾਰਾਂ ਦਾ ਪਹਿਰਾ ਰਖਿਆ ਏਹ ਭੀ ਮਨੁਸ਼ ਦਾ ਕੰਮ ਹੈ ਈਸ਼੍ਵਰ ਦਾ ਨਹੀਂ ॥ ੮॥

੯—ਅਰ ਕਿੰਨੇ ਦਿਨਾਂ ਦੇ ਪਿੱਛੋਂ ਇਸ ਤਰਾਂ ਹੋਇਆ ਕਿ "ਕਾਇਨ" ਪ੍ਰਿਥਿਵੀ ਦੇ ਫਲਾਂ ਵਿਚੋਂ ਪਰਮੇਸ਼੍ਵਰ ਦੇ ਵਾਸਤੇ ਭੇਟ ਲਿਆਇਆ ਅਰਹਾਵੀਲ ਭੀ ਅਪਨੀ ਝੁੰਡ ਵਿਚੋਂ ਪਹਿਲੌਠੀ ਅਰ ਮੋਟੀ ਮੋਟੀ ਭੇਡ ਲਿਆਇਆ ਅਰ ਪਰਮੇਸ਼੍ਵਰ ਨੇ "ਹਾਵੀਲ" ਅਰ ਉਸਦੀ ਭੇਟ ਦਾ ਆਦਰ ਕੀਤਾ, ਪਰੰਤੂ "ਕਾਇਨ" ਦਾ ਉਸਦੀ ਭੇਟ ਦਾ ਆਦਰ ਨਾ ਕੀਤਾ, ਏਸ ਵਾਸਤੇ ਕਾਇਨ ਬਹੁਤ ਕ੍ਰੋਧਵਾਨ ਹੋਇਆ ਅਰ ਅਪਨਾ ਮੂੰਹ ਸੁਜਾਇਆ, ਤਦ ਪਰਮੇਸ਼ਰ ਨੇ ਕਾਇਨ ਨੂੰ ਆਖਿਆ ਕਿ ਤੂੰ ਕ੍ਰੋਧਵਾਨ ਹੈਂ ਅਰ ਤੇਰਾ ਮੂੰਹ ਕਿਉਂ ਸੁਜਗਿਆ। ਤੌਰੇਤ ਪਰਵ ੪ ਆਯਤ ੩।੪।੫।੬॥

(ਸਮੀਖਛਕ) ਜਦ ਈਸ਼੍ਵਰ ਮਾਂਸ ਖਾਨ ਵਾਲਾ ਨਾ ਹੁੰਦਾ ਤਾਂ ਭੇਡਦੀਭੇਟ ਅਰ 'ਹਾਵੀਲ' ਦਾ ਆਦਰ ਅਰ ਕਾਇਨ ਤਥਾ ਤਿਸ ਦੀ ਭੇਟ ਦਾ ਨਿਰਾਦਰਕਿਉਂ ਕਰਦਾ? ਅਰ ਅਜੇਹਾ ਝਗੜਾ ਮਚਾਨੇ ਅਰ ਹਾਬੀਲ ਦੇ ਮਰਨੇ ਦਾ ਕਾਰਣ ਭੀ ਈਸ਼੍ਵਰ ਹੀ ਹੋਇਆ, ਅਰ ਜਿਸਤਰਾਂ ਆਪਸ ਵਿਚ ਮਨੁਸ਼ ਲੋਗ ਇਕ ਦੂਜੇ ਨਾਲ ਗੱਲਾਂ ਕਰਦੇ ਹਨ, ਉੱਸੇਤਰਾਂ ਈਸਾਈਆਂ ਦੇ ਈਸ਼੍ਵਰ ਦੀਆਂ ਗੱਲਾਂ ਹਨ, ਬਗੀਚੇ ਵਿਚ ਆਉਨਾ ਜਾਨਾ, ਉਸਦਾ ਬਨਾਨਾ ਭੀ ਮਨੁੱਸ਼ਾਂ ਦਾ ਕੰਮ ਹੈ, ਏਸ ਥੀਂ ਮਲੂਮ ਹੁੰਦਾ ਹੈ ਕਿ ਬਾਇਬਲ ਮਨੁਸ਼ਾਂ ਦੀ ਬਨਾਈ ਹੈ ਈਸ਼੍ਵਰ ਦੀ ਨਹੀਂ ॥੯॥

੧੦—ਜਦ ਪਰਮੇਸ਼੍ਵਰ ਨੇ ਕਾਇਨ ਨੂੰ ਆਖਿਆ ਤੇਰਾ ਭਰਾ ਹਾਵੀਲ ਕਿੱਥੇ ਹੈ? ਅਰ ਓਹ ਬੋਲਿਆ ਮੈਂ ਨਹੀਂ ਜਾਨਦਾ, ਕੀ, ਮੈਂ ਅਪਨੇ ਭਰਾ ਦਾ ਰਖਵਾਲਾ ਹਾਂ? ਤਦ ਉਸਨੇ ਆਖਿਆ ਤੈਂ ਕੀ ਕੀਤਾ, ਤੇਰੇ ਭਰਾ ਦੇ ਲਹੂ ਦਾ ਆਵਾਜ਼ ਪ੍ਰਿਥਿਵੀ ਤੋਂ ਮੈਨੂੰ ਬੁਲਾਂਦਾ ਹੈ, ਅਰ ਹੁਨ ਤੂੰ ਪ੍ਰਿਥਿਵੀ ਥੀਂ ਸ੍ਰਾਪਤ ਹੈ॥ ਤੌਰੇਤ ਪਰਵ ੪। ਆਯਤ ੯।੧੦।੧੧॥

(ਸਮੀਖਛਕ) ਕੀ, ਈਸ਼੍ਵਰ ਕਾਇਨ ਥੀਂ ਪੁੱਛੇ ਬਿਨਾ ਹਾਬੀਲ ਦਾ ਹਾਲ ਨਹੀਂ ਜਾਨਦਾ ਸੀ? ਅਰ ਲਹੂ ਦਾ ਸ਼ਬਦ ਪ੍ਰਿਥਿਵੀ ਥੀਂ ਕਦੀ ਕਿਸੇ ਨੂੰ ਪੁਕਾਰ ਸਕਦਾ ਹੈ? ਏਹ ਸਾਰੀਆਂ ਗੱਲਾਂ ਅਵਿਦਵਾਨਾਂ ਦੀਆਂ ਹਨ,

ਏਸ ਵਾਸਤੇ ਏਹ ਪੁਸਤਕ ਨਾ ਈਸ਼੍ਵਰ ਅਰ ਨਾ ਵਿਦਵਾਨਾਂ ਦਾ ਬਨਾਇਆ ਹੋਇਆ ਹੋਸਕਦਾ ਹੈ ॥ ੧੦ ॥

੧੧–ਅਰ 'ਹਨੂਕ ਮਤ ਸਿਲਹ' ਦੀ ਉਤਪੱਤੀ ਦੇ ਪਿਛੋਂ ੩੦੦ ਤਿੰਨਸੌ ਵਰ੍ਹੇਆਂ ਤਕ ਈਸ਼੍ਵਰ ਦੇ ਨਾਲ ਨਾਲ ਚਲਦਾ ਸੀ। ਤੌਰੇਤ ਪਰਵ ੫। ਆਯਤ੨੨

(ਸਮੀਖਛਕ) ਭਲਾ ਈਸਾਈਆਂ ਦਾ ਈਸ਼੍ਵਰ ਮਨੁਸ਼ ਨਾ ਹੁੰਦਾ ਤਾਂ ਹਨੂਕ ਉਸਦੇ ਨਾਲ ਨਾਲ ਕਿਉਂ ਚਲਦਾ ? ਏਸ ਥੀਂ ਜੇਹੜਾ ਵੇਦੋਕਤ ਨਿਰਾਕਾਰ ਈਸ਼੍ਵਰ ਹੈ ਉਸੀ ਨੂੰ ਈਸਾਈ ਲੋਗ ਮੰਨਨ ਤਾਂ ਉਨਾਂ ਦਾ ਕਲਿਆਣ ਹੋਵੇ ॥ ੧੧ ॥

੧੨–ਅਰ ਉਨਾਂ ਥੀਂ ਧੀਆਂ ਉਤਪੰਨ ਹੋਈਆਂ ਤਾਂ ਈਸ਼੍ਵਰ ਦੇ ਪੁਤ੍ਰਾਂ ਨੇ ਆਦਮ ਦੀਆਂ ਪੁਤ੍ਰੀਆਂ ਨੂੰ ਦੇਖਿਆ ਕਿ ਓਹ ਸੋਹਨੀਆਂ ਹਨ, ਅਰ ਉਨ੍ਹਾਂ ਵਿੱਚੋਂ ਜਿਨਾਂ ਨੂੰ ਉਨ੍ਹਾਂ ਨੇ ਚਾਹਿਆ ਉਨ੍ਹਾਂ ਨੂੰ ਵਿਆਹਿਆ, ਅਰ ਉਨ੍ਹਾਂ ਦਿਨਾਂ ਵਿਚ ਪ੍ਰਿਥਿਵੀ ਉੱਪਰ ਦਾਨਵ ਸਨ, ਅਰ ਉਸਦੇ ਪਿੱਛੋਂ ਭੀ ਜਦ ਈਸ਼੍ਵਰ ਦੇ ਪੁਤ੍ਰ ਆਦਮ ਦੀਆਂ ਪੁਤ੍ਰੀਆਂ ਨਾਲ ਮਿਲੇ ਤਾਂ ਉਨ੍ਹਾਂ ਥੀਂ ਬਾਲਕ ਉਤਪੰਨ ਹੋਏ, ਜੋ ਬਲਵਾਨ ਹੋਏ, ਜੋ ਅੱਗੇ ਥੀਂ ਨਾਮੀ ਸਨ, ਅਰ ਈਸ਼੍ਵਰ ਨੇ ਦੇਖਿਆ ਕਿ ਆਦਮ ਦੀ ਦੁਸ਼ਟਤਾ ਪ੍ਰਿਥਿਵੀ ਉੱਪਰ ਬਹੁਤ ਹੋਈ ਹੈ, ਅਰ ਉਨ੍ਹਾਂ ਦੇ ਮਨ ਦੀ ਚਿੰਤਾ ਅਰ ਭਾਵਨਾ ਰੋਜ਼ ਰੋਜ਼ ਨਿਪਟ ਬੁਰੀ ਹੁੰਦੀ ਹੈ, ਤਦ ਆਦਮ ਨੂੰ ਪ੍ਰਿਥਿਵੀ ਉੱਪਰ ਉਤਪੰਨ ਕਰਨ ਥੀਂ ਪਰਮੇਸ਼੍ਵਰ ਪਛਤਾਇਆ ਅਰ ਉਸਨੂੰ ਅਤੀ ਸ਼ੋਕ ਹੋਇਆ, ਤਦ ਪਰਮੇਸ਼੍ਵਰ ਨੇ ਆਖਿਆ ਕਿ ਆਦਮ ਨੂੰ ਜਿਸਨੂੰ ਮੈਂਨੇ ਉਤਪੰਨ ਕੀਤਾ ਆਦਮੀ ਥੀਂ ਲੈਕੇ ਪਸ਼ੂਆਂ ਤਕ ਅਰ ਕੀੜਿਆਂ ਨੂੰ ਅਰ ਆਕਾਸ਼ ਦੇ ਪਖਛੀਆਂ ਨੂੰ ਪ੍ਰਿਥਿਵੀ ਉੱਪਰੋਂ ਨਸ਼ਟ ਕਰਾਂਗਾ, ਕਿਉਂਕਿ ਉਨ੍ਹਾਂ ਦੇ ਬਨਾਨੇ ਥੀਂ ਮੈਂ ਪਛਤਾਂਦਾਹਾਂ । ਤੌਰੇਤ ਪਰਵ ੬। ਆ: ੧।੨।੪।੫।੬।੭॥

(ਸਮੀਖਛਕ) ਈਸਾਈਆਂ ਥੀਂ ਪੁੱਛਨਾ ਚਾਹੀਏ ਕਿ ਈਸ਼੍ਵਰ ਦੇ ਪੁਤ੍ਰ ਕੇਹੜੇ ਹਨ ? ਅਰ ਈਸ਼੍ਵਰ ਦੀ ਇਸਤ੍ਰੀ, ਸੱਸ ਸੌਹਰਾ, ਸਾਲਾ ਅਰ ਸਾਕ ਕੌਨ ਹਨ ? ਕਿਉਂਕਿ ਹੁਨ ਤਾਂ ਆਦਮ ਦੀਆਂ ਧੀਆਂ ਦੇ ਨਾਲ ਵਿਵਾਹ ਹੋਨ ਥੀਂ ਈਸ਼੍ਵਰ ਇਨ੍ਹਾਂ ਦਾ ਸਾਕ ਹੋਇਆ, ਅਰ ਜੇਹੜੇ ਉਨ੍ਹਾਂ ਥੀਂ ਉਤਪੰਨ ਹੁੰਦੇ ਹਨ ਓਹ ਪੁਤ੍ਰ ਅਰ ਪਰਪੋਤ੍ਰੇ ਹੋਏ, ਕੀ, ਅਜੇਹੀ ਗੱਲ ਈਸ਼੍ਵਰ ਅਰ ਈਸ਼੍ਵਰਦੇ ਪੁਸਤਕ ਦੀ ਹੋਸਕਦੀ ਹੈ ? ਕਿੰਤੂ ਏਹ ਸਿੱਧ ਹੁੰਦਾ ਹੈ ਕਿ ਉਨ੍ਹਾਂ ਜੰਗਲੀ ਮਨੁੱਸ਼ਾਂ ਨੇ ਇਹ ਪੁਸਤਕ ਬਨਾਇਆ ਹੈ, ਓਹ ਈਸ਼੍ਵਰ ਹੀ ਨਹੀਂ ਜੇਹੜਾ ਸਰਵੱਗ ਨਾ ਹੋਵੇ, ਨਾ ਅੱਗੋਂ ਦੀ ਗੱਲ ਜਾਨੇ ਓਹ ਜੀਵ ਹੈ। ਕੀ ਜਦ ਸ੍ਰਿਸ਼ਟੀ ਬਨਾਈ ਸੀ ਤਦ ਅੱਗੇ ਮਨੁਸ਼ ਦੁਸ਼ਟ ਹੋਨਗੇ ਅਜੇਹਾ ਨਹੀਂ ਜਾਨਦਾ ਸੀ ? ਅਰ ਪਛਤਾਨਾ, ਅਤੀਸ਼ੋਕ ਆਦੀ ਹੋਨਾ, ਭੁੱਲ ਥੀਂ ਕੰਮ ਕਰਕੇ ਪਿੱਛੇ ਪਸ਼ਚਾਤਾਪ ਕਰਨਾ ਆਦੀ ਈਸਾਈਆਂ ਦੇ ਈਸ਼੍ਵਰ ਵਿਚ ਘਟ ਸਕਦਾ ਹੈ, ਕਿ ਈਸਾਈਆਂ ਦਾ ਈਸ਼੍ਵਰ ਪੂਰਣ

ਵਿਦਵਾਨ ਯੋਗੀ ਭੀ ਨਹੀਂ ਸੀ, ਨਹੀਂ ਤਾਂ ਸ਼ਾਂਤੀ ਅਰ ਵਿਗਿਆਨ ਕਰਕੇ ਅਤੀਸ਼ੋਕ ਆਦੀ ਥੀਂ ਪ੍ਰਿਥਕ ਹੋ ਸਕਦਾ ਸੀ। ਭਲਾ ਪਸ਼ੂ, ਪੰਖੇਰੂ ਭੀ ਦੁਸ਼ਟ ਹੋਗਏ, ਜੇਕਰ ਓਹ ਈਸ਼੍ਵਰ ਸਰਵੱਗ ਹੁੰਦਾ ਤਾਂ ਅਜੇਹਾ ਵਿਖਾਦੀ ਕਿਉਂ ਹੁੰਦਾ, ਏਸ ਵਾਸਤੇ ਨਾ ਇਹ ਈਸ਼੍ਵਰ ਅਰ ਨਾ ਇਹ ਈਸ਼੍ਵਰ ਕ੍ਰਿਤ ਪੁਸਤਕ ਹੋ ਸਕਦਾ ਹੈ, ਜਿਸਤਰਾਂ ਵੇਦੋਕਤ ਪਰਮੇਸ਼੍ਵਰ ਸਾਰੇ ਪਾਪ, ਕਲੇਸ਼, ਦੁੱਖ, ਸ਼ੋਕ ਆਦੀ ਥੀਂ ਰਹਿਤ, ਸਚਿਦਾਨੰਦ ਸਰੂਪ ਹੈ ਉਸਨੂੰ ਈਸਾਈ ਲੋਗ ਮੰਨਦੇ, ਯਾ ਹੁਨ ਭੀ ਮੰਨਨ ਤਾਂ ਅਪਨੇ ਮਨੁਸ਼ ਜਨਮ ਨੂੰ ਸੁਫਲ ਕਰ ਸੱਕਨ ॥ ੧੨ ॥

੧੩–ਉਸ ਬੇੜੀ ਦੀ ਲੰਬਿਆਈ ਤਿਨ ਸੌ ਹੱਥ ਅਰ ਚੁੜਿਆਈ ਪੰਜਾਹ ਹੱਥ ਅਰ ਉਚਿਆਈ ਤੀਹ ਹੱਥ ਦੀ ਹੋਵੇ। ਤੋਂ ਬੇੜੀ ਵਿਚ ਜਾਨਾ ਅਰ ਤੇਰੇ ਪੁਤ੍ਰ ਅਰ ਤੇਰੀ ਇਸਤ੍ਰੀ ਅਰ ਤੇਰੇ ਪੁਤ੍ਰਾਂ ਦੀਆਂ ਇਸਤ੍ਰੀਆਂ ਤੇਰੇ ਨਾਲ ਅਰ ਸਾਰਿਆਂ ਸ਼ਰੀਰਾਂ ਵਿਚੋਂ ਜੀਉਂਦੇ ਜੀਵ ਦੋ ਦੋ ਅਪਨੇ ਨਾਲ ਬੇੜੀ ਵਿਚ ਲੈਨੇ ਜਿਸ ਕਰਕੇ ਓਹ ਤੇਰੇ ਨਾਲ ਜੀਉਂਦੇ ਰਹਨ, ਓਹ ਪੁਰਸ਼ ਅਰ ਇਸਤ੍ਰੀ ਹੋਨ ਪੰਛੀਆਂ ਵਿਚੋਂ ਉਸਦੇ ਭਾਂਤੀ ਭਾਂਤੀ ਦੇ, ਅਰ ਢੋਰ * ਵਿਚੋਂ ਉਸਦੇ ਭਾਂਤੀ ਭਾਂਤੀ ਦੇ, ਅਰ ਪ੍ਰਿਥਿਵੀ ਦੇ ਹਰ ਇਕ ਕੀੜਿਆਂ ਵਿਚੋਂ ਭਾਂਤੀ ਭਾਂਤੀ ਦੇ, ਹਰ ਇਕ ਵਿਚੋਂ ਦੋ ਦੋ ਤੇਰੇ ਪਾਸ ਆਉਨ ਜਿਸ ਥੀਂ ਜੀਉਂਦੇ ਰਹਿਨ, ਅਰ ਤੂੰ ਅਪਨੇ ਵਾਸਤੇ ਖਾਨ ਨੂੰ ਸਾਰੀ ਸਾਮਗ੍ਰੀ ਅਪਨੇ ਪਾਸ ਇਕੱਠੀ ਕਰ, ਓਹ ਤੁਹਾਡੇ ਅਰ ਉਨਾਂ ਦੇ ਵਾਸਤੇ ਭੋਜਨ ਹੋਵੇਗਾ, ਸੋ ਈਸ਼੍ਵਰ ਦੀ ਸਾਰੀ ਆਗਿਆ ਦੇ ਅਨੁਸਾਰ 'ਨੂਹ' ਨੇ ਕੀਤਾ ॥ ਤੌਰੇਤ ਪਰਵ ੬ ਆਯਤ ੧੫ । ੧੮ । ੧੯ । ੨੦ । ੨੧ । ੨੨ ॥

( ਸਮੀਖਛਕ ) ਭਲਾ ਕੋਈ ਭੀ ਵਿਦਵਾਨ ਅਜੇਹੀ ਵਿਦਿਆ ਥੀਂ ਵਿਰੁੱਧ ਅਸੰਭਵ ਗੱਲਦੇ ਕਹਨ ਵਾਲੇ ਨੂੰ ਈਸ਼੍ਵਰ ਮੰਨ ਸਕਦਾ ਹੈ? ਕਿਉਂਕਿ ਇੰਨੀ ਵੱਡੀ ਚੌੜੀ ਉੱਚੀ ਬੇੜੀ ਵਿੱਚ ਹਾਥੀ, ਹਥਨੀ, ਊਠ, ਊਠਨੀ ਆਦੀ ਕ੍ਰੋੜਾਂ ਜੀਵ ਅਰ ਉਨਾਂ ਦੇ ਖਾਨੇ ਪੀਨੇ ਦੀਆਂ ਚੀਜ਼ਾਂ ਓਹ ਸਾਰੇ ਕੁਟੰਭ ਦੇ ਬੀਚ ਸਮਾ ਸੱਕਦੇ ਹਨ? ਇਹ ਇੱਸੇ ਵਾਸਤੇ ਮਨੁਸ਼ ਕ੍ਰਿਤਪੁਸਤਕ ਹੈ, ਜਿਸਨੇ ਏਹ ਲਿਖਿਆ ਹੈ ਓਹ ਵਿਦਵਾਨ ਭੀ ਨਹੀਂ ਸੀ ॥ ੧੩ ॥

੧੪–ਅਰ ਨੂਹ ਨੇ ਪਰਮੇਸ਼੍ਵਰ ਦੇ ਵਾਸਤੇ ਇਕ ਵੇਦੀ ਬਨਾਈ ਅਰ ਸਾਰੇ ਪਵਿਤ੍ਰ ਪਸ਼ੂ ਅਰ ਹਰ ਇਕ ਪਵਿਤ੍ਰ ਪੰਛੀਆਂ ਵਿਚੋਂ ਲਏ, ਅਰ ਹੋਮਦੀ ਭੇਟ ਉਸ ਵੇਦੀ ਉਪਰ ਚੜ੍ਹਾਈ, ਅਰ ਪਰਮੇਸ਼੍ਵਰ ਨੇ ਸੁਗੰਧ ਸੁੰਘਿਆ, ਅਰ ਪਰਮੇਸ਼੍ਵਰ ਨੇ ਅਪਨੇ ਮਨ ਵਿਚ ਕਹਿਆ ਕਿ ਆਦਮੀ ਦੇ ਵਾਸਤੇ ਮੈਂ ਪ੍ਰਿਥਿਵੀ ਨੂੰ ਫਿਰ ਕਦੀ ਸ਼੍ਰਾਪਤ ਨਾ ਕਰਾਂਗਾ, ਏਸ ਵਾਸਤੇ ਕਿ ਆਦਮੀ ਦੇ ਮਨ ਦੀ

* ਚੌਹਾਂ ਪੈਰਾਂ ਵਾਲੇ ।

ਭਾਵਨਾ ਉਸ ਦੀ ਲੜਕਿਆਈ ਕਰਕੇ ਬੁਰੀ ਹੈ, ਅਰ ਜਿਸ ਰੀਤੀ ਕਰਕੇ ਮੈਂਨੇ ਸਾਰੇ ਜੀਵ ਧਾਰੀਆਂ ਨੂੰ ਮਾਰਿਆ ਫੇਰ ਕਦੀ ਨਾ ਮਾਰਾਂਗਾ ॥ ਤੌਰੇਤ ਪਰਵ ੮ ਆਯਤ ੨੦। ੨੧॥

(ਸਮੀਖਛਕ) ਵੇਦੀ ਦੇ ਬਨਾਨੇ ਹੋਮ ਦੇ ਕਰਨੇ ਦੇ ਲੇਖ ਥੀਂ ਇਹੋ ਸਿੱਧ ਹੁੰਦਾ ਹੈ ਕਿ ਇਹ ਗੱਲਾਂ ਵੇਦਾਂ ਥੀਂ ਬਾਇਬਲ ਵਿਚ ਗਈਆਂ ਹਨ, ਏਹ ਪਰਮੇਸ਼ੂਰ ਦਾ ਨੱਕ ਭੀ ਹੈ ਕਿ ਜਿਸ ਥੀਂ ਸੁਗੰਧ ਸੁੰਘਿਆ? ਕੀ, ਕੀ ਈਸਾਈਆਂ ਦਾ ਈਸ਼ੂਰ ਮਨੁਸ਼ ਦੇ ਵਾਙਣ ਅਲਪੱਗ ਨਹੀਂ ਹੈ ? ਕਿ ਕਦੀ ਸ੍ਰਾਪ ਦਿੰਦਾ ਹੈ, ਅਰ ਕਦੀ ਪਛਤਾਂਦਾ ਹੈ, ਕਦੀ ਕਹਿੰਦਾ ਹੈ ਸ੍ਰਾਪ ਨਾ ਦੇਵਾਂਗਾ, ਪਹਿਲਾਂ ਦਿੱਤਾ ਸੀ, ਅਰ ਫੇਰ ਭੀ ਦੇਵਾਂਗਾ, ਪਹਿਲਾਂ ਸਾਰਿਆਂ ਨੂੰ ਮਾਰ ਸੁੱਟਿਆ, ਅਰ ਹੁਨ ਕਹਿੰਦਾ ਹੈ ਕਿ ਕਦੀ ਨਾ ਮਾਰਾਂਗਾ, ਏਹ ਗੱਲਾਂ ਸਾਰੀਆਂ ਲੜਕਿਆਂ ਵਾਙਣ ਹਨ, ਈਸ਼ੂਰ ਦੀਆਂ ਨਹੀਂ, ਅਰ ਨਾ ਕਿਸੇ ਵਿਦਵਾਨ ਦੀਆਂ, ਕਿਉਂਕਿ ਵਿਦਵਾਨ ਦੀ ਭੀ ਗੱਲ ਅਰ ਪ੍ਰਤਿਗਿਆ ਪੱਕੀ ਹੁੰਦੀ ਹੈ ॥ ੧੪॥

੧੫—ਅਰ ਈਸ਼ੂਰ ਨੇ 'ਨੂਹ' ਨੂੰ ਅਰ ਉਸਦੇ ਪੁਤ੍ਰਾਂ ਨੂੰ ਆਸ਼ੀਰਵਾਦ ਦਿੱਤਾ, ਅਰ ਉਨ੍ਹਾਂ ਨੂੰ ਕਹਿਆ ਕਿ ਹਰਇਕ ਜੀਉਂਦਾ ਚਲਦਾ ਜੀਵ ਤੁਹਾਡੇ ਖਾਨਦੇ ਵਾਸਤੇ ਹੋਵੇਗਾ, ਮੈਂਨੇ ਹਰੀਤਰਕਾਰੀ ਦੇ ਵਾਙਣ ਸਾਰੀਆਂ ਵਸਤੂ ਤੁਹਾਨੂੰ ਦਿੱਤੀਆਂ, ਕੇਵਲ ਮਾਂਸ ਉਸਦੇ ਜੀਵ ਅਰਥਾਤ ਉਸਦੇ ਲਹੂ ਸਮੇਤ ਮਤ ਖਾਨਾ ॥ ਤੌਰੇਤ ਪਰਵ ੯ ਆਯਤ ੧।੩।੪॥

(ਸਮੀਖਛਕ) ਕੀ ਇੱਕ ਨੂੰ ਪ੍ਰਾਣ ਕਸ਼ਟ ਦੇਕੇ ਦੂਜੇ ਨੂੰ ਆਨੰਦ ਕਰਾਨੇ ਥੀਂ ਦਇਆਹੀਨ ਈਸਾਈਆਂ ਦਾ ਈਸ਼ੂਰ ਨਹੀਂ ਹੈ ? ਜੇ ਮਾਂ, ਪਿਉ ਇਕ ਲੜਕੇ ਨੂੰ ਮਰਵਾਕੇ ਦੂਜੇ ਨੂੰ ਖੁਆਉਨ ਤਦ ਮਹਾਪਾਪੀ ਨਹੀਂ ਹੋਨ ? ਇੱਸੇ ਤਰਾਂ ਏਹ ਗੱਲ ਹੈ, ਕਿਉਂਕਿ ਈਸ਼ੂਰ ਦੇ ਵਾਸਤੇ ਸਾਰੇ ਪ੍ਰਾਣੀ ਪੁਤ੍ਰ ਵਾਙਣ ਹਨ, ਏਸਤਰਾਂ ਨਾ ਹੋਨ ਥੀਂ ਇਨ੍ਹਾਂ ਦਾ ਈਸ਼ੂਰ ਕਸਾਈ ਵਾਙਣ ਕੰਮ ਕਰਦਾ ਹੈ, ਅਰ ਸਾਰੇ ਮਨੁਸ਼ਾਂ ਨੂੰ ਹਿੰਸਕ ਭੀ ਇੱਸੇ ਨੇ ਬਨਾਇਆ ਹੈ ਏਸ ਵਾਸਤੇ ਈਸਾਈਆਂ ਦਾ ਈਸ਼ੂਰ ਨਿਰਦਇਆ ਹੋਨ ਥੀਂ ਪਾਪੀ ਕਿਉਂ ਨਹੀਂ ?॥ ੧੫॥

੧੬—ਅਰ ਸਾਰੀ ਪ੍ਰਿਥਿਵੀ ਉੱਪਰ ਇਕ ਹੀ ਬੋਲੀ ਅਰ ਇੱਕ ਹੀ ਭਾਸ਼ਾ ਸੀ, ਫੇਰ ਉਨ੍ਹਾਂਨੇ ਆਖਿਆ ਕਿ ਆਓ ਅਸੀਂ ਇਕ ਨਗਰ ਅਰ ਇਕ ਗੁੰਮਟ ਜਿਸਦੀ ਚੋਟੀ ਸੂਰਗ ਤਕ ਪਹੁੰਚੇ ਅਪਨੇ ਵਾਸਤੇ ਬਨਾਵੀਏ, ਅਰ ਅਪਨਾ ਨਾਉਂ ਕਰੀਏ, ਇਉਂ ਨਾ ਹੋਵੇ ਕਿ ਅਸੀਂ ਸਾਰੀ ਪ੍ਰਿਥਿਵੀ ਉਪਰ ਛਿੰਨ ਭਿੰਨ ਹੋ ਜਾਵੀਏ, ਤਦ ਈਸ਼ੂਰ ਉਸ ਨਗਰ ਅਰ ਉਸ ਗੁਮਟ ਦੇ ਜਿਸ ਨੂੰ ਆਦਮ ਦੀ ਸੰਤਾਨ ਬਨਾਂਦੇ ਸਨ ਵੇਖਨ ਨੂੰ ਉਤਰਿਆ, ਤਦ ਪਰਮੇਸ਼ੂਰ ਨੇ ਕਹਿਆ ਕਿ ਵੇਖੋ ! ਏਹ ਲੋਗ ਇੱਕ ਹੀ ਹਨ, ਅਰ ਉਨ੍ਹਾਂ ਸਾਰਿਆਂ ਦੀ ਇੱਕ ਹੀ ਬੋਲੀ ਹੈ, ਹੁਨ ਓਹ ਅਜੇਹਾ ਅਜੇਹਾ ਕੁਝ ਕਰਨ ਲੱਗੇ ਸੋ ਓਹ ਜਿਸ ਉੱਪਰ

ਮਨ ਲਗਾਉਨਗੇ ਉਸ ਥੀਂ ਵਖਰੇ ਨਾ ਕੀਤੇ ਜਾਨਗੇ। ਆਓ! ਅਸੀਂ ਉਤਰੀਏ ਅਰ ਉੱਥੇ ਉਨ੍ਹਾਂ ਦੀ ਭਾਸ਼ਾ ਨੂੰ ਵਿਗਾੜੀਏ ਜਿਸ ਥੀਂ ਇੱਕ ਦੂਜੇ ਦੀ ਬੋਲੀ ਨਾ ਸਮਝਨ, ਤਦ ਪਰਮੇਸ਼੍ਵਰ ਨੇ ਉਨ੍ਹਾਂ ਨੂੰ ਉੱਥੋਂ ਥੀਂ ਪ੍ਰਿਥਿਵੀ ਉੱਪਰ ਛਿੰਨ ਭਿੰਨ ਕੀਤਾ, ਅਰ ਓਹ ਉਸ ਨਗਰ ਦੇ ਬਨਾਨ ਥੀਂ ਵੱਖਰੇ ਰਹੇ॥ ਤੌਰੇਤ ਪਰਵ ੧੧ ਆਯਤ ੧।੪।੫।੬।੭।੮॥

(ਸਮੀਖਛਕ) ਜਦ ਸਾਰੀ ਪ੍ਰਿਥਿਵੀ ਉੱਪਰ ਇੱਕ ਭਾਸ਼ਾ ਅਰ ਬੋਲੀ ਹੋਵੇਗੀ ਉਸ ਸਮੇ ਸਾਰੇ ਮਨੁੱਸ਼ਾਂ ਨੂੰ ਆਪਸ ਵਿਚ ਅਤਯੰਤ ਆਨੰਦ ਪ੍ਰਾਪਤ ਹੋਇਆ ਹੋਵੇਗਾ, ਪਰੰਤੂ ਕੀ ਕੀਤਾ ਜਾਵੇ ਏਹ ਈਸਾਈਆਂ ਦੇ ਈਰਸ਼ਾ ਕਰਨ ਵਾਲੇ ਈਸ਼੍ਵਰ ਨੇ ਸਾਰਿਆਂ ਦੀ ਭਾਸ਼ਾ ਵਿਗਾੜਕੇ ਸਾਰਿਆਂ ਦਾ ਸਤਿਆਨਾਸ਼ ਕੀਤਾ, ਉਸਨੇ ਇਹ ਬੜਾ ਅਪਰਾਧ ਕੀਤਾ। ਕੀ ਇਹ ਸ਼ੈਤਾਨ ਦੇ ਕੰਮ ਥੀਂ ਭੀ ਬੁਰਾ ਕੰਮ ਨਹੀਂ ਹੈ? ਅਰ ਏਸ ਥੀਂ ਇਹ ਭੀ ਮਲੂਮ ਹੁੰਦਾ ਹੈ ਕਿ ਈਸਾਈਆਂ ਦਾ ਈਸ਼੍ਵਰ 'ਸਨਾਈ' ਪਹਾੜ ਆਦੀ ਉਪਰ ਰਹਿੰਦਾ ਸੀ, ਅਰ ਜੀਵਾਂ ਦੀ ਉੱਨਤੀ ਭੀ ਨਹੀਂ ਚਾਹੁੰਦਾ ਸੀ, ਇਹ ਬਿਨਾ ਇਕ ਅਵਿਦਵਾਨ ਦੇ ਈਸ਼੍ਵਰ ਦੀ ਗੱਲ ਅਰ ਇਹ ਈਸ਼੍ਵਰੋਕਤ ਪੁਸਤਕ ਕੀਕਨ ਹੋ ਸਕਦਾ ਹੈ॥ ੧੬॥

੧੭—ਤਦ ਉਸਨੇ ਅਪਨੀ ਇਸਤ੍ਰੀ 'ਸਰੀ' ਨੂੰ ਆਖਿਆ ਕਿ ਵੇਖ ਮੈਂ ਜਾਨਦਾ ਹਾਂ ਤੂੰ ਵੇਖਨ ਵਿਚ ਸੋਹਨੀ ਇਸਤ੍ਰੀ ਹੈਂ, ਏਸ ਵਾਸਤੇ ਇਸਤਰਾਂ ਹੋਵੇਗਾ ਕਿ ਜਦ ਮਿਸਰੀ ਤੈਨੂੰ ਵੇਖਨ, ਤਦ ਕਹਿਨਗੇ ਕਿ ਏਹ ਉਸਦੀ ਇਸਤ੍ਰੀ ਹੈ, ਅਰ ਮੈਨੂੰ ਮਾਰ ਸੁੱਟਨਗੇ, ਪਰੰਤੂ ਤੈਨੂੰ ਜੀਉਂਦੀ ਰੱਖਨਗੇ, ਤੈਂ ਕਹਿਨਾ ਕਿ ਮੈਂ ਉਸਦੀ ਭੈਣ ਹਾਂ, ਜਿਸ ਕਰਕੇ ਤੇਰੇ ਸਬਬੋਂ ਮੇਰਾ ਭਲਾ ਹੋਵੇ ਅਰ ਮੇਰਾ ਪ੍ਰਾਣ ਤੇਰੇ ਸਬਬੋਂ ਜੀਉਂਦਾ ਰਹੇ॥ ਤੌਰੇਤ ਪਰਵ੦ ੧੨। ਆਯਤ ੧੧।੧੨॥ ੧੩॥

(ਸਮੀਖਛਕ) ਹੁਨ ਵੇਖੋ! ਜੇਹੜਾ 'ਇਬਰਾਹੀਮ' ਵੱਡਾ ਪੈਗੰਬਰ ਈਸਾਈ ਅਰ ਮੁਸਲਮਾਨਾਂ ਦਾ ਪ੍ਰਸਿੱਧ ਹੈ, ਅਰ ਉਸਦੇ ਕੰਮ ਝੂਠ ਬੋਲਨਾ ਆਦੀ ਬੁਰੇ ਹਨ, ਭਲਾ ਜਿਨ੍ਹਾਂ ਦੇ ਅਜੇਹੇ ਪੈਗੰਬਰ ਹੋਨ ਉਨ੍ਹਾਂ ਨੂੰ ਵਿਦਿਆ ਯਾ ਕਲਿਆਣ ਦਾ ਰਸਤਾ ਕਿਸਤਰਾਂ ਮਿਲ ਸੱਕੇ॥ ੧੭॥

੧੮—ਅਰ ਈਸ਼੍ਵਰ ਨੇ ਇਬਰਾਹੀਮ ਨੂੰ ਕਹਿਆ ਕਿ ਤੂੰ ਅਰ ਤੇਰੇ ਪਿੱਛੇ ਤੇਰਾ ਵੰਸ਼ ਉਨ੍ਹਾਂ ਦੀ ਪੀੜ੍ਹੀਆਂ ਵਿਚ ਮੇਰੇ ਨਿਯਮ ਨੂੰ ਮੰਨੇ, ਤੁਸੀਂ ਮੇਰਾ ਨਿਯਮ ਜੋ ਮੇਰੇ ਥੀਂ ਅਰ ਤੁਹਾਡੇ ਥੀਂ ਅਰ ਤੇਰੇ ਪਿੱਛੇ ਤੇਰੇ ਵੰਸ਼ ਥੀਂ ਹੈ ਜਿਸ ਨੂੰ ਤੁਸੀਂ ਮੰਨੋਗੇ ਸੋ ਇਹ ਹੈ ਕਿ ਤੁਹਾਡੇ ਵਿਚੋਂ ਹਰ ਇਕ ਦਾ ਖ਼ੁਤਨਾ ਕੀਤਾ ਜਾਵੇ, ਅਰ ਤੁਸੀਂ ਅਪਨੇ ਸ਼ਰੀਰ ਦੀ ਖਲੜੀ ਕੱਟੋ, ਅਰ ਓਹ ਮੇਰੇ ਅਰ ਤੁਹਾਡੇ ਵਿਚ ਨਿਯਮ ਦੀ ਨਿਸ਼ਾਨੀ ਹੋਵੇਗੀ, ਅਰ ਤੁਹਾਡੀ ਪੀੜ੍ਹੀਆਂ ਵਿਚ ਰਹੇ, ਇਕ ਅੱਠ ਦਿਨ ਦੇ ਪੁਰਸ਼ ਦਾ ਖ਼ੁਤਨਾ ਕੀਤਾ ਜਾਵੇ ਜੇਹੜਾ ਘਰ ਵਿਚ ਉਤਪੰਨ ਹੋਵੇ, ਯਾ ਜੋ ਕਿਸੇ ਪਰਦੇਸ਼ੀ ਥੀਂ ਜੇਹੜਾ ਤੇਰੇ ਵੰਸ਼ ਦਾ ਨਾ ਹੋਵੇ ਰੁਪਯੇ ਥੀਂ ਮੁੱਲ ਲਿਆ

ਗਿਆ ਹੋਵੇ ਜ਼ਰੂਰ ਉਸਦਾ ਖ਼ੁਤਨਾ ਕੀਤਾ ਜਾਵੇ,ਅਰ ਮੇਰਾ ਨਿਯਮ ਤੁਹਾਡੇ ਮਾਂਸ ਵਿਚ ਹਮੇਸ਼ਾ ਨਿਯਮ ਦੇ ਵਾਸਤੇ ਹੋਵੇਗਾ, ਅਰ ਜੇਹੜਾ ਨਾਖ਼ੁਤਨਾਬਾਲਕ ਕਿ ਜਿਸਦੀ ਖਲੜੀ ਦਾ ਖ਼ੁਤਨਾ ਨਾ ਹੋਇਆ ਹੋਵੇ ਸੋ ਪ੍ਰਾਣੀ ਅਪਨੇ ਲੋਕ ਥੀਂ ਕਟਿਆ ਜਾਵੇ, ਕਿ ਉਸਨੇ ਮੇਰਾ ਨਿਯਮ ਤੋੜਿਆ ਹੈ ॥ ਤੌਰੇਤ ਪਰਵ ੧੭। ਆਯਤ ੯।੧੦।੧੧।੧੨।੧੩।੧੪॥

(ਸਮੀਖਛਕ) ਹੁਨ ਵੇਖੋ! ਈਸ਼੍ਵਰ ਦੀ ਉਲਟੀ ਆਗਿਆ ਕਿ ਜੇਕਰ ਖ਼ੁਤਨਾ ਕਰਨਾ ਈਸ਼੍ਵਰ ਨੂੰ ਮਨਜ਼ੂਰ ਹੁੰਦਾ ਤਾਂ ਉਸ ਚਮੜੇ ਨੂੰ ਆਦਿ ਸ੍ਰਿਸ਼ਟੀ ਵਿਚ ਬਨਾਉਂਦਾ ਹੀ ਨਾ, ਅਰ ਜੋ ਇਹ ਬਨਾਇਆ ਗਿਆ ਹੈ ਓਹ ਰਖਿਆ ਵਾਸਤੇ ਹੈ, ਜਿਸ ਤਰਾਂ ਅੱਖ ਦੇ ਉੱਪਰ ਦਾ ਚਮੜਾ, ਕਿਸਕਰਕੇ ਓਹ ਗੁਪਤ ਅਸਥਾਨ ਅਤੀਕੋਮਲ ਹੈ, ਜੇ ਉਸ ਉੱਪਰ ਚਮੜਾ ਨਾ ਹੋਵੇ ਤਾਂ ਇਕ ਕੀੜੀ ਦੇ ਭੀ ਕੱਟਨੇ ਅਰ ਥੋੜੀ ਜਿਹੀ ਚੋਟ ਲਗਨੇ ਥੀਂ ਬਹੁਤ ਸਾਰਾ ਦੁੱਖ ਹੋਵੇ, ਅਰ ਓਹ ਪਿਸ਼ਾਬ ਦੇ ਪਿਛੋਂ ਕੁਝ ਮੂਤ੍ਰ ਦੀ ਬੂੰਦ ਕਪੜਿਆਂ ਵਿਚ ਨਾ ਲੱਗੇ, ਇਤਿਆਦੀ ਗੱਲਾਂ ਦੇ ਵਾਸਤੇ ਏਸਦਾ ਕਟਨਾ ਬੁਰਾ ਹੈ। ਹੁਨ ਈਸਾਈ ਲੋਗ ਏਸਆਗਿਆ ਨੂੰ ਕਿਉਂ ਨਹੀਂ ਕਰਦੇ? ਇਹ ਆਗਿਆ ਹਮੇਸ਼ਾ ਦੇ ਵਾਸਤੇ ਹੈ, ਏਸਦੇ ਨਾ ਕਰਨ ਥੀਂ ਈਸਾ ਦੀ ਉਗਾਹੀ ਜੇਹੜਾ ਕਿ ਵਿਵਸਥਾ ਦੇ ਪੁਸਤਕ ਦਾ ਇਕ ਕਨਕਾ ਭੀ ਝੂਠਾ ਨਹੀਂ ਹੈ ਝੂਠੀ ਹੋਗਈ, ਏਸਦਾ ਸੋਚ ਵਿਚਾਰ ਈਸਾਈ ਕੁਝ ਭੀ ਨਹੀਂ ਕਰਦੇ॥ ੧੯॥

੧੯—ਜਦ ਈਸ਼੍ਵਰ ਇਬਰਾਹੀਮ ਥੀਂ ਗੱਲਾਂ ਕਰ ਚੁੱਕਿਆ ਤਾਂ ਉੱਪਰ ਚਲਿਆ ਗਿਆ॥ ਤੌਰੇਤ ਪਰਵ੧੭। ਆਯਤ ੨੨॥

(ਸਮੀਖਛਕ) ਏਸ ਥੀਂ ਏਹ ਸਿੱਧ ਹੁੰਦਾ ਹੈ ਕਿ ਈਸ਼੍ਵਰ ਮਨੁਸ਼੍ਯ ਪੰਖੇਰੂ ਵਾਕਣ ਸੀ ਜੋ ਉੱਪਰ ਥੀਂ ਹੇਠਾਂ,ਅਰ ਹੇਠਾਂ ਥੀਂ ਉੱਪਰ ਆਉਂਦਾ ਜਾਂਦਾ ਰਹਿੰਦਾ ਸੀ, ਏਹ ਕੋਈ ਮਦਾਰੀ ਵਾਕਣ ਮਲੂਮ ਹੁੰਦਾ ਹੈ॥ ੧੯॥

੨੦—ਫੇਰ ਈਸ਼੍ਵਰ ਉਸਨੂੰ ਮਮਰੇ ਦੇ ਬਲੂਤਾਂ ਵਿਚ ਵਿਖਾਲੀ ਦਿੱਤਾ ਅਰ ਓਹ ਦਿਨ ਨੂੰ ਧੁੱਪ ਦੇ ਸਮੇਂ ਵਿਚ ਆਪਨੇ ਤੰਬੂ ਦੇ ਦਰਵਾਜ਼ੇ ਉੱਪਰ ਬੈਠਾ ਸੀ, ਅਰ ਉਸਨੇ ਅਪਨੀਆਂ ਅੱਖਾਂ ਖੋਲੀਆਂ, ਕੀ ਵੇਖਿਆ ਕਿ ਤਿੰਨ ਮਨੁੱਸ਼ ਉਸਦੇ ਕੋਲ ਖਲੋਤੇ ਹਨ, ਅਰ ਉਨ੍ਹਾਂ ਨੂੰ ਵੇਖਕੇ ਓਹ ਤੰਬੂ ਦੇ ਦਰਵਾਜ਼ੇ ਉੱਪਰੋਂ ਉਨ੍ਹਾਂਦੇ ਮਿਲਨ ਨੂੰ ਦੌੜਿਆ ਅਰ ਪ੍ਰਿਥਿਵੀ ਤਕ ਡੰਡੌਤ ਕੀਤੀ ਅਰ ਆਖਿਆ ਕਿ ਹੇ ਮੇਰੇ ਸ੍ਵਾਮੀ ਜੇਕਰ ਮੈਂਨੇ ਤੁਹਾਡੀ ਨਜ਼ਰ ਵਿਚ ਕ੍ਰਿਪਾ ਪਾਈ ਹੈ ਤਾਂ ਮੈਂ ਆਪਦੇ ਅੱਗੇ ਬੇਨਤੀ ਕਰਦਾ ਹਾਂ ਕਿ ਅਪਨੇ ਦਾਸ ਦੇ ਪਾਸ ਥੀਂ ਚਲੇ ਨਾ ਜਾਉਨਾ, ਮਰਜ਼ੀ ਹੋਵੇ ਤਾਂ ਥੋੜਾ ਜਲ ਲਿਆਇਆ ਜਾਵੇ, ਅਰ ਅਪਨੇ ਚਰਣ ਧੋਵੋ, ਅਰ ਦ੍ਰਖਤ ਤਲੇ ਆਰਾਮ ਕਰੋ, ਅਰ ਮੈਂ ਇੱਕ ਥੋੜੀ ਰੋਟੀ ਲਿਆਵਾਂ, ਅਰ ਤੁਸੀਂ ਰੱਜੋ, ਉਸਦੇ ਪਿੱਛੋਂ ਅੱਗੇ ਜਾਨਾ, ਕਿਉਂਕਿ ਤੁਸੀਂ

ਇੱਸੇ ਵਾਸਤੇ ਅਪਨੇ ਦਾਸਦੇ ਪਾਸ ਆਏ ਹੋ, ਤਦ ਓਹ ਬੋਲੇ ਕਿ ਜਿਸਤਰਾਂ ਤੈਂ ਕਹਿਆ ਉਸਤਰਾਂ ਕਰ, ਅਰ ਇਬਰਾਹੀਮ ਤੰਬੂ ਵਿਚ 'ਸਰਾ' ਪਾਸ ਕਾਹਲੀ ਨਾਲ ਗਿਆ, ਅਰ ਉਸਨੂੰ ਆਖਿਆ ਕਿ ਜਲਦੀ ਕਰ, ਅਰ ਤਿਨ ਨਪੂਆ ਚੋਖਾ ਆਟਾ ਲੈਕੇ ਗੁਨ੍ਹ ਅਰ ਉਸਦੇ ਫੁਲਕੇ ਪਕਾ, ਅਰ ਇਬਰਾਹੀਮ ਇੱਜੜ ਵੱਲ ਦੌੜਿਆ ਗਿਆ, ਅਰ ਇਕ ਅੱਛਾ ਕੋਮਲ ਵੱਛਾ ਲੈਕੇ ਦਾਸ ਨੂੰ ਦਿੱਤਾ, ਉਸਨੇ ਭੀ ਉਸਨੂੰ ਤਿਆਰ ਕਰਨ ਵਿਚ ਸ਼ਤਾਬੀ ਕੀਤੀ, ਅਰ ਉਸਨੇ ਮੱਖਨ ਅਰ ਦੁੱਧ ਅਰ ਉਹ ਵੱਛਾ ਪਕਾਇਆ ਸੀ ਲੀਤਾ ਅਰ ਉਨ੍ਹਾਂ ਦੇ ਅੱਗੇ ਰਖਿਆ, ਅਰ ਆਪ ਉਨ੍ਹਾਂ ਦੇ ਪਾਸ ਦ੍ਰਖਤ ਹੇਠਾਂ ਖਲੋਤਾ ਰਹਿਆ ਅਰ ਉਨ੍ਹਾਂ ਨੇ ਖਾਧਾ। ਤੌਰੇਤ ਪਰਵ ੧੮। ਆਯਤ ੧।੨।੩।੪।੫।੬।੭।੮॥

(ਸਮੀਖਛਕ) ਹੁਨ ਵੇਖੋ ਸੱਜਨ ਲੋਗੋ! ਜਿਨ੍ਹਾਂ ਦਾ ਈਸ਼੍ਵਰ ਵੱਛੇ ਦਾ ਮਾਂਸ ਖਾਵੇ ਉਸਦੇ ਭਗਤ ਗਊ, ਵੱਛੇ ਆਦੀ ਪਸ਼ੂਆਂ ਨੂੰ ਕਿਉਂ ਛੱਡਨ, ਜਿਸਨੂੰ ਕੁਝ ਦਇਆ ਨਹੀਂ ਅਰ ਮਾਂਸ ਦੇ ਖਾਨ ਵਿਚ ਲਚਾਰ ਰਹੇ ਓਹ ਬਿਨਾ ਹਿੰਸਕ ਮਨੁਸ਼ ਦੇ ਈਸ਼੍ਵਰ ਕਦੀ ਹੋ ਸਕਦਾ ਹੈ? ਅਰ ਈਸ਼੍ਵਰ ਦੇ ਨਾਲ ਦੋ ਮਨੁਸ਼ ਨਾ ਮਲੂਮ ਕੌਨ ਸਨ? ਏਸਥੀਂ ਮਲੂਮ ਹੁੰਦਾ ਹੈ ਕਿ ਜੰਗਲੀ ਮਨੁਸ਼ਾਂ ਦੀ ਇਕ ਮੰਡਲੀ ਸੀ, ਉਨ੍ਹਾਂ ਦਾ ਜੋ ਪ੍ਰਧਾਨ ਮਨੁਸ਼ ਸੀ ਉਸਦਾ ਨਾਮ ਬਾਇਬਲ ਵਿਚ ਈਸ਼੍ਵਰ ਰਖਿਆ ਹੋਵੇਗਾ, ਇਨ੍ਹਾਂਹੀ ਗੱਲਾਂ ਥੀਂ ਬੁਧਵਾਨ ਲੋਗ ਇਨ੍ਹਾਂਦੇ ਪੁਸਤਕ ਨੂੰ ਈਸ਼੍ਵਰਕ੍ਰਿਤ ਨਹੀਂ ਮੰਨ ਸੱਕਦੇ, ਅਰ ਨਾ ਅਜੇਹੇ ਨੂੰ ਈਸ਼੍ਵਰ ਸਮਝਦੇਹਨ॥੨੦

੨੧–ਅਰ ਪਰਮੇਸ਼੍ਵਰ ਨੇ ਇਬਰਾਹੀਮ ਨੂੰ ਆਖਿਆ ਕਿ ਸਰਹ ਕਿਉਂ ਇਹ ਕਹਕੇ ਮੁਸਕਾਈ ਕਿ ਜੋ ਮੈਂ ਬੁੱਢੀ ਹਾਂ ਸਚਮੁਚ ਬਾਲ ਜਨਾਂਗੀ। ਕੀ, ਪਰਮੇਸ਼੍ਵਰ ਦੇ ਵਾਸਤੇ ਕੋਈ ਗੱਲ ਔਖੀ ਹੈ? ਤੌਰੇਤ ਪਰਵ ੧੮। ਆ੦ ੧੩।੧੪॥

(ਸਮੀਖਛਕ) ਹੁਨ ਵੇਖੋ! ਕਿ ਕੀ, ਈਸਾਈਆਂ ਦੇ ਈਸ਼੍ਵਰਦੀ ਲੀਲ੍ਹਾ ਕਿ ਜੇਹੜਾ ਮੁੰਡਿਆਂ ਯਾ ਇਸਤ੍ਰੀਆਂ ਵਾਙਣ ਚਿੜਦਾ ਅਰ ਮੇਹਨੇ ਮਾਰਦਾ ਹੈ।੨੧

੨੨–ਤਦ ਪਰਮੇਸ਼੍ਵਰ ਨੇ 'ਸਦੂਮ ਮੂਰਾ' ਉੱਪਰ ਗੰਧਕ ਅਰ ਅੱਗ ਪਰਮੇਸ਼੍ਵਰ ਦੇ ਵੱਲੋਂ ਵਸਾਈ, ਅਰ ਉਨ੍ਹਾਂ ਨਗਰਾਂ ਨੂੰ ਅਰ ਸਾਰੇ ਮੈਦਾਨਾਂ ਨੂੰ ਅਰ ਨਗਰਾਂ ਦੇ ਸਾਰੇ ਰਹਿਨ ਵਾਲਿਆਂ ਨੂੰ ਅਰ ਜੋ ਕੁਝ ਪ੍ਰਿਥਿਵੀ ਉੱਪਰ ਉੱਗਦਾ ਸੀ ਉਲਟਾ ਦਿੱਤਾ। ਤੌਰੇਤ ਉਤਪ੦ ਪਰਵ ੧੯॥ ਆਯਤ ੨੪।੨੫॥

(ਸਮੀਖਛਕ) ਹੁਨ ਏਹ ਭੀ ਲੀਲਾ ਬਾਇਬਲ ਦੇ ਈਸ਼੍ਵਰ ਦੀ ਵੇਖੋ! ਕਿ ਜਿਸ ਨੂੰ ਬਾਲਕ ਆਦੀ ਉੱਪਰ ਭੀ ਕੁਝ ਦਇਆ ਨਾ ਆਈ, ਕੀ, ਓਹ ਸਾਰੇ ਹੀ ਅਪਰਾਧੀ ਸਨ ਜੋ ਸਾਰਿਆਂ ਨੂੰ ਪ੍ਰਿਥਿਵੀ ਉਲਟਾਕੇ ਦਬਾ ਮਾਰਿਆ? ਇਹ ਗੱਲ ਨਿਆਯ, ਦਇਆ, ਅਰ ਵਿਚਾਰ ਥੀਂ ਵਿਰੁੱਧ ਹੈ, ਜਿਨ੍ਹਾਂਦਾ ਈਸ਼੍ਵਰ ਅਜੇਹਾ ਕ੍ਰੋਪ ਕਰੇ ਉਨ੍ਹਾਂ ਦੇ ਉਪਾਸਕ ਕਿਉਂ ਨਾ ਕਰਨ॥ ੨੨॥

੨੩–ਆਓ! ਅਸੀਂ ਅਪਨੇ ਪਿਤਾ ਨੂੰ ਦਾਖਰਸ (ਸ਼ਰਾਬ) ਪਿਲਾਵੀਏ,

ਅਰ ਉਸਦੇ ਨਾਲ ਸਵੀਏਂ ਕਿ ਅਸੀਂ ਅਪਨੇ ਪਿਉ ਥੀਂ ਕੁਲ ਚਲਾਵੀਏ ॥ ਤਦ ਉਨ੍ਹਾਂ ਨੇ ਉਸ ਰਾਤ ਅਪਨੇ ਪਿਉ ਨੂੰ ਸ਼ਰਾਬ ਪਿਆਇਆ, ਅਰ ਪਹਿਲੌਠੀ ਗਈ ਅਰ ਅਪਨੇ ਪਿਉ ਦੇ ਨਾਲ ਸੁੱਤੀ ਅਸੀਂ ਉਸਨੂੰ ਅੱਜ ਰਾਤ ਭੀ ਸ਼ਰਾਬ ਪਿਆਵੀਏ, ਤੂੰ ਜਾਕੇ ਸੌਂ। ਸੋ ਲੂਤ ਦੀਆਂ ਦੋਵੇਂ ਧੀਆਂ ਅਪਨੇ ਪਿਉ ਥੀਂ ਗਰਭਣੀਆਂ ਹੋਈਆਂ ॥ ਤੌਰੇਤ ਉਤਪ੦ ਪਰਵ ੧੯। ਆ੦ ੩੨ ੩੩।੩੪।੩੬॥

(ਸਮੀਖਛਕ) ਵੇਖੋ! ਪਿਉ, ਧੀ ਭੀ ਜਿਸ ਸ਼ਰਾਬ ਪਨ ਦੇ ਨਸ਼ੇ ਵਿਚ ਕੁਕਰਮ ਕਰਨ ਥੀਂ ਨਾ ਬਚ ਸੱਕੇ, ਅਜੇਹੇ ਦੁਸ਼ਟ ਸ਼ਰਾਬ ਨੂੰ ਜੋ ਈਸਾਈ ਆਦੀ ਪੀਂਦੇ ਹਨ ਉਨ੍ਹਾਂ ਦੀ ਬੁਰਿਆਈ ਦਾ ਕੀ ਪਾਰਾਵਾਰ ਹੈ, ਏਸ ਵਾਸਤੇ ਭਲੇ ਮਾਨਸਾਂ ਨੂੰ ਸ਼ਰਾਬ ਪੀਨਦਾ ਨਾਉਂ ਭੀ ਨਾ ਲੈਨਾ ਚਾਹੀਏ ॥ ੨੩ ॥

੨੪–ਅਰ ਅਪਨੇ ਕਹਿਨੇ ਅਨੁਸਾਰ ਪਰਮੇਸ਼੍ਵਰ ਨੇ 'ਸਰਹ' ਦੇ ਨਾਲ ਮਿਲਾਪ ਕੀਤਾ, ਅਰ ਅਪਨੇ ਵਚਨ ਦੇ ਅਨੁਸਾਰ 'ਸਰਹ' ਦੇ ਵਿਸ਼ੇ ਵਿਚ ਕੀਤਾ, ਅਰ 'ਸਰਹ' ਗਰਭਣੀ ਹੋਈ ॥ ਤੌਰੇਤ ਉਤਪ੦ ਪਰਵ ੨੧। ਆਯਤ ੧।੨ ॥

(ਸਮੀਖਛਕ) ਹੁਨ ਵਿਚਾਰੋ ਕਿ 'ਸਰਹ' ਨਾਲ ਮੇਲ ਕਰਕੇ ਗਰਭਣੀ ਕੀਤੀ, ਏਹ ਕੰਮ ਕਿਸਤਰਾਂ ਹੋਇਆ? ਕੀ, ਬਿਨਾ ਪਰਮੇਸ਼੍ਵਰ ਅਰ 'ਸਰਹ' ਦੇ ਤੀਜਾ ਕੋਈ ਗਰਭ ਠਰ੍ਹਾਂਨ ਦਾ ਸਬਬ ਦਿੱਸਦਾ ਹੈ? ਏਸਤਰਾਂ ਮਲੂਮ ਹੁੰਦਾ ਹੈ ਕਿ 'ਸਰਹ' ਪਰਮੇਸ਼੍ਵਰ ਦੀ ਕ੍ਰਿਪਾ ਕਰਕੇ ਗਰਭਣੀ ਹੋਈ॥ ੨੪ ॥

੨੫–ਤਦ ਇਬਰਾਹੀਮ ਨੇ ਵੱਡੇ ਤੜਕੇ ਉਠਕੇ ਰੋਟੀ ਅਰ ਇਕ ਮਸ਼ਕ ਵਿਚ ਜਲ ਲਿਆ ਅਰ 'ਹਾਜਿਰਹ' ਦੇ ਮੋਢੇ ਉੱਪਰ ਧਰ ਦਿੱਤਾ, ਅਰ ਮੁੰਡੇ ਨੂੰ ਭੀ ਉਸ ਨੂੰ ਸੌਂਪਕੇ ਉਸਨੂੰ ਵਿਦਿਆ ਕੀਤਾ, ਉਸ ਨੇ ਮੁੰਡੇ ਨੂੰ ਇੱਕ ਝਾੜੀ ਦੇ ਹੇਠਾਂ ਸੁੱਟ ਦਿੱਤਾ, ਅਰ ਓਹ ਉਸਦੇ ਸਾਮਨੇ ਬੈਠਕੇ ਚੀਕਾਂ ਮਾਰ ਮਾਰ ਰੋਈ, ਤਦ ਈਸ਼੍ਵਰ ਨੇ ਉਸ ਬਾਲਕ ਦਾ ਆਵਾਜ਼ ਸੁਨਿਆ ॥ ਤੌ੦ ਉਤਪ੦ ੨੧ ।ਆ੦ ੧੪। ੧੫। ੧੬ ।੧੭॥

(ਸਮੀਖਛਕ) ਹੁਨ ਵੇਖੋ! ਈਸਾਈਆਂ ਦੇ ਈਸ਼੍ਵਰ ਦੀ ਲੀਲਾ ਕਿ ਪਹਿਲਾਂ ਤਾਂ 'ਸਰਹ' ਦਾ ਪਖਛਪਾਤ ਕਰਕੇ ਹਾਜਿਰਹ ਨੂੰ ਉੱਥੋਂ ਥੀਂ ਕਢਾ ਦਿੱਤਾ ਅਰ ਚੀਕਾਂ ਮਾਰ ਮਾਰ ਰੋਈ ਹਾਜਿਰਹ, ਹੋਰ ਸ਼ਬਦ ਸੁਨਿਆ ਮੁੰਡੇ ਦਾ, ਏਹ ਕਿਹੋ ਜੇਹੀ ਆਸ਼ਚਰਯ ਦੀ ਗੱਲ ਹੈ, ਏਹ ਏਸਤਰਾਂ ਹੋਇਆ ਹੋਵੇਗਾ ਕਿ ਈਸ਼੍ਵਰ ਨੂੰ ਭਰਮ ਹੋਇਆ ਹੋਵੇਗਾ ਕਿ ਇਹ ਬਾਲਕ ਹੀ ਰੋਂਦਾ ਹੈ ਭਲਾ ਏਹ ਈਸ਼੍ਵਰ ਅਤੇ ਈਸ਼੍ਵਰ ਦੇ ਪੁਸਤਕ ਦੀ ਗੱਲ ਕਦੀ ਹੋ ਸੱਕਦੀ ਹੈ? ਬਿਨਾ ਸਾਧਾਰਨ ਮਨੁਸ਼ ਦੇ ਵਚਨ ਦੇ ਏਸ ਪੁਸਤਕ ਵਿਚ ਥੋੜੀ ਜੇਹੀ ਗੱਲ ਸੱਚੀ, ਬਾਕੀ ਸਾਰਾ ਅਸਾਰ ਭਰਿਆ ਹੈ ॥ ੨੫ ॥

੨੬—ਅਰ ਇਨ੍ਹਾਂ ਗੱਲਾਂ ਥੀਂ ਪਿੱਛੇ ਇਸਤਰਾਂ ਹੋਇਆ ਕਿ ਈਸ਼੍ਵਰ ਨੇ ਇਬਰਾਹੀਮ ਦੀ ਪਰੀਖਛਾ ਕੀਤੀ, ਅਰ ਉਸ ਨੂੰ ਆਖਿਆ ਹੇ ਇਬਰਾਹੀਮ ਤੂੰ ਅਪਨੇ ਪੁਤ੍ਰ ਨੂੰ ਅਪਨੇ ਇਕਲੌਤੇ ਇਜ਼ਹਾਕ ਨੂੰ ਜਿਸ ਦੇ ਨਾਲ ਤੂੰ ਪਿਆਰ ਕਰਦਾ ਹੈਂ ਲੈ, ਉਸਨੂੰ ਹੋਮ ਦੀ ਭੇਟ ਵਾਸਤੇ ਚੜ੍ਹਾ, ਅਰ ਅਪਨੇ ਪੁਤ੍ਰ ਇਜ਼ਹਾਕ ਨੂੰ ਬਨ੍ਹਕੇ ਉਸ ਵੇਦੀ ਵਿਚ ਲਕੜੀਆਂ ਉੱਪਰ ਰੱਖ, ਅਰ ਇਬਰਾ-ਹੀਮ ਨੇ ਛੁਰੀ ਲੈਕੇ ਅਪਨੇ ਪੁਤ੍ਰ ਨੂੰ ਮਾਰਨ ਵਾਸਤੇ ਹੱਥ ਵਧਾਇਆ, ਤਦ ਪਰਮੇਸ਼੍ਵਰ ਦੇ ਦੂਤ ਨੇ ਸ੍ਵਰਗ ਦੇ ਉੱਪਰ ਥੀਂ ਪੁਕਾਰਿਆ ਕਿ ਇਬਰਾਹੀਮ ਇਬਰਾਹੀਮ ਅਪਨਾ ਹੱਥ ਪੁਤ੍ਰ ਉੱਪਰ ਮਤ ਵਧਾ, ਉਸ ਨੂੰ ਕੁਝ ਨਾ ਕਰ, ਕਿਉਂਕਿ ਹੁਨ ਮੈਂ ਜਾਨਦਾ ਹਾਂ ਕਿ ਤੂੰ ਈਸ਼੍ਵਰ ਥੀਂ ਡਰਦਾ ਹੈਂ ॥ ਤੌਰੇਤ ਉਤਪ੦ ਪਰਵ ੨੨। ਆ੦ ੧।੨।੯।੧੦।੧੧।੧੨॥

(ਸਮੀਖਛਕ) ਹੁਨ ਸਫਾ ਹੋਗਿਆ ਕਿ ਬਾਇਬਲ ਦਾ ਈਸ਼੍ਵਰ ਅਲ-ਪੱਗ ਹੈ ਸਰਵੱਗ ਨਹੀਂ, ਅਰ ਇਬਰਾਹੀਮ ਭੀ ਇਕ ਭੋਲਾ ਮਨੁਸ਼ ਸੀ, ਨਹੀਂ ਤਾਂ ਅਜੇਹਾ ਵਿਹਾਰ ਕਿਉਂ ਕਰਦਾ? ਅਰ ਜੇ ਬਾਇਬਲ ਦਾ ਈਸ਼੍ਵਰ ਸਰਵੱਗ ਹੁੰਦਾ ਤਾਂ ਉਸਦੀ ਭਵਿਸ਼ਤ ਸ਼੍ਰੱਧਾ ਨੂੰ ਭੀ ਸਰਵੱਗਤਾ ਥੀਂ ਜਾਨ ਲੈਂਦਾ, ਏਸਥੀਂ ਏਹ ਨਿਸ਼ਚੇ ਹੁੰਦਾਹੈ ਕਿ ਈਸਾਈਆਂਦਾ ਈਸ਼੍ਵਰ ਸਰਵੱਗ ਨਹੀਂ ॥੨੬॥

੨੭–ਸੋ ਤੁਸੀਂ ਸਾਡੀ ਕਬਰਸਤਾਨ ਵਿਚੋਂ ਚੁਨਕੇ ਇਕ ਵਿਚ ਅਪਨੇ ਮੁਰਦੇ ਨੂੰ ਦੱਬੋ, ਜਿਸ ਕਰ ਤੁਸੀਂ ਅਪਨੇ ਮੁਰਦੇ ਨੂੰ ਦੱਬੋ ॥ ਤੌਰੇਤ ਉਤਪ੦ ਪਰਵ ੨੩। ਆਯਤ ੬॥

(ਸਮੀਖਛਕ) ਮੁਰਦਿਆਂ ਦੇ ਦੱਬਨ ਥੀਂ ਸੰਸਾਰ ਦੀ ਬੜੀ ਹਾਨੀ ਹੁੰਦੀ ਹੈ, ਕਿਉਂਕਿ ਓਹ ਸੜਕੇ ਹਵਾ ਨੂੰ ਦੁਰਗੰਧ ਵਾਲਾ ਕਰਕੇ ਰੋਗ ਫਲਾ ਦਿੰਦਾ ਹੈ। (ਪ੍ਰਸ਼ਨ) ਦੇਖੋ! ਜਿਸ ਨਾਲ ਪ੍ਰੀਤੀ ਹੋਵੇ ਉਸਨੂੰ ਸਾੜਨਾ ਅੱਛੀ ਗੱਲ ਨਹੀਂ, ਅਰ ਦੱਬਨਾ ਜਿਹਾਕਿ ਉਸਨੂੰ ਸੁਆ ਦੇਨਾ ਹੈ ਏਸ ਵਾਸਤੇ ਦੱਬਨਾ ਅੱਛਾ ਹੈ॥(ਉੱਤਰ) ਜੇ ਮੁਰਦੇ ਨਾਲ ਪ੍ਰੀਤੀ ਕਰਦੇ ਹੋ ਤਾਂ ਅਪਨੇ ਘਰ ਵਿਚ ਕਿਉਂ ਨਹੀਂ ਰੱਖਦੇ ਅਰ ਦੱਬਦੇ ਭੀ ਕਿਉਂ ਹੋ? ਜਿਸ ਜੀਵਾਤਮਾਨਾਲ ਪ੍ਰੀਤੀ ਸੀ ਓਹ ਨਿਕਲ ਗਿਆ, ਹੁਨ ਦੁਰਗੰਧ ਵਾਲੀ ਮਿੱਟੀ ਨਾਲ ਕੀ ਪ੍ਰੀਤੀ, ਅਰ ਜੋ ਪ੍ਰੀਤੀ ਕਰਦੇ ਹੋ ਤਾਂ ਉਸਨੂੰ ਜ਼ਮੀਨ ਵਿਚ ਕਿਉਂ ਦੱਬਦੇ ਹੋ? ਕਿਉਂਕਿ ਕਿਸੇ ਨੂੰ ਕੋਈ ਕਹੇ ਕਿ ਤੈਨੂੰ ਜ਼ਮੀਂਨ ਵਿਚ ਦੱਬ ਦੇਈਏ ਤਾਂ ਓਹ ਸੁਨਕੇ ਪ੍ਰਸੰਨ ਕਦੀ ਨਹੀਂ ਹੁੰਦਾ, ਉਸਦੇ ਮੂੰਹ ਅੱਖਾਂ ਅਰ ਸ਼ਰੀਰ ਉੱਪਰ ਧੂੜ, ਪੱਥਰ, ਇੱਟਾਂ, ਚੂਨਾ ਪਾਨਾ, ਛਾਤੀ ਉੱਪਰ ਪੱਥਰ ਰਖਨਾ ਕੇਹੜਾ ਪ੍ਰੀਤੀ ਦਾ ਕੰਮ ਹੈ? ਅਰ ਸੰਦੂਕ ਵਿਚ ਪਾਕੇ ਦੱਬਨ ਨਾਲ ਬਹੁਤ ਦੁਰਗੰਧ ਹੋਕੇ ਜ਼ਮੀਨ ਵਿਚੋਂ ਨਿਕਲਕੇ ਹਵਾ ਨੂੰ ਵਿਗਾੜ ਡਾਢੇ ਰੋਗ ਦੀ ਉਤਪੱਤੀ ਕਰਦਾ ਹੈ। ਦੂਜਾ ਇਕ ਮੁਰਦੇ ਵਾਸਤੇ ਘੱਟੋ ਘੱਟ ਛੀ ਹੱਥ ਲੰਬੀ ਅਰ ਚਾਰ ਹੱਥ ਚੌੜੀ ਜ਼ਮੀਨ ਚਾਹੀਦੀ

ਹੈ, ਇੱਸੇ ਹਿਸਾਬ ਨਾਲ ਸੌ, ਹਜ਼ਾਰ, ਯਾ ਲੱਖ, ਯਾ ਕ੍ਰੋੜਾਂ ਮਨੁਸ਼ਾਂ ਦੇ ਵਾਸ. ਕਿੱਨੀ ਜ਼ਮੀਨ ਵਿਅਰਥ ਰੁਕ ਜਾਂਦੀ ਹੈ, ਨਾ ਓਹ ਖੇਤੀ ਨਾ ਬਗੀਚਾ ਨਾ ਵੱਸਨ ਦੇ ਕੰਮਦੀ ਰਹਿੰਦੀ ਹੈ, ਏਸ ਵਾਸਤੇ ਸਾਰਿਆਂ ਥੀਂ ਬੁਰਾ ਦੱਬਨਾਂ ਹੈ, ਉਸਥੀਂ ਕੁਝ ਥੋੜਾ ਬੁਰਾ ਜਲ ਵਿਚ ਪਾਉਨਾ, ਕਿਸ ਕਰਕੇ ਉਸਨੂੰ ਜਲ ਜੀਵ ਉਸੇ ਵੇਲੇ ਚੀਰ ਪਾੜਕੇ ਖਾ ਲੈਂਦੇ ਹਨ, ਪਰੰਤੂ ਜੋ ਕੁਝ ਹੱਡ ਵਾ ਮਲ ਜਲ ਵਿਚ ਰਹੇਗਾ ਓਹ ਸੜਕੇ ਜਗਤ ਨੂੰ ਦੁਖਦਾਈ ਹੋਵੇਗਾ। ਉਸਥੀਂ ਕੁਝਕ ਥੋੜਾ ਬੁਰਾ ਜੰਗਲ ਵਿਚ ਛਡਨਾ ਹੈ. ਕਿਉਂਕਿ ਉਸਨੂੰ ਮਾਂਸ ਖਾਨ ਵਾਲੇ ਪਸ਼ੂ ਪੰਖੇਰੂ ਵਲੂੰਦਰਕੇ ਖਾਨਗੇ ਤਾਂਭੀ ਜੋ ਉਸਦੇ ਹੱਡ ਦੀ ਮੱਜਾ ਅਰ ਮੈਲ ਸੜਕੇ ਜਿੰਨਾ ਬਦਬੋ ਕਰੇਗਾ ਉੱਨਾ ਜਗਤ ਦਾ ਨੁਕਸਾਨ ਹੋਵੇਗਾ, ਅਰ ਜੋ ਸਾੜਨਾ ਹੈ ਓਹ ਸਾਰਿਆਂ ਨਾਲੋਂ ਚੰਗਾ ਹੈ, ਕਿਉਂਕਿ ਉਸਦੇ ਸਾਰੇ ਪਦਾਰਥ ਅਣੂ ਹੋਕੇ ਵਾਯੂ ਵਿਚ ਉੱਡ ਜਾਨਗੇ॥ (ਪ੍ਰਸ਼ਨ) ਸਾੜਨ ਥੀਂ ਭੀ ਬਦਬੋ ਹੁੰਦੀ ਹੈ॥ (ਉੱਤਰ) ਜੇ ਵਿਧੀ ਦੇ ਬਿਨਾ ਸਾੜਨ ਤਾਂ ਥੋੜਾ ਜਿਹਾ ਹੁੰਦਾ ਹੈ, ਪਰੰਤੂ ਗੱਡਨੇ ਆਦੀ ਨਾਲੋਂ ਬਹੁਤ ਘੱਟ ਹੁੰਦਾ ਹੈ, ਅਰ ਜੋ ਵਿਧੀ ਕਰਕੇ ਜਿਹਾ ਕਿ ਵੇਦ ਵਿਚ ਲਿਖਿਆ ਹੈ ਮੁਰਦੇ ਦੀ ਤਿੰਨ ਹੱਥ ਡੂੰਘੀ, ਸਾਢੇ ਤਿੰਨ ਹੱਥ ਚੌੜੀ, ਪੰਜ ਹੱਥ ਲੰਬੀ, ਹੇਠਾਂਥੀਂ ਡੇਢ ਗਿੱਠ, ਅਰਥਾਤ ਹੇਠਾਂ ਉੱਤੇ ਵੇਦੀ ਖੋਦਕੇ ਸ਼ਰੀਰ ਦੇ ਬਰਾਬਰ ਘਿਉ, ਉਸ ਵਿਚ ਇਕ ਸੇਰ ਵਿਚ ਰੱਤੀ ਭਰ ਕਸਤੂਰੀ, ਮਾਸਾ ਭਰ ਕੇਸਰ ਪਾਕੇ ਘੱਟੋ ਘੱਟ ਅੱਧ ਮਨ ਚੰਦਨ, ਵਧੀਕ ਭਾਵੇਂ ਜਿੰਨਾ ਲਵੇ ਅਗਰ, ਤਗਰ, ਕਪੂਰ ਆਦੀ ਅਰ ਛਿੱਛਰੇ ਆਦੀ ਦੀ ਲਕੜੀਆਂ ਨੂੰ ਵੇਦੀ ਵਿਚ ਜਮਾਕੇ ਉਸ ਉੱਪਰ ਮੁਰਦਾ ਰੱਖਕੇ ਫੇਰ ਚੌਹਾਂ ਪਾਸਿਓਂ ਉੱਪਰ ਵੇਦੀ ਦੇ ਮੁਖ ਥੀਂ ਇਕ ਇਕ ਗਿੱਠ ਤਕ ਭਰਕੇ ਘਿਉ ਦੀ ਆਹੁਤੀ ਦੇਕੇ ਸਾੜਨਾ ਚਾਹੀਏ, ਏਸ-ਤਰਾਂ ਨਾਲ ਦਾਹ ਕਰਨ ਤਾਂ ਕੁਝ ਭੀ ਬਦਬੋ ਨਾ ਹੋਵੇ, ਇੱਸੇ ਦਾ ਨਾਉਂ ਅੰਤ੍ਯੇਸ਼੍ਟੀ, ਨਰਮੇਧ, ਪੁਰੁਸ਼ਮੇਧ ਯੱਗ ਹੈ। ਅਰ ਜੋ ਗਰੀਬ ਹੋਵੇ ਤਾਂ ਵੀਹ ਵੀਹ ਸੇਰ ਥੀਂ ਘੱਟ ਘਿਉ ਚਿਖਾ ਵਿਚ ਨਾ ਪਾਵੇ, ਭਾਵੇਂ ਓਹ ਭਿਖਛਾ ਮੰਗਨੇ, ਵਾ ਜਾਤੀ ਵਾਲਿਆਂ ਦੇ ਦੇਨੇ, ਅਥਵਾ ਰਾਜ ਥੀਂ ਮਿਲਨ ਕਰਕੇ ਪ੍ਰਾਪਤ ਹੋਵੇ ਪਰੰਤੂ ਉੱਸੇ ਤਰਾਂ ਦਾਹ ਕਰੇ! ਅਰ ਜੋ ਘਿਉ ਆਦੀ ਕਿਸੇ ਤਰਾਂ ਨਾ ਮਿਲ ਸਕੇ ਤਾਂ ਭੀ ਦੱਬਨੇ ਆਦੀ ਨਾਲੋਂ ਨਿਰਾ ਲਕੜੀ ਨਾਲ ਭੀ ਮੁਰਦੇ ਦਾ ਸਾੜਨਾ ਅੱਛਾ ਹੈ, ਕਿਉਂਕਿ ਇੱਕੀ ਬਿਸਵੇ ਭਰ ਜ਼ਮੀਨ ਵਿਚ ਅਥਵਾ ਇੱਕ ਵੇਦੀ ਵਿਚ ਲੱਖਾਂ ਕ੍ਰੋੜਾਂ ਮੁਰਦੇ ਸੜ ਸੱਕਦੇ ਹਨ, ਜ਼ਮੀਨ ਭੀ ਦੱਬਨ ਵਾਙਨ ਅਧਿਕ ਨਹੀਂ ਵਿਗੜਦੀ, ਅਰ ਕਬਰ ਦੇ ਵੇਖਨ ਥੀਂ ਡਰ ਭੀ ਹੁੰਦਾ ਹੈ, ਏਸ ਥੋਂ ਦੱਬਨਾ ਆਦੀ ਨਿਰਾਪੂਰਾ ਖ਼ਰਾਬ ਹੈ॥੨੭

੨੯—ਪਰਮੇਸ਼ੁਰ ਮੇਰੇ ਸ੍ਵਾਮੀ ਇਬਰਾਹੀਮ ਦਾ ਈਸ਼੍ਵਰ ਧੰਨ, ਜਿਸਨੇ ਮੇਰੇ ਸ੍ਵਾਮੀ ਨੂੰ ਅਪਨੀ ਦਇਆ ਅਤ ਅਪਨੀ ਸਚਿਆਈ ਬਿਨਾ ਨਾ ਛੱਡਿਆ' ਰਸਤੇ ਵਿਚ ਪਰਮੇਸ਼੍ਵਰ ਨੇ ਮੇਰੇ ਸ੍ਵਾਮੀ ਦੇ ਭਰਾਵਾਂ ਦੇ ਘਰ ਦੀ ਤਰਫ ਅਗੁਆਏ

ਕੀਤੀ ॥ ਤੌਰੇਤ ਉਤਪ: ਪਰਵ: ੨੪ । ਆਯਤ ੨੭ ॥

( ਸਮੀਖਛਕ ) ਕੀ, ਇਹ ਇਬਰਾਹੀਮ ਹੀ ਦਾ ਈਸ਼੍ਵਰ ਸੀ ? ਅਰ ਜਿਸਤਰਾਂ ਅੱਜਕੱਲ ਵਿਗਾਰੀ ਵਾ ਅਗਵੇ ਲੋਕ ਅਗੁਆਈ ਅਰਥਾਤ ਅੱਗੇ ਅੱਗੇ ਚੱਲਕੇ ਰਸਤਾ ਵਿਖਾਂਦੇ ਹਨ ਉੱਸੇ ਤਰਾਂ ਈਸ਼੍ਵਰ ਨੇ ਭੀ ਕੀਤਾ ਤਾਂ ਅੱਜ ਕੱਲ ਰਸਤਾ ਕਿਉਂ ਨਹੀਂ ਦਿਖਾਂਦਾ ? ਅਰ ਮਨੁਸ਼ਾਂ ਨਾਲ ਗੱਲਾਂ ਕਿਉਂ ਨਹੀਂ ਕਰਦਾ ? ਏਸ ਵਾਸਤੇ ਅਜੇਹੀ ਗੱਲ ਈਸ਼੍ਵਰ ਵਾ ਈਸ਼੍ਵਰ ਦੇ ਪੁਸਤਕ ਦੀ ਕਦੀ ਨਹੀਂ ਹੋ ਸਕਦੀ, ਕਿੰਤੂ ਜੰਗਲੀ ਮਨੁਸ਼ ਦੀਆਂ ਹਨ ॥ ੨੮ ॥

੨੯–ਇਸਮਾਈਲ ਦੇ ਪੁਤ੍ਰਾਂ ਦੇ ਨਾਉਂ ਇਹ ਹਨ । ਇਸਮਈਲ ਦਾ ਪਹਿਲੋਠਾ ਨਬੀਤ, ਅਰ ਕਿਦਾਰ ਅਰ ਅਦਬਿਏਲ, ਅਰ ਮਿਵਸਾਮ, ਅਰ ਮਿਸਮਅ ਅਰ ਦੂਮ:, ਅਰ ਮੱਸਾ । ਹਦਰ, ਅਰ ਤੈਮਾ, ਇਤੂਰ, ਨਫੀਸ, ਅਰ ਕਿਦਮ: । ਤੌਰੇਤ ਉਤਪ੦ ਪਰਵ ੨੫ । ਆਯਤ ੧੩ । ੧੪ । ੧੫ ॥

(ਸਮੀਖਛਕ) ਇਹ ਇਸਮਾਈਲ ਇਬਰਾਹੀਮ ਥੀਂ ਉਸਦੀ ਹਾਜਿਰਹ ਦਾਸੀ ਦਾ ਹੋਇਆ ਸੀ ॥ ੨੯ ॥

੩੦–ਮੈਂ ਤੇਰੇ ਪਿਉ ਦੀ ਰੁਚੀ ਦੇ ਅਨੁਸਾਰ ਸ੍ਵਾਦੂ ਭੋਜਨ ਬਨਾਵਾਂਗੀ ਅਰ ਤੂੰ ਅਪਨੇ ਪਿਉ ਦੇ ਪਾਸ ਲੈ ਜਾਵੀਂ ਜਿਸ ਕਰਕੇ ਓਹ ਖਾਵੇ ਅਰ ਅਪਨੇ ਮਰਨੇ ਥੀਂ ਅੱਗੇ ਤੈਨੂੰ ਆਸ਼ੀਰਬਾਦ ਦੇਵੇ । ਅਰ ਰਬਿਕਾ ਨੇ ਅਪਨੇ ਘਰ ਵਿਚੋਂ ਅਪਨੇ ਵੱਡੇ ਪੁਤ੍ਰ ਐਸੂ ਦਾ ਅੱਛਾ ਪਹਿਰਾਵਾ ਲਿਆ, ਅਰ ਬਕਰੀ ਦੇ ਬਚਿਆਂ ਦਾ ਚਮੜਾ ਉਸਦੇ ਹੱਥਾਂ ਅਰ ਗਲਦੀ ਚਿਕਨਾਈ ਉੱਪਰ ਲਪੇਟਿਆ, ਤਦ ਯਾਕੂਬ ਅਪਨੇ ਪਿਉ ਨੂੰ ਬੋਲਿਆ ਕਿ ਮੈਂ ਤੁਹਾਡਾ ਪਹਿਲੌਠਾ ਐਸੂ ਹਾਂ, ਤੁਹਾਡੇ ਕਹਿਨੇ ਦੇ ਅਨੁਸਾਰ ਮੈਂਨੇ ਕੀਤਾ ਹੈ, ਉੱਠ ਬੈਠੋ ਅਰ ਮੇਰੇ ਸ਼ਿਕਾਰ ਦੇ ਮਾਂਸ ਵਿਚੋਂ ਖਾਓ, ਜਿਸ ਕਰਕੇ ਤੁਹਾਡਾ ਪ੍ਰਾਣ ਮੈਨੂੰ ਆਸ਼ੀਰਵਾਦ ਦੇਵੇ ॥ ਤੌਰੇਤ ਪਰਵ੦ ੨੭ ਆਯਤ ੯ । ੧੦ । ੧੫ । ੧੬ । ੧੯ ॥

( ਸਮੀਖਛਕ ) ਵੇਖੋ ! ਅਜੇਹੇ ਝੂਠ, ਕਪਟ ਕਰਕੇ ਆਸ਼ੀਰਵਾਦ ਲੈਕੇ ਪਿੱਛੋਂ ਸਿੱਧ ਅਰ ਪੈਗੰਬਰ ਬਨਦੇ ਹਨ, ਕੀ ਇਹ ਆਸ਼ਚਰਯ ਦੀ ਗੱਲਨਹੀਂਹੈ? ਅਰ ਅਜੇਹੇ ਈਸਾਈਆਂ ਦੇ ਅਗੂਆ ਹੋਏ ਹਨ, ਫੇਰ ਇਨ੍ਹਾਂ ਦੇ ਮਤ ਦੀ ਗੜ ਬੜ ਦਾ ਕੀ ਘਾਟਾ ਹੋਵੇ ॥ ੩੦ ॥

੩੧—ਅਰ ਯਾਕੂਬ ਦਿਨ ਨੂੰ ਤੜਕੇ ਉੱਠਿਆ ਅਰ ਉਸ ਪੱਥਰ ਨੂੰ ਜਿਸ ਨੂੰ ਉਸਨੇ ਅਪਨਾ ਤਕੀਆ ਕੀਤਾ ਸੀ ਥੰਮ ਖਲਵਾਇਆ, ਅਰ ਉਸ ਉੱਪਰ ਤੇਲ ਪਾਇਆ, ਅਰ ਉਸ ਥਾਂ ਦਾ ਨਾਮ ਬੈਤਏਲ ਰੱਖਿਆ, ਅਰ ਏਹ ਪੱਥਰ ਜੋ ਮੈਨੇ ਥੰਮ ਖਲਵਾਇਆ ਈਸ਼੍ਵਰ ਦਾ ਘਰ ਹੋਵੇਗਾ ॥ ਤੌਰੇਤ ਉਤਪ੦ ੨੮ । ਆਯਤ ੧੮ । ੧੯ । ੨੨ ॥

(ਸਮੀਖਛਕ) ਹੁਨ ਦੇਖੋ ! ਜੰਗਲੀਆਂ ਦੇ ਕੰਮ ਇਨਾਂ ਹੀ ਨੇ ਪੱਥਰ

ਪੂਜੇ ਅਰ ਪੁਜਵਾਏ, ਅਰ ਏਸਨੂੰ ਮੁਸਲਮਾਨ ਲੋਗ "ਬੈਤਲਮੁਕੱਦਸ" ਕਹਿੰਦੇ ਹਨ, ਕੀ, ਇਹੀ ਪੱਥਰ ਈਸ਼੍ਵਰ ਦਾ ਘਰ ਅਰ ਉੱਸੇ ਪੱਥਰ ਮਾਤ੍ਰ ਵਿਚ ਈਸ਼੍ਵਰ ਰਹਿੰਦਾ ਸੀ ? ਵਾਹ ! ਵਾਹ ! ਜੀ ਕੀ ਕਹਿਨਾ ਹੈ ਈਸਾਈ ਲੋਗੋ ! ਮਹਾਬੁੱਤ ਪਰਸਤ ਤਾਂ ਤੁਸੀਂ ਹੀ ਹੋ ॥ ੩੧ ॥

੩੨–ਅਰ ਈਸ਼੍ਵਰ ਨੇ ਰਾਖਿਲ ਨੂੰ ਯਾਦ ਕੀਤਾ, ਅਰ ਈਸ਼੍ਵਰ ਨੇ ਉਸਦੀ ਸੁਨੀ, ਅਰ ਉਸਦੀ ਕੁੱਖ ਨੂੰ ਖੋਲਿਆ, ਅਰ ਓਹ ਗਰਭਣੀ ਹੋਈ ਅਰ ਪੁਤ੍ਰ ਜਨੀ, ਅਰ ਕਿਹਾ ਕਿ ਈਸ਼੍ਵਰ ਨੇ ਮੇਰੀ ਨਿੰਦਾ ਦੂਰ ਕੀਤੀ ॥ ਤੌਰੇਤ ਉਤਪ੦ ਪਰਵ ੩੦ । ਆਇਤ ੨੨ । ੨੩ ॥

(ਸਮੀਖਛਕ) ਵਾਹ ਈਸਾਈਆਂ ਦੇ ਈਸ਼੍ਵਰ ਕੀ, ਏਹ ਬੜਾ ਡਾਕਟਰ ਹੈ ? ਇਸਤ੍ਰੀਆਂ ਦੀ ਕੁੱਖ ਖੋਲਨ ਨੂੰ ਕੇਹੜੇ ਸ਼ਸਤ੍ਰ ਵਾ ਦਵਾਈਆਂ ਸਨ ਜਿਨ੍ਹਾਂ ਕਰਕੇ ਖੋਲੀ, ਏਹ ਸਾਰੀ ਗੱਲ ਹਨੇਰਚੌਦਸ ਦੀ ਹੈ ॥ ੩੨ ॥

੩੩–ਪਰੰਤੂ ਈਸ਼੍ਵਰ ਆਰਾਮੀਲਾਵਨ ਦੇ ਸੁਪਨੇ ਵਿਚ ਰਾਤ ਨੂੰ ਆਇਆ ਅਰ ਉਸਨੂੰ ਕਹਿਆ ਕਿ ਖਬਰਦਾਰ ਰਹੁ ਤੂੰ ਈਸ਼੍ਵਰ ਯਾਕੂਬ ਨੂੰ ਭਲਾ ਬੁਰਾ ਮਤ ਕਹੁ, ਕਿਉਂਕਿ ਅਪਨੇ ਪਿਉ ਦੇ ਘਰ ਦਾ ਨਿਪਟ ਚਾਹਨ ਵਾਲਾ ਹੈ, ਤੈਂ ਕਿਸਵਾਸਤ ਮੇਰੇ ਦੇਵਾਂਨੂੰ ਚੁਰਾਇਆਹੈ ॥ ਤੌਰੇਤ ਉਤਪ੦ ਪਰਵ੦ ੩੧ । ਆਯਤ ੨੪ । ੩੦ ॥

( ਸਮੀਖਛਕ ) ਏਹ ਅਸੀਂ ਨਮੂਨਾ ਲਿਖਨੇ ਹਾਂ, ਹਜ਼ਾਰਾਂ ਮਨੁਸ਼ਾਂ ਨੂੰ ਸੁਪਨੇ ਵਿਚ ਆਇਆ, ਗੱਲਾਂ ਕੀਤੀਆਂ, ਜਾਗਦਿਆਂ ਸਾਖਛਾਤ ਮਿਲਿਆ, ਖਾਦਾ, ਪੀਤਾ, ਆਇਆ, ਗਿਆ ਆਦੀ ਬਾਇਬਲ ਵਿਚ ਲਿਖਿਆ ਹੈ, ਪਰੰਤੂ ਹੁਨ ਨਹੀਂ ਜਾਨੀਦਾ ਉਹ ਹੈ ਵਾ ਨਹੀਂ ? ਕਿਉਂਕਿ ਹੁਨ ਕਿਸੇ ਦੇ ਸੁਪਨੇ ਵਾ ਜਾਗਦਿਆਂ ਭੀ ਈਸ਼੍ਵਰ ਨਹੀਂ ਮਿਲਦਾ, ਅਰ ਏਹਭੀ ਪ੍ਰਗਟ ਹੋਇਆ ਕਿ ਇਹ ਜੰਗਲੀ ਲੋਗ ਪਾਸ਼ਾਣ ਆਦੀ ਮੂਰਤੀਆਂ ਨੂੰ ਦੇਵ ਮੰਨਕੇ ਪੂਜਦੇ ਸਨ, ਪਰੰਤੂ ਈਸਾਈਆਂ ਦਾ ਈਸ਼੍ਵਰ ਪੱਥਰਹੀ ਨੂੰ ਦੇਵ ਮੰਨਦਾ ਹੈ ਨਹੀਂ ਤਾਂ ਦੇਵਾਂ ਦਾ ਚੁਰਾਨਾ ਕਿਸਤਰਾਂ ਬਨੇ ॥ ੩੩ ॥

੩੪–ਅਰ ਯਾਕੂਬ ਅਪਨੇ ਰਸਤੇ ਚਲਾ ਗਿਆ, ਅਰ ਈਸ਼੍ਵਰ ਦੇ ਦੂਤ ਉਸਨੂੰ ਆ ਮਿਲੇ, ਅਰ ਯਾਕੂਬ ਨੇ ਉਨ੍ਹਾਂ ਨੂੰ ਵੇਖਕੇ ਕਹਿਆ ਕਿ ਇਹ ਈਸ਼੍ਵਰ ਦੀ ਸੈਨਾ ਹੈ ॥ ਤੌਰੇਤ ਉਤਪ੦ ਪਰਵ੦ ੩੨ । ਆਯਤ ੧ । ੨ ॥

( ਸਮੀਖਛਕ ) ਹੁਨ ਈਸਾਈਆਂ ਦੇ ਈਸ਼੍ਵਰ ਦੇ ਮਨੁਸ਼ ਹੋਨ ਵਿਚ ਕੁਝ ਭੀ ਸੰਦੇਹ ਨਹੀਂ ਰਹਿਆ, ਕਿਉਂਕਿ ਸੈਨਾ ਭੀ ਰਖਦਾ ਹੈ, ਜਦ ਸੈਨਾ ਹੋਈ ਤਾਂ ਹਥੀਆਰ ਭੀ ਹੋਨਗੇ, ਅਰ ਜਿੱਥੇ ਤਿੱਥੇ ਚੜ੍ਹਾਈ ਕਰਕੇ ਲੜਾਈ ਭੀ ਕਰਦਾ ਹੋਵੇਗਾ, ਨਹੀਂ ਤਾਂ ਸੈਨਾ ਰਖਨੇ ਦਾ ਕੀ ਮਤਲਬ ਹੈ ॥ ੩੪ ॥

੩੫–ਅਰ ਯਾਕੂਬ ਇਕੱਲਾ ਰਹਗਿਆ, ਅਰ ਉੱਥੇ ਪੋਹ ਫੁੱਟਨ ਤਕ

ਇਕ ਪੁਰੁਸ਼ ਉਸ ਨਾਲ ਕੁਸ਼ਤੀ ਕਰਦਾ ਰਹਿਆ, ਅਰ ਜਦ ਉਸਨੇ ਵੇਖਿਆ ਕਿ ਓਹ ਉਸ ਉਪਰ ਜ਼ੋਰਾਵਰ ਨਾ ਹੋਇਆ ਤਾਂ ਉਸਦੀ ਜੰਘ ਨੂੰ ਅੰਦਰ ਥੀਂ ਛੋਹਿਆ, ਤਦ ਯਾਕੂਬ ਦੇ ਜੰਘ ਦੀ ਨਾੜ ਉਸਦੇ ਨਾਲ ਮੱਲ ਯੁੱਧ ਕਰਨ ਵਿਚ ਚੜ੍ਹਗਈ, ਤਦ ਓਹ ਬੋਲਿਆ ਕਿ ਮੈਨੂੰ ਜਾਨ ਦੇਹ, ਕਿਉਂਕਿ ਪੋਹ ਫੁੱਟਦੀ ਹੈ, ਅਰ ਓਹ ਬੋਲਿਆ ਮੈਂ ਤੈਨੂੰ ਜਾਨ ਨਾ ਦੇਵਾਂਗਾ ਜਦ ਤਕ ਤੂੰ ਮੈਨੂੰ ਆਸ਼ੀਰਵਾਦ ਨਾ ਦੇਵੇਂ, ਤਦ ਉਸਨੇ ਉਸਨੂੰ ਕਹਿਆ ਕਿ ਤੇਰਾ ਨਾਉਂ ਕੀ ਹੈ? ਅਰ ਓਹ ਬੋਲਿਆ ਕਿ ਯਾਕੂਬ, ਤਦ ਉਸਨੇ ਕਹਿਆ ਤੇਰਾ ਨਾਉਂ ਅੱਗੇ ਨੂੰ ਯਾਕੂਬ ਨਾ ਹੋਵੇਗਾ ਪਰੰਤੂ ਇਸਰਾਈਲ, ਕਿਉਂਕਿ ਤੈਂ ਈਸ਼੍ਵਰ ਦੇ ਅੱਗੇ ਅਰ ਮਨੁਸ਼ਾਂ ਦੇ ਅੱਗੇ ਰਾਜਾ ਵਾਂਙਣ ਮੱਲ ਯੁਧ ਕੀਤਾ ਅਰ ਜਿੱਤਿਆ, ਤਦ ਯਾਕੂਬ ਨੇ ਇਹ ਕਹਕੇ ਉਸਥੀਂ ਪੁਛਿਆ ਕਿ ਅਪਨਾ ਨਾਉਂ ਦੱਸੋ, ਅਰ ਓਹ ਬੋਲਿਆ ਕਿ ਤੂੰ ਮੇਰਾ ਨਾਉਂ ਕਿਉਂ ਪੁੱਛਦਾ ਹੈਂ ? ਅਰ ਉਸਨੇ ਉਸਨੂੰ ਉੱਥੇ ਆਸ਼ੀਰਬਾਦ ਦਿੱਤਾ, ਅਰ ਯਾਕੂਬ ਨੇ ਉਸ ਸਥਾਨ ਦਾ ਨਾਉਂ 'ਫਨੂਏਲ' ਰੱਖਿਆ, ਕਿਸ ਵਾਸਤੇ ਮੈਂਨੇ ਈਸ਼੍ਵਰ ਨੂੰ ਪ੍ਰਤਖਛ ਵੇਖਿਆ ਅਰ ਮੇਰਾ ਪ੍ਰਾਣ ਬਚਿਆ ਹੈ, ਅਰ ਜਦ ਓਹ ਫਨੂਏਲ ਥੀਂ ਪਾਰ ਚਲਿਆ ਤਾਂ ਸੂਰਯ ਦਾ ਪ੍ਰਕਾਸ਼ ਉਸ ਉੱਪਰ ਪਿਆ, ਅਰ ਓਹ ਅਪਨੀ ਜੰਘ ਥੀਂ ਲੰਗੜਾਂਦਾ ਸੀ, ਏਸ ਵਾਸਤੇ ਇਸਰਾਏਲ ਦੇ ਵੰਸ਼ ਉਸ ਜੰਘ ਦੀ ਨਾੜ ਨੂੰ ਜੇੜ੍ਹੀ ਚੜ੍ਹ ਗਈ ਸੀ ਅੱਜ ਤਕ ਨਹੀਂ ਖਾਂਦੇ, ਕਿਸ ਵਾਸਤੇ ਉਸਨੇ ਯਾਕੂਬ ਦੀ ਜੰਘ ਦੀ ਨਾੜ ਨੂੰ ਚੜ੍ਹ ਗਈ ਸੀ ਛੁਹਾ ਸੀ॥ ਤੌਰੇਤ ਉਤ੫੦ਪਰਵ੨੩।ਆਯਤ੨੪।੨੫।੨੬।੨੭।੨੮।੨੯।੩੦।੩੧।੩੨॥

(ਸਮੀਖਛਕ) ਜਦ ਈਸਾਈਆਂ ਦਾ ਈਸ਼੍ਵਰ ਅਖਾੜੇ ਦਾ ਪਹਲਵਾਨ ਹੈ ਤਦੇ ਤਾਂ ਸਰਹ ਅਰ ਰਾਖਲ ਉੱਪਰ ਪੁਤ੍ਰ ਹੋਨ ਦੀ ਕ੍ਰਿਪਾ ਕੀਤੀ, ਭਲਾ ਇਹ ਕਦੀ ਈਸ਼੍ਵਰ ਹੋ ਸਕਦਾ ਹੈ ? ਹੋਰ ਵੇਖੋ ! ਲੀਲਾ ਕਿ ਇਕ ਮਨੁਸ਼ ਨਾਉਂ ਪੁੱਛੇ ਤਾਂ ਦੂਜਾ ਅਪਨਾ ਨਾਉਂ ਹੀ ਨਾ ਦੱਸੇ, ਅਰ ਈਸ਼੍ਵਰ ਨੇ ਉਸਦੀ ਨਾੜ ਨੂੰ ਚੜ੍ਹਾ ਤਾਂ ਦਿੱਤਾ, ਅਰ ਜਿੱਤਿਆ ਗਿਆ,ਪਰੰਤੂ ਜੋ ਡਾਕਟਰ ਹੁੰਦਾ ਤਾਂ ਜੰਘ ਦੀ ਨਾੜੀ ਨੂੰ ਅੱਛਾ ਭੀ ਕਰਦਾ, ਅਰ ਅਜੇਹੇ ਈਸ਼੍ਵਰ ਦੀ ਭਗਤੀ ਥੀਂ ਜਿਹਾ ਕਿ ਯਾਕੂਬ ਲੰਗੜਾਂਦਾ ਰਹਿਆ ਸੀ ਤਾਂ ਹੋਰ ਭਗਤ ਭੀ ਲੰਗੜਾਂਦੇ ਹੋਨਗੇ ? ਜਦ ਈਸ਼੍ਵਰ ਨੂੰ ਪ੍ਰਤਖਛ ਵੇਖਿਆ ਅਰ ਮੱਲ ਯੁਧ ਕੀਤਾ, ਇਹ ਗੱਲ ਬਿਨਾ ਸ਼ਰੀਰ ਵਾਲੇ ਦੇ ਕਿਸਤਰਾਂ ਹੋ ਸਕਦੀ ਹੈ ? ਇਹ ਨਿਰੀ ਮੁੰਡੇਪਨ ਦੀ ਲੀਲਾ ਹੈ ॥ ੩੫ ॥

੩੬—ਅਰ ਯਹੂਦਾਹ ਪਹਿਲੌਠਾ "ਏਰ" ਪਰਮੇਸ਼੍ਵਰ ਦੀ ਨਜ਼ਰ ਵਿਚ ਦੁਸ਼ਟ ਸੀ, ਸੋ ਪਰਮੇਸ਼੍ਵਰ ਨੇ ਉਸਨੂੰ ਮਾਰ ਸੁੱਟਿਆ, ਤਦ ਯਹੂਦਾਹ ਨੇ ਉਨੋਨ ਨੂੰ ਕਹਿਆ ਕਿ ਅਪਨੇ ਭਰਾ ਦੀ ਇਸਤ੍ਰੀ ਪਾਸ ਜਾਹ ਅਰ ਉਸ ਨਾਲ ਵਿਆਹ ਕਰ,ਅਪਨੇ ਭਰਾ ਦੇ ਵਾਸਤੇ ਕੁਲ ਚਲਾ, ਅਰ ਓਨੋਨ ਨੇ ਜਾਲਿਆ

ਕਿ ਇਹ ਕੁਲ ਮੇਰੀ ਨਾ ਹੋਵੇਗੀ, ਅਰ ਏਸਤਰਾਂ ਹੋਇਆ ਕਿ ਜਦ ਓਹ ਅਪਨੇ ਭਰਾ ਦੀ ਇਸਤ੍ਰੀ ਪਾਸ ਗਿਆ ਤਾਂ ਵੀਰਯ ਨੂੰ ਪ੍ਰਿਥਿਵੀ ਉੱਪਰ ਡੇਗ ਦਿੱਤਾ ਅਰ ਉਸਦਾ ਓਹ ਕੰਮ ਪਰਮੇਸ਼੍ਵਰ ਦੀ ਨਜ਼ਰ ਵਿਚ ਬੁਰਾਸੀ, ਏਸ ਵਾਸਤੇ ਉਸਨੇ ਉਸ ਨੂੰ ਭੀ ਮਾਰ ਸੁੱਟਿਆ। ਤੌ੦ ਉਤਪ੦ ਪਰਵ੦ ੩੮। ਆ੦।੭। ੮।੯॥ ੧੦॥

(ਸਮੀਖਛਕ) ਹੁਨ ਵੇਖਲੌ! ਕਿ ਇਹ ਮਨੁਸ਼ਾਂ ਦੇ ਕੰਮ ਹਨ ਕਿ ਈਸ਼੍ਵਰ ਦੇ? ਜਦ ਉਸਦੇ ਨਾਲ਼ ਨਿਯੋਗ ਹੋਇਆ ਤਾਂ ਉਸ ਨੂੰ ਕਿਉਂ ਮਾਰ ਸੁੱਟਿਆ? ਉਸ ਦੀ ਬੁੱਧੀ ਕਿਸ ਵਾਸਤੇ ਸੁੱਧ ਨਾ ਕਰ ਦਿੱਤੀ? ਅਰ ਵੇਦੋਕਤ ਨਿਯੋਗ ਭੀ ਪਹਿਲਾਂ ਸਰਵਤ੍ਰ ਚੱਲਦਾ ਸੀ, ਏਹ ਨਿਸ਼ਚੇ ਹੋਇਆ ਕਿ ਨਿਯੋਗ ਦੀਆਂ ਗੱਲਾਂ ਸਾਰਿਆਂ ਦੇਸ਼ਾਂ ਵਿਚ ਚੱਲਦੀਆਂ ਸਨ॥ ੩੬॥

## ਤੌਰੇਤ ਯਾਤ੍ਰਾ ਦੀ ਪੁਸਤਕ।

੩੭– ਜਦ ਮੂਸਾ ਸਿਆਨਾ ਹੋਇਆ ਅਰ ਅਪਨੇ ਭਰਾਵਾਂ ਵਿਚੋਂ ਇਕ ਇਬਰਾਨੀ ਨੂੰ ਵੇਖਿਆ ਕਿ ਮਿਸਰੀ ਉਸਨੂੰ ਮਾਰ ਰਹਿਆ ਹੈ, ਤਦ ਉਸਨੇ ਇੱਧਰ ਉੱਧਰ ਨਜ਼ਰ ਕੀਤੀ ਵੇਖਿਆ ਕਿ ਕੋਈ ਨਹੀਂ, ਤਦ ਉਸਨੇ ਉਸ ਮਿਸਰੀਨੂੰ ਮਾਰ ਸੁੱਟਿਆ ਅਰ ਰੇਤ ਵਿਚ ਉਸ ਨੂੰ ਛਿਪਾ ਦਿੱਤਾ, ਜਦ ਓਹ ਦੂਜੇ ਦਿਨ ਓਥੋਂ ਬਾਹਿਰਗਿਆ ਤਾਂ ਵੇਖਿਆ ਕਿ ਦੋ ਇਬਰਾਨੀ ਆਪਸ ਵਿਚ ਝਗੜ ਰਹੇ ਹਨ, ਤਦ ਉਸਨੇ ਉਸ ਅੰਧੇਰੀ ਨੂੰ ਕਹਿਆ ਕਿ ਤੂੰ ਅਪਨੇ ਗੁਆਂਢੀ ਨੂੰ ਕਿਉਂ ਮਾਰਦਾ ਹੈਂ? ਤਦ ਉਸਨੇ ਕਹਿਆ ਕਿ ਕਿਸਨੇ ਤੈਨੂੰ ਅਸਾਂ ਉੱਪਰ ਹਾਕਮ ਅਥਵਾ ਨਿਆਈਂ ਬਨਾਇਆ ਹੈ, ਕੀ, ਤੂੰ ਚਾਹੁੰਦਾ ਹੈਂ ਕਿ ਜਿਸਤਰਾਂ ਤੈਂ ਮਿਸਰੀ ਨੂੰ ਮਾਰ ਸੁੱਟਿਆ ਮੈਨੂੰ ਭੀ ਮਾਰ ਸੁੱਟੇ, ਤਦ ਮੂਸਾ ਡਰਿਆ ਅਰ ਪੋਲ ਨਿਕਲਿਆ॥ ਤੌ੦ ਯਾ੦ ਪਰਵ ੨ ਆਯਤ ੧੧।੧੨।੧੩।੧੪।੧੫॥

(ਸਮੀਖਛਕ) ਹੁਨ ਵੇਖੋ! ਜੋ ਬਾਇਬਲ ਦਾ ਮੁੱਖ ਸਿੱਧ ਕਰਨ ਵਾਲਾ ਮਤ ਦਾ ਆਚਾਰਯ ਮੂਸਾ ਕਿ ਜਿਸਦਾ ਚਰਿਤ੍ਰ ਕ੍ਰੋਧ ਆਦੀ ਖੋਟਿਆਂ ਗੁਣਾਂ ਵਾਲਾ, ਮਨੁਸ਼ ਦੀ ਹਤਿਆ ਕਰਨ ਵਾਲਾ, ਅਰ ਚੋਰ ਵਾਙਣ ਰਾਜਦੰਡ ਥੀਂ ਬਚਨ ਵਾਲਾ, ਅਰ ਜਦ ਗੱਲ ਨੂੰ ਛਪਾਂਦਾ ਸੀ ਤਾਂ ਝੂਠ ਬੋਲਨ ਵਾਲਾ ਭੀ ਜ਼ਰੂਰ ਹੋਵੇਗਾ, ਅਜੇਹੇ ਨੂੰ ਭੀ ਜੋ ਈਸ਼੍ਵਰ ਮਿਲਿਆ ਓਹ ਪੈਗੰਬਰ ਬਨਿਆ ਉਸਨੇ ਯਹੂਦੀ ਆਦੀ ਦਾ ਮਤ ਚਲਾਇਆ, ਓਹ ਭੀ ਮੂਸਾ ਹੀ ਦੇ ਵਾਙਣ ਹੋਇਆ, ਏਸ ਵਾਸਤੇ ਈਸਾਈਆਂ ਦੇ ਜੋ ਮੂਲ ਪੁਰੁਸ਼ਾ ਹੋਏ ਹਨ ਓਹ ਸਾਰੇ ਮੂਸਾ ਥੀਂ ਆਦਿ ਲੈਕੇ ਜੰਗਲੀ ਅਵਸਥਾ ਵਿਚ ਸਨ ਵਿਦਿਆ ਅਵਸਥਾ ਵਿੱਚ ਨਹੀਂ ਇਤਿਆਦੀ॥ ੩੭॥

੩੮—ਅਰ 'ਫਸਹ ਮੇਮਨਾ' ਮਾਰੋ ਅਰ ਇਕ ਮੁੱਠੀ ਜੂਫਾ ਲੌ, ਅਰ ਉਸਨੂੰ ਉਸ ਲਹੂ ਵਿਚ ਜੋ ਬਰਤਨ ਵਿਚ ਹੈ ਬੋੜਕੇ ਉੱਪਰ ਦੀ ਚੌਖਟ ਦੀ ਤਰਫ ਦਰਵਾਜ਼ੇ ਦੀ ਦੋਨੋਂ ਤਰਫ ਉਸ ਨਾਲ ਛਾਪੋ, ਅਰ ਤੁਹਾਡੇ ਵਿਚੋਂ ਕੋਈ ਦਿਨ ਤਕ ਅਪਨੇ ਘਰ ਦੇ ਦਰਵਾਜ਼ੇ ਥੀਂ ਬਾਹਰ ਨਾ ਜਾਵੇ, ਕਿਉਂਕਿ ਪਰਮੇਸ਼ੂਰ ਮਿਸਰ ਦੇ ਮਾਰਨ ਵਾਸਤੇ ਉਰਾਰ ਪਾਰ ਜਾਵੇਗਾ, ਅਰ ਜਦ ਓਹ ਉੱਪਰ ਦੀ ਚੌਖਟ ਉਪਰ ਅਰ ਦਰਵੱਜੇ ਦੀ ਦੋਨੋਂ ਤਰਫ ਲਹੂ ਨੂੰ ਵੇਖੇ ਤਾਂ ਪਰਮੇਸ਼ੂਰ ਦਰਵਾਜ਼ੇ ਥੀਂ ਲੰਘ ਜਾਵੇਗਾ, ਅਰ ਮਾਰਨ ਵਾਲੇ ਤੁਹਾਡੇ ਘਰਾਂ ਵਿਚ ਨਾ ਜਾਨ ਦੇਵੇਗਾ ਕਿ ਮਾਰੇ ॥ ਤੌਰੇਤ ਯਾ੦ ਪਰਵ । ੧੨। ਆ੦। ੨੧। ੨੨। ੨੩ ॥

(ਸਮੀਖਛਕ) ਭਲਾ ਏਹ ਜੋ ਟੂਣੇ ਟਾਣੇ ਕਰਨ ਵਾਲੇ ਦੇ ਵਾਙਣ ਹੈ ਓਹ ਈਸ਼ੂਰ ਸਰਵੱਗ ਕਦੀ ਹੋ ਸਕਦਾ ਹੈ ? ਜਦ ਲਹੂ ਦਾ ਛਾਪਾ ਵੇਖੇ ਤਦੇ ਇਸਰਾਈਲ ਦੀ ਕੁਲ ਦਾ ਘਰ ਜਾਨੇ ਹੋਰ ਤਰਾਂ ਨਹੀਂ, ਇਹ ਕੰਮ ਤੁੱਛ ਬੁਧੀ ਵਾਲੇ ਮਨੁਸ਼ਾਂ ਦੇ ਵਾਙਣ ਹੈ, ਏਸ ਵਾਸਤੇ ਇਹ ਮਲੂਮ ਹੁੰਦਾ ਹੈ ਕਿ ਇਹ ਗੱਲਾਂ ਕਿਸੇ ਜੰਗਲੀ ਮਨੁਸ਼ ਦੀਆਂ ਲਿਖੀਆਂ ਹਨ॥ ੩੮ ॥

੩੯—ਅਰ ਇਸਤਰਾਂ ਹੋਇਆ ਕਿ ਪਰਮੇਸ਼ੂਰ ਨੇ ਅੱਧੀ ਰਾਤ ਨੂੰ ਮਿਸਰਦੇ ਦੇਸ਼ ਵਿਚ ਸਾਰੇ ਪਹਿਲੋਠੇ ਨੂੰ 'ਫਿਰਅਉਨ' ਦੇ ਪਹਿਲੋਠੇ ਥੀਂ ਲੈਕੇ ਜੋ ਅਪਨੇ ਸਿੰਘਾਸਨ ਉੱਪਰ ਬੈਠਾ ਸੀ ਉਸ ਕੈਦੀ ਦੇ ਪਹਿਲੋਠੇ ਤਕ ਜੋ ਕੈਦ-ਖਾਨੇ ਵਿਚ ਸੀ ਪਸ਼ੂਆਂ ਦੇ ਪਹਿਲੋਠੇ ਸਮੇਤ ਨਾਸ਼ ਕੀਤੇ, ਅਰ ਰਾਤ ਨੂੰ 'ਫਿਰ ਅਉਨ' ਉਠਿਆ ਓਹ ਅਰ ਉਸ ਦੇ ਸਾਰੇ ਸੇਵਕ ਅਰ ਸਾਰੇ ਮਿਸਰੀ ਉੱਠੇ ਅਰ ਮਿਸਰ ਵਿਚ ਵੱਡਾਵਿਰਲਾਪ ਸੀ, ਕਿਉਂਕਿ ਕੋਈ ਘਰ ਨ ਰਹਿਆ ਜਿਸ ਵਿਚ ਇਕ ਨਾ ਮੋਇਆ ॥ ਤੌ੦ ਯਾ੦ ਪ੦ ੧੨। ਆ੦ ੨੯। ੩੦ ॥

(ਸਮੀਖਛਕ) ਵਾਹ ! ਅੱਛਾ ਅੱਧੀ ਰਾਤ ਨੂੰ ਡਾਕੂ ਦੇ ਵਾਙਣ ਨਿਰਦਈ ਹੋਕੇ ਈਸਾਈਆਂ ਦੇ ਈਸ਼ੂਰ ਨੇ ਮੁੰਡੇ, ਬਾਲਕ, ਬੁੱਢੇ ਅਰ ਪਸ਼ੂ ਤਕ ਭੀ ਬਿਨਾ ਅਪਰਾਧ ਮਾਰ ਦਿੱਤੇ, ਅਰ ਕੁਝ ਭੀ ਦਇਆ ਨਾ ਆਈ, ਅਰ ਮਿਸਰ ਵਿਚ ਵੱਡਾ ਵਿਰਲਾਪ ਹੁੰਦਾ ਰਹਿਆ ਤਾਂ ਭੀ ਕੀ, ਈਸਾਈਆਂ ਦੇ ਈਸ਼ੂਰ ਦੇ ਚਿੱਤ ਥੀਂ ਕਰੜਿਆਈ ਦੂਰ ਨਾ ਹੋਈ ? ਅਜੇਹਾ ਕੰਮ ਈਸ਼ੂਰ ਦਾ ਤਾਂ ਕੀ, ਕਿੰਤੁ ਕਿਸੇ ਮਾਮੂਲੀ ਮਨੁਸ਼ ਦੇ ਕਰਨੇ ਦਾ ਭੀ ਨਹੀਂ ਹੈ, ਇਹ ਆਸ਼ਚਰਯ ਨਹੀਂ ਕਿਸ ਕਰਕੇ ਲਿਖਿਆ ਹੈ:—"ਮਾਂਸਾਹਾਰਿਣ: ਕੁਤੋਦਇਆ" ਜਦ ਈਸਾਈਆਂ ਦਾ ਈਸ਼ੂਰ ਮਾਂਸਖਾਨਵਾਲਾ ਹੈ ਤਾਂ ਉਸਨੂੰ ਦਯਾ ਕਰਨਨਾਲ ਕੀ ਕੰਮਹੈ?॥੩੯

੪੦—ਪਰਮੇਸ਼ੂਰ ਤੁਹਾਡੇ ਵਾਸਤੇ ਯੁੱਧ ਕਰੇਗਾ, ਇਸਰਾਈਲ ਦੀ ਸੰਤਾਨ ਨੂੰ ਆਖੋ ਕਿ ਓਹ ਅੱਗੇ ਵਧਨ, ਪਰੰਤੂ ਤੂੰ ਅਪਨੀ ਸੋਟੀ ਉਠਾ ਅਰ ਸਮੁੰਦ੍ਰ ਉੱਪਰ ਅਪਨਾ ਹਥ ਵਧਾ, ਅਰ ਉਸ ਨਾਲ ਦੋ ਹਿੱਸੇ ਕਰ, ਅਰ ਇਸਰਾਈਲ

ਦੀ ਸੰਤਾਨ ਸਮੁੰਦ੍ਰ ਦੇ ਵਿਚੋਂ ਵਿਚੋਂ ਥੀਂ ਸੁੱਕੀ ਪ੍ਰਿਥਿਵੀ ਵਿਚੋਂ ਆਕੇ ਚਲੇ ਜਾਨਗੇ॥ ਤੌਰੇਤ ਯਾ० ਪ० ੧੪। ਆਯਤ ੧੪। ੧੫। ੧੬॥

( ਸਮੀਖਛਕ ) ਕਿਉਂ ਜੀ ਅੱਗੇ ਤਾਂ ਈਸ਼੍ਵਰ ਭੇਡਾਂ ਦੇ ਪਿੱਛੇ ਅਯਾਲੀ ਦੇ ਵਾਂਙਨ ਇਸਰਾਈਲ ਕੁਲ ਦੇ ਪਿਛੇ ਪਿਛੇ ਡੋਲਿਆ ਕਰਦਾ ਸੀ, ਹੁਨ ਨਾ ਜਾਨੀਏ ਕਿਥੇ ਲੁਕ ਗਿਆ ? ਨਹੀਂ ਤਾਂ ਸਮੁੰਦ੍ਰ ਦੇ ਵਿਚੋਂ ਥੀਂ ਚਹੁਂ ਤਰਫੋਂ ਰੇਲ ਗੱਡੀਆਂ ਦੀ ਸੜਕ ਬਨਾ ਲੈਂਦੇ ਜਿਸ ਥੀਂ ਸਾਰੇ ਸੰਸਾਰ ਦਾ ਉਪਕਾਰ ਹੁੰਦਾ, ਅਰ ਬੇੜੀ ਆਦੀ ਬਨਾਨ ਦਾ ਯਤਨ ਦੂਰ ਹੋਜਾਂਦਾ, ਪਰੰਤੂ ਕੀ ਕੀਤਾ ਜਾਵੇ ਈਸਾਈਆਂ ਦਾ ਈਸ਼੍ਵਰ ਨਾ ਜਾਨੇ ਕਿੱਥੇ ਲੁਕ ਰਹਿਆ ਹੈ, ਇਤਿਆਦੀ ਬਹੁਤ ਸਾਰੀ ਮੂਸਾ ਦੇ ਨਾਲ ਅਨਹੋਂਦ ਲੀਲਾ ਬਾਇਬਲ ਦੇ ਈਸ਼੍ਵਰ ਨੇ ਕੀਤੀ ਹੈ, ਪਰੰਤੂ ਇਹ ਪ੍ਰਗਟ ਹੋਇਆ ਕਿ ਜਿਹਾ ਈਸਾਈਆਂ ਦਾ ਈਸ਼੍ਵਰ ਉਹੋ ਜਿਹੇ ਉਸਦੇ ਸੇਵਕ ਅਰ ਉਹੋ ਜਿਹੀ ਉਸਦੀ ਬਨਾਈ ਪੁਸਤਕ ਹੈ, ਅਜੇਹੀ ਪੁਸਤਕ ਅਰ ਅਜੇਹਾ ਈਸ਼੍ਵਰ ਅਸਾਂ ਲੋਕਾਂ ਥੀਂ ਦੂਰ ਰਹੇ ਤਦੇ ਅੱਛਾ ਹੈ॥ ੪੦॥

੪੧–ਕਿਉਂਕਿ ਮੈਂ ਪਰਮੇਸ਼੍ਵਰ ਤੇਰਾ ਈਸ਼੍ਵਰ ਪ੍ਰਕਾਸ਼ਵਾਨ, ਸਰਵਸ਼ਕਤੀ ਵਾਨ ਹਾਂ, ਪਿਤਰਾਂ ਦੇ ਅਪਰਾਧ ਦਾ ਦੰਡ ਉਨ੍ਹਾਂ ਦੇ ਪੁਤ੍ਰਾਂ ਨੂੰ ਜੇਹੜੇ ਮੇਰਾ ਵੈਰ ਰੱਖਦੇ ਹਨ ਉਨ੍ਹਾਂ ਦੀ ਤੀਜੀ ਅਰ ਚੌਥੀ ਪੀਹੜੀ ਤਕ ਦੇਨ ਵਾਲਾ ਹਾਂ॥ ਤੌਰੇਤ ਯਾ० ਪਰਵ ੨੦ ਆ० ੫॥

(ਸਮੀਖਛਕ) ਭਲਾ ਇਹ ਕੇਹੜੇ ਘਰ ਦਾ ਨਿਆਯ ਹੈ ਕਿ ਜੋ ਪਿਉ ਦੇ ਅਪਰਾਧ ਥੀਂ ਚਹੁੰ ਪੀੜੀ ਤਕ ਦੰਡ ਦੇਨ ਅੱਛਾ ਸਮਝਨਾ, ਕੀ ਅੱਛੇ ਪਿਉ ਦੇ ਦੁਸ਼ਟ ਹੋਰ ਦੇ ਅੱਛੇ ਸੰਤਾਨ ਨਹੀਂ ਹੁੰਦੇ ? ਜੇ ਅਜੇਹਾ ਹੈ ਤਾਂ ਚੌਥੀ ਪੀੜ੍ਹੀ ਤਕ ਦੰਡ ਕਿਸਤਰਾਂ ਦੇ ਸੱਕੇਗਾ ? ਬਿਨਾ ਅਪਰਾਧ ਕਿਸੇ ਨੂੰ ਦੰਡ ਦੇਨਾ ਅਨਿਆਯ ਕਰਨ ਵਾਲੇ ਦੀ ਗੱਲ ਹੈ॥ ੪੧॥

੪੨–ਆਰਾਮ ਦੇ ਦਿਨ ਨੂੰ ਉਸ ਨੂੰ ਪਵਿਤ੍ਰ ਰੱਖਨ ਵਾਸਤੇ ਯਾਦਕਰ, ਛੀ ਦਿਨ ਤਕ ਤੂੰ ਯਤਨ ਕਰ, ਅਰ ਸੱਤਵਾਂ ਦਿਨ ਪਰਮੇਸ਼੍ਵਰ ਤੇਰੇ ਈਸ਼੍ਵਰ ਦਾ ਆਰਾਮ ਹੈ ਪਰਮੇਸ਼ਰ ਨੇ ਵਿਸ਼੍ਰਾਮ ਦਿਨ ਨੂੰ ਆਸ਼ੀਰਵਾਦ ਦਿੱਤੀ। ਤੌ० ਯਾ० ਪਰਵ ੨੦ ਆ० ੮। ੯ ੧੦। ੧੧॥

( ਸਮੀਖਛਕ ) ਕੀ, ਆਦਿੱਤਜਵਾਰ ਇਕ ਹੀ ਪਵਿਤ੍ਰ, ਅਰ ਛੇ ਦਿਨ ਅਪਵਿਤ੍ਰ ਹਨ ? ਅਰ ਕੀ ਪਰਮੇਸ਼੍ਵਰ ਨੇ ਛੇ ਦਿਨ ਤਕ ਬੜਾ ਕੰਮ ਕੀਤਾ ਸੀ ? ਕਿ ਜਿਸਕਰ ਥੱਕਕੇ ਸਤਵੇਂ ਦਿਨ ਸੌਂਗਿਆ, ਅਰ ਜੋ ਆਦਿਤਜਵਾਰ ਨੂੰ ਆਸ਼ੀਰਵਾਦ ਦਿੱਤਾ ਤਾਂ ਸੋਮਵਾਰ ਆਦੀ ਛੇ ਦਿਨਾਂਨੂੰ ਕੀ ਦਿੱਤਾ ? ਅਰਥਾਤ ਸ਼੍ਰਾਪ ਦਿੱਤਾ ਹੋਵੇਗਾ, ਅਜੇਹਾ ਕੰਮ ਵਿਦਵਾਨ ਦਾ ਭੀ ਨਹੀਂ ਤਾਂ ਈਸ਼੍ਵਰ ਦਾ ਕਿਸਤਰਾਂ ਹੋ ਸਕਦਾ ਹੈ ? ਭਲਾ ਆਦਿਤਜਵਾਰ ਵਿਚ ਕੀ ਗੁਣ ਅਰ ਸੋਮਵਾਰ ਆਦੀ ਨੇ ਕੀ ਕਸੂਰ ਕੀਤਾ ਸੀ ਕਿ ਜਿਸ ਥੀਂ ਇਕ ਨੂੰ ਪਵਿਤ੍ਰ ਤਥਾ

ਵਰ ਦਿੱਤਾ ਅਰ ਹੋਰਨਾਂ ਨੂੰ ਅਪਵਿਤ੍ਰ ਕਰ ਦਿੱਤਾ ? ॥ ੪੨ ॥

੪੩—ਅਪਨੇ ਪੜੋਸੀ ਉੱਪਰ ਝੂਠੀ ਉਗਾਹੀ ਮਤ ਦੇਹ, ਅਪਨੇ ਪੜੋਸੀ ਦੀ ਇਸਤ੍ਰੀ ਅਰ ਉਸਦੇ ਦਾਸ ਉਸ ਦੀ ਦਾਸੀ ਅਰ ਉਸਦੇ ਬਲਦ ਅਰ ਉਸਦੇ ਖੋਪੇ, ਹੋਰ ਕਸੇ ਚੀਜ਼ਦਾ ਜੋ ਤੇਰੇ ਗੁਆਂਹਡੀ ਦੀ ਹੈ ਲਾਲਚ ਨਾ ਕਰ ਤੌ० ਯਾ० ਪਾ ੨੦ । ਆ ੧੬ । ੧੭ ॥

( ਸਮੀਖਛਕ ) ਵਾਹ ! ਤਦੇ ਤਾਂ ਈਸਾਈ ਲੋਗ ਪਰਦੇਸੀਆਂ ਦੇ ਮਾਲ ਉੱਪਰ ਅਜੇਹੇ ਝੁਕਦੇ ਹਨ ਕਿ ਜਾਨੋ ਤਿਹਾਇਆ ਪਾਨੀ ਉੱਪਰ, ਭੁੱਖਾ ਅੰਨ ਉੱਪਰ, ਜਿਸਤਰਾਂ ਇਹ ਨਿਰੇ ਮਤਲਬ ਸਿੱਧ ਅਰ ਪਖਛਪਾਤ ਦੀ ਗੱਲ ਹੈ, ਅਜੇਹਾ ਹੀ ਈਸਾਈਆਂ ਦਾ ਈਸ਼੍ਵਰ ਜ਼ਰੂਰ ਹੋਵੇਗਾ ? ਜਦ ਕੋਈ ਕਹੇ ਕਿ ਅਸੀਂ ਸਾਰੇ ਮਨੁਸ਼ ਮਾਤ੍ਰ ਨੂੰ ਗੁਆਂਹਢੀ ਮੰਨਦੇ ਹਾਂ ਤਾਂ ਬਿਨਾ ਮਨੁਸ਼ਾਂ ਦੇ ਹੋਰ ਕੌਨ ਇਸਤ੍ਰੀ ਅਰ ਦਾਸੀ ਵਾਲੇ ਹਨ ਕਿ ਜਿਨ੍ਹਾਂਨੂੰ ਗੁਆਂਹਡੀ ਨਾ ਗਿਨੀਏ ? ਏਸਵਾਸਤੇ ਇਹ ਗੱਲਾਂ ਮਤਲਬੀ ਮਨੁਸ਼ਾਂਦੀਆਂ ਹਨ ਈਸ਼੍ਵਰ ਦੀਆਂਨਹੀਂ॥੪੩

੪੪—ਸੋ ਹੁਨ ਮੁੰਡਿਆਂ ਵਿਚੋਂ ਹਰ ਇਕ ਪੁਤ੍ਰ ਨੂੰ ਅਰ ਹਰ ਇਕ ਇਸਤ੍ਰੀ ਨੂੰ ਜੋ ਪੁਰੁਸ਼ ਨਾਲ ਮਿਲੀ ਹੋਈ ਹੋਵੇ ਪ੍ਰਾਨਾਂ ਥੀਂ ਮਾਰੋ । ਪਰੰਤੂ ਓਹ ਪੁਤ੍ਰੀਆਂ ਜੋ ਪੁਰੁਸ਼ ਨਾਲ ਸੰਯੁਕਤ ਨਹੀਂ ਹੋਈਆਂ ਹਨ ਉਨ੍ਹਾਂ ਨੂੰ ਅਪਨੇ ਵਾਸਤੇ ਜੀਉਂਦੀ ਰਖੋ ॥ ਤੌ० ਗਿਣਤੀ० ਪ० ੩੧ । ਆ० ੧੭ । ੧੮ ॥

(ਸਮੀਖਛਕ) ਵਾਹ ! ਜੀ ਮੂਸਾ ਪੈਗੰਬਰ ਅਰ ਤੁਹਾਡਾ ਈਸ਼੍ਵਰ ਧੰਨ ਹੈ ਕਿ ਜੇਹੜਾ ਇਸਤ੍ਰੀ, ਬਾਲਕ, ਬੁੱਢੇ ਅਰ ਪਸ਼ੂਆਂ ਦੀ ਹਤਿਆ ਕਰਨ ਥੀਂ ਭੀ ਵੱਖਰਾ ਨ ਰਹੇ ਅਰ ਏਸ ਥੀਂ ਪ੍ਰਤਖਛ ਨਿਸ਼ਚੇ ਹੁੰਦਾ ਹੈ ਕਿ ਮੂਸਾ ਵਿਸ਼ਈ ਸੀ, ਕਿ ਜੋ ਵਿਸ਼ਈ ਨਾ ਹੁੰਦਾ ਤਾਂ ਅਖਛਤਯੋਨੀ ਅਰਥਾਤ ਪੁਰੁਸ਼ਾਂ ਥੀਂ ਸਮਾਗਮ ਨਾ ਕੀਤੀ ਹੋਈ ਕੰਨਿਆਂ ਨੂੰ ਅਪਨੇ ਵਾਸਤੇ ਕਿਉਂ ਮੰਗਵਾਂਦਾ ? ਵਾ ਉਨ੍ਹਾਂ ਨੂੰ ਅਜੇਹੀ ਨਿਰਦਇਆ ਵਾ ਵਿਸ਼ਈਪਨ ਦੀ ਆਗਿਆ ਕਿਉਂ ਦਿੰਦਾ? ॥੪੪

੪੫—ਜੋ ਕੋਈ ਕਿਸੇ ਮਨੁਸ਼ ਨੂੰ ਮਾਰੇ ਅਰ ਓਹ ਮਰ ਜਾਵੇ ਓਹ ਨਿਸ਼ਚੇ ਘਾਤ ਕੀਤਾ ਜਾਵੇ, ਅਰ ਓਹ ਮਨੁਸ਼ ਘਾਤ ਵਿਚ ਨਾ ਲਗਿਆ ਹੋਵੇ ਪਰੰਤੂ ਈਸ਼੍ਵਰ ਨੇ ਉਸਦੇ ਹੱਥ ਵਿਚ ਸੌਂਪ ਦਿੱਤਾ ਹੋਵੇ ਤਦ ਮੈਂ ਤੈਨੂੰ ਨੱਸਨ ਦਾ ਸਥਾਨ ਬਤਾ ਦੇਵਾਂਗਾ ॥ ਤੌਰੇਤ ਯਾ० ਪ० ੨੧ ਆਯਤ ੧੨ । ੧੩ ॥

( ਸਮੀਖਛਕ ) ਜੇ ਇਹ ਈਸ਼੍ਵਰ ਦਾ ਨਿਆਯ ਸੱਚਾ ਹੈ ਤਾਂ ਮੂਸਾ ਇਕ ਆਦਮੀ ਨੂੰ ਮਾਰ ਗੱਡਕੇ ਨੱਸ ਗਿਆ ਸੀ ਉਸਨੂੰ ਦੰਡ ਕਿਉਂ ਨਾ ਹੋਇਆ ? ਜੇ ਆਖੋ ਕਿ ਈਸ਼੍ਵਰ ਨੇ ਮੂਸਾ ਨੂੰ ਮਾਰਨ ਦੇ ਵਾਸਤੇ ਸਉਂਪਿਆਸੀ ਤਾਂ ਈਸ਼੍ਵਰ ਪਖਛਪਾਤੀ ਹੋਇਆ, ਕਿਉਂਕਿ ਉਸ ਮੂਸਾਦਾ ਰਾਜਾ ਥੀਂ ਨਿਆਯ ਕਿਉਂ ਨਾ ਹੋਨ ਦਿਤਾ ? ॥ ੪੫ ॥

੪੬—ਅਰ ਕੁਸ਼ਲ ਦਾ ਬਲੀਦਾਨ ਬਲਦਾਂ ਥੀਂ ਪਰਮੇਸ਼੍ਵਰ ਦੇ ਵਾਸਤੇ

ਚੜ੍ਹਾਇਆ, ਅਰ ਮੂਸਾ ਨੇ ਅੱਧਾ ਲਹੂ ਲੈਕੇ ਭਾਂਡਿਆਂ ਵਿਚ ਰਖਿਆ, ਅਰ ਅੱਧਾ ਲਹੂ ਵੇਦੀ ਉੱਪਰ ਚੜ੍ਹਾਇਆ, ਅਰ ਮੂਸਾਨੇ ਉਸ ਲਹੂ ਨੂੰ ਲੈਕੇ ਲੋਗਾਂ ਉੱਪਰ ਛਿੜਕਿਆ ਅਰ ਆਖਿਆ ਕਿ ਏਹ ਲਹੂ ਉਸ ਨੇਮਦਾ ਹੈ ਜਿਸਕਰਕੇ ਪਰਮੇਸ਼੍ਰ ਨੇ ਇਨ੍ਹਾਂ ਗੱਲਾਂ ਦੇ ਵਾਸਤੇ ਤੁਹਾਡੇ ਨਾਲ ਕੀਤਾ ਹੈ, ਅਰ ਪਰਮੇਸ਼੍ਰ ਨੇ ਮੂਸਾ ਨੂੰ ਕਹਿਆ ਕਿ ਪਹਾੜ ਉੱਪਰ ਮੇਰੇ ਪਾਸ ਆ ਅਰ ਉੱਥੇ ਰਹੁ ਅਰ ਤੈਨੂੰ ਪੱਥਰ ਦੀਆਂ ਪੱਟੀਆਂ ਅਰ ਵਿਵਸਥਾ ਅਰ ਆਗਿਆ ਜੋ ਮੈਂਨੇ ਲਿਖੀ ਹੈਂ ਦੇਵਾਂਗਾ ॥ ਤੌਰੇਤ ਯਾ० ਪਰਵ ੨੪ । ਆਯਤ ੫ । ੬ । ੮ । ੧੨ ॥

(ਸਮੀਖਛਕ) ਹੁਨ ਵੇਖੋ ! ਇਹ ਸਾਰੀਆਂ ਜੰਗਲੀ ਲੋਗਾਂ ਦੀਆਂ ਗੱਲਾਂ ਹਨ ਵਾ ਨਹੀਂ ? ਅਰ ਪਰਮੇਸ਼੍ਰ ਬਲਦਾਂ ਦਾ ਬਲੀਦਾਨ ਲੈਂਦਾ, ਅਰ ਵੇਦੀ ਉੱਪਰ ਲਹੂ ਛਿੜਕਦਾ ਇਹ ਕਿਸਤਰਾਂ ਜੰਗਲੀਪਨ ਅੱਖੜਪਨ ਦੀ ਗੱਲਹੈ? ਜਦ ਈਸਾਈਆਂ ਦਾ ਖੁਦਾ ਭੀ ਬਲਦਾਂ ਦਾ ਬਲੀਦਾਨ ਲਵੇ ਤਾਂ ਉਸਦੇ ਭਗਤ ਬਲਦ, ਗਊ ਦੇ ਬਲੀਦਾਨ ਦੀ ਪ੍ਰਸਾਦੀ ਨਾਲ ਪੇਟ ਕਿਉਂ ਨਾ ਭਰਨ ? ਅਰ ਜਗਤ ਦਾ ਨੁਕਸਾਨ ਕਿਉਂ ਨ ਕਰਨ ? ਅਜੇਹੀਆਂ ਅਜੇਹੀਆਂ ਬੁਰੀਆਂ ਗੱਲਾਂ ਬਾਇਬਲ ਵਿਚ ਭਰੀਆਂ ਹਨ, ਇੱਸੇ ਦੇ ਖੋਟੇ ਸੰਸਕਾਰਾਂ ਥੀਂ ਵੇਦਾਂ ਵਿਚ ਭੀ ਅਜੇਹਾ ਝੂਠਾ ਦੋਸ਼ ਲਗਾਨਾ ਚਾਹੁੰਦੇ ਹਨ, ਪਰੰਤੂ ਵੇਦਾਂ ਵਿਚ ਅਜੇਹੀਆਂ ਗੱਲਾਂ ਦਾ ਨਾਉਂ ਭੀ ਨਹੀਂ, ਅਰ ਇਹ ਭੀ ਨਿਸ਼ਚੇ ਹੋਇਆ ਕਿ ਈਸਾਈਆਂ ਦਾ ਈਸ਼੍ਰ ਇਕ ਪਹਾੜੀ ਮਨੁਸ਼ ਸੀ, ਪਹਾੜ ਉੱਪਰ ਰਹਿੰਦਾ ਸੀ। ਜਦ ਓਹ ਖੁਦਾ ਸਿਆਹੀ, ਕਲਮ, ਕਾਗਜ਼ ਨਹੀਂ ਬਨਾ ਜਾਨਦਾ ਅਰ ਨਾ ਉਸਨੂੰ ਪ੍ਰਾਪਤਸੀ ਏਸ ਵਾਸਤੇ ਪੱਥਰ ਦੀਆਂ ਪੱਟੀਆਂ ਉੱਪਰ ਲਿਖ ਲਿਖ ਦਿੰਦਾ ਸੀ, ਅਰ ਇਵੇਂ ਹੀ ਜੰਗਲੀਆਂ ਦੇ ਸਾਮਨੇ ਈਸ਼੍ਰ ਭੀ ਬਨ ਬੈਠਾ ਸੀ ॥ ੪੬ ॥

੪੭—ਅਰ ਬੋਲਿਆ ਕਿ ਤੂੰ ਮੇਰਾ ਰੂਪ ਨਹੀਂ ਵੇਖ ਸੱਕਦਾ, ਕਿਉਂਕਿ ਮੈਨੂੰ ਵੇਖਕੇ ਕੋਈ ਮਨੁੱਸ਼ ਨਾ ਜੀਵੇਗਾ, ਅਰ ਪਰਮੇਸ਼੍ਰ ਨੇ ਕਹਿਆ ਕਿ ਵੇਖ ਇਕ ਸਥਾਨ ਮੇਰੇ ਪਾਸ ਹੈ ਅਰ ਤੂੰ ਉਸ ਚਿੱਥੇ ਉੱਪਰ ਖਲੋਤਾ ਰਹੁ, ਅਰ ਏਸਤਰਾਂ ਹੋਵੇਗਾ ਕਿ ਜਦ ਮੇਰਾ ਐਸ਼੍ਰਯ ਚਮਕੇਗਾ ਤਾਂ ਮੈਂ ਤੈਨੂੰ ਪਹਾੜ ਦੀ ਤ੍ਰੇੜ ਵਿਚ ਰੱਖਾਂਗਾ, ਅਰ ਜਦ ਤਕ ਨਿਕਲਾਂ ਤੈਨੂੰ ਅਪਨੇ ਹੱਥ ਨਾਲ ਕੱਜਾਂਗਾ ਅਰ ਅਪਨਾ ਹੱਥ ਉਠਾ ਲਵਾਂਗਾ, ਅਰ ਤੂੰ ਮੇਰਾ ਪਿੱਛਾ ਵੇਖੇਂਗਾ, ਪਰੰਤੂ ਮੇਰਾ ਰੂਪ ਦਿਖਾਈ ਨਾ ਦੇਵੇਗਾ ॥ ਤੌਰੇਤ ਯਾ० ਪ० ੩੩ । ਆਯਤ ੨੦ । ੨੨ । ੨੩ ॥

(ਸਮੀਖਛਕ) ਹੁਨ ਵੇਖੋ ! ਈਸਾਈਆਂ ਦਾ ਈਸ਼੍ਰ ਨਿਰਾ ਮਨੁਸ਼ ਵਾਙਣ ਸ਼ਰੀਰਧਾਰੀ ਅਰ ਮੂਸਾ ਨਾਲ ਕਿਹਾ ਪ੍ਰਪੰਚ ਰਚਕੇ ਆਪ ਅਪਨੇ ਆਪ ਈਸ਼੍ਰ ਬਨਗਿਆ, ਜੇ ਪਿੱਛਾ ਵੇਖੇਗਾ ਰੂਪ ਨਾ ਵੇਖੇਗਾ ਤਾਂ ਹੱਥ ਨਾਲ ਉਸਨੂੰ ਕੱਜ ਭੀ ਨਾ ਦਿੱਤਾ ਹੋਵੇਗਾ, ਜਦ ਖੁਦਾ ਨੇ ਅਪਨੇ ਹੱਥ ਥੀਂ ਮੂਸਾ ਨੂੰ ਕੱਜਿਆ ਹੋਵੇਗਾ, ਤਦ ਕੀ ਉਸਦੇ ਹੱਥ ਦਾ ਰੂਪ ਨਾ ਦਿਸਿਆ ਹੋਵੇਗਾ ॥ ੪੭ ॥

# ਲਯ ਵਿਵਸਥਾ ਦੀ ਪੁਸਤਕ ਤੋਂ ।

੪੭—ਅਰ ਪਰਮੇਸ਼੍ਵਰ ਨੇ ਮੂਸਾ ਨੂੰ ਬੁਲਾਇਆ, ਅਰ ਮੰਡਲੀ ਦੇ ਤੰਬੂ ਵਿਚੋਂ ਇਹ ਗੱਲ ਉਸਨੂੰ ਆਖੀ ਕਿ ਇਸਰਾਏਲ ਦੀ ਸੰਤਾਨ ਵਿਚੋਂ ਬੋਲ ਅਰਉਨਾਂ ਨੂੰ ਆਖ ਜਦਕੋਈ ਤੁਹਾਡੇ ਵਿਚੋਂ ਪਰਮੇਸ਼੍ਵਰ ਦੇ ਵਾਸਤੇ ਭੇਟ ਲਿਆਵੇ ਤਾਂ ਤੁਸੀਂ ਪਸ਼ੂਆਂ ਥੀਂ ਅਰਥਾਤ ਗਾਂ, ਬਲਦ ਅਰ ਭੇਡ, ਬਕਰੀ ਵਿਚੋਂ ਅਪਨੀ ਭੇਟ ਲਿਆਓ ॥ ਤੌਰੇਤ ਲੈਂ੦ ਵਿਵਸਥਾ ਦੀ ਪੁਸਤਕ—ਪ੦ ੧ । ਆ੦ ੧ । ੨॥

(ਸਮੀਖਛਕ) ਹੁਨ ਵਿਚਾਰੋ! ਈਸਾਈਆਂ ਦਾ ਪਰਮੇਸ਼੍ਵਰ ਗਊ, ਬਲਦ ਆਦੀ ਦੀ ਭੇਟ ਲੈਨ ਵਾਲਾ ਜੋ ਅਪਨੇ ਵਾਸਤੇ ਬਲੀਦਾਨ ਕਰਾਨ ਦੇ ਵਾਸਤੇ ਉਪਦੇਸ਼ ਕਰਦਾ ਹੈ ਓਹ ਬਲਦ, ਗਾਂ ਆਦੀ ਪਸ਼ੂਆਂ ਦੇ ਲਹੂ ਮਾਂਸ ਦਾ ਭੁੱਖਾ ਤਿਹਾਇਆ ਹੈ ਵਾ ਨਹੀਂ ? ਇੱਸੇ ਕਰਕੇ ਓਹ ਅਹਿੰਸਕ ਅਰ ਈਸ਼੍ਵਰ ਕੋਟੀ ਵਿਚ ਗਿਨਿਆ ਕਦੀ ਨਹੀਂ ਜਾ ਸੱਕਦਾ, ਕਿੰਤੂ ਮਾਂਸ ਖਾਨ ਵਾਲੇ ਪ੍ਰਪੰਚੀ ਮਨੁਸ਼ ਦੇ ਵ੍ਯਕਣ ਹੈ॥ ੪੭ ॥

੪੮—ਅਰ ਓਹ ਉਸ ਬਲਦ ਨੂੰ ਪਰਮੇਸ਼੍ਵਰ ਦੇ ਅੱਗੇ ਬਲੀ ਕਰੇ ਅਰ ਹਾਰੂਨ ਦੇ ਪੁਤ੍ਰ ਯਾਜਕ ਲਹੂ ਨੂੰ ਨਜ਼ੀਕ ਲਿਆਉਨ ਅਰ ਲਹੂ ਨੂੰ ਯੱਗ ਵੇਦੀ ਦੇ ਚੌਗਿਰਦ ਜੋ ਮੰਡਲੀ ਦੇ ਤੰਬੂ ਦੇ ਦਰਵੱਜੇ ਉੱਪਰ ਹੈ ਛਿੜਕੇ, ਤਦ ਓਹ ਉਸ ਭੇਡ ਦੇ ਬਲੀਦਾਨ ਦੀ ਖੱਲ ਕਢੇ ਅਰ ਉਸਨੂੰ ਟੋਟੇ ਟੋਟੇ ਕਰੇ, ਅਰ ਹਾਰੂਨ ਦੇ ਪੁਤ੍ਰ ਯਾਜਕ ਯੱਗ ਵੇਦੀ ਉੱਪਰ ਅੱਗ ਰਖਨ, ਅਰ ਉਸ ਉੱਪਰ ਲਕੜੀ ਰਖਨ, ਅਰ ਹਾਰੂਨ ਦੇ ਪੁਤ੍ਰ ਯਾਜਕ ਉਸਦੇ ਟੋਟਿਆਂ ਨੂੰ ਅਰ ਸਿਰ ਅਰ ਚਿਕਨਿਆਈ ਨੂੰ ਉਨਾਂ ਲਕੜੀਆਂ ਉੱਪਰ ਜੋ ਯੱਗ ਵੇਦੀ ਦੀ ਅੱਗ ਉਪਰ ਹਨ ਵਿਧੀ ਨਾਲ ਧਰਨ, ਜਿਸ ਕਰਕੇ ਬਲੀਦਾਨ ਦੀ ਭੇਟ ਹੋਵੇ, ਜੋ ਅੱਗ ਕਰਕੇ ਪਰਮੇਸ਼੍ਵਰ ਦੀ ਖ਼ਸ਼ਬੋ ਦੇ ਵਾਸਤੇ ਭੇਟ ਕੀਤਾ ਗਿਆ। ਤੌਰਤੇ ਲੈ ਵਿਵਸਥਾਦੀ ਪੁਸਤਕ ਪਰਵ ੧ । ਆਯਤ ੫ । ੬ । ੭ । ੮ । ੯॥

(ਸਮੀਖਛਕ) ਥੋੜਾ ਵਿਚਾਰੋ ! ਕਿ ਬਲਦ ਨੂੰ ਪਰਮੇਸ਼੍ਵਰ ਦੇ ਅਗੇ ਉਸਦੇ ਭਗਤ ਮਾਰਨ ਅਰ ਓਹ ਮਰਵਾਵੇ, ਅਰ ਲਹੂ ਨੂੰ ਚੌਹਾਂ ਤਰਫ ਛਿੜਕਨ, ਅੱਗ ਵਿਚ ਹੋਮ ਕਰਨ, ਈਸ਼੍ਵਰ ਖ਼ਸ਼ਬੋਲਵੇ, ਭਲਾ ਇਹ ਕਸਾਈ ਦੇ ਘਰ ਥੀਂ ਕੁਝ ਘੱਟ ਲੀਲਾ ਹੈ ? ਇਸੇ ਵਾਸਤੇ ਨਾ ਬਾਇਬਲ ਈਸ਼੍ਵਰਕ੍ਰਿਤ, ਅਰ ਨਾ ਓਹ ਜੰਗਲੀ ਮਨੁਸ਼ ਵ੍ਯਕਣ ਲੀਲਾਧਾਰੀ ਈਸ਼੍ਵਰ ਹੋ ਸਕਦਾ ਹੈ॥੪੮॥

੫੦—ਫੇਰ ਪਰਮੇਸ਼੍ਵਰ ਮੂਸਾ ਨੂੰ ਇਹ ਕਹਕੇ ਬੋਲਿਆ ਜੇਕਰ ਓਹ ਅਭਿਸ਼ੇਕ ਕੀਤਾ ਹੋਇਆ ਯਾਜਕ ਲੋਗਾਂ ਦੇ ਪਾਪ ਵ੍ਯਕਣ ਪਾਪ ਕਰੇ ਤਾਂ ਓਹ ਅਪਨੇ ਪਾਪ ਦੇ ਸਬਬੋਂ ਜੋ ਉਸਨੇ ਕੀਤਾ ਹੈ ਅਪਨੇ ਪਾਪ ਦੀ ਭੇਟ ਦੇ ਵਾਸਤੇ ਬਿਨਾ ਖੋਟ ਦੇ ਇਕ ਵੱਛੀ ਪਰਮੇਸ਼੍ਵਰ ਦੇ ਵਾਸਤੇ ਲਿਆਵੇ,ਅਰ ਵੱਛੀ ਦੇ ਸਿਰ

ਉੱਪਰ ਅਪਨਾ ਹੱਥ ਰੱਖੇ, ਅਰ ਵੱਛੀ ਨੂੰ ਪਰਮੇਸ਼ੂਰ ਦੇ ਅਗੇ ਬਲੀ ਕਰੇ। ਲੈ ਵਿਵ੦ ਤੌਰੇਤ ਪਰਵ ੪੦।ਆਯਤ ੧।੩।੪॥

(ਸਮੀਖਛਕ) ਹੁਨ ਦੇਖੋ! ਪਾਪ ਦੇ ਛੁਡਾਨ ਦੇ ਪ੍ਰਾਯਸ਼ਚਿਤ, ਅਪਨੇ ਆਪ ਪਾਪ ਕਰੇ, ਗਾਂ ਆਦੀ ਉੱਤਮ ਪਸ਼ੂਆਂ ਦੀ ਹੱਤਿਆ ਕਰੇ ਅਰ ਪਰਮੇਸ਼ੂਰ ਕਰਵਾਵੇ, ਧੰਨ ਹਨ ਈਸਾਈ ਲੋਗ ਕਿ ਅਜੇਹੀਆਂ ਗੱਲਾਂ ਦੇ ਕਰਨਕਰਾਨ ਵਾਲੇ ਨੂੰ ਭੀ ਈਸ਼ੁਰ ਮੰਨਕੇ ਅਪਨੀ ਮੁਕਤੀ ਆਦੀ ਦੀ ਆਸ਼ਾ ਕਰਦੇ ਹਨ॥੫੦॥

੫੧–ਜਦ ਕੋਈ ਅਧ੍ਯਖਛ ਪਾਪ ਕਰੇ, ਤਦ ਓਹ ਬਕਰੀ ਦਾ ਨਿਸ਼ਖੋਟ ਨਰ ਮੇਮਨਾ ਅਪਨੀ ਭੇਟ ਦੇ ਵਾਸਤੇ ਲਿਆਵੇ, ਅਰ ਉਸਨੂੰ ਪਰਮੇਸ਼ਰ ਦੇ ਅਗੇ ਬਲੀ ਕਰੇ ਇਹ ਪਾਪ ਦੀ ਭੇਟ ਹੈ॥ ਤੌਰੇਤ ਲੈ੦ ਪਰਵ ੪। ਆਯਤ ੨੨।੨੩।੨੪।

(ਸਮੀਖਛਕ) ਵਾਹ ਜੀ ਵਾਹ! ਜੇਕਰ ਅਜੇਹਾ ਹੈ ਤਾਂ ਇਨ੍ਹਾਂ ਦੇ ਅਧ੍ਯਖਛ ਅਰਥਾਤ ਨਿਆਯਧੀਸ਼ ਤਥਾ ਸੇਨਾਪਤੀ ਆਦੀ ਪਾਪ ਕਰਨ ਥੀਂ ਕਿਉਂ ਡਰਦੇ ਹੋਨਗੇ? ਆਪ ਤਾਂ ਜਿਸ ਤਰਾਂ ਇਛਿਆ ਹੋਵੇ ਪਾਪ ਕਰਨ ਅਰ ਪ੍ਰਾਯਸ਼ਚਿੱਤ ਦੇ ਬਦਲੇ ਗਾਂ, ਵੱਛੀ, ਬਕਰੇ ਆਦੀ ਦੇ ਪ੍ਰਾਣ ਲੈਨ, ਤਦੇ ਤਾਂ ਈਸਾਈ ਲੋਗ ਕਿਸੇ ਪਸ਼ੂ ਵਾ ਪੰਖੇਰੂ ਦੇ ਪ੍ਰਾਣ ਲੈਨ ਵਿਚ ਸ਼ੰਕਾ ਵਾਲੇ ਨਹੀਂ ਹੁੰਦੇ, ਸੁਨੋ ਈਸਾਈ ਲੋਗੋ! ਹੁਨ ਤਾਂ ਏਸ ਜੰਗਲੀ ਮਤ ਨੂੰ ਛੋਡਕੇ ਸਭ੍ਯਤਾ ਅਰ ਧਰਮ ਵਾਲੇ ਵੇਦ ਮਤ ਨੂੰ ਗ੍ਰਹਣ ਕਰੋ ਕਿ ਜਿਸ ਥੀਂ ਤੁਹਾਡਾ ਕਲਿਆਣ ਹੋਵੇ।੫੧॥

੫੨–ਅਰ ਜਦ ਉਸ ਕੋਲ ਭੇਡ ਲਿਆਉਨ ਦਾ ਮੁੱਲ ਨਾ ਹੋਵੇ ਤਾਂ ਓਹ ਅਪਨੇ ਕੀਤੇ ਹੋਏ ਅਪਰਾਧ ਦੇ ਵਾਸਤੇ ਦੋ ਘੁੱਘੀਆਂ ਅਰ ਕਬੂਤਰ ਦੇ ਦੋ ਬੱਚੇ ਪਰਮੇਸ਼ੂਰ ਦੇ ਵਾਸਤੇ ਲਿਆਵੇ, ਅਰ ਉਸਦਾ ਸਿਰ ਉਸਦੇ ਗਲ ਥੀਂ ਮਰੋੜ ਸੁਟੇ, ਪਰੰਤੂ ਵਖਰਾ ਨਾ ਕਰੇ, ਉਸਦੇ ਕੀਤੇ ਹੋਏ ਪਾਪ ਦਾ ਪ੍ਰਾਯਸ਼ਚਿੱਤ ਕਰੇ, ਅਰ ਉਸਦੇ ਵਾਸਤੇ ਖਛਮਾ ਕੀਤਾ ਜਾਵੇਗਾ, ਪਰ ਜਦ ਉਸਨੂੰ ਦੋ ਘੁਘੀਆ ਅਰ ਕਬੂਤਰ ਦੇ ਦੋ ਬੱਚੇ ਲਿਆਉਨ ਦਾ ਮੁਲ ਨਾ ਹੋਵੇ ਤਾਂ ਸੇਰ ਭਰ ਮਹੀਨ ਆਟੇ ਦਾ ਦਸਵਾਂ ਹਿੱਸਾ ਪਾਪ ਦੀ ਭੇਟ ਦੇ ਵਾਸਤੇ ਲਿਆਵੇ * ਉਸ ਉੱਪਰ

---

* ਏਸ ਈਸ਼ੂਰ ਨੂੰ ਧੰਨ ਹੈ ਕਿ ਜਿਸਨੇ ਵੱਛਾ, ਭੇਡ ਅਰ ਬਕਰੀ ਦਾ ਬਚਾ, ਕਬੂਤਰ ਅਰ ਆਟੇ ਤਕ ਲੈਨ ਦਾ ਨਿਯਮ ਕੀਤਾ। ਆਸ਼ਚਰਯ ਗੱਲ ਤਾਂ ਇਹ ਹੈ ਕਿ ਕਬੂਤਰ ਦੇ ਬੱਚੇ ਗਰਦਨ ਮੁਰੜਵਾਕੇ ਲੈਂਦਾ ਸੀ ਅਰਥਾਤ ਗਰਦਨ ਤੋੜਨ ਦਾ ਯਤਨ ਨਾ ਕਰਨਾ ਪਵੇ, ਇਨਾਂ ਸਾਰੀਆਂ ਗੱਲਾਂ ਦੇ ਦੇਖਨ ਥੀਂ ਮਲੂਮ ਹੁੰਦਾ ਹੈ ਕਿ ਜੰਗਲੀਆਂ ਵਿਚ ਕੋਈ ਚਤੁਰ ਪੁਰਸ਼ ਸੀ ਓਹ ਪਹਾੜ ਉੱਪਰ ਜਾ ਬੈਠਿਆ ਅਰ ਅਪਨੇ ਨੂੰ ਈਸ਼ਰ ਪ੍ਰਸਿੱਧ ਕੀਤਾ ਜੋ ਜੰਗਲੀ ਅਗਿਆਨੀ ਸਨ ਉਨਾਂ ਨੇ ਉਸੇ ਨੂੰ ਈਸ਼ੂਰ ਮੰਜ਼ੂਰ ਕਰ ਲੀਤਾ, ਅਪਨੀਆਂ

ਗੱਲ ਨਾ ਪਾਵੇ ਅਰ ਓਹ ਖਛਮਾ ਕੀਤਾ ਜਾਵੇਗਾ॥ ਤੌਰੇਤ ਲੈ੦ ਪਰਵ ੫। ਆਯਤ ੭।੮।੯।੧੦।੧੧।੧੨।੧੩॥

(ਸਮੀਖਛਕ) ਹੁਨ ਸੁਨੋ! ਈਸਾਈਆਂ ਵਿਚੋਂ ਪਾਪ ਕਰਨ ਥੀਂ ਕੋਈ ਬਖਤਾਵਰ ਭੀ ਨਹੀਂ ਡਰਦਾ ਹੋਵੇਗਾ ਅਰ ਨਾ ਕੰਗਾਲ ਕਿਉਂਕਿ ਇਨ੍ਹਾਂ ਦੇ ਈਸ਼੍ਵਰ ਨੇ ਪਾਪਾਂ ਦਾ ਪ੍ਰਾਯਸ਼ਚਿੱਤ ਕਰਨਾ ਸੁਖਲਾ ਕਰ ਰਖਿਆ ਹੈ, ਇਕ ਏਹ ਗੱਲ ਈਸਾਈਆਂ ਦੀ ਬਾਇਬਲ ਵਿਚ ਵੱਡੀ ਆਸ਼ਚਰਯ ਦੀ ਹੈ ਕਿ ਬਿਨਾ ਕਸ਼ਟ ਕੀਤੇ ਪਾਪ ਥੀਂ ਛੁਟ ਜਾਵੇ, ਕਿਉਂਕਿ ਇਕ ਤਾਂ ਪਾਪ ਕੀਤਾ ਅਰ ਦੂਜਾ ਜੀਵਾਂ ਦੀ ਹਿੰਸਾ ਕੀਤੀ, ਖੂਬ ਆਨੰਦ ਨਾਲ ਮਾਂਸ ਖਾਧਾ ਅਰ ਪਾਪ ਭੀ ਛੁਟ ਗਿਆ, ਭਲਾ ਕਬੂਤਰ ਦੇ ਬੱਚੇ ਦਾ ਗੱਲ ਮਰੋੜਨ ਥੀਂ ਓਹ ਬਹੁਤ ਦੇਰ ਤਕ ਤੜਫਦਾ ਹੋਵੇਗਾ ਤਦ ਭੀ ਈਸਾਈਆਂ ਨੂੰ ਦਇਆ ਨਹੀਂ ਆਉਂਦੀ? ਦਇਆ ਕਿਸ ਤਰਾਂ ਆਵੇ ਇਨ੍ਹਾਂ ਦੇ ਈਸ਼੍ਵਰ ਦਾ ਉਪਦੇਸ਼ ਹੀ ਹਿੰਸਾ ਕਰਨ ਦਾ ਹੈ ਅਰ ਜਦ ਸਾਰੇ ਪਾਪਾਂ ਦਾ ਅਜੇਹਾ ਪ੍ਰਾਯਸ਼ਚਿੱਤ ਹੈ ਤਾਂ ਈਸਾ ਦੇ ਵਿਸ਼੍ਵਾਸ ਥੀਂ ਪਾਪ ਛੁਟ ਜਾਂਦਾ ਹੈ ਏਹ ਬੜਾ ਆਡੰਬਰ ਕਿਉਂ ਕਰਦੇ ਹਨ? ॥ ੫੨॥

੫੩—ਸੋ ਉਸ ਬਲੀਦਾਨ ਦੀ ਖੱਲ ਉੱਸੇ ਯਾਜਕ ਦੀ ਹੋਵੇਗੀ ਜਿਸਨੇ ਉਸਨੂੰ ਚੜ੍ਹਾਇਆ, ਅਰ ਸੰਪੂਰਣ ਭੋਜਨ ਦੀ ਭੇਟ ਜੋ ਤੰਦੂਰ ਵਿਚ ਪਕਾਈਆਂ ਜਾਨ ਅਰ ਸਾਰਾ ਜੋ ਕੜਾਹੀ ਵਿਚ ਅਥਵਾ ਤਵੇ ਉੱਪਰ ਸੋ ਉੱਸੇ ਯਾਜਕ ਦੀ ਹੋਵੇਗੀ॥ ਤੌ॰ ਲੈ੦ ਪ॰ ੭। ਆ॰ ੮।੯॥

(ਸਮੀਖਛਕ) ਅਸੀਂ ਜਾਨਦੇ ਸਾਂ ਕਿ ਇੱਥੇ ਦੇਵੀ ਦੇ ਭੋਪੇ ਅਰ ਮੰਦਿਰਾਂ ਦੇ ਪੁਜਾਰੀਆਂ ਦੀ ਪੋਪਲੀਲਾ ਵਿਚਿਤ੍ਰ ਹੈ, ਪਰੰਤੂ ਈਸਾਈਆਂ ਦੇ ਈਸ਼੍ਵਰ ਅਰ ਉਨ੍ਹਾਂ ਦੇ ਪੁਜਾਰੀਆਂ ਦੀ ਪੋਪਲੀਲਾ ਉਸ ਨਾਲੋਂ ਹਜ਼ਾਰ ਗੁਣਾ ਵਧਕੇ ਹੈ ਕਿਉਂਕਿ ਚੰਮ ਦੇ ਦਾਮ, ਅਰ ਭੋਜਨ ਦੇ ਪਦਾਰਥ ਖਾਨ ਨੂੰ ਆਉਨ ਫਿਰ ਈਸਾਈਆਂ ਨੇ ਖੂਬ ਮੌਜ ਉਡਾਈ ਹੋਵੇਗੀ? ਅਰ ਹੁਨ ਭੀ ਉਡਾਂਦੇ ਹੋਨਗੇ? ਭਲਾ ਕੋਈ ਮਨੁਸ਼੍ਯ ਇਕ ਮੁੰਡੇ ਨੂੰ ਮਰਵਾਵੇ ਅਰ ਦੂਜੇ ਮੁੰਡੇ ਨੂੰ ਉਸਦਾ ਮਾਂਸ ਖੁਆਵੇ ਅਜੇਹਾ ਕਦਾ ਹੋ ਸਕਦਾ ਹੈ? ਉੱਸੇ ਤਰਾਂ ਈਸ਼੍ਵਰ ਦੇ ਸਾਰੇ ਮਨੁੱਸ਼ ਅਰ ਪਸ਼ੂ, ਪੰਛੀ ਆਦੀ ਸਾਰੇ ਜੀਵ ਪੁਤ੍ਰ ਦਾਇਕ ਹਨ, ਪਰਮੇਸ਼੍ਵਰ ਅਜੇਹਾ ਕੰਮ ਕਦੀ

---

ਯੁਕਤੀਆਂ ਕਰਕੇ ਓਹ ਪਹਾੜ ਉੱਪਰ ਹੀ ਖਾਨ ਦੇ ਵਾਸਤੇ ਪਸ਼ੂ ਪੰਛੀ ਅਰ ਅੰਨ ਆਦੀ ਮੰਗਾ ਲਿਆ ਕਰਦਾ ਸੀ, ਅਰ ਮੌਜ ਕਰਦਾ ਸੀ, ਉਸਦੇ ਦੂਤ ਫਰਿਸ਼ਤੇ ਕੰਮ ਕੀਤਾ ਕਰਦੇ ਸਨ, ਭਲੇ ਲੋਗ ਵਿਚਾਰਨ ਕਿ ਕਿੱਥੇ ਤਾਂ ਬਾਇਬਲ ਵਿਚ ਵੱਛਾ, ਭੇਡ, ਬਕਰੀ ਦਾ ਬੱਚਾ ਕਬੂਤਰ ਅਰ ਅੱਛੇ ਆਟੇ ਦਾ ਖਾਨ ਵਾਲਾ ਈਸ਼੍ਵਰ ਅਰ ਕਿਥੇ ਸਰਵਵਿਆਪਕ, ਸਰਵੱਗ, ਅਜਨਮਾ, ਨਿਰਾਕਾਰ, ਸਰਵਸ਼ਕਤੀਮਾਨ ਅਰ ਨਿਆਯਕਾਰੀ ਇਤਿਆਦੀ ਉੱਤਮ ਗੁਣਯੁਕਤ ਵੇਦੋਕਤ ਈਸ਼੍ਵਰ॥

ਪਖਛੀ ਆਦੀ ਸਾਰੇ ਜੀਵ ਪੁਤ੍ਰ ਵ ਕਣ ਹਨ, ਪਰਮੇਸ਼੍ਰਰ ਅਜੇਹਾ ਕੰਮ ਕਦੀ ਨਹੀਂ ਕਰ ਸਕਦਾ, ਇਸੇ ਕਰਕੇ ਇਹ ਬਾਇਬਲ ਈਸ਼੍ਵਰ ਕ੍ਰਿਤ ਅਰ ਏਸ ਵਿਚ ਲਿਖਿਆ ਈਸ਼ਰ ਅਰ ਏਸ ਦੇ ਮੰਨਨ ਵਾਲੇ ਧਰਮੱਗ ਕਦੀ ਨਹੀਂ ਹੋ ਸਕਦੇ, ਇਸੇ ਤਰਾਂ ਦੀਆਂ ਹੀ ਸਾਰੀਆਂ ਗੱਲਾਂ ਲੈਵਜਵਸਥਾ ਆਦੀ ਪੁਸਤਕਾਂ ਵਿਚ ਭਰੀਆਂ ਹਨ ਕਿਥੋਂ ਤਕ ਗਿਨਾਵੀਏ ॥ ੫੩ ॥

## ਗਿਣਤੀ ਦੀ ਪੁਸਤਕ।

੫੪–ਸੋ ਗਧੀ ਨੇ ਪਰਮੇਸ਼੍ਵਰ ਦੇ ਦੂਤ ਨੂੰ ਆਪਨੇ ਹੱਥ ਵਿਚ ਤਲਵਾਰ ਕੱਢੀ ਹੋਈ ਰਾਹ ਵਿਚ ਖਲੋਤਾ ਦੇਖਿਆ, ਤਦ ਗਧੀ ਰਾਹ ਥੀਂ ਵਖਰੀ ਖੇਤੀ ਵਿਚ ਫਿਰ ਗਈ, ਉਸਨੂੰ ਰਾਹ ਵਿਚ ਫਿਰਨੇ ਦੇ ਵਾਸਤੇ 'ਬਲਆਂਮ' ਨੇ ਗਧੀ ਨੂੰ ਸੋਟੀ ਨਾਲ ਮਾਰਿਆ ਤਦ ਪਰਮੇਸ਼੍ਵਰ ਨੇ ਗਧੀ ਦਾ ਮੂੰਹ ਖੋਲਿਆ ਅਰ ਉਸਨੇ 'ਬਲਆਮ' ਨੂੰ ਕਹਿਆ ਕਿ ਮੈਂ ਨੇ ਤੇਰਾ ਕੀ ਕੀਤਾ ਹੈ ਕਿ ਤੈਂ ਮੈਨੂੰ ਹੁਨ ਤਿੰਨ ਵਾਰੀ ਮਾਰਿਆ ॥ ਤੌਰੇਤ ਗਿ० ਪਰਵ ੨੨। ਆਯਤ ੨੩। ੨੮ ॥

(ਸਮੀਖਛਕ) ਪਹਿਲਾਂ ਤਾਂ ਗਧੇ ਤਕ ਈਸ਼੍ਵਰ ਦੇ ਦੂਤਾਂ ਨੂੰ ਵੇਖਦੇ ਸਨ, ਅਰ ਅਜ ਕੱਲ ਬਿਸ਼ਪ ਪਾਦਰੀ ਆਦੀ ਅੱਛੇ ਵਾ ਬੁਰੇ ਮਨੁਸ਼ਾਂ ਨੂੰ ਭੀ ਖੁਦਾ ਵਾ ਉਸਦੇ ਦੂਤ ਨਹੀਂ ਦਿਸਦੇ ਹਨ, ਕੀ, ਅੱਜ ਕਲ ਪਰਮੇਸ਼੍ਵਰ ਅਰ ਉਸਦੇ ਦੂਤ ਹਨ ਵਾ ਨਹੀਂ ? ਜੇਕਰ ਹਨ ਤਾਂ ਕੀ, ਵੱਡੀ ਨੀਂਦ ਵਿਚ ਸੌਂਦੇ ਹਨ ? ਵਾ ਰੋਗੀ ਅਥਵਾ ਹੋਰੀ ਭੂਗੋਲ ਵਿਚ ਚਲੇ ਗਏ ? ਵਾ ਕਿਸੇ ਹੋਰੀ ਧੰਦੇ ਵਿਚ ਲਗ ਗਏ ? ਵਾ ਹੁਨ ਈਸਾਈਆਂ ਨਾਲ ਰੁਸ ਗਏ ? ਅਥਵਾ ਮਰ ਗਏ ? ਮਲੂਮ ਨਹੀਂ ਹੁੰਦਾ ਕਿ ਕੀ ਹੋਇਆ ? ਅਨੁਮਾਨ ਤਾਂ ਅਜੇਹਾ ਹੁੰਦਾ ਹੈ ਕਿ ਜੋ ਹੁਨ ਨਹੀਂ ਹਨ, ਨਹੀਂ ਦਿਸਦੇ, ਤਾਂ ਤਦ ਭੀ ਨਹੀਂ ਸਨ ਅਰ ਨਾ ਦਿੱਸਦੇ ਹੋਨਗੇ, ਕਿੰਤੂ ਇਹ ਨਿਰੇ ਮਨਮੰਨੇ ਗਪੌੜੇ ਉਡਾਏ ਹਨ ॥ ੫੪ ॥

## ਸਮੂਏਲ ਦੀ ਦੂਜੀ ਪੁਸਤਕ।

੫੫–ਅਰ ਉੱਸੇ ਰਾਤ ਏਸ ਤਰਾਂ ਹੋਇਆ ਕਿ ਪਰਮੇਸ਼੍ਵਰ ਦਾ ਵਚਨ, ਏਹ ਕਹਕੇ ਨਾਤਨ ਨੂੰ ਪਹੁੰਚਿਆ ਕਿ ਜਾਹ ਅਰ ਮੇਰੇ ਸੇਵਕ 'ਦਾਊਦ' ਨੂੰ ਆਖ ਕਿ ਪਰਮੇਸ਼੍ਵਰ ਏਸ ਤਰਾਂ ਕਹਿੰਦਾ ਹੈ ਕਿ ਮੇਰੇ ਰਹਿਨ ਦੇ ਵਾਸਤੇ ਤੂੰ ਇਕ ਘਰ ਬਨਾਵੇਂਗਾ, ਕਿਉਂਕਿ ਜਦ ਥੀਂ ਮੈਂ ਇਸਰਾਈਲ ਦੇ ਸੰਤਾਨ ਨੂੰ ਮਿਸਰ ਥੀਂ ਕਢ ਲਿਆਇਆ ਮੈਨੇ ਤਾਂ ਅੱਜ ਦੇ ਦਿਨ ਤਕ ਘਰ ਵਿਚ ਵਾਸਾ ਨਾ ਕੀਤਾ, ਪਰੰਤੂ ਤੰਬੂ ਵਿਚ ਅਰ ਡੇਰੇ ਵਿਚ ਫਿਰਦਾ ਰਹਿਆ ॥ ਤੌਰੇਤ ਸਮੂਏਲ ਦੀ ਦੂਜੀ ਪੁਸਤਕ ਪਰਵ ੭। ਆਯਤ ੪। ੫। ੬ ॥

(ਸਮੀਖਛਕ) ਹੁਨ ਕੁਝ ਸੰਸ਼ਾ ਨਾ ਰਿਹਾ ਕਿ ਈਸਾਈਆਂ ਦਾ ਈਸ਼੍ਵਰ

ਮਨੁਸ਼ ਵਾਂਙਨ ਦੇਹਧਾਰੀ ਨਹੀਂ ਹੈ? ਅਰ ਉਲਾਹਮਾਂ ਦਿੰਦਾ ਹੈ ਕਿ ਮੈਂਨੇ ਬਹੁਤ ਯਤਨ ਕੀਤਾ, ਇੱਧਰ ਉੱਧਰ ਡੋਲਦਾ ਫਿਰਿਆ, ਤਾਂ ਹੁਨ ਦਾਊਦ ਘਰ ਬਨਾ ਦੇਵੇ ਤਾਂ ਉਸ ਵਿਚ ਆਰਾਮ ਕਰਾਂ, ਕਿਸ ਵਾਸਤੇ ਈਸਾਈਆਂ ਨੂੰ ਅਜੇਹੇ ਈਸ਼ਰ ਅਰ ਅਜੇਹੇ ਪੁਸਤਕ ਨੂੰ ਮੰਨਨ ਵਿਚ ਲਜਿਆ ਨਹੀਂ ਆਉਂਦੀ? ਪਰੰਤੂ ਕੀ ਕਰਨ ਵਿਚਾਰੇ ਫਸ ਹੀ ਗਏ, ਹੁਨ ਨਿਕਲਨ ਦੇ ਵਾਸਤੇ ਵੱਡਾ ਪੁਰੁਸ਼ਾਰਥ ਕਰਨਾ ਚਾਹੀਦਾ ਹੈ॥ ੫੫॥

## ਰਾਜਿਆਂ ਦਾ ਪੁਸਤਕ।

੫੬—ਅਰ ਬਾਬੁਲਦੇ ਰਾਜਾ 'ਨਬੂਖਦਨਜ਼ਰ' ਦੇ ਰਾਜਦੇ ਉੱਨੀਹੇਂ ਵਰ੍ਹੇ ਦੇ ਪੰਜਵੇਂਮਹੀਨੇ ਸੱਤਵੀਂ ਤਿਥਿ ਵਿਚ ਬਾਬੁਲਦੇ ਰਾਜਾਦਾ ਇਕ ਸੇਵਕ ਨਬੂਸਰ ਅੱਦਾਨ ਜੋ ਅਪਨੀ ਸੈਨਾਦਾ ਪ੍ਰਧਾਨ ਅਧ੍ਯਖਛਸੀ, ਯਰੂਸਲਮ ਵਿਚ ਆਇਆ ਅਰ ਉਸਨੇ ਪਰਮੇਸ਼ੁਰ ਦਾ ਮੰਦਿਰ ਅਰ ਰਾਜਾ ਦਾ ਭਵਨ ਅਰ ਯਰੂਸ਼ਲਮ ਦੇ ਸਾਰੇ ਘਰ ਅਰ ਹਰਇਕ ਬਡੇ ਘਰਨੂੰ ਸਾੜਦਿੱਤਾ ਅਰ ਕਸਦੀਆਂ ਦੀ ਸਾਰੀ ਸੈਨਾਂ ਨੇ ਜੋ ਉਸ ਨਿਜ ਸੈਨਾਂਦੇ ਅਧ੍ਯਖਛ ਦੇ ਨਾਲ ਸਨ ਯਰੂਸ਼ਲਮਦੀ ਕੰਧਾਂਨੂੰ ਚੌਹਾਂ ਪਾਸਿਆਂ ਥੀਂ ਢਾਹਦਿੱਤਾ॥ ਤੌਰੇਤ ਰ० ਪਰਵ ੨੫। ਆਯਤ ੮। ੯। ੧੦॥

(ਸਮੀਖਛਕ) ਕੀ ਕੀਤਾ ਜਾਵੇ ਈਸਾਈਆਂ ਦੇ ਈਸ਼ੁਰ ਨੇ ਤਾਂ ਅਪਨੇ ਆਰਾਮ ਦੇ ਵਾਸਤੇ ਦਾਊਦ ਆਦੀ ਥੀਂ ਘਰ ਬਨਵਾਇਆ ਸੀ, ਉਸ ਵਿਚ ਆਰਾਮ ਕਰਦਾ ਹੋਵੇਗਾ, ਪਰੰਤੂ 'ਨਬੂਸਰ ਅੱਦਾਨ, ਨੇ ਈਸ਼ਰ ਦੇ ਘਰ ਨੂੰ ਨਸ਼ਟ ਭ੍ਰਸ਼ਟ ਕਰ ਦਿੱਤਾ, ਅਰ ਈਸ਼ੁਰ ਵਾ ਉਸਦੇ ਦੂਤਾਂ ਦੀ ਸੈਨਾ ਕੁਝ ਭੀ ਨਾ ਕਰ ਸੱਕੀ, ਪਹਿਲਾਂ ਤਾਂ ਇਨ੍ਹਾਂ ਦਾ ਈਸ਼ੁਰ ਵੱਡੀਆਂ ਲੜਾਈਆਂ ਮਾਰਦਾ ਸੀ, ਅਰ ਜਿੱਤਨ ਵਾਲਾ ਹੁੰਦਾ ਸੀ, ਪਰੰਤੂ ਹੁਨ ਅਪਨਾ ਘਰ ਸੜਾ ਬੁਆ ਬੈਠਾ, ਨਾ ਜਾਨੇ ਚੁਪ ਚਾਪ ਕਿਉਂ ਬੈਠਾ ਰਿਹਾ? ਅਰ ਨਾ ਜਾਨੇ ਤਿਸਦੇ ਦੂਤ ਕਿੱਧਰ ਨੱਸ ਗਏ? ਅਜੇਹੇ ਵੇਲੇ ਉੱਤੇ ਕੋਈ ਭੀ ਕੰਮ ਨਾ ਆਇਆ, ਅਰ ਈਸ਼ੁਰ ਦਾ ਜ਼ੋਰ ਭੀ ਨਾ ਜਾਨੇ ਕਿੱਧਰ ਉੱਡ ਗਿਆ? ਜੇਕਰ ਏਹ ਗੱਲ ਸੱਚੀ ਹੋਵੇ ਤਾਂ ਜੋ ਜੋ ਜਿੱਤਨ ਦੀਆਂ ਗੱਲਾਂ ਪਹਿਲਾਂ ਲਿਖੀਆਂ ਸੋ ਸੋ ਸਾਰੀਆਂ ਵਿਅਰਥਹੀ ਗਈਆਂ, ਕੀ ਮਿਸਰ ਦੇ ਮੁੰਡੇ ਕੁੜੀਆਂ ਦੇ ਮਾਰਨ ਵਿਚ ਹੀ ਬਹਾਦਰ ਬਨਿਆਂ ਸੀ? ਹੁਨ ਬਹਾਦਰਾਂ ਦੇ ਸਾਮਨੇ ਚੁੱਪ ਚਾਪ ਹੋ ਬੈਠਿਆ? ਇਹ ਤਾਂ ਈਸਾਈਆ ਦੇ ਈਸ਼ੁਰ ਨੇ ਅਪਨੀ ਨਿੰਦਿਆ ਅਰ ਬਦਨਾਮੀ ਕਰਾ ਲਈ, ਅਜੇਹੀ ਹੀ ਹਜ਼ਾਰਾਂ ਏਸ ਪੁਸਤਕ ਵਿਚ ਨਿਕੰਮੀਆਂ ਕਹਾਨੀਆਂ ਭਰੀਆਂ ਹਨ॥ ੫੬॥

## ਜ਼ਬੂਰ ਦੂਜਾ ਭਾਗ।

## ਕਾਲਦੇ ਸਮਾਚਾਰ ਦੀ ਪਹਿਲੀ ਪੁਸਤਕ।

੫੭—ਸੋ ਪਰਮੇਸ਼ੁਰ ਮੇਰੇ ਈਸ਼ੁਰ ਨੇ 'ਇਸਰਾਈਲ' ਉੱਪਰ ਮਰੀ ਭੇਜੀ

ਅਰ ਇਸਰਾਏਲ ਵਿਚੋਂ ਸੱਤ੍ਰ ਹਜ਼ਾਰ ਪੁਰੁਸ਼ ਮਰ ਗਏ । ਕਾਲ੦ ਦ੍ਵ੦ ੨ । ਪਰਵ ੨੧ । ਆਯਤ ੧੪ ॥

(ਸਮੀਖਛਕ) ਹੁਨ ਵੇਖੋ! ਇਸਰਾਏਲ ਦੇ ਈਸਾਈਆਂ ਦੇ ਈਸ਼੍ਵਰ ਦੀ ਲੀਲਾ, ਜਿਸ ਇਸਰਾਏਲ ਕੁਲ ਨੂੰ ਬਹੁਤ ਸਾਰੇ ਵਰ ਦਿੱਤੇ ਸਨ ਅਰ ਰਾਤ ਦਿਨ ਜਿਨ੍ਹਾਂ ਦੇ ਪਾਲਨ ਵਿਚ ਡੋਲਦਾ ਸੀ, ਹੁਨ ਝੱਟ ਕ੍ਰੋਧ ਵਾਲਾ ਹੋਕੇ 'ਮਰੀ' ਸੁੱਟਕੇ ਸੱਤਰ ਹਜ਼ਾਰ ਮਨੁਸ਼ਾਂ ਨੂੰ ਮਾਰ ਸੁੱਟਿਆ ਜੋ ਇਹ ਕਿਸੇ ਕਵੀ ਨੇ ਲਿਖਿਆ ਹੈ ਸਚ ਹੈ ਕਿ:—

**ਖਛਣੇਰੁਸ਼੍ਟਃ ਖਛਣੇ ਤੁਸ਼੍ਟੋ ਰੁਸ਼ਟਸਤੁਸ਼ਟਃ ਖਛਣੇ ਖਛਣੇ।**
**ਅਵਜ਼ਵਸਥਿਤ ਚਿੱਤਸਜ਼ ਪ੍ਰਸਾਦੋ ਅਪਿ ਭਯੰਕਰਃ ॥੧॥**

ਜਿਸਤਰਾਂ ਕੋਈ ਮਨੁਸ਼ ਖਛਣ ਵਿਚ ਪ੍ਰਸੰਨ ਖਛਣ ਵਿਚ ਅਪ੍ਰਸੰਨ ਹੁੰਦਾ ਹੈ ਅਰਥਾਤ ਖਛਣ ਖਛਣ ਵਿਚ ਪ੍ਰਸੰਨ ਅਪ੍ਰਸੰਨ ਹੋਵੇ ਉਸਦੀ ਪ੍ਰਸੰਨਤਾ ਭੀ ਡਰਾਉਨੀ ਹੁੰਦੀ ਹੈ, ਓਹੋ ਜੇਹੀ ਲੀਲਾ ਈਸਾਈਆਂ ਦੇ ਈਸ਼੍ਵਰਦੀਹੈ॥੫੮॥

## ਐਯੂਬ ਦੀ ਪੁਸਤਕ।

੫੯—ਅਰ ਇਕ ਦਿਨ ਇਸਤਰਾਂ ਹੋਇਆ ਕਿ ਪਰਮੇਸ਼੍ਵਰ ਦੇ ਅੱਗੇ ਈਸ਼੍ਵਰ ਦੇ ਪੁਤ੍ਰ ਆ ਖਲੋਤੇ ਅਰ ਸ਼ੈਤਾਨ ਭੀ ਉਨ੍ਹਾਂ ਦੇ ਵਿਚਕਾਰ ਪਰਮੇਸ਼੍ਵਰ ਦੇ ਅੱਗੇ ਆ ਖਲੋਤਾ। ਅਰ ਪਰਮੇਸ਼੍ਵਰ ਨੇ ਸ਼ੈਤਾਨ ਨੂੰ ਆਖਿਆ ਕਿ ਤੂੰ ਕਿੱਥੋਂ ਥੀਂ ਆਉਂਦਾਹੈਂ, ਤਦ ਸ਼ੈਤਾਨ ਨੇ ਉੱਤਰਦੇਕੇ ਪਰਮੇਸ਼੍ਵਰ ਨੂੰ ਆਖਿਆ ਕਿ ਜ਼ਮੀਨ ਉਪਰੋਂ ਫਿਰਦੇ ਅਰ ਇੱਧਰ ਉੱਧਰ ਥੀਂ ਫਿਰਦੇ ਚਲਿਆ ਆਉਂਦਾ ਹਾਂ। ਤਦ ਪਰਮੇਸ਼੍ਵਰ ਨੇ ਸ਼ੈਤਾਨ ਪਾਸੋਂ ਪੁੱਛਿਆ ਕਿ ਤੈਂ ਮੇਰੇ ਦਾਸ ਅਯੂਬ ਨੂੰ ਜਾਂਚਿਆਹੈ ਕਿ ਉਸਦੇ ਬਰਾਬਰ ਜ਼ਮੀਨ ਉਪਰ ਕੋਈ ਨਹੀਂ ਹੈ, ਓਹ ਸਿੱਧ ਅਰ ਖਰਾ ਮਨੁਸ਼ ਈਸ਼੍ਵਰ ਥੀਂ ਡਰਦਾ ਅਰ ਪਾਪ ਥੀਂ ਵੱਖਰਾ ਰਹਿੰਦਾ ਹੈ, ਅਰ ਹੁਨ ਤਕ ਅਪਨੀ ਸਚਿਆਈ ਨੂੰ ਧਰ ਰਖਿਆ ਹੈ, ਅਰ ਤੈਂ ਮੈਨੂੰ ਉਸਦੇ ਐਵੇਂ ਮਾਰਨ ਨੂੰ ਚੁੱਕਿਆ ਹੈ। ਤਦ ਸ਼ੈਤਾਨ ਨੇ ਜਵਾਬ ਦੇਕੇ ਪਰਮੇਸ਼੍ਵਰ ਨੂੰ ਆਖਿਆ ਕਿ ਚੰਮਦੇ ਵਾਸਤੇ ਚੰਮ ਹਾਂ, ਜੋ ਮਨੁਸ਼ ਦਾ ਹੈ ਸੋ ਅਪਨੇ ਪ੍ਰਾਣ ਦੇ ਵਾਸਤੇ ਦੇਵੇਗਾ, ਪਰੰਤੂ ਹੁਨ ਅਪਨਾ ਹੱਥ ਵਧਾ ਅਰ ਉਸਦੇ ਹੱਡ ਮਾਂਸ ਨੂੰ ਛੋਹ, ਤਦ ਓਹ ਨਿਰਸੰਦੇਹ ਤੈਨੂੰ ਤੇਰੇ ਸਾਮਨੇ ਤਿਆਗੇਗਾ। ਤਦ ਪਰਮੇਸ਼੍ਵਰ ਨੇ ਸ਼ੈਤਾਨ ਨੂੰ ਕਹਿਆ ਕਿ ਵੇਖ ਓਹ ਤੇਰੇ ਹੱਥ ਵਿੱਚ ਹੈ ਕੇਵਲ ਉਸਦੇ ਪ੍ਰਾਣ ਨੂੰ ਬਚਾ। ਤਦ ਸ਼ੈਤਾਨ ਪਰਮੇਸ਼੍ਵਰ ਦੇ ਅੱਗੇ ਥੀਂ ਚਲਿਆ ਗਿਆ, ਅਰ ਐਯੂਬ ਨੂੰ ਸਿਰ ਥੀਂ ਪੈਰਾਂ ਤਕ ਬੁਰੇ ਫੋੜਿਆਂ ਨਾਲ ਮਾਰਿਆ। ਜ਼ਬੂਰ ਅਯੂ੦ ਪਰਵ ੨। ਆਯਤ ੧। ੨। ੩। ੪। ੫। ੬। ੭॥

(ਸਮੀਖਛਕ) ਹੁਨ ਵੇਖੋ! ਈਸਾਈਆਂ ਦੇ ਈਸ਼੍ਵਰ ਦਾ ਸਾਮਰਥ ਕਿ ਸ਼ੈਤਾਨ ਉਸਦੇ ਸਾਮਨੇ ਉਸਦੇ ਭਗਤਾਂ ਨੂੰ ਦੁੱਖ ਦਿੰਦਾ ਹੈ, ਨਾ ਸ਼ੈਤਾਨ ਨੂੰ ਦੰਡ, ਨਾ ਅਪਨੇ ਭਗਤਾਂ ਨੂੰ ਬਚਾ ਸਕਦਾ ਹੈ, ਅਰ ਨਾ ਦੂਤਾਂ ਵਿਚੋਂ ਕੋਈ ਉਸਦਾ ਸਾਮਨਾ ਕਰ ਸੱਕਦਾ ਹੈ, ਇਕ ਸ਼ੈਤਾਨ ਨੇ ਸਾਰਿਆਂ ਨੂੰ ਭੈਵਾਨ ਕਰ ਰਖਿਆ ਹੈ, ਅਰ ਈਸ਼੍ਵਰ ਭੀ ਸਰਵੱਗ ਨਹੀਂ ਹੈ, ਜੇ ਸਰਵੱਗ ਹੁੰਦਾ ਤਾਂ ਐਯੂਬ ਦੀ ਪਰੀਖਛਾ ਸ਼ੈਤਾਨ ਥੀਂ ਕਿਉਂ ਕਰਾਂਦਾ ? ॥ ੫੮ ॥

## ਉਪਦੇਸ਼ ਦੀ ਪੁਸਤਕ।

੫੯–ਹਾਂ ਮੇਰੇ ਅੰਤਹਕਰਣ ਨੇ ਬੁੱਧੀ ਅਰ ਗਿਆਨ ਬਹੁਤ ਵੇਖਿਆਹੈ, ਅਰ ਮੈਂਨੇ ਬੁੱਧੀ ਅਰ ਬੁਢੇਪਾ ਅਰ ਮੂਰਖਤਾ ਜਾਨਨ ਨੂੰ ਮਨ ਲਗਾਇਆ, ਮੈਂਨੇ ਜਾਨ ਲੀਤਾ ਕਿ ਇਹ ਭੀ ਮਨਦਾ ਝੰਝਟ ਹੈ, ਕਿਉਂਕਿ ਬਹੁਤ ਬੁੱਧੀ ਵਿਚ ਬਹੁਤ ਸ਼ੋਕ ਹੈ, ਅਰ ਜੋ ਗਿਆਨ ਵਿਚ ਵਧਦਾ ਹੈ ਓਹ ਦੁਖ ਵਿਚ ਵੱਧਦਾ ਹੈ ॥ ਜ੦ ਉ੦ ਪ੦ ੧ । ਆ੦ ੧੬ । ੧੭ । ੧੮ ॥

(ਸਮੀਖਛਕ) ਹੁਨ ਵੇਖੋ! ਜੋ ਬੁੱਧੀ ਅਰ ਗਿਆਨ ਪਰਯਾਯਵਾਚੀ ਹਨ ਉਨ੍ਹਾਂ ਨੂੰ ਦੋ ਮੰਨਦੇ ਹਨ, ਅਰ ਬੁੱਧੀ ਵਧਨ ਵਿਚ ਚਿੰਤਾ ਅਰ ਦੁਖ ਮੰਨਨਾ ਬਿਨਾ ਅਵਿਦਵਾਨਾਂ ਦੇ ਅਜੇਹਾ ਲੇਖ ਕੌਨ ਕਰ ਸਕਦਾ ਹੈ? ਏਸਵਾਸਤੇ ਇਹ ਬਾਇਬਲ ਈਸ਼੍ਵਰ ਦੀ ਬਨਾਈ ਤਾਂ ਕੀ, ਕਿਸੇ ਵਿਦਵਾਨਦੀ ਭੀ ਬਨਾਈ ਨਹੀਂ ਹੈ॥

ਇਹ ਥੋੜ੍ਹਾਜਿਹਾ ਤੌਰੇਤ ਜ਼ਬੂਰ ਦੇ ਵਿਸ਼ਯ ਵਿਚ ਲਿਖਿਆ ਏਸਦੇ ਅੱਗੇ ਕੁਝ ਮੱਤੀ ਰਚਿਤ ਆਦੀ ਇੰਜੀਲ ਦੇ ਵਿਸ਼ੇ ਵਿਚ ਲਿਖਿਆ ਜਾਂਦਾ ਹੈ, ਜਿਸਨੂੰ ਈਸਾਈ ਲੋਗ ਬਹੁਤ ਪ੍ਰਮਾਣਭੂਤ ਮੰਨਦੇ ਹਨ, ਜਿਸਦਾ ਨਾਉਂ ਇੰਜੀਲ ਰਖਿਆਹੈ ਉਸਦੀ ਪਰੀਖਛਾ ਥੋੜੀਜਿਹੀ ਲਿਖਨੇਹਾਂ ਕਿ ਇਹ ਕਿਹੋਜਹੀ ਹੈ ॥

## ਮੱਤੀ ਰਚਿਤ ਇੰਜੀਲ।

੬੦—ਯਸੂ ਖ੍ਰੀਸ਼ਟ ਦਾ ਜਨਮ ਏਸਤਰਾਂ ਨਾਲ ਹੋਇਆ ਕਿ ਉਸਦੀ ਮਾਂ ਮਰਯਮ ਦੀ ਯੂਸਫ ਨਾਲ ਮੰਗਣੀ ਹੋਈ ਸੀ, ਪਰ ਉਨ੍ਹਾਂ ਦੇ ਇਕੱਠਾ ਹੋਨ ਥੀਂ ਪਹਿਲਾਂ ਹੀ ਉਹ ਮਲੂਮ ਹੋਈ ਕਿ ਪਵਿਤ੍ਰ ਆਤਮਾ ਥੀਂ ਗਰਭਵਤੀ ਹੈ, ਵੇਖੋ! ਪਰਮੇਸ਼੍ਵਰ ਦੇ ਦੂਤਨੇ ਸੁਪਨੇਵਿਚ ਉਸਨੂੰ ਦਰਸ਼ਨਦੇਕੇ ਆਖਿਆ ਹੇ ਦਾਊਦ ਦੇ ਸੰਤਾਨ ਯੂਸਫ! ਤੂੰ ਅਪਨੀਇਸਤ੍ਰੀ ਮਰਯਮਨੂੰ ਇਥੇ ਲਿਆਉਨ ਥੀਂ ਨਾ ਡਰ, ਕਿਉਂਕਿ ਉਸਨੂੰ ਜੋ ਗਰਭ ਰਹਿਆ ਹੈ ਸੋ ਪਵਿਤ੍ਰ ਆਤਮਾ ਥੀਂ ਹੈ ॥ ਇੰ੦ ਪ੦ ੧ । ਆ੦ ੧੮ । ੨੦ ॥

(ਸਮੀਖਛਕ) ਇਨ੍ਹਾਂ ਗੱਲਾਂ ਨੂੰ ਕੋਈ ਵਿਦਵਾਨ ਨਹੀਂ ਮੰਨ ਸਕਦਾ ਕਿ ਜੋ ਪ੍ਰਤਖਛ ਆਦੀ ਪ੍ਰਮਾਣ ਅਰ ਸ੍ਰਿਸ਼ਟੀਕ੍ਰਮ ਥੀਂ ਉਲਟੀ ਹਨ, ਇਨ੍ਹਾਂ

ਗੱਲਾਂ ਦਾ ਮੰਨਨਾ ਮੂਰਖ ਮਨੁਸ਼ ਜੰਗਲੀਆਂ ਦਾ ਕੰਮ ਹੈ, ਸਭ੍ਯਾ ਦੇ ਯੋਗ ਵਿਦਵਾਨਾਂ ਦਾ ਨਹੀਂ, ਭਲਾ ਜੋ ਪਰਮੇਸ਼ੁਰ ਦਾ ਨਿਯਮ ਹੈ ਉਸਨੂੰ ਕੋਈ ਤੋੜ ਸੱਕਦਾ ਹੈ ? ਜੋ ਪਰਮੇਸ਼ੁਰ ਭੀ ਨਿਯਮ ਨੂੰ ਉਲਟ ਪੁਲਟ ਕਰੇ ਤਾਂ ਉਸਦੀ ਆਗਿਆ ਨੂੰ ਕੋਈ ਨਾ ਮੰਨੇ, ਅਰ ਓਹ ਭੀ ਸਰਵੱਗ ਅਰ ਨਿਰਭ੍ਰਮ ਹੈ, ਏਸ ਤਰਾਂ ਤਾਂ ਜਿਸ ਜਿਸ ਕੁਆਰੀ ਨੂੰ ਗਰਭ ਹੋ ਜਾਵੇ ਤਦ ਸਭ ਕੋਈ ਅਜੇਹ ਕਹ ਸੱਕਦੇ ਹਨ ਕਿ ਏਸ ਵਿਚ ਗਰਭ ਦਾ ਰਹਿਣਾ ਈਸ਼ੂਰ ਦੀ ਵੱਲੋਂ ਹੈ,ਅਰ ਝੂਠ ਮੂਠ ਕਹ ਦੇਵੇ ਕਿ ਪਰਮੇਸ਼ੁਰ ਦੇ ਦੂਤ ਨੇ ਮੈਨੂੰ ਸੁਪਨ ਵਿਚ ਕਹ ਦਿੱਤਾ ਹੈ ਕਿ ਇਹ ਗਰਭ ਪਰਮਾਤਮਾ ਦੀ ਤਰਫ ਥੀਂ ਹੈ, ਜਿਹਾ ਇਹ ਅਸੰਭਵ ਪ੍ਰਪੰਚ ਰਚਿਆ ਹੈ ਉਸੇ ਤਰਾਂ ਸੂਰਯ ਥਾਂ ਕੁੰਤੀ ਦਾ ਗਰਭਵਤੀ ਹੋਣਾ ਭੀ ਪੁਰਾਣਾਂ ਵਿਚ ਅਸੰਭਵ ਲਿਖਿਆ ਹੈ, ਅਜੇਹੀਆਂ ਅਜੇਹੀਆਂ ਗੱਲਾਂ ਨੂੰ ਅੱਖ ਦੇ ਅਨ੍ਹੇ, ਗੰਢ ਦੇ ਪੂਰੇ ਲੋਗ ਮੰਨਕੇ ਭ੍ਰਮਜਾਲ ਵਿੱਚ ਡਿੱਗਦੇ ਹਨ,ਇਹਅਜੇਹੀ ਗੱਲ ਹੋਈ ਹੋਵੇਗੀ ਕਿਸੇ ਪੁਰੁਸ਼ ਦੇ ਨਾਲ ਸਮਾਗਮ ਹੋਨ ਥੀਂ ਗਰਭਵਤੀ ਮਰਯਮ ਹੋਈ ਹੋਵੇਗੀ, ਉਸਨੇ ਵਾ ਕਿਸੇ ਦੂਜੇ ਨੇ ਅਜੇਹੀ ਅਨਹੋਂਦੀ ਗੱਲ ਉਡਾ ਦਿੱਤੀ ਹੋਵੇਗੀ ਕਿ ਏਸ ਵਿਚ ਗਰਭ ਈਸ਼ੂਰ ਦੀ ਤਰਫੋਂ ਹੈ ॥ ੬੦ ॥

੬੧—ਤਦ ਆਤਮਾ ਯਸੂ ਨੇ ਜੰਗਲ ਵਿਚ ਲੈਗਿਆ ਕਿ ਸ਼ੈਤਾਨ ਥੀਂ ਉਸਦੀ ਪਰੀਖਛਾ ਕੀਤੀ ਜਾਵੇ, ਓਹ ਚਾਲੀਦਿਨ ਅਰ ਚਾਲੀ ਰਾਤ ਰੋਜ਼ਾ ਰਖਕੇ ਪਿਛੇ ਭੁਖਾ ਹੋਇਆ, ਤਦ ਪਰੀਖਛਾ ਕਰਨਹਾਰੇ ਨੇ ਕਹਿਆ ਕਿ ਤੂੰ ਈਸ਼ੂਰ ਦਾ ਪੁਤ੍ਰ ਹੈਂ ਤੂੰ ਕਹ ਦੇਹ ਕਿ ਇਹ ਪੱਥਰ ਰੋਟੀਆਂ ਬਨ ਜਾਨ॥ ਇੰ० ਪ० ੪ । ਆ० ੧ । ੨ । ੩ ॥

(ਸਮੀਖਛਕ) ਏਸ ਥੀਂ ਸਫਾ ਸਿੱਧ ਹੁੰਦਾ ਹੈ ਕਿ ਈਸਾਈਆਂ ਦਾ ਈਸ਼ੂਰ ਸਰਵੱਗ ਨਹੀਂ, ਕਿਉਂਕਿ ਜੇ ਸਰਵੱਗ ਹੁੰਦਾ ਤਾਂ ਉਸਦੀ ਪਰੀਖਛਾ ਸ਼ੈਤਾਨ ਥੀਂ ਕਿਉਂ ਕਰਾਂਦਾ ? ਆਪ ਜਾਨ ਲੈਂਦਾ ? ਭਲਾ ਕਿਸੇ ਈਸਾਈ ਨੂੰ ਅੱਜਕੱਲ ਚਾਲੀ ਰਾਤ ਚਾਲੀ ਦਿਨ ਭੁਖਾ ਰਖੀਏ ਤਾਂ ਕਦੀ ਬਚ ਸੱਕੇਗਾ ? ਅਰ ਏਸ ਥੀਂ ਇਹ ਭੀ ਸਿੱਧ ਹੋਇਆ ਕਿ ਨਾ ਓਹ ਈਸ਼ੂਰ ਦਾ ਪੁਤ੍ਰ ਅਰ ਨਾ ਕੁਝ ਉਸ ਵਿਚ ਕਰਾਮਾਤ ਅਰਥਾਤ ਸਿੱਧੀ ਸੀ, ਨਹੀਂ ਤਾਂ ਸ਼ੈਤਾਨ ਦੇ ਸਾਮਨੇ ਪੱਥਰ ਰੋਟੀਆਂ ਕਿਉਂ ਨਾ ਬਨਾ ਦਿੰਦਾ ? ਅਰ ਆਪ ਭੁੱਖਾ ਕਿਉਂ ਰਹਿੰਦਾ ? ਅਰ ਸਿੱਧਾਂਤ ਇਹ ਹੈ ਕਿ ਜੋ ਪਰਮੇਸ਼ੁਰ ਨੇ ਪੱਥਰ ਬਨਾਏ ਹਨ ਉਨ੍ਹਾਂ ਨੂੰ ਰੋਟੀਆ ਕੋਈ ਭੀ ਨਹੀਂ ਬਨਾ ਸਕਦਾ, ਅਰ ਈਸ਼ੂਰ ਭੀ ਪਹਿਲੇ ਬਨਾਏ ਹੋਏ ਨਿਯਮ ਨੂੰ ਉਲਟਾ ਨਹੀਂ ਕਰ ਸਕਦਾ, ਕਿਸ ਕਰਕੇ ਓਹ ਸਰਵੱਗ ਅਰ ਉਸਦੇ ਸਭ ਕੰਮ ਬਿਨਾ ਭੁੱਲ ਚੁਕ ਦੇ ਹਨ ॥ ੬੧ ॥

੬੨—ਉਸਨੇ ਉਨਾਂ ਨੂੰ ਆਖਿਆ ਮੇਰੇ ਪਿਛੇ ਆਓ ਮੈਂ ਤੁਹਾਨੂੰ ਮਨੁਸ਼ਾਂ ਦੇ ਮਛੂਏ ਬਨਾਵਾਂਗਾ, ਓਹ ਜਲਦੀ ਜਾਲਾਂ ਨੂੰ ਛੱਡਕੇ ਉਸਦੇ ਪਿਛੇ

ਹੋਗਏ ॥ ਇੰਜੀਲ ਪਰਵ ੪। ਆਯਤ ੧੯। ੨੦। ੨੧।

(ਸਮੀਖਛਕ) ਮਲੂਮ ਹੁੰਦਾ ਹੈ ਕਿ ਇੱਸੇ ਪਾਪ ਅਰਥਾਤ ਜੋ ਤੌਰੇਤ ਵਿਚ ਦਸਾਂ ਆਗਿਆ ਦੇ ਵਿਚ ਲਿਖਿਆ ਹੈ ਕਿ (ਸੰਤਾਨਲੋਗ ਅਪਨੇ ਮਾਤਾ ਪਿਤਾ ਦੀ ਸੇਵਾ ਅਰ ਮਾਨ ਕਰਨ ਜਿਸ ਕਰ ਉਨਾਂ ਦੀ ਉਮਰ ਵਧੇ ਸੋ) ਈਸਾ ਨੇ ਨਾ ਅਪਨੇ ਮਾਤਾ ਪਿਤਾ ਦੀ ਸੇਵਾ ਕੀਤੀ, ਅਰ ਦੂਜੇ ਭੀ ਮਾਤਾ, ਪਿਤਾ ਦੀ ਸੇਵਾ ਥੀਂ ਛੁਡਾਏ, ਇੱਸੇ ਅਪਰਾਧ ਥੀਂ ਚਿਰੰਜੀਵੀ ਨਾ ਰਿਹਾ, ਅਰ ਏਹ ਭੀ ਮਲੂਮ ਹੋਇਆ ਕਿ ਈਸਾ ਨੇ ਮਨੁਸ਼ਾਂ ਦੇ ਫਸਾਨ ਦੇ ਵਾਸਤੇ ਇਕਮਤ ਚਲਾਇਆ ਹੈ ਕਿ ਜਾਲ ਵਿਚ ਮੱਛੀ ਦੇ ਵਾਕਣ ਮਨੁਸ਼ਾਂ ਨੂੰ ਅਪਨੇ ਮਤ ਵਿਚ ਫਸਾਕੇ ਅਪਨਾ ਮਤਲਬ ਸਾਧੀਏ, ਜਦ ਈਸਾ ਅਜੇਹਾ ਸੀ ਤਾਂ ਅੱਜ ਕਲ ਦੇ ਪਾਦਰੀ ਲੋਗ ਅਪਨੇ ਜਾਲ ਵਿਚ ਮਨੁਸ਼ਾਂ ਨੂੰ ਫਸਾਨ ਤਾਂ ਕੀ ਆਸ਼ਚਰਯਹੈ, ਕਿਉਂਕਿ ਜਿਸ ਤਰਾਂ ਵਡੀਆਂ ਵਡੀਆਂ ਅਰ ਬਹੁਤ ਮੱਛੀਆਂ ਨੂੰ ਜਾਲ ਵਿਚ ਫਸਾਨ ਵਾਲੇ ਦੀ ਨਾਮਵਰੀ ਅਰ ਜੀਵਿਕਾ ਅੱਛੀ ਹੁੰਦੀ ਹੈ ਇਸੇ ਤਰਾਂ ਜੋ ਬਹੁਤਿਆਂ ਨੂੰ ਅਪਨੇ ਮਤ ਵਿਚ ਫਸਾ ਲਵੇ ਉਸਦੀ ਵਧੀਕ ਨਾਮਵਰੀ ਅਰ ਜੀਵਿਕਾ ਅੱਛੀ ਹੁੰਦੀ ਹੈ,ਇੱਸੇ ਕਰਕੇ ਏਹ ਲੋਗ ਜਿਨਾਂ ਨੇ ਵੇਦ ਅਰ ਸ਼ਾਸਤ੍ਰਾਂ ਨੂੰ ਨਾ ਪੜ੍ਹਿਆ ਨਾ ਸੁਨਿਆਂ ਉਨਾਂ ਵਿਚਾਰੇ ਭੋਲੇ ਮਨੁਸ਼ਾਂਨੂੰਅਪਨੇਜਾਲ ਵਿਚ ਫਸਾਕੇ ਓਹਦੇ ਮਾਤਾ ਪਿਤਾ ਕੁਟੰਬ ਆਦੀ ਥੀਂ ਵਖਰਾ ਕਰ ਦਿੰਦੇਹਨ,ਏਸ ਥੀਂ ਸਬ ਵਿਦਵਾਨ ਆਰਯਾਂ ਨੂੰ ਉਚਿਤ ਹੈ ਕਿ ਆਪ ਇਨ੍ਹਾਂ ਦੇ ਭ੍ਰਮ ਜਾਲ ਥੀਂ ਬਚਕੇ ਹੋਰਨਾਂ ਅਪਨੇ ਭੋਲੇ ਭਰਾਵਾਂ ਦੇ ਬਚਾਨ ਵਿਚ ਤਤਪਰ ਰਹਿਨ ॥ ੬੨ ॥

੬੩—ਤਦ 'ਯਸੂ' ਸਾਰੇ ਗਾਲੀਲ ਦੇਸ਼ ਵਿਚ ਉਨ੍ਹਾਂ ਦੀਆਂ ਸਭਾਂ ਵਿਚ ਉਪਦੇਸ਼ ਕਰਦਾ ਹੋਇਆ ਅਰ ਰਾਜ ਦਾ ਚੰਗਾ ਸਮਾਚਾਰ ਪ੍ਰਚਾਰ ਕਰਦਾ ਹੋਇਆ, ਅਰ ਲੋਗਾਂ ਵਿਚ ਹਰ ਇਕ ਰੋਗ ਅਰ ਹਰ ਬੀਮਾਰੀ ਨੂੰ ਚੰਗਾ ਕਰਦਾ ਹੋਇਆ ਫਿਰਦਾ ਸੀ। ਸਾਰੇ ਬੀਮਾਰਾਂ ਨੂੰ ਜੋ ਕਈ ਤਰਾਂ ਦੀ ਬੀਮਾਰੀਆਂ ਅਰ ਪੀੜਾ ਕਰਕੇ ਦੁੱਖੀ ਸਨ, ਅਰ ਭੂਤਗ੍ਰਸਤਾਂ ਅਰ ਮਿਰਗੀ ਵਾਲੇ ਅਰ ਅਰਧਾਂਗੀਆਂ ਨੂੰ ਉਸਦੇ ਪਾਸ ਲਿਆਏ ਅਰ ਉਸਨੇ ਚੰਗਾ ਕੀਤਾ ॥ ਇੰਜੀਲ ਮੱਤੀ ਪਰਵ ੪। ਆਯਤ ੨੩। ੨੪। ੨੫॥

(ਸਮੀਖਛਕ) ਜਿਸ ਤਰਾਂ ਅੱਜ ਕਲ ਪੋਪਲੀਲਾ ਕਢਨੇ, ਮੰਤ੍ਰ, ਪੁਰਸ਼ਚਰਨ, ਆਸ਼ੀਰਵਾਦ, ਬੀਜ ਅਰ ਭਸਮ ਦੀ ਚੁਟਕੀ ਦੇਨ ਥੀਂ ਭੂਤਾਂ ਨੂੰ ਕੱਢਨਾ, ਰੋਗਾਂ ਨੂੰ ਛੁਡਾਨਾ ਸੱਚਾ ਹੋਵੇ ਤਾਂ ਓਹ ਇੰਜੀਲ ਦੀ ਗੱਲ ਭੀ ਸੱਚੀ ਹੋਵੇ, ਏਸ ਕਰਕੇ ਭੋਲੇ ਮਨੁੱਸ਼ਾਂ ਨੂੰ ਭ੍ਰਮ ਵਿਚ ਫਸਾਨ ਦੇ ਵਾਸਤੇ ਇਹ ਗੱਲਾਂ ਹਨ; ਜੋ ਈਸਾਈ ਲੋਗ ਈਸਾ ਦੀਆਂ ਗੱਲਾਂ ਮੰਨਦੇ ਹਨ ਤਾਂ ਇੱਥੋਂ ਦੀ ਦੇਵੀ ਦੇ ਪੋਪਾਂ ਦੀਆਂ ਗੱਲਾਂ ਕਿਉਂ ਨਹੀਂ ਮੰਨਦੇ? ਕਿਸ ਕਰਕੇ ਓਹ ਗੱਲਾਂ ਇਨ੍ਹਾਂ ਦੇ ਹੀ ਵਾਕਣ ਹਨ ॥ ੬੩ ॥

੬੪–ਧੰਨ ਓਹ ਜੋ ਮਨ ਵਿਚ ਦੀਨ ਹਨ, ਕਿਸ ਕਰਕੇ ਜੋ ਸੁਰਗ ਦਾ ਰਾਜ ਉਨ੍ਹਾਂ ਹੀ ਦਾ ਹੈ, ਕਿਉਂਕਿ ਮੈਂ ਤੁਹਾਨੂੰ ਸੱਚ ਕਹਿੰਦਾ ਹਾਂ ਕਿ ਜਿੱਥੋਂ ਤਕ ਆਕਾਸ਼ ਅਰ ਪ੍ਰਿਥਿਵੀ ਟਲ ਨਾ ਜਾਨ ਤਦ ਤਕ ਵਿਵਸਥਾ ਥੀਂ ਇਕ ਮਾਤ੍ਰਾ ਅਥਵਾ ਇਕ ਬਿੰਦੀ ਬਿਨਾ ਪੂਰਾ ਹੋਏ ਨਹੀਂ ਟਲੇਗਾ। ਏਸਵਾਸਤੇ ਇਨਾਂਅਤੀ ਛੋਟੀ ਆਗਿਆ ਵਿਚੋਂ ਇਕ ਨੂੰ ਛਪਾਕੇ ਹੋਰ ਲੋਗਾਂ ਨੂੰ ਉੱਸੇ ਤਰਾਂ ਸਿਖਾਵੇ ਓਹ ਸੁਰਗ ਦੇ ਰਾਜ ਵਿਚ ਸਾਰਿਆਂ ਥੀਂ ਨਿੱਕਾ ਕਹਾਵੇਗਾ ॥ ਇੰਜੀਲ ਮਤੀ ਪਰਵ ੫। ਆਯਤ ੩। ੪। ੧੮। ੧੯॥

(ਸਮੀਖਛਕ) ਜੇਕਰ ਸੁਰਗ ਇਕ ਹੈ ਤਾਂ ਰਾਜ ਭੀ ਇਕ ਹੋਨਾ ਚਾਹੀਏ ਏਸ ਵਾਸਤੇ ਜਿੰਨੇ ਦੀਨ ਹਨ ਓਹ ਸਾਰੇ ਸੁਰਗ ਨੂੰ ਜਾਨਗੇ ਤਾਂ ਸੁਰਗ ਵਿਚ ਰਾਜ ਦਾ ਅਧਿਕਾਰ ਕਿਸਨੂੰ ਹੋਵੇਗਾ ? ਅਰਥਾਤ ਇਕ ਦੂਜੇ ਨਾਲ ਲੜਾਈ ਭਿੜਾਈ ਕਰਨਗੇ, ਅਤ ਰਾਜਵਿਵਸਥਾ ਖੰਡ ਬੰਡ ਹੋ ਜਾਵੇਗੀ ? ਅਰ ਦੀਨ ਦੇ ਕਹਨ ਕਰਕੇ ਜੇ ਕੰਗਾਲ ਲਵੇਗੇ ਤਦ ਤਾਂ ਠੀਕ ਨਹੀਂ,ਜੇ ਨਿਰਅਭਿਮਾਨੀ ਲਵੇਂਗੇ ਤਾਂ ਭੀ ਠੀਕ ਨਹੀਂ, ਕਿਉਂਕਿ ਦੀਨ ਅਰ ਅਭਿਮਾਨ ਦਾ ਇਕ ਅਰਥ ਨਹੀਂ, ਕਿੰਤੂ ਜੋ ਮਨ ਵਿਚ ਦੀਨ ਹੁੰਦਾ ਹੈ ਉਸਨੂੰ ਸੰਤੋਸ਼ ਕਦੀ ਨਹੀਂ ਹੁੰਦਾ, ਏਸ ਵਾਸਤੇ ਇਹ ਗੱਲ ਠੀਕ ਨਹੀਂ। ਜਦ ਆਕਾਸ਼ ਪ੍ਰਿਥਿਵੀ ਟਲ ਜਾਨ ਤਦ ਵਿਵਸਥਾ ਭੀ ਟਲ ਜਾਵੇਗੀ, ਅਜੇਹੀ ਅਨਿਤ੍ਯ ਵਿਵਸਥਾ ਮਨੁਸ਼ਾਂ ਦੀ ਹੁੰਦੀ ਹੈ ਸਰਵੱਗ ਈਸ਼੍ਵਰ ਦੀ ਨਹੀਂ, ਅਰ ਇਹ ਇਕ ਲੋਭ ਅਰ ਡਰਾਵਾ ਜਿਹਾ ਦਿੱਤਾ ਹੈ ਕਿ ਜੇਹੜਾ ਇਨਾਂ ਆਗਿਆ ਨੂੰ ਨਾ ਮੰਨੇਗਾ ਓਹ ਸੁਰਗ ਵਿਚ ਸਾਰਿਆਂ ਥੀਂ ਛੋਟਾ ਗਿਨਿਆ ਜਾਵੇਗਾ ॥ ੬੪ ॥

੬੫–ਸਾਡੀ ਦਿਨ ਭਰਦੀ ਰੋਟੀ ਅੱਜ ਸਾਨੂੰ ਦੇਹ । ਅਪਨੇ ਵਾਸਤੇ ਪ੍ਰਿਥਿਵੀ ਉਪਰ ਧਨ ਦਾ ਅਕੱਠ ਨਾ ਕਰੋ ॥ ਇੰਜੀਲ ਮੱਤੀ ਪਰਵ ੬। ਆਯਤ ੧੧। ੧੯॥

(ਸਮੀਖਛਕ) ਏਸ ਥੀਂ ਮਲੂਮ ਹੁੰਦਾ ਹੈ ਕਿ ਜਿਸ ਵੇਲੇ ਈਸਾ ਦਾ ਜਨਮ ਹੋਇਆ ਹੈ ਉਸ ਵੇਲੇ ਲੋਗ ਜੰਗਲੀ ਅਰ ਕੰਗਾਲ ਸਨ, ਤਿਸਤਰਾਂ ਈਸਾ ਭੀ ਉੱਸੇ ਤਰਾਂ ਕੰਗਾਲ ਸੀ, ਇਸੇ ਵਾਸਤੇ ਤਾਂ ਦਿਨ ਭਰਦੀ ਰੋਟੀ ਦੇ ਮਿਲਨ ਵਾਸਤੇ ਈਸ਼੍ਵਰ ਦੀ ਪ੍ਰਾਰਥਨਾ ਕਰਦਾ ਅਤ ਸਿਖਾਂਦਾ ਹੈ, ਜਦ ਏਸ ਤਰਾਂ ਹੈ ਤਾਂ ਈਸਾਈ ਲੋਗ ਧਨ ਅਕੱਠਾ ਕਿਉਂ ਕਰਦੇ ਹਨ ? ਉਨਾਂ ਨੂੰ ਚਾਹੀਏ ਕਿ ਈਸਾ ਦੇ ਵਚਨ ਥੀਂ ਉਲਟਾ ਨਾ ਚਲਕੇ ਸਾਰੇ ਦਾਨ ਪੁੰਨ ਕਰਕੇ ਦੀਨ ਹੋ ਜਾਨ ॥ ੬੫ ॥

੬੬–ਹਰਇਕ ਜੋ ਮੈਂਨੂੰ ਹੇ ਸੁਆਮੀ ਸੁਆਮੀ ਕਹਿੰਦਾ ਹੈ ਸੁਰਗ ਦੇ ਰਾਜ ਵਿਚ ਪ੍ਰਵੇਸ਼ ਨਾ ਕਰੇਗਾ ॥ ਇੰਜੀਲ ਮਤੀ ਪਰਵ ੭। ਆਯਤ ੨੧॥

(ਸਮੀਖਛਕ) ਹੁਨ ਵਿਚਾਰੋ ਵੱਡੇ ਵੱਡੇ ਪਾਦਰੀ ਬਿਸ਼ਪ ਸਾਹਿਬ ਅਰ

ਈਸਾਈ ਲੋਗ ਜੋ ਇਹ ਈਸਾ ਦਾ ਵਚਨ ਸੱਤ ਹੈ ਏਸ ਤਰਾਂ ਸਮਝਨ ਤਾਂ ਈਸਾ ਨੂੰ ਪ੍ਰਭੂ ਅਰਥਾਤ ਈਸ਼੍ਵਰ ਕਦੀ ਨਾ ਕਹਿਨ. ਜੇਕਰ ਏਸ ਗੱਲ ਨੂੰ ਨਾ ਮੰਨਨਗੇ ਤਾਂ ਪਾਪ ਥੀਂ ਕਦੀ ਨਾ ਬਚ ਸਕਨਗੇ ॥ ੬੬ ॥

੬੭–ਉਸ ਦਿਨ ਵਿਚ ਬਹੁਤੇਰੇ ਮੈਨੂੰ ਕਹਿਨਗੇ ਤਦ ਮੈਂ ਉਨਾਂ ਨੂੰ ਖੋਲਕੇ ਕਹਾਂਗਾ ਮੈਨੇ ਤੁਹਾਨੂੰ ਕਦੀ ਨਹੀਂ ਜਾਨਿਆਂ ਹੈ ਖੋਟੇ ਕਰਮ ਕਰਨ ਹਾਰਿਓ ਮੇਰੇ ਥੀਂ ਦੂਰ ਹੋਵੋ ॥ ਇੰਜੀਲ ਮਤੀ ਪਰਵ ੭। ਆਯਤ ੨੨।੨੩ ॥

(ਸਮੀਖਛਕ) ਦੇਖੋ! ਈਸਾ ਜੰਗਲੀ ਮਨੁਸ਼ਾਂ ਦੇ ਵਿਸ਼੍ਵਾਸ ਕਰਾਨ ਦੇ ਵਾਸਤੇ ਸ੍ਵਰਗ ਵਿਚ ਨਿਆਯਾਧੀਸ਼ ਬਨਨਾ ਚਾਹੁੰਦਾ ਸੀ ਇਹ ਨਿਰਾ ਭੋਲੇ ਮਨੁਸ਼ਾਂ ਨੂੰ ਲੋਭ ਦੇਨ ਦੀ ਗੱਲ ਹੈ ॥ ੬੭ ॥

੬੮—ਹੋਰ ਵੇਖੋ! ਇਕ ਕੋੜ੍ਹੇ ਨੇ ਆਕੇ ਉਸ ਨੂੰ ਮੱਥਾ ਟੇਕਕੇ ਆਖਿਆ ਹੇ ਪ੍ਰਭੂ! ਜੇਕਰ ਤੁਸੀਂ ਚਾਹੋ ਤਾਂ ਮੈਨੂੰ ਚੰਗਾ ਕਰ ਸਕਦੇ ਹੋ? ਯਸ਼ੂ ਨੇ ਹੱਥ ਅੱਗੇ ਕਰਕੇ ਉਸਨੂੰ ਛੋਹਕੇ ਕਹਿਆ ਮੈਂ ਤਾਂ ਚਾਹੁੰਦਾ ਹਾਂ ਸ਼ੁੱਧ ਹੋਜਾ, ਅਰ ਉਸਦਾ ਕੋਹੜ ਤੁਰਤ ਸਾਫ ਹੋਗਿਆ ॥ ਇ੦ ਮੱ੦। ਪ੦ ੮। ਆ੦ ੨। ੩ ॥

( ਸਮੀਖਛਕ ) ਇਹ ਸਾਰੀਆਂ ਗੱਲਾਂ ਭੋਲੇ ਮਨੁਸ਼ਾਂ ਦੇ ਫਸਾਂਨ ਦੀਆਂ ਹਨ, ਕਿਸਕਰਕੇ ਜਦ ਈਸਾਈ ਲੋਗ ਇਨ੍ਹਾਂ ਵਿਦਿਆ ਸ੍ਰਿਸ਼ਟੀਕ੍ਰਮ ਵਿਰੁੱਧ ਗੱਲਾਂ ਨੂੰ ਸੱਚ ਮੰਨਦੇ ਹਨ, ਸ਼ੁਕ੍ਰਾਚਾਰਯ, ਧਨ੍ਵੰਤਰੀ, ਕਸ਼ਯਪ ਆਦੀ ਦੀ ਗੱਲ ਜੋ ਪੁਰਾਣ ਅਰ ਭਾਰਤ ਵਿਚ ਅਨੇਕ ਦੈਤਾਂ ਦੀ ਮਰੀ ਹੋਈ ਸੈਨਾ ਨੂੰ ਜੁਆ ਦਿੱਤਾ, ਬ੍ਰਿਹਸਪਤੀ ਦੇ ਪੁਤ੍ਰ ਕਚ ਨੂੰ ਟੋਟੇ ਟੋਟੇ ਕਰਕੇ ਜਨਾਵਰ ਅਰ ਮੱਛੀਆਂ ਨੂੰ ਖੁਆ ਦਿੱਤਾ ਫਿਰ ਭੀ ਸ਼ੁਕ੍ਰਾਚਾਰਯ ਨੇ ਜੀਉਂਦਾ ਕਰ ਦਿੱਤਾ, ਪਿੱਛੋਂ ਕਚ ਨੂੰ ਮਾਰਕੇ ਸ਼ੁਕ੍ਰਾਚਾਰਯ ਨੂੰ ਖੁਆ ਦਿੱਤਾ, ਫੇਰ ਉਸਨੂੰ ਪੇਟ ਵਿਚ ਜੀਉਂਦਾ ਕਰਕੇ ਬਾਹਿਰ ਕੱਢਿਆ ਆਪ ਮਰਗਿਆ, ਉਸ ਨੂੰ ਕਚਨੇ ਜੀਉਂਦਾ ਕੀਤਾ, ਕਸ਼ਯਪ ਰਿਸ਼ੀ ਨੇ ਮਨੁਸ਼ ਸਮੇਤ ਬ੍ਰਿਖਛ ਨੂੰ ਤੱਖਛਕ ਥੀਂ ਭਸਮ ਹੋਏ ਪਿੱਛੇ ਫੇਰ ਬ੍ਰਿਖਛ ਅਰ ਮਨੁਸ਼ ਨੂੰ ਜੁਆ ਦਿੱਤਾ, ਧਨ੍ਵੰਤਰੀ ਨੇ ਲੱਖਾਂ ਮੁਰਦੇ ਜੁਆਏ, ਲੱਖਾਂ ਕੋੜ੍ਹੇ ਆਦੀ ਬੀਮਾਰਾਂ ਨੂੰ ਚੰਗਾ ਕੀਤਾ, ਲੱਖਾਂ ਅੰਨ੍ਹੇ ਅਰ ਬੋਰਿਆਂ ਨੂੰ ਅੱਖਾਂ ਅਰ ਕੰਨ ਦਿੱਤੇ, ਇਤਿਆਦੀ ਕਥਾਂ ਨੂੰ ਝੂਠ ਕਿਉਂ ਕਹਿੰਦੇ ਹਨ? ਜੇ ਉੱਪਰ ਦੀਆਂ ਗੱਲਾਂ ਝੂਠ ਹਨ ਤਾਂ ਈਸਾ ਦੀ ਗੱਲ ਝੂਠ ਕਿਉਂ ਨਹੀਂ? ਜੋ ਦੂਜੇ ਦੀ ਗੱਲ ਨੂੰ ਝੂਠ ਅਰ ਅਪਨੀ ਝੂਠੀ ਨੂੰ ਸੱਚੀ ਕਹਿੰਦੇ ਹਨ ਤਾਂ ਹਠੀ ਕਿਉਂ ਨਹੀਂ? ਏਸ ਵਾਸਤੇ ਈਸਾਈਆਂ ਦੀਆਂ ਗੱਲਾਂ ਨਿਰੇ ਹਠ ਅਰ ਮੁੰਡਿਆਂ ਵਾਙਣ ਹਨ॥੬੮

੬੯—ਤਦ ਭੂਤਗ੍ਰਸਤ ਮਨੁਸ਼ ਕਬਰਸਤਾਨ ਵਿਚੋਂ ਨਿਕਲਕੇ ਉਸਨੂੰ ਆ ਮਿਲੇ, ਜੋ ਇੱਥੋਂ ਤਕ ਬਹੁਤ ਹੀ ਡਾਢੇ ਸਨ ਕਿ ਉਸ ਰਾਹ ਥੀਂ ਕੋਈ ਨਹੀਂ ਜਾ ਸਕਦਾ ਸੀ, ਅਰ ਵੇਖੋ! ਉਨ੍ਹਾਂ ਨੇ ਚੀਕ ਮਾਰਕੇ ਕਹਿਆ ਹੇ ਯਸ਼ੂਹ ਈਸ਼੍ਵਰ ਦੇ ਪੁਤ੍ਰ! ਤੁਹਾਨੂੰ ਸਾਡੇ ਨਾਲ ਕੀ ਕੰਮ? ਕੀ, ਤੁਸੀਂ ਵੇਲੇ ਥੀਂ ਅੱਗੇ ਸਾਨੂੰ ਦੁਖ

ਦੇਨਨੂੰ ਇੱਥੇ ਆਏਹੋ ? ਸੋ ਭੂਤਾਂ ਨੇ ਉਸਨੂੰ ਬੇਨਤੀ ਕਰਕੇ ਕਹਿਆ ਜੋ ਤੁਸੀਂ ਸਾਨੂੰ ਕੱਢਦੇਹੋ ਤਾਂ ਸੂਰਾਂ ਦੇ ਇੱਜੜ ਵਿੱਚ ਜਾਨਦੇਓ, ਉਸਨੇ ਉਨ੍ਹਾਂ ਨੂੰ ਕਹਿਆ ਜਾਓ, ਅਰ ਓਹ ਨਿਕਲਕੇ ਸੂਰਾਂ ਦੇ ਇੱਜੜ ਵਿਚ ਗਏ। ਅਰ ਵੇਖੋ ! ਸੂਰਾਂ ਦਾ ਸਾਰਾ ਝੁੰਡ ਢਿੱਥੇ ਉਪਰੋਂ ਸਮੁੰਦ੍ਰ ਵਿਚ ਦੌੜ ਗਿਆ, ਅਰ ਪਾਨੀ ਵਿਚ ਡੁੱਬ ਮੋਇਆ ॥ ਇੰ० ਮ० ਪ० ੮। ਆਯਤ ੨੮। ੨੯। ੩੦। ੩੧। ੩੨।੩੩॥

( ਸਮੀਖਛਕ ) ਭਲਾ ਇੱਥੇ ਥੋੜਾ ਜਿਹਾ ਵਿਚਾਰ ਕਰਨ ਤਾਂ ਇਹ ਗੱਲਾਂ ਸਾਰੀਆਂ ਝੂਠੀਆਂ ਹਨ, ਕਿਉਂਕਿ ਮੋਇਆ ਹੋਇਆ ਮਨੁਸ਼ ਕਬਰਸਤਾਨ ਵਿੱਚੋਂ ਕਦੀ ਨਹੀਂ ਨਿਕਲ ਸਕਦਾ, ਓਹ ਕਿਸੇ ਕੋਲ ਨਾ ਜਾਂਦੇ ਨਾ ਗੱਲਾਂ ਕਰਦੇ ਹਨ, ਇਹ ਸਾਰੀਆਂ ਗੱਲਾਂ ਅਗਿਆਨੀ ਲੋਗਾਂ ਦੀਆਂ ਹਨ, ਜੋ ਕਿ ਮਹਾ-ਜੰਗਲੀ ਹਨ ਓਹ ਅਜੇਹੀਆਂ ਗੱਲਾਂ ਉੱਪਰ ਨਿਸ਼ਚਾ ਲਿਆਉਂਦੇ ਹਨ, ਅਰ ਉਨ੍ਹਾਂ ਸੂਰਾਂ ਦੀ ਹਤਿਆ ਕਰਾਈ, ਸੂਰ ਵਾਲਿਆਂ ਦਾ ਨੁਕਸਾਨ ਕਰਨ ਦਾ ਪਾਪ ਈਸਾ ਨੂੰ ਹੋਇਆ ਹੋਵੇਗਾ, ਅਰ ਈਸਾਈ ਲੋਗ ਈਸਾ ਨੂੰ ਪਾਪ ਬਖਸ਼ਾਨੇ ਅਰ ਪਵਿਤ੍ਰ ਕਰਨੇ ਵਾਲਾ ਮੰਨਦੇ ਹਨ ਤਾਂ ਉਨ੍ਹਾਂ ਭੂਤਾਂ ਨੂੰ ਪਵਿਤ੍ਰ ਕਿਉਂ ਨਾ ਕਰ ਸੱਕਿਆ ? ਅਰ ਸੂਰ ਵਾਲਿਆਂ ਦਾ ਨੁਕਸਾਨ ਕਿਉਂ ਨਾ ਭਰ ਦਿੱਤਾ ? ਕੀ, ਅੱਜਕੱਲ ਦੇ ਅੱਛੀ ਸ਼ਿਖਛਾ ਵਾਲੇ ਈਸਾਈ ਅੰਗ੍ਰੇਜ਼ ਲੋਗ ਇਨ੍ਹਾਂ ਗਪੋੜਿਆਂ ਨੂੰ ਭੀ ਮੰਨਦੇ ਹੋਨਗੇ ? ਜੇਕਰ ਮੰਨਦੇ ਹਨ ਤਾਂ ਭ੍ਰਮ ਜਾਲ ਵਿਚ ਪਏ ਹਨ॥੬੯॥

੭੦—ਵੇਖੋ ! ਲੋਗ ਇਕ ਅਰਧਾਂਗੀ ਨੂੰ ਜੋ ਮੰਜੀ ਉੱਪਰ ਪਿਆ ਸੀ ਉਸ ਪਾਸ ਲਿਆਏ, ਅਰ ਯਸੂ ਨੇ ਉਨ੍ਹਾਂ ਦਾ ਨਿਸ਼ਚਾ ਵੇਖਕੇ ਉਸ ਅਰਧਾਂਗੀ ਨੂੰ ਕਹਿਆ ਹੇ ਪੁਤ੍ਰ ਧੀਰਯ ਕਰ ਤੇਰੇ ਪਾਪ ਖਛਮਾ ਕੀਤੇ ਗਏ ਹਨ, ਮੈਂ ਧਰਮੀਆਂ ਨੂੰ ਨਹੀਂ ਪਰੰਤੂ ਪਾਪੀਆਂ ਨੂੰ ਪਸ਼ਚਾਤਾਪ ਦੇ ਵਾਸਤੇ ਬੁਲਾਨ ਆਇਆ ਹਾਂ ॥ ਇੰਜੀਲ ਮ० ਪ० ੯। ਆਯਤ ੨। ੧੩॥

( ਸਮੀਖਛਕ ) ਇਹ ਭੀ ਗੱਲ ਓਹੋ ਜਿਹੀ ਅਨਹੁੰਦੀ ਹੈ ਜਿਹੀ ਪਹਿਲਾਂ ਲਿਖ ਆਏ ਹਾਂ, ਅਰ ਜੋ ਪਾਪ ਖਛਮਾ ਕਰਨ ਦੀ ਗੱਲ ਹੈ ਓਹ ਨਿਰਾ ਭੋਲੇ ਲੋਗਾਂ ਨੂੰ ਅੱਛੀ ਤਰਾਂ ਲੋਭ ਦੇਕੇ ਫਸਾਨਾ ਹੈ, ਜਿਸਤਰਾਂ ਦੂਜੇ ਦੀ ਪੀਤੀ ਸ਼ਰਾਬ, ਭੰਗ ਅਰ ਅਫੀਮ ਖਾਧੇ ਦਾ ਨਸ਼ਾ ਦੂਜੇ ਨੂੰ ਨਹੀਂ ਮਿਲ ਸੱਕਦਾ, ਉਸੇਤਰਾਂ ਕਿਸੇਦਾ ਕੀਤਾ ਹੋਇਆ ਪਾਪ ਕਿਸੇਦੇ ਪਾਸ ਨਹੀਂ ਜਾਂਦਾ, ਕਿੰਤੂ ਜਿਹੜਾ ਕਰਦਾ ਹੈ ਓਹੀ ਭੋਗਦਾ ਹੈ ਇਹੀ ਈਸ਼੍ਵਰ ਦਾ ਨਿਆਯ ਹੈ। ਜੇਕਰ ਦੂਜੇ ਦਾ ਕੀਤਾ ਪਾਪ ਪੁੰਨ ਦੂਜੇ ਨੂੰ ਮਿਲੇ, ਅਥਵਾ ਨਿਆਯਾਧੀਸ਼ ਆਪ ਲੈ ਲਵੇ, ਵਾ ਕਰਨ ਵਾਲਿਆਂ ਹੀ ਨੂੰ ਜਿਹਾ ਚਾਹੀਏ ਫਲ ਈਸ਼੍ਵਰ ਨਾ ਦੇਵੇ ਤਾਂ ਓਹ ਅਨਿਆਯਕਾਰੀ ਹੋਜਾਵੇ। ਵੇਖੋ ! ਧਰਮ ਹੀ ਕਲਿਆਣ ਕਰਨ ਵਾਲਾ ਹੈ ਈਸਾ ਵਾ ਹੋਰ ਕੋਈ ਨਹੀਂ, ਅਰ ਧਰਮਾਤਮਾ ਦੇ ਵਾਸਤੇ, ਈਸਾ ਆਦੀ ਦੀ

ਕੁਝ ਲੋੜ ਭੀ ਨਹੀਂ, ਅਰ ਨਾ ਪਾਪੀਆਂ ਦੇ ਵਾਸਤੇ, ਕਿਸ ਕਰਕੇ ਪਾਪ ਕਿਸੇ ਦਾ ਨਹੀਂ ਛੁੱਟ ਸਕਦਾ॥ ੨੦॥

੨੧—ਯਸੂ ਨੇ ਅਪਨੇ ੧੨ ਸ਼ਿੱਸ਼ਾਂ ਨੂੰ ਅਪਨੇ ਪਾਸ ਬੁਲਾਕੇ ਉਨ੍ਹਾਂ ਨੂੰ ਅਪਵਿਤ੍ਰ ਭੂਤਾਂ ਉੱਪਰ ਅਧਿਕਾਰ ਦਿੱਤਾ ਕਿ ਉਨ੍ਹਾਂ ਨੂੰ ਕੱਢਨ ਅਰ ਹਰ ਇਕ ਬੀਮਾਰੀ ਅਰ ਹਰ ਪੀੜ ਨੂੰ ਚੰਗਾ ਕਰਨ। ਬੋਲਨਵਾਲੇ ਤਾਂ ਤੁਸੀਂ ਨਹੀਂ ਹੋ, ਪਰੰਤੂ ਤੁਹਾਡੇ ਪਿਉਦਾ ਆਤਮਾ ਤੁਹਾਡੇ ਵਿਚ ਬੋਲਦਾ ਹੈ। ਮਤ ਸਮਝੋ ਕਿ ਮੈਂ ਪ੍ਰਿਥਿਵੀ ਉੱਪਰ ਮੇਲ ਕਰਵਾਨ ਨੂੰ, ਨਹੀਂ, ਪਰੰਤੂ ਤਲਵਾਰ ਚਲਵਾਨ ਨੂੰ ਆਇਆ ਹਾਂ, ਮੈਂ ਮਨੁਸ਼ ਨੂੰ ਉਸਦੇ ਪਿਤਾ ਥੀਂ ਅਰ ਧੀ ਨੂੰ ਉਸਦੀ ਮਾਤਾ ਥੀਂ ਅਰ ਨੂਹ ਨੂੰ ਉਸਦੀ ਸੱਸ ਥੀਂ ਵਖਰਾ ਕਰਨ ਨੂੰ ਆਇਆ ਹਾਂ, ਮਨੁਸ਼ ਦੇ ਘਰ ਹੀ ਦੇ ਲੋਗ ਉਸਦੇ ਵੈਰੀ ਹੋਨਗੇ। ਇੰਜੀਲ ਮਤੀ ਪਰਵ ੧੦। ਆਯਤ ੩੪।੩੫।੩੬॥

(ਸਮੀਖਛਕ) ਇਹ ਓਹੀ ਸ਼ਿਸ਼ ਹਨ ਜਿਨਾਂ ਵਿਚੋਂ ਇਕ ੩੦) ਤੀਹ ਰੁਪਯਾਂ ਦੇ ਲੋਭ ਉੱਪਰ ਈਸਾ ਨੂੰ ਪਕੜਵਾਵੇਗਾ ਅਰ ਹੋਰ ਮੁਕਰ ਕੇ ਵਖੋ ਵਖ ਨੱਸਨਗੇ, ਭਲਾ ਏਹ ਗੱਲਾਂ ਜਦ ਵਿਦਿਆ ਹੀ ਨਾਲੋਂ ਉਲਟੀਆਂ ਹਨ ਕਿ ਭੂਤਾਂ ਦਾ ਆਉਨਾ ਵਾ ਕੱਢਨਾ ਬਿਨਾ ਦਵਾਈ ਵਾ ਪਰਹੇਜ਼ ਦੇ ਦੁਖਾਂ ਦਾਦੂਰ ਹੋਨਾ ਸ੍ਰਿਸ਼ਟੀਕ੍ਰਮ ਥੀਂ ਨਹੀਂ ਹੋਸਕਦਾ ਹੈ, ਏਸ ਵਾਸਤੇ ਅਜੇਹੀਆਂ ਅਜੇਹੀਆਂ ਗੱਲਾਂ ਦਾ ਮੰਨਨਾ ਅਗਿਆਨੀਆਂ ਦਾ ਕੰਮ ਹੈ, ਜੇਕਰ ਜੀਵ ਬੋਲਨ ਵਾਲੇ ਨਹੀਂ, ਈਸ਼੍ਵਰ ਬੋਲਨ ਵਾਲਾ ਹੈ ਤਾਂ ਜੀਵਕੀ ਕੰਮ ਕਰਦੇ ਹਨ? ਅਰ ਸੱਚ ਵਾ ਝੂਠ ਕਹਿਨ ਦੇ ਫਲ ਸੁਖ ਵਾ ਦੁਖ ਨੂੰ ਈਸ਼੍ਵਰ ਹੀ ਭੋਗਦਾ ਹੋਵੇਗਾ ਇਹ ਭੀ ਇਕ ਝੂਠੀ ਗੱਲ ਹੈ, ਅਰ ਜਿਹਾ ਈਸਾ ਫੁਟ ਕਰਾਨ ਅਰ ਲੜਾਨ ਨੂੰ ਆਇਆ ਸੀ ਓਹੀ ਅੱਜ ਕਲ ਲੜਾਈ ਲੋਗਾਂ ਵਿਚ ਚਲਾ ਰਹਿਆ ਹੈ, ਇਹ ਕਿਸ ਤਰਾਂ ਦੀ ਬੜੀ ਬੁਰੀ ਗੱਲ ਹੈ ਕਿ ਫੁੱਟ ਕਰਾਨ ਥੀਂ ਹਮੇਸ਼ਾ ਮਨੁਸ਼ਾਂ ਨੂੰ ਦੁਖ ਹੁੰਦਾ ਹੈ, ਅਰ ਈਸਾਈਆਂ ਨੇ ਇੱਸੇ ਨੂੰ ਗੁਰੂ ਮੰਤ੍ਰ ਸਮਝ ਲਿਆ ਹੋਵੇਗਾ, ਕਿਉਂਕਿ ਇਕ ਦੂਜੇ ਦੀ ਫੁਟ ਈਸਾ ਹੀ ਅੱਛੀ ਮੰਨਦਾ ਸੀ ਤਾਂ ਇਹ ਕਿਉਂ ਨਹੀਂ ਮੰਨਦੇ ਹੋਨਗੇ, ਇਹ ਈਸਾ ਹੀ ਦਾ ਕੰਮ ਹੋਵੇਗਾ ਕਿ ਘਰ ਦੇ ਲੋਗਾਂ ਦੇ ਦੁਸ਼ਮਨ ਘਰ ਦੇ ਲੋਗਾਂ ਨੂੰ ਬਨਾਨਾ, ਇਹ ਅੱਛੇ ਮਨੁਸ਼ਾਂ ਦਾ ਕੰਮ ਨਹੀਂ॥ ੨੧॥

੨੨—ਤਦ ਯਸੂ ਨੇ ਉਨ੍ਹਾ ਨੂੰ ਕਹਿਆ ਤੁਹਾਡੇ ਪਾਸ ਕਿੰਨੀਆਂ ਰੋਟੀਆਂ ਹਨ? ਉਨਾਂਨੇ ਕਹਿਆਸੱਤ,ਅਰਛੋਟੀਆਂਮੱਛੀਆਂ,ਤਦ ਉਸਨੇ ਲੋਗਾਂਨੂੰ ਜ਼ਮੀਨ ਉਪਰ ਬੈਠਨ ਦੀ ਆਗਿਆ ਦਿਤੀ, ਤਦ ਉਸਨੇ ਉਨਾਂ ਸੱਤਾਂ ਰੋਟੀਆਂ ਨੂੰ ਅਰ ਮੱਛੀਆਂ ਨੂੰ ਧੰਨ ਮੰਨਕੇ ਤੋੜਿਆ ਅਰ ਅਪਨੇ ਸ਼ਿਸ਼ਾਂਨੂੰ ਦਿੱਤਾ, ਅਰ ਸ਼ਿੱਸ਼ਾਂ ਨੇ ਲੋਗਾਂ ਨੂੰ ਦਿੱਤਾ, ਓਹ ਸਾਰੇ ਖਾਕੇ ਰੱਜ ਗਏ, ਅਰ ਜੇਹੜੇ ਟੋਟੇ ਬਚ ਰਹੇ

ਉਨਾਂ ਦੇ ਸਤ ਟੋਕਰੇ ਭਰੇ ਉਠਾਏ, ਜਿਨਾਂ ਨੇ ਖਾਧਾ ਓਹ ਇਸਤ੍ਰੀਆਂ ਅਰ ਬਾਲਕਾਂ ਨੂੰ ਛਡ ਚਾਰ ਹਜ਼ਾਰ ਸਨ ॥ ਇੰਜੀਲ ਮੱਤੀ ਪਰਵ ੧੫ । ਆਯਤ ੩੪ । ੩੫ । ੩੬ । ੩੭ । ੩੮ । ੩੯ ॥

(ਸਮੀਖਛਕ) ਹੁਨ ਦੇਖੋ ! ਕੀ, ਇਹ ਅੱਜ ਕੱਲਦੇ ਝੂਠੇ ਕਰਾਮਾਤੀਆਂ ਅਰ ਮਦਾਰੀ ਆਦੀ ਦੇ ਵਾਂਙਨ ਛਲ ਦੀਆਂ ਗੱਲਾਂ ਨਹੀਂ ਹਨ ? ਉਨ੍ਹਾਂ ਰੋਟੀਆਂ ਵਿਚ ਹੋਰ ਰੋਟੀਆਂ ਕਿੱਥੋਂ ਥੀਂ ਆ ਗਈਆਂ ? ਜੇਕਰ ਈਸਾ ਵਿਚ ਅਜੇਹੀਆਂ ਕਰਾਮਾਤਾਂ ਹੁੰਦੀਆਂ ਤਾਂ ਆਪ ਭੁੱਖਾ ਹੋਇਆ ਗੂਲਰ ਦੇ ਫਲ ਖਾਨ ਨੂੰ ਭਟਕਿਆ ਕਰਦਾ ਸੀ ਅਪਨੇ ਵਾਸਤੇ ਮਿੱਟੀ, ਪਾਨੀ ਅਰ ਪੱਥਰ ਆਦੀ ਥੀਂ ਕੜਾਹ ਰੋਟੀਆਂ ਕਿਉਂ ਨਾ ਬਨਾ ਲਈਆਂ ? ਇਹ ਸਾਰੀਆਂ ਗੱਲਾਂ ਮੁੰਡਿਆਂ ਦੀ ਖੇਡ ਦੀਆਂ ਹਨ, ਜਿਸ ਤਰਾਂ ਕਿੰਨੇ ਹੀ ਸਾਧੂ ਬਿਰਾਗੀ ਅਜੇਹੀਆਂ ਛਲ ਦੀਆਂ ਗੱਲਾਂ ਕਰਕੇ ਭੋਲੇ ਮਨੁਸ਼ਾਂ ਨੂੰ ਠੱਗਦੇ ਹਨ ਉਸਤਰਾਂ ਇਹ ਭੀ ਹਨ ॥ ੭੨ ॥

੭੩–ਅਰ ਤਦ ਓਹ ਹਰ ਇਕ ਮਨੁਸ਼ ਨੂੰ ਉਸਦੇ ਕਰਮ ਦੇ ਅਨੁਸਾਰ ਫਲ ਦੇਵੇਗਾ ॥ ਇੰਜੀਲ ਮਤੀ ਪਰਵ ੧੬ । ਆਯਤ ੨੭ ॥

(ਸਮੀਖਛਕ) ਜਦ ਕਰਮਾਂ ਦੇ ਅਨੁਸਾਰ ਫਲ ਦਿੱਤਾ ਜਾਵੇਗਾ ਤਾਂ ਈਸਾਈਆਂ ਦਾ ਪਾਪ ਖਛਮਾ ਹੋਨ ਦਾ ਉਪਦੇਸ਼ ਕਰਨਾ ਨਿਕੰਮਾ ਹੈ, ਅਰ ਓਹ ਸੱਚਾ ਹੋਵੇ ਤਾਂ ਇਹ ਝੂਠਾਹੋਵੇ, ਜੇਕਰ ਕੋਈ ਕਹੇ ਕਿ ਖਛਮਾ ਕਰਨ ਦੇ ਯੋਗ ਖਛਮਾ ਕੀਤੇ ਜਾਂਦੇ, ਅਰ ਖਛਮਾ ਨਾ ਕਰਨ ਦੇ ਯੋਗ ਖਛਮਾ ਨਹੀਂ ਕੀਤੇ ਜਾਂਦੇ ਹਨ ਇਹ ਭੀ ਠੀਕ ਨਹੀਂ, ਕਿਉਂਕਿ ਸਾਰੇ ਕਰਮਾਂ ਦਾ ਫਲ ਯਥਾਯੋਗ ਦੇਨ ਹੀ ਥੀਂ ਨਿਆਯ ਅਰ ਪੂਰੀ ਦਇਆ ਹੁੰਦੀ ਹੈ ॥ ੭੩ ॥

੭੪–ਹੇ ਨਾ ਨਿਸ਼ਚੇ ਵਾਲੇ ਅਰ ਹਠ ਵਾਲੇ ਲੋਗੋ ! ਮੈਂ ਤੁਹਾਨੂੰ ਸਚ ਕਹਿੰਦਾਂ ਹਾਂ ਜੇਕਰ ਤੁਹਾਨੂੰ ਰਾਈ ਦੇ ਇਕ ਦਾਨੇ ਬਰਾਬਰ ਨਿਸ਼ਚਾ ਹੋਵੇਤਾਂ ਤੁਸੀਂ ਏਸ ਪਹਾੜ ਨੂੰ ਜੇ ਕਹੋਗੇ ਕਿ ਏਥੋਂ ਥੀਂ ਉੱਥੇ ਚਲਾ ਜਾਹ ਓਹ ਚਲਿਆ ਜਾਵੇਗਾ, ਅਰ ਕੋਈ ਕੰਮ ਤੁਹਾਡੇ ਥੀਂ ਅਸਾਧਯ ਨਹੀਂ ਹੋਵੇਗਾ ॥ ਇੰਜੀਲ ਮੱਤੀ ਪਰਵ ੧੭ । ਆਯਤ ੧੭ । ੨੦ ॥

(ਸਮੀਖਛਕ) ਹੁਨ ਜੋ ਈਸਾਈ ਲੋਗ ਉਪਦੇਸ਼ ਕਰਦੇ ਫਿਰਦੇ ਹਨ ਕਿ "ਆਓ ਸਾਡੇ ਮਤ ਵਿਚ ਪਾਪ ਖਛਮਾ ਕਰਾਓ ਮੁਕਤੀ ਪਾਓ" ਆਦੀ ਓਹ ਸਾਰੀ ਝੂਠੀ ਗੱਲ ਹੈ, ਕਿਉਂਕਿ ਜੇਕਰ ਈਸਾ ਵਿਚ ਪਾਪ ਛੁਡਾਨ, ਨਿਸ਼ਚਾ ਜਮਾਨ ਅਰ ਪਵਿਤ੍ਰ ਕਰਨ ਦਾ ਬਲ ਹੁੰਦਾ ਤਾਂ ਅਪਨੇ ਸ਼ਿੱਸ਼ਾਂ ਦੇ ਆਤਮਾ ਨੂੰ ਨਿਸ਼ਪਾਪ ਵਿਸ਼੍ਵਾਸੀ, ਪਵਿਤ੍ਰ ਕਿਉਂਨਾਕਰਦਿੰਦਾ ? ਜਿਹੜੇ ਈਸਾ ਦੇ ਨਾਲ ਨਾਲ ਫਿਰਦੇ ਸਨ ਜਦ ਉਨ੍ਹਾਂਹੀਨੂੰ ਸ਼ੁੱਧ ਵਿਸ਼੍ਵਾਸੀ ਅਰ ਕਲਿਆਣ ਨਾ ਕਰ ਸੱਕਿਆ ਜੋ ਓਹਮਰੇ ਉੱਪਰ ਨਾ ਜਾਨੇ ਕਿੱਥੇ ਹਨ? ਏਸ ਵੇਲੇ ਪਵਿਤ੍ਰ

ਕਿਸੇ ਨੂੰ ਨਹੀਂ ਕਰ ਸੱਕੇਗਾ, ਜਦ ਈਸਾ ਦੇ ਚੇਲੇ ਰਾਈ ਭਰ ਵਿਸ਼ਾਸ ਥੀਂ ਰਹਿਤ ਸਨ ਅਰ ਉਨ੍ਹਾਂ ਨੇਹੀ ਇਹ ਇੰਜੀਲਪੁਸਤਕ ਬਨਾਈਹੈ ਤਦ ਇਸ ਦਾ ਪ੍ਰਮਾਣ ਨਹੀਂ ਹੋਸਕਦਾ, ਕਿਉਂਕਿ ਜਿਹੜਾ ਅਵਿਸ਼ਾਸੀ ਅਪਵਿਤ੍ਰ ਆਤਮਾ ਅਧਰਮੀ ਮਨੁਸ਼ਾਂ ਦਾ ਲੇਖ ਹੁੰਦਾ ਹੈ ਉਸ ਉੱਪਰ ਵਿਸ਼ਾਸ ਕਰਨਾ ਕਲਿਆਣ ਦੀ ਇਛਿਆਂ ਕਰਨ ਵਾਲੇ ਮਨੁਸ਼ਾਂ ਦਾ ਕੰਮ ਨਹੀਂ, ਅਰ ਇਸ ਥੀਂ ਇਹ ਭੀ ਸਿੱਧ ਹੋ ਸਕਦਾ ਹੈ ਕਿ ਜੇਕਰ ਈਸਾ ਦਾ ਵਚਨ ਸੱਚਾ ਹੈ ਤਾਂ ਕਿਸੇ ਈਸਾਈ ਵਿੱਚ ਇਕ ਰਾਈ ਦੇ ਦਾਨੇ ਦੇ ਬਰਾਬਰ ਵਿਸ਼ਾਸ ਅਰਥਾਤ ਈਮਾਨ ਨਹੀਂ ਹੈ, ਜੋ ਕੋਈ ਕਹੇ ਕਿ ਅਸਾਂ ਵਿਚ ਪੂਰਾ ਵਾ ਥੋੜਾ ਵਿਸ਼ਾਸ ਹੈ ਤਾਂ ਉਸਨੂੰ ਕਹਿਨਾ ਕਿ ਤੁਸੀਂ ਇਸ ਪਹਾੜ ਨੂੰ ਰਸਤੇ ਵਿਚੋਂ ਹਟਾ ਦੇਓ, ਜੇਕਰ ਉਨ੍ਹਾਂ ਦੇ ਹਟਾਨ ਥੀਂ ਹਟ ਜਾਵੇ ਤਾਂ ਭੀ ਪੂਰਾ ਵਿਸ਼ਾਸ ਨਹੀਂ, ਕਿੰਤੂ ਇਕ ਰਾਈ ਦੇ ਦਾਨੇ ਦੇ ਬਰਾਬਰ ਹੈ, ਅਰ ਜੇ ਨਾ ਹਟਾ ਸੱਕੇ ਤਾਂ ਸਮਝੋ ਇੱਕ ਬੂੰਦ ਭੀ ਵਿਸ਼ਾਸ, ਈਮਾਨ ਅਰਥਾਤ ਧਰਮ ਦਾ ਈਸਾਈਆਂ ਵਿਚ ਨਹੀਂ ਹੈ, ਜੇਕਰ ਕੋਈ ਕਹੇ ਕਿ ਇੱਥੇ ਅਭਿਮਾਨ ਆਦੀ ਦੋਸ਼ਾਂ ਦਾ ਨਾਮ ਪਹਾੜ ਹੈ ਤਾਂ ਭੀ ਠੀਕ ਨਹੀਂ, ਕਿਉਂਕਿ ਜੇ ਅਜੇਹਾ ਹੋਵੇ ਤਾਂ ਮੁਰਦੇ, ਅੰਨ੍ਹੇ, ਕੋਹੜੇ ਭੂਤਗ੍ਰਸਤਾਂ ਨੂੰ ਚੰਗਾ ਕਹਿਨਾ ਭੀ ਆਲਸੀ, ਅਗਿਆਨੀ, ਵਿਸ਼ਯੀ ਅਰ ਭ੍ਰਮ ਵਾਲਿਆਂ ਨੂੰ ਬੋਧ ਕਰਕੇ ਸਿਆਨਾ ਰਾਜੀ ਕੀਤਾ ਹੋਵੇਗਾ, ਜੋ ਏਸਤਰਾਂ ਮੰਨਨ ਤਾਂ ਭੀ ਠੀਕ ਨਹੀਂ, ਕਿਉਂਕਿ ਜੇ ਏਸਤਰਾਂ ਹੁੰਦਾ ਤਾਂ ਅਪਨੇ ਸ਼ਿੱਸ਼ਾਂ ਨੂੰ ਅਜੇਹਾ ਕਿਉਂ ਨਾ ਕਰ ਸਕਦਾ ? ਏਸ ਵਾਸਤੇ ਅਨਹੁੰਦੀ ਗੱਲ ਕਹਿਨੀ ਈਸਾ ਦੀ ਅਗਿਆਨਤਾ ਨੂੰ ਜਨਾਂਦੀ ਹੈ। ਭਲਾ ਜੇ ਕੁਝ ਭੀ ਈਸਾ ਵਿਚ ਵਿਦਿਆ ਹੁੰਦੀ ਤਾਂ ਅਜੇਹੀ ਹਨੇਰਚੌਦਸ ਜੰਗਲੀਪਨ ਦੀ ਗੱਲ ਕਿਉਂ ਕਹਿ ਦਿੰਦਾ ? ਤਾਂ ਭੀ (ਨਿਰਸਤ-ਪਾਦਪੇ ਦੇਸ਼ੇ ਏਰੰਡੋ ਅਪਿ ਦ੍ਰੁਮਾਯਤੇ ) ਜਿਸਤਰਾਂ ਜਿਸ ਦੇਸ਼ ਵਿਚ ਕੋਈ ਭੀ ਬ੍ਰਿਛ ਨਾ ਹੋਵੇ ਤਾਂ ਉਸ ਦੇਸ਼ ਵਿਚ ਏਰੰਡ ਦਾ ਬ੍ਰਿਛ ਹੀ ਸਾਰਿਆਂ ਨਾਲੋਂ ਵੱਡਾ ਅਰ ਅੱਛਾ ਗਿਨਿਆ ਜਾਂਦਾ ਹੈ, ਉੱਸ ਤਰਾਂ ਮਹਾਜੰਗਲੀ ਅਵਿਦਵਾਨਾਂ ਦੇ ਦੇਸ਼ ਵਿਚ ਈਸਾ ਦਾ ਭੀ ਹੋਨਾ ਠੀਕ ਸੀ, ਪਰ ਅੱਜਕੱਲ ਈਸਾ ਦੀ ਕੀ ਗਿਨਤੀ ਹੋਸਕਦੀ ਹੈ ? ॥ ੭੪ ॥

੭੫—ਮੈਂ ਤੁਹਾਨੂੰ ਸੱਚ ਕਹਿੰਦਾ ਹਾਂ ਜੋ ਤੁਸੀਂ ਮਨ ਨਾ ਫਿਰਾਓ ਅਰ ਬਾਲਕਾਂ ਦੇ ਵਾਂਙਣ ਨਾ ਹੋ ਜਾਓ ਤਾਂ ਸ੍ਵਰਗ ਦੇ ਰਾਜ ਵਿਚ ਪ੍ਰਵੇਸ਼ ਕਰਨੇ ਪਾਓਗੇ ॥ ਇੰਜੀਲ। ਮ० ਪ० ੧੮। ਆਯਤ ੩ ॥

( ਸਮੀਖਛਕ ) ਜਦ ਅਪਨੀ ਮਰਜ਼ੀ ਨਾਲ ਮਨ ਦਾ ਫਿਰਾਨਾ ਸ੍ਵਰਗ ਦਾ ਕਾਰਣ ਅਰ ਨਾ ਫਿਰਾਨਾ ਨਰਕ ਦਾ ਕਾਰਣ ਹੈ ਤਾਂ ਕੋਈ ਕਿਸੇ ਦਾ ਪਾਪ ਪੁੰਨ ਕਦੀ ਨਹੀਂ ਲੈ ਸਕਦਾ, ਅਜੇਹਾ ਸਿੱਧ ਹੁੰਦਾ ਹੈ ਕਿ ਬਾਲਕ ਦੇ ਵਾਂਙਣ ਹੋਨੇ ਦੇ ਲੇਖ ਥੀਂ ਇਹ ਮਲੂਮ ਹੁੰਦਾ ਹੈ ਕਿ ਈਸਾ ਦੀਆਂ ਗੱਲਾਂ ਵਿਦਿਆ ਅਰ

ਸ੍ਰਿਸ਼ਟੀ ਕ੍ਰਮ ਥੀਂ ਬਹੁਤ ਸਾਰੀਆਂ ਵਿਰੁਧ ਸਨ, ਅਰ ਇਹਭੀ ਉਸਦੇ ਮਨ ਵਿਚ ਸੀ ਕਿ ਲੋਗ ਮੇਰੀਆਂ ਗੱਲਾਂ ਨੂੰ ਬਾਲਕ ਵਾਙਣ ਮੰਨਲੈਂਨ ਪੁੱਛਨ ਗਿੱਛਨ ਕੁਝ ਭੀ ਨਹੀਂ, ਅੱਖਾਂ ਧਨੂਕੇ ਮੰਨ ਲੈਂਨ, ਬਹੁਤਸਾਰੇ ਈਸਾਈਆਂ ਦੀ ਬਾਲਬੁੱਧੀ ਵਾਙਣ ਚੇਸ਼ਟਾ ਹੈ ਨਹੀਂ ਤਾਂ ਅਜੇਹੀ ਯੁਕਤੀ ਵਿਦਿਆ ਥੀਂ ਉਲਟੀਆਂ ਗੱਲਾਂ ਕਿਉਂ ਮੰਨਦੇ ? ਅਰ ਏਹ ਭੀ ਸਿੱਧ ਹੋਇਆ ਜੇਕਰ ਈਸਾ ਆਪ ਅਨਪੜ੍ਹਿਆ ਬਾਲਕਬੁੱਧੀ ਨਾ ਹੁੰਦਾ ਤਾਂ ਹੋਰਨਾਂ ਨੂੰ ਬਾਲਕ ਵਾਙਣ ਬਨਨ ਦਾ ਉਪਦੇਸ਼ ਕਿਉਂ ਕਰਦਾ ? ਕਿਉਂਕਿ ਜੋ ਜਿਹਾ ਹੁੰਦਾ ਹੈ ਓਹ ਦੂਜੇ ਨੂੰ ਭੀ ਅਪਨੇ ਵਾਙਣ ਬਨਾਨਾ ਚਾਹੁੰਦਾ ਹੀ ਹੈ ॥ ੭੫ ॥

੭੬–ਮੈਂ ਤੁਹਾਨੂੰ ਸੱਚ ਕਹਿਨਾ ਹਾਂ ਧਨਵਾਨਾਂ ਨੂੰ ਸ੍ਵਰਗ ਦੇ ਰਾਜ ਵਿਚ ਪ੍ਰਵੇਸ਼ ਕਰਨਾ ਔਖਾ ਹੋਵੇਗਾ, ਫਿਰ ਭੀ ਮੈਂ ਤੁਹਾਨੂੰ ਕਹਿੰਦਾ ਹਾਂ ਕਿ ਈਸ਼੍ਵਰ ਦੇ ਰਾਜ ਵਿਚ ਧਨਵਾਨ ਦੇ ਪ੍ਰਵੇਸ਼ ਕਰਨ ਥੀਂ ਊਠ ਦਾ ਸੂਈ ਦੇ ਨੱਕੇ ਵਿਚੋਂ ਜਾਨਾ ਸੁਖੱਲਾ ਹੈ। ਇੰਜੀਲ ਮ੦ ਪ੦ ੧੯। ਆਯਤ ੨੩। ੨੪ ॥

( ਸਮੀਖਛਕ ) ਏਸ ਥੀਂ ਇਹੋ ਸਿੱਧ ਹੁੰਦਾ ਹੈ ਕਿ ਈਸਾ ਕੰਗਾਲਸੀ, ਧਨਵਾਨ ਲੋਗ ਉਸਦੀ ਵਡਿਆਈ ਨਾ ਕਰਦੇ ਹੋਨਗੇ, ਏਸ ਵਾਸਤੇ ਇਹ ਲਿਖਿਆ ਹੋਵੇਗਾ, ਪਰੰਤੂ ਇਹ ਗੱਲ ਸੱਚ ਨਹੀਂ, ਕਿਉਂਕਿ ਧਨਵਾਨਾਂ ਅਰ ਗਰੀਬਾਂ ਵਿਚ ਅੱਛੇ ਬੁਰੇ ਹੁੰਦੇ ਹਨ, ਜੋ ਕੋਈ ਅੱਛਾ ਕੰਮ ਕਰੇ ਓਹ ਅੱਛਾ, ਅਰ ਬੁਰਾ ਕਰੇ ਓਹ ਬੁਰਾ ਫਲ ਪਾਉਂਦਾ ਹੈ, ਅਰ ਇਸ ਥੀਂ ਇਹ ਭੀ ਸਿੱਧ ਹੁੰਦਾ ਹੈ ਕਿ ਈਸਾ ਈਸ਼੍ਵਰ ਦਾ ਰਾਜ ਕਿਸੇ ਇਕਦੇਸ਼ ਵਿਚ ਮੰਨਦਾ ਸੀ ਸਬ ਜਗਹ ਨਹੀਂ, ਜਦ ਅਜਿਹਾ ਹੈ ਤਾਂ ਓਹ ਈਸ਼੍ਵਰ ਹੀ ਨਹੀਂ, ਜੋ ਈਸ਼੍ਵਰ ਹੈ ਉਸਦਾ ਰਾਜ ਸਬ ਜਗਹ ਹੈ, ਫੇਰ ਉਸ ਵਿਚ ਪ੍ਰਵੇਸ਼ ਕਰੇਗਾ ਵਾ ਨਾ ਕਰੇਗਾ ਏਹ ਕਹਨਾ ਨਿਰਾ ਅਵਿਦਿਆ ਦੀ ਗੱਲ ਹੈ, ਇਸ ਥਾਂ ਏਹ ਭੀ ਆਇਆ ਕਿ ਜਿੰਨੇ ਈਸਾਈ ਧਨ ਵਾਲੇ ਹਨ ਕੀ ਓਹ ਸਾਰੇ ਨਰਕਹੀ ਵਿੱਚ ਜਾਨਗੇ? ਅਰਕੰਗਾਲ ਸਾਰੇ ਸ੍ਵਰਗ ਵਿਚ ਜਾਨਗੇ? ਭਲਾ ਥੋੜਾ ਜਿਹਾ ਵਿਚਾਰ ਤਾਂ ਈਸਾਮਸੀਹ ਕਰਦੇ ਕਿ ਜਿੰਨੀ ਸਾਮਗ੍ਰੀ ਸ਼ਾਹੂਕਾਰਾਂ ਦੇ ਪਾਸ ਹੁੰਦੀ ਹੈ ਉਂਨੀ ਕੰਗਾਲਾਂ ਪਾਸ ਨਹੀਂ, ਜੇਕਰ ਧਨਾਢਜ ਲੋਗ ਵਿਚਾਰ ਕਰਕੇ ਧਰਮ ਦੇ ਰਸਤੇ ਵਿਚ ਖਰਚ ਕਰਨ ਤਾਂ ਕੰਗਾਲ ਨੀਚਗਤੀ ਵਿਚ ਪਏ ਰਹਿਨ ਅਰ ਧਨਾਢਜ ਉੱਤਮਗਤੀ ਨੂੰ ਪ੍ਰਾਪਤ ਹੋ ਸੱਕਦੇ ਹਨ ॥ ੭੬ ॥

੭੭—ਯੱਸੂ ਨੇ ਉਨ੍ਹਾਂ ਨੂੰ ਕਹਿਆ ਮੈਂ ਤੁਹਾਨੂੰ ਸੱਚ ਕਹਿੰਦਾ ਹਾਂ ਕਿ ਨਵੀਂ ਸ੍ਰਿਸ਼ਟੀ ਵਿਚ ਜਦ ਮਨੁਸ਼ ਦਾ ਪੁਤ੍ਰ ਅਪਨੇ ਐਸ਼੍ਵਰਯ ਦੇ ਸਿੰਘਾਸਨ ਉੱਪਰ ਬੈਠੇਗਾ ਤਦ ਤੁਸੀਂ ਭੀ ਜੋ ਮੇਰੇ ਪਿੱਛੇ ਚਲ ਪਏ ਹੋ ਬਾਹਰ ਸਿੰਘਾਸਨਾਂ ਉੱਪਰ ਬੈਠਕੇ ਇਸਰਾਏਲ ਦੇ ਬਾਰਾਂ ਕੁਲਾਂ ਦਾ ਨਿਆਯ ਕਰੋਗੇ, ਜਿਸ ਕਿਸੇ ਨੇ ਮੇਰੇ ਨਾਮਦੇ ਵਾਸਤੇ ਘਰਾਂ ਵਾ ਭਰਾਵਾਂ ਵਾ ਭੈਣਾਂ ਵਾ ਪਿਉ ਵਾ ਮਾਂ ਵਾ

ਇਸਤ੍ਰੀ ਵਾ ਮੁੰਡਿਆਂ ਵਾ ਭੂਮੀ ਨੂੰ ਤਿਆਗਿਆ ਹੈ ਓਹ ਸੌ ਗੁਣਾ ਪਾਵੇਗਾ, ਅਰ ਅਨੰਤ ਜੀਵਨ ਦਾ ਅਧਿਕਾਰੀ ਹੋਵੇਗਾ॥ ਇੰਜੀਲ ਮੱ०। ਪ० ੧੯। ਆਯਤ ੨੮। ੨੯॥

(ਸਮੀਖਛਕ) ਹੁਨ ਵੇਖੋ! ਈਸਾ ਦੇ ਅੰਦਰ ਦੀ ਲੀਲਾ ਕਿ ਮੇਰੇ ਜਾਲ ਥੀਂ ਮੋਏ ਪਿੱਛੇ ਭੀ ਲੋਗ ਨਾ ਨਿਕਲ ਜਾਨ, ਅਰ ਜਿਸਨੇ ੩०) ਰੁਪਯੇ ਦੇ ਲੋਭ ਥੀਂ ਅਪਨੇ ਗੁਰੂ ਨੂੰ ਪਕੜਮਰਵਾਇਆ, ਅਜੇਹੇ ਪਾਪੀ ਭੀ ਏਸਦੇ ਪਾਸ ਸਿੰਘਾਸਨ ਉੱਪਰ ਬੈਠਨਗੇ. ਅਰ ਇਸਰਾਏਲ ਦੀ ਕੁਲਦਾ ਪਖਛਪਾਤ ਥੀਂ ਨਿਆਯਹੀ ਨਾ ਕੀਤਾ ਜਾਵੇਗਾ, ਕਿੰਤੂ ਉਨਹਾਂਦੇ ਸਾਰੇ ਗੁਣ ਮਾਫ ਅਰ ਹੋਰਨਾਂ ਕੁਲਾਂ ਦਾ ਨਿਆਯ ਕਰਨਗੇ, ਅਨੁਮਾਨ ਹੁੰਦਾ ਹੈ ਇੱਸੇ ਥੀਂ ਈਸਾਈ ਲੋਗ ਈਸਾਈਆਂ ਦਾ ਬਹੁਤ ਪਖਛਪਾਤ ਕਰਕੇ ਕਿਸੇ ਗੋਰੇ ਨੇ ਕਾਲੇ ਨੂੰ ਮਾਰ ਦਿੱਤਾ ਹੋਵੇ ਤਾਂ ਭੀ ਬਹੁਤਾ ਪਖਛਪਾਤ ਥੀਂ ਬੇਕਸੂਰਾ ਕਰਕੇ ਛੱਡ ਦਿੰਦੇ ਹਨ, ਅਜੇਹਾ ਹੀ ਈਸਾ ਦੇ ਸ੍ਵਰਗ ਦਾ ਨਿਆਯ ਹੋਵੇਗਾ, ਅਰ ਏਸ ਥੀਂ ਵਡਾ ਦੋਸ਼ ਆਉਂਦਾ ਹੈ, ਕਿਉਂਕਿ ਇਕ ਸ੍ਰਿਸ਼ਟੀ ਦੇ ਆਦਿ ਵਿਚ ਮੋਇਆ ਅਰ ਇਕ ਕਿਆਮਤ ਦੀ ਰਾਤ ਦੇ ਨਜ਼ਦੀਕ ਮੋਇਆ, ਇਕ ਤਾਂ ਆਦਿ ਥੀਂ ਅੰਤ ਤਕ ਆਸ਼ਾ ਹੀ ਵਿਚ ਪਿਆ ਰਿਹਾ ਕਿ ਕਦ ਨਿਆਯ ਹੋਵੇਗਾ, ਅਰ ਦੂਜੇ ਦਾ ਉੱਸੇ ਵੇਲੇ ਨਿਆਯ ਹੋਗਿਆ ਇਹ ਕਿੰਨਾਂ ਵੱਡਾ ਅਨਿਆਯ ਹੈ, ਅਰ ਜੇਹੜਾ ਨਰਕ ਵਿਚ ਜਾਵੇਗਾ ਸੋ ਬੇਅੰਤ ਕਾਲ ਤਕ ਨਰਕ ਭੋਗੇ, ਅਰ ਜੋ ਸ੍ਵਰਗ ਵਿਚ ਜਾਵੇਗਾ ਓਹ ਹਮੇਸ਼ਾ ਸ੍ਵਰਗ ਭੋਗੇਗਾ ਇਹ ਭੀ ਵੱਡਾ ਅਨਿਆਯ ਹੈ, ਕਿਉਂਕਿ ਅੰਤਵਾਲੇ ਸਾਧਨ ਅਰ ਕਰਮਾਂ ਦਾ ਫਲ ਅੰਤ ਵਾਲਾ ਹੋਨਾ ਚਾਹੀਏ ਅਰ ਬਰਾਬਰ ਪਾਪ ਵਾ ਪੁੰਨ ਦੋ ਜੀਵਾਂ ਦਾ ਭੀ ਨਹੀਂ ਹੋ ਸੱਕਦਾ ਏਸ ਵਾਸਤੇ ਬਰਾਬਰ ਅਵਸਥਾ ਥੀਂ ਵਧੀਕ ਥੋੜੇ ਸੁਖ ਦੁਖ ਵਾਲੇ ਅਨੇਕ ਸ੍ਵਰਗ ਅਰ ਨਰਕ ਹੋਨ ਤਦੇ ਸੁਖ ਦੁਖ ਭੋਗ ਸੱਕਦੇ ਹਨ, ਸੋ ਈਸਾਈਆਂ ਦੀ ਪੁਸਤਕ ਵਿਚ ਕਿਧਰੇ ਵਿਵਸਥਾ ਨਹੀਂ ਏਸ ਵਾਸਤੇ ਇਹ ਪੁਸਤਕ ਈਸ਼੍ਵਰਕ੍ਰਿਤ ਵਾ ਈਸਾ ਈਸ਼੍ਵਰ ਦਾ ਪੁਤ੍ਰ ਕਦੀ ਨਹੀਂ ਹੋ ਸਕਦਾ, ਇਹ ਵਡੇ ਅਨਰਥ ਦੀ ਗੱਲ ਹੈ ਕਿ ਕਦੀ ਭੀ ਕਿਸੇ ਦੇ ਮਾਂ, ਪਿਉ, ਸੌ ਸੌ ਨਹੀਂ ਹੋ ਸਕਦੇ ਕਿੰਤੂ ਇਕ ਦੀ ਇਕ ਮਾਂ, ਅਰ ਇਕ ਹੀ ਪਿਉ ਹੁੰਦਾ ਹੈ, ਅਨੁਮਾਨ ਹੈ ਕਿ ਮੁਸਲਮਾਨਾਂ ਨੇ ਜੋ ਇਕ ਨੂੰ ੭੨ ਇਸਤ੍ਰੀਆਂ ਬਹਿਸ਼ਤ ਵਿਚ ਮਿਲਦੀਆਂ ਹਨ ਲਿਖਿਆ ਹੈ ਸੋ ਇੱਥੋਂ ਥੀਂ ਲਿਆ ਹੋਵੇਗਾ॥੭੭॥

੭੮—ਵੱਡੇ ਵੇਲੇ ਜਦ ਬਹਮ ਘਰ ਨੂੰ ਫਿਰ ਜਾਂਦਾ ਸੀ ਤਦ ਉਸ ਨੂੰ ਭੁੱਖ ਲੱਗੀ, ਅਰ ਰਸਤੇ ਵਿਚ ਇਕ ਗੂਲਰ ਦਾ ਦ੍ਰਖਤ ਵੇਖਕੇ ਓਹ ਉਸ ਪਾਸ ਆਇਆ, ਪਰੰਤੂ ਉਸ ਵਿਚ ਹੋਰ ਕੁਝ ਨਾ ਲੱਭਿਆ ਨਿਰੇ ਪਤ੍ਰ ਅਰ ਉਸਨੂੰ ਕਹਿਆ ਤੇਰੇ ਵਿਚ ਫਿਰ ਕਦੀ ਫਲ ਨਾ ਲੱਗਨਗੇ, ਏਸ ਉਪਰ ਗੂਲਰ ਦਾ ਦ੍ਰਖਤ ਤੁਰਤ ਸੁੱਕਗਿਆ॥ ਇੰਜੀਲ। ਮੱ० ਪ० ੨੧। ਆਯਤ ੧੮। ੧੯॥

( ਸਮੀਖਛਕ ) ਸਾਰੇ ਪਾਦਰੀ ਲੋਗ ਈਸਾਈ ਕਹਿੰਦੇ ਹਨ ਕਿ ਓਹ ਵਡਾ ਸ਼ਾਂਤੀ ਵਾਲਾ ਅਰ ਮਨ ਰੋਕਨ ਵਾਲਾ ਅਰ ਕ੍ਰੋਧ ਆਦੀ ਦੋਸ਼ਾਂ ਥੀਂ ਬਿਨਾ ਸੀ, ਪਰੰਤੂ ਏਸ ਗੱਲ ਦੇ ਵੇਖਨ ਥੀਂ ਮਲੂਮ ਹੁੰਦਾ ਹੈ ਕਿ ਈਸਾ ਕ੍ਰੋਧੀ ਅਰ ਰੁੱਤ ਦੇ ਗਿਆਨ ਥੀਂ ਰਹਿਤ ਸੀ ਅਰ ਓਹ ਜੰਗਲੀ ਮਨੁੱਸ਼ਪਨ ਦੇ ਸੁਭਾਵ ਸਹਿਤ ਵਰਤਦਾ ਸੀ, ਭਲਾ ਜੋ ਦ੍ਰਖਤ ਜੜ ਪਦਾਰਥ ਹੈ ਉਸਦਾ ਕੀ ਕਸੂਰ ਸੀ ਕਿ ਉਸਨੂੰ ਸਰਾਪ ਦਿੱਤਾ ਅਰ ਓਹ ਸੁੱਕ ਗਿਆ, ਏਸ ਦੇ ਸਰਾਪ ਥੀਂ ਤਾਂ ਨਾ ਸੁੱਕਿਆ ਹੋਵੇਗਾ ਕਿੰਤੂ ਕੋਈ ਅਜੇਹੀ ਦਵਾਈ ਪਾਉਨ ਥੀਂ ਸੁੱਕ ਗਿਆ ਹੋਵੇ ਤਾਂ ਆਸ਼ਚਰਯ ਨਹੀਂ ॥ ੮੮ ॥

੮੯—ਉਨ੍ਹਾਂ ਦਿਹਾੜਿਆਂ ਦੁਖ ਦੇ ਪਿੱਛੇ ਤੁਰਤ ਸੂਰਯ ਅੰਧਿਆਰਾ ਹੋ ਜਾਵੇਗਾ, ਅਰ ਚੰਦ੍ਰਮਾਂ ਅਪਨਾ ਚਾਨਨਾ ਨਾ ਦੇਵੇਗਾ, ਤਾਰੇ ਆਕਾਸ਼ ਥੀਂ ਢੈਹ ਪੈਹਨਗੇ, ਅਰ ਆਕਾਸ਼ਦੀ ਸੈਨਾ ਡਿਗ ਜਾਵੇਗੀ ॥ ਇੰਜੀਲ ਮੱ੦ ਪ੦ ੨੪ ਆਯਤ ੨੯ ॥

(ਸਮੀਖਛਕ) ਵਾਹ ਜੀ ਈਸਾ! ਤਾਰਿਆਂ ਨੂੰ ਕਿਸ ਵਿਦਿਆ ਨਾਲ ਡਿੱਗ ਪੈਨਾ ਤੁਸਾਂ ਨੇ ਜਾਨਿਆ, ਅਰ ਆਕਾਸ਼ ਦੀ ਸੈਨਾ ਕੇਹੜੀ ਹੈ ਜੋ ਡਿੱਗ ਜਾਵੇਗੀ ? ਜੇਕਰ ਕਦੀ ਈਸਾ ਥੋੜੀ ਭੀ ਵਿਦਿਆ ਪੜ੍ਹਦਾ ਤਾਂ ਜ਼ਰੂਰ ਜਾਨ ਲੈਂਦਾਕਿ ਇਹ ਤਾਰੇ ਭੂਗੋਲ ਹਨ ਕਿਸਤਰਾਂ ਡਿੱਗਨਗੇ, ਏਸਥੀਂ ਮਲੂਮ ਹੁੰਦਾ ਹੈ ਕਿ ਈਸਾ ਤਰਖਾਨ ਦੀ ਕੁਲ ਵਿਚ ਜੰਮਿਆ ਸੀ, ਹਮੇਸ਼ਾ ਲੱਕੜਾਂ ਚੀਰਨੇ, ਛਿਲਨਾ, ਕੱਟਨਾ ਅਰ ਜੋੜਨਾ ਕਰਦਾ ਰਹਿਆ ਹੋਵੇਗਾ, ਜਦ ਲਹਰ ਉਠੀ ਕਿ ਮੈਂ ਭੀ ਏਸ ਜੰਗਲੀ ਦੇਸ਼ ਵਿਚ ਪੈਗੰਬਰ ਹੋ ਸੱਕਾਂਗਾ ਗੱਲਾਂ ਕਰਨ ਲੱਗਾ, ਕਿੰਨੀਆਂ ਗੱਲਾਂ ਉਸਦੇ ਮੂੰਹ ਥੀਂ ਅੱਛੀਆਂ ਭੀ ਨਿਕਲੀਆਂ ਅਰ ਬਹੁਤ ਸਾਰੀਆਂ ਬੁਰੀਆਂ, ਉੱਥੋਂ ਦੇ ਲੋਗ ਜੰਗਲੀ ਸਨ ਮੰਨ ਬੈਠੇ, ਜਿਸਤਰਾਂ ਅੱਜ ਕੱਲ ਯੂਰਪ ਦੇਸ਼ ਉੱਨਤੀ ਵਾਲਾ ਹੈ, ਉੱਸੇਤਰਾਂ ਪਹਿਲਾਂ ਹੁੰਦਾ ਤਾਂ ਈਸਾ ਦੀ ਸਿੱਧਤਾਈ ਕੁਝ ਭੀ ਨਾ ਚਲਦੀ, ਹੁਨ ਕੁਝ ਵਿਦਿਆ ਹੋਏ ਪਿੱਛੇ ਭੀ ਵਿਹਾਰ ਦੇ ਪੇਚ ਅਰ ਹਠ ਥੀਂ ਏਸ ਪੋਲਮਤ ਨੂੰ ਨਾ ਛੱਡਕੇ ਸਰਵਥਾ ਸੱਚੇ ਵੇਦ ਮਾਰਗ ਦੀ ਤਰਫ ਨਹੀਂ ਝੁਕਦੇ ਇਹੋ ਇਨ੍ਹਾਂ ਵਿਚ ਕਸਰ ਹੈ ॥ ੮੯ ॥

੯੦—ਆਕਾਸ਼ ਅਰ ਪ੍ਰਿਥਿਵੀ ਟਲ ਜਾਨਗੇ ਪਰੰਤੂ ਮੇਰੀਆਂ ਗੱਲਾਂ ਕਦੀ ਨਾ ਟਲਨ ਗੀਆਂ ॥ ਇੰਜੀਲ ਮੱ੦ ਪ੦ ੨੪। ਆ੦ ੩੫ ॥

( ਸਮੀਖਛਕ ) ਇਹ ਭੀ ਗੱਲ ਅਵਿਦਿਆ ਅਰ ਮੂਰਖਤਾ ਦੀ ਹੈ, ਭਲਾ ਆਕਾਸ਼ ਹਲਕੇ ਕਿੱਥੇ ਜਾਵੇਗਾ ? ਜਦ ਆਕਾਸ਼ ਅਤੀਸੂਖਛਮ ਹੋਨ ਥੀਂ ਅੱਖ ਥੀਂ ਦਿੱਸਦਾ ਨਹੀਂ ਤਾਂ ਏਸਦਾ ਹਿੱਲਨਾ ਕੌਨ ਵੇਖ ਸੱਕਦਾ ਹੈ ? ਅਰ ਅਪਨੇ ਮੁਖਥੀਂ ਅਪਨੀ ਵਡਿਆਈ ਕਰਨੀ ਅੱਛੇ ਮਨੁਸ਼ਾਂ ਦਾ ਕੰਮ ਨਹੀਂ॥੯੦॥

੯੧—ਤਦ ਓਹ ਉਨ੍ਹਾਂ ਨੂੰ ਜੋ ਖੱਬੇ ਪਾਸੇ ਹਨ ਕਹੇਗਾ ਹੇ ਸ੍ਰਾਪੇ ਹੋਏ ਲੋਗੋ!

ਮੇਰੇ ਪਾਸ ਥੀਂ ਉਸ ਅਨੰਤ ਅੱਗ ਵਿਚ ਜਾਓ ਜੋ ਸ਼ੈਤਾਨ ਅਰ ਉਸਦੇ ਦੂਤਾਂ ਦੇ ਵਾਸਤੇ ਤਿਆਰ ਕੀਤੀ ਗਈ ਹੈ ॥ ਇੰਜੀਲ ਮੱਤੀ ਪਰਵ ੨੫। ਆਯਤ ੪੧॥

(ਸਮੀਖਛਕ) ਭਲਾ ਇਹ ਕਿੰਨੇ ਵਡੇ ਪਖਛਪਾਤ ਦੀ ਗਲ ਹੈ ਜੋ ਅਪਨੇ ਸ਼ਿਸ਼ ਹਨ ਉਨ੍ਹਾਂ ਨੂੰ ਸ੍ਵਰਗ ਅਰ ਦੂਜੇ ਹਨ ਉਨਾਂ ਨੂੰ ਅਨੰਤ ਅੱਗ ਵਿਚ ਸੁੱਟਣਾ, ਪਰੰਤੂ ਜਦ ਆਕਾਸ਼ ਹੀ ਨਾ ਰਹੇਗਾ ਤਾਂ ਅਨੰਤ ਅੱਗ, ਨਰਕ, ਬਹਿਸ਼ਤ ਕਿਥੇ ਰਹਨਗੇ ? ਜੇ ਸ਼ੈਤਾਨ ਅਰ ਉਸ ਦੇ ਦੂਤਾਂ ਨੂੰ ਈਸ਼੍ਵਰ ਨਾ ਬਨਾਂਦਾ ਤਾਂ ਇੰਨੀ ਨਰਕ ਦੀ ਤਿਆਰੀ ਕਿਉਂ ਕਰਨੀ ਪੈਂਦੀ ? ਅਰ ਇਕ ਸ਼ੈਤਾਨ ਹੀ ਈਸ਼੍ਵਰ ਦੇ ਭੈ ਥੀਂ ਨਾ ਡਰਿਆ ਤਾਂ ਓਹ ਈਸ਼੍ਵਰ ਹੀ ਕੀ ਹੈ, ਕਿਉਂ ਕਿ ਉਸੇ ਦਾ ਦੂਤ ਹੋਕੇ ਆਕੀ ਹੋਗਿਆ, ਅਰ ਈਸ਼੍ਵਰ ਉਸ ਨੂੰ ਪਹਿਲਾਂ ਹੀ ਪਕੜਕੇ ਕੈਦਖਾਨੇ ਵਿਚ ਨਾ ਪਾ ਸਕਿਆ, ਨਾ ਮਾਰ ਸਕਿਆ, ਫੇਰ ਉਸਦੀ ਈਸ਼੍ਵਰਤਾ ਕੀ, ਜਿਸ ਨੇ ਈਸ਼੍ਵਰ ਨੂੰ ਭੀ ਚਾਲ੍ਹੀ ਦਿਨ ਦੁਖ ਦਿਤਾ ? ਈਸਾ ਭੀ ਉਸਦਾ ਕੁਝ ਨਾ ਕਰ ਸਕਿਆ ਤਾਂ ਈਸ਼੍ਵਰ ਦਾ ਪੁਤ੍ਰ ਹੋਨਾ ਨਿਕੰਮਾ ਹੋਇਆ, ਏਸ ਵਾਸਤੇ ਈਸਾ ਨਾ ਈਸ਼੍ਵਰ ਦਾ ਪੁਤ੍ਰ, ਨਾ ਬਾਇਬਲ ਦਾ ਈਸ਼੍ਵਰ ਈਸ਼੍ਵਰ ਹੋ ਸਕਦਾ ਹੈ ॥ ੯੧ ॥

੯੨–ਤਦ ਬਾਰਾਂ ਸ਼ਿਸ਼ਾਂ ਵਿਚੋਂ ਇਕ "ਯਾਹੂਦਾਹ ਇਸਕਰਯੋਤੀ" ਨਾਮ ਇਕ ਸ਼ਿਸ਼ ਪ੍ਰਧਾਨ ਯਾਜਕਾਂ ਦੇ ਪਾਸ ਗਿਆ ਅਰ ਆਖਿਆ ਜੋ ਮੈਂ ਯੱਸੂ ਨੂੰ ਤੁਸਾਂ ਲੋਗਾਂ ਦੇ ਹੱਥ ਪਕੜਵਾਵਾਂ ਤਾਂ ਤੁਸੀਂ ਲੋਗ ਮੈਨੂੰ ਕੀ ਦੇਵੋਗੇ ? ਉਨ੍ਹਾਂ ਨੇ ਉਸਨੂੰ ਤੀਹ ਰੁਪਯੇ ਦੇਨੇ ਨੂੰ ਠਹਰਾਇਆ ॥ ਇੰਜੀਲ ਮੱਤੀ ਪਰਵ ੨੬। ਆਯਤ ੧੪। ੧੫॥

(ਸਮੀਖਛਕ) ਹੁਨ ਦੇਖੋ ! ਈਸਾ ਦੀ ਸਾਰੀ ਕਰਾਮਾਤ ਅਰ ਈਸ਼੍ਵਰਤਾ ਇੱਥੇ ਖੁਲ ਗਈ, ਕਿਉਂਕਿ ਜੋ ਉਸਦਾ ਪ੍ਰਧਾਨ ਸ਼ਿਸ਼ ਸੀ ਓਹ ਭੀ ਉਸਦੇ ਸਾਖਛਾਤ ਸੰਗ ਥੀਂ ਪਵਿਤ੍ਰਾਤਮਾ ਨਾ ਹੋਇਆ ਤਾਂ ਹੋਰਨਾਂ ਨੂੰ ਓਹ ਮੋਇਆਂ ਪਿਛੇ ਪਵਿਤ੍ਰ ਆਤਮਾ ਕੀ ਕਰ ਸੱਕੇਗਾ ? ਅਰ ਉਸਦੇ ਵਿਸ਼੍ਵਾਸੀ ਲੋਗ ਉਸਦੇ ਭਰੋਸੇ ਕਿੰਨੇ ਠੱਗੇ ਜਾਂਦੇ ਹਨ, ਕਿਉਂਕਿ ਜਿਸਨੇ ਸਾਖਛਾਤ ਸੰਬੰਧ ਵਿਚ ਚੇਲੇ ਦਾ ਕੁਝ ਕਲਿਆਣ ਨਾ ਕੀਤਾ ਓਹ ਮੋਏ ਪਿਛੋਂ ਕਿਸੇ ਦਾ ਕਲਿਆਣ ਕੀ ਕਰ ਸਕੇਗਾ ॥ ੯੨ ॥

੯੩–ਜਦ ਓਹ ਖਾਂਦੇ ਸਨ ਤਦ ਯੱਸੂਨੇ ਰੋਟੀ ਲੈਕੇ ਧੰਨਵਾਦ ਕੀਤਾ ਅਰ ਉਸਨੂੰ ਤੋੜਕੇ ਸ਼ਿੱਸ਼ਾਂ ਨੂੰ ਦਿੱਤਾ ਅਰ ਕਿਹਾ ਲੈ ਖਾਓ। ਇਹ ਮੇਰਾ ਸ਼ਰੀਰ ਹੈ ਅਰ ਉਸਨੇ ਕਟੋਰਾ ਲੈ ਲੈ ਧੰਨਵਾਦ ਮੰਨਿਆਂ, ਅਰ ਉਨ੍ਹਾਂ ਨੂੰ ਦੇਕੇ ਕਹਿਆ ਤੁਸੀਂ ਸਾਰੇ ਏਸ ਥੀਂ ਪੀਓ, ਕਿਉਂਕਿ ਇਹ ਮੇਰਾ ਲਹੂ ਅਰਥਾਤ ਨਵੇਂ ਨਿਯਮ ਦਾ ਹੈ ॥ ਇੰਜੀਲ ਮੱਤੀ ਪਰਵ ੨੬। ਆਯਤ ੨੬। ੨੭। ੨੮॥

(ਸਮੀਖਛਕ) ਭਲਾ ਇਹ ਅਜੇਹੀ ਗੱਲ ਕੋਈ ਭੀ ਭਲਾਮਾਨਸ ਕਰੇਗਾ

ਬਿਨਾ ਅਵਿਦਵਾਨ ਜੰਗਲੀ ਮਨੁਸ਼ ਦੇ ਸ਼ਿਸ਼ਾਂ ਥੀਂ ਖਾਨ ਦੀ ਚੀਜ਼ ਨੂੰ ਅਪਨੇ ਮਾਂਸ ਅਰ ਪੀਨ ਦੀ ਚੀਜ਼ਾਂ ਨੂੰ ਲਹੂ ਨਹੀਂ ਕਹ ਸਕਦਾ, ਅਰ ਇਸੇ ਗੱਲ ਨੂੰ ਅੱਜ ਕੱਲ ਦੇ ਈਸਾਈ ਲੋਗ ਪ੍ਰਭੂ ਭੋਜਨ ਕਹਿੰਦੇ ਹਨ ਅਰਥਾਤ ਖਾਨ ਪੀਨ ਦੀਆਂ ਚੀਜ਼ਾਂ ਵਿਚੋਂ ਈਸਾ ਦੇ ਮਾਂਸ ਅਰ ਲਹੂ ਦੀ ਭਾਵਨਾ ਕਰ ਖਾਂਦੇ ਪੀਂਦੇ ਹਨ ਇਹ ਕਿੰਨੀ ਬੁਰੀ ਗੱਲ ਹੈ ? ਜਿਨ੍ਹਾਂ ਨੇ ਅਪਨੇ ਗੁਰੂ ਦੇ ਮਾਂਸ ਲਹੂ ਨੂੰ ਭੀ ਖਾਨ ਪੀਨ ਦੀ ਭਾਵਨਾ ਕਰਕੇ ਨਾ ਛੱਡਿਆ ਤਾਂ ਹੋਰ ਨੂੰ ਕਿਸ ਤਰਾਂ ਛਡ ਸੱਕਦੇ ਹਨ ॥ ੯੩ ॥

੯੪—ਅਰ ਓਹ ਪਿਉ ਨੂੰ ਅਰ ਜਦ ਦੋਹਾਂ ਦੇ ਦੋਹਾਂ ਪੁਤ੍ਰਾਂ ਨੂੰ ਅਪਨੇ ਸੰਗ ਲੈ ਗਿਆ ਅਰ ਸ਼ੋਕ ਕਰਨੇ ਅਰ ਬਹੁਤ ਉਦਾਸ ਹੋਨ ਲਗਾ ਤਦ ਉਸਨੇ ਉਨਾਂ ਨੂੰ ਆਖਿਆ ਕਿ ਮੇਰਾ ਮਨ ਇਥੋਂ ਤਕ ਅਤੀ ਉਦਾਸ ਹੈ ਕਿ ਮੈਂ ਮਰਨ ਉਪਰ ਹਾਂ, ਅਰ ਥੋੜਾ ਅੱਗੇ ਵਧਕੇ ਓਹ ਮੂੰਹ ਦੇ ਭਾਰ ਢੱਠਾ ਅਰ ਅਰਜ਼ ਕੀਤੀ ਹੇ ਮੇਰੇ ਪਿਤਾ ਜੋ ਹੋਸਕੇ ਤਾਂ ਇਹ ਕਟੋਰਾ ਮੇਰੇ ਪਾਸ ਥੀਂ ਟਲਜਾਵੇ ॥ ਇੰਜੀਲ ਮਤੀ ਪਰਵ ੨੬। ਆਯਤ ੩੭। ੩੮। ੩੯॥

(ਸਮੀਖਛਕ) ਦੇਖੋ ! ਜੋ ਓਹ ਨਿਰਾ ਮਨੁਸ਼ ਨਾ ਹੁੰਦਾ, ਈਸ਼੍ਵਰ ਦਾ ਪੁਤ੍ਰ ਅਰ ਤ੍ਰਿਕਾਲਦਰਸ਼ੀ ਅਰ ਵਿਦਵਾਨ ਹੁੰਦਾ ਤਾਂ ਅਜੇਹੀ ਅਯੋਗ ਚੇਸ਼ਟਾ ਨਾ ਕਰਦਾ, ਇਸ ਥੀਂ ਸਪਸ਼ਟ ਮਾਲੂਮ ਹੁੰਦਾ ਹੈ ਕਿ ਇਹ ਪ੍ਰਪੰਚ ਈਸਾ ਨੇ ਅਥਵਾ ਉਸਦੇ ਚੇਲਿਆਂ ਨੇ ਝੂਠ ਮੂਠ ਬਨਾਇਆਂ ਹੈ ਕਿ ਓਹ ਈਸ਼੍ਵਰ ਦਾ ਪੁਤ੍ਰ ਪਿਛਲੇ ਅਗਲੇ ਸਮੇ ਦਾ ਜਾਨਨ ਵਾਲਾ ਅਰ ਪਾਪ ਖਛਮਾ ਕਰਦਾ ਹੈ, ਏਸ ਥੀਂ ਸਮਝਨਾ ਚਾਹੀਏ ਇਹ ਨਿਰਾ ਸਾਧਾਰਣ ਸਿੱਧਾ ਸਚਾ ਅਵਿਦਵਾਨ ਸੀ, ਨਾ ਵਿਦਵਾਨ, ਨਾ ਯੋਗੀ, ਨਾ ਕਰਾਮਾਤੀ ਸੀ ॥ ੯੪ ॥

੯੫—ਓਹ ਬੋਲਦਾ ਹੀ ਸੀ ਕਿ ਦੇਖੋ ! ਯਹੂਦਾਹ ਜੋ ਬਾਰਾਂ ਸ਼ਿਸ਼ਾਂ ਵਿਚੋਂ ਇਕ ਸੀ ਆ ਪਹੁੰਚਿਆ ਅਰ ਲੋਗਾਂ ਦੇ ਪ੍ਰਧਾਨ ਯਾਜਕਾਂ ਅਰ ਪ੍ਰਾਚੀਨਾਂ ਦੀ ਤਰਫ ਥੀਂ ਬਹੁਤ ਲੋਗ ਤਲਵਾਰ ਅਰ ਲਾਠੀਆਂ ਲੈ ਉਸਦੇ ਸੰਗ ਯੱਸੂ ਦੇ ਪਕੜਵਾਨਹਾਰੇ ਨੇ ਉਨਾਂ ਨੂੰ ਇਹ ਪਤਾ ਦਿਤਾ ਕਿ ਜਿਸ ਨੂੰ ਮੈਂ ਚੁਮਾਂ ਉਸਨੂੰ ਪਕੜੋ ਅਰ ਓਹ ਤੁਰਤ ਯੱਸੂ ਪਾਸ ਆਕੇ ਬੋਲਿਆ, ਹੇ ਗੁਰੂ ਪ੍ਰਣਾਮ ਅਰ ਉਸਨੂੰ ਚੁੱਮਿਆਂ, ਤਦ ਉਨਾਂ ਨੇ ਯੱਸੂ ਉਪਰ ਹੱਥ ਪਾਕੇ ਉਸ ਨੂੰ ਪਕੜਿਆ, ਤਦ ਸਾਰੇ ਸ਼ਿਸ਼ ਉਸਨੂੰ ਛੱਡਕੇ ਨਸੇ, ਪਿਛੋਂ ਦੋ ਝੂਠੇ ਉਗਾਹ ਆਕੇ ਬੋਲੇ ਏਸ ਨੇ ਕਹਿਆ ਕਿ ਮੈਂ ਈਸ਼੍ਵਰ ਦਾ ਮੰਦਿਰ ਢਾਹ ਸਕਦਾ ਹਾਂ ਉਸਨੂੰ ਤਿੰਨਾਂ ਦਿਨਾਂ ਵਿਚ ਫਿਰ ਬਨਾ ਸਕਦਾ ਹਾਂ, ਤਦ ਮਹਾ ਯਾਜਕ ਨੇ ਖੜਾ ਹੋਕੇ ਯੱਸੂ ਨੂੰ ਕਹਿਆ ਕੀ ਤੂੰ ਕੁਝ ਉੱਤਰ ਨਹੀਂ ਦਿੰਦਾ ਇਹ ਲੋਗ ਤੇਰੇ ਵਿਰੁੱਧ ਕੀ ਉਗਾਹੀ ਦਿੰਦੇ ਹਨ ? ਪਰੰਤੂ ਯੱਸੂ ਚੁੱਪ ਰਹਿਆ, ਏਸ ਉੱਪਰ ਵੱਡੇ ਯਾਜਕ ਨੇ ਉਸਨੂੰ ਕਹਿਆ ਮੈਂ ਤੈਨੂੰ ਜੀਉਂਦੇ ਈਸ਼੍ਵਰ ਦੀ ਸਹੁੰ

ਦਿੰਦਾ ਹਾਂ ਸਾਨੂੰ ਦੱਸ ਤੂੰ ਈਸ਼ੂਰ ਦਾ ਪੁਤ੍ਰ ਖ੍ਰੀਸ਼ਟ ਹੈਂ ਕਿ ਨਹੀਂ ? ਯਸੂ ਉਸ ਨੂੰ ਬੋਲਿਆ ਤੂੰ ਤਾਂ ਕਹ ਚੁਕਿਆ. ਤਦ ਮਹਾਯਾਜਕ ਨੇ ਅਪਨੇ ਕਪੜੇ ਪਾੜਕੇ ਕਹਿਆ ਕਿ ਇਹ ਈਸ਼ੂਰ ਦੀ ਨਿੰਦਿਆ ਕਰ ਚੁਕਿਆ ਹੈ, ਹੁਨ ਸਾਨੂੰ ਉਗਾਹਾਂ ਦਾ ਹੋਰ ਕੀ ਮਤਲਬ ਵੇਖੋ ! ਤੁਸਾਂ ਨੇ ਹੁਨ ਹੀ ਉਸਦੇ ਮੁਖ ਥੀਂ ਈਸ਼ੂਰ ਦੀ ਨਿੰਦਿਆ ਸੁਨੀ ਹੈ, ਹੁਨ ਕੀ ਵਿਚਾਰ ਕਰਦੇਹੋ ? ਤਦ ਓਨ੍ਹਾਂ ਨੇ ਉੱਤਰ ਦਿੱਤਾ ਓਹ ਮਾਰਨੇ ਦੇ ਯੋਗ ਹੈ, ਤਦ ਉਨ੍ਹਾਂ ਨੇ ਉਸਦੇ ਮੂੰਹ ਉੱਪਰ ਥੁਕਿਆ, ਅਰ ਉਸਨੂੰ ਮੁਕੇ ਮਾਰੇ, ਹੋਰਨਾਂ ਨੇ ਚਪੇੜਾਂ ਮਾਰਕੇ ਕਹਿਆ ਹੇ ਖ੍ਰੀਸ਼ਟ ਸਾਨੂੰ ਅੱਗੋਂ ਦੀ ਬਾਨੀ ਬੋਲ ਕਿਸ ਨੇ ਤੇਨੂੰ ਮਾਰਿਆ ? 'ਪਿਤਰਸ' ਬਾਹਿਰ ਵਿਹੜੇ ਵਿਚ ਬੈਠਾ ਸੀ ਅਰ ਇਕ ਟਹਿਲਨ ਉਸ ਪਾਸ ਆਕੇ ਬੋਲੀ ਤੂੰ ਭੀ ਯਸੂ ਗਾਲੀਲੀ ਦੇ ਸੰਗ ਸੀ ? ਉਸ ਨੇ ਸਾਰਿਆਂ ਦ ਸਾਮਨੇ ਮੁਕਰ ਕੇ ਕਹਿਆ ਮੈਂ ਨਹੀਂ ਜਾਨਦਾ ਤੂੰ ਕੀ ਕਹਿੰਦੀ ਹੈਂ, ਜਦ ਓਹ ਬਾਹਿਰ ਡਿਉਢੀ ਵਿਚ ਗਿਆ ਤਾਂ ਦੂਜੀ ਟਹਲਨ ਨੇ ਉਸਨੂੰ ਵੇਖਕੇ ਜੋ ਲੋਗ ਓਥੇ ਸਨ ਉਨ੍ਹਾਂ ਨੂੰ ਕਹਿਆ ਇਹ ਭੀ ਯਸੂ ਨਾਸਰੀ ਦੇ ਸੰਗ ਸੀ, ਉਸਨੇ ਸਹੁੰ ਖਾਕੇ ਫੇਰ ਮੁਕਰਾ ਕਿ ਮੈਂ ਉਸ ਮਨੁਸ਼ ਨੂੰ ਨਹੀਂ ਜਾਨਦਾਹਾਂ,ਤਦ ਓਹ ਧਿਕਾਰਦੇਨੇ ਅਰ ਸਹੁੰ ਖਾਨ ਲੱਗਾ ਕਿ ਉਸ ਮਨੁਸ਼ ਨੂੰ ਨਹੀਂ ਜਾਨਦਾ ਹਾਂ॥ ਇੰ੦ ਮੱ੦ ਪਰਵ ੨੬ । ਆਯਤ ੪੭ । ੪੮ । ੪੯ । ੫੦ । ੬੧ । ੬੨ । ੬੬੩ । ੬੪ । ੬੫ । ੬੬ । ੬੭ । ੬੮ । ੬੯ । ੭੦ । ੭੧ । ੭੨ । ੭੪ ॥

(ਸਮੀਖਛਕ) ਹੁਨ ਵੇਖਨੋ ! ਕਿ ਜਿਸਦਾ ਇੰਨਾਂ ਭੀ ਬਲ ਵਾ ਪ੍ਰਤਾਪ ਨਹੀਂ ਸੀ ਕਿ ਅਪਨੇ ਚੇਲੇ ਨੂੰ ਪੱਕਾ ਨਿਸ਼ਚਾ ਕਰਾ ਸੱਕੇ, ਅਰ ਓਹ ਚੇਲੇ ਚਾਹੇ ਪ੍ਰਾਣ ਭੀ ਕਿਉਂ ਨਾ ਜਾਂਦੇ ਤਾਂ ਭੀ ਅਪਨੇ ਗੁਰੂ ਨੂੰ ਲੋਭ ਕਰਕੇ ਨਾ ਪਕੜਾਂਦੇ, ਨਾ ਮੁੱਕਰਦੇ, ਨਾ ਝੂਠ ਬੋਲਦੇ, ਨਾ ਝੂਠੀ ਸਹੁੰ ਖਾਂਦੇ, ਅਰ ਈਸਾ ਭੀ ਕੁਝ ਕਰਾਮਾਤੀ ਨਹੀਂ ਸੀ ਜਿਹਾ ਤੌਰੇਤ ਵਿਚ ਲਿਖਿਆ ਹੈ ਕਿ ਲੂਤ ਦੇ ਘਰ ਉੱਪਰ ਪ੍ਰਾਹੁਣਿਆਂ ਨੂੰ ਬਹੁਤ ਸਾਰੇ ਮਾਰਨ ਨੂੰ ਚੜ੍ਹ ਆਏ ਸਨ ਉੱਥੇ ਈਸ਼ੂਰ ਦੇ ਦੋ ਦੂਤ ਸਨ ਉਨ੍ਹਾਂ ਨੇ ਉਨਾਂ ਹੀ ਨੂੰ ਅਨ੍ਹਾਂ ਕਰ ਦਿੱਤਾ, ਭਾਵੇਂ ਇਹ ਭੀ ਗੱਲ ਅਨਹੋਂਦੀ ਹੈ ਤਾਂ ਭੀ ਈਸਾ ਵਿਚ ਤਾਂ ਇੰਨਾ ਭੀ ਸਾਮਰਥ ਨਹੀਂ ਸੀ, ਅਰ ਅੱਜਕੱਲ ਕਿੰਨੀ ਵਧਕੀ ਉਸਦੇ ਨਾਉਂ ਉੱਪਰ ਈਸਾਈਆਂ ਨੇ ਵਧਾ ਰੱਖੀਹੈ, ਭਲਾ ਅਜੇਹੀ ਦੁਰਦਸ਼ਾ ਨਾਲ ਮਰਨਥੀਂ ਆਪ ਅਪਨੇ ਆਪ ਲਟਕ ਕੇ ਵਾ ਸਮਾਧੀ ਚੜ੍ਹਾਕੇ ਅਥਵਾ ਕਿਸੇ ਪ੍ਰਕਾਰ ਨਾਲ ਪ੍ਰਾਣਾਂ ਨੂੰ ਛਡਦਾ ਤਾਂ ਅੱਛਾ ਸੀ ਪਰੰਤੂ ਓਹ ਬੁੱਧੀ ਬਿਨਾ ਵਿਦਿਆ ਦੇ ਕਿੱਥੋਂ ਥੀਂ ਆਵੇ ਓਹ ਈਸਾ ਇਹ ਭੀ ਕਹਿੰਦਾ ਹੈ ਕਿ ॥ ੮੫ ॥

੮੬—ਮੈਂ ਹੁਨੇ ਅਪਨੇ ਪਿਤਾਥੀਂ ਬੇਨਤੀ ਨਹੀਂ ਕਰਦਾ ਹਾਂ, ਅਰ ਓਹ

ਮੇਰੇ ਪਾਸ ਸਰਗ ਦੂਤਾਂ ਦੀ ਬਾਰਾਂ ਸੈਨਾਂ ਥੀਂ ਵਧੀਕ ਪੁਚਾ ਨਾ ਦੇਵੇਗਾ॥
ਇੰ० ਮੱ० ਪਰਵ ੨੬। ਆਯਤ ੫੩॥

(ਸਮੀਖਛਕ) ਧਮਕਾਂਦਾ ਭੀ ਜਾਂਦਾ ਅਪਨੀ ਅਰ ਅਪਨੇ ਪਿਤਾ ਦੀ ਵਡਿਆਈ ਭੀ ਕਰਦਾ ਜਾਂਦਾ ਪਰ ਕੁਝ ਭੀ ਨਹੀਂ ਕਰ ਸੱਕਦਾ, ਵੇਖੋ! ਆਸ਼-ਚਰਯ ਦੀ ਗੱਲ, ਜਦ ਮਹਾਯਾਜਕ ਨੇ ਪੁਛਿਆ ਸੀ ਕਿ ਇਹ ਲੋਗ ਤੇਰੇ ਵਿਰੁੱਧ ਉਗਾਹੀ ਦਿੰਦੇ ਹਨ ਏਸਦਾ ਉੱਤਰ ਦੇਹ ਤਾਂ ਈਸਾ ਚੁੱਪ ਰਹਿਆ, ਇਹ ਭੀ ਈਸਾ ਨੇ ਅੱਛਾ ਨਾ ਕੀਤਾ ਕਿਉਂਕਿ ਜੋ ਸੱਚ ਸੀ ਓਹ ਓਥੇ ਜ਼ਰੂਰ ਕਹਿ ਦਿੰਦਾ ਤਾਂ ਭੀ ਅੱਛਾ ਹੁੰਦਾ, ਅਜੇਹੀਆਂ ਬਹੁਤ ਸਾਰੀਆਂ ਅਪਨੇ ਘਮੰਡ ਦੀਆਂ ਗੱਲਾਂ ਕਰਨੀਆਂ ਮੁਨਾਸਬ ਨਾ ਸਨ, ਅਰ ਜਿਨ੍ਹਾਂ ਨੇ ਈਸਾ ਉੱਪਰ ਝੂਠਾ ਦੋਸ਼ ਲਾਕੇ ਮਾਰਿਆ ਉਨ੍ਹਾਂ ਨੂੰ ਭੀ ਮੁਨਾਸਬ ਨਾ ਸੀ, ਕਿਉਂਕਿ ਈਸਾ ਦਾ ਉਸ ਤਰਾਂ ਦਾ ਕਸੂਰ ਨਹੀਂ ਸੀ ਜਿਹਾ ਉਸਦੇ ਵਿਸ਼ੇ ਵਿਚ ਉਨ੍ਹਾਂ ਨੇ ਕੀਤਾ, ਪਰੰਤੂ ਓਹ ਭੀ ਤਾਂ ਜੰਗਲੀ ਸਨ ਨਿਆਯ ਦੀਆਂ ਗੱਲਾਂ ਨੂੰ ਕੀ ਸਮਝਨ, ਜੇਕਰ ਈਸਾ ਝੂਠ ਮੂਠ ਈਸ਼੍ਵਰ ਦਾ ਪੁਤ੍ਰ ਨਾ ਬਨਦਾ ਅਰ ਓਹ ਉਸਦੇ ਨਾਲ ਅਜੇਹੀ ਬੁਰਿਆਈ ਨਾ ਵਰਤਦੇ ਤਾਂ ਦੁਹਾਂ ਦੇ ਵਾਸਤੇ ਅੱਛਾ ਕੰਮ ਸੀ ਪਰੰਤੂ ਇਨੀ ਵਿਦਿਆ, ਧਰ-ਮਾਤਮਤਾ, ਨਿਆਯਸ਼ੀਲਤਾ, ਕਿੱਥੋਂ ਥੀਂ ਲਿਆਉਨ॥ ੯੬॥

੯੭–ਯਸੂ ਹਾਕਮ ਦੇ ਅੱਗੇ ਖਲੋਤਾ, ਅਰ ਹਾਕਮ ਨੇ ਉਸ ਪਾਸੋਂ ਪੁਛਿਆ, ਕੀ ਤੂੰ ਯਹੂਦੀਆਂ ਦਾ ਰਾਜਾ ਹੈਂ? ਯੱਸੂ ਨੇ ਉਸ ਨੂੰ ਕਹਿਆ ਤੁਸੀਂ ਹੀ ਤਾਂ ਕਹਿੰਦੇ ਹੋ, ਜਦ ਪ੍ਰਧਾਨ ਯਾਜਕ ਅਰ ਪ੍ਰਾਚੀਨ ਲੋਗ ਉਸ ਉੱਪਰ ਦੋਸ਼ ਲਗਾਂਦੇ ਸਨ ਤਦ ਉਸ ਨੇ ਕੁਝ ਉੱਤਰ ਨਹੀਂ ਦਿੱਤਾ, ਤਦ ਪਿਲਾਤ ਨੇ ਉਸਨੂੰ ਕਹਿਆ ਕੀ ਤੂੰ ਨਹੀਂ ਸੁਨਦਾ ਕਿ ਇਹਲੋਗ ਤੇਰੇ ਵਿਰੁੱਧ ਕਿੰਨੀਆਂ ਉਗਾਹੀਆਂ ਦਿੰਦੇ ਹਨ, ਪਰੰਤੂ ਉਸਨੇ ਇਕ ਗੱਲਦਾ ਭੀ ਉਸਨੂੰ ਉੱਤਰ ਨਾ ਦਿੱਤਾ, ਏਥੋਂ ਤਕ ਕਿ ਅਧਯਖਛ ਨੇ ਬਹੁਤ ਆਸ਼ਚਰਯ ਕੀਤਾ, ਪਿਲਾਤਨੇ ਉਨ੍ਹਾਂ ਨੂੰਕਹਿਆ ਤਾਂਮੈਂ ਯੱਸੂ ਨਾਲਜੋਖ੍ਰੀਸ਼ਟ ਕਹਾਉਂਦਾਹੈ ਕੀਕਰਾਂ? ਸਾਰਿਆਂ ਨੇ ਉਸਨੂੰ ਕਹਿਆ ਓਹ ਸੂਲੀ ਉੱਪਰ ਚੜ੍ਹਾਇਆ ਜਾਵੇ, ਅਰ ਯੱਸੂ ਨੂੰ ਕੋੜੇ ਮਾਰਕੇ ਸੂਲੀ ਉੱਪਰ ਚੜ੍ਹਾਨ ਨੂੰ ਸੌਂਪ ਦਿੱਤਾ। ਤਦ ਅਧਯਖਛ ਦੇ ਯੋ-ਧਿਆਂ ਨੇ ਯੱਸੂ ਨੂੰ ਅਧਯਖਛ ਦੇ ਘਰ ਵਿਚ ਲੈਜਾਕੇ ਸਾਰੀ ਪਲਟਨ ਉਸ ਪਾਸ ਇਕੱਠੀ ਕੀਤੀ, ਅਰ ਉਨ੍ਹਾਂ ਨੇ ਉਸਦਾ ਕਪੜਾ ਉਤਾਰ ਕੇ ਉਸ ਨੂੰ ਲਾਲ ਚੋਗਾ ਪੁਵਾਇਆ, ਅਰ ਕੰਡਿਆਂ ਦਾ ਮੁਕਟ ਬਨਾਕੇ ਉਸਦੇ ਸਿਰ ਉੱਪਰ ਰਖਿਆ, ਅਰ ਉਸਦੇ ਸੱਜੇ ਹੱਥ ਉੱਪਰ ਨੜਕਟ ਦਿੱਤਾ, ਅਰ ਉਸਦੇ ਅੱਗੇ ਗੋਡੇ ਟੇਕਕੇ ਇਹ ਕਹਿਕੇ ਉਸ ਨੂੰ ਠੱਠਾ ਕੀਤਾ ਹੇ ਯਹੂਦੀਆਂ ਦੇ ਰਾਜਾ ਪ੍ਰਣਾਮ ਅਰ ਉਨ੍ਹਾਂ ਨੇ ਉਸ ਉੱਪਰ ਥੁੱਕਿਆ ਅਰ ਉਸ ਨੜਕਟ ਨੂੰ ਲੈਕੇ ਉਸਦੇ ਸਿਰ ਉਪਰ ਮਾਰਿਆ, ਤਦ ਓਹ ਉਸ ਨਾਲ ਠੱਠਾ ਕਰ ਚੁਕੇ ਤਦ

ਸ ਥੀਂ ਓਹ ਚੋਗਾ ਲਾਹਕੇ 'ਮਸੀਹ' ਦਾ ਕਪੜਾ ਪੁਆਕੇ ਉਸਨੂੰ ਸੂਲੀ ਉਪਰ ਚੜ੍ਹਾਨ ਨੂੰ ਲੈਗਏ, ਜਦ ਓਹ ਇਕ ਜਗਹ ਉਪਰ ਜੋ ਗਲ ਗਥਾ ਸੀ ਅਰਥਾਤ 'ਖੋਪੜੀ' ਦਾ ਸਥਾਨ ਕਹਾਂਦਾ ਹੈ ਪਹੁੰਚੇ ਤਦ ਉਨਾਂ ਨੇ ਸਿਰਕੇ ਵਿਚ ਪਿੱਤ ਮਿਲਾਕੇ ਉਸਨੂੰ ਪੀਨੇ ਨੂੰ ਦਿਤਾ ਪਰੰਤੂ ਉਸਨੇ ਚੱਖਕੇ ਪੀਨਾ ਨਾ ਚਾਹਿਆ, ਤਦ ਉਨਾਂ ਨੇ ਉਸਨੂੰ ਸੂਲੀ ਉਪਰ ਚੜ੍ਹਾਇਆ, ਅਰ ਉਨਾਂ ਨੇ ਉਸਦਾ ਦੋਸ਼ਪਤ੍ਰ ਉਸਦੇ ਸਿਰ ਉਪਰ ਲਗਾਇਆ, ਤਦ ਦੋ ਡਾਕੂ ਇਕ ਸੱਜੀ ਤਰਫ ਦੂਜਾ ਖੱਬੀ ਤਰਫ ਉਸਦੇ ਨਾਲ ਸੂਲੀਆਂ ਉਪਰ ਚੜ੍ਹਾਏ ਗਏ, ਜੋ ਲੋਗ ਉਧਰ ਥੀਂ ਆਉਂਦੇ ਜਾਂਦੇ ਸਨ ਉਨਾਂ ਨੇ ਅਪਨੇ ਸਿਰ ਹਲਾਕੇ ਅਰ ਇਹ ਕਹਕੇ ਉਸਦੀ ਨਿੰਦਿਆ ਕੀਤੀ, ਹੇ ਮੰਦਿਰ ਦੇ ਢਾਹਨ ਵਾਲੇ ਅਪਨੇ ਨੂੰ ਬਚਾ ਜੋ ਤੂੰ ਈਸ਼੍ਵਰ ਦਾ ਪੁਤ੍ਰ ਹੈਂ ਤਾਂ ਸੂਲੀ ਉਪਰੋਂ ਉਤਰ ਆ, ਇਸੇ ਰੀਤੀ ਨਾਲ ਪ੍ਰਧਾਨ ਯਾਜਕਾਂ ਨੇ ਭੀ ਪੜ੍ਹਾਨੇ ਵਾਲਿਆਂ ਅਰ ਪ੍ਰਾਚੀਨਾਂ ਦੇ ਸੰਗੀਆਂ ਨੇ ਠੱਠਾ ਕਰਕੇ ਕਹਿਆ ਉਸਨੇ ਹੋਰਨਾਂ ਨੂੰ ਬਚਾਇਆ, ਅਪਨੇ ਨੂੰ ਬਚਾ ਨਹੀਂ ਸਕਦਾ ਹੈ? ਜੇਕਰ ਓਹ ਇਸਰਾਏਲ ਦਾ ਰਾਜਾ ਹੈ ਤਾਂ ਸੂਲੀ ਉਪਰੋਂ ਉਤਰ ਆਵੇ ਅਰ ਅਸੀਂ ਉਸਦਾ ਨਿਸ਼ਚਾ ਕਰਾਂਗੇ ਓਹ ਈਸ਼੍ਵਰ ਉਪਰ ਭਰੋਸਾ ਰਖਦਾ ਹੈ, ਜੇਕਰ ਈਸ਼੍ਵਰ ਉਸਨੂੰ ਚਾਹੁੰਦਾ ਹੈ ਤਾਂ ਉਸਨੂੰ ਹੁਨ ਬਚਾਵੇ, ਕਿਉਂਕਿ ਉਸਨੇ ਕਹਿਆ ਮੈਂ ਈਸ਼੍ਵਰ ਦਾ ਪੁਤ੍ਰ ਹਾਂ, ਜੋ ਡਾਕੂ ਉਸਦੇ ਸੰਗ ਚੜ੍ਹਾਏ ਗਏ ਉਨ੍ਹਾਂਨੇ ਭੀ ਇਸੇ ਰੀਤੀ ਨਾਲ ਉਸਦੀ ਨਿੰਦਿਆ ਕੀਤੀ, ਦੁਪਹਿਰਥੀਂ ਤੀਜੇ ਪਹਿਰ ਤਕ ਸਾਰੇ ਦੇਸ਼ ਵਿਚ ਹਨੇਰਾ ਹੋਗਿਆ, ਤੀਜੇ ਪਹਿਰਦੇ ਨਜ਼ਦੀਕ ਯੱਸੂ ਨੇ ਵੱਡੇ ਆਵਾਜ਼ ਨਾਲ ਪੁਕਾਰਕੇ ਆਖਿਆ "ਏਲੀ ਏਲੀ ਲਾਮਾ ਸ਼ਬਕਤਨੀ" ਅਰਥਾਤ ਹੇ ਮੇਰੇ ਈਸ਼੍ਵਰ ਹੇ ਮੇਰੇ ਈਸ਼੍ਵਰ ਤੂੰਨੇ ਕਿਉਂ ਮੈਨੂੰ ਛੱਡਿਆ ਹੈ? ਜੋ ਲੋਗ ਉੱਥੇ ਖੜੋਤੇ ਸਨ ਉਨ੍ਹਾਂ ਵਿਚੋਂ ਕਿੰਨਿਆਂ ਨੇ ਇਹ ਸੁਨਕੇ ਕਹਿਆ ਓਹ ਏਲੀਆਹ ਨੂੰ ਬੁਲਾਂਦਾ ਹੈ, ਉਨ੍ਹਾਂ ਵਿਚੋਂ ਇੱਕਨੇ ਤੁਰਤ ਦੌੜਕੇ ਇਸਪੰਜ ਲੈਕੇ ਸਿਰਕੇ ਵਿਚ ਭਿਗੋਇਆ ਅਰ ਨਲ ਉਪਰ ਰਖਕੇ ਉਸਨੂੰ ਪੀਨਨੂੰ ਦਿੱਤਾ, ਤਦ ਯੱਸੂਨੇ ਫਿਰ ਵਡੇ ਆਵਾਜ਼ ਨਾਲ ਪੁਕਾਰਕੇ ਪ੍ਰਾਣ ਤਿਆਗਿਆ॥ ਇੰਜੀਲ ਮ੦ ਪ੦ ੨੭। ਆਯਤ ੧੧। ੧੨।੧੩।੧੪।੨੨।੨੩।੨੪।੨੬।੨੭। ੨੮। ੨੯। ੩੦। ੩੧।੩੩।੩੪।੩੭।੩੮।੩੯।੪੦।੪੧।੪੨।੪੩।੪੪।੪੫ ।੪੬।੪੭।੪੮।੪੯।੫੦॥

(ਸਮੀਖਛਕ) ਹਮੇਸ਼ਾ ਯੱਸੂ ਦੇ ਨਾਲ ਉਨ੍ਹਾਂ ਦੁਸ਼ਟਾਂ ਨੇ ਬੁਰਾ ਕੰਮ ਕੀਤਾ ਪਰੰਤੁ ਯੱਸੂ ਦਾ ਭੀ ਕਸੂਰ ਹੈ, ਕਿਉਂਕਿ ਈਸ਼੍ਵਰ ਦਾ ਨਾ ਕੋਈ ਪੁਤ੍ਰ ਨਾ ਓਹ ਕਿਸੇਦਾ ਪਿਉ ਹੈ, ਕਿਉਂਕਿ ਜੇ ਓਹ ਕਿਸੇ ਦਾ ਪਿਉ ਹੋਵੇ ਤਾਂ ਕਿਸੇਦਾ ਸੌਹਰਾ, ਸਾਲਾ, ਸਾਕ ਆਦੀ ਭੀ ਹੋਵੇ, ਅਰ ਜਦ ਅਧਜਖਛ ਨੇ ਪੁਛਿਆ ਸੀ ਤਦ

ਜਿਹਾਸਰ ਸੀ ਜਵਾਬ ਦੇਣਾ ਸੀ, ਅਰ ਇਹ ਠੀਕ ਹੈ ਕਿ ਜੇਜੋ ਆਸ਼ਚਰਯ ਕੰਮ ਪਹਿਲਾਂ ਕੀਤੇ ਹੋਏ ਸੱਚੇ ਹੁੰਦੇ ਤਾਂ ਹੁਨ ਭੀ ਸੂਲੀ ਉੱਪਰੋਂ ਉਤਰ ਕੇ ਸਾਰਿਆਂਨੂੰ ਅਪਨੇ ਸ਼ਿਸ਼ ਬਨਾ ਲੈਂਦਾ, ਅਰ ਜੇਕਰ ਓਹ ਈਸ਼੍ਵਰ ਦਾ ਪੁਤ੍ਰ ਹੁੰਦਾ ਤਾਂਈਸ਼੍ਵਰ ਭੀ ਉਸਨੂੰ ਬਚਾ ਲੈਂਦਾ ਜੇਕਰ ਓਹ ਤ੍ਰਿਕਾਲਦਰਸ਼ੀ ਹੁੰਦਾ ਤਾਂ ਸਿਰਕੇ ਵਿਚ ਪਿੱਤ ਮਿਲੇ ਹੋਏ ਨੂੰ ਚੱਖਕੇ ਕਿਉਂ ਛਡਦਾ ਓਹ ਪਹਿਲਾਂ ਹੀ ਥੀਂ ਜਾਨਦਾ ਹੁੰਦਾ। ਅਰ ਜੇਕਰ ਓਹ ਕਰਾਮਾਤੀ ਹੁੰਦਾ ਤਾਂ ਪੁਕਾਰ ਪੁਕਾਰ ਕੇ ਪ੍ਰਾਣ ਕਿਉਂ ਤਿਆਗਦਾ ? ਇਸ ਥੀਂ ਜਾਨਨਾ ਚਾਹੀਏ ਕਿ ਚਾਹੇ ਕੋਈ ਕਿੰਨੀ ਹੀ ਚਤੁਰਾਈ ਕਰੇ ਪਰੰਤੂ ਅੰਤ ਵਿਚ ਸੱਚ ਸੱਚ, ਅਰ ਝੂਠ ਝੂਠ ਹੋ ਜਾਂਦਾ ਹੈ, ਇਸਥੀਂ ਏਹਭੀ ਸਿੱਧ ਹੋਇਆ ਕਿ ਯੱਸੂ ਇਕ ਉਸ ਵੇਲੇ ਦੇ ਜੰਗਲੀ ਮਨੁਸ਼ਾਂ ਵਿਚ ਕੁਝ ਅੱਛਾ ਸੀ, ਨਾ ਓਹ ਕਰਾਮਾਤੀ, ਨਾ ਈਸ਼੍ਵਰ ਦਾ ਪੁਤ੍ਰ, ਅਰ ਨਾ ਵਿਦਵਾਨ ਸੀ, ਕਿਉਂ ਕਿ ਜੇਕਰ ਅਜੇਹਾ ਹੁੰਦਾ ਤਾਂ ਅਜੇਹਾ ਓਹ ਦੁਖ ਕਿਉਂ ਭੋਗਦਾ ? ॥ ੮੭ ॥

੮੯–ਹੋਰ ਦੇਖੋ ਵਡਾ ਭੂਚਾਲ ਆਇਆ ਕਿ ਪਰਮੇਸ਼੍ਵਰ ਦਾ ਇਕ ਦੂਤ ਉਤਰਿਆ ਅਰ ਆਕੇ ਕਬਰ ਦੇ ਦਰਵੱਜੇ ਉਪਰੋਂ ਪੱਥਰ ਢਲਕਾ ਕੇ ਉਸ ਉਪਰ ਬੈਠਿਆ, ਓਹ ਇੱਥੇ ਨਹੀਂ ਹੈ, ਜਿਸ ਤਰਾਂ ਉਸ ਨੇ ਕਹਿਆ ਉਸਤਰਾਂ ਜੀ ਉਠਿਆ ਹੈ, ਜਦ ਓਹ ਉਸ ਦੇ ਸ਼ਿਸ਼ਾਂ ਨੂੰ ਖਬਰ ਜਾਂਦੀ ਸੀ ਵੇਖ ਯੱਸੂ ਉਨ੍ਹਾਂ ਨਾਲ ਆ ਮਿਲਿਆ, ਕਹਿਆ ਕਲਿਆਣ ਹੋਵੇ, ਅਰ ਉਨ੍ਹਾਂ ਨੇ ਨਜ਼ਦੀਕ ਆਕੇ ਉਸਦੇ ਪੈਰ ਪਕੜਕੇ ਉਸਨੂੰ ਮੱਥਾ ਟੇਕਿਆ ਤਦ ਯੱਸੂ ਨੇ ਕਹਿਆ ਮਤ ਡਰੋ ਜਾਕੇ ਮੇਰੇ ਭਰਾਵਾਂ ਨੂੰ ਕਹ ਦੇਵੋ ਓਹ ਗਾਲੀਲ ਨੂੰ ਜਾਨ ਅਰ ਉੱਥੇ ਓਹ ਮੈਨੂੰ ਵੇਖਨਗੇ, ਯਾਰਾਂ ਸ਼ਿਸ਼ ਗਾਲੀਲ ਨੂੰ ਉਸ ਪਹਾੜ ਵਿਚ ਗਏ ਜੋ ਯੱਸੂ ਨੇ ਉਨ੍ਹਾਂ ਨੂੰ ਦੱਸਿਆ ਸੀ ਅਰ ਉਨ੍ਹਾਂ ਨੇ ਉਸ ਨੂੰ ਵੇਖਕੇ ਉਸਨੂੰ ਮੱਥਾ ਟੇਕਿਆ, ਪਰ ਕਿੰਨਿਆਂ ਨੂੰ ਸੰਦੇਹ ਹੋਇਆ, ਯੱਸੂ ਨੇ ਉਨ੍ਹਾਂ ਪਾਸ ਆਕੇ ਉਨ੍ਹਾਂ ਨੂੰ ਕਹਿਆ ਸੁਰਗ ਵਿਚ ਅਰ ਜ਼ਮੀਨ ਉੱਪਰ ਸਾਰਾ ਅਧਿਕਾਰ ਮੈਨੂੰ ਦਿੱਤਾ ਗਿਆ ਹੈ, ਅਰ ਵੇਖੋ ਮੈਂ ਜਗਤ ਦੇ ਅੰਤ ਤਕ ਸਾਰੇ ਦਿਨ ਤੁਹਾਡੇ ਸੰਗ ਹਾਂ॥ ਇੰਜੀਲ ਮੱ॰ ਪ॰ ੨੮। ਆਯਤ ੨। ੬। ੯। ੧੦। ੧੬। ੧੭। ੧੮। ੨੦ ॥

( ਸਮੀਖਛਕ ) ਇਹ ਗੱਲ ਭੀ ਮੰਨਨ ਯੋਗ ਨਹੀਂ, ਕਿਉਂਕਿ ਸ੍ਰਿਸ਼ਟੀ ਕ੍ਰਮ ਅਰ ਵਿਦਿਆਵਿਰੁੱਧ ਹੈ, ਪਹਿਲਾਂ ਈਸ਼੍ਵਰ ਦੇ ਪਾਸ ਦੂਤਾਂ ਦਾ ਹੋਣਾ, ਉਨ੍ਹਾਂ ਨੂੰ ਜਿੱਥੇ ਤਿੱਥੇ ਭੇਜਣਾ, ਉੱਪਰ ਥੀਂ ਉਤਰਨਾ, ਕੀ, ਤਹਸੀਲਦਾਰੀ ਕਲਕਟ੍ਰੀ ਦੇ ਵਾਙਨ ਈਸ਼੍ਵਰ ਨੂੰ ਬਨਾ ਦਿੱਤਾ? ਕੀ ਉੱਸੇ ਸ਼ਰੀਰ ਨਾਲ ਸੁਰਗ ਨੂੰ ਗਿਆ ? ਅਰ ਜੀ ਉਠਿਆ, ? ਕਿਉਂਕਿ ਉਨ੍ਹਾਂ ਇਸਤ੍ਰੀਆਂ ਨੇ ਉਨ੍ਹਾਂ ਦੇ ਪੈਰ ਪਕੜ ਕੇ ਮੱਥਾ ਟੇਕਿਆ ਤਾਂ ਕੀ ਓਹੀ ਸ਼ਰੀਰ ਸੀ ? ਅਰ ਓਹ ਤਿੰਨ ਦਿਨ ਤਕ ਸੜ ਕਿਉਂ ਨਾ ਗਿਆ ? ਅਰ ਅਪਨੇ ਮੁਖਨਾਲ ਸਾਰਿਆਂ ਦਾ ਅਧਿਕਾਰੀ ਬਨਨਾ ਨਿਰੀ ਦੰਭ ਦੀ ਗੱਲ ਹੈ, ਸ਼ਿਸ਼ਾਂ ਨਾਲ ਮਿਲਨਾ, ਅਰ ਉਨ੍ਹਾਂ

ਨਾਲ ਸਾਰੀਆਂ ਗੱਲਾਂ ਕਰਨੀਆਂ ਅਸੰਭਵ ਹਨ, ਕਿਉਂਕਿ ਜੇਕਰ ਇਹ ਗੱਲਾਂ ਸੱਚ ਹੋਨ ਤਾਂ ਅੱਜਕੱਲ ਭੀ ਕੋਈ ਕਿਉਂ ਨਹੀਂ ਜੀ ਉਠਦੇ ? ਅਤੇ ਉੱਸੇ ਸ਼ਰੀਰ ਨਾਲ ਸੁਰਗ ਨੂੰ ਕਿਉਂ ਨਹੀਂ ਜਾਂਦੇ ? ॥

ਇਹ ਮੱਤੀ ਰਚਿਤ ਇੰਜੀਲ ਦਾ ਵਿਸ਼ਯ ਹੋ ਚੁੱਕਿਆ, ਹੁਨ ਮਾਰਕ ਰਚਿਤ ਇੰਜੀਲ ਦੇ ਵਿਸ਼ੇ ਵਿਚ ਲਿਖਿਆ ਜਾਂਦਾ ਹੈ ॥ ੮੮ ॥

## ਮਾਰਕ ਰਚਿਤ ਇੰਜੀਲ ।

੮੯—ਇਹ ਕੀ ਤਰਖਾਨ ਨਹੀਂ । ਇੰਜੀਲ ਮਾਰਕ ਪ੦ ੬ । ਆ੦ ੩ ।

( ਸਮੀਖਛਕ ) ਅਸਲ ਵਿਚ ਯੂਸਫ ਤਰਖਾਨ ਸੀ, ਏਸ ਵਾਸਤੇ ਈਸਾ ਭੀ ਤਰਖਾਨ ਸੀ, ਕਿੰਨੇ ਹੀ ਵਰ੍ਹੇ ਤਕ ਤਰਖਾਨ ਦਾ ਕੰਮ ਕਰਦਾ ਸੀ ਪਸ਼ਚਾਤ ਪੈਗੰਬਰ ਬਨਦਾ ਬਨਦਾ ਈਸ਼੍ਵਰ ਦਾ ਪੁਤ੍ਰ ਹੀ ਬਨ ਗਿਆ, ਅਰ ਜੰਗਲੀ ਲੋਗਾਂ ਨੇ ਬਨਾ ਲਿਆ ਤਦ ਬੜੀ ਕਾਰੀਗਰੀ ਚਲਾਈ, ਕਾਟ ਕੂਟ ਫੁਟ ਫਟ ਕਰਨਾ ਉਸਦਾ ਕੰਮ ਹੈ ॥ ੮੯ ॥

## ਲੂਕ ਰਚਿਤ ਇੰਜੀਲ ।

੯੦—ਯੱਸੂ ਨੇ ਉਸਨੂੰ ਆਖਿਆ ਤੂੰ ਮੈਨੂੰ ਚੰਗਾ ਕਿਉਂ ਕਹਿੰਦਾ ਹੈਂ ਕੋਈ ਚੰਗਾ ਨਹੀਂ ਇੱਕ ਅਰਥਾਤ ਈਸ਼੍ਵਰ । ਲੂ੦ ਪ੦ ੧੮ । ਆਯਤ ੧੯ ॥

( ਸਮੀਖਛਕ ) ਜਦ ਈਸਾ ਹੀ ਇਕ ਅਦ੍ਵਿਤੀਯ ਈਸ਼੍ਵਰ ਕਹਿੰਦਾ ਹੈ ਤਾਂ ਈਸਾਈਆਂ ਨੇ ਪਵਿਤ੍ਰ ਆਤਮਾ ਪਿਉ ਅਰ ਪੁਤ੍ਰ ਤਿਨ ਕਿੱਥੋਂ ਥੀਂ ਬਨਾ ਦਿੱਤੇ ? ॥ ੯੦ ॥

੯੧—ਤਦ ਉਸਨੂੰ ਹੇਰੋਦ ਦੇ ਪਾਸ ਭੇਜਿਆ, ਹੇਰੋਦ ਯੱਸੂ ਨੂੰ ਵੇਖਕੇ ਬਹੁਤ ਖੁਸ਼ ਹੋਇਆ, ਕਿਉਂਕਿ ਓਹ ਉਸਨੂੰ ਬਹੁਤ ਦਿਨਥੀਂ ਵੇਖਨਾ ਚਾਹੁੰਦਾ ਸੀ ਏਸਵਾਸਤੇ ਕਿ ਉਸਦੇ ਵਿਸ਼ੇ ਵਿਚ ਬਹੁਤ ਸਾਰੀਆਂ ਗੱਲਾਂ ਸੁਨੀਆਂ ਸਨ, ਅਰ ਉਸਦਾ ਕੁਝ ਆਸ਼ਚਰਯ ਕੰਮ ਵੇਖਨ ਦੀ ਉਸਨੂੰ ਆਸ਼ਾ ਹੋਈ, ਉਸਨੇ ਉਸਥੀਂ ਬਹੁਤ ਸਾਰੀਆਂ ਗੱਲਾਂ ਪੁੱਛੀਆਂ ਪਰੰਤੂ ਉਸਨੇ ਉਸਨੂੰ ਕੁਝ ਉੱਤਰ ਨਾ ਦਿੱਤਾ ॥ ਲੂਕ੦ ਪ੦ ੨੬ । ਆਯਤ ੮ । ੯ ॥

( ਸਮੀਖਛਕ ) ਇਹ ਗੱਲ ਮੱਤੀਰਚਿਤ ਵਿੱਚ ਨਹੀਂ ਹੈ, ਏਸ ਵਾਸਤੇ ਇਹ ਉਗਾਹ ਵਿਗੜ ਗਏ, ਕਿਉਂਕਿ ਉਗਾਹ ਇੱਕੋ ਜਿਹੇ ਹੋਨੇ ਚਾਹੀਏ ਅਰ ਜੇਕਰ ਈਸਾ ਚਤੁਰ ਅਰ ਕਰਾਮਾਤੀ ਹੁੰਦਾ, ਤਾਂ ( ਹੇਰੋਦ ) ਨੂੰ ਜਵਾਬ ਦਿੰਦਾ ਅਰ ਕਰਾਮਾਤ ਭੀ ਵਿਖਾਂਦਾ, ਏਸਥੀਂ ਮਲੂਮ ਹੁੰਦਾਹੈ ਕਿ ਈਸਾ ਵਿਚ ਵਿੱਦਿਆ ਅਰ ਕਰਾਮਾਤ ਕੁਝ ਭੀ ਨਾ ਸੀ ॥ ੯੧ ॥

# ਯੋਹਨ ਰਚਿਤ ਸੁਸਮਾਚਾਰ।

੯੨—ਆਦਿ ਵਿਚ ਵਚਨ ਸੀ ਅਰ ਵਚਨ ਈਸ਼੍ਵਰ ਦੇ ਸੰਗ ਸੀ, ਅਰ ਵਚਨ ਈਸ਼੍ਵਰ ਸੀ। ਓਹ ਆਦਿ ਵਿਚ ਈਸ਼੍ਵਰ ਦੇ ਸੰਗ ਸੀ। ਸਬ ਕੁਝ ਉਸਦੇ ਦੁਆਰਾ ਰਚਿਆ ਗਿਆ, ਅਰ ਜੋ ਕੁਝ ਬਨਾਇਆ ਗਿਆ ਹੈ ਕੁਝ ਭੀ ਉਸ ਬਿਨਾ ਨਹੀਂ ਬਨਾਇਆ ਗਿਆ। ਉਸ ਵਿਚ ਜੀਵਨ ਸੀ ਅਰ ਓਹ ਜੀਵਨ ਮਨੁਸ਼ਾਂ ਦਾ ਚਾਨਨਾ ਸੀ। ਪ੦ ੧। ਆਯਤ ੧। ੨। ੩। ੪॥

(ਸਮੀਖਛਕ) ਆਦਿ ਵਿਚ ਵਚਨ ਬਿਨਾ ਕਹਿਨ ਵਾਲੇ ਦੇ ਨਹੀਂ ਹੋਸਕਦਾ, ਅਰ ਜੇਕਰ ਵਚਨ ਈਸ਼੍ਵਰ ਦੇ ਸੰਗ ਸੀ ਤਾਂ ਇਹ ਕਹਨਾ ਨਿਰਥਾ ਹੋਇਆ ਅਰ ਵਚਨ ਈਸ਼੍ਵਰ ਕਦੀ ਨਹੀਂ ਹੋ ਸਕਦਾ, ਕਿਉਂਕਿ ਜਦ ਓਹ ਆਦਿ ਵਿਚ ਈਸ਼੍ਵਰ ਦੇ ਸੰਗਸੀ ਤਾਂ ਪਹਿਲਾ ਵਚਨ ਵਾ ਈਸ਼੍ਵਰਸੀ ਇਹ ਨਹੀਂ ਬਨ ਸਕਦਾ, ਵਚਨ ਦੇ ਦੁਾਰਾ ਸ੍ਰਿਸ਼ਟੀ ਕਦੀ ਨਹੀਂ ਹੋ ਸਕਦੀ ਜਦ ਤਕ ਉਸਦਾ ਕਾਰਣ ਨਾ ਹੋਵੇ, ਅਰ ਵਚਨ ਦੇ ਬਿਨਾ ਭੀ ਚੁਪ ਚਾਪ ਰਹਿਕੇ ਕਰਤਾ ਸ੍ਰਿਸ਼ਟੀ ਕਰ ਸਕਦਾ ਹੈ, ਜੀਵਨ ਕਿਸ ਵਿਚ, ਵਾ ਕੀ ਸੀ ਏਸ ਵਚਨਥੀਂ ਜੀਵ ਅਨਾਦੀ ਮੰਨੋਗੇ ? ਜੇਕਰ ਅਨਾਦੀ ਹਨ ਤਾਂ ਆਦਮ ਦੀਆਂ ਨਾਸਾਂ ਵਿਚ ਸੁਆਸ ਫੂਕਨਾ ਆਦੀ ਝੂਠਾ ਹੋਇਆ, ਅਰ ਕੀ ਜੀਵਨ ਮਨੁਸ਼ਾਂ ਹੀ ਦਾ ਚਾਨਨਾ ਹੈ ਪਸ਼ੂ ਆਦੀ ਦਾ ਨਹੀਂ॥ ੯੨॥

੯੩—ਅਰ ਸੰਧਿਆ ਦੇ ਵੇਲੇ ਵਿਚ ਜਦ ਸ਼ੈਤਾਨ 'ਸ਼ਿਮੋਨ' ਦੇ ਪੁਤ੍ਰ ਯਹੂਦਾਹ ਇਸਕਰਯੋਤੀ ਦੇ ਮਨ ਵਿਚ ਉਸਨੂੰ ਪਕੜਵਾਨ ਦੀ ਸਲਾਹ ਪਾ ਚੁੱਕਿਆ ਸੀ। ਯੋ੦। ਪ੦ ੧੩। ਆਯਤ ੨॥

(ਸਮੀਖਛਕ) ਇਹ ਗੱਲ ਸੱਚ ਨਹੀਂ ਕਿਉਂਕਿ ਜਦ ਕੋਈ ਈਸਾਈ-ਆਂ ਥੀਂ ਪੁੱਛੇਗਾ ਕਿ ਸ਼ੈਤਾਨ ਸਾਰਿਆਂ ਨੂੰ ਬਹਕਾਂਦਾ ਹੈ ਤਾਂ ਸ਼ੈਤਾਨ ਨੂੰ ਕੌਨ ਬਹਕਾਂਦਾ ਹੈ ? ਜੇਕਰ ਆਖੋ ਕਿ ਸ਼ੈਤਾਨ ਅਪਨੇ ਆਪ ਬਹਕਦਾ ਹੈ ਤਾਂ ਮਨੁੱਸ਼ ਭੀ ਅਪਨੇ ਆਪ ਬਹਕ ਸੱਕਦੇ ਹਨ ਫਿਰ ਸ਼ੈਤਾਨ ਦਾ ਕੀ ਕੰਮ ? ਅਰ ਜੇਕਰ ਸ਼ੈਤਾਨ ਦਾ ਬਨਾਨੇ ਅਰ ਬਹਕਾਨੇ ਵਾਲਾ ਪਰਮੇਸ਼੍ਵਰ ਹੈ ਤਾਂ ਓਹੀ ਸ਼ੈਤਾਨ ਦਾ ਸ਼ੈਤਾਨ ਈਸਾਈਆਂ ਦਾ ਈਸ਼੍ਵਰ ਠਹਰਿਆ, ਪਰਮੇਸ਼੍ਵਰ ਹੀ ਨੇ ਸਾਰਿਆਂ ਨੂੰ ਉਸਦੇ ਦੁਆਰਾ ਬਹਕਾਇਆ, ਭਲਾ ਅਜੇਹੇ ਕੰਮ ਈਸ਼੍ਵਰ ਦੇ ਹੋ ਸਕਦੇ ਹਨ? ਸੱਚ ਤਾਂ ਇਹੀ ਹੈ ਕਿ ਇਹ ਪੁਸਤਕ ਈਸਾਈਆਂ ਦਾ ਅਰ ਈਸਾ ਈਸ਼੍ਵਰ ਦਾ ਪੁਤ੍ਰ ਜਿਨ੍ਹਾਂ ਨੇ ਬਨਾਏ ਓਹ ਸ਼ੈਤਾਨ ਹੋਨ ਤਾਂ ਹੋਨ ਕਿੰਤੂ ਨਾ ਇਹ ਈਸ਼੍ਵਰ ਕ੍ਰਿਤ ਪੁਸਤਕ ਨਾ ਏਸ ਵਿਚ ਕਹਿਆ ਈਸ਼੍ਵਰ ਅਰ ਨਾ ਈਸਾ ਈਸ਼੍ਵਰ ਦਾ ਪੁਤ੍ਰ ਹੋ ਸੱਕਦਾ ਹੈ॥ ੯੩॥

੯੪–ਤੁਹਾਡਾ ਮਨ ਵਿਆਕੁਲ ਨਾ ਹੋਵੇ, ਈਸ਼੍ਵਰ ਉਪਰ ਵਿਸ਼੍ਵਾਸ ਕਰੋ ਅਰ ਮੇਰੇ ਉਪਰ ਵਿਸ਼੍ਵਾਸ ਕਰੋ। ਮੇਰੇ ਪਿਤਾ ਦੇ ਘਰ ਵਿਚ ਬਹੁਤ ਸਾਰੇ ਰਹਨੇ ਦੇ ਸਥਾਨ ਹਨ, ਨਹੀਂ ਤਾਂ ਮੈਂ ਤੁਹਾਨੂੰ ਕਹਿੰਦਾ ਮੈਂ ਤੁਹਾਡੇ ਵਾਸਤੇ ਸਥਾਨ ਤਿਆਰ ਕਰਨ ਜਾਂਦਾ ਹਾਂ। ਅਰ ਜੋ ਮੈਂ ਜਾਕੇ ਤੁਹਾਡੇ ਵਾਸਤੇ ਸਥਾਨ ਤਿਆਰ ਕਰਾਂ ਤਾਂ ਫਿਰ ਆਕੇ ਤੁਹਾਨੂੰ ਅਪਨੇ ਪਾਸ ਲੈ ਜਾਵਾਂਗਾ ਕਿ ਜਿੱਥੇ ਮੈਂ ਰਹਾਂ ਉਥੇ ਤੁਸੀਂ ਭੀ ਰਹੋ। ਯੱਸੂ ਨੇ ਉਸਨੂੰ ਕਹਿਆ ਮੈਂ ਹੀ ਰਸਤਾ ਅਰ ਸਚ, ਅਰ ਜੀਵਨ ਹਾਂ, ਬਿਨਾ ਮੇਰੇ ਦ੍ਵਾਰਾ ਕੋਈ ਪਿਤਾ ਦੇ ਪਾਸ ਨਹੀਂ ਪਹੁੰਚਦਾ ਹੈ। ਜੇਕਰ ਤੁਸੀਂ ਮੈਨੂੰ ਜਾਨਦੇ ਤਾਂ ਮੇਰੇ ਪਿਤਾ ਨੂੰ ਭੀ ਜਾਨਦੇ॥ ਯੋਹੱਨਾ ਪਰਵ ੧੪। ਆਯਤ ੧।੨।੩।੪।੬।੭॥

(ਸਮੀਖਛਕ) ਹੁਨ ਦੇਖੋ! ਇਹ ਈਸਾ ਦੇ ਵਚਨ ਕੀ ਪੋਪ ਲੀਲਾ ਥੀਂ ਘਟ ਹਨ? ਜੇਕਰ ਅਜੇਹਾ ਪ੍ਰਪੰਚ ਨਾ ਰਚਦਾ ਤਾਂ ਉਸਦੇ ਮਤ ਵਿਚ ਕੌਨ ਫਸਦਾ, ਕੀ ਈਸਾ ਨੇ ਅਪਨੇ ਪਿਤਾ ਨੂੰ ਠੇਕੇ ਵਿਚ ਲੈ ਲੀਤਾ ਹੈ? ਅਰ ਜੇਕਰ ਓਹ ਈਸਾ ਦੇ ਵਸ਼ ਹੈ ਤਾਂ ਪਰਾਧੀਨ ਹੋਨ ਥੀਂ ਓਹ ਈਸ਼੍ਵਰ ਹੀ ਨਹੀਂ, ਕਿਉਂਕਿ ਈਸ਼੍ਵਰ ਕਿਸੇ ਦੀ ਸਫਾਰਸ਼ ਨਹੀਂ ਸੁਨਦਾ, ਕੀ ਈਸਾ ਦੇ ਪਹਿਲਾਂ ਕੋਈ ਭੀ ਈਸ਼੍ਵਰ ਨੂੰ ਨਹੀਂ ਪ੍ਰਾਪਤ ਹੋਇਆ ਹੋਵੇਗਾ? ਅਜੇਹਾ ਜਗਹ ਆਦੀ ਦਾ ਲੋਭ ਨਾ ਦਿੰਦਾ, ਅਰ ਜੋ ਅਪਨੇ ਮੁਖ ਥੀਂ ਆਪ ਮਾਰਗ ਸੱਚਾ ਅਰ ਜੀਵਨ ਬਨਦਾ ਹੈ ਓਹ ਸਬ ਤਰਾਂ ਨਾਲ ਦੰਭੀ ਕਹਾਂਦਾ ਹੈ॥ ਏਸ ਥੀਂ ਇਹ ਗੱਲ ਸੱਚੀ ਕਦੀ ਨਹੀਂ ਹੋ ਸਕਦੀ॥੯੪॥

੯੫–ਮੈਂ ਤੁਹਾਨੂੰ ਸਚ ਸਚ ਕਹਿਨਾ ਹਾਂ ਜੋ ਮੇਰੇ ਉੱਪਰ ਵਿਸ਼੍ਵਾਸ ਕਰੇ ਜੇਹੜੇ ਕੰਮ ਮੈਂ ਕਰਨਾਂ ਹਾਂ ਉਨਾਂ ਨੂੰ ਓਹ ਭੀ ਕਰੇਗਾ, ਅਰ ਇਨਾਂ ਥੀਂ ਬੜੇ ਕੰਮ ਕਰੇਗਾ॥ ਯੋਹੱਨਾ ਪਰਵ ੧੪। ਆਯਤ ੧੨॥

(ਸਮੀਖਛਕ) ਹੁਨ ਦੇਖੋ! ਜੇ ਈਸਾਈ ਲੋਗ ਈਸਾ ਉੱਪਰ ਪੂਰਾ ਵਿਸ਼੍ਵਾਸ ਰਖਦੇ ਹਨ, ਉਸੇ ਤਰਾਂ ਮੁਰਦੇ ਜਿਵਾਨੇ ਆਦੀ ਕੰਮ ਕਿਉਂ ਨਹੀਂ ਕਰ ਸੱਕਦੇ? ਅਰ ਜੋ ਵਿਸ਼੍ਵਾਸ ਥੀਂ ਭੀ ਆਸ਼ਚਰਯ ਕੰਮ ਨਹੀਂ ਕਰ ਸਕਦੇ ਤਾਂ ਈਸਾ ਨੇ ਭੀ ਆਸ਼ਚਰਯ ਕੰਮ ਨਹੀਂ ਕੀਤੇ ਸਨ, ਅਜੇਹਾ ਨਿਸ਼ਚੇ ਕਰਕੇ ਜਾਨਨਾ ਚਾਹੀਏ, ਕਿਉਂਕਿ ਆਪ ਈਸਾ ਭੀ ਕਹਿੰਦਾ ਹੈ ਕਿ ਤੁਸੀਂ ਭੀ ਆਸ਼-ਚਰਯ ਕੰਮ ਕਰੋਗੇ, ਤਾਂ ਭੀ ਏਸ ਵੇਲੇ ਈਸਾਈ ਕੋਈ ਇਕ ਭੀ ਨਹੀਂ ਕਰ ਸਕਦਾ ਤਾਂ ਕਿਸਦੇ ਹਿਰਦੇ ਦੀਆਂ ਅੱਖਾਂ ਫੁਟ ਗਈਆਂ ਹਨ ਓਹ ਈਸਾ ਨੂੰ ਮੁਰਦੇ ਜਿਵਾਨੇ ਆਦੀ ਦਾ ਕੰਮ ਕਰਨ ਵਾਲਾ ਮੰਨ ਲਵੇ॥ ੯੫॥

੯੬–ਜੋ ਅਦ੍ਵੈਤ, ਸੱਤ ਈਸ਼੍ਵਰ ਹੈ॥ ਯੋ० ਪਰਵ ੧੭ ।ਆਯਤ ੩॥

(ਸਮੀਖਛਕ) ਜਦ ਅਦ੍ਵੈਤ ਇੱਕ ਈਸ਼੍ਵਰ ਹੈ ਤਾਂ ਈਸਾਈਆਂ ਦਾ ਤ੍ਰਿੰਨ ਕਹਨਾ ਸਭ ਤਰਾਂ ਨਾਲ ਝੂਠਾ ਹੈ॥ ੯੬॥

ਇਸੇ ਤਰਾਂ ਬਹੁਤ ਠਿਕਾਨੇ ਇੰਜੀਲ ਵਿਚ ਝੂਠੀਆਂ ਗੱਲਾਂ ਭਰੀਆਂ ਹਨ॥

## ਯੋਹਨ ਦੇ ਪ੍ਰਕਾਸ਼ਿਤ ਵਾਕ।

ਹੁਨ ਯੋਹਨ ਦੀਆਂ ਆਸ਼ਚਰਯ ਗੱਲਾਂ ਸੁਨੋ :—

੯੭–ਅਰ ਅਪਨੇ ਅਪਨੇ ਸਿਰ ਉੱਪਰ ਸੋਨੇ ਦੇ ਮੁਕਟ ਦਿਤੇ ਹੋਏ ਸਨ, ਅਰ ਸੱਤ ਅੱਗਦੇ ਦੀਵੇ ਸਿੰਘਾਸਨ ਦੇ ਅੱਗੇ ਜਗਦੇ ਸਨ, ਸੋ ਈਸ਼੍ਵਰ ਦੇ ਸੱਤ ਆਤਮਾਂ ਹਨ। ਅਰ ਸਿਘਾਸਨ ਦੇ ਅਗੇ ਕੱਚ ਦਾ ਸਮੁੰਦ੍ਰ ਹੈ ਅਰ ਸਿੰਘਾਸਨ ਦੇ ਆਸ ਪਾਸ ਚਾਰ ਪ੍ਰਾਣੀ ਹਨ ਜੋ ਅਗੋਂ ਪਿਛੋਂ ਅੱਖਾਂ ਨਾਲ ਭਰੇ ਹੋਏ ਹਨ। ਯੋ੦ ਪ੍ਰ੦ ਪਰਵ ੪ ਆਯਤ ੪। ੫। ੬॥

(ਸਮੀਖਛਕ) ਹੁਨ ਦੇਖੋ! ਇਕ ਨਗਰ ਦੇ ਬਰਾਬਰ ਈਸਾਈਆਂ ਦਾ ਸ੍ਵਰਗ ਹੈ ਅਰ ਇਨਾਂ ਦਾ ਈਸ਼੍ਵਰ ਭੀ ਦੀਵੇ ਦੇ ਵਾਙਨ ਅੱਗ ਹੈ, ਅਰ ਸੋਨੇ ਦਾ ਮੁਕਟ ਆਦੀ ਗਹਿਣੇ ਪਾਨੇ ਅਰ ਅੱਗੇ ਪਿਛੇ ਅੱਖਾਂ ਦਾ ਹੋਨਾ ਨਹੀਂ ਬਨਦਾ ਹੈ, ਇਨਾਂ ਗੱਲਾਂ ਨੂੰ ਕੌਨ ਮੰਨ ਸੱਕਦਾ ਹੈ? ਅਰ ਉੱਥੇ ਸ਼ੇਰ ਆਦੀ ਚਾਰ ਪਸ਼ੂ ਲਿਖੇ ਹਨ॥ ੯੭॥

੯੮–ਅਰ ਮੈਂਨੇ ਸਿੰਘਾਸਨ ਉਪਰ ਬੈਠਨ ਵਾਲੇ ਦੇ ਸੱਜੇ ਹੱਥ ਵਿਚ ਇਕ ਪੁਸਤਕ ਦੇਖਿਆ ਜੋ ਅੰਦਰ ਅਰ ਪਿੱਠ ਉੱਪਰ ਲਿਖਿਆ ਹੋਇਆ ਸੀ, ਅਰ ਸਤਾਂ ਮੋਹਰਾਂ ਨਾਲ ਉਸ ਉਪਰ ਛਾਪ ਦਿੱਤੀ ਹੋਈ ਸੀ, ਇਹ ਪੁਸਤਕ ਖੋਲਨ ਅਰ ਉਸਦੀ ਛਾਪ ਤੋੜਨ ਦੇ ਯੋਗ ਕਿਹੜਾ ਹੈ? ਅਰ ਨਾ ਸ੍ਵਰਗ ਵਿਚ ਨਾ ਪ੍ਰਿਥਿਵੀ ਉੱਪਰ, ਨਾ ਪ੍ਰਿਥਿਵੀ ਦੇ ਹੇਠਾਂ ਕੋਈ ਓਹ ਪੁਸਤਕ ਖੋਲ, ਅਥਵਾ ਉਸਨੂੰ ਦੇਖ ਸਕਦਾ ਸੀ, ਅਰ ਮੈਂ ਬਹੁਤ ਰੋਨ ਲੱਗਾ, ਏਸ ਵਾਸਤੇ ਕਿ ਪੁਸਤਕ ਖੋਲਨ ਅਰ ਪੜ੍ਹਨ ਅਥਵਾ ਉਸਨੂੰ ਦੇਖਨ ਦੇ ਯੋਗ ਕੋਈ ਨਹੀਂ ਮਿਲਿਆ॥ ਯੋ੦ ਪ੍ਰ੦ ਪਰਵ ੫। ਆਯਤ ੧। ੨। ੩। ੪॥

(ਸਮੀਖਛਕ) ਹੁਨ ਵੇਖੋ! ਈਸਾਈਆਂ ਦੇ ਸ੍ਵਰਗ ਵਿਚ ਸਿੰਘਾਸਨ ਅਰ ਮਨੁਸ਼ਾਂ ਦਾ ਠਾਠ ਅਰ ਪੁਸਤਕ ਕਈਆਂ ਮੋਹਰਾਂ ਨਾਲ ਬੰਨ੍ਹਿਆ ਹੋਇਆ, ਜਿਸਨੂੰ ਖੋਲਨ ਆਦੀ ਕੰਮ ਕਰਨ ਵਾਲਾ ਸ੍ਵਰਗ ਅਰ ਪ੍ਰਿਥਿਵੀ ਉੱਪਰ ਕੋਈ ਨਹੀਂ ਮਿਲਿਆ, ਯੋਹਨ ਦਾ ਰੋਨਾ, ਅਰ ਪਿੱਛੋਂ ਇਕ ਬੁੱਢੇ ਨੇ ਆਖਿਆ ਕਿ ਓਹੀ ਈਸਾ ਖੋਲਨ ਵਾਲਾ ਹੈ, ਮਤਲਬ ਇਹ ਕਿ ਜਿਸਦਾ ਵਿਵਾਹ ਉਸਦੇ ਗੀਤ, ਵੇਖੋ ਈਸਾ ਹੀ ਦੇ ਉੱਪਰ ਸਬ ਮਹਾਤਮ ਝੁਕਾਏ ਜਾਂਦੇ ਹਨ, ਪਰੰਤੂ ਇਹ ਗੱਲਾਂ ਨਿਰੀਆਂ ਕਹਿਨ ਮਾਤ੍ਰ ਹਨ॥ ੯੮॥

੯੯–ਅਰ ਮੈਂਨੇ ਨਜ਼ਰ ਕੀਤੀ ਅਰ ਵੇਖੋ ਸਿੰਘਾਸਨ ਦੀ ਵੱਲ ਚਾਰ ਪ੍ਰਾਣੀਆਂ ਦੇ ਵਿਚਕਾਰ ਅਰ ਵੱਡਿਆਂ ਦੇ ਵਿਚ ਇੱਕ ਮੇਮਨਾ ਜਿਹਾ ਬਧਾਂ

ਕੀਤਾ ਹੋਇਆ ਖਲੋਤਾ ਹੈ ? ਜਿਸਦੇ ਸੱਤਸਿੰਗ ਅਰ ਸੱਤ ਅੱਖਾਂ ਹਨ, ਜੋ ਸਾਰੀ ਪ੍ਰਿਥਿਵੀ ਵਿਚ ਭੇਜੇ ਹੋਏ ਈਸ਼੍ਵਰ ਦੇ ਸੱਤੇ ਆਤਮਾ ਹਨ॥ ਯੋ੦ ਪ੍ਰ੦। ਪਰਵ ੫। ਆਯਤ ੬॥

(ਸਮੀਖਛਕ) ਹੁਨ ਵੇਖੋ! ਏਸ ਯੋਹਨ ਦੇ ਸੁਪਨੇ ਦਾ ਮਨੋਰਾਜ, ਉਸ ਸ੍ਵਰਗ ਦੇ ਵਿਚ ਸਾਰੇ ਈਸਾਈ, ਅਰ ਚਾਰ ਪਸ਼ੂ ਤਥਾ ਈਸਾ ਭੀ ਹੈ ਹੋਰ ਕੋਈ ਨਹੀਂ ਇਹ ਬੜੀ ਆਸ਼ਚਰਯ ਦੀਗੱਲ ਹੋਈ ਕਿ ਇੱਥੇ ਤਾਂ ਈਸਾ ਦੀਆਂ ਦੋ ਅੱਖਾਂ ਸਨ ਅਰ ਸਿੰਗ ਦਾ ਨਾਮ ਭੀ ਨਹੀਂ, ਅਰ ਸ੍ਵਰਗ ਵਿਚ ਜਾਕੇ ਸੱਤ ਸਿੰਗ ਅਰ ਸੱਤ ਅੱਖਾਂ ਵਾਲਾ ਹੋਇਆ, ਅਰ ਓਹ ਸੱਤ ਈਸ਼੍ਵਰ ਦੇ ਆਤਮਾ ਈਸਾ ਦੇ ਸਿੰਗ ਅਰ ਅੱਖਾਂ ਬਨ ਗਈਆਂ ਸਨ ! ਹਾਏ ! ਅਜੇਹੀਆਂ ਗੱਲਾਂ ਨੂੰ ਈਸਾਈਆਂ ਨੇ ਕਿਉਂ ਮੰਨ ਲਿਆ ? ਭਲਾ ਕੁਝ ਤਾਂ ਬੁਧੀ ਲਿਆਉਂਦੇ॥੯੯॥

੧੦੦-ਅਰ ਜਦ ਉਸਨੇ ਪੁਸਤਕ ਲਿਆ ਤਦ ਚਾਰੇ ਪ੍ਰਾਣੀ ਅਰ ਚਹੀ ੨੪ ਬ੍ਰਿਧ ਮੇਂਮਨੇ ਦੇ ਅੱਗੇ ਡਿੱਗ ਪਏ, ਅਰ ਹਰ ਇਕ ਦੇ ਪਾਸ ਬੀਨ ਸੀ ਅਰ ਧੂਪ ਦੇ ਭਰੇ ਹੋਏ ਸੋਨੇ ਦੇ ਪਿਆਲੇ ਜੋ ਪਵਿਤ੍ਰ ਲੋਗਾਂ ਦੀ ਪ੍ਰਾਰਥਨਾ ਹਨ। ਯੋ੦ ਪ੍ਰ੦। ਪਰਵ ੫। ਆਯਤ ੮॥

(ਸਮੀਖਛਕ) ਭਲਾ ਜਦ ਈਸਾ ਸ੍ਵਰਗ ਵਿਚ ਨਾ ਹੋਵੇਗਾ ਤਦ ਇਹ ਵਿਚਾਰੇ ਧੂਪ, ਦੀਪ, ਨੈਵੇਦ, ਆਰਤੀ ਆਦੀ ਪੂਜਾ ਕਿਸ ਦੀ ਕਰਦੇ ਹੋਣਗੇ? ਅਰ ਇੱਥੇ ਪ੍ਰੋਟਸ੍ਟੇਂਟ ਈਸਾਈ ਲੋਗ ਬੁੱਤਪਰਸਤੀ (ਮੂਰਤੀਪੂਜਾ) ਨੂੰ ਖੰਡਨ ਕਰਦੇ ਹਨ, ਅਰ ਇਨ੍ਹਾਂਦਾ ਸ੍ਵਰਗ ਬੁੱਤਪਰਸਤੀ ਦਾ ਘਰ ਬਨ ਰਿਹਾਹੈ।੧੦੦

੧੦੧-ਅਰ ਜਦ ਮੇਮਨੇ ਨੇ ਛਾਪਾਂ ਵਿਚੋਂ ਇੱਕ ਨੂੰ ਖੋਲਿਆ ਤਦ ਮੈਨੇ ਨਜ਼ਰ ਕੀਤੀ ਚਹੁੰ ਪ੍ਰਾਣੀਆਂ ਵਿਚੋਂ ਇੱਕ ਨੂੰ ਜਿਸਤਰਾਂ ਬੱਦਲ ਗੱਜਨ ਦੇ ਆਵਾਜ਼ ਨੂੰ ਇਹ ਕਹਿੰਦੇ ਸੁਣਿਆਂ ਕਿ ਆ ਅਹ ਵੇਖ, ਅਰ ਮੈਂਨੇ ਨਜ਼ਰ ਕੀਤੀ, ਅਰ ਵੇਖੋ ਇਕ ਚਿੱਟਾ ਘੋੜਾ ਹੈ ਅਰ ਜੋ ਉਸ ਉੱਪਰ ਬੈਠਾ ਹੈ ਉਸ ਪਾਸ ਧਨੁਸ਼ ਹੈ, ਅਰ ਉਸਨੂੰ ਮੁਕਟ ਦਿੱਤਾ ਗਿਆ, ਅਰ ਉਹ ਜੈ ਕਰਦਾ ਹੋਇਆ ਅਰ ਜੈ ਕਰਨ ਨੂੰ ਨਿਕਲਿਆ। ਅਰ ਜਦ ਉਸਨੇ ਦੂਜੀ ਮੋਹਰ ਖੋਲੀ ਦੂਜਾ ਘੋੜਾ ਜੋ ਲਾਲ ਸੀ ਨਿਕਲਿਆ, ਉਸਨੂੰ ਇਹ ਦਿੱਤਾ ਗਿਆ ਕਿ ਪ੍ਰਿਥਿਵੀ ਉੱਪਰੋਂ ਮੇਲ ਉਠਾ ਦੇਵੇ। ਅਰ ਜਦ ਉਸਨੇ ਤੀਜੀ ਮੋਹਰ ਖੋਲੀ ਵੇਖੋ ਇਕ ਕਾਲਾ ਘੋੜਾ ਹੈ। ਅਰ ਜਦ ਉਸਨੇ ਚੌਥੀ ਮੋਹਰ ਖੋਲੀ ਅਰ ਵੇਖੋ ਇਕ ਪੀਲਾਸਾ ਘੋੜਾ ਹੈ। ਅਰ ਜੋ ਉਸ ਉੱਪਰ ਬੈਠਾ ਹੈ ਉਸਦਾ ਨਾਉਂ ਮੌਤ ਹੈ ਇਤਿਆਦੀ॥ ਯੋ੦ ਪ੍ਰ੦ ਪ੦ ੬। ਆ੦ ੧।੨।੩।੪।੫।੭।੮॥

(ਸਮੀਖਛਕ) ਹੁਨ ਵੇਖੋ! ਇਹ ਪੁਰਾਣਾਂ ਥੀਂ ਭੀ ਵਧੀਕ ਝੂਠੀ ਲੀਲਾ ਹੈ ਵਾ ਨਹੀਂ ? ਭਲਾ ਪੁਸਤਕਾਂ ਦੇ ਬੰਧਨਾਂ ਦੇ ਮੋਹਰਾਂ ਦੇ ਅੰਦਰ ਘੋੜੇ ਸਵਾਰ ਕੀਕਨ ਰਹ ਸਕਨਗੇ? ਇਹ ਸੁਪਨੇ ਦਾ ਬਰੜਾਨਾ ਜਿਨ੍ਹਾਂ ਨੇ ਏਸਨੂੰ ਭੀ ਸੱਚ

ਮੰਨਿਆਂ ਹੈ ਉਨ੍ਹਾਂ ਵਿਚ ਅਵਿਦਿਆ ਜਿੰਨੀ ਕਹੀਏ ਉੱਨੀਹੀ ਥੋੜੀ ਹੈ ॥੧੦੧

੧੦੨–ਅਰ ਇਹ ਬੜੇ ਆਵਾਜ਼ ਨਾਲ ਪੁਕਾਰਦੇ ਸਨ ਕਿ ਹੇ ਸ੍ਵਾਮੀ ਪਵਿਤ੍ਰ ਅਰ ਸੱਚ ਕਿੱਥੋਂ ਤਕ ਤੂੰ ਨਿਆਯ ਨਹੀਂ ਕਰਦਾ ਹੈਂ ਅਰ ਪ੍ਰਿਥਿਵੀ ਦੇ ਰਹਿਨ ਵਾਲਿਆਂ ਥੀਂ ਸਾਡੇ ਲਹੂ ਦਾ ਬਦਲਾ ਨਹੀਂ ਲੈਨਾ ਹੈਂ, ਅਰ ਹਰ ਇਕ ਨੂੰ ਊਜਲਾ ਕਪੜਾ ਦਿੱਤਾ ਗਿਆ, ਅਰ ਉਨ੍ਹਾਂ ਨੂੰ ਆਖਿਆ ਗਿਆ ਕਿ ਜਦ ਤਕ ਤੁਹਾਡੇ ਸੰਗੀ ਟਹਲੀਏ ਭੀ, ਅਰ ਤੁਹਾਡੇ ਭਰਾ ਜੋ ਤੁਹਾਡੇ ਵਾਙਨ ਮਾਰੇ ਜਾਨੇ ਉੱਪਰ ਹਨ ਪੂਰੇ ਨਾ ਹੋਨ ਤਦ ਤਕ ਹੋਰ ਥੋੜੀ ਦੇਰ ਸਹਾਰਾ ਕਰੋ॥ ਯੋ੦ ਪ੍ਰ੦ ਪਰਵ ੬। ਆਯਤ ੧੦। ੧੧ ॥

(ਸਮੀਖਛਕ) ਜੋ ਕੋਈ ਈਸਾਈ ਹੋਨਗੇ ਓਹ ਦੌਰੇਸਪੁਰਦ ਹੋਕੇ ਅਜੇਹਾ ਨਿਆਯ ਕਰਾਨ ਦੇ ਵਾਸਤੇ ਰੋਇਆ ਕਰਨਗੇ, ਜੋ ਵੇਦਮਾਰਗ ਦਾ ਅੰਗੀਕਾਰ ਕਰੇਗਾ ਉਸਦੇ ਨਿਆਯ ਹੋਨ ਵਿਚ ਕੁਝ ਭੀ ਢਿੱਲ ਨਾ ਹੋਵੇਗੀ। ਈਸਾਈਆਂ ਪਾਸੋਂ ਪੁੱਛਨਾ ਚਾਹੀਏ ਕੀ ਈਸ਼੍ਵਰ ਦੀ ਕਚੈਹਰੀ ਅੱਜਕੱਲ ਬੰਦ ਹੈ? ਅਰ ਨਿਆਯ ਦਾ ਕੰਮ ਨਹੀਂ ਹੁੰਦਾ? ਨਿਆਯ ਕਰਨ ਵਾਲੇ ਨਿਕੰਮੇ ਬੈਠੇ ਹਨ? ਤਾਂ ਕੁਝ ਭੀ ਠੀਕ ਠੀਕ ਉੱਤਰ ਨਾ ਦੇਸੱਕਨਗੇ, ਅਰ ਇਨ੍ਹਾਂਦਾ ਈਸ਼੍ਵਰ ਬਹਕ ਭੀ ਜਾਂਦਾ ਹੈ, ਕਿਸ ਕਰਕੇ ਇਨ੍ਹਾਂ ਦੇ ਕਹਿਨੇ ਨਾਲ ਝੱਟ ਇਨ੍ਹਾਂਦੇ ਦੁਸ਼ਮਨ ਥੀਂ ਬਦਲਾ ਲੈਨ ਲੱਗਦਾ ਹੈ, ਅਰ ਵੱਢਨ ਦੇ ਸ੍ਵਭਾਵਵਾਲੇ ਹਨ ਕਿ ਮਰੇ ਪਿਛੋਂ ਅਪਨਾ ਵੈਰ ਲੀਤਾ ਕਰਦੇ ਹਨ, ਸ਼ਾਂਤੀ ਕੁਝ ਭੀ ਨਹੀਂ ਅਰ ਜਿੱਥੇ ਸ਼ਾਂਤੀ ਨਹੀਂ ਉੱਥੇ ਦੁਖ ਦਾ ਕੀ ਪਾਰਾਵਾਰ ਹੋਵੇਗਾ॥ ੧੦੨ ॥

੧੦੩–ਅਰ ਜਿਸ ਤਰਾਂ ਵੱਡੀ ਹਨੇਰੀ ਨਾਲ ਹਲਾਏ ਜਾਨ ਉੱਪਰ ਗੂਲਰ ਦੇ ਦ੍ਰਿਖੜ ਥੀਂ ਉਸਦੇ ਕੱਚੇ ਗੁਲਰ ਝੜਦੇ ਹਨ ਉੱਸੇ ਤਰਾਂ ਆਕਾਸ਼ ਦੇ ਤਾਰੇ ਪ੍ਰਿਥਿਵੀਉੱਪਰ ਡਿੱਗਪਏ। ਅਰ ਆਕਾਸ਼ਪਤ੍ਰ ਦੇ ਵਾਙਨ ਜੋ ਵਲ੍ਹੇਟਿਆ ਜਾਂਦਾ ਹੈ ਵੱਖਰਾ ਹੋਗਿਆ॥ ਯੋ੦ ਪ੍ਰ੦ ਪਰਵ ੬। ਆਯਤ ੧੩। ੧੪ ॥

(ਸਮੀਖਛਕ) ਹੁਨ ਵੇਖੋ ਯੋਹਨ ਅੱਗੇ ਦਾ ਹਾਲ ਕਹਿਨ ਵਾਲੇ ਨੇ ਜਦ ਵਿਦਿਆ ਨਹੀਂ ਹੈ ਤਦੋ ਤਾਂ ਅਜੇਹੀ ਅੰਡਬੰਡ ਕਥਾ ਕਹੀ, ਭਲਾ ਤਾਰੇ ਸਾਰੇ ਭੂਗੋਲ ਹਨ, ਇਕ ਪ੍ਰਿਥਿਵੀ ਉੱਪਰ ਕਿਸ ਤਰਾਂ ਡਿੱਗ ਸਕਦੇ ਹਨ? ਅਰ ਸੂਰਯ ਆਦੀ ਦੀ ਆਕਰਸ਼ਣ (ਖਿੱਚ) ਉਨ੍ਹਾਂ ਨੂੰ ਕਿਤੇਂ ਇੱਧਰ ਉੱਧਰ ਜਾਨ ਦੇਵੇਗੀ ਅਰ ਕੀ ਆਕਾਸ਼ ਨੂੰ ਫੂੜੀ ਦੇ ਵਾਙਨ ਸਮਝਦਾ ਹੈ? ਇਹ ਆਕਾਸ਼ ਸਾਕਾਰ ਪਦਾਰਥ ਨਹੀਂ ਹੈ ਜਿਸਨੂੰ ਕੋਈ ਵਲ੍ਹੇਟੇ ਵਾ ਇਕੱਠਾ ਕਰ ਸੱਕੇ, ਇਸ ਵਾਸਤੇ ਯੋਹਨ ਆਦੀ ਸਾਰੇ ਜੰਗਲੀ ਮਨੁਸ਼ ਸਨ, ਉਨ੍ਹਾਂ ਨੂੰ ਇਨ੍ਹਾਂ ਗੱਲਾਂ ਦੀ ਕੀ ਖ਼ਬਰ॥ ੧੦੩ ॥

੧੦੪–ਮੈਂਨੇ ਉਨ੍ਹਾਂਦੀਗਿਣਤੀਸੁਨੀ,ਇਸਰਾਏਲਦੀਸੰਤਾਨਦੀਸਾਰੀਕੁਲ ਵਿਚੋਂ ਇਕ ਲੱਖ ਚੁਤਾਲੀਹਜ਼ਾਰ ਉਪਰ ਮੋਹਰ ਦਿੱਤੀ ਗਈ ਯਹੂਦਾਹ ਦੇਕੁਲ

ਵਿਚੋਂ ਬਾਰਾਂਹਜ਼ਾਰ ਉਪਰ ਮੋਹਰ ਦਿਤੀ ਗਈ ॥ਯੋ੦ਪ੍ਰ੦ ਪ੦ ੭।ਆਯਤ ੪।੫ ॥

(ਸਮੀਖਛਕ) ਕੀ ਜੋ ਬਾਇਬਲ ਵਿਚ ਈਸ਼੍ਵਰ ਲਿਖਿਆ ਹੈ ਓਹ ਇਸਰਾਏਲ ਆਦੀ ਕੁਲਾਂ ਦਾ ਸ੍ਵਾਮੀ ਹੈ ਵਾ ਸਾਰੇ ਸੰਸਾਰ ਦਾ ? ਅਜੇਹਾ ਨਾ ਹੁੰਦਾ ਤਾਂ ਉਨਾਂ ਹੀ ਜੰਗਲੀਆਂ ਦਾ ਸਾਥ ਕਿਉਂ ਦਿੰਦਾ ? ਅਰ ਉਨਾਂ ਹੀ ਦੀ ਮਦਦ ਕਰਦਾ ਸੀ, ਦੂਜੇ ਦਾ ਨਾਮ ਨਿਸ਼ਾਨ ਭੀ ਨਹੀਂ ਲੈਂਦਾ, ਏਸ ਥੀਂ ਓਹ ਈਸ਼੍ਵਰ ਨਹੀਂ, ਅਰ ਇਸਰਾਏਲ ਕੁਲ ਆਦੀ ਦੇ ਮਨੁਸ਼ਾਂ ਉਪਰ ਮੋਹਰ ਲਗਾਨੀ ਅਲਪੱਗਤਾ ਅਥਵਾ ਯੋਹਨ ਦੀ ਝੂਠੀ ਕਲਪਨਾ ਹੈ ॥ ੧੦੪ ॥

੧੦੫–ਏਸ ਕਾਰਣ ਓਹ ਈਸ਼੍ਵਰ ਦੇ ਸਿੰਘਾਸਨ ਦੇ ਅੱਗੇ ਹਨ ਅਰ ਉਸਦੇ ਮੰਦਿਰ ਵਿਚ ਰਾਤ ਅਰ ਦਿਨ ਉਸਦੀ ਸੇਵਾ ਕਰਦੇ ਹਨ ॥ ਯੋ੦ ਪ੍ਰ੦ ਪਰਵ ੭ । ਆਯਤ ੧੫ ॥

(ਸਮੀਖਛਕ) ਕੀ, ਇਹ ਮਹਾਬੁੱਤਪਰਸਤੀ ਨਹੀਂ ਹੈ ? ਅਥਵਾ ਉਨਾਂ ਦਾ ਈਸ਼੍ਵਰ ਸ਼ਰੀਰਧਾਰੀ ਮਨੁਸ਼ ਦੇ ਤੁਲ੍ਯ ਇਕਦੇਸ਼ੀ ਨਹੀਂ ਹੈ ? ਅਰ ਈਸਾਈਆਂ ਦਾ ਈਸ਼੍ਵਰ ਰਾਤ ਵਿਚ ਸੌਂਦਾ ਭੀ ਨਹੀਂ ਹੈ ? ਜੇਕਰ ਸੌਂਦਾ ਹੈ ਤਾਂ ਰਾਤ ਵਿਚ ਪੂਜਾ ਕਿਸ ਤਰਾਂ ਕਰਦੇ ਹੋਨਗੇ ? ਤਥਾ ਉਸਦੀ ਨੀਂਦ ਭੀ ਉਡ ਜਾਂਦੀ ਹੋਵੇਗੀ, ਅਰ ਜ ਰਾਤ ਦਿਨ ਜਾਗਦਾ ਹੋਵੇਗਾ ਤਾਂ ਵਿਆਕੁਲ ਵਾ ਅਤੀਬੀਮਾਰ ਹੋਵੇਗਾ ॥ ੧੦੫ ॥

੧੦੬–ਅਰ ਦੂਜਾ ਦੂਤ ਆਕੇ ਵੇਦੀ ਦੇ ਨਜ਼ਦੀਕ ਖੜਾ ਹੋਇਆ, ਜਿਸ ਦੇ ਪਾਸ ਸੋਨੇ ਦੀ ਧੂਪਦਾਨੀ ਸੀ, ਅਰ ਉਸਨੂੰ ਬਹੁਤ ਧੂਪ ਦਿੱਤਾ ਗਿਆ, ਅਰ ਧੂਪਦਾ ਧੂੰਆਂ ਪਵਿਤ੍ ਲੋਗਾਂ ਦੀ ਪ੍ਰਾਰਥਨਾ ਦੇ ਨਾਲ ਦੂਤਦੇ ਹੱਥ ਵਿਚੋਂ ਈਸ਼੍ਵਰ ਦੇ ਅੱਗੇ ਚੜ੍ਹ ਗਿਆ । ਅਰ ਦੂਤ ਨੇ ਓਹ ਧੂਪਦਾਨੀ ਲੈਕੇ ਉਸ ਵਿਚ ਵੇਦੀ ਦੀ ਅੱਗ ਭਰਕੇ ਉਸਨੂੰ ਪ੍ਰਿਥਿਵੀ ਉਪਰ ਸੁਟਿਆ ਅਰ ਸ਼ਬਦ ਅਰ ਗੱਜਨ ਅਰ ਬਿਜਲੀਆਂ ਅਰ ਭੂਚਾਲ ਹੋਏ ॥ ਯੋ੦ ਪ੍ਰ੦ਪਰਵ੮ । ਆਯਤ ੩।੪।੫॥

(ਸਮੀਖਛਕ) ਹੁਨ ਦੇਖੋ ਸ੍ਵਰਗ ਤਕ ਵੇਦੀ, ਧੂਪ, ਦੀਪ, ਨੈਵੇਦ, ਨਰਸਿੰਘੇ ਦੇ ਆਵਾਜ਼ ਹੁੰਦੇ ਹਨ, ਕੀ ਬਿਰਾਗੀਆਂ ਦੇ ਮੰਦਿਰ ਥੀਂ ਈਸਾਈਆਂ ਦਾ ਸ੍ਵਰਗ ਘੱਟ ਹੈ ? ਕੁਝ ਧੂਮਧਾਮ ਵਧੀਕ ਹੀ ਹੈ ॥ ੧੦੬ ॥

੧੦੭–ਪਹਿਲੇ ਦੂਤ ਨੇ ਨਰਸਿੰਘਾ ਫੂਕਿਆ ਅਰ ਲਹੂਦੇ ਮਿਲੇ ਹੋਏ ਗੜੇ ਅਰ ਅੱਗ ਹੋਏ ਅਰ ਓਹ ਜ਼ਮੀਨ ਉਪਰ ਸੁਟੇ ਗਏ, ਅਰ ਜ਼ਮੀਨ ਦੀ ਤਿਹਾਈ ਸੜ ਗਈ। ਯੋ੦ ਪ੍ਰ੦ ਪਰਵ ੮ ਆਯਤ ੭ ॥

(ਸਮੀਖਛਕ) ਵਾਹ ਓ ਈਸਾਈਆਂ ਦੇ ਭਵਿੱਸ਼ਤਵਕਤਾ ! ਈਸ਼੍ਵਰ, ਈਸ਼੍ਵਰ ਦੇ ਦੂਤ, ਨਰਸਿੰਘੇ ਦਾ ਆਵਾਜ਼ ਅਰ ਪ੍ਰਲਯ ਦੀ ਲੀਲਾ ਨਿਰੀ ਮੁੰਡਿਆਂ ਦੀ ਖੇਡ ਦਿੱਸਦੀ ਹੈ ॥ ੧੦੭ ॥

੧੦੮–ਅਰ ਪੰਜਵੇਂ ਦੂਤ ਨੇ ਨਰਸਿੰਘਾ ਫੂਕਿਆ, ਅਰ ਸੌਂਨੇ ਇੱਕ

ਤਾਰੇ ਨੂੰ ਦੇਖਿਆ ਜੋ ਸ੍ਵਰਗ ਵਿਚੋਂ ਪ੍ਰਿਥਿਵੀ ਉੱਪਰ ਡਿਗਿਆ ਹੋਇਆ ਸੀ, ਅਰ ਅਥਾਹ ਕੁੰਡ ਦੇ ਖੂਹ ਦੀ ਕੁੰਜੀ ਉਸਨੂੰ ਦਿੱਤੀ ਗਈ, ਅਰ ਉਸਨੇ ਅਥਾਹ ਕੁੰਡ ਦਾ ਖੂਹ ਖੋਲਿਆ, ਅਰ ਖੂਹ ਵਿਚੋਂ ਵਡੀ ਭੱਠੀ ਦੇ ਧੂੰਏ ਦੇ ਵਾਕਣ ਧੂੰਆਂ ਉਠਿਆ, ਅਰ ਉਸ ਧੂੰਏਂ ਵਿਚੋਂ ਟਿੱਡੀਆਂ ਪ੍ਰਿਥਿਵੀ ਉਪਰੋਂ ਨਿਕਲ ਗਈਆਂ, ਜਿਹਾ ਪ੍ਰਿਥਿਵੀ ਦੇ ਅਠੂਹਾਂ ਨੂੰ ਅਧਿਕਾਰ ਹੁੰਦਾ ਹੈ ਤੇਹਾ ਉਨਾਂ ਨੂੰ ਅਧਿਕਾਰ ਦਿੱਤਾ ਗਿਆ, ਅਰ ਉਨਾਂ ਨੂੰ ਕਹਿਆ ਗਿਆ ਕਿ ਉਨ੍ਹਾਂ ਮਨੁਸ਼ਾਂ ਨੂੰ ਜਿਨਾਂ ਦੇ ਮੱਥੇ ਉਪਰ ਈਸ਼੍ਵਰ ਦੀ ਮੋਹਰ ਨਹੀਂ ਹੈ ਪੰਜ ਮਹੀਨੇ ਉਨ੍ਹਾਂ ਨੂੰ ਪੀੜਾ ਦਿੱਤੀ ਜਾਵੇ॥ ਯੋ० ਪ੍ਰ० ਪਰਵ ੯। ਆਯਤ ੧।੨।੩।੪।੫॥

(ਸਮੀਖਛਕ) ਕੀ, ਨਰਸਿੰਘੇ ਦਾ ਆਵਾਜ਼ ਸੁਨਕੇ ਤਾਰੇ ਉਨ੍ਹਾਂ ਹੀ ਦੂਤਾਂ ਉਪਰ ਅਰ ਉਸੇ ਸ੍ਵਰਗ ਵਿਚ ਡਿੱਗੇ ਹੋਨਗੇ ? ਇੱਥੇ ਤਾਂ ਨਹੀਂ ਡਿੱਗੇ ਭਲਾ ਓਹ ਖੂਹ ਵਾ ਟਿੱਡੀਆਂ ਭੀ ਪ੍ਰਲਯ ਦੇ ਵਾਸਤੇ ਈਸ਼੍ਵਰ ਨੇ ਪਾਲੀਆਂ ਹੋਨਗੀਆਂ, ਅਰ ਮੋਹਰ ਨੂੰ ਦੇਖ ਪੜ੍ਹ ਭੀ ਲੈਂਦੀਆਂ ਹੋਨਗੀਆਂ, ਕਿ ਮੋਹਰ ਵਾਲਿਆਂ ਨੂੰ ਮਤ ਲੜੋ ? ਇਹ ਨਿਰਾ ਭੋਲੇ ਮਨੁਸ਼ਾਂ ਨੂੰ ਡਰ ਪਾਕੇ ਈਸਾਈ ਬਨਾ ਲੈਨ ਦਾ ਧੋਖਾ ਦੇਨਾ ਹੈ, ਕਿ ਜੇਕਰ ਤੁਸੀਂ ਈਸਾਈ ਨਾ ਹੋਵੋਗੇ ਤਾਂ ਤੁਹਾਨੂੰ ਟਿੱਡੀਆਂ ਕੱਟਨਗੀਆਂ, ਅਜੇਹੀਆਂ ਗੱਲਾਂ ਵਿਦਿਆ ਹੀਨ ਦੇਸ਼ ਵਿਚ ਚਲ ਸਕਦੀਆਂ ਹਨ ਆਰਯਾਵਰਤ ਵਿਚ ਨਹੀਂ ਕੀ ਓਹ ਪ੍ਰਲਯ ਦੀ ਗੱਲ ਹੋ ਸਕਦੀ ਹੈ ? ॥ ੧੦੮॥

੧੦੯—ਅਰ ਘੁੜਚੜ੍ਹਿਆਂ ਦੀ ਸੈਨਾ ਦੀ ਗਿਨਤੀ ਵੀਹ ਕ੍ਰੋੜ ਸੀ ਯੋ० ਪ੍ਰ० ਪਰਵ ੯। ਆਯਤ ੧੬॥

(ਸਮੀਖਛਕ) ਭਲਾ ਇੱਨੇ ਘੋੜੇ ਸਰਗ ਵਿਚ ਕਿੱਥੇ ਠਹਿਰਦੇ, ਕਿੱਥੇ ਚੁਗਦੇ, ਅਰ ਕਿੱਥੇ ਰਹਿੰਦੇ, ਅਰ ਕਿੰਨੀ ਲਿਦ ਕਰਦੇ ਸਨ ? ਅਰ ਉਸਦੀ ਬਦਬੋ ਭੀ ਸ੍ਵਰਗ ਵਿਚ ਕਿੰਨੀ ਹੁੰਦੀ ਹੋਵੇਗੀ ? ਬਸ ਅਜੇਹੇ ਸ੍ਵਰਗ, ਅਜੇਹੇ ਈਸ਼੍ਵਰ ਅਰ ਅਜੇਹੇ ਮਤ ਦੇ ਵਾਸਤੇ ਅਸਾਂ ਸਾਰਿਆਂ ਆਰਯਾਂ ਨੇ ਤਿਲਾਂਜਲੀ ਦੇ ਦਿੱਤੀ ਹੈ, ਅਜੇਹਾ ਬਖੇੜਾ ਈਸਾਈਆਂ ਦੇ ਸਿਰ ਉਪਰੋਂ ਭੀ ਸਰਵਸ਼ਕਤੀਮਾਨ ਦੀ ਕ੍ਰਿਪਾ ਕਰਕੇ ਦੂਰ ਹੋ ਜਾਵੇ ਤਾਂ ਬਹੁਤ ਅੱਛਾ ਹੋਵੇ॥ ੧੦੯॥

੧੧੦—ਅਰ ਮੈਂਨੇ ਦੂਜੇ ਬਲਵਾਨ ਦੂਤ ਨੂੰ ਸ੍ਵਰਗ ਥੀਂ ਉਤਰਦੇ ਦੇਖਿਆ ਜੋ ਬੱਦਲ ਨੂੰ ਉਪਰ ਓਢਿਆ ਹੋਇਆ ਸੀ, ਅਰ ਉਸਦੇ ਸਿਰ ਉਪਰ ਬੱਦਲ ਦਾ ਧਨੁਸ਼ ਸੀ, ਅਰ ਉਸਦਾ ਮੂੰਹ ਸੂਰਯ ਦੇ ਵਾਕਣ, ਅਰ ਉਸਦੇ ਪੈਰ ਅੱਗਦੇ ਥੰਮਾਂ ਵਾਕਣ ਸਨ। ਅਰ ਉਸਨੇ ਅਪਨਾ ਸੱਜਾ ਪੈਰ ਸਮੁੰਦ੍ਰ ਉਪਰ, ਅਰ ਖੱਬਾ ਪ੍ਰਿਥਿਵੀ ਉੱਪਰ ਰਖਿਆ॥ ਯੋ० ਪ੍ਰ० ਪਰਵ ੧੦। ਆਯਤ ੧।੨।੩॥

(ਸਮੀਖਛਕ) ਹੁਨ ਦੇਖੋ ਇਨਾਂ ਦੂਤਾਂ ਦੀ ਕਥਾ ਜੋ ਪੁਰਾਣਾਂ ਦਾ ਭੱਟਾਂ ਦੀ ਕਥਾ ਨਾਲੋਂ ਭੀ ਵਧਕੇ ਹੈ॥ ੧੧੦॥

੧੧੧—ਅਰ ਲੱਗੀ ਦੇ ਵਾਙਣ ਇਕ ਨਰਕਟ ਮੈਨੂੰ ਦਿੱਤਾ ਗਿਆ, ਅਰ ਆਖਿਆ ਗਿਆ ਕਿ ਉੱਠ ਈਸ਼੍ਵਰ ਦੇ ਮੰਦਿਰ ਨੂੰ ਅਰ ਵੇਦੀ ਅਰ ਉਸ ਵਿਚੋਂ ਭਜਨ ਕਰਨ ਵਾਲਿਆਂ ਨੂੰ ਮਿਨ॥ ਯੋ੦ ਪ੍ਰ੦। ਪ੦ ੧੧। ਆ੦।੧॥

( ਸਮੀਖਛਕ ) ਇੱਥੇ ਤਾਂ ਕੀ, ਪਰੰਤੂ ਈਸਾਈਆਂ ਦੇ ਸ੍ਵਰਗ ਵਿਚ ਭੀ ਮੰਦਿਰ ਬਨਾਏ ਅਰ ਨਾਪੇ ਜਾਂਦੇ ਹਨ, ਅੱਛਾ ਹੈ ਉਨ੍ਹਾਂਦਾ ਜਿਹਾ ਸ੍ਵਰਗ ਹੈ ਓਹੋ ਜਿਹੀਆਂ ਗੱਲਾਂ ਹਨ, ਏਸ ਵਾਸਤੇ ਇੱਥੇ ਪ੍ਰਭੂ ਭੋਜਨ ਵਿੱਚ ਈਸਾ ਦੇ ਸ਼ਰੀਰ ਦੇ ਅੰਗ ਮਾਂਸ, ਲਹੂਦੀ ਭਾਵਨਾ ਕਰਕੇ ਖਾਂਦੇ ਪੀਂਦੇ ਹਨ ਅਰ ਗਿਰਜੇ ਵਿੱਚਭੀ ਸੂਲੀ ਆਦੀਦਾ ਆਕਾਰ ਬਨਾਨਾ ਆਦੀ ਭੀ ਬੁੱਤਪਰਸਤ੍ਰੀ ਹੈ॥ ੧੧੧॥

੧੧੨—ਅਰ ਸ੍ਵਰਗ ਵਿਚ ਈਸ਼੍ਵਰ ਦਾ ਮੰਦਿਰ ਖੋਲਿਆ ਗਿਆ, ਅਰ ਉਸਦੇ ਨੇਮ ਦਾ ਸੰਦੂਕ ਉਸਦੇ ਮੰਦਿਰ ਵਿਚ ਦਿਖਾਈ ਦਿੱਤਾ॥ ਯੋ੦ ਪ੍ਰ੦। ਪ੦ ੧੧। ਆਯਤ ੧੯॥

( ਸਮੀਖਛਕ ) ਸ੍ਵਰਗ ਵਿਚ ਜੋ ਮੰਦਿਰ ਹੈ ਸੋ ਹਰ ਵੇਲੇ ਬੰਦ ਰਹਿੰਦਾ ਹੋਵੇਗਾ, ਕਦੀ ਕਦੀ ਖੋਲਿਆ ਜਾਂਦਾ ਹੋਵੇਗਾ, ਕੀ, ਪਰਮੇਸ਼੍ਵਰ ਦਾ ਭੀ ਕੋਈ ਮੰਦਿਰ ਹੋ ਸਕਦਾ ਹੈ? ਜੋ ਵੇਦੋਕਤ ਪਰਮਾਤਮਾ ਸਰਵਵਿਆਪਕ ਹੈ ਉਸਦਾ ਕੋਈ ਭੀ ਮੰਦਿਰ ਨਹੀਂ ਹੋ ਸਕਦਾ। ਹਾਂ ਈਸਾਈਆਂ ਦਾ ਜੋ ਪਰਮੇਸ਼੍ਵਰ ਆਕਾਰ ਵਾਲਾ ਹੈ ਉਸਦਾ ਚਾਹੇ ਸ੍ਵਰਗ ਵਿੱਚ ਹੋਵੇ ਚਾਹੇ ਪ੍ਰਿਥਿਵੀ ਵਿੱਚ ਹੋਵੇ, ਅਰ ਜਹੀ ਲੀਲਾ ਟਨ ਟਨ, ਪੂੰ ਪੂੰ ਦੀ ਇੱਥੇ ਹੁੰਦੀ ਹੈ ਉਹੋ ਜਹੀ ਈਸਾਈਆਂ ਦੇ ਸ੍ਵਰਗ ਵਿਚ ਭੀ। ਅਰ ਨੇਮਦਾ ਸੰਦੂਕ ਭੀ ਕਦੀ ਕਦੀ ਈਸਾਈ ਲੋਗ ਵੇਖਦੇ ਹੋਨਗੇ, ਉਸਥੀਂ ਨਾਜਾਨੇ ਕੀ ਮਤਲਬ ਸਿੱਧ ਕਰਦੇ ਹੋਨਗੇ, ਸੱਚ ਤਾਂ ਇਹ ਹੈ ਕਿ ਇਹ ਸਾਰੀਆਂ ਗੱਲਾਂ ਮਨੁਸ਼ ਦੇ ਲੁਭਾਨਦੀਆਂ ਹਨ॥ ੧੧੨॥

੧੧੩—ਅਰ ਇਕ ਵੱਡਾ ਆਸ਼ਚਰਯ ਸ੍ਵਰਗ ਵਿਚ ਦਿਖਾਈ ਦਿੱਤਾ ਅਰਥਾਤ ਇਕ ਇਸਤ੍ਰੀ ਜੋ ਸੂਰਯ ਓਢਿਆ ਹੋਇਆ ਹੈ ਅਰ ਚੰਦ੍ਰਮਾ ਉਸਦੇ ਪੈਰਾਂ ਤਲੇ ਹੈ, ਅਰ ਉਸਦੇ ਸਿਰ ਉੱਪਰ ਬਾਰਾਂ ਤਾਰਿਆਂ ਦਾ ਮੁਕਟ ਹੈ ਅਰ ਓਹ ਗਰਭਵਤੀ ਹੋਕੇ ਚੀਕਾਂ ਮਾਰਦੀ ਹੈ, ਕਿਉਂਕਿ ਪ੍ਰਸੂਤ ਦੀ ਪੀੜ ਉਸਨੂੰ ਲੱਗੀ ਹੈ, ਅਰ ਓਹ ਜਨਨ ਨੂੰ ਦੁੱਖੀ ਹੈ। ਹੋਰ ਦੂਜਾ ਆਸ਼ਚਰਯ ਸ੍ਵਰਗ ਵਿਚ ਦਿਖਾਈ ਦਿੱਤਾ, ਅਰ ਵੇਖੋ! ਬੜਾ ਲਾਲ ਅਜਗਰ ਹੈ ਜਿਸਦੇ ਸੱਤ ਸਿਰ ਅਰ ਦਸ ਸਿੰਗ ਹਨ ਅਰ ਉਸਦੇ ਸਿੰਗ ਉੱਪਰ ਸਤ ਰਾਜਮੁਕਟ ਹਨ, ਅਰ ਉਸਦੀ ਪੂਛ ਨੇ ਆਕਾਸ਼ ਦੇ ਤਾਰਿਆਂ ਦੀ ਇਕ ਤਿਹਾਈ ਨੂੰ ਖਿਚਕੇ ਉਨ੍ਹਾਂ ਨੂੰ ਪ੍ਰਿਥਿਵੀ ਉੱਪਰ ਸੁੱਟਿਆ॥ ਯੋ੦। ਪ੍ਰ੦। ਪ੦ ੧੨। ਆਯਤ ੧।੨।੩।੪॥

( ਸਮੀਖਛਕ ) ਹੁਨ ਵੇਖੋ ਲੰਬੇ ਚੌੜੇ ਗਪੌੜੇ ਇਨ੍ਹਾਂ ਦੇ ਸ੍ਵਰਗ ਵਿਚ ਭੀ ਵਿਚਾਰੀ ਇਸਤ੍ਰੀ ਚੀਕਾਂ ਮਾਰਦੀ ਹੈ, ਉਸਦਾ ਦੁੱਖ ਕੋਈ ਨਹੀਂ ਸੁਨਦਾ, ਨਾ ਦੂਰ ਕਰ ਸਕਦਾ ਹੈ, ਅਰ ਉਸ ਅਜਗਰ ਦੀ ਪੂਛ ਕਿੰਨੀ ਵੱਡੀ ਸੀ ਜਿਸਨੇ

ਤਾਰਿਆਂ ਨੂੰ ਪ੍ਰਿਥਿਵੀ ਉੱਪਰ ਇਕ ਤਿਹਾਈ ਸੁੱਟਿਆ, ਭਲਾ ਪ੍ਰਿਥਿਵੀ ਤਾਂ ਛੋਟੀ ਹੈ ਅਰ ਤਾਰੇ ਭੀ ਵਡੇ ਵਡੇ ਲੋਕ ਹਨ, ਏਸ ਪ੍ਰਿਥਿਵੀ ਉੱਪਰ ਇਕ ਭੀ ਨਹੀਂ ਸਮਾ ਸਕਦਾ, ਕਿੰਤੂ ਇੱਥੇ ਇਹਾ ਅਨੁਮਾਨ ਕਰਨਾ ਚਾਹੀਏ ਕਿ ਇਹ ਤਾਰਿਆਂ ਦੀ ਤਿਹਾਈ ਏਸ ਬਾਤ ਦੇ ਲਿਖਨ ਵਾਲੇ ਦੇ ਘਰ ਉੱਪਰ ਡਿੱਗੇ ਹੋਨਗੇ, ਅਰ ਜਿਸ ਅਜਗਰ ਦੀ ਪੂਛ ਇੱਨੀ ਵੱਡੀ ਸੀ ਜਿਸ ਥੀਂ ਸਾਰਿਆਂ ਤਾਰਿਆਂ ਦੀ ਤਿਹਾਈ ਵਲ੍ਹੇਟਕੇ ਪ੍ਰਿਥਿਵੀ ਉੱਪਰ ਸੁੱਟ ਦਿੱਤੀ, ਓਹ ਅਜਗਰ ਭੀ ਉੱਸੇ ਘਰ ਵਿਚ ਰਹਿੰਦਾ ਹੋਵੇਗਾ ॥ ੧੧੩ ॥

੧੧੪—ਅਰ ਸੁਰਗ ਵਿਚ ਲੜਾਈ ਹੋਈ 'ਮੀਕਾਏਲ' ਅਰ ਉਸਦੇ ਦੂਤ ਅਜਗਰ ਨਾਲ ਲੜੇ ਅਰ ਅਜਗਰ ਅਰ ਉਸਦੇ ਦੂਤ ਲੜੇ ॥ ਯੋ० । ਪ੍ਰ੦ । ਪ੦ ੧੨ । ਆਯਤ ੭ ॥

( ਸਮੀਖਛਕ ) ਜੋ ਕੋਈ ਈਸਾਈਆਂ ਦੇ ਸੁਰਗ ਵਿਚ ਜਾਂਦਾ ਹੋਵੇਗਾ ਓਹ ਭੀ ਲੜਾਈ ਵਿਚ ਦੁੱਖ ਪਾਂਦਾ ਹੋਵੇਗਾ, ਅਜੇਹੇ ਸੁਰਗ ਦੀ ਇੱਥੋਂ ਹੀ ਥੀਂ ਆਸ਼ਾ ਛੱਡਕੇ ਹੱਥ ਜੋੜਕੇ ਬੈਠ ਰਹੋ, ਜਿੱਥੇ ਆਰਾਮ ਨਾ ਹੋਵੇ ਅਰ ਉਪਦ੍ਰਵ ਮਚਿਆ ਰਹੇ ਓਹ ਈਸਾਈਆਂ ਦੇ ਯੋਗ ਹੈ ॥ ੧੧੪ ॥

੧੧੫—ਅਰ ਓਹ ਵੱਡਾ ਅਜਗਰ ਸੁੱਟਿਆ ਗਿਆ, ਹਾਂ ਓਹ ਪੁਰਾਨਾ ਸੱਪ ਜੋ 'ਦਿਆਬਲ' ਅਰ ਸ਼ੈਤਾਨ ਕਹਾਉਂਦਾ ਹੈ ਜੋ ਸਾਰੇ ਸੰਸਾਰ ਦਾ ਭਰਮਾਨ ਵਾਲਾ ਹੈ ॥ ਯੋ० । ਪ੍ਰ੦ । ਪ੦ ੧੨ । ਆਯਤ ੯ ॥

( ਸਮੀਖਛਕ ) ਕੀ, ਜਦ ਓਹ ਸ਼ੈਤਾਨ ਸੁਰਗ ਵਿਚ ਸੀ ਤਦ ਲੋਗਾਂ ਨੂੰ ਨਹੀਂ ਭਰਮਾਂਦਾ ਸੀ ? ਅਰ ਉਸਨੂੰ ਜਨਮਭਰ ਕੈਦਖਾਨੇ ਵਿਚ ਰਖਿਆ ਅਥਵਾ ਮਾਰ ਕਿਉਂ ਨਾ ਸੁੱਟਿਆ ? ਉਸਨੂੰ ਜ਼ਮੀਨ ਉੱਪਰ ਕਿਉਂ ਸੁੱਟ ਦਿੱਤਾ ? ਜੇਕਰ ਸਾਰੇ ਸੰਸਾਰ ਦਾ ਭਰਮਾਨ ਵਾਲਾ ਸ਼ੈਤਾਨ ਹੈ ਤਾਂ ਸ਼ੈਤਾਨ ਨੂੰ ਭਰਮਾਨ ਵਾਲਾ ਕੌਨ ਹੈ ? ਜੇਕਰ ਸ਼ੈਤਾਨ ਅਪਨੇ ਆਪ ਭਰਮਿਆ ਹੈ ਤਾਂ ਸ਼ੈਤਾਨ ਦੇ ਬਿਨਾ ਭਰਮਨਹਾਰੇ ਭਰਮਨਗੇ, ਅਰ ਜੇਕਰ ਉਸਨੂੰ ਭਰਮਾਨ ਵਾਲਾ ਪਰ-ਮੇਸ਼ੁਰ ਹੈ ਤਾਂ ਓਹ ਈਸ਼ੁਰ ਹੀ ਨਾ ਠਹਰਿਆ। ਮਲੂਮ ਤਾਂ ਇਹ ਹੁੰਦਾ ਹੈ ਕਿ ਈਸਾਈਆਂ ਦਾ ਈਸ਼ੁਰ ਭੀ ਸ਼ੈਤਾਨ ਥੀਂ ਡਰਦਾ ਹੋਵੇਗਾ, ਕਿਉਂਕਿ ਜੋ ਸ਼ੈਤਾਨ ਥੀਂ ਜ਼ੋਰਾਵਰ ਹੈ ਤਾਂ ਈਸ਼ੁਰ ਨੇ ਉਸਨੂੰ ਕਸੂਰ ਕਰਨ ਦੇ ਵੇਲੇ ਹੀ ਦੰਡ ਕਿਉਂ ਨਾ ਦਿੱਤਾ ? ਜਗਤ ਵਿਚ ਸ਼ੈਤਾਨ ਦਾ ਜਿੰਨਾ ਰਾਜ ਹੈ ਉਸਦੇ ਸਾਮਨੇ ਹਜ਼ਾਰਵਾਂ ਹਿੱਸਾ ਭੀ ਈਸਾਈਆਂ ਦੇ ਈਸ਼ੁਰ ਦਾ ਰਾਜ ਨਹੀਂ, ਏਸ ਵਾਸਤੇ ਈਸਾਈਆਂ ਦਾ ਈਸ਼ੁਰ ਉਸ ਨੂੰ ਹਟਾ ਨਹੀਂ ਸੱਕਦਾ ਹੋਵੇਗਾ, ਏਸ ਥੀਂ ਇਹ ਸਿੱਧ ਹੋਇਆ ਕਿ ਜਿਹਾ ਏਸ ਵੇਲੇ ਦੇ ਰਾਜ ਅਧਿਕਾਰੀ ਈਸਾਈ, ਡਾਕੂ ਚੋਰ ਆਦੀ ਨੂੰ ਜਲਦੀ ਦੰਡ ਦਿੰਦੇ ਹਨ, ਉਹੋ ਜਿਹਾ ਭੀ ਈਸਾਈਆਂ ਦਾ ਈਸ਼ੁਰ ਨਹੀਂ, ਫੇਰ ਕੌਨ ਅਜੇਹਾ ਨਿਰਬੁੱਧੀ ਮਨੁਸ਼ ਹੈ ਜੋ ਵੈਦਿਕਮਤ ਨੂੰ ਛਡਕੇ ਕਪੋਲ

ਕਲਪਿਤ ਈਸਾਈਆਂ ਦਾ ਮਤ ਅੰਗੀਕਾਰ ਕਰੇ ?॥ ੧੧੫॥

੧੧੬—ਹਾਏ ਪ੍ਰਿਥਿਵੀ ਅਰ ਸਮੁੰਦ੍ਰ ਦੇ ਰਹਿਨ ਵਾਲਿਓ ! ਕਿਉਂਕਿ ਸ਼ੈਤਾਨ ਤੁਹਾਡੇ ਪਾਸ ਉਤਰਿਆ ਹੈ। ਯੋ॰ ਪ੍ਰ॰। ਪ॰ ੧੨। ਆ॰ ੧੨॥

(ਸਮੀਖਛਕ) ਕੀ ਓਹ ਈਸ਼੍ਵਰ ਉੱਥੋਂ ਹੀ ਦਾ ਰਖਛਕ ਅਰ ਸ੍ਵਾਮੀ ਹੈ ? ਪ੍ਰਿਥਿਵੀ ਮਨੁਸ਼ਆਦੀ ਪ੍ਰਾਣੀਆਂ ਦਾ ਰਖਛਕ ਅਰ ਸ੍ਵਾਮੀ ਨਹੀਂ ਹੈ ? ਜੇਕਰ ਪ੍ਰਿਥਿਵੀ ਦਾ ਭੀ ਰਾਜਾ ਹੈ ਤਾਂ ਸ਼ੈਤਾਨ ਨੂੰ ਕਿਉਂ ਨਾ ਮਾਰ ਸੱਕਿਆ ? ਈਸ਼੍ਵਰ ਵੇਖਦਾ ਰਹਿੰਦਾ ਹੈ ਅਰ ਸ਼ੈਤਾਨ ਬਹਕਾਂਦਾ ਫਿਰਦਾ ਹੈ ਤਾਂ ਭੀ ਉਸ ਨੂੰ ਮਨ੍ਹਾਂ ਕਰਦਾ ਨਹੀਂ, ਮਲੂਮ ਤਾਂ ਇਹ ਹੁੰਦਾ ਹੈ ਕਿ ਇਕ ਅੱਛਾ ਈਸ਼੍ਵਰ, ਅਰ ਇਕ ਸਾਮਰਥ ਦੁਸ਼ਟ ਦੂਜਾ ਈਸ਼੍ਵਰ ਹੋਰਹਿਆ ਹੈ॥ ੧੧੬॥

੧੧੭—ਅਰ ਬਤਾਲੀ ਮਹੀਨੇ ਤਕ ਯੁੱਧ ਕਰਨ ਦਾ ਅਧਿਕਾਰ ਉਸ ਨੂੰ ਦਿੱਤਾ ਗਿਆ। ਅਰ ਉਸ ਨੇ ਈਸ਼੍ਵਰ ਦੇ ਵਿਰੁੱਧ ਨਿੰਦਿਆ ਕਰਨ ਨੂੰ ਅਪਨਾ ਮੂੰਹ ਖੋਲਿਆ ਕਿ ਉਸਦੇ ਨਾਉਂ ਦੀ ਅਰ ਉਸਦੇ ਤੰਬੂ ਦੀ ਅਰ ਸ੍ਵਰਗ ਵਿਚ ਰਹਿਨ ਵਾਲਿਆਂ ਦੀ ਨਿੰਦਿਆ ਕਰੇ। ਅਰ ਉਸ ਨੂੰ ਇਹ ਦਿੱਤਾ ਗਿਆ ਕਿ ਪਵਿਤ੍ਰ ਲੋਗਾਂ ਨਾਲ ਲੜਾਈ ਕਰੇ, ਅਰ ਉਨ੍ਹਾਂ ਉੱਪਰ ਜੈ ਕਰੇ, ਅਰ ਹਰ ਇੱਕ ਕੁਲ ਅਰ ਭਾਸ਼ਾ ਅਰ ਦੇਸ਼ ਉੱਪਰ ਉਸ ਨੂੰ ਅਧਿਕਾਰ ਦਿੱਤਾ ਗਿਆ॥ ਯੋ॰। ਪ੍ਰ॰ ਪ॰ ੧੩। ਆ॰ ੫। ੬। ੭॥

(ਸਮੀਖਛਕ) ਭਲਾ ਜੋ ਪ੍ਰਿਥਿਵੀ ਦੇ ਲੋਗਾਂ ਨੂੰ ਬਹਕਾਨ ਦੇ ਵਾਸਤੇ ਸ਼ੈਤਾਨ ਅਰ ਪਸ਼ੂ ਆਦੀ ਨੂੰ ਭੇਜੇ, ਅਰ ਪਵਿਤ੍ਰ ਮਨੁਸ਼ਾਂ ਨਾਲ ਲੜਾਈ ਕਰਾਵੇ ਓਹ ਕੰਮ ਡਾਕੂਆਂ ਦੇ ਸਰਦਾਰ ਦੇ ਵਾਙਣ ਹਨ ਵਾ ਨਹੀਂ ? ਅਜੇਹਾ ਕੰਮ ਈਸ਼੍ਵਰ ਯਾ ਈਸ਼੍ਵਰ ਦੇ ਭਗਤਾਂ ਦਾ ਨਹੀਂ ਹੋ ਸਕਦਾ॥ ੧੧੭॥

੧੧੮—ਅਰ ਮੈਂ ਨੇ ਨਜ਼ਰ ਕੀਤੀ ਅਰ ਵੇਖੋ ਮੇਮਨਾ ਸਿਯੋਨ ਪਰਬਤ ਉੱਪਰ ਖਲੋਤਾ ਹੈ, ਅਰ ਉਸਦੇ ਨਾਲ ਇਕਲੱਖ ਚੁਤਾਲ਼ੀ ਹਜ਼ਾਰ ਸਨ, ਜਿਨ੍ਹਾਂ ਦੇ ਮੱਥੇ ਉੱਪਰ ਉਸਦਾ ਨਾਉਂ ਅਰ ਉਸਦੇ ਪਿਤਾ ਦਾ ਨਾਉਂ ਲਿਖਿਆ ਹੈ। ਯੋ॰। ਪ੍ਰ॰। ਪਰਵ ੧੪। ਆਯਤ ੧॥

(ਸਮੀਖਛਕ) ਹੁਨ ਵੇਖੋ ! ਜਿੱਥੇ ਈਸਾ ਦਾ ਪਿਤਾ ਰਹਿੰਦਾ ਸੀ ਉੱਥੇ ਹੀ ਉੱਸੇ ਸਿਯੋਨ ਪਹਾੜ ਉੱਪਰ ਉਸਦਾ ਮੁੰਡਾ ਭੀ ਰਹਿੰਦਾ ਸੀ, ਪਰੰਤੂ ਇਕ ਲੱਖ ਚੁਤਾਲ਼ੀ ਹਜ਼ਾਰ ਮਨੁਸ਼ਾਂ ਦੀ ਗਿਣਤੀ ਕਿਸਤਰਾਂ ਕੀਤੀ ? ਇਕ ਲੱਖ ਚੁਤਾਲ਼ੀ ਹਜ਼ਾਰ ਹੀ ਸ੍ਵਰਗ ਦੇ ਵਾਸੀ ਹੋਏ, ਬਾਕੀ ਕ੍ਰੋੜਾਂ ਈਸਾਈਆਂ ਦੇ ਸਿਰਾਂ ਉੱਪਰ ਨਾ ਮੋਹਰ ਲੱਗੀ, ਕੀ ਇਹ ਸਾਰੇ ਨਰਕ ਵਿਚ ਗਏ ? ਈਸਾਈਆਂ ਨੂੰ ਚਾਹੀਏ ਕਿ ਸਿਯੋਨ ਪਰਬਤ ਜਾਕੇ ਵੇਖਨ ਕਿ ਈਸਾ ਦਾ ਪਿਤਾ ਅਰ ਉਨ੍ਹਾਂ ਦੀ ਸੈਨਾ ਉੱਥੇ ਹੈ ਵਾ ਨਹੀਂ ? ਜੇਕਰ ਹੋਵੇ ਤਾਂ ਇਹ ਲੇਖ ਠੀਕ ਹੈ, ਨਹੀਂ ਤਾਂ ਝੂਠ, ਜੇਕਰ ਕਿਧਰੋਂ ਉੱਥੇ ਆਇਆ ਤਾਂ ਕਿੱਥੋਂ ਆਇਆ ? ਜੇਕਰ

ਆਖੋ ਸੁਰਗ ਥੀਂ ਤਾਂ ਕੀ ਓਹ ਪਖਛੀ ਹਨ ਕਿ ਇੰਨੀ ਵੱਡੀ ਸੈਨਾ ਅਰ ਆਪ ਉੱਪਰ ਹੇਠਾਂ ਉੱਡਕੇ ਆਇਆ ਜਾਇਆ ਕਰਦੇ ਹਨ? ਜੇਕਰ ਓਹ ਆਇਆ, ਜਾਇਆ ਕਰਦਾ ਹੈ ਤਾਂ ਇਕ ਜ਼ਿਲੇ ਦੇ ਨਿਆਯਾਧੀਸ਼ ਦੇ ਵਾਕਣ ਹੋਇਆ, ਅਰ ਓਹ ਇਕ ਦੋ ਵਾ ਤਿੰਨ ਹੋਵੇ ਤਾਂ ਨਹੀਂ ਬਨ ਸਕੇਗਾ, ਕਿੰਤੂ ਥੋੜੇ ਥੀਂ ਥੋੜ, ਇਕ ਇਕ ਭੂਗੋਲ ਵਿਚ ਇਕ ਇਕ ਈਸ਼ੂਰ ਚਾਹੀਏ, ਕਿਉਂ ਇਕ ਦੋ, ਤਿੰਨ ਅਨੇਕ ਬ੍ਰਹਮੰਡਾਂ ਦਾ ਨਿਆਯ ਕਰਨੇ ਅਰ ਸਭ ਜਗਹ ਇਕੱਠੇ ਫਿਰਨ ਵਿਚ ਸਾਮਰਥ ਕਦੀ ਨਹੀਂ ਹੋ ਸਕਦੇ ॥ ੧੧੮॥

੧੧੯–ਆਤਮਾ ਕਹਿੰਦਾ ਹੈ ਹਾਂ ਕਿ ਓਹ ਅਪਨੇ ਪ੍ਰਯਤਨ ਨਾਲ਼ ਵਿਸ਼੍ਰਾਮ ਕਰਨਗੇ, ਪਰੰਤੂ ਉਨ੍ਹਾਂ ਦੇ ਕਰਮ ਉਨ੍ਹਾਂ ਦੇ ਨਾਲ ਹੋ ਲੈਂਦੇ ਹਨ। ਯੋ०। ਪ੍ਰ੦। ਪਰਵ ੧੪। ਆਯਤ ੧੩

(ਸਮੀਖਛਕ) ਵੇਖੋ ਈਸਾਈਆਂ ਦਾ ਈਸ਼ੂਰ ਤਾਂ ਕਹਿੰਦਾ ਹੈ ਕਿ ਉਨ੍ਹਾਂ ਦੇ ਕਰਮ ਉਨ੍ਹਾਂ ਦੇ ਨਾਲ ਰਹਨਗੇ ਅਰਥਾਤ ਕਰਮਾਂ ਅਨੁਸਾਰ ਫਲ ਸਾਰਿਆਂ ਨੂੰ ਦਿੱਤੇ ਜਾਨਗੇ ਅਰ ਇਹ ਲੋਗ ਕਹਿੰਦੇ ਹਨ ਕਿ ਈਸਾ ਪਾਪਾਂ ਨੂੰ ਲੈ ਲਵੇ ਗਾ ਅਰ ਖਛਮਾ ਭੀ ਕੀਤੇ ਜਾਨਗੇ, ਇੱਥੇ ਸਿਆਨੇ ਵਿਚਾਰਨ ਕਿ ਈਸ਼ੂਰ ਦਾ ਵਚਨ ਸੱਚਾ ਵਾ ਈਸਾਈਆਂ ਦਾ ? ਇਕ ਗੱਲ ਵਿਚ ਦੋ ਤਾਂ ਸੱਚੇ ਹੋਹੀ ਨਹੀਂ ਸਕਦੇ ਇਨ੍ਹਾ ਵਿਚੋਂ ਇਕ ਝੂਠਾ ਜ਼ਰੂਰ ਹੋਵੇਗਾ, ਅਸਾਂ ਨੂੰ ਕੀ, ਭਾਵੇਂ ਈਸਾ-ਈਆਂ ਦਾ ਈਸ਼ੂਰ ਝੂਠਾ ਹੋਵੇ ਵਾ ਈਸਾਈ ਲੋਗ ॥ ੧੧੯॥

੧੨੦–ਅਰ ਉਸ ਨੂੰ 'ਈਸ਼ੂਰ ਦੇ ਕ੍ਰੋਧ ਦੇ ਵੱਡੇ ਕੋਹਲੂ ਦੇ ਕੁੰਡ ਵਿਚ ਸੁੱਟਿਆ। ਅਰ ਕੋਹਲੂ ਦੇ ਕੁੰਡ ਵਿਚ ਪੀੜਨਾ ਨਗਰਦੇ ਬਾਹਿਰ ਕੀਤਾ ਗਿਆ, ਅਰ ਕੋਹਲੂ ਦੇ ਕੁੰਡ ਵਿਚੋਂ ਘੋੜਿਆਂ ਦੀ ਲਗਾਮ ਤਕ ਲਹੂ ਇਕ ਸੌ ਕੋਹ ਤਕ ਵਗ ਨਿਕਲਿਆ ॥ ਯੋ੦। ਪ੍ਰ੦। ਪਰਵ ੧੪। ਆਯਤ ੧੯। ੨੦ ॥

(ਸਮੀਖਛਕ) ਹੁਨ ਵੇਖੋ! ਇਨ੍ਹਾਂ ਦੇ ਗਪੌੜੇ ਪੁਰਾਣਾਂ ਥੀਂ ਭੀ ਵਧਕੇ ਹਨ ਵਾ ਨਹੀਂ ? ਈਸਾਈਆਂ ਦਾ ਈਸ਼ੂਰ ਕ੍ਰੋਧ ਕਰਨ ਵੇਲੇ ਬਹੁਤ ਦੁਖੀ ਹੋ ਜਾਂਦਾ ਹੋਵੇਗਾ, ਅਰ ਜੋ ਉਸਦੇ ਕ੍ਰੋਧ ਦੇ ਕੁੰਡ ਭਰੇ ਹਨ, ਕੀ ਉਸਦਾ ਕ੍ਰੋਧ ਜਲ ਹੈ ? ਵਾ ਹੋਰ ਵਗਨ ਵਾਲਾ ਪਦਾਰਥ ਹੈ? ਕਿ ਜਿਸ ਦੇ ਕੁੰਡ ਭਰੇ ਹਨ? ਅਰ ਸੌ ਕੋਹ ਤਕ ਲਹੂ ਦਾ ਵਹਨਾ ਨਹੀਂ ਬਨਦਾ ਹੈ, ਕਿਉਂਕਿ ਲਹੂ ਹਵਾ ਲੱਗਨ ਥੀਂ ਝੱਟ ਜੰਮ ਜਾਂਦਾ ਹੈ, ਫੇਰ ਕੀਕਨ ਵਗ ਸਕਦਾ ਹੈ? ਏਸਵਾਸਤੇ ਅਜੇਹੀਆਂ ਗੱਲਾਂ ਝੂਠੀਆਂ ਹੁੰਦੀਆਂ ਹਨ ॥ ੧੨੦ ॥

੧੨੧—ਅਰ ਵੇਖੋ ਸੁਰਗ ਵਿਚ ਉਗਾਹ ਦੇ ਤੰਬੂ ਦਾ ਮੰਦਿਰ ਖੋਲਿਆ ਗਿਆ ॥ ਯੋ०। ਪ੍ਰ੦ ਪ੦। ੧੫। ਆਯਤ ੫ ॥

( ਸਮੀਖਛਕ ) ਜੇਕਰ ਈਸਾਈਆਂ ਦਾ ਈਸ਼ੂਰ ਸਰਵੱਗ ਹੁੰਦਾ ਤਾਂ ਉਗਾਹਾਂ ਦਾ ਕੀ ਕੰਮ ? ਕਿਉਂਕਿ ਓਹ ਆਪ ਸਭ ਕੁਝ ਜਾਨਦਾ ਹੁੰਦਾ, ਏਸ

ਥੀਂ ਸਬਤਰਾਂ ਨਾਲ ਇਹੀ ਨਿਸ਼ਚੇ ਹੁੰਦਾ ਹੈ ਕਿ ਇਨ੍ਹਾਂ ਦਾ ਈਸ਼੍ਵਰ ਸਰਵੱਗ ਨਹੀਂ, ਕਿਉਂਕਿ ਮਨੁਸ਼ ਵਾਙਣ ਅਲਪੱਗ ਹੈ, ਉੱਥੇ ਈਸ਼੍ਵਰਤਾ ਦਾ ਕੀਕਿਮ ਕਰ ਸੱਕਦਾ ਹੈ ? ਨਹੀਂ ਨਹੀਂ ਹੋਰ ਇਸੇ ਪ੍ਰਕਰਣ ਵਿਚ ਦੂਤਾਂ ਦੀਆਂ ਵੱਡੀਆਂ ਵੱਡੀਆਂ ਅਨਹੁੰਦੀਆਂ ਗੱਲਾਂ ਲਿਖੀਆਂ ਹਨ, ਉਨ੍ਹਾਂ ਨੂੰ ਸੱਚ ਕੋਈ ਨਹੀਂ ਮੰਨ ਸਕਦਾ, ਕਿੱਥੋਂ ਤਕ ਲਿਖੀਏ ਇਸੇ ਪ੍ਰਕਰਣ ਵਿਚ ਸਬਤਰਾਂ ਅਜੇਹੀਆਂ ਹੀ ਗੱਲਾਂ ਭਰੀਆਂ ਹਨ ॥ ੧੨੧ ॥

੧੨੨—ਅਰ ਈਸ਼੍ਵਰ ਨੇ ਉਸਦੇ ਖੋਟੇ ਕਰਮਾਂ ਨੂੰ ਯਾਦ ਕੀਤਾ ਹੈ। ਜਿਹਾ ਤੁਹਾਨੂੰ ਉਸਨੇ ਦਿੱਤਾ ਹੈ ਤਿਹਾ ਉਸਨੂੰ ਭਰ ਦੇਵੋ, ਅਰ ਉਸਦੇ ਕਰਮਾਂ ਦੇ ਅਨੁਸਾਰ ਦੂਨਾ ਉਸਨੂੰ ਦੇ ਦੇਵੋ॥ ਯੋ० ਪ੍ਰ० ਪ० ੧੮ । ਆਯਤ ੫ । ੬ ॥

( ਸਮੀਖਛਕ ) ਵੇਖੋ ! ਪ੍ਰਤਖਛ ਈਸਾਈਆਂ ਦਾ ਈਸ਼੍ਵਰ ਅਨਿਆਯ ਕਰਨ ਵਾਲਾ ਹੈ, ਕਿਉਂਕਿ ਨਿਆਯ ਉੱਸੇ ਨੂੰ ਕਹਿੰਦੇ ਹਨ ਕਿ ਜਿਸਨੇ ਜਿਹਾ ਵਾ ਜਿੰਨਾ ਕਰਮ ਕੀਤਾ ਉਸਨੂੰ ਓਹੋ ਜਿਹਾ ਅਰ ਉੱਨਾ ਹੀ ਫਲ ਦੇਨਾ ਉਸ ਥੀਂ ਘੱਟ ਵੱਧ ਦੇਨਾ ਅਨਿਆਯ ਹੈ, ਜੇਹੜੇ ਅਨਿਆਯ ਕਰਨ ਵਾਲੇ ਦੀ ਉਪਾਸਨਾ ਕਰਦੇ ਹਨ ਓਹ ਅਨਿਆਯ ਕਰਨ ਵਾਲੇ ਕਿਉਂ ਨਾ ਹੋਨ॥੧੨੨॥

੧੨੩–ਕਿਉਂਕਿ ਮੇਮਨੇ ਦਾ ਵਿਆਹ ਆਗਿਆ ਹੈ, ਅਰ ਉਸਦੀ ਇਸਤ੍ਰੀ ਨੇ ਅਪਨੇ ਨੂੰ ਤਿਆਰ ਕੀਤਾ ਹੈ ॥ ਯੋ० ਪ੍ਰ० । ਪ० ੧੯ । ਆਯਤ ੭॥

(ਸਮੀਖਛਕ) ਹੁਨ ਸੁਨੋ ! ਈਸਾਈਆਂ ਦੇ ਸ੍ਵਰਗ ਵਿਚ ਵਿਵਾਹ ਭੀ ਹੁੰਦੇ ਹਨ! ਕਿਉਂਕਿ ਈਸਾ ਦਾ ਵਿਵਾਹ ਈਸ਼੍ਵਰ ਨੇ ਉੱਥੇ ਹੀ ਕੀਤਾ, ਪੁੱਛਨਾ ਚਾਹੀਏ ਕਿ ਉਸਦੇ ਸੌਹਰਾ, ਸੱਸ, ਸਾਲਾ ਆਦੀ ਕੌਨ ਸਨ ? ਅਰ ਮੁੰਡੇ ਬਾਲੇ ਕਿੰਨੇ ਹੋਏ ? ਅਰ ਵੀਰਯ ਦੇ ਨਾਸ਼ ਹੋਨ ਥੀਂ ਬਲ, ਬੁੱਧੀ, ਪਰਾਕ੍ਰਮ, ਉਮਰ ਆਦੀ ਦੇ ਭੀ ਘਟਨ ਥੀਂ ਹੁਨ ਤਕ ਈਸਾ ਨੇ ਉੱਥੇ ਸ਼ਰੀਰ ਤਿਆਗ ਕੀਤਾ ਹੋਵੇਗਾ, ਕਿਉਂਕਿ ਸੰਯੋਗ ਤੇ ਉਤਪੰਨ ਹੋਏ ਪਦਾਰਥ ਦਾ ਵਿਛੋੜਾ ਜ਼ਰੂਰ ਹੁੰਦਾ ਹੈ, ਹੁਨ ਤਕ ਈਸਾਈਆਂ ਨੇ ਉਸਦੇ ਵਿਸ਼੍ਵਾਸ ਵਿਚ ਧੋਖਾ ਖਾਧਾ, ਅਰ ਨਾ ਜਾਨੇ ਕਿੱਥੋਂ ਤਕ ਧੋਖੇ ਵਿਚ ਰਹਿਨਗੇ ॥ ੧੨੩ ॥

੧੨੪–ਅਰ ਉਸਨੇ ਅਜਗਰ ਨੂੰ ਅਰ ਪੁਰਾਨੇ ਸੱਪ ਨੂੰ ਜੋ ਦਿਯਾਬਲ ਅਰ ਸ਼ੈਤਾਨ ਹੈ ਪਕੜਕੇ ਉਸਨੂੰ ਹਜ਼ਾਰ ਵਰ੍ਹੇ ਤਕ ਬਨ੍ਹ ਰਖਿਆ । ਅਰ ਉਸਨੂੰ ਅਥਾਹ ਕੁੰਡ ਵਿਚ ਸੁੱਟਿਆ ਅਰ ਬੰਦ ਕਰਕੇ ਉਸਨੂੰ ਮੋਹਰ ਲਾਈ ਜਿਸ ਕਰਕੇ ਓਹ ਜਦ ਤਕ ਹਜ਼ਾਰ ਵਰ੍ਹੇ ਪੂਰੇ ਨਾ ਹੋਨ ਤਦ ਤਕ ਫਿਰ ਦੇਸ਼ਾਂ ਦੇ ਲੋਗਾਂ ਨੂੰ ਨਾ ਭਰਮਾਵੇ ॥ ਯੋ० । ਪ੍ਰ० ਪ० ੨੦ । ਆਯਤ ੨ ।੩॥

( ਸਮੀਖਛਕ ) ਵੇਖੋ । ਮਸੇ ਮਸੇ ਕਰਕੇ ਸ਼ੈਤਾਨ ਨੂੰ ਪਕੜਿਆ ਅਰ ਹਜ਼ਾਰ ਵਰ੍ਹੇ ਤਕ ਬੰਦ ਕੀਤਾ ਫਿਰ ਭੀ ਛੁੱਟ ਗਿਆ, ਕੀ ਫਿਰ ਨਾ ਭਰਮਾਵੇਗਾ? ਅਜੇਹੇ ਦੁਸ਼ਟ ਨੂੰ ਤਾਂ ਕੈਦਖਾਨੇ ਹੀ ਵਿਚ ਰਖਨਾ ਵਾ ਮਾਰੇ ਬਿਨਾ ਛਡਨਾ ਹੀ

ਨਹੀਂ। ਪਰੰਤੂ ਇਹ ਸ਼ੈਤਾਨ ਦਾ ਹੋਨਾ ਈਸਾਈਆਂ ਦਾ ਭ੍ਰਮ ਮਾਤ੍ਰ ਹੈ, ਅਸਲ ਵਿਚ ਕੁਝ ਭੀ ਨਹੀਂ, ਨਿਰਾ ਲੋਗਾਂ ਨੂੰ ਡਰਾਕੇ ਅਪਨੇ ਜਾਲ ਵਿਚ ਲਿਆਉਨ ਦਾ ਉਪਾਯ ਰਚਿਆ ਹੈ। ਜਿਸਤਰਾਂ ਕਿਸੇ ਧੂਰਤ ਨੇ ਕਿੰਨਿਆਂ ਭੋਲੇ ਮਨੁਸ਼ਾਂ ਨੂੰ ਕਿਹਾ ਕਿ ਚਲੋ ਤੁਹਾਨੂੰ ਦੇਵਤਾ ਦਾ ਦਰਸ਼ਨ ਕਰਾਵਾਂ, ਕਿਸੇ ਅਕੱਲੀ ਜਗਹ ਵਿਚ ਲੈਜਾਕੇ ਇਕ ਮਨੁਸ਼ ਨੂੰ ਚਤੁਰਭੁਜ ਬਨਾਕੇ ਰਖਿਆ, ਝਾੜੀ ਵਿਚ ਖਲਵਾਕੇ ਆਖਿਆ ਕਿ ਅੱਖਾਂ ਮੀਚਲੋ ਜਦ ਮੈਂ ਕਹਾਂ ਤਦ ਖੋਲਨੀਆਂ, ਫਿਰ ਜਦ ਕਹਾਂ ਤਦਭੀ ਮੀਚ ਲੈਨੀਆਂ, ਜਿਹੜਾ ਨਾ ਮੀਚੇਗਾ ਓਹ ਅਨ੍ਹਾਂ ਹੋਜਾਵੇਗਾ, ਅਜੇਹੀਆਂ ਇਨ੍ਹਾਂ ਮਤਵਾਲਿਆਂ ਦੀਆਂ ਗੱਲਾਂ ਹਨ ਕਿ ਜੇਹੜਾ ਸਾਡਾ ਮਜ਼ਹਬ ਨਾ ਮੰਨੇਗਾ ਓਹ ਸ਼ੈਤਾਨਦਾ ਬਕਾਇਆ ਹੋਇਆ ਹੈ, ਜਦ ਓਹ ਸਾਮਨੇ ਆਇਆ ਤਦ ਆਖਿਆ ਵੇਖੋ! ਅਰ ਫੇਰ ਜਲਦੀ ਕਹਿਆ ਕਿ ਮੀਚ ਲਵੋ, ਜਦ ਫੇਰ ਝਾੜੀ ਵਿਚ ਛਿਪ ਗਿਆ ਤਦ ਕਹਿਆ ਖੋਲੋ। ਵੇਖਿਆ ਨਾਰਾਇਣ ਨੂੰ ਸਾਰਿਆਂ ਨੇ ਦਰਸ਼ਨ ਕੀਤਾ, ਉਹੋ ਜਿਹੀ ਲੀਲਾ ਮਜ਼ਹਬਵਾਲਿਆਂ ਦੀ ਹੈ, ਇਸਵਾਸਤੇ ਇਨ੍ਹਾਂ ਦੀ ਮਾਇਆ ਵਿਚ ਕਿਸੇ ਨੂੰ ਨਾ ਫਸਨਾ ਚਾਹੀਏ ॥ ੧੨੪ ॥

੧੨੫–ਜਿਸਦੇ ਸਾਮਨੇ ਥੀਂ ਪ੍ਰਿਥਿਵੀ ਅਰ ਆਕਾਸ਼ ਨੱਠ ਗਏ, ਅਰ ਉਨ੍ਹਾਂ ਦੇ ਵਾਸਤੇ ਜਗਹ ਨਾ ਮਿਲੀ ਅਰ ਮੈਂ ਨੇ ਕੀ ਨਿੱਕੇ ਕੀ ਵੱਡੇ ਸਾਰੇ ਮੋਇਆਂ ਨੂੰ ਈਸ਼੍ਵਰ ਦੇ ਅੱਗੇ ਖਲੋਤੇ ਦੇਖਿਆ, ਅਰ ਪੁਸਤਕ ਖੋਲਦੇ ਗਏ, ਅਰ ਦੂਜਾ ਪੁਸਤਕ ਅਰਥਾਤ ਜੀਵਾਂ ਦਾ ਪੁਸਤਕ ਖੋਲਿਆ ਗਿਆ, ਅਰ ਪੁਸਤਕਾਂ ਵਿਚ ਲਿਖੀਆਂ ਹੋਈਆਂ ਗੱਲਾਂ ਥੀਂ ਮੋਏਹੋਇਆਂਦਾ ਵਿਚਾਰ ਉਨ੍ਹਾਂਦੇ ਕਰਮਾਂ ਦੇ ਅਨੁ-ਸਾਰ ਕੀਤਾ ਗਿਆ॥ ਯੋ० । ਪ੍ਰ० । ਪ० ੨੦ । ਆ० ੧੧ । ੧੨ ॥

(ਸਮੀਖਛਕ) ਇਹ ਵੇਖੋ। ਮੂੰਹੇਪਨ ਦੀ ਗੱਲ, ਭਲਾ ਪ੍ਰਿਥਿਵੀ ਅਰ ਆਕਾਸ਼ ਕਿਸ ਤਰਾਂ ਨੱਠ ਸੱਕਨਗੇ? ਅਰ ਓਹ ਕਿਸ ਉੱਪਰ ਠਹਿਰਨਗੇ ਜਿਸਦੇ ਸਾਮਨੇ ਥੀਂ ਨੱਠੇ! ਅਰ ਉਸਦਾ ਸਿੰਘਾਸਨ ਅਰ ਓਹ ਕਿੱਥੇ ਠਹਰਿਆ? ਅਰ ਮੁਰਦੇ ਪਰਮੇਸ਼੍ਵਰ ਦੇ ਸਾਮਨੇ ਖੜੇ ਕੀਤੇ ਗਏ ਤਾਂ ਪਰਮੇਸ਼੍ਵਰ ਭੀ ਬੈਠਾਸੀ ਵਾ ਖੜਾ ਹੋਵੇਗਾ? ਕੀ ਇੱਥੇ ਭੀ ਕਚੈਹਰੀ ਅਰ ਦੁਕਾਨਦੇ ਵਾਂਙਨ ਈਸ਼੍ਵਰ ਦਾ ਵਿਹਾਰ ਹੈ ਜੇਹੜਾ ਕਿ ਪੁਸਤਕ ਦੇ ਲੇਖ ਦੇ ਅਨੁਸਾਰ ਹੁੰਦਾ ਹੈ? ਅਰ ਸਾਰਿਆਂ ਜੀਵਾਂਦਾ ਹਾਲ ਈਸ਼੍ਵਰਨੇ ਲਿਖਿਆ ਵਾ ਉਸਦੇ ਗੁਮਾਸ਼ਤਿਆਂਨੇ? ਅਜੇਹੀਆਂ ਅਜੇਹੀਆਂ ਗੱਲਾਂ ਥੀਂ ਅਨੀਸ਼੍ਵਰ ਨੂੰ ਈਸ਼੍ਵਰ ਅਰ ਈਸ਼੍ਵਰ ਨੂੰ ਅਨੀਸ਼੍ਵਰ ਈਸਾਈ ਆਦੀ ਮਤ ਵਾਲਿਆਂ ਨੇ ਬਨਾ ਦਿੱਤਾ ॥ ੧੨੫ ॥

੧੨੬–ਉਨ੍ਹਾਂ ਵਿਚੋਂ ਇਕ ਮੇਰੇ ਪਾਸ ਆਇਆ ਅਰ ਮੇਰੇ ਨਾਲ ਬੋਲਿਆ ਕਿ ਆ ਮੈਂ ਵਹੁਟੀ ਅਰਥਾਤ ਮੇਮਨੇ ਦੀ ਇਸਤ੍ਰੀ ਨੂੰ ਤੈਨੂੰ ਦਿਖਾ-ਵਾਂਗਾ ॥ ਯੋ० ਪ੍ਰ० ਪਰਵ ੨੧ । ਆਯਤ ੯ ।

(ਸਮੀਖਛਕ) ਭਲਾ ਈਸਾ ਨੇ ਸ੍ਵਰਗ ਵਿਚ ਵਹੁਟੀ ਅਰਥਾਤ ਇਸਤ੍ਰੀ

ਅੱਛੀ ਪਾਈ ਮੌਜ ਕਰਦਾ ਹੋਵੇਗਾ, ਜੇਹੜੇ ਜੇਹੜੇ ਈਸਾਈ ਉੱਥੇ ਜਾਂਦੇ ਹੋਣਗੇ ਉਨਾਂ ਨੂੰ ਭੀ ਉੱਥੇ ਇਸਤ੍ਰੀਆਂ ਮਿਲਦੀਆਂ ਹੋਣਗੀਆਂ? ਅਰ ਲੜਕੇ ਬਾਲੇ ਹੁੰਦੇ ਹੋਣਗੇ ? ਅਰ ਬਹੁਤ ਭੀੜ ਦੇ ਹੋਜਾਨ ਥੀਂ ਬੀਮਾਰੀ ਪੈਦਾ ਹੋਕੇ ਮਰਦੇ ਭੀ ਹੋਣਗੇ। ਅਜੇਹੇ ਸ੍ਵਰਗ ਨੂੰ ਦੂਰ ਥੀਂ ਹੱਥ ਹੀ ਜੋੜਨਾ ਅੱਛਾ ਹੈ ॥ ੧੨੬ ॥

੧੨੭–ਅਰ ਉਸਨੇ ਉਸ ਨਲ ਨਾਲ ਨਗਰ ਨੂੰ ਨਾਪਿਆ ਕਿ ਸਾਢੇ ਸੱਤ ਸੈ ਕੋਹ ਦਾ ਹੈ, ਉਸਦੀ ਲੰਬਾਈ ਅਰ ਚੁੜਿਆਈ ਅਰ ਉਚਿਆਈ ਇਕੋ ਜੇਹੀ ਹੈ। ਅਰ ਉਸਨੇ ਉਸਦੀ ਕੰਧ ਨੂੰ ਮਨੁਸ਼ ਦੇ ਅਰਥਾਤ ਦੂਤ ਦੇ ਨਾਪ ਨਾਲ ਨਾਪਿਆ ਕਿ ਇਕ ਸੌ ਚੁਤਾਲੀ ਹੱਥ ਦੀ ਹੈ, ਅਰ ਉਸਦੀ ਕੰਧ ਦੀ ਜੁੜਿਆਈ ਸੂਰਯ ਦੀ ਸ਼ਕਲ ਦੀ ਸੀ, ਅਰ ਨਗਰ ਸਾਫ ਸੋਨੇ ਦਾ ਸੀ ਜੋ ਨਿਰਮਲ ਕਚ ਦੇ ਵਾਙਣ ਸੀ। ਅਰ ਨਗਰ ਕੇ ਕੰਧ ਦੀ ਨੀਹਾਂ ਹਰ ਇਕ ਬਹੁਤੇ ਮੁੱਲ ਦੇ ਪੱਥਰ ਨਾਲ ਸਵਾਰੀਆਂ ਹੋਈਆਂ ਸਨ, ਪਹਿਲੀ ਨੀਂਹ ਸੂਰਯ ਕਾਂਤਮਣੀ ਦੀ ਸੀ, ਦੂਜੀ ਨੀਲਮਣੀ ਦੀ, ਤੀਜੀ ਲਾਲੜੀ ਦੀ, ਚੌਥੀ ਮਰਕਤ ਦੀ, ਪੰਜਵੀਂ ਗੋਮੇਦਕ ਦੀ, ਛੀਵੀਂ ਮਾਣਿਕ ਦੀ, ਸਤਵੀਂ ਪੀਤਮਣੀ ਦੀ, ਅਠਵੀਂ ਪੇਰੋਜ਼ ਦੀ, ਨੌਵੀਂ ਪੁਖਰਾਜ ਦੀ, ਦਸਵੀਂ ਲਹਸਨੀਏ ਦੀ, ਯਾਰ੍ਹਵੀਂ ਧੂਮ੍ਰਕਾਂਤ ਦੀ, ਬਾਰ੍ਹਵੀਂ ਮਰਟੀਸ਼ ਦੀ। ਅਰ ਬਾਰਾਂ ਫਾਟਕ ਬਾਰਾਂ ਮੋਤੀ ਸਨ, ਇਕ ਇਕ ਮੋਤੀ ਥੀਂ ਇਕ ਇਕ ਫਾਟਕ ਬਨਿਆ ਸੀ, ਅਰ ਨਗਰ ਦੀ ਸੜਕ ਸਾਫ ਕਚਦੇ ਵਾਙਣ ਸੋਨੇ ਦੀ ਸੀ। ਯੋਹੰਨਾ ਪ੍ਰ੦ ਪ੦ ੨੧। ਆਯਤ ੧੬। ੧੭। ੧੮। ੧੯। ੨੦। ੨੧ ॥

(ਸਮੀਖਛਕ) ਸੁਣੋ ਈਸਾਈਆਂ ਦੇ ਸ੍ਵਰਗ ਦਾ ਵਰਨਨ ! ਜੇਕਰ ਈਸਾਈ ਮਰਦੇ ਜਾਂਦੇ ਅਰ ਜੰਮਦੇ ਜਾਂਦੇ ਹਨ ਤਾਂ ਇੰਨੇ ਵੱਡੇ ਸ਼ਹਿਰ ਵਿਚ ਕਿਸ ਤਰਾਂ ਸਮਾ ਸੱਕਣਗੇ ? ਕਿਉਂਕਿ ਉਸ ਵਿਚ ਮਨੁਸ਼ਾਂ ਦਾ ਆਉਨ ਹੁੰਦਾ ਹੈ, ਅਰ ਉਸ ਥੀਂ ਨਿਕਲਦੇ ਨਹੀਂ, ਅਰ ਜੋ ਇਹ ਬਹੁਤ ਮੁਲ ਵਾਲੇ ਰਤਨਾਂ ਦੀ ਬਨੀ ਹੋਈ ਨਗਰੀ ਮੰਨੀ ਹੈ ਅਰ ਸਾਰੀ ਸੋਨੇ ਦੀ ਹੈ ਇਤਿਆਦੀ ਲੇਖ ਨਿਰਾ ਭੋਲੇ ਭੋਲੇ ਮਨੁਸ਼ਾਂਨੂੰ ਬਹਕਾਕੇ ਫਸਾਨ ਦੀ ਲੀਲਾ ਹੈ। ਭਲਾ ਲੰਬਿਆਈ ਚੁੜਿਆਈ ਤਾਂ ਉਸ ਨਗਰ ਦੀ ਲਿਖੀ ਸੋ ਹੋ ਸਕਦੀ ਪਰੰਤੂ ਉਚਿਆਈ ਸਾਢੇ ਸਤ ਸੈ ਕੋਹ ਕਿਸ ਤਰਾਂ ਨਾਲ ਹੋ ਸਕਦੀ ਹੈ ? ਇਹ ਸਬ ਤਰਾਂ ਝੂਠ ਕਪੋਲ ਕਲਪਨਾ ਦੀ ਗੱਲ ਹੈ, ਅਰ ਇੰਨੇ ਵੱਡੇ ਮੋਤੀ ਕਿਥੋਂ ਥੀਂ ਆਏ ਹੋਣਗੇ ? ਇਸ ਲੇਖ ਦੇ ਲਿਖਨ ਵਾਲੇ ਦੇ ਘਰ ਦੇ ਘੜੇ ਵਿਚੋਂ, ਇਹ ਗਪੌੜਾ ਪੁਰਾਣ ਦਾ ਭੀ ਪਿਉ ਹੈ ॥ ੧੨੭ ॥

੧੨੮–ਅਰ ਕੋਈ ਅਪਵਿਤ੍ਰ ਵਸਤੂ ਅਥਵਾ ਭੈੜਾ ਕੰਮ ਕਰਨ ਵਾਲਾ ਅਥਵਾ ਝੂਠ ਉੱਪਰ ਚਲਨ ਵਾਲਾ ਉਸ ਵਿਚ ਕਿਸੇ ਤਰਾਂ ਨਾਲ ਪ੍ਰਵੇਸ਼ ਨਾ ਕਰੇਗਾ॥ ਯੋ੦ ਪ੍ਰ੦ ਪਰਵ ੨੦। ਆਯਤ ੨੭ ॥

(ਸਮੀਖਛਕ) ਜੇ ਅਜੇਹੀ ਗੱਲ ਹੈ ਤਾਂ ਈਸਾਈ ਲੋਗ ਕਿਉਂ ਕਹਿੰਦੇ ਹਨ ਕਿ ਪਾਪੀ ਲੋਗ ਭੀ ਸ੍ਵਰਗ ਵਿਚ ਈਸਾਈ ਹੋਨ ਕਰਕੇ ਜਾ ਸਕਦੇ ਹਨ, ਇਹ ਠੀਕ ਗੱਲ ਨਹੀਂ ਹੈ, ਜੇਕਰ ਅਜੇਹਾ ਹੈ ਤਾਂ ਯੋਹੱਨਾ ਸੁਪਨੇਦੀ ਝੂਠੀਗੱਲਾਂ ਦਾ ਕਹਿਨ ਵਾਲਾ ਸ੍ਵਰਗ ਵਿਚ ਪ੍ਵੇਸ਼ ਕਦੀ ਨਾ ਕਰ ਸੋਕਿਆ ਹੋਵੇਗਾ, ਅਰ ਈਸਾ ਭੀ ਸ੍ਵਰਗ ਵਿਚ ਨਾ ਗਿਆ ਹੋਵੇਗਾ, ਕਿਉਂਕਿ ਜਦ ਅਕੱਲਾ ਪਾਪੀ ਸ੍ਵਰਗ ਨੂੰ ਪ੍ਰਾਪਤ ਨਹੀਂ ਹੋ ਸਕਦਾ ਤਾਂ ਜੋ ਅਨੇਕ ਪਾਪੀਆਂ ਦੇ ਪਾਪ ਦੇ ਭਾਰ ਨਾਲ ਭਰਿਆ ਹੈ ਓਹ ਕਿਸ ਤਰਾਂ ਸ੍ਵਰਗਵਾਸੀ ਹੋ ਸਕਦਾ ਹੈ ? ॥ ੧੨੮॥

੧੨੯–ਅਰ ਹੁਨ ਕੋਈ ਸ੍ਰਾਪ ਨਾ ਹੋਵੇਗਾ, ਅਰ ਈਸ਼੍ਵਰ ਦਾ ਅਰ ਮੇਮਨੇ ਦਾ ਸਿੰਘਾਸਨ ਉਸ ਵਿਚ ਹੋਵੇਗਾ, ਅਰ ਉਸਦੇ ਨੌਕਰ ਉਸਦੀ ਸੇਵਾ ਕਰਨਗੇ, ਅਰ ਉਸਦਾ ਮੂੰਹ ਵੇਖਨਗੇ, ਅਰ ਉਸਦਾ ਨਾਮ ਉਨ੍ਹਾਂ ਦੇ ਮੱਥੇ ਉੱਪਰ ਹੋਵੇਗਾ, ਅਰ ਉੱਥੇ ਰਾਤ ਨਾ ਹੋਵੇਗੀ, ਅਰ ਉਨ੍ਹਾਂ ਨੂੰ ਦੀਵੇ ਦਾ ਅਥਵਾ ਸੂਰਜ ਦੇ ਚਾਨਨੇ ਦਾ ਮਤਲਬ ਨਹੀਂ, ਕਿਉਂਕਿ ਪਰਮੇਸ਼੍ਵਰ ਈਸ਼ਰ ਉਨ੍ਹਾਂ ਨੂੰ ਚਾਨਨਾ ਦੇਵੇਗਾ, ਓਹ ਸਦਾ ਸਥਦਾ ਰਾਜ ਕਰਨਗੇ ॥ ਯੋਹੱਨਾ ਪ੍ਰ੦ ਪਰਵ ੨੨। ਆਯਤ ੩।੪।੫॥

(ਸਮੀਖਛਕ) ਦੇਖੋ! ਇਹੀ ਈਸਾਈਆਂ ਦਾ ਸ੍ਵਰਗ ਵਿਚ ਰਹਿਨਾ ਕੀ ਈਸ਼੍ਵਰ ਅਰ ਈਸਾ ਸਿੰਘਾਸਨ ਉਪਰ ਹਮੇਸ਼ਾ ਬੈਠੇ ਰਹਿਨਗੇ ? ਅਰ ਉਨ੍ਹਾਂ ਦੇ ਨੌਕਰ ਉਨ੍ਹਾਂ ਦੇ ਸਾਮਨੇ ਹਮੇਸ਼ਾ ਮੂੰਹ ਦੇਖਿਆ ਕਰਨਗੇ ? ਹੁਨ ਇਹ ਤਾਂ ਦੱਸੀਏ ਤੁਹਾਡੇ ਈਸ਼੍ਵਰ ਦਾ ਮੂੰਹ ਫਰੰਗੀਆਂ ਦੇ ਵਾਙਣ ਗੋਰਾ ਵਾ ਅਫਰੀਕਾ ਵਾਲਿਆਂ ਦੇ ਵਾਙਣ ਕਾਲਾ ਅਥਵਾ ਹੋਰਨਾਂ ਦੇਸ਼ ਵਾਲਿਆਂ ਦੇ ਵਾਙਣ ਹੈ ? ਇਹ ਤੁਹਾਡਾ ਸ੍ਵਰਗ ਭੀ ਬੰਧਨ ਹੈ, ਕਿਉਂਕਿ ਜਿੱਥੇ ਛੁਟਿਆਈ ਵਡਿਆਈ ਹੈ, ਅਰ ਉੱਸੇ ਇਕ ਨਗਰ ਵਿਚ ਰਹਿਨਾ ਜ਼ਰੂਰ ਹੈ ਤਾਂ ਉਥੇ ਦੁੱਖ ਕਿਉਂ ਨਾ ਹੁੰਦਾ ਹੋਵੇਗਾ ? ਜੋ ਮੂੰਹ ਵਾਲਾ ਹੈ ਓਹ ਈਸ਼੍ਵਰ ਸਰਵੱਗ, ਸਰਵੇਸ਼੍ਵਰ ਕਦੀ ਨਹੀਂ ਹੋਸਕਦਾ ॥ ੧੨੯॥

੧੩੦–ਦੇਖ ਮੈਂ ਸ਼ਤਾਬੀ ਆਉਂਦਾ ਹਾਂ, ਅਰ ਮੇਰਾ ਪ੍ਰਤੀਫਲ ਮੇਰੇ ਨਾਲ ਹੈ, ਜਿਸ ਥੀਂ ਹਰ ਇੱਕ ਨੂੰ ਜਿਹਾ ਉਸਦਾ ਕਾਰਯ ਠਹਰੇਗਾ ਉਹੋ ਜਿਹਾ ਫਲ ਦੇਵਾਂਗਾ॥ ਯੋ੦ ਪ੍ਰ੦ ਪਰਵ ੨੨। ਆਯਤ ੧੨॥

(ਸਮੀਖਛਕ) ਜਦ ਇਹਾ ਗੱਲ ਹੈ ਕਿ ਕਰਮਾਂ ਦੇ ਅਨੁਸਾਰ ਫਲ ਪਾਂਦੇ ਹਨ ਤਾਂ ਪਾਪਾਂ ਦੀ ਖਛਮਾ ਕਦੀ ਨਹੀਂ ਹੁੰਦੀ, ਅਰ ਜੇਕਰ ਖਛਮਾ ਹੁੰਦੀ ਹੈ ਤਾਂ ਇੰਜੀਲ ਦੀਆਂ ਗੱਲਾਂ ਝੂਠੀਆਂ, ਜੇਕਰ ਕੋਈ ਕਹੇ ਕਿ ਖਛਮਾ ਕਰਨਾ ਭੀ ਇੰਜੀਲ ਵਿਚ ਲਿਖਿਆ ਹੈ ਤਾਂ ਪੂਰਵਾਪਰ ਵਿਰੋਧ (ਪਹਿਲਾਂ ਕੁਝ ਕਹਿਨਾ ਪਿੱਛੋਂ ਹੋਰ ਕਹਨਾ ਅਰਥਾਤ ਹਲਫਦਰੋਗੀ) ਹੋਈ ਤਾਂ ਝੂਠ ਹੈ, ਏਸ ਦਾ ਮੰਨਨਾ ਛੱਡ ਦੇਓ॥

ਹੁਨ ਕਿੱਥੋਂ ਤਕ ਲਿਖੀਏ ਇਨ੍ਹਾਂ ਦੀ ਬਾਇਬਲ ਵਿਚ ਲੱਖਾਂ ਗੱਲਾਂ ਖੰਡਨ ਯੋਗ ਹਨ, ਇਹ ਤਾਂ ਥੋੜਾ ਜਿਹਾ ਨਮੂਨਾ ਈਸਾਈਆਂ ਦੀ ਬਾਇਬਲ ਪੁਸਤਕ ਦਾ ਵਿਖਾਇਆ ਹੈ, ਇੱਨੇ ਹੀ ਨਾਲ ਬੁਧਵਾਨ ਲੋਗ ਬਹੁਤ ਸਮਝ ਲੈਣਗੇ, ਥੋੜੀ ਜਿਹੀਆਂ ਗੱਲਾਂ ਨੂੰ ਛੱਡਕੇ ਬਾਕੀ ਸਬ ਝੂਠ ਦੇ ਨਾਲ ਸੱਚ ਭੀ ਸ਼ੁੱਧ ਨਹੀਂ ਰਹਿੰਦਾ ਹੈ, ਉੱਸੇ ਤਰਾਂ ਨਾਲ ਹੀ ਬਾਇਬਲ ਪੁਸਤਕ ਭੀ ਮੰਨਨ ਯੋਗ ਨਹੀਂ ਹੋ ਸਕਦੀ, ਕਿੰਤੂ ਓਹ ਸੱਚ ਤਾਂ ਵੇਦਾਂ ਦੇ ਮੰਨਨ ਨਾਲ ਮਿਲਦਾ ਹੈ॥

ਇਤਿ ਸ਼੍ਰੀਮੱਦਯਾਨੰਦਸਰਸ੍ਵਤੀਸ੍ਵਾਮਿਕ੍ਰਿਤੇ ਸਤ੍ਯਾਰਥਪ੍ਰਕਾਸ਼ੇ ਸੁਭਾਸ਼ਾਵਿਭੂਸ਼ਿਤ ਕ੍ਰਿਸ਼ਚੀਨਮਤਵਿਸ਼ਯੇ ਤ੍ਰਿਯੋਦਸ਼ਃ ਸਮੁੱਲਾਸਃ ਸੰਪੂਰਣਃ ॥੧੩॥

---

ਸ਼੍ਰੀਮੱਦਯਾਨੰਦਸਰਸ੍ਵਤੀਸ੍ਵਾਮੀ ਕ੍ਰਿਤ ਸਤ੍ਯਾਰਥਪ੍ਰਕਾਸ਼ ਸੁਭਾਸ਼ਾਵਿਭੂਸ਼ਿਤ ਦੇ ਕ੍ਰਿਚੀਯਨ ਮਤ ਵਿਸ਼ਯ ਦਾ ਤੇਰਵਾਂ ਸਮੁੱਲਾਸ ਸਮਾਪਤ ਹੋਇਆ॥ ੧੩॥

---

# ਅਨੁ ਭੂਮਿਕਾ । (੪)

—o—

ਜੋ ਏਹ ਚੌਦਵਾਂ ਸਮੁੱਲਾਸ ਮੁਸਲਮਾਨਾਂ ਦੇ ਮਤ ਦੇ ਵਿਸ਼ਯ ਵਿੱਚ ਹੈ ਸੋ ਨਿਰਾ ਕੁਰਾਨ ਦਾ ਮਤਲਬ ਲਿਖਿਆ ਹੈ, ਹੋਰ ਕਿਸੇ ਗ੍ਰੰਥ ਦੇ ਮਤਦੇ ਅਨੁਸਾਰ ਨਹੀਂ, ਕਿਉਂਕਿ ਮੁਸਲਮਾਨ ਕੁਰਾਨ ਉੱਤੇ ਹੀ ਪੂਰਾ ਪੂਰਾ ਵਿਸ਼ਵਾਸ ਰੱਖਦੇ ਹਨ, ਭਾਵੇਂ ਫਿਰਕੇ ਹੋਨਦੇ ਕਾਰਨ ਕਿਸੇ ਸ਼ਬਦ ਅਰਥ ਆਦੀ ਵਿਸ਼ਯ ਵਿਚ ਵਿਰੁੱਧ ਬਾਤ ਹੈ ਤਾਂ ਭੀ ਕੁਰਾਨ ਉੱਤੇ ਸਭ ਇੱਕਮਤ ਹਨ, ਜੋ ਕੁਰਾਨ ਅਰਬੀ ਭਾਸ਼ਾ ਵਿਚ ਹੈ ਉਸਦਾ ਮੌਲਵੀਆਂ ਨੇ ਉਰਦੂ ਵਿਚ ਅਨੁਵਾਦ ਕੀਤਾ ਹੈ, ਉਸ ਅਨੁਵਾਦ ਨੂੰ ਦੇਵਨਾਗਰੀ ਅਖਛਰਾਂ ਅਰ ਆਰਯ ਭਾਸ਼ਾ ਵਿਚ ਕਰਾਕੇ ਫਿਰ ਅਰਬੀ ਦੇ ਵਡੇ ਵਡੇ ਵਿਦਵਾਨਾਂ ਕੋਲੋਂ ਸ਼ੁੱਧ ਕਰਵਾਕੇ ਲਿਖਿਆ ਗਿਆ ਹੈ, ਜੇਕਰ ਕੋਈ ਆਖੇ ਕਿ ਏਹ ਅਰਥ ਠੀਕ ਨਹੀਂ ਹਨ ਤਾਂ ਉਸਨੂੰ ਚਾਹੀਦਾ ਹੈ ਕਿ ਮੌਲਵੀ ਸਾਹਿਬਾਂ ਦੇ ਤਰਜਮਿਆਂ ਦਾ ਪਹਿਲੋਂ ਖੰਡਨ ਕਰੇ, ਫੇਰ ਏਸ ਵਿਸ਼ਯ ਉੱਤੇ ਲਿਖੇ, ਕਿਉਂਕਿ ਏਹ ਲੇਖ ਕੇਵਲ ਮਨੁਸ਼ਾਂ ਦੀ ਉੱਨਤੀ ਅਰ ਸੱਤ ਅਸੱਤ ਦੇ ਨਿਰਣਯ ਦੇ ਵਾਸਤੇ ਸਭ ਮਤਾਂ ਦੇ ਵਿਸ਼ਿਆਂ ਦਾ ਥੋੜਾਥੋੜਾ ਗਿਆਨ ਹੋਵੇ, ਤਾਕਿ ਮਨੁਸ਼ਾਂ ਨੂੰ ਇਕ ਦੂਜੇ ਨਾਲ ਵਿਚਾਰ ਕਰਨ ਦਾ ਸਮਯ ਮਿਲੇ ਅਰ ਇਕ ਦੂਜੇ ਦੇ ਦੋਸ਼ਾਂ ਦਾ ਖੰਡਨ ਕਰਕੇ ਗੁਣਾਂ ਦਾ ਗ੍ਰਹਣ ਕਰਨ, ਨਾ ਕਿਸੇ ਹੋਰ ਮਤ ਉੱਤੇ ਨਾ ਏਸ ਮਤ ਉੱਤੇ ਝੂਠਮੂਠ ਬੁਰਿਆਈ ਵਾ ਭਲਿਆਈ ਲਗਾਨ ਦਾ ਮਤਲਬ ਹੈ, ਕਿਉਂਕਿ ਜੇਹੜੀ ਭਲਿਆਈ ਹੈ ਓਹੋ ਭਲਿਆਈ, ਅਰ ਜੋ ਬੁਰਿਆਈ ਹੈ ਓਹੋ ਬੁਰਿਆਈ ਸਭ ਨੂੰ ਮਲੂਮ ਹੋਵੇ, ਨਾ ਕੋਈ ਕਿਸੇ ਉੱਤੇ ਝੂਠ ਚਲਾ ਸੱਕੇ, ਅਰ ਨਾ ਸੱਚ ਨੂੰ ਰੋਕ ਸਕੇ, ਅਰ ਸੱਚ ਝੂਠ ਵਿਸ਼ਯ ਪ੍ਰਕਾਸ਼ ਕਰਨ ਉੱਤੇ ਭੀ ਜਿਸਦੀ ਇਛਿਆ ਹੋਵੇ ਓਹ ਨਾ ਮੰਨੇ ਵਾ ਮੰਨੇ ਕਿਸੇ ਉੱਤੇ ਜ਼ਬਰਦਸਤੀ ਨਹੀਂ ਕੀਤੀ ਜਾਂਦੀ, ਅਰ ਇਹੋ ਸੱਜਨਾਂ ਦੀ ਰੀਤੀ ਹੈ ਕਿ ਅਪਨੇ ਵਾ ਪਰਾਏ ਦੋਸ਼ਾਂ ਨੂੰ ਦੋਸ਼ ਅਰ ਗੁਣਾਂ ਨੂੰ ਗੁਣ ਜਾਨਕੇ ਗੁਣਾਂ ਦਾ ਗ੍ਰਹਣ ਅਰ ਦੋਸ਼ਾਂ ਦਾ ਤਿਆਗ ਕਰਨ ਅਰ ਹਠੀਆਂ ਦਾ ਹਠ, ਦੁਰਾਗ੍ਰਹ ਘੱਟ ਕਰਨ ਕਰਾਨ, ਕਿਉਂ ਕਿ ਪਖਛਪਾਤ ਕਰਕੇ ਕੀ ਕੀ ਅਨਰਥ ਜਗਤ ਵਿਚ ਨਹੀਂ ਹੋਏ ਅਰ ਨਹੀਂ ਹੁੰਦੇ ਹਨ, ਸਤ ਤਾਂ ਏਹ ਹੈ ਕਿ ਏਸ ਅਨਿਸ਼ਚਿਤ ਖਛਣਭੰਗੁਰ ਜੀਵਨ ਵਿਚ ਪਰਾਈ ਹਾਨੀ ਕਰਕੇ ਲਾਭ ਥੀਂ ਆਪ ਪਰੇ ਰਹਨਾ ਅਰ ਹੋਰਨਾਂ ਨੂੰ ਰੱਖਨਾ ਮਨੁਸ਼ਪਨ ਥੀਂ ਬਾਹਰ ਹੈ, ਏਸ ਵਿਚ ਜੋ ਕੁਝ ਵਿਰੋਧ ਲਿਖਿਆ ਗਿਆ ਹੋਵੇ ਉਸ ਨੂੰ ਸੱਜਨਲੋਗ ਦੱਸਦੇਨਗੇ, ਫੇਰ ਜੋ ਮੁਨਾਸਬ ਹੋਵੇਗਾ ਤਾਂ ਮੰਨਿਆਂ

ਜਾਵੇਗਾ, ਕਿਉਂਕਿ ਏਹ ਲੇਖ ਹਠ ਦੁਰਾਗ੍ਰਹ, ਈਰਸ਼ਾ, ਦ੍ਵੇਸ਼, ਵਾਦ, ਵਿਵਾਦ ਅਰ ਵਿਰੋਧ ਘਟਾਨ ਦੇ ਵਾਸਤੇ ਕੀਤਾ ਗਿਆ ਹੈ, ਨਾ ਕਿ ਇਨਾਂ ਨੂੰ ਵਧਾਨ ਦੇ ਵਾਸਤੇ, ਕਿਉਂਕਿ ਇਕ ਦੂਜੇ ਦੀ ਹਾਨੀ ਕਰਨ ਤੋਂ ਵਖਰਾ ਰਹਕੇ ਇਕ ਦੂਜੇ ਨੂੰ ਲਾਭ ਪੁਚਾਨਾ ਸਾਡਾ ਮੁਖ ਕਰਮ ਹੈ। ਹੁਨ ਏਸ ਚੌਦਵੇਂ ਸਮੁੱਲਾਸ ਵਿਚ ਮੁਸਲਮਾਨਾਂ ਦੇ ਮਤ ਦਾ ਵਿਸ਼ਯ ਸਭ ਸੱਜਨਾਂ ਦੇ ਸਾਮਨੇ ਨਿਵੇਦਨ ਕਰਨਾ ਹਾਂ, ਵਿਚਾਰਕੇ ਇਸ਼ਟ ਦਾ ਗ੍ਰਹਣ,ਅਰ ਅਨਿਸ਼ਟ ਦਾ ਤ੍ਯਾਗ ਕਰੋ।

ਅਲਮਿਤਿਵਿਸਤਰੇਣ ਬੁੱਧਿਮੱਦਵਰਯੇਸ਼ੁ ॥

॥ ਇਤ੍ਯਨੁਭੂਮਿਕਾ ॥

——o——

# ਚੌਦਵਾਂ ਸਮੁੱਲਾਸ

## ਯਵਨਾਂ ਅਰਥਾਤ ਮੁਸਲਮਾਨਾਂ ਦੇ ਮਤ ਦਾ ਵਿਸ਼ਯ।

੧–ਆਰੰਭ ਨਾਲ ਨਾਮ ਅੱਲਾਹ ਦੇ, ਖਛਮਾ ਕਰਨ ਵਾਲਾ ਦਿਆਲੂ॥ ਮੰਜ਼ਿਲ ੧। ਸਿਪਾਰਾ ੧। ਸੂਰਤ ੧।

(ਸਮੀਖਛਕ) ਮੁਸਲਮਾਨ ਲੋਗ ਏਸ ਤਰਾਂ ਕਹਿੰਦੇ ਹਨ ਕਿ ਏਹ ਕੁਰਾਨ ਖ਼ੁਦਾ ਦਾ ਕਹਿਆ ਹੋਇਆ ਹੈ, ਪਰੰਤੂ ਏਸ ਵਚਨ ਤੋਂ ਮਲੂਮ ਹੁੰਦਾ ਹੈ ਕਿ ਏਸਦਾ ਬਨਾਨ ਵਾਲਾ ਕੋਈ ਦੂਜਾ ਹੈ, ਕਿਉਂਕਿ ਜੋ ਪਰਮੇਸ਼ੁਰ ਦਾ ਬਨਾਇਆ ਹੁੰਦਾ ਤਾਂ "ਆਰੰਭ ਨਾਲ ਨਾਮ ਅੱਲਾਹ ਦੇ" ਅਜੇਹਾ ਨਾ ਕਹਿੰਦਾ ਕਿੰਤੂ "ਆਰੰਭ ਵਾਸਤੇ ਉਪਦੇਸ਼ ਮਨੁਸ਼ਾਂ ਦੇ" ਏਸਤਰਾਂ ਕਹਿੰਦਾ! ਜੇਕਰ ਮਨੁਸ਼ਾਂ ਨੂੰ ਸ਼ਿਖਛਾ ਕਰਦਾ ਹੈ ਕਿ ਤੁਸੀਂ ਏਸਤਰਾਂ ਕਹੋ ਤਾਂਭੀ ਠੀਕ ਨਹੀਂ, ਕਿਉਂਕਿ ਏਸਥੀਂ ਪਾਪਦਾ ਆਰੰਭ ਭੀ ਖ਼ੁਦਾ ਦੇ ਨਾਮ ਨਾਲ ਹੋਕੇ ਉਸਦਾ ਨਾਮ ਭੀ ਦੂਸ਼ਿਤ ਹੋਜਾਵੇਗਾ। ਜੇ ਓਹ ਖਛਮਾ ਅਰ ਦਇਆ ਕਰਨਹਾਰਾ ਹੈ ਤਾਂ ਉਸਨੇ ਅਪਨੀ ਸ੍ਰਿਸ਼ਟੀ ਵਿਚ ਮਨੁਸ਼ਾਂ ਦੇ ਸੁਖ ਦੇ ਵਾਸਤੇ ਹੋਰਨਾਂ ਪ੍ਰਾਣੀਆਂ ਨੂੰ ਮਾਰਕੇ ਅਤ੍ਯੰਤ ਪੀੜ ਦਿਵਾਕੇ, ਮਰਵਾਕੇ, ਮਾਂਸ ਖਾਨ ਦੀ ਆਗਿਆ ਕਿਉਂ ਦਿੱਤੀ? ਕੀ ਓਹ ਪ੍ਰਾਣੀ ਅਨਅਪਰਾਧੀ ਅਰ ਪਰਮੇਸ਼ੁਰ ਦੇ ਬਨਾਏ ਹੋਏ ਨਹੀਂ? ਅਰ ਏਹ ਭੀ ਕਹਿਨਾ ਸੀ ਕਿ "ਪਰਮੇਸ਼ੁਰ ਦੇ ਨਾਮ ਉੱਤੇ ਚੰਗੀਆਂ ਗੱਲਾਂ ਦਾ ਆਰੰਭ, ਬੁਰੀਆਂ ਦਾ ਨਹੀਂ" ਏਹ ਕਥਨ ਗੋਲ ਮਾਲ ਹੈ, ਕੀ ਚੋਰੀ, ਜਾਰੀ, ਮਿਥਿਆਭਾਸ਼ਣ ਆਦੀ ਅਧਰਮ ਦਾ ਭੀ ਆਰੰਭ ਪਰਮੇਸ਼ੁਰ ਦੇ ਨਾਮ ਉੱਤੇ ਕੀਤਾ ਜਾਵੇ? ਏਸਤੋਂ ਹੀ ਵੇਖ ਲੌ, ਕਿ ਕਸਾਈ ਆਦੀ ਮੁਸਲਮਾਨ ਗਊ ਆਦੀ ਦੇ ਗਲ ਕੱਟਨ ਵਿਚ ਭੀ "ਬਿਸਮਿੱਲਾਹ" ਏਸ ਵਚਨ ਨੂੰ ਪੜ੍ਹਦੇ ਹਨ, ਜੇ ਏਹੋ ਏਸਦਾ ਉੱਪਰ ਕਹਿਆ ਅਰਥ ਹੈ ਤਾਂ ਬੁਰਾਈਆਂ ਦਾ ਆਰੰਭ ਭੀ ਪਰਮੇਸ਼ੁਰ ਦੇ ਨਾਮ ਉੱਪਰ ਮੁਸਲਮਾਨ ਕਰਦੇ ਹਨ, ਅਰ ਮੁਸਲਮਾਨਾਂ ਦਾ "ਖ਼ੁਦਾ" ਦਇਆਲੂ ਭੀ ਨਹੀਂ ਰਹੇਗਾ, ਕਿਉਂਕਿ ਉਸਦੀ ਦਇਆ ਉਨ੍ਹਾਂ ਪਸ਼ੂਆਂ ਉੱਤੇ ਨਾ ਰਹੀ! ਅਰ ਜੋ ਮੁਸਲਮਾਨ ਲੋਗ

ਏਸਦਾ ਅਰਥ ਨਹੀਂ ਜਾਨਦੇ ਤਾਂ ਏਸ ਵਰਨਦਾ ਪ੍ਰਗਟ ਹੋਨਾ ਹੀ ਵਿਅਰਥ ਹੈ, ਜੇ ਮੁਸਲਮਾਨ ਲੋਗ ਏਸਦਾ ਅਰਥ ਹੋਰ ਕਰਦੇ ਹਨ ਤਾਂ ਓਹ ਸਿੱਧਾ ਅਰਥ ਕੀ ਹੈ ? ॥ ੧ ॥

੨—ਸਭ ਸਤੁਤੀਆਂ ਈਸ਼੍ਵਰ ਦੇ ਵਾਸਤੇ ਹਨ, ਜੋ ਪਾਲਨ ਕਰਨ ਹਾਰਾ ਹੈ ਸਭ ਸੰਸਾਰ ਦਾ । ਖਛਮਾ ਕਰਨ ਵਾਲਾ ਦਇਆਲੂ ਹੈ ॥ ਮੰ० ੧ । ਸਿ० ੧ ਸੂਰਤੁਲ ਫਾਤਿਹਾ । ਆਯਤ ੧ । ੨ ॥

( ਸਮੀਖਛਕ ) ਜੇ ਕੁਰਾਨ ਦਾ ਖ਼ੁਦਾ ਸੰਸਾਰ ਦਾ ਪਾਲਨ ਕਰਨਹਾਰਾ ਹੁੰਦਾ ਅਰ ਸਭ ਉੱਤੇ ਖਛਮਾ ਅਰ ਦਇਆ ਕਰਨ ਵਾਲਾ ਹੁੰਦਾ ਤਾਂ ਹੋਰਨਾਂ ਮਤ ਵਾਲਿਆਂ ਅਰ ਪਸ਼ੂ ਆਦੀ ਨੂੰ ਭੀ ਮੁਸਲਮਾਨਾਂ ਦੇ ਹੱਥੋਂ ਮਰਵਾਨ ਦਾ ਹੁਕਮ ਨਾ ਦਿੰਦਾ । ਅਰ ਜੇ ਖਛਮਾ ਕਰਨ ਵਾਲਾ ਹੈ ਤਾਂ ਕੀ ਪਾਪੀਆਂ ਉੱਤੇ ਭੀ ਖਛਮਾ ਕਰੇਗਾ ? ਅਰ ਜੇ ਏਸਤਰਾਂ ਦਾ ਹੈ ਤਾਂ ਅੱਗੇ ਲਿਖਾਂਗੇ ਕਿ "ਕਾਫਰਾਂ ਨੂੰ ਵੱਢ ਸੁਟੋ" ਅਰਥਾਤ ਜੋ ਕੁਰਾਨ ਅਰ ਪੈਗੰਬਰ ਨੂੰ ਨਾ ਮੰਨੇ ਓਹ ਕਾਫਰ ਹੈ ਏਸਤਰਾਂ ਦੀ ਗੱਲ ਕਿਉਂ ਕਹਿੰਦਾ ? ਏਸ ਲਈ ਕੁਰਾਨ ਈਸ਼੍ਵਰਕ੍ਰਿਤ ਨਹੀਂ ਦਿਸਦਾ ॥ ੨ ॥

੩—ਮਾਲਿਕ ਦਿਨ ਨਿਆਯ ਦਾ ॥ ਤੇਰੀ ਹੀ ਅਸੀਂ ਭਗਤੀ ਕਰਨੇ ਹਾਂ ਅਰ ਤੇਰੇ ਕੋਲੋਂ ਹੀ ਸਹਾਇਤਾ ਚਾਹਨੇ ਹਾਂ । ਦੱਸ ਸਾਨੂੰ ਸਿੱਧਾ ਰਸਤਾ ।ਮੰ०੧। ਸਿ० ੧ । ਸੂਰਤ ੧ ਆਯਤ ੩ । ੪ । ੫ ॥

( ਸਮੀਖਛਕ ) ਕੀ, ਖ਼ੁਦਾ ਨਿੱਤ ਨਿਆਯ ਨਹੀਂ ਕਰਦਾ ? ਕਿਸੇ ਇੱਕ ਦਿਨ ਨਿਆਯ ਕਰਦਾ ਹੈ ਏਸਤੋਂ ਹਨੇਰ ਮਲੂਮ ਹੁੰਦਾ ਹੈ । ਉੱਸੇ ਦੀ ਭਗਤੀ ਕਰਨੀ ਅਰ ਉੱਸੇ ਥੀਂ ਸਹਾਇਤਾ ਚਾਹਨੀ ਤਾਂ ਠੀਕ, ਪਰੰਤੂ ਕੀ, ਬੁਰੀ ਗੱਲ ਦੀ ਭੀ ਸਹਾਇਤਾ ਚਾਹਨੀ ? ਅਰ ਸਿੱਧਾ ਰਾਹ ਇਕ ਮੁਸਲਮਾਨਾਂ ਦਾ ਹੀ ਹੈ ਵਾ ਦੂਜਿਆਂ ਦਾ ਭੀ ? ਸਿੱਧੇ ਰਾਹ ਨੂੰ ਮੁਸਲਮਾਨ ਕਿਉਂ ਨਹੀਂ ਗ੍ਰਹਣ ਕਰਦੇ ? ਕੀ, ਸਿੱਧਾ ਰਾਹ ਬੁਰਿਆਈ ਦੇ ਪਾਸੇ ਦਾ ਤਾਂ ਨਹੀਂ ਚਾਹੁੰਦੇ ? ਜੇਕਰ ਭਲਿਆਈ ਸਭ ਦੀ ਇੱਕ ਹੈ ਤਾਂ ਫੇਰ ਮੁਸਲਮਾਨਾਂ ਹੀ ਵਿਚ ਵਿਸ਼ੇਸ਼ ਕੁਝ ਨਾ ਰਹਿਆ, ਅਰ ਜੇ ਦੂਜਿਆਂ ਦੀ ਭਲਿਆਈ ਨਹੀਂ ਮੰਨਦੇ ਤਾਂ ਪਖਛਪਾਤੀ ਹਨ ॥ ੩ ॥

੪—ਉਨ੍ਹਾਂ ਲੋਗਾਂ ਦਾ ਰਸਤਾ ਕਿ ਜਿਨ੍ਹਾਂ ਉੱਤੇ ਤੈਂਨੇ ਦਇਆ ਕੀਤੀ, ਅਰ ਉਨ੍ਹਾਂਦਾ ਮਾਰਗ ਨਾ ਵਿਖਾ ਕਿ ਜਿਨ੍ਹਾਂ ਦੇ ਉੱਤੇ ਤੈਂਨੇ ਗਜ਼ਬ ਅਰਥਾਤ ਅਤਿਅੰਤਕ੍ਰੋਧਦੀ ਦ੍ਰਿਸ਼ਟੀ ਕੀਤੀ, ਅਰ ਨਾ ਗੁਮਰਾਹਾਂ ਦਾ ਮਾਰਗ ਸਾਨੂੰ ਦੱਸ । ਮੰ० ੧ । ਸਿ० ੧ । ਸੂਰਤ ੧ । ਆਯਤ ੬ । ੭ ॥

( ਸਮੀਖਛਕ ) ਜਦ ਮੁਸਲਮਾਨ ਲੋਗ ਪੂਰਵਜਨਮ ਅਰ ਪੂਰਵ ਕ੍ਰਿਤ ਪਾਪ ਪੁੰਨ ਨਹੀਂ ਮੰਨਦੇ ਤਾਂ ਇਕਨਾਂ ਉੱਤੇ ਦਇਆ ਕਰਨੇ ਅਰ ਇਕਨਾਂ ਉੱਤੇ ਨਾ ਕਰਨ ਨਾਲ ਖ਼ੁਦਾ ਪਖਛਪਾਤੀ ਹੋ ਜਾਵੇਗਾ, ਕਿਉਂਕਿ ਬਿਨਾ

ਪਾਪ ਪੁੰਨ ਸੁਖ ਦੁਖ ਦੇਣਾ ਨਿਰੀ ਅਨਿਆਯ ਦੀ ਬਾਤ ਹੈ, ਅਰ ਬਿਨਾ ਸਬਬ ਤੋਂ ਕਿਸੇ ਉੱਤੇ ਦਇਆ ਅਰ ਕਿਸੇ ਉੱਤੇ ਕ੍ਰੋਧ ਦੀ ਦ੍ਰਿਸ਼ਟੀ ਕਰਨਾ ਭੀ ਸੁਭਾਵ ਤੋਂ ਬਾਹਰ ਹੈ। ਓਹ ਦਇਆ ਅਥਵਾ ਕ੍ਰੋਧ ਨਹੀਂ ਕਰ ਸੱਕਦਾ ਅਰ ਜਦ ਉਨ੍ਹਾਂਦੇ ਪੂਰਵ ਸੰਚਿਤ ਪੁੰਨ, ਪਾਪਹੀ ਨਹੀਂ ਤਾਂ ਕਿਸੇਉੱਤੇ ਦਇਆ ਅਰ ਕਿਸੇ ਉੱਤੇ ਕ੍ਰੋਧ ਕਰਨਾ ਨਹੀਂ ਹੋਸਕਦਾ। ਅਰ ਏਸ ਸੂਰਤ ਦੀ ਟਿੱਪਣੀ ਉੱਤੇ ਲਿਖਿਆ ਹੈ ਕਿ "ਏਹ ਸੂਰਤ ਅੱਲਾਹ ਸਾਹਿਬ ਨੇ ਮਨੁਸ਼ਾਂ ਦੇ ਮੂੰਹ ਥੀਂ ਅਖਵਾਈ ਕਿ ਸਦਾ ਏਸ ਪ੍ਰਕਾਰ ਨਾਲ ਕਿਹਾ ਕਰਨ" ਜੇ ਏਹ ਬਾਤ ਹੈ ਤਾਂ "ਅਲਫ਼, ਬੇ" ਆਦੀ ਅਖਛਰ ਭੀ ਖ਼ੁਦਾ ਹੀ ਨੇ ਪੜ੍ਹਾਏ ਹੋਣਗੇ? ਜੇ ਕਹੋ ਕਿ ਬਿਨਾ ਅਖਛਰ ਗਿਆਨ ਦੇ ਏਸ ਸੂਰਤ ਨੂੰ ਕਿਸਤਰਾਂ ਪੜ੍ਹ ਸੱਕੇ, ਕੀ ਸੰਗ ਵਿਚੋਂ ਹੀ ਬੁਲਾਏ ਅਰ ਬੋਲਦੇ ਗਏ? ਜੇ ਏਸਤਰਾਂ ਹੈ ਤਾਂ ਸਾਰਾ ਕੁਰਾਨ ਹੀ ਕੰਠਥੀਂ ਪੜ੍ਹਾਇਆ ਹੋਵੇਗਾ, ਏਸ ਥੀਂ ਏਹ ਸਮਝਣਾ ਚਾਹੀਏ ਕਿ ਜਿਸ ਪੁਸਤਕ ਵਿਚ ਪਖਛਪਾਤ ਦੀਆਂ ਬਾਤਾਂ ਪਾਈਆਂ ਜਾਨ ਓਹ ਪੁਸਤਕ ਈਸ਼੍ਵਰਕ੍ਰਿਤ ਨਹੀਂ ਹੋਸਕਦਾ, ਜਿਸਤਰਾਂ ਕਿ ਅਰਬੀ ਭਾਸ਼ਾ ਵਿਚ ਉਤਾਰਨ ਨਾਲ ਅਰਬ ਵਾਲਿਆਂ ਨੂੰ ਏਸ ਦਾ ਪੜ੍ਹਨਾ ਸੌਖਾ, ਹੋਰ ਭਾਸ਼ਾ ਬੋਲਨ ਵਾਲਿਆਂ ਨੂੰ ਔਖਾ ਹੁੰਦਾ ਹੈ, ਏਸ ਥੀਂ ਖ਼ੁਦਾ ਵਿਚ ਪਖਛਪਾਤ ਆਉਂਦਾ ਹੈ, ਅਰ ਜਿਸਤਰਾਂ ਪਰਮੇਸ਼੍ਵਰ ਨੇ ਸ੍ਰਿਸ਼ਟੀ ਦੇ ਸਬ ਦੇਸ਼ਾਂ ਦੇ ਮਨੁੱਸ਼ਾਂ ਉੱਤੇ ਨਿਆਯ ਦ੍ਰਿਸ਼ਟੀ ਨਾਲ ਸਾਰਿਆਂ ਦੇਸ਼ਾਂ ਦੀਆਂ ਬੋਲੀਆਂ ਥੀਂ ਨਿਰਾਲੀ ਸੰਸਕ੍ਰਿਤ ਭਾਸ਼ਾ ਕਿ ਜੋ ਸਬ ਦੇਸ਼ ਵਾਲਿਆਂ ਦੇ ਵਾਸਤੇ ਬਰਾਬਰ ਮੇਹਨਤ ਕਰਨ ਨਾਲ ਆਉਂਦੀ ਹੈ ਉਸ ਵਿਚ ਵੇਦਾਂ ਦਾ ਪ੍ਰਕਾਸ਼ ਕੀਤਾ ਹੈ, ਏਸਤਰਾਂ ਕਰਦਾ ਤਾਂ ਏਹ ਦੋਸ਼ ਨਾ ਆਉਂਦਾ ॥ ੪ ॥

੫—ਏਹ ਪੁਸਤਕ ਕਿ ਜਿਸ ਵਿਚ ਸੰਦੇਹ ਨਹੀਂ ਪਰਹੇਜ਼ਗਾਰਾਂ ਨੂੰ ਰਾਹ ਵਿਖਾਂਦੀ ਹੈ। ਜੋ ਕਿ ਈਮਾਨ ਲਿਆਉਂਦੇ ਹਨ ਨਾਲ ਪਰੋਖਛ ਦੇ, ਨਿਮਾਜ਼ ਪੜ੍ਹਦੇ ਅਰ ਉਸ ਵਸਤੂ ਥੀਂ ਜੋ ਅਸਾਂ ਨੇ ਦਿੱਤੀ ਖਰਚ ਕਰਦੇ ਹਨ। ਅਰ ਓਹ ਲੋਗ ਜੋ ਉਸ ਕਿਤਾਬ ਉੱਤੇ ਈਮਾਨ ਲਿਆਉਂਦੇ ਹਨ, ਜੋ ਰੱਖਦੇ ਹਨ ਤੇਰੀ ਵੱਲ ਵਾ ਤੇਰੇ ਤੋਂ ਪਹਿਲੋਂ ਉਤਾਰੀ ਗਈ ਅਰ ਵਿਸ਼੍ਵਾਸ ਕਿਆਮਤ ਉੱਤੇ ਰੱਖਦੇ ਹਨ, ਏਹ ਲੋਗ ਅਪਨੇ ਮਾਲਿਕ ਦੀ ਸ਼ਿਖਛਾ ਉੱਤੇ ਹਨ ਅਰ ਏਹ ਹੀ ਛੁਟਕਾਰਾ ਪਾਨ ਵਾਲੇ ਹਨ। ਨਿਸ਼ਚੇ ਜੋ ਕਾਫ਼ਰ ਹੋਏ ਅਰ ਉਨ੍ਹਾਂ ਉੱਤੇ ਤੇਰਾ ਡਰਾਨਾ ਨਾ ਡਰਾਨਾ ਬਰਾਬਰ ਹੈ, ਓਹ ਈਮਾਨ ਨਾ ਲਿਆਉਣਗੇ। ਅੱਲਾਹ ਨੇ ਉਨ੍ਹਾਂ ਦੇ ਦਿਲਾਂ, ਕੱਨਾਂ ਉੱਤੇ ਮੋਹਰ ਕਰ ਦਿੱਤੀ, ਅਰ ਉਨ੍ਹਾਂ ਦੀਆਂ ਅੱਖਾਂ ਉੱਤੇ ਪਰਦਾ ਹੈ, ਅਰ ਉਨ੍ਹਾਂ ਦੇ ਵਾਸਤੇ ਵੱਡਾ ਦੁੱਖ ਹੈ॥ ਮੰ੦ ੧। ਸਿ੦ ੧੦। ਸੂਰਤ ੨। ਆ੦ ੧। ੨। ੩। ੪। ੫। ੬॥

(ਸਮੀਖਿਅਕ) ਕੀ ਅਪਣੇ ਹੀ ਮੂੰਹ ਥੀਂ ਅਪਣੀ ਕਿਤਾਬਦੀ ਵਡਿਆਈ ਕਰਨੀ ਖੁਦਾ ਦੀ ਦੰਭ ਦੀ ਬਾਤ ਨਹੀਂ? ਜੋ ਧਰਮਾਤਮਾ ਲੋਗ ਹਨ ਓਹ ਤਾਂ

ਅਪਨੇ ਆਪ ਹੀ ਸੱਚੇ ਮਾਰਗ ਵਿਚ ਹਨ, ਅਰ ਜੋ ਝੂਠੇ ਮਾਰਗੋਂ ਉੱਤੇ ਹਨ ਉਨ੍ਹਾਂ ਨੂੰ ਏਹ ਕੁਰਾਨ ਮਾਰਗ ਹੀ ਨਹੀਂ ਵਿਖਾ ਸਕਦਾ, ਫੇਰ ਕਿਸ ਕੰਮ ਦਾ ਰਹਿਆ ? ਕੀ ਪਾਪ ਪੁੰਨ ਅਰ ਪੁਰੁਸ਼ਾਰਥ ਦੇ ਬਿਨਾ ਖ਼ੁਦਾ ਅਪਨੇ ਹੀ ਖ਼ਜ਼ਾਨੇ ਥੀਂ ਖ਼ਰਚ ਕਰਨ ਨੂੰ ਦਿੰਦਾ ਹੈ ? ਜੋ ਦਿੰਦਾ ਹੈ ਤਾਂ ਸਬ ਨੂੰ ਕਿਉਂ ਨਹੀਂ ਦਿੰਦਾ? ਅਰ ਮੁਸਲਮਾਨ ਲੋਗ ਮੇਹਨਤ ਕਿਉਂ ਕਰਦੇ ਹਨ, ਅਰ ਜੋ ਬਾਇਬਲ, ਇੰਜੀਲ ਆਦੀ ਉੱਤੇ ਵਿਸ਼੍ਵਾਸ ਕਰਨਾ ਯੋਗ ਹੈ ਤਾਂ ਮੁਸਲਮਾਨ ਇੰਜੀਲ ਆਦੀ ਉੱਤੇ ਈਮਾਨ ਜਿਹੋ ਜਿਹਾ ਕੁਰਾਨ ਉੱਤੇ ਹੈ ਓਹੋ ਜਿਹਾ ਕਿਉਂ ਨਹੀਂ ਲਿਆਉਂਦੇ ? ਅਰ ਜੋ ਲਿਆਉਂਦੇ ਹਨ ਤਾਂ *ਕੁਰਾਨ ਦਾ ਹੋਨਾ ਕਿਸ ਵਾਸਤੇ ਹੈ ? ਜੇ ਕਹਨ ਕਿ ਕੁਰਾਨ ਵਿਚ ਵਧੀਕ ਬਾਤਾਂ ਹਨ ਤਾਂ ਪਹਿਲੀ ਕਿਤਾਬ ਵਿਚ ਲਿਖਨਾ ਖ਼ੁਦਾ ਭੁੱਲ ਗਿਆ ਹੋਵੇਗਾ ! ਅਰ ਜੋ ਨਹੀਂ ਭੁੱਲਿਆ ਤਾਂ ਕੁਰਾਨ ਦਾ ਬਨਾਨਾ ਨਿਸ਼ਫਲ ਹੈ। ਅਰ ਅਸੀਂ ਵੇਖਦੇ ਹਾਂ ਤਾਂ ਬਾਇਬਲ ਅਰ ਕੁਰਾਨ ਦੀਆਂ ਬਾਤਾਂ ਕੋਈ ਕੋਈ ਨਾ ਮਿਲਦੀਆਂ ਹੋਨਗੀਆਂ, ਨਹੀਂ ਤਾਂ ਸਾਰੀਆਂ ਮਿਲਦੀਆਂ ਹਨ, ਇਕ ਹੀ ਪੁਸਤਕ ਜਿਹਾ ਕਿ ਵੇਦ ਹੈ ਕਿਉਂ ਨਾ ਬਨਾਇਆ ? ਕੀ ਕਿਆਮਤ ਉੱਤੇ ਹੀ ਵਿਸ਼੍ਵਾਸ ਰਖਨਾ ਚਾਹੀਏ ਹੋਰ ਉੱਤੇ ਨਹੀਂ ? ॥ ੩ ॥ ਕੀ, ਈਸਾਈ ਅਰ ਮੁਸਲਮਾਨ ਹੀ ਖ਼ੁਦਾ ਦੀ ਸ਼ਿਖਛਾ ਉੱਤੇ ਹਨ? ਉਨ੍ਹਾਂ ਵਿੱਚ ਕੋਈ ਭੀ ਪਾਪੀ ਨਹੀਂ ਹੈ? ਕੀ, ਜੋ ਈਸਾਈ ਅਰ ਮੁਸਲਮਾਨ ਅਧਰਮੀ ਹਨ ਓਹਭੀ ਛੁਟਕਾਰਾ ਪਾਨਗੇ? ਅਰ ਦੂਜੇ ਧਰਮਾਤਮਾ ਭੀ ਨਾ ਪਾਨ ਤਾਂ ਵੱਡੇ ਅਨਿਆਯ ਅਰ ਹਨੇਰ ਦੀ ਬਾਤ ਨਹੀਂ ਹੈ ? ॥ ੪ ॥ ਅਰ ਕੀ, ਜੋ ਲੋਗ ਮੁਸਲਮਾਨੀ ਮਤ ਨੂੰ ਨਾ ਮੰਨਨ ਉਨ੍ਹਾਂਨੂੰ ਹੀ ਕਾਫਰ ਕਹਨਾ ਏਹ ਇਕਤਰਫੀ ਡਿਗਰੀ ਨਹੀਂ ਹੈ ॥ ੫ ॥ ਜੋ ਪਰਮਸ਼੍ਵਰਹੀ ਨੇ ਉਨ੍ਹਾਂਦੇ ਅੰਤਾਕਰਣ ਅਰ ਕੰਨਾਂ ਉੱਤੇ ਮੋਹਰ ਲਗਾਈ ਅਰ ਉੱਸੇ ਕਰਕੇ ਓਹ ਪਾਪ ਕਰਦੇ ਹਨ ਤਾਂ ਉਨ੍ਹਾਂਦਾ ਕੁਝ ਭੀ ਦੋਸ਼ ਨਹੀਂ, ਏਹ ਦੋਸ਼ ਖ਼ੁਦਾਦਾ ਹੀ ਹੈ, ਫੇਰ ਉਨ੍ਹਾਂ ਉੱਤੇ ਦੁਖ, ਦੁੱਖ ਵਾ ਪਾਪ, ਪੁੰਨ ਨਹੀਂ ਹੋ ਸੱਕਦਾ ਫੇਰ ਉਨ੍ਹਾਂਨੂੰ ਦੁੱਖ ਕਿਉਂ ਦਿੰਦਾਹੈ ? ਕਿਉਂਕਿ ਉਨ੍ਹਾਂਨੇ ਪਾਪ ਵਾ ਪੁੰਨ ਅਪਨੇ ਆਪ ਆਜ਼ਾਦੀ ਨਾਲ ਨਹੀਂ ਕੀਤਾ ॥ ੬ ॥ ੫ ॥

੬—ਉਨ੍ਹਾਂਦੇ ਦਿਲਾਂ ਵਿਚ ਰੋਗ ਹੈ, ਅੱਲਾਹ ਨੇ ਉਨ੍ਹਾਂਦਾ ਰੋਗ ਵਧਾ ਦਿੱਤਾ। ਮੰ० ੧ । ਸਿ० ੧ । ਸੂ० ੨ । ਆਯਤ ੯ ॥

(ਸਮੀਖਛਕ) ਭਲਾ ਬਗੈਰ ਅਪਰਾਧ ਦੇ ਖ਼ੁਦਾ ਨੇ ਉਨ੍ਹਾਂਦਾ ਰੋਗ ਵਧਾ ਦਿੱਤਾ, ਦਇਆ ਨਾ ਆਈ, ਉਨ੍ਹਾਂ ਵਿਚਾਰਿਆਂ ਨੂੰ ਬੜਾ ਦੁਖ ਹੋਇਆ ਹੋਵੇਗਾ! ਕੀ ਏਹ ਸ਼ੈਤਾਨ ਥੀਂ ਵਧਕੇ ਸ਼ੈਤਾਨਪਨ ਦਾ ਕੰਮ ਨਹੀਂ ਹੈ ? ਕਿਸੇ ਦੇ

*ਅਸਲ ਵਿਚ ਏਹ ਸ਼ਬਦ 'ਕੁਰਆਨ' ਹੈ, ਪਰੰਤੂ ਭਾਸ਼ਾ ਵਿਚ ਲੋਗਾਂ ਦੇ ਬੋਲਨ ਵਿਚ ਕੁਰਾਨ ਆਉਂਦਾ ਹੈ ਏਸ ਲਈ ਅਜੇਹਾ ਹੀ ਲਿਖਿਆ ਹੈ॥

ਮਨ ਉੱਤੇ ਮੋਹਰ ਲਗਾਨੀ, ਕਿਸੇਦਾ ਰੋਗ ਵਧਾਨਾ ਏਹ ਖੁਦਾ ਦਾ ਕੰਮ ਨਹੀਂ ਹੋ ਸੱਕਦਾ, ਕਿਉਂਕਿ ਰੋਗਦਾ ਵਧਨਾ ਅਪਨੇ ਪਾਪਾਂ ਕਰਕੇ ਹੈ ॥ ੬ ॥

੭—ਜਿਸਨੇ ਤੁਹਾਡੇ ਵਾਸਤੇ ਜ਼ਮੀਂਨ ਵਿਛੌਨਾ ਅਰ ਆਸਮਾਨਦੀ ਛੱਤ ਨੂੰ ਬਨਾਇਆ। ਮੰ੦ ੧। ਸਿ੦ ੧। ਸੂ੦ ੨। ਆ੦ ੨੧ ॥

( ਸਮੀਖਛਕ ) ਭਲਾ ਆਸਮਾਨ ਛੱਤ ਕਿਸੇਦੀ ਹੋ ਸੱਕਦੀ ਹੈ ? ਏਹ ਅਵਿਦਿਆ ਦੀ ਬਾਤ ਹੈ, ਆਕਾਸ਼ ਨੂੰ ਛੱਤ ਵਰਗਾ ਮੰਨਨਾ ਹਾਸੇ ਦੀ ਬਾਤ ਹੈ, ਜੇਕਰ ਕਿਸੇ ਪ੍ਰਕਾਰ ਦੀ ਪ੍ਰਿਥਿਵੀ ਨੂੰ ਆਸਮਾਨ ਮੰਨਦੇ ਹੋਨ ਤਾਂ ਉਨ੍ਹਾਂ ਦੇ ਘਰ ਦੀ ਬਾਤ ਹੈ ॥ ੭ ॥

੮—ਜੇ ਤੁਸੀਂ ਉਸ ਵਸਤੂ ਥੀਂ ਸੰਦੇਹ ਵਿਚ ਹੋ ਜੋ ਅਸਾਂ ਨੇ ਅਪਨੇ ਪੈਗੰਬਰ ਦੇ ਉੱਤੇ ਉਤਾਰੀ ਤਾਂ ਓਹੋ ਜਿਹੀ ਇਕ ਸੂਰਤ ਲੈ ਆਓ ਅਰ ਸਾਖਛੀਆਂ ਅਪਨਿਆਂ ਨੂੰ ਪੁਕਾਰੋ, ਅੱਲਾਹ ਦੇ ਬਿਨਾ ਤੁਸੀਂ ਸੱਚੇ ਹੋ ਜੋ ਤੁਸੀਂ॥ ਅਰ ਕਦੀ ਨਾ ਕਰੋਗੇ ਤਾਂ ਉਸ ਅੱਗ ਥੀਂ ਡਰੋ ਕਿ ਜਿਸਦਾ ਬਾਲਨ ਮਨੁਸ਼ ਹੈ, ਅਰ ਕਾਫਰਾਂ ਦੇ ਵਾਸਤੇ ਪੱਥਰ ਤਿਆਰ ਕੀਤੇ ਗਏ ਹਨ ॥ ਮੰ੦ ੧। ਸਿ੦ ੧। ਸੂ੦ ੨। ਆਯਤ ੨੨। ੨੩ ॥

(ਸਮੀਖਛਕ) ਭਲਾ ਏਹ ਕੋਈ ਬਾਤ ਹੈ ਕਿ ਉਸ ਵਰਗੀ ਕੋਈ ਸੂਰਤ ਨਾ ਬਨੇ। ਕੀ ਅਕਬਰ ਬਾਦਸ਼ਾਹ ਦੇ ਸਮੇਂ ਵਿਚ ਮੌਲਵੀ ਫੈਜ਼ੀ ਨੇ ਬਿਨਾ ਨੁਕਤੇ ਕਾ ਕੁਰਾਨ ਨਹੀਂ ਬਨਾ ਲੀਤਾ ਸੀ ! ਓਹ ਕੇਹੜੀ ਦੋਜ਼ਖ਼ ਦੀ ਅੱਗ ਹੈ ? ਕੀ ਏਸ ਅੱਗ ਥੀਂ ਨਾ ਡਰਨਾ ਚਾਹੇ ਏ ? ਏਸਦਾ ਭੀ ਇੰਧਨ ਜੋ ਕੁਝ ਪਵੇ ਸਬ ਹੈ। ਜੀਕਨ ਕੁਰਾਨ ਵਿਚ ਲਿਖਿਆ ਹੈ ਕਿ ਕਾਫਰਾਂ ਦੇ ਵਾਸਤੇ ਪੱਥਰ ਤਿਆਰ ਕੀਤੇ ਗਏ ਹਨ, ਤਾਂ ਉਕਨ ਪੁਰਾਣਾਂ ਵਿਚ ਲਿਖਿਆ ਹੈ ਕਿ ਮਲੇੱਛਾਂ ਦੇ ਲਈ ਘੋਰ ਨਰਕ ਬਨਿਆ ਹੈ ! ਹੁਨ ਕਹੋ ਕਿਸਦੀ ਬਾਤ ਸੱਚ ਮੰਨੀ ਜਾਵੇ, ਅਪਨੇ ਅਪਨੇ ਵਚਨ ਥੀਂ ਦੋਨੋਂ ਸੁਰਗਗਾਮੀ ਅਰ ਦੂਜੇ ਦੇ ਮਤ ਥੀਂ ਦੋਨੋਂ ਨਰਕਗਾਮੀ ਹੁੰਦੇ ਹਨ, ਏਸ ਲਈ ਇਨ੍ਹਾਂ ਸਬਨਾਂ ਦਾ ਝਗੜਾ ਝੂਠਾ ਹੈ, ਕਿੰਤੂ ਜੋਜੋ ਧਰਮ ਉੱਤੇ ਚੱਲਨਵਾਲੇ ਹਨ ਓਹ ਸੁਖ ਅਰ ਜੋ ਪਾਪੀਹਨ ਓਹ ਸਬ ਮਤਾਂ ਵਿੱਚ ਦੁਖ ਪਾਨਗੇ ॥ ੮ ॥

੯—ਅਰ ਆਨੰਦ ਦਾ ਸਨੇਹਾ ਦੇਹ ਕਿ ਉਨਾਂ ਲੋਗਾਂ ਨੂੰ ਕਿ ਈਮਾਨ ਲਿਆਏ ਅਰ ਕੰਮ ਕੀਤੇ ਚੰਗੇ. ਏਹ ਕਿ ਉਨ੍ਹਾਂ ਵਾਸਤੇ ਬਹਿਸ਼ਤ ਹਨ ਜਿਨ੍ਹਾਂ ਦੇ ਹੇਠਾਂ ਵਗਦੀਆਂ ਹਨ ਨੈਹਰਾਂ, ਜਦ ਉਸ ਵਿਚੋਂ ਮੇਵਿਆਂ ਦੇ ਭੋਜਨ ਦਿਤੇ ਜਾਨਗੇ ਤਦ ਕਹਨਗੇ ਕਿ ਓਹ ਵਸਤੂਆਂ ਹਨ ਜੋ ਅਸੀਂ ਪਹਿਲੇ ਏਸ ਥੀਂ ਦਿੱਤੇ ਗਏ ਸਾਂ, ਅਰ ਉਨ੍ਹਾਂਦੇ ਵਾਸਤੇ ਪਵਿਤ੍ਰ ਬੀਬੀਆਂ ਸਦਾ ਉੱਥੇ ਰਹਿਨ ਵਾਲੀਆਂ ਹਨ ॥ ਮੰਜ਼ਲ ੧। ਸਿਪਾਰਾ ੧। ਸੂਰਤ ੨। ਆਯਤ ੨੪ ॥

(ਸਮੀਖਛਕ) ਭਲਾ ਏਹ ਕੁਰਾਨ ਦਾ ਬਹਿਸ਼ਤ ( ਸੁਰਗ ) ਸੰਸਾਰ

ਤੋਂ ਕੇਹੜੀ ਗੱਲ ਵਿਚ ਉੱਤਮ ਹੈ ? ਕਿਉਂਕਿ ਜੇਹੜੇ ਪਦਾਰਥ ਸੰਸਾਰ ਵਿਚ ਹਨ ਓਹੋ ਹੀ ਮੁਸਲਮਾਨਾਂ ਦੇ ਸੁਰਗ ਵਿਚ ਹਨ ! ਅਰ ਇੱਨੀ ਗੱਲ ਵਧੀਕ ਹੈ ਕਿ ਇੱਥੇ ਜਿਸ ਤਰਾਂ ਪੁਰੁਸ਼ ਜੰਮਦੇ, ਮਰਦੇ ਅਰ ਆਉਂਦੇ, ਜਾਂਦੇ ਹਨ,ਊਕਨ ਸੁਰਗ ਵਿਚ ਨਹੀਂ, ਕਿੰਤੂ ਏੱਥੇ ਦੀਆਂ ਇਸਤ੍ਰੀਆਂ ਸਦਾ ਨਹੀਂ ਰਹਿੰਦੀਆਂ ਅਰ ਉੱਥੇ ਬੀਬੀਆਂ ਅਰਥਾਤ ਉੱਤਮ ਇਸਤ੍ਰੀਆਂ ਸਦਾ ਰਹਿੰਦੀਆਂ ਹਨ। ਤਾਂ ਜਦ ਤਕ ਕਿਆਮਤ ਦੀ ਰਾਤ ਨਾ ਆਵੇਗੀ ਤਦ ਤਕ ਉਨ੍ਹਾਂ ਵਿਚਾਰੀਆਂ ਦੇ ਦਿਨ ਕੀਕਨ ਕੱਟਦੇ ਹੋਨਗੇ ? ਹਾਂ ਜੇ ਖ਼ੁਦਾ ਦੀ ਉਨ੍ਹਾਂ ਤੇ ਕ੍ਰਿਪਾ ਹੁੰਦੀ ਹੋਵੇਗੀ ਅਰ ਖ਼ੁਦਾਦੇ ਹੀ ਆਸ੍ਰੇ ਸਮਾ ਕੱਟਦੀਆਂ ਹੋਨਗੀਆਂ ਤਾਂ ਠੀਕ ਹੈ, ਕਿਉਂਕਿ ਏਹ ਮੁਸਲਮਾਨਾਂ ਦਾ ਸੁਰਗ ਗੋਕਲੀਏ ਗੁਸਾਈਆਂ ਦੇ ਗੋਲੋਕ ਅਰ ਮੰਦਿਰ ਦੀ ਨਿਆਈਂ ਦਿੱਸਦਾ ਹੈ, ਕਿਉਂਕਿ ਉੱਥੇ ਇਸਤ੍ਰੀਆਂ ਦਾ ਮਾਨ ਬਹੁਤ ਪੁਰੁਸ਼ਾਂ ਦਾ ਨਹੀਂ,ਊਕਨ ਹੀ ਖ਼ੁਦਾ ਦੇ ਘਰ ਵਿਚ ਇਸਤ੍ਰੀਆਂ ਦਾ ਮਾਨ ਵਧੀਕ ਅਰ ਉਨ੍ਹਾਂ ਉੱਤੇ ਖ਼ੁਦਾ ਦਾ ਪ੍ਰੇਮ ਭੀ ਬਹੁਤ ਹੈ, ਉਨ੍ਹਾਂ ਪੁਰੁਸ਼ਾਂ ਉੱਤੇ ਨਹੀਂ ਕਿਉਂਕਿ ਬੀਬੀਆਂ ਨੂੰ ਖ਼ੁਦਾ ਨੇ ਸੁਰਗ ਵਿਚ ਸਦਾ ਰਖਿਆ ਅਰ ਪੁਰੁਸ਼ਾਂ ਨੂੰ ਨਹੀਂ, ਓਹ ਬੀਬੀਆਂ ਬਗੈਰ ਖ਼ੁਦਾਦੀ ਮਰਜ਼ੀ ਸੁਰਗ ਵਿਚ ਕੀਕਨ ਠੈਹਰ ਸਕਦੀਆਂ? ਜੇ ਏਹ ਬਾਤ ਈਕਨ ਹੀ ਹੋਵੇ ਤਾਂ ਖ਼ੁਦਾ ਇਸਤ੍ਰੀਆਂ ਵਿਚ ਫਸਜਾਵੇ ॥ ੯ ॥

੧੦–ਆਦਮ ਨੂੰ ਸਾਰੇ ਨਾਮ ਸਿਖਾਏ, ਫੇਰ ਫਰਿਸ਼ਤਿਆਂ ਦੇ ਸਾਮਨੇ ਕਰਕੇ ਕਹਿਆ ਜੋ ਤੁਸੀਂ ਸੱਚੇ ਹੋ ਮੈਨੂੰ ਉਨ੍ਹਾਂ ਦੇ ਨਾਮ ਦੱਸੋ । ਕਹਿਆ ਹੇ ਆਦਮ ਉਨ੍ਹਾਂ ਨੂੰ ਉਨ੍ਹਾਂਦੇ ਨਾਮ ਦੱਸ ਦੇਹ,ਤਦ ਉਸਨੇ ਦੱਸ ਦਿੱਤੇ ( ਤਦ ਖ਼ੁਦਾ ਨੇ ਫਰਿਸ਼ਤਿਆਂ ਨੂੰ) ਕਹਿਆ ਕੀ ਮੈਂਨੇ ਤੁਹਾਨੂੰ ਨਹੀਂ ਕਹਿਆ ਸੀ ਕਿ ਨਿਸ਼ਚੇ ਮੈਂ ਪ੍ਰਿਥਿਵੀ ਅਰ ਆਸਮਾਨ ਦੀ ਛਿਪੀਆਂ ਹੋਈਆਂ ਵਸਤੂਆਂ ਨੂੰ ਅਰ ਪ੍ਰਗਟ ਛਿਪੇ ਕਰਮਾਂ ਨੂੰ ਜਾਨਨਾ ਹਾਂ ॥ ਮੰਜ਼ਲ ੧ । ਸਿਪਾਰਾ ੧ । ਸੂਰਤ ੨ । ਆਯਤ ੨੯ । ੩੧ ॥

(ਸਮੀਖਛਕ) ਭਲਾ ਈਕਨ ਫਰਿਸ਼ਤਿਆਂ ਨੂੰ ਧੋਖਾ ਦੇਕੇ ਅਪਨੀ ਵਡਿਆਈ ਕਰਨਾ ਖ਼ੁਦਾ ਦਾ ਕੰਮ ਹੋ ਸੱਕਦਾ ਹੈ ? ਏਹ ਤਾਂ ਇਕ ਦੰਭ ਦੀ ਬਾਤ ਹੈ, ਏਸ ਨੂੰ ਕੋਈ ਵਿਦਵਾਨ ਨਹੀਂ ਮੰਨ ਸਕਦਾ, ਅਰ ਨਾ ਈਕਨ ਅਭਿਮਾਨ ਕਰਦਾ। ਕੀ ਏਸ ਤਰਾਂ ਦੀਆਂ ਬਾਤਾਂ ਨਾਲ ਹੀ ਖ਼ੁਦਾ ਅਪਨੀ ਸਿੱਧਤਾਈ ਜਮਾਨਾ ਚਾਹੁੰਦਾ ਹੈ ? ਹਾਂ ਜੰਗਲੀ ਮਨੁਸ਼ਾਂ ਵਿਚ ਕੋਈ ਕਿਹਾ ਹੀ ਪਾਖੰਡ ਚਲਾ ਲਵੇ ਚਲ ਸਕਦਾ ਹੈ ਸਭਯ ਜਨਾਂ ਵਿਚ ਨਹੀਂ ॥ ੧੦ ॥

੧੧–ਜਦ ਅਸਾਂ ਨੇ ਫਰਿਸ਼ਤਿਆਂ ਨੂੰ ਕਹਿਆ ਕਿ ਬਾਬਾ ਆਦਮ ਨੂੰ ਡੰਡੌਤ ਕਰੋ, ਦੇਖਾ ਸਭਨਾਂ ਨੇ ਡੰਡੌਤ ਕੀਤਾ, ਪਰੰਤੂ ਸ਼ੈਤਾਨ ਨੇ ਨਾ ਮੰਨਿਆ ਅਰ ਅਭਿਮਾਨ ਕੀਤਾ ਕਿਉਂਕਿ ਓਹ ਭੀ ਇਕ ਕਾਫਰ ਸੀ ॥ ਮੰਜ਼ਲ ੧ । ਸਿਪਾਰਾ ੧ । ਸੂਰਤ ੨ । ਆਯਤ ੩੨ ॥

(ਸਮੀਖਛਕ) ਏਸ ਥੀਂ ਖ਼ੁਦਾ ਸਰਵੱਗ ਨਹੀਂ ਅਰਥਾਤ ਭੂਤ, ਭਵਿੱਸ਼ਤ ਅਰ ਵਰਤਮਾਨ ਦੀਆਂ ਪੂਰੀਆਂ ਬਾਤਾਂ ਨਹੀਂ ਜਾਨਦਾ, ਜੇ ਜਾਨਦਾ ਹੋਵੇ ਤਾਂ ਸ਼ੈਤਾਨ ਨੂੰ ਪੈਦਾ ਹੀ ਕਿਉਂ ਕੀਤਾ, ਅਰ ਖ਼ੁਦਾ ਵਿਚ ਕੁਝ ਤੇਜ ਭੀ ਨਹੀਂ ਹੈ ਕਿਉਂਕਿ ਸ਼ੈਤਾਨ ਨੇ ਖ਼ੁਦਾ ਦਾ ਹੁਕਮ ਹੀ ਨਾ ਮੰਨਿਆਂ ਅਰ ਖ਼ੁਦਾ ਉਸਦਾ ਕੁਝ ਭੀ ਨਾ ਕਰ ਸੱਕਿਆ। ਅਰ ਦੇਖੋ ਇਕ ਸ਼ੈਤਾਨ ਕਾਫਰ ਨੇ ਖ਼ੁਦਾ ਦਾ ਭੀ ਛੱਕਾ ਛੁਡਾ ਦਿੱਤਾ ਤਾਂ ਮੁਸਲਮਾਨਾਂ ਦੇ ਕਥਨ ਅਨੁਸਾਰ ਹੋਰ ਜਿੱਥੇ ਕ੍ਰੋੜਾਂ ਕਾਫ਼ਰ ਹਨ ਉੱਥੇ ਮੁਸਲਮਾਨਾਂ ਦੇ ਖ਼ੁਦਾ ਅਰ ਮੁਸਲਮਾਨਾਂ ਦੀ ਕੀ ਚਲ ਸੱਕਦੀ ਹੈ ? ਕਦੀ ਕਦੀ ਖ਼ੁਦਾ ਭੀ ਕਿਸੇ ਦਾ ਰੋਗ ਵਧਾਦਾ ਕਿਸੇ ਨੂੰ ਗੁਮਰਾਹ ਕਰ ਦਿੰਦਾ ਹੈ,ਖ਼ੁਦਾ ਨੇ ਏਹ ਬਾਤਾਂ ਸ਼ੈਤਾਨ ਕੋਲੋਂ ਸਿੱਖੀਆਂ ਹੋਨਗੀਆਂ ਅਰ ਸ਼ੈਤਾਨ ਨੇ ਖ਼ੁਦਾ ਥੀਂ, ਕਿਉਂਕਿ ਬਗੈਰ ਖ਼ੁਦਾ ਦੇ ਸ਼ੈਤਾਨ ਦਾ ਉਸਤਾਦ ਹੋਰ ਕੋਈ ਨਹੀਂ ਹੋਸਕਦਾ ॥ ੧੧ ॥

੧੨—ਅਸਾਂ ਨੇ ਕਹਿਆ ਕਿ ਹੇ ਆਦਮ ਤੂੰ ਅਰ ਤੇਰੀ ਜੋਰੂ ਸੁਰਗਵਿਚ ਰਹਕੇ ਆਨੰਦ ਵਿਚ ਜਿੱਥੇ ਚਾਹੋ ਖਾਓ, ਪਰੰਤੂ ਮਤ ਨਜ਼ੀਕ ਜਾਓ ਉਸ ਦ੍ਰਖਤ ਦੇ ਕਿ ਪਾਪੀ ਹੋ ਜਾਓਗੇ। ਸ਼ੈਤਾਨਨੇ ਉਨ੍ਹਾਂ ਨੂੰ ਡਿਗਾਇਆ ਕਿ ਉਨ੍ਹਾਂ ਨੇ ਸੁਰਗ ਦਾ ਆਨੰਦ ਖੋ ਦਿੱਤਾ, ਤਦ ਅਸਾਂ ਨੇ ਕਹਿਆ ਕਿ ਉਤਰੋ ਤੁਹਾਡੇ ਵਿਚ ਕੋਈ ਇਕ ਦੂਜੇ ਦੇ ਸ਼ਤ੍ਰੂ ਹਨ, ਤੁਹਾਡਾ ਠਿਕਾਨਾ ਪ੍ਰਿਥਿਵੀ ਹੈ, ਅਰ ਇੱਕ ਸਮੇ ਤਕ ਲਾਭ ਹੈ,ਆਦਮ ਅਪਨੇ ਮਾਲਿਕ ਦੀ ਕੁਝ ਬਾਤਾਂ ਸਿੱਖਕੇ ਪ੍ਰਿਥਿਵੀ ਉੱਤੇ ਆਗਿਆ। ਮੰ: ੧। ਸਿ: ੧। ਸੂ: ੨। ਆ: ੩੩। ੩੪। ੩੫॥

(ਸਮੀਖਛਕ) ਹੁਨ ਦੇਖੋ ਖ਼ੁਦਾ ਦੀ ਅਲਪੱਗਤਾ, ਹੁਨੇ ਤਾਂ ਸੁਰਗ ਵਿਚ ਰਹਿਨ ਦਾ ਆਸ਼ੀਰਵਾਦ ਦਿੱਤਾ ਅਰ ਫਿਰ ਥੋੜੀ ਦੇਰ ਵਿਚ ਕਿਹਾ ਕਿ ਬਾਹਿਰ ਨਿਕਲੋ, ਜੇ ਅੱਗੇ ਦੀਆਂ ਬਾਤਾਂ ਨੂੰ ਜਾਨਦਾ ਹੁੰਦਾ ਤਾਂ ਵਰ ਹੀ ਕਿਉਂ ਦਿੰਦਾ? ਅਰ ਬਹਕਾਨ ਵਾਲੇ ਸ਼ੈਤਾਨ ਨੂੰ ਦੰਡ ਨਾ ਦੇਨ ਥੀਂ ਅਸਮਰਥ ਭੀ ਨਜ਼ਰ ਆਉਂਦਾ ਹੈ, ਅਰ ਓਹ ਦ੍ਰਖਤ ਕਿਸਦੇ ਵਾਸਤੇ ਉਤਪੰਨ ਕੀਤਾਸੀ? ਕੀ, ਅਪਨੇ ਲਈ ਵਾ ਦੂਸਰੇ ਵਾਸਤੇ, ਜੇ ਦੂਜੇ ਦੇ ਲਈ ਤਾਂ ਕਿਉਂ ਰੋਕਿਆ? ਏਸ ਲਈ ਏਹ ਬਾਤਾਂ ਨਾ ਖ਼ੁਦਾਦੀਆਂ ਅਰ ਨਾ ਉਸਦੇ ਬਨਾਏ ਪੁਸਤਕ ਵਿਚ ਹੋ ਸਕਦੀਆਂ ਹਨ, ਆਦਮ ਸਾਹਿਬ ਖ਼ੁਦਾ ਕੋਲੋਂ ਕਿੰਨੀਆਂ ਗੱਲਾਂ ਸਿੱਖ ਆਏ? ਅਰ ਜਦ ਪ੍ਰਿਥਿਵੀ ਉੱਤੇ ਆਦਮ ਸਾਹਿਬ ਆਏ ਤਦ ਕਿਸ ਤਰਾਂ ਆਏ ? ਕੀ ਓਹ ਸੁਰਗ ਪਹਾੜ ਉੱਤੇ ਹੈ ਜਾਂ ਆਕਾਸ਼ ਉੱਤੇ? ਉਸ ਤੋਂ ਕੀਕਨ ਉਤਰਆਏ? ਅਥਵਾ ਪਖਛੀ ਦੇ ਤੁੱਲ ਆਏ ? ਅਥਵਾ ਜੀਕਨ ਉਪਰੋਂ ਪੱਥਰ ਡਿੱਗ ਪਵੇ ? ਏਸ ਵਿਚ ਏਹ ਮਲੂਮ ਹੁੰਦਾ ਹੈ ਕਿ ਜਦ ਆਦਮ ਸਾਹਿਬ ਮਿੱਟੀ ਥੀਂ ਬਨਾਏ ਗਏ ਤਾਂ ਇਨ੍ਹਾਂ ਦੇ ਸੁਰਗ ਵਿਚ ਭੀ ਮਿੱਟੀ ਹੋਵੇਗੀ ? ਅਰ ਜਿੱਨੇ ਉੱਥੇ ਹੋਰ ਹਨ ਓਹ ਭੀ ਊਕਨ ਹੀ ਫਰਿਸ਼ਤੇ ਆਦੀ ਹੋਨਗੇ, ਕਿਉਂਕਿ ਮਿੱਟੀ ਦੇ ਸ਼ਰੀਰ

ਬਗੈਰ ਇੰਦ੍ਰੀ ਭਾਗ ਨਹੀਂ ਹੋ ਸਕਦੇ, ਜਦ ਮਿੱਟੀ ਦੇ ਸ਼ਰੀਰ ਹਨ ਤਾਂ ਮੌਤ ਭੀ ਜ਼ਰੂਰ ਹੋਨੀ ਚਾਹੀਏ, ਜੇਕਰ ਮੌਤ ਹੁੰਦੀ ਹੈ ਤਾਂ ਓਹ ਉੱਥੋਂ ਕਿੱਥ ਜਾਂਦੇ ਹਨ ? ਅਰ ਮੌਤ ਨਹੀਂ ਹੁੰਦੀ ਤਾਂ ਉਨ੍ਹਾਂ ਦਾ ਜਨਮ ਭੀ ਨਹੀਂ ਹੋਇਆ, ਜਦ ਜਨਮ ਹੈ ਤਾਂ ਮੌਤ ਜ਼ਰੂਰੀ ਹੈ, ਜੇਕਰ ਈਕਨ ਹੈ ਤਾਂ ਕੁਰਾਨ ਵਿਚ ਲਿਖਿਆ ਹੈ ਕਿ ਬੀਬੀਆਂ ਸਦਾ ਸ੍ਵਰਗ ਵਿਚ ਰਹਿੰਦੀਆਂ ਹਨ ਸੋ ਝੂਠਾ ਹੋ ਜਾਵੇਗਾ, ਕਿਉਂਕਿ ਉਨ੍ਹਾਂ ਦੀ ਭੀ ਮੌਤ ਜ਼ਰੂਰ ਹੋਵੇਗੀ, ਜਦ ਈਕਨ ਹੈ ਤਾਂ ਬਹਿਸ਼ਤ ਵਿਚ ਜਾਨ ਵਾਲਿਆਂ ਦੀ ਭੀ ਮੌਤ ਜ਼ਰੂਰ ਹੋਵੇਗੀ ॥ ੧੨ ॥

੧੩–ਉਸ ਦਿਨ ਥੀਂ ਡਰੋ ਕਿ ਜਦ ਕੋਈ ਜੀਵ ਕਿਸੇ ਜੀਵ ਉੱਤੇ ਭਰੋਸਾ ਨਾ ਰੱਖੇਗਾ, ਨਾ ਉਸਦੀ ਸਫ਼ਾਰਿਸ਼ ਸ੍ਵੀਕਾਰ ਕੀਤੀ ਜਾਵੇਗੀ, ਨਾ ਉਸ ਤੋਂ ਬਦਲਾ ਲੀਤਾ ਜਾਵੇਗਾ, ਅਰ ਨਾ ਓਹ ਸਹਾਇਤਾ ਪਾਨਗੇ ॥ ਮੰਜ਼ਲ ੧। ਸਿਪਾਰਾ ੧। ਸੂਰਤ ੨। ਆਯਤ ੪੬ ॥

(ਸਮੀਖਛਕ) ਕੀ ਏਸ ਵੇਲੇ ਨਾ ਡਰਨ ? ਬੁਰਾਈ ਕਰਨ ਵਿਚ ਸਬ ਦਿਨ ਡਰਨਾ ਚਾਹੀਏ ? ਜਦ ਸਫ਼ਾਰਿਸ਼ ਨਾ ਮੰਨੀ ਜਾਵੇਗੀ ਤਾਂ ਫੇਰ ਪੈਗੰਬਰ ਦੀ ਉਗਾਹੀ ਵਾ ਸਫ਼ਾਰਿਸ਼ ਥੀਂ ਖੁਦਾ ਸ੍ਵਰਗ ਦੇਵੇਗਾ ਏਹ ਬਾਤ ਕਿਉਂਕਰ ਸੱਚ ਹੋ ਸਕੇਗੀ ? ਕੀ, ਖੁਦਾ ਬਹਿਸ਼ਤ ਵਾਲਿਆਂ ਦਾ ਹੀ ਸਹਾਇਕ ਹੈ ਦੋਜ਼ਖ਼ ਵਾਲਿਆਂ ਦਾ ਨਹੀਂ ? ਜੇਕਰ ਈਕਨ ਹੈ ਤਾਂ ਖੁਦਾ ਪਖਛਪਾਤੀ ਹੈ ॥ ੧੩ ॥

੧੪–ਅਸਾਂ ਨੇ ਮੂਸਾ ਨੂੰ ਕਿਤਾਬ ਅਰ *ਮੁਹਜਜ਼ੇ ਦਿੱਤੇ, ਅਸਾਂਨੇ ਉਨ੍ਹਾਂ ਨੂੰ ਕਹਿਆ ਕਿ ਤੁਸੀਂ ਭੈੜੇ ਬਾਂਦਰ ਹੋ ਜਾਓ, ਏਹ ਇਕ ਡਰ ਦਿਤਾ ਜੋ ਉਨਾਂ ਦੇ ਸਾਮਨੇ ਅਰ ਪਿੱਛੇ ਸਨ ਉਨ੍ਹਾਂ ਨੂੰ ਅਰ ਸ਼ਿਖਛਾ ਈਮਾਨਦਾਰਾਂ ਨੂੰ। ਮੰਜ਼ਲ੧। ਸਿਪਾਰਾ ੧। ਸੂਰਤ ੨। ਆਯਤ ੫੦। ੬੧ ॥

(ਸਮੀਖਛਕ) ਜੇ ਮੂਸਾ ਨੂੰ ਕਿਤਾਬ ਦਿੱਤੀ ਤਾਂ ਕੁਰਾਨ ਦਾ ਹੋਨਾ ਵਿਅਰਥ ਹੈ ਅਰ ਉਸਨੂੰ ਆਸ਼ਚਰਯ ਸ਼ਕਤੀ ਦਿੱਤੀ ਇਹ ਬਾਇਬਲ ਅਰ ਕੁਰਾਨ ਵਿਚ ਭੀ ਲਿਖਿਆ ਹੈ, ਪਰੰਤੂ ਇਹ ਬਾਤ ਮੰਨਨ ਯੋਗ ਨਹੀਂ, ਕਿਉਂਕਿ ਜੇ ਈਕਨ ਹੁੰਦਾ ਤਾਂ ਹੁਨ ਭੀ ਹੁੰਦਾ, ਜੇ ਹੁਨ ਨਹੀਂ ਤਾਂ ਪਹਿਲੇ ਭੀ ਨਾ ਸੀ, ਜੀਕਨ ਪੇਟੂ ਲੋਗ ਅੱਜ ਕਲ ਭੀ ਅਵਿਦਵਾਨਾਂ ਦੇ ਸਾਮਨੇ ਵਿਦਵਾਨ ਬਨ ਜਾਂਦੇ ਹਨ ਊਕਨ ਉਸ ਸਮੇ ਭੀ ਕਪਟ ਕੀਤਾ ਹੋਵੇਗਾ, ਕਿਉਂਕਿ ਖੁਦਾ ਅਰ ਉਸਦੇ ਸੇਵਕ ਹੁਨਭੀ ਮਾਜੂਦ ਹਨ ਫੇਰ ਏਸ ਵੇਲੇ ਖੁਦਾ ਆਸ਼ਚਰਯ ਸ਼ਕਤੀ ਕਿਉਂ ਨਹੀਂ ਦਿੰਦਾ? ਅਰ ਨਹੀਂ ਕਰ ਸਕਦੇ, ਜੇ ਮੂਸਾ ਨੂੰ ਕਿਤਾਬ ਦਿੱਤੀ ਸੀ ਤਾਂ ਫੇਰ ਕੁਰਾਨ ਦੇ ਦੇਨ ਦੀ ਕੀ ਜ਼ਰੂਰਤ ਸੀ ? ਕਿਉਂਕਿ ਜੇ ਭਲਾਈ ਬੁਰਾਈ ਕਰਨੇ ਅਰ ਨਾ ਕਰਨ ਦਾ ਉਪਦੇਸ਼ ਸਬ ਥਾਂ ਇਕੋ ਜਿਹਾ ਹੋਵੇ ਤਾਂ ਫੇਰ ਭਿੰਨ ਭਿੰਨ ਪੁਸਤਕ

*ਕਰਾਮਾਤਾਂ, ਆਸ਼ਚਰਯ ਸ਼ਕਤੀਆਂ।

ਕਰਨ ਕਰਕੇ ਪੁਨਰੁਕਤ ਦੋਸ਼ ਹੁੰਦਾ ਹੈ, ਕੀ ਮੂਸਾ ਆਦੀ ਨੂੰ ਦਿੱਤੀ ਹੋਈ ਪੁਸਤਕ ਵਿਚ ਖੁਦਾ ਭੁੱਲ ਗਿਆ ਸੀ? ਜੇ ਖੁਦਾ ਨੇ ਭੈੜੇ ਬਾਂਦਰ ਹੋ ਜਾਨਾ ਕੇਵਲ ਡਰਾਉਣ ਦੇ ਵਾਸਤੇ ਕਹਿਆ ਸੀ ਤਾਂ ਉਸਦਾ ਕਹਨਾ ਮਿਥਿਆ ਹੋਇਆ ਵਾ ਛਲ ਕੀਤਾ? ਜੋ ਏਸ ਤਰਾਂ ਦੀਆਂ ਗੱਲਾਂ ਕਰਦਾ ਅਰ ਜਿਸ ਵਿਚ ਏਸ ਤਰਾਂ ਦੀਆਂ ਬਾਤਾਂ ਹਨ ਓਹ ਨਾ ਖੁਦਾ ਅਰ ਨਾ ਏਹ ਪੁਸਤਕ ਖੁਦਾਦਾ ਬਨਾਇਆ ਹੋ ਸਕਦਾ ਹੈ ॥ ੧੪ ॥

੧੫–ਏਸ ਤਰਾਂ ਖੁਦਾ ਮੁਰਦਿਆਂ ਨੂੰ ਜਿਵਾਂਦਾ ਹੈ ਅਰ ਤੁਹਾਨੂੰ ਅਪਨੀਆ ਨਿਸ਼ਾਨੀਆਂ ਦਿਖਾਂਦਾ ਹੈ ਕਿ ਤੁਸੀਂ ਸਮਝੋ॥ ਮੰਜ਼ਲ ੧। ਸਿਪਾਰਾ ੧। ਸੂਰਤ ੨। ਆਯਤ ੬੭॥

(ਸਮੀਖਛਕ) ਕੀ ਮੁਰਦਿਆਂ ਨੂੰ ਜੁਆਂਦਾ ਸੀ ਤਾਂ ਹੁਨ ਕਿਉਂ ਨਹੀਂ ਜੁਆਂਦਾ? ਕੀ ਕਿਆਮਤ ਦੀ ਰਾਤ ਤਕ ਕਬਰਾਂ ਵਿਚ ਪਏ ਰਹਨਗੇ? ਅੱਜ ਕਲ ਦੌਰੇ ਸਪੁਰਦ ਹਨ, ਕੀ ਇੰਨੀਆਂ ਹੀ ਈਸ਼੍ਵਰ ਦੀਆਂ ਨਿਸ਼ਾਨੀਆਂ ਹਨ, ਪ੍ਰਿਥਿਵੀ, ਸੂਰਯ, ਚੰਦ੍ਰਮਾਂ ਆਦੀ ਨਿਸ਼ਾਨੀਆਂ ਨਹੀਂ ਹਨ? ਕੀ ਸੰਸਾਰ ਵਿਚ ਜੋ ਨਾਨਾ ਪ੍ਰਕਾਰ ਦੀ ਰਚਨਾ ਵਿਸ਼ੇਸ਼ ਪ੍ਰਤਖਛ ਦਿੱਸਦੀਆਂ ਹਨ ਏਹ ਨਿਸ਼ਾਨੀਆਂ ਘੱਟ ਹਨ? ॥ ੧੫ ॥

੧੬–ਓਹ ਸਦਾ ਬਹਿਸ਼ਤ ਅਰਥਾਤ ਵੈਕੁੰਠ ਵਿਚ ਰਹਿਨ ਵਾਲੇ ਹਨ॥ ਮੰਜ਼ਲ ੧। ਸਿਪਾਰਾ ੧। ਸੂਰਤ ੨। ਆਯਤ ੭੫॥

(ਸਮੀਖਛਕ) ਕੋਈ ਭੀ ਜੀਵ ਅਨੰਤ ਪਾਪ ਪੁੰਨ ਕਰਨ ਦਾ ਸਾਮਰਥ ਨਹੀਂ ਰਖਦਾ ਏਸ ਲਈ ਸਦਾ ਸ੍ਵਰਗ, ਨਰਕ ਵਿਚ ਨਹੀਂ ਰਹ ਸਕਦੇ, ਅਰ ਜੇ ਖੁਦਾ ਅਜੇਹਾ ਕਰੇ ਤਾਂ ਓਹ ਅਨਿਆਯ ਕਰਨ ਵਾਲਾ ਅਰ ਅਵਿਦਵਾਨ ਹੋਜਾਵੇ, ਕਿਆਮਤ ਦੀ ਰਾਤ ਨਿਆਯ ਹੋਵੇਗਾ ਤਾਂ ਮਨੁਸ਼ਾਂ ਦੇ ਪਾਪ ਪੁੰਨ ਬਰਾਬਰ ਹੋਨੇ ਚਾਹੀਦੇ ਹਨ, ਜੋ ਕਰਮ ਅਨੰਤ ਨਹੀਂ ਹੈ ਉਸਦਾ ਫਲ ਅਨੰਤ ਕੀਕਨ ਹੋ ਸਕਦਾ ਹੈ? ਅਰ ਸ੍ਰਿਸ਼ਟੀ ਹੋਇਆਂ ਸੱਤ ਅੱਠ ਹਜ਼ਾਰ ਵਰ੍ਹੇਆਂ ਥੀਂ ਉਰੇ ਹੀ ਦੱਸਦੇ ਹਨ, ਕੀ ਏਸਦੇ ਪੂਰਵ ਖੁਦਾ ਨਿਕੰਮਾ ਬੈਠਾ ਸੀ? ਅਰ ਕਿਆਮਤ ਦੇ ਪਿੱਛੇ ਭੀ ਨਿਕੰਮਾ ਰਹੇਗਾ? ਏਹ ਬਾਤਾਂ ਸਭ ਲੜਕਿਆਂ ਦੇ ਸਮਾਨ ਹਨ, ਕਿਉਂਕਿ ਪਰਮੇਸ਼੍ਵਰ ਦੇ ਕੰਮ ਸਦਾ ਰਹਿੰਦੇ ਹਨ, ਅਰ ਜਿੰਨੇ ਜਿਸਦੇ ਪਾਪ ਪੁੰਨ ਹਨ ਉੱਨਾ ਹੀ ਉਸਨੂੰ ਫਲ ਦਿੰਦਾ ਹੈ, ਏਸਲਈ ਕੁਰਾਨ ਦੀ ਇਹ ਗੱਲ ਸੱਚੀ ਨਹੀਂ ॥ ੧੬ ॥

੧੭—ਜਦ ਅਸਾਂ ਨੇ ਤੁਹਾਡੇ ਪਾਸੋਂ ਪ੍ਰਤਿਗਿਆ ਕਰਾਈ ਨਾ ਵਗਾਨਾ ਲਹੂ ਅਪਨੇ ਆਪਸ ਦੇ ਅਰ ਕਿਸੇ ਅਪਨੇ ਆਪਸ ਨੂੰ ਘਰਾਂ ਥੀਂ ਨਾ ਕਢਨਾ, ਫੇਰ ਪ੍ਰਤਿਗਿਆ ਕੀਤੀ ਤੁਸਾਂ ਨੇ ਏਸਦੇ ਤੁਸੀਂ ਹੀ ਸਾਖਛੀ ਹੋ, ਤੁਸੀਂ ਓਹ ਲੋਗ ਹੋ ਕਿ ਅਪਨੇ ਆਪਸ ਨੂੰ ਮਾਰ ਸੁੱਟਦੇ ਹੋ, ਇਕ ਫ਼ਿਰਕੇ ਨੂੰ ਆਪਸ

ਵਿਚੋਂ, ਘਰਾਂ ਉਨ੍ਹਾਂ ਦਿਆਂ ਥੀਂ ਕੱਢ ਦਿੰਦੇ ਹੋ ॥ ਮੰ० ੧। ਸਿ० ੧। ਸੂ० ੨। ਆਯਤ ੭੭। ੭੮॥

(ਸਮੀਖਛਕ) ਭਲਾ ਪ੍ਰਤਿਗਿਆ ਕਰਾਨੀ ਅਰ ਕਰਨੀ ਅਲਪੱਗ ਜੀਵਾਂ ਦੀ ਬਾਤ ਹੈ ਯਾ ਪਰਮੇਸ਼ੁਰ ਦੀ? ਜਦ ਪਰਮੇਸ਼ੁਰ ਸਰਵੱਗ ਹੈ ਤਾਂ ਅਜੇਹੀ ਕੜਾਕੂਟ ਸੰਸਾਰੀ ਮਨੁਸ਼ਾਂ ਦੀ ਨਿਆਈਂ ਕਿਉਂ ਕਰੇਗਾ? ਭਲਾ ਇਹ ਕਿਹੜੀ ਭਲੀ ਗੱਲ ਹੈ ਕਿ ਆਪਸ ਦਾ ਲਹੂ ਨਾ ਵਗਾਨਾ, ਅਪਨੇ ਮਤਵਾਲਿਆਂ ਨੂੰ ਘਰ ਥੀਂ ਨਾ ਕੱਢਨਾ ਅਰਥਾਤ ਦੂਜੇ ਮਤਵਾਲਿਆਂ ਦਾ ਲਹੂ ਵਗਾਨਾ ਅਰ ਘਰ ਥੀਂ ਕੱਢ ਦੇਨਾ ਏਹ ਝੂਠੀ, ਮੂਰਖਤਾ ਅਰ ਪਖਛਪਾਤ ਦੀ ਬਾਤ ਹੈ। ਕੀ, ਪਰਮੇਸ਼ੁਰ ਪਹਿਲੋਂ ਹੀ ਨਹੀਂ ਜਾਨਦਾ ਸੀ ਕਿ ਏਹ ਪ੍ਰਤਿਗਿਆ ਥੀਂ ਵਿਰੁੱਧ ਕਰਨਗੇ? ਏਸ ਥੀਂ ਮਲੂਮ ਹੁੰਦਾ ਹੈ ਕਿ ਮੁਸਲਮਾਨਾਂ ਦਾ ਖੁਦਾ ਭੀ ਈਸਾ-ਈਆਂ ਦੀ ਬਹੁਤ ਸਾਰੀ ਉਪਮਾ ਰੱਖਦਾ ਹੈ, ਅਰ ਏਹ ਕੁਰਾਨ ਸੁਤੰਤ੍ਰ ਨਹੀਂ ਬਨ ਸਕਦਾ, ਕਿਉਂਕਿ ਏਸ ਵਿਚ ਥੋੜੀਆਂ ਜਿਹੀਆਂ ਗੱਲਾਂ ਨੂੰ ਛੱਡਕੇ ਬਾਕੀ ਸਭ ਬਾਤਾਂ ਬਾਇਬਲ ਦੀਆਂ ਹਨ ॥ ੧੭ ॥

੧੮—ਏਹ ਲੋਗ ਹਨ ਕਿ ਜਿਨ੍ਹਾਂ ਨੇ ਆਖ਼ਰਤ ਦੇ ਬਦਲੇ ਜ਼ਿੰਦਗੀ ਏੱਥੋਂ ਦੀ ਮੁੱਲ ਲੈ ਲੀਤੀ ਉਨ੍ਹਾਂ ਥੀਂ ਪਾਪ ਕਦੀ ਹਲਕਾ ਨਾ ਕੀਤਾ ਜਾਵੇਗਾ ਅਰ ਨਾ ਉਨ੍ਹਾਂ ਨੂੰ ਸਹਾਇਤਾ ਦਿੱਤੀ ਜਾਵੇਗੀ ॥ ਮੰ० ੧। ਸਿ० ੧। ਸੂਰਤ ੨। ਆਯਤ ੭੮॥

(ਸਮੀਖਛਕ) ਭਲਾ ਅਜੇਹੀਆਂ ਈਰਸ਼ਾ ਦ੍ਵੇਸ਼ ਦੀਆਂ ਬਾਤਾਂ ਕਦੀ ਈਸ਼ੁਰ ਦੀ ਵਲੋਂ ਹੋਸਕਦੀਆਂਹਨ? ਜਿਨ੍ਹਾਂ ਲੋਗਾਂ ਦੇ ਪਾਪ ਹਲਕੇ ਕੀਤੇ ਜਾਨਗੇ ਵਾ ਜਿਨ੍ਹਾਂ ਨੂੰ ਸਹਾਇਤਾ ਦਿੱਤੀ ਜਾਵੇਗੀ ਓਹ ਕੌਨ ਹਨ? ਜੇਕਰ ਓਹ ਪਾਪੀ ਹਨ ਅਰ ਪਾਪਾਂ ਦਾ ਦੰਡ ਦਿੱਤੇ ਬਿਨਾ ਹਲਕੇ ਕੀਤੇ ਜਾਨਗੇ ਤਾਂ ਅਨਿਆਯ ਹੋਵੇਗਾ, ਜੇਕਰ ਦੰਡ ਦੇਕੇ ਹਲਕੇ ਕੀਤੇ ਜਾਨਗੇ ਤਾਂ ਜਿਨ੍ਹਾਂ ਦਾ ਬਿਆਨ ਏਸ ਆਇਤ ਵਿਚ ਹੈ ਏਹ ਭੀ ਸਜ਼ਾ ਪਾਕੇ ਹਲਕੇ ਹੋ ਸੱਕਦੇ ਹਨ, ਅਰ ਦੰਡ ਦੇਕੇ ਭੀ ਹਲਕੇ ਨਾ ਕੀਤੇ ਜਾਨਗੇ ਤਾਂ ਭੀ ਅਨਿਆਯ ਹੋਵੇਗਾ, ਜੇ ਪਾਪਾਂ ਥੀਂ ਹਲਕੇ ਕੀਤੇ ਜਾਨ ਵਾਲਿਆਂ ਥੀਂ ਪ੍ਰਯੋਜਨ ਧਰਮਾਤਮਾ ਲੋਗਾਂ ਦਾ ਹੈ ਤਾਂ ਉਨ੍ਹਾਂ ਦੇ ਪਾਪ ਤਾਂ ਆਪ ਹੀ ਹਲਕੇ ਹਨ ਖੁਦਾ ਕੀ ਕਰੇਗਾ? ਏਸਲਈ ਏਹ ਲੇਖ ਵਿਦਵਾਨਾਂ ਦਾ ਨਹੀਂ, ਅਰ ਅਸਲ ਵਿਚ ਧਰਮਾਤਮਾ ਮਨੁਸ਼ਾਂ ਨੂੰ ਸੁਖ ਅਰ ਅਧਰਮੀਆਂ ਨੂੰ ਦੁੱਖ ਉਨ੍ਹਾਂ ਦੇ ਕਰਮਾਂ ਦੇ ਅਨੁਸਾਰ ਸਦਾ ਦੇਨਾ ਚਾਹੀਏ ॥ ੧੮॥

੧੯—ਨਿਸ਼ਚੇ ਅਸਾਂ ਨੇ ਮੂਸਾ ਨੂੰ ਕਿਤਾਬ ਦਿੱਤੀ ਅਰ ਉਸਦੇ ਪਿੱਛੇ ਅਸੀਂ ਪੈਗੰਬਰ ਨੂੰ ਲਿਆਏ, ਅਰ ਮੇਰਯਮ ਦੇ ਪੁਤ੍ਰ ਈਸਾ ਨੂੰ ਪ੍ਰਗਟ ਮੁਹਜਜ਼ੇ ਅਰਥਾਤ ਦੈਵੀਸ਼ਕਤੀ ਅਰ ਸਾਮਰਥ ਦਿੱਤੀ ਉਸਦੇ ਨਾਲ

*ਰੁਹੁਲਕੁਦਸ ਦੇ ਜਦ ਤੁਹਾਡੇ ਪਾਸ ਉਸ ਵਸਤੂ ਸੰਗ ਪੈਗੰਬਰ ਆਇਆ ਕਿ ਜਿਸ ਨੂੰ ਤੁਹਾਡਾ ਜੀ ਚਾਹੁੰਦਾ ਨਹੀਂ ਫੇਰ ਤੁਸਾਂਨੇ ਅਭਿਮਾਨ ਕੀਤਾ ਇਕ ਮਤ ਨੂੰ ਝੁਠਲਾਇਆ ਅਰ ਇਕਨੂੰ ਮਾਰਸੁੱਟਦੇ ਹੋ ॥ ਮੰ੦ ੧। ਸਿ੦ ੧। ਸੂਰਤ ੨। ਆਯਤ ੮੦ ॥

(ਸਮੀਖਛਕ) ਜਦ ਕੁਰਾਨ ਵਿਚ ਸਾਖਛੀ ਹੈ ਕਿ ਮੂਸਾਨੂੰ ਕਿਤਾਬ ਦਿੱਤੀ ਤਾਂ ਉਸਦਾ ਮੰਨਨਾ ਮੁਸਲਮਾਨਾਂ ਨੂੰ ਜ਼ਰੂਰੀ ਹੋਇਆ, ਅਰ ਜੋ ਜੋ ਉਸ ਗ੍ਰੰਥ ਵਿਚ ਦੋਸ਼ ਹਨ ਓਹ ਭੀ ਮੁਸਲਮਾਨਾਂ ਦੇ ਮਤ ਵਿੱਚ ਆਗਏ, ਅਰ ਮੁਹਜਜ਼ੇ ਅਰਥਾਤ ਦੈਵੀਸ਼ਕਤੀਆਂ ਦੀਆਂ ਬਾਤਾਂ ਐਵੇਂ ਹਨ, ਭੋਲੇ ਭਾਲੇ ਮਨੁਸ਼ਾਂ ਨੂੰ ਬਹਕਾਨਦੇ ਲਈ ਝੂਠਮੂਠ ਚਲਾ ਲਈਆਂ ਹਨ, ਕਿਉਂਕਿ ਸ੍ਰਿਸ਼ਟੀਕ੍ਰਮ ਅਰ ਵਿਦਿਆ ਥੀਂ ਵਿਰੁੱਧ ਸਬ ਬਾਤਾਂ ਝੂਠੀਆਂ ਹੀ ਹੁੰਦੀਆਂ ਹਨ, ਜੇ ਉਸ ਵੇਲੇ ਮੁਹਜਜ਼ੇ ਸਨ ਤਾਂ ਏਸਵੇਲੇ ਕਿਉਂ ਨਹੀਂ ? ਜੋ ਏਸ ਸਮੇਂ ਨਹੀਂ ਤਾਂ ਉਸਸਮੇਂ ਭੀ ਨਹੀਂ ਸਨ ਇਸ ਵਿਚ ਕੁਝਭੀ ਸੰਦੇਹ ਨਹੀਂ ॥ ੧੯॥

੨੦—ਅਰ ਏਸਥੀਂ ਪਹਿਲੋਂ ਕਾਫਰਾਂ ਉੱਤੇ ਵਿਜੈ ਚਾਹੁੰਦੇ ਸਨ, ਜੋ ਕੁਝ ਪਛਾਨਿਆ ਸੀ ਜਦ ਉਨ੍ਹਾਂ ਦੇ ਪਾਸ ਓਹ ਆਇਆ ਝੱਟ ਕਾਫਰ ਹੋਗਏ ਕਾਫਰਾਂ ਉੱਤੇ ਲਾਨਤ ਹੈ ਅੱਲਾਹ ਦੀ ॥ ਮੰ੦ ੧। ਸਿ੦ ੧। ਸੂਰਤ ੨। ਆਯਤ ੮੨ ॥

( ਸਮੀਖਛਕ ) ਕੀ ਜੀਕਨ ਤੁਸੀਂ ਹੋਰ ਮਤਵਾਲਿਆਂ ਨੂੰ ਕਾਫਰ ਕਹਿੰਦੇ ਹੋ, ਊਕਨ ਓਹ ਤੁਹਾਨੂੰ ਕਾਫਰ ਨਹੀਂ ਕਹਿੰਦੇ ਹਨ ? ਅਰ ਉਨ੍ਹਾਂ ਦੇ ਮਤ ਦੇ ਈਸ਼੍ਵਰ ਵੱਲੋਂ ਧ੍ਰਿਕਾਰ ਦਿੰਦੇ ਹਨ, ਫਿਰ ਕਹੋ ਕੌਨ ਸੱਚਾ ਅਰ ਕੌਨ ਝੂਠਾ ? ਜੇ ਵਿਚਾਰ ਕੇ ਵੇਖਦੇ ਹਾਂ ਤਾਂ ਸਬ ਮਤ ਵਾਲਿਆਂ ਵਿਚ ਝੂਠ ਪਾਇਆ ਜਾਂਦਾ ਹੈ, ਅਰ ਜੋ ਸੱਚ ਹੈ ਸੋ ਸਭਨਾਂ ਵਿੱਚ ਇੱਕੋ ਜਿਹਾ ਹੈ ਏਹ ਸਬ ਲੜਾ-ਈਆਂ ਮੂਰਖਤਾ ਦੀਆਂ ਹਨ ॥ ੨੦ ॥

੨੧—ਆਨੰਦ ਦਾ ਸਨੇਹਾ ਈਮਾਨਦਾਰਾਂ ਨੂੰ ਅੱਲਾਹ ਫਰਿਸ਼ਤਿਆਂ, ਪੈਗੰਬਰਾਂ, ਜਬਰਾਈਲ, ਅਰ ਮੇਕਾਈਲ ਦਾ ਜੋ ਵੈਰੀ ਹੈ ਅੱਲਾਹ ਭੀ ਅਜੇਹੇ ਕਾਫਰਾਂ ਦਾ ਵੈਰੀ ਹੈ ॥ ਮੰ੦ ੧। ਸਿ੦ ੧। ਸੂ੦ ੨। ਆ੦ ੯੦ ॥

(ਸਮੀਖਛਕ) ਜਦ ਮੁਸਲਮਾਨ ਕਹਿੰਦੇ ਹਨ ਕਿ (ਖੁਦਾ ਲਾਸ਼ਰੀਕ) ਹੈ ਫੇਰ ਇਹ ਫੌਜ ਦੀ ਫੌਜ (ਸ਼ਰੀਕ) ਕਿੱਥੋਂ ਥੀਂ ਕਰ ਦਿੱਤੀ ? ਕੀ ਜਿਹੜਾ ਹੋਰਨਾਂ ਦਾ ਵੈਰੀ ਓਹ ਖੁਦਾ ਦਾ ਭੀ ਵੈਰੀ ਹੈ ? ਜੇਕਰ ਈਕਨ ਹੈ ਤਾਂ ਠੀਕ ਨਹੀਂ, ਕਿਉਂਕਿ ਈਸ਼੍ਵਰ ਕਿਸੇ ਦਾ ਵੈਰੀ ਨਹੀਂ ਹੋ ਸੱਕਦਾ ॥ ੨੧ ॥

---

* ਰੂਹੁਲਕੁਦਸ ਕਹਿੰਦੇ ਹਨ ਜਬ੍ਰਾਈਲ ਨੂੰ ਜੋਕਿ ਹਰਦਮ ਮਸੀਹ ਦੇ ਨਾਲ ਰਹਿੰਦਾ ਸੀ ॥

੨੨–ਅਰ ਕਹੋ ਕਿ ਖਛਮਾ ਮੰਗਨੇ ਹਾਂ ਅਸੀ ਖਛਮਾ ਕਰਾਂਗੇ ਤੁਹਾਡੇ ਪਾਪ ਅਰ ਵਧੀਕ ਭਲਾਈ ਕਰਨ ਵਾਲਿਆਂ ਦੇ॥ ਮੰ੦ ੧ । ਸਿ੦ ੧ । ਸੂ੦ ੨ । ਆਯਤ ੫੪ ॥

(ਸਮੀਖਛਕ) ਭਲਾ ਏਹ ਖੁਦਾ ਦਾ ਉਪਦੇਸ਼ ਸਬ ਨੂੰ ਪਾਪੀ ਬਨਾਨ ਵਾਲਾ ਹੈ ਯਾ ਨਹੀਂ? ਕਿਉਂਕਿ ਜਦ ਪਾਪ ਖਛਮਾ ਹੋਨ ਦਾ ਆਸ਼੍ਰਯ ਮਨੁਸ਼ਾਂ ਨੂੰ ਮਿਲਦਾ ਹੈ ਤਦ ਪਾਪਾਂ ਥੀਂ ਕੋਈ ਭੀ ਨਹੀਂ ਡਰਦਾ, ਏਸ ਲਈ ਈਕਨ ਕਹਨ ਵਾਲਾ ਖੁਦਾ ਅਰ ਏਹ ਖੁਦਾ ਦਾ ਬਨਾਇਆ ਹੋਇਆ ਗ੍ਰੰਥ ਨਹੀਂ ਹੋ ਸੱਕਦਾ, ਕਿਉਂਕਿ ਓਹ ਨਿਆਯਕਾਰੀ ਹੈ ਅਨਿਆਯ ਕਦੀ ਨਹੀਂ ਕਰਦਾ, ਅਰ ਪਾਪ ਖਛਮਾ ਕਰਨ ਵਿਚ ਅਨਿਆਯਕਾਰੀ ਹੋ ਸਕਦਾ ਹੈ ॥ ੨੨ ॥

੨੩–ਜਦ ਮੂਸਾ ਨੇ ਅਪਨੀ ਕੌਮ ਦੇ ਵਾਸਤੇ ਪਾਨੀ ਮੰਗਿਆ ਅਸਾਂਨੇ ਕਹਿਆ ਕਿ ਅਪਨਾ ਡੰਡਾ ਪੱਥਰ ਉੱਤੇ ਮਾਰ ਉਸ ਵਿਚੋਂ ਬਾਰਾਂ ਸੂਏ ਵਗ ਟੁਰੇ॥ ਮੰ੦ ੧ । ਸਿ੦ ੧ । ਸੂ੦ ੨ । ਆਯਤ ੫੬ ॥

(ਸਮੀਖਛਕ) ਹੁਨ ਵੇਖੋ! ਇਨ੍ਹਾਂ ਅਨਹੁੰਦੀਆਂ ਗੱਲਾਂ ਦੇ ਬਰਾਬਰ ਦੂਜਾ ਕੋਈ ਕਹੇਗਾ? ਇਕ ਪੱਥਰ ਦੀ ਸਿਲ ਵਿਚ ਡੰਡਾ ਮਾਰਨ ਨਾਲ ਬਾਰਾਂ ਝਰਨਿਆਂ ਦਾ ਫੁਟਨਾ ਸਰਵਥਾ ਅਸੰਭਵ ਹੈ, ਹਾਂ ਉਸ ਪੱਥਰ ਨੂੰ ਅੰਦਰੋਂ ਪੋਲਾ ਕਰਕੇ ਉਸ ਵਿਚ ਪਾਨੀ ਭਰਕੇ ਬਾਰਾਂ ਛੇਕ ਕਰਨ ਨਾਲ ਹੋ ਸਕਦਾ ਹੈ ਹੋਰ ਤਰਾਂ ਨਹੀਂ ॥ ੨੩ ॥

੨੪–ਅਰ ਅੱਲਾਹ ਖਾਹਸ਼ਕਰਦਾ ਹੈ ਜਿਸਨੂੰ ਚਾਹੁੰਦਾ ਹੈ ਨਾਲ ਦਇਆ ਅਪਨੀ ਦੇ॥ ਮੰ੦ ੧ । ਸਿ੦ ੧ । ਸੂ੦ ੨ ਆਯਤ ੯੭ ॥

(ਸਮੀਖਛਕ) ਕੀ ਜੋ ਮੁੱਖ ਅਰ ਦਇਆ ਕਰਨ ਦੇ ਯੋਗ ਨਾ ਹੋਵੇ ਉਸਨੂੰ ਭੀ ਪ੍ਰਧਾਨ ਬਨਾਂਦਾ ਅਰ ਉਸ ਉੱਤੇ ਦਇਆ ਕਰਦਾ ਹੈ? ਜੇ ਅਜੇਹਾ ਹੈ ਤਾਂ ਖੁਦਾ ਬੜਾ ਗੜਬੜੀਆ ਹੈ, ਕਿਉਂਕਿ ਫੇਰ ਚੰਗਾ ਕੰਮ ਕੌਨ ਕਰੇਗਾ, ਅਰ ਬੁਰੇ ਕੰਮ ਨੂੰ ਕੌਨ ਛੱਡੇਗਾ? ਕਿਉਂਕਿ ਖੁਦਾਦੀ ਪ੍ਰਸੰਨਤਾ ਉੱਤੇ ਭਰੋਸਾ ਕਰਦੇ ਹਨ ਕਰਮ ਫਲ ਤੇ ਨਹੀਂ, ਇਸਲਈ ਸਾਰਿਆਂ ਨੂੰ ਅਨਾਸਥਾ (ਨਾ ਆਸ਼ਰਾ) ਹੋਕੇ ਕਰਮਾਂ ਦੇ ਨਾ ਕਰਨ ਵਿਚ ਰੁਚੀ ਹੋਵੇਗੀ ॥ ੨੪ ॥

੨੫–ਅਜੇਹਾ ਨਾ ਹੋਵੇ ਕਿ ਕਾਫਰ ਲੋਗ ਈਰਸ਼ਾ ਕਰਕੇ ਤੁਸਾਨੂੰ ਈਮਾਨ ਤੋਂ ਫੇਰ ਦੇਨ, ਕਿਉਂਕਿ ਉਨ੍ਹਾਂ ਵਿਚੋਂ ਈਮਾਨ ਵਾਲਿਆਂ ਦੇ ਬਹੁਤ ਸਾਰੇ ਦੋਸਤ ਹਨ ॥ ਮੰ੦ ੧ । ਸਿ੦ ੧ । ਸੂ੦ ੨ । ਆਯਤ ੧੦੧ ॥

(ਸਮੀਖਛਕ) ਹੁਨ ਵੇਖੀਏ ਖੁਦਾ ਹੀ ਉਨ੍ਹਾਂ ਨੂੰ ਦੱਸਦਾ ਹੈ ਕਿ ਤੁਹਾਡੇ ਈਮਾਨ ਨੂੰ ਕਾਫਰ ਲੋਗ ਡੇਗ ਨਾ ਦੇਨ, ਕੀ ਓਹ ਸਰਵੱਗ ਨਹੀਂ ਹੈ? ਅਜੇਹੀਆਂ ਗੱਲਾਂ ਖੁਦਾ ਦੀਆਂ ਨਹੀਂ ਹੋ ਸੱਕਦੀਆਂ ਹਨ ॥ ੨੫ ॥

੨੬—ਤੁਸੀਂ ਜਿੱਧਰ ਮੂੰਹ ਕਰੋ ਉੱਧਰ ਮੂੰਹ ਅੱਲ਼ਾਹ ਦਾ ਹੈ ॥ ਮੰ੦ ੧। ਸਿ੦ ੧। ਸੂ੦ ੨। ਆਯਤ ੧੦੭॥

(ਸਮੀਖਛਕ) ਜੇ ਇਹਬਾਤ ਸੱਚੀ ਹੈ ਤਾਂ ਮੁਸਲਮਾਨ ਕਿਬਲੇ ਦੇ ਵੱਲ ਮੂੰਹ ਕਿਉਂ ਕਰਦੇ ਹਨ? ਜੇ ਕਹੋ ਸਾਨੂੰ ਕਿਬਲੇ ਵੱਲ ਮੂੰਹ ਕਰਨ ਦਾ ਹੁਕਮ ਹੈ ਤਾਂ ਏਹ ਭੀ ਹੁਕਮ ਹੈ ਕਿ ਭਾਵੇਂ ਜਿੱਧਰ ਮੂੰਹ ਕਰੋ, ਕੀ ਏਹ ਗੱਲ ਸੱਚੀ ਅਰ ਦੂਜੀ ਝੂਠੀ ਹੋਵੇਗੀ? ਅਰ ਜੋ ਅੱਲ਼ਾਹ ਦਾ ਮੂੰਹ ਹੈ ਤਾਂ ਓਹ ਸਬ ਪਾਸਿਆਂ ਵੱਲ ਹੋਹੀਨਹੀਂਸੱਕਦਾ, ਕਿਉਂਕਿ ਇਕਮੂੰਹ ਇਕਵੱਲ ਰਹੇਗਾ ਸਬਨਾਂ ਪਾਸਿਆਂ ਵੱਲ ਕਿਉਂਕਰ ਰਹ ਸੱਕੇਗਾ? ਏਸਲਈ ਏਹ ਗੱਲ ਬਨਦੀ ਨਹੀਂ ॥੨੬॥

੨੭—ਜੋ ਆਸਮਾਨ ਅਰ ਜ਼ਮੀਨ ਦਾ ਉਤਪੰਨ ਕਰਨਵਾਲਾ ਹੈ ਜਦ ਓਹ ਕੁਝ ਕਰਨਾ ਚਾਹੁੰਦਾ ਹੈ ਏਹ ਨਹੀਂ ਕਿ ਉਸਨੂੰ ਕਰਨਾ ਪੈਂਦਾ ਹੈ ਕਿੰਤੂ ਉਸਨੂੰ ਕਹਿੰਦਾ ਹੈ ਕਿ ਹੋ ਜਾ ਬੱਸ ਓਹ ਹੋ ਜਾਂਦਾ ਹੈ॥ ਮੰ੦ ੧। ਸਿ੦ ੧। ਸੂ੦ ੨। ਆਯਤ ੧੦੯॥

(ਸਮੀਖਛਕ) ਭਲਾ ਖ਼ੁਦਾ ਨੇ ਹੁਕਮ ਦਿੱਤਾ ਕਿ ਹੋਜਾ ਤਾਂ ਹੁਕਮ ਕਿਸ ਨੇ ਸੁਨਿਆ? ਅਰ ਕਿਸਨੂੰ ਸੁਨਾਇਆ? ਅਰ ਕੌਨ ਬਨ ਗਿਆ? ਕਿਸ ਕਾਰਣ ਥੀਂ ਬਨਾਇਆ? ਜਦ ਏਹ ਲਿਖਦੇ ਹਨ ਕਿ ਸ੍ਰਿਸ਼ਟੀ ਦੇ ਪਹਲੇ ਬਿਨਾ ਖ਼ੁਦਾ ਦੇ ਕੋਈ ਭੀ ਦੂਜੀਵਸਤੂ ਨਾਸੀ ਤਾਂ ਏਹ ਸੰਸਾਰ ਕਿੱਥੋਂ ਆਇਆ? ਬਿਨਾ ਕਾਰਣ ਦੇ ਕੋਈਭੀ ਕਾਰਯ ਨਹੀਂ ਹੁੰਦਾ ਤਾਂ ਇੰਨਾ ਬੜਾ ਜਗਤ ਕਾਰਣ ਦੇ ਬਿਨਾ ਕਿੱਥੋਂ ਹੋਇਆ? ਏਹਬਾਤ ਨਿਰੀ ਬੱਚਿਆਂਦੀ ਹੈ। (ਪੂਰਵਪਖਛੀ) ਨਹੀਂ ਨਹੀਂ ਖ਼ੁਦਾ ਦੀ ਇਛਿਆਥੀਂ। (ਉੱਤਰਪਖਛੀ) ਕੀ ਤੁਹਾਡੀ ਇਛਿਆ ਤੇ ਮੱਖੀ ਦੀ ਟੰਗ ਭੀ ਬਨ ਸਕਦੀ ਹੈ? ਜੋ ਕਹਿੰਦੇਹੋ ਖ਼ੁਦਾ ਦੀ ਇਛਿਆ ਥੀਂ ਏਹ ਸਬ ਕੁਝ ਜਗਤ ਬਨ ਗਿਆ। (ਪੂਰਵਪਖਛੀ) ਖ਼ੁਦਾ ਸਰਵਸ਼ਕਤੀਮਾਨ ਹੈ, ਏਸਲਈ ਜੋ ਚਾਹੇ ਸੋ ਕਰ ਲੈਂਦਾਹੈ॥ (ਉੱਤਰਪਖਛੀ) ਸਰਵਸ਼ਕਤੀਮਾਨ ਦਾ ਕੀ ਅਰਥ ਹੈ? (ਪੂਰਵਪਖਛੀ) ਜੋ ਚਾਹੇ ਸੋ ਕਰ ਸੱਕੇ। (ਉੱਤਰਪਖਛੀ) ਕੀ ਖ਼ੁਦਾ ਦੂਜਾ ਖ਼ੁਦਾ ਭੀ ਬਨਾ ਸੱਕਦਾ ਹੈ? ਅਪਨੇ ਆਪ ਮਰ ਸੱਕਦਾ ਹੈ? ਮੂਰਖ ਰੋਗੀ ਅਰ ਅਗਿਆਨੀ ਭੀ ਬਨ ਸਕਦਾ ਹੈ? (ਪੂਰਵਪਖਛੀ) ਅਜੇਹਾ ਕਦੀ ਨਹੀਂ ਬਨ ਸੱਕਦਾ। (ਉੱਤਰਪਖਛੀ)ਏਸ ਲਈ ਪਰਮੇਸ਼੍ਵਰ ਅਪਨੇ ਅਰ ਦੂਜਿਆਂ ਦੇ ਗੁਣ, ਕਰਮ, ਸੁਭਾਵਦੇ ਵਿਰੁੱਧ ਕੁਝਭੀ ਨਹੀਂ ਕਰ ਸੱਕਦਾ, ਜੀਕਨ ਸੰਸਾਰ ਵਿਚ ਕਿਸੇ ਵਸਤੂ ਦੇ ਬਨਨ ਬਨਾਨ ਵਿਚ ਤਿੰਨ ਪਦਾਰਥ ਪਹਿਲੋਂ ਜ਼ਰੂਰ ਹੁੰਦੇ ਹਨ। (੧) ਬਨਾਨਵਾਲਾ ਜੀਕਨ ਕੁਮਿਹਾਰ (੨) ਘੜਾ ਬਨਨਵਾਲੀ ਮਿੱਟੀ ਅਰ (੩) ਉਸਦਾ ਸਾਧਨ ਜਿਸ ਨਾਲ ਘੜਾ ਬਨਾਇਆ ਜਾਂਦਾ ਹੈ, ਜੀਕਨ ਕੁਮਿਹਾਰ ਮਿੱਟੀ ਅਰ ਸਾਧਨ ਨਾਲ ਘੜਾ ਬਨਾਂਦਾ ਹੈ, ਅਰ ਬਨਨ ਵਾਲੇ ਘੜੇ ਤੋਂ ਪਹਿਲੇ ਕੁਮਿਹਾਰ ਮਿੱਟੀ ਅਰ

ਸਾਧਨ ਹੁੰਦੇ ਹਨ ਉਕਨ ਹੀ ਜਗਤ ਦੇ ਬਨਨ ਥੀਂ ਪਹਿਲਾਂ ਜਗਤ ਦਾ ਕਾਰਣ ਪ੍ਰਕ੍ਰਿਤੀ ਅਰ ਉਨ੍ਹਾਂ ਦੇ ਗੁਣ, ਕਰਮ, ਸੁਭਾਵ, ਅਨਾਦੀ ਹਨ, ਏਸ ਲਈ ਏਹ ਕੁਰਾਨ ਦੀ ਬਾਤ ਸਰਵਥਾ ਅਸੰਭਵ ਹੈ ॥ ੨੭ ॥

੨੮—ਜਦ ਅਸਾਂ ਨੇ ਲੋਗਾਂ ਦੇ ਲਈ ਕਾਬੇ ਨੂੰ ਪਵਿਤ੍ਰ ਸਥਾਨ ਸੁਖ ਦੇਨ ਵਾਲਾ ਬਨਾਇਆ ਤੁਸੀਂ ਨਿਮਾਜ਼ ਦੇ ਵਾਸਤੇ ਇਬਰਾਹੀਮ ਦੇ ਸਥਾਨ ਨੂੰ ਪਕੜੋ । ਮੰ० ੧ । ਸਿ० ੧ । ਸੂ० ੨ । ਆਯਤ ੧੧੭ ॥

(ਸਮੀਖਛਕ) ਕੀ ਕਾਬੇ ਤੋਂ ਪਹਿਲੋਂ ਪਵਿਤ੍ਰ ਸਥਾਨ ਖ਼ੁਦਾ ਨੇ ਕੋਈ ਭੀ ਨਾ ਬਨਾਇਆ ਸੀ ? ਜੇ ਬਨਾਇਆ ਸੀ ਤਾਂ ਕਾਬੇ ਦੇ ਬਨਾਨ ਦੀ ਕੁਝ ਜ਼ਰੂਰਤ ਨਾ ਸੀ, ਜੋ ਨਹੀਂ ਬਨਾਇਆ ਸੀ ਤਾਂ ਵਿਚਾਰੇ ਪਹਿਲੇ ਉਤਪੰਨ ਹੋਇਆਂ ਹੋਇਆਂ ਨੂੰ ਪਵਿਤ੍ਰ ਸਥਾਨ ਦੇ ਬਗੈਰ ਹੀ ਰੱਖਿਆ ਸੀ, ਪਹਿਲਾਂ ਈਸ਼ੁਰ ਨੂੰ ਪਵਿਤ੍ਰ ਸਥਾਨ ਬਨਾਨਾ ਯਾਦ ਨਾ ਰਹਿਆ ਹੋਵੇਗਾ ॥ ੨੮ ॥

੨੯—ਓਹ ਕੌਨ ਮਨੁਸ਼ ਹਨ ਜੋ ਇਬਰਾਹੀਮ ਦੇ ਦੀਨ ਤੋਂ ਫਿਰ ਜਾਂਨ, ਪਰੰਤੂ ਜਿਸਨੇ ਅਪਨੀ ਜਾਨ ਨੂੰ ਮੂਰਖ ਬਨਾਇਆ ਅਰ ਨਿਸ਼ਚੇ ਅਸਾਂ ਨੇ ਦੁਨੀਆਂ ਵਿਚ ਉਸੇ ਨੂੰ ਪਸੰਦ ਕੀਤਾ ਅਰ ਨਿਸ਼ਚੇ ਆਖ਼ਰਤ ਵਿਚ ਉਹੋ ਹੀ ਨੇਕ ਹਨ । ਮੰ० ੧ । ਸਿ० ੧ । ਸੂ० ੨ । ਆ० ੧੨੨ ॥

( ਸਮੀਖਛਕ ) ਏਹ ਕਿੱਕਨ ਹੋ ਸਕਦਾ ਹੈ ਕਿ ਜੋ ਇਬਰਾਹੀਮ ਦੇ ਦੀਨ ਨੂੰ ਨਹੀਂ ਮੰਨਦੇ ਓਹ ਸਭ ਮੂਰਖ ਹਨ, ਇਬਰਾਹੀਮ ਨੂੰ ਹੀ ਖ਼ੁਦਾ ਨੇ ਪਸੰਦ ਕੀਤਾ ਏਸਦਾ ਕੀ ਕਾਰਣ ਹੈ ? ਜੇਕਰ ਧਰਮਾਤਮਾ ਹੋਨ ਦੇ ਕਾਰਣ ਕੀਤਾ ਤਾਂ ਧਰਮਾਤਮਾ ਹੋਰ ਭੀ ਬਹੁਤ ਹੋ ਸੱਕਦੇ ਹਨ । ਜੇਕਰ ਬਿਨਾ ਧਰਮਾ-ਤਮਾ ਹੋਨਦੇ ਹੀ ਪਸੰਦ ਕੀਤਾ ਤਾਂ ਅਨਿਆਯ ਹੋਇਆ । ਹਾਂ ਇਹ ਤਾਂ ਠੀਕਹੈ ਕਿ ਜੋ ਧਰਮਾਤਮਾ ਹੈ ਓਹੋ ਈਸ਼ੁਰ ਦਾ ਪਿਆਰਾ ਹੁੰਦਾ ਹੈ ਅਧਰਮੀ ਨਹੀਂ ॥ ੨੯ ॥

੩੦—ਨਿਸ਼ਚੇ ਅਸੀਂ ਤੇਰੇ ਮੂੰਹ ਨੂੰ ਆਸਮਾਨ ਵਿਚ ਫਿਰਦਾ ਵੇਖਨੇ ਹਾਂ, ਜ਼ਰੂਰ ਅਸੀਂ ਤੈਨੂੰ ਉਸ ਕਿਬਲੇ ਨੂੰ ਫੇਰਾਂਗੇ ਕਿ ਪਸੰਦ ਕਰੇ ਉਸਨੂੰ ਬੱਸ ਅਪਨਾ ਮੂੰਹ ਮਸਜਦੁਲਹਰਾਮ ਦੀ ਵੱਲ ਫੇਰ ਜਿੱਥੇ ਕਿਤੇ ਤੁਸੀਂ ਹੋ, ਅਪਨਾ ਮੂੰਹ ਉਸ ਵਲ ਫੇਰ ਲੌ । ਮੰ० ੧ । ਸਿ० ੨ । ਸੂਰਤ ੨ । ਆਯਤ ੧੩੫ ॥

(ਸਮੀਖਛਕ) ਕੀ ਏਹ ਛੋਟੀ ਬੁਤਪ੍ਰਸਤੀ ਹੈ ? ਨਹੀਂ ਵੱਡੀ । ( ਪੂਰਵ-ਪਖਛੀ ) ਅਸੀਂ ਮੁਸਲਮਾਨ ਲੋਗ ਬੁਤਪ੍ਰਸਤ (ਮੂਰਤੀਪੂਜਕ) ਨਹੀਂ ਹਾਂ ਕਿੰਤੂ ਬੁਤਸ਼ਿਕਨ ਅਰਥਾਤ ਮੂਰਤੀ ਨੂੰ ਤੋੜਨ ਵਾਲੇ ਹਾਂ, ਕਿਉਂਕਿ ਅਸੀਂ ਕਿਬਲੇਨੂੰ ਖ਼ੁਦਾਨਹੀਂ ਸਮਝਦੇ।(ਉੱਤਰਪਖਛੀ) ਜਿਨ੍ਹਾਂਨੂੰ ਤੁਸੀਂ ਬੁਤਪ੍ਰਸਤ (ਮੂਰਤੀਪੂਜਕ) ਸਮਝਦੇ ਹੋ ਓਹ ਭੀ ਉਨ੍ਹਾਂ ਮੂਰਤੀਆਂ ਨੂੰ ਈਸ਼ੁਰ ਨਹੀਂ ਸਮਝਦੇ ਕਿੰਤੂ ਉਨ੍ਹਾਂ ਦੇ ਸਾਮਨੇ ਪਰਮੇਸ਼ੁਰ ਦੀ ਭਗਤੀ ਕਰਦੇ ਹਨ, ਜੇਕਰ ਬੁੱਤਾਂ ਨੂੰ ਤੋੜਨਹਾਰ ਹੋ ਤਾਂ ਉਸ ਮਸਜਿਦ ਕਿਬਲੇ ਵੱਡੇ ਬੁਤਨੂੰ ਕਿਉਂ ਨਹੀਂ ਤੋੜਿਆ ? (ਪੂਰਵਪਖਛੀ)

ਵਾਹਜੀ ਸਾਡੇ ਤਾਂ ਕਿਬਲੇ ਦੇ ਵੱਲ ਮੂੰਹ ਫੇਰਨਦਾ ਕੁਰਾਨ ਵਿਚ ਹੁਕਮ ਹੈ ਅਰ ਇਨ੍ਹਾਂਨੂੰ ਵੇਦ ਵਿੱਚ ਨਹੀਂ ਹੈ ਫੇਰ ਓਹ ਬੁਤਪ੍ਰਸਤ ਕਿਉਂ ਨਹੀਂ, ਅਰ ਅਸੀਂ ਕਿਉਂ ? ਕਿਉਂਕਿ ਸਾਨੂੰ ਖ਼ੁਦਾ ਦਾ ਹੁਕਮ ਮੰਨਨਾ ਜ਼ਰੂਰ ਹੈ। (ਉੱਤਰਪਖਛੀ) ਜੀਕਨ ਤੁਹਾਡੇ ਲਈ ਕੁਰਾਨ ਵਿਚ ਹੁਕਮ ਹੈ ਊਕਨ ਏਨ੍ਹਾਂ ਦੇ ਲਈ ਪੁਰਾਣ ਵਿਚ ਆਗਿਆ ਹੈ, ਜੀਕਨ ਤੁਸੀਂ ਕੁਰਾਨ ਨੂੰ ਖ਼ੁਦਾ ਦਾ ਕਲਾਮ (ਵਾਕ) ਸਮਝਦੇ ਹੋ ਊਕਨ ਪੁਰਾਣੀ ਭੀ ਪੁਰਾਣਾਂ ਨੂੰ ਖ਼ੁਦਾ ਦੇ ਅਵਤਾਰ ਵਿਆਸਜੀ ਦਾ ਵਚਨ ਸਮਝਦੇ ਹਨ। ਤੁਹਾਡੇ ਵਿਚ ਅਰ ਇਨ੍ਹਾਂ ਵਿਚ ਬੁਤਪ੍ਰਸਤੀ ਦਾ ਕੁਝ ਭਿੰਨ ਭੇਦ ਨਹੀਂ ਹੈ, ਉਲਟੇ ਤੁਸੀਂ ਵੱਡੇ ਬੁਤਪ੍ਰਸਤ (ਮੂਰਤੀਪੂਜਕ) ਅਰ ਏਹ ਛੋਟੇ ਹਨ, ਕਿਉਂਕਿਜਦਤਕ ਕੋਈ ਮਨੁਸ਼ ਅਪਨੇਘਰ ਵਿਚੋਂ ਵੜੀਹੋਈ ਬਿੱਲੀ ਨੂੰ ਕੱਢਨ ਲੱਗੇ ਤਦ ਤਕ ਉਸਦੇ ਘਰ ਵਿਚ ਊਠ ਵੜਜਾਵੇ ਊਕਨ ਹੀ ਮੁਹੰਮਦ ਸਾਹਿਬ ਨੇ ਛੋਟੇ ਬੁੱਤ (ਮੂਰਤੀ) ਨੂੰ ਮੁਸਲਮਾਨਾਂ ਦੇ ਮਤ ਥੀਂ ਕੱਢਿਆ ਪਰੰਤੂ ਵੱਡਾ ਬੁੱਤ (ਮੂਰਤੀ) ਜਿਹੜਾ ਕਿ ਪਹਾੜ ਵਾਙਣ ਮੱਕੇ ਦੀ ਮਸੀਤ ਹੈ ਓਹ ਸਭਨਾਂ ਮੁਸਲਮਾਨਾਂ ਦੇ ਮਤ ਵਿਚ ਘੁਸੇੜ ਦਿੱਤੀ, ਕੀ ਏਹ ਛੋਟੀ ਬੁੱਤਪ੍ਰਸਤੀ ਹੈ ? ਹਾਂ ਜੀਕਨ ਅਸੀਂ ਲੋਗ ਵੈਦਿਕ ਹਾਂ ਊਕਨ ਤੁਸੀਂ ਲੋਗ ਭੀ ਵੈਦਿਕ ਹੋ ਜਾਓ ਤਾਂ ਬੁੱਤਪ੍ਰਸਤੀ ਆਦੀ ਬੁਰਾਈਆਂ ਥੀਂ ਬਚ ਸੱਕੋ ਹੋਰਤਰਾਂ ਨਹੀਂ। ਤੁਸੀਂ ਜਦ ਤਕ ਅਪਨੀ ਵੱਡੀ ਬੁਤਪ੍ਰਸਤੀ ਨੂੰ ਨਾ ਕਢ ਦੇਓ ਤਦ ਤਕ ਦੂਜੇ ਛੋਟੇ ਬੁਤਪ੍ਰਸਤਾਂ (ਮੂਰਤੀਪੂਜਕਾਂ) ਦੇ ਖੰਡਨ ਥੀਂ ਲੱਜਿਤ ਹੋਕੇ ਪਰੇ ਰਹਨਾ ਚਾਹੀਏ, ਅਰ ਆਪ ਨੂੰ ਬੁਤਪ੍ਰਸਤੀ ਥੀਂ ਪਰੇ ਕਰਕੇ ਪਵਿਤ੍ਰ ਕਰਨਾ ਚਾਹੀਏ ॥ ੩੦॥

੩੧—ਜੋ ਲੋਗ ਅੱਲਾਹ ਦੇ ਰਾਹ ਵਿਚ ਮਾਰੇ ਜਾਂਦੇ ਹਨ ਉਨ੍ਹਾਂ ਦੇ ਵਾਸਤੇ ਏਹ ਮਤ ਕਹੋ ਕਿ ਏਹ ਮੁਰਦੇ ਹਨ ਕਿੰਤੂ ਓਹ ਜੀਉਂਦੇ ਹਨ। ਮੰ੦੧। ਸਿੰ੦ ੨। ਸੂ੦ ੨। ਆਯਤ ੧੪੪॥

( ਸਮੀਖਛਕ ) ਭਲਾ ਈਸ਼੍ਵਰ ਦੇ ਮਾਰਗ ਵਿਚ ਮਰਨੇ ਮਾਰਨੇ ਦੀ ਕੀ ਜ਼ਰੂਰਤ ਹੈ ? ਏਹ ਕਿਉਂ ਨਹੀਂ ਕਹਿੰਦੇ ਹੋ ਕਿ ਏਹ ਬਾਤ ਅਪਨੇ ਮਤਲਬ ਸਿੱਧ ਕਰਨ ਦੇ ਵਾਸਤੇ ਹੈ ਕਿ ਇਹ ਲੋਭ ਦੇਵਾਂਗੇ ਤਾਂ ਲੋਗ ਖ਼ੂਬ ਲੜਨਗੇ, ਅਪਨੀ ਜਿੱਤ ਹੋਵੇਗੀ, ਮਾਰਨ ਥੀਂ ਨਾਂ ਡਰਾਂਗੇ, ਲੁਟ ਮਾਰ ਕਰਨ ਕਰਕੇ ਐਸ਼੍ਵਰਯ ਪ੍ਰਾਪਤ ਹੋਵੇਗਾ, ਫੇਰ ਵਿਸ਼ਿਆਨੰਦ ਕਰਾਂਗੇ ਇਤਿਆਦੀ ਪ੍ਰਯੋਜਨ ਦੇ ਲਈ ਏਹ ਉਲਟਾ ਵਿਹਾਰ ਕੀਤਾ ਹੈ ॥ ੩੧ ॥

੩੨—ਅਰ ਇਹ ਕੀ ਅੱਲਾਹ ਡਾਢਾ ਦੁਖ ਦੇਣ ਵਾਲਾ ਹੈ, ਸ਼ੈਤਾਨ ਦੇ ਪਿੱਛੇ ਮਤ ਚੱਲੋ ਨਿਸ਼ਚੇ ਓਹ ਤੁਹਾਡਾ ਪ੍ਰਤਖਛ ਵੈਰੀ ਹੈ, ਉਸਦੇ ਬਗੈਰ ਹੋਰ ਕੋਈ ਨਹੀਂ ਕਿ ਬੁਰਿਆਈ ਅਰ ਨਿਰਲੱਜਤਾ ਦੀ ਆਗਿਆ ਦੇਵੇ, ਅਰ ਇਹ ਕਿ ਤੁਸੀਂ ਕਹੋ ਅੱਲਾਹ ਉੱਤੇ ਜੋ ਨਹੀਂ ਜਾਨਦੇ॥ ਮੰਜ਼ਲ ੧।ਸਿਪਾਰਾ ੨। ਰਸੂਤ ੨। ਆਯਤ ੧੫੧। ੧੫੪। ੧੫੫॥

(ਸਮੀਖਛਕ) ਕੀ ਡਾਢਾ ਦੁਖ ਦੇਨ ਵਾਲਾ ਦਇਆਲੂ ਖੁਦਾ ਪਾਪੀਆਂ ਮੁਨਾਫ਼ਕਾਂ ਉੱਤੇ ਹੈ ਅਥਵਾ ਮੁਸਲਮਾਨਾਂ ਉੱਤੇ ਦਇਆਲੂ ਅਰ ਹੋਰਨਾਂ ਉੱਤੇ ਦਇਆ ਹੀਨ ਹੈ ? ਜੇਕਰ ਅਜੇਹਾ ਹੈ ਤਾਂ ਓਹ ਈਸ਼੍ਵਰ ਹੀ ਨਹੀਂ ਹੋਸਕਦਾ, ਅਰ ਪਖਛਪਾਤੀ ਨਹੀਂ ਹੈ ਤਾਂ ਜੋ ਮਨੁਸ਼ ਕਿਤੇ ਧਰਮ ਕਰੇਗਾ ਉਸਉੱਤੇ ਈਸ਼੍ਵਰ ਦਇਆਲੂ, ਅਰ ਜੇ ਅਧਰਮ ਕਰੇਗਾ ਉਸ ਉੱਤੇ ਦੰਡਦਾਤਾ ਹੋਵੇਗਾ, ਤਾਂ ਫੇਰ ਵਿਚਕਾਰ ਮੁਹੰਮਦ ਸਾਹਿਬ ਅਰ ਕੁਰਾਨ ਨੂੰ ਮੰਨਨਾ ਜ਼ਰੂਰੀ ਨਾ ਰਹਿਆ, ਅਰ ਜੋ ਸਭ ਨੂੰ ਬੁਰਿਆਈ ਕਰਾਨ ਵਾਲਾ ਮਨੁਸ਼ ਮਾਤ੍ਰ ਦਾ ਵੈਰੀ ਸ਼ੈਤਾਨ ਹੈ ਉਸਨੂੰ ਖ਼ੁਦਾ ਨੇ ਪੈਦਾ ਹੀ ਕਿਉਂ ਕੀਤਾ ? ਕੀ ਓਹ ਅੱਗੇ ਦੀ ਗੱਲ ਨਹੀਂ ਜਾਨਦਾ ਸੀ ? ਜੇ ਕਹੋ ਕਿ ਜਾਨਦਾ ਸੀ ਪਰੰਤੂ ਪਰੀਖਛਾ ਦੇ ਲਈ ਬਨਾਇਆ ਤਾਂਭੀ ਨਹੀਂ ਬਨ ਸਕਦਾ, ਕਿਉਂ ਜੋ ਪਰੀਖਛਾ ਕਰਨਾ ਅਲਪੱਗ ਦਾ ਕੰਮ ਹੈ, ਸਰਵੱਗ ਤਾਂ ਸਭ ਜੀਵਾਂ ਦੇ ਚੰਗੇ ਮੰਦੇ ਕਰਮਾਂ ਨੂੰ ਸਦਾ ਥੀਂ ਠੀਕ ਠੀਕ ਜਾਨਦਾ ਹੈ, ਅਰ ਸ਼ੈਤਾਨ ਸਭ ਨੂੰ ਬਹਕਾਂਦਾ ਹੈ ਤਾਂ ਸ਼ੈਤਾਨ ਨੂੰ ਕਿਸਨੇ ਬਹਕਾਇਆ ? ਜੇ ਕਹੋ ਕਿ ਸ਼ੈਤਾਨ ਆਪ ਥੀਂ ਆਪ ਬਹਕਦਾ ਹੈ ਤਾਂ ਹੋਰ ਭੀ ਅਪਨੇ ਆਪ ਬਹਕ ਸਕਦੇ ਹਨ ਵਿਚਕਾਰ ਸ਼ੈਤਾਨ ਦਾ ਕੀ ਕੰਮ ? ਅਰ ਜੇ ਖ਼ੁਦਾ ਨੇ ਸ਼ੈਤਾਨ ਨੂੰ ਬਹਕਾਇਆ ਤਾਂ ਖ਼ੁਦਾ ਸ਼ੈਤਾਨ ਦਾ ਭੀ ਸ਼ੈਤਾਨ ਠਹਰੇਗਾ, ਅਜੇਹੀ ਬਾਤ ਈਸ਼੍ਵਰ ਦੀ ਨਹੀਂ ਹੋ ਸਕਦੀ, ਅਰ ਜੋ ਕੋਈ ਬਹਕਾਂਦਾ ਹੈ ਓਹ ਕੁਸੰਗ ਤਥਾ ਅਵਿਦਿਆ ਥੀਂ ਭ੍ਰਮ ਵਿਚ ਹੁੰਦਾ ਹੈ ॥ ੩੨ ॥

੩੩—ਤੁਹਾਡੇ ਉੱਤੇ ਮੁਰਦਾਰ, ਲਹੂ ਅਰ ਗੋਸ਼ਤ ਸੂਰਦਾ ਹਰਾਮ ਹੈ ਅਰ ਅੱਲਾਹ ਦੇ ਬਿਨਾ ਜਿਸ ਉੱਤੇ ਕੁਝ ਪੁਕਾਰਿਆ ਜਾਵੇ ॥ ਮੰਜ਼ਲ ੧ । ਸਿਪਾਰਾ ੨ । ਸੂਰਤ ੨ । ਆਯਤ ੧੫੯ ॥

(ਸਮੀਖਛਕ) ਏਥੇ ਵਿਚਾਰਨਾ ਚਾਹੀਏ ਕਿ ਮੁਰਦਾ ਭਾਵੇਂ ਆਪ ਥੀਂ ਆਪ ਮਰੇ ਵਾ ਕਿਸੇ ਦੇ ਮਾਰਨ ਨਾਲ ਦੋਨੋਂ ਬਰਾਬਰ ਹਨ । ਹਾਂ ਇਨ੍ਹਾਂ ਵਿਚ ਕੁਝ ਭੇਦ ਭੀ ਹੈ, ਤਥਾਪੀ ਮੁਰਦੇਪਨ ਵਿਚ ਕੁਝ ਭੇਦ ਨਹੀਂ, ਅਰ ਜਦ ਇਕ ਸੂਰਦਾ ਨਿਸ਼ੇਧ ਕੀਤਾ ਤਾਂ ਕੀ ਮਨੁਸ਼ ਦਾ ਮਾਂਸ ਖਾਨਾ ਉਚਿਤ ਹੈ ? ਕੀ ਇਹ ਗੱਲ ਚੰਗੀ ਹੋ ਸਕਦੀ ਹੈ ਕਿ ਪਰਮੇਸ਼੍ਵਰ ਦੇ ਨਾਮ ਉੱਤੇ ਵੈਰੀ ਆਦੀਨੂੰ ਅਤਯੰਤ ਦੁਖ ਦੇਕੇ ਪ੍ਰਾਣ ਹੱਤਿਆ ਕਰਨੀ ? ਏਸ ਥੀਂ ਈਸ਼੍ਵਰ ਦਾ ਨਾਮ ਕਲੰਕਿਤ ਹੋ ਜਾਂਦਾ ਹੈ, ਤਾਂ ਈਸ਼੍ਵਰ ਨੇ ਬਿਨਾ ਪੂਰਵਜਨਮ ਦੇ ਅਪਰਾਧ ਦੇ, ਮੁਸਲਮਾਨਾਂ ਦੇ ਹਥੋਂ ਡਾਢਾ ਦੁਖ ਕਿਉਂ ਦਿਵਾਇਆ? ਕੀ ਉਨ੍ਹਾਂ ਉੱਤੇ ਦਇਆਲੂ ਨਹੀਂ ਹੈ ? ਉਨ੍ਹਾਂ ਨੂੰ ਪੁਤ੍ਰ ਦੀ ਨਿਆਈਂ ਨਹੀਂ ਮੰਨਦਾ ? ਜਿਸ ਵਸਤੂ ਥੀਂ ਵਧੀਕ ਉਪਕਾਰ ਹੋਵੇ ਉਨ੍ਹਾਂ ਗਊ ਆਦੀ ਦੇ ਮਾਰਨ ਦਾ ਨਿਸ਼ੇਧ ਨਾ ਕਰਨਾ ਜਾਨੋਂ ਹੱਤਿਆ ਕਰਾਕੇ ਖ਼ੁਦਾ ਜਗਤ ਦੀ ਹਾਨੀ ਕਰਾਂਦਾ ਹੈ, ਹਿੰਸਾ ਰੂਪੀ ਪਾਪ ਥੀਂ

ਕਲੰਕਿਤ ਭੀ ਹੋ ਜਾਂਦਾ ਹੈ, ਅਜੇਹੀਆਂ ਬਾਤਾਂ ਖ਼ੁਦਾ ਅਰ ਖ਼ੁਦਾ ਦੇ ਗ੍ਰੰਥ ਦੀਆਂ ਕਦੀ ਨਹੀਂ ਹੋ ਸਕਦੀਆਂ ॥ ੩੩ ॥

੩੪–ਰੋਜ਼ੇ ਦੀ ਰਾਤ ਤੁਹਾਡੇ ਵਾਸਤੇ ਹਲਾਲ ਕੀਤੀ ਗਈ ਕਿ ਮਦਨ ਉਤਸਵ ਕਰਨਾ ਅਪਨੀਆਂ ਵਹੁਟੀਆਂ ਨਾਲ, ਓਹ ਤੁਹਾਡੇ ਵਾਸਤੇ ਪਰਦਾ ਹਨ, ਅਰ ਤੁਸੀਂ ਉਨ੍ਹਾਂ ਦੇ ਵਾਸਤੇ ਪਰਦਾ ਹੋ, ਅੱਲਾਹ ਨੇ ਜਾਨਿਆ ਕਿਤੁਸੀਂ ਚੋਰੀ ਕਰਦੇ ਹੋ ਅਰਥਾਤ ਵਜਭਿਚਾਰ ਬੱਸ ਫਿਰ ਅੱਲਾਹ ਨੇ ਖਛਮਾ ਕੀਤਾ ਤੁਹਾਨੂੰ, ਬੱਸ ਉਨ੍ਹਾਂ ਨੂੰ ਮਿਲੋ ਅਰ ਲੱਭੋ ਜੋ ਅੱਲਾਹ ਨੇ ਤੁਹਾਡੇ ਵਾਸਤੇ ਲਿਖ ਦਿੱਤਾ ਹੈ ਅਰਥਾਤ ਸੰਤਾਨ, ਖਾਓ ਪੀਓ ਏਥੋਂ ਤਕ ਕਿ ਪ੍ਰਗਟ ਹੋਵੇ ਤੁਹਾਡੇ ਵਾਸਤੇ ਕਾਲੇ ਧਾਗੇ ਥੀਂ ਸੁਪੇਦ ਧਾਗਾ, ਵਾ ਰਾਤ ਥੀਂ ਜਦ ਦਿਨ ਨਿਕਲੇ ॥ ਮੰਜ਼ਲ ੧। ਸਿਪਾਰਾ ੨। ਸੂਰਤ ੨। ਆਯਤ ੧੭੨ ॥

(ਸਮੀਖਛਕ) ਏਥੋਂ ਏਹ ਨਿਸ਼ਚੇ ਹੁੰਦਾ ਹੈ ਕਿ ਜਦ ਮੁਸਲਮਾਨਾਂ ਦਾ ਮਤ ਚਲਿਆ ਵਾ ਉਸ ਤੋਂ ਪਹਿਲੇ ਕਿਸੇ ਨੇ ਕਿਸੀ ਪੌਰਾਣਿਕ ਨੂੰ ਪੁੱਛਿਆ ਹੋਵੇ ਗਾ ਕਿ ਚੰਦ੍ਰਾਇਣਬ੍ਰਤ ਜੋ ਇਕ ਮਹੀਨੇ ਭਰਦਾ ਹੁੰਦਾ ਹੈ ਉਸਦੀ ਵਿਧੀ ਕੀ ਹੈ ? ਓਹ ਸ਼ਾਸਤ੍ਰਵਿਧੀ ਜੋ ਕਿ ਦੁਪਹਿਰ ਵੇਲੇ ਚੰਦ੍ਰਮਾ ਦੀ ਕਲਾ ਘਟਨ ਵਧਨ ਦੇ ਅਨੁਸਾਰ ਗ੍ਰਾਹੀਆਂ ਦਾ ਘਟਨਾ ਵਧਨਾ ਅਰ ਦੁਪਹਿਰ ਦਿਨ ਵਿਚ ਖਾਨਾ ਲਿਖਿਆ ਹੈ ਉਸ ਨੂੰ ਨਾ ਜਾਨਕੇ ਕਹਿਆ ਹੋਵੇਗਾ ਕਿ ਚੰਦ੍ਰਮਾ ਦਾ ਦਰਸ਼ਨ ਕਰਕੇ ਖਾਨਾ, ਉਸ ਨੂੰ ਇਨ੍ਹਾਂ ਮੁਸਲਮਾਨ ਲੋਗਾਂ ਨੇ ਏਸ ਪ੍ਰਕਾਰ ਦਾ ਕਰ ਲੀਤਾ, ਪਰੰਤੂ ਬ੍ਰਤ ਵਿਚ ਇਸਤ੍ਰੀਸਮਾਗਮ ਦਾ ਤਿਆਗ ਹੈ। ਇਕਗੱਲ ਖ਼ੁਦਾ ਨੇ ਵਧੀਕ ਕਹ ਦਿੱਤੀ ਕਿ ਤੁਸੀਂ ਇਸਤ੍ਰੀਆਂ ਦਾ ਭੀਸਮਾਗਮ ਭਲੇ ਹੀ ਕੀਤਾ ਕਰੋ, ਅਰ ਰਾਤ ਵਿਚ ਭਾਵੇਂ ਅਨੇਕਵਾਰ ਖਾਓ, ਭਲਾ ਇਹ ਬ੍ਰਤ ਕੀ ਹੋਇਆ ? ਦਿਨ ਨੂੰ ਨਾ ਖਾਧਾ ਰਾਤ ਨੂੰ ਖਾਂਦੇ ਰਹੇ ਇਹ ਸ੍ਰਿਸ਼ਟੀ ਕ੍ਰਮ ਥੀਂ ਉਲਟ ਹੈ ਕਿ ਦਿਨ ਵਿਚ ਨਾ ਖਾਨਾ ਰਾਤ ਨੂੰ ਖਾਨਾ ॥ ੩੪ ॥

੩੫–ਅੱਲਾਹ ਦੇ ਮਾਰਗ ਵਿਚ ਲੜੋ ਉਨ੍ਹਾਂ ਨਾਲ ਜੋ ਤੁਹਾਡੇ ਨਾਲ ਲੜਦੇ ਹਨ। ਮਾਰ ਸੁੱਟੋ ਤੁਸੀਂ ਉਨਾਂ ਨੂੰ ਜਿੱਥੇ ਪਾਓ ਕਤਲ ਥੀਂ ਬੁਰਾ ਕੁਫਰ ਹੈ ਏਥੋਂ ਤਕ ਉਨ੍ਹਾਂ ਨਾਲ ਲੜੋ ਕਿ ਕੁਫਰ ਨਾ ਰਹੇ ਅਰ ਹੋਵੇ ਦੀਨ ਅੱਲਾਹ ਦਾ, ਉਨ੍ਹਾਂ ਨੇ ਜਿਨੀ ਵਧੀਕੀ ਕੀਤੀ ਤੁਹਾਡੇ ਉੱਤੇ ਉੱਨੀ ਹੀ ਤੁਸੀਂ ਉਨ੍ਹਾਂ ਦੇ ਨਾਲ ਕਰੋ ॥ ਮੰ੦ ੧। ਸਿ੦ ੧। ਸੂ੦ ੨। ਆਯਤ ੧੭੪। ੧੭੫। ੧੭੬। ੧੭੭। ੧੭੮। ੧੭੯ ॥

(ਸਮੀਕਛਕ) ਜੇ ਕੁਰਾਨ ਵਿਚ ਅਜੇਹੀਆਂ ਬਾਤਾਂ ਨਾ ਹੁੰਦੀਆਂ ਤਾਂ ਮੁਸਲਮਾਨ ਲੋਗ ਇੰਨਾਬੜਾ ਅਪਰਾਧ ਜੋਕਿ ਹੋਰ ਮਤਵਾਲਿਆਂ ਉੱਤੇ ਕੀਤਾ ਹੈ ਨਾ ਕਰਦੇ, ਅਰ ਬਿਨਾ ਅਪਰਾਧ ਦੇ ਮਾਰਨਾ ਉਨ੍ਹਾਂ ਉੱਤੇ ਵੱਡਾ ਪਾਪ ਹੈ, ਜਿਹੜਾ ਮੁਸਲਮਾਨਾਂ ਦੇ ਮਤ ਦਾ ਗ੍ਰਹਣ ਨਾ ਕਰਨਾ ਹੈ ਉਸਨੂੰ ਕੁਫਰ ਕਹਿੰਦੇ

ਹਨ ਅਰਥਾਤ ਕੁਫਰ ਥੀਂ ਕਤਲ ਨੂੰ ਮੁਸਲਮਾਨ ਲੋਗ ਚੰਗਾ ਮੰਨਦੇ ਹਨ ਅਰਥਾਤ ਜੋ ਸਾਡੇ ਦੀਨ ਨੂੰ ਨਾ ਮੰਨੇਗਾ ਉਸਨੂੰ ਅਸੀਂ ਕਤਲ ਕਰਾਂਗੇ, ਸੋ ਕਰਦੇ ਹੀ ਆਏ, ਮਜ਼ਹਬ ਉੱਤੇ ਲੜਦੇ ਲੜਦੇ ਆਪ ਹੀ ਰਾਜ ਆਦੀ ਥੀਂ ਨਸ਼ਟ ਹੋਗਏ ਅਰ ਉਨ੍ਹਾਂ ਦਾ ਮਨ ਹੋਰ ਮਤਵਾਲਿਆਂ ਉੱਤੇ ਅਤੀ ਕਠੋਰ ਰਹਿੰਦਾ ਹੈ, ਕੀ ਚੋਰੀ ਦਾ ਬਦਲਾ ਚੋਰੀ ਹੈ? ਕਿ ਜਿੰਨਾ ਅਪਰਾਧ ਸਾਡਾ ਚੋਰ ਆਦੀ ਚੋਰੀ ਕਰਕੇ ਕਰਨ ਕੀ ਅਸੀਂ ਭੀ ਚੋਰੀ ਕਰੀਏ? ਇਹ ਸਰਵਥਾ ਅਨਿਆਯ ਦੀ ਬਾਤ ਹੈ, ਕੀ ਕੋਈ ਅਗਿਆਨੀ ਸਾਨੂੰ ਗਾਲਾਂ ਦੇਵੇ ਕੀ ਅਸੀਂ ਭੀ ਉਸਨੂੰ ਗਾਲਾਂ ਦੇਈਏ? ਏਹ ਬਾਤ ਨਾ ਈਸ਼੍ਵਰ ਦੀ ਨਾ ਈਸ਼੍ਵਰ ਦੇ ਭਗਤ ਵਿਦਵਾਨ ਦੀ ਅਰ ਨਾ ਈਸ਼੍ਵਰ ਦੇ ਕਹੇ ਗ੍ਰੰਥ ਦੀ ਹੋ ਸੱਕਦੀ ਹੈ, ਏਹ ਤਾਂ ਨਿਰੇ ਸੁਆਰਥੀ ਗਿਆਨ ਰਹਿਤ ਮਨੁਸ਼ ਦੀ ਹੈ ॥ ੩੫ ॥

੩੬—ਅੱਲਾਹ ਝਗੜੇ ਨੂੰ ਮਿਤ੍ਰ ਨਹੀਂ ਰਖਦਾ, ਹੇ ਲੋਗੋ ਜੋ ਈਮਾਨ ਲਿਆਏ ਹੋ ਇਸਲਾਮ ਵਿਚ ਪ੍ਰਵੇਸ਼ ਕਰੋ ॥ ਮੰ० ੧। ਸਿ० ੨। ਸੂ० ੨। ਆ० ੧੯੦। ੧੯੩ ॥

(ਸਮੀਖਛਕ) ਜੇ ਝਗੜਾ ਕਰਨ ਨੂੰ ਖੁਦਾ ਮਿਤ੍ਰ ਨਹੀਂ ਸਮਝਦਾ ਤਾਂ ਕਿਉਂ ਆਪ ਹੀ ਮੁਸਲਮਾਨਾਂ ਨੂੰ ਝਗੜਾ ਕਰਨ ਵਿਚ ਪ੍ਰੇਰਨਾ ਕਰਦਾ? ਅਰ ਝਗੜਾ ਕਰਨ ਵਾਲੇ ਮੁਸਲਮਾਨਾਂ ਨਾਲ ਮਿਤ੍ਰਤਾ ਕਿਉਂ ਕਰਦਾ ਹੈ। ਕੀ ਮੁਸਲਮਾਨਾਂ ਦੇ ਮਤ ਵਿਚ ਮਿਲਨ ਨਾਲ ਹੀ ਖੁਦਾ ਰਾਜ਼ੀ ਹੈ ਮੁਸਲਮਾਨਾਂ ਦਾਹੀ ਪਖਛੀ ਹੈ ਸਭ ਸੰਸਾਰ ਦਾ ਈਸ਼੍ਵਰ ਨਹੀਂ, ਏਸ ਥੀਂ ਏੱਥੇ ਇਹ ਮਲੂਮ ਹੁੰਦਾ ਹੈ ਕਿ ਨਾ ਕੁਰਾਨ ਈਸ਼੍ਵਰਕ੍ਰਿਤ ਅਰ ਨਾ ਏਸ ਵਿਚ ਕਿਹਾ ਹੋਇਆ ਈਸ਼੍ਵਰ ਹੋ ਸੱਕਦਾ ਹੈ ॥ ੩੬ ॥

੩੭—ਖੁਦਾ ਜਿਸਨੂੰ ਚਾਹੇ ਅਨੰਤ ਰਿਜ਼ਕ ਦੇਵੇ ॥ ਮੰ० ੧। ਸਿ० ੨। ਸੂ० ੨। ਆਯਤ ੧੯੭ ॥

(ਸਮੀਖਛਕ) ਕੀ ਬਿਨਾ ਪਾਪ ਪੁੰਨ ਦੇ ਖੁਦਾ ਐਵੇਂ ਹੀ ਰਿਜ਼ਕ ਦਿੰਦਾ ਹੈ? ਫੇਰ ਭਲਾਈ ਬੁਰਾਈ ਦਾ ਕਰਨਾ ਇੱਕੋ ਜਿਹਾ ਹੀ ਹੋਇਆ, ਕਿਉਂ ਕਿ ਸੁਖ ਦੁੱਖ ਪ੍ਰਾਪਤ ਹੋਨਾ ਉਸਦੀ ਇਛਿਆ ਉੱਤੇ ਹੈ, ਏਸ ਲਈ ਧਰਮ ਤੋਂ ਬੇਮੁਖ ਹੋਕੇ ਮੁਸਲਮਾਨ ਲੋਗ ਮਨਮਾਨੇ ਕਰਮ ਕਰਦੇ ਹਨ ਅਰ ਕੋਈ ਕੋਈ ਏਸ ਕੁਰਾਨ ਦੀ ਕਹੀ ਹੋਈ ਗੱਲ ਉੱਤੇ ਨਿਸ਼ਚਾ ਨਾ ਕਰਕੇ ਧਰਮਾਤਮਾ ਭੀ ਹੁੰਦੇ ਹਨ ॥ ੩੭ ॥

੩੮—ਪ੍ਰਸ਼ਨ ਕਰਦੇ ਹਨ ਤੇਰੇ ਅੱਗੇ ਰਜਸ੍ਵਲਾ ਨੂੰ ਕਹੋ ਓਹ ਅਪਵਿਤ੍ਰ ਹਨ, ਵੱਖਰੇ ਰਹੋ ਰਿਤੂ ਸਮੇਂ ਵਿਚ ਉਨ੍ਹਾਂ ਦੇ ਕੋਲ ਮਤ ਜਾਓ, ਜਦ ਤਕ ਓਹ ਪਵਿਤ੍ਰ ਨਾ ਹੋਨ, ਜਦ ਨ੍ਹਾ ਲੈਨ ਉਨ੍ਹਾਂਦੇ ਪਾਸ ਉਸ ਥਾਂ ਥੀਂ ਜਾਓ, ਖੁਦਾ ਨੇ ਆਗਿਆ ਦਿੱਤੀ। ਤੁਹਾਡੀਆਂ ਵਹੁਟੀਆਂ ਤੁਹਾਡੇ ਵਾਸਤੇ ਖੇਤੀਆਂ ਹਨ, ਬੱਸ

ਜਾਓ ਜਿਸਤਰਾ ਚਾਹੋ ਅਪਨੇ ਖੇਤਵਿਚ ਤੁਹਾਨੂੰ ਅੱਲਾਹ ਲਗਵ (ਵਿਅਰਥ) ਸਹੁੰ ਵਿਚ ਨਹੀਂ ਪਕੜਦਾ। ਮੰ० ੧। ਸਿ० ੨। ਸੂ० ੨।ਆ० ੨੦੫।੨੦੬।੨੦੯

(ਸਮੀਖਛਕ) ਜੋ ਏਹ ਰਜਸੁਲਦਾ ਸਪਰਸ਼ ਸੰਗ ਨਾ ਕਰਨਾ ਲਿਖਿਆ ਹੈ ਓਹ ਚੰਗੀ ਬਾਤ ਹੈ, ਪਰੰਤੂ ਜੋ ਇਹ ਇਸਤ੍ਰੀਆਂ ਨੂੰ ਖੇਤੀ ਦੇ ਤੁੱਲ ਲਿਖਿਆਹੈ,ਅਰ ਜੀਕਨ ਜਿਸਤਰਾਂ ਨਾਲ ਚਾਹੋ ਜਾਓ ਇਹ ਮਨੁਸ਼ਾਂ ਨੂੰ ਵਿਸ਼ਯੀ ਕਰਨ ਦਾ ਕਾਰਣ ਹੈ, ਜੇ ਖ਼ੁਦਾ ਐਵੇਂ ਸਹੁੰ ਵਿੱਚ ਨਹੀਂ ਪਕੜਦਾ ਤਾਂ ਸਬ ਝੂਠ ਬੋਲਨਗੇ, ਸਹੁੰ ਤੋੜਨਗੇ। ਏਸਥੀਂ ਖ਼ੁਦਾ ਝੂਠਦਾ ਪ੍ਰਵਰਤਕ ਹੋਵੇਗਾ॥ ੩੮॥

੩੯—ਓਹ ਕੌਨ ਮਨੁਸ਼ ਹੈ ਜੋ ਅੱਲਾਹ ਨੂੰ ਉਧਾਰ ਦੇਵੇ, ਅੱਛਾ ਬਸ ਅੱਲਾਹ ਦੂਨਾ ਕਰੇ ਉਸਨੂੰ ਉਸਦੇ ਵਾਸਤੇ। ਮੰ० ੧ ਸਿ० ੨। ਸੂ० ੨। ਆ० ੨੨੭॥

(ਸਮੀਖਛਕ) ਭਲਾ ਖ਼ੁਦਾ ਨੂੰ *ਉਧਾਰ ਲੈਨ ਦਾ ਕੀ ਪ੍ਰਯੋਜਨ? ਜਿਸਨੇ ਸਾਰੇ ਸੰਸਾਰ ਨੂੰ ਬਨਾਇਆ ਓਹ ਮਨੁਸ਼ ਤੋਂ ਕਰਜ਼ ਲੈਂਦਾ ਹੈ? ਕਦਾਪੀ ਨਹੀਂ। ਇਹ ਤਾਂ ਬਿਨਾ ਸਮਝੇ ਕਿਹਾ ਜਾ ਸੱਕਦਾ ਹੈ, ਕੀ ਉਸਦਾ ਖਜ਼ਾਨਾ ਖਾਲੀ ਹੋਗਿਆ ਸੀ? ਕੀ ਓਹ ਹੁੰਡੀ ਪਰਚਾ ਵਯਾਪਾਰ ਆਦੀ ਵਿਚ ਮਗਨ ਹੋਨ ਕਰਕੇ ਟੋਟੇ ਵਿਚ ਫਸ ਗਿਆ ਸੀ ਜੋ ਓਹ ਉਧਾਰ ਲੈਨ ਲੱਗਾ, ਅਰ ਇੱਕ ਦਾ ਦੋ ਦੋ ਦੇਨਾ ਸ੍ਵੀਕਾਰ ਕਰਦਾ ਹੈ, ਕੀ ਇਹ ਸ਼ਾਹੂਕਾਰਾਂ ਦਾ ਕੰਮ ਹੈ? ਕਿੰਤੂ ਅਜੇਹਾ ਕੰਮ ਤਾਂ ਦਿਵਾਲੀਆਂ ਵਾ ਖ਼ਰਚ ਵਧੀਕ ਕਰਨ ਵਾਲੇ ਅਰ ਆਮਦਨ ਘਟ ਹੋਨ ਵਾਲਿਆਂ ਨੇ ਕਰਨਾ ਪੈਂਦਾ ਹੈ ਈਸ਼੍ਵਰ ਨੂੰ ਨਹੀਂ॥ ੩੯॥

੪੦—ਉਨ੍ਹਾਂ ਵਿਚੋਂ ਕੋਈ ਈਮਾਨ ਨਾ ਲਿਆਇਆ ਅਰ ਕੋਈ ਕਾਫਰ ਹੋਇਆ, ਜੋ ਅੱਲਾਹ ਚਾਹੁੰਦਾ ਨਾ ਲੜਦੇ, ਜੋ ਚਾਹੁੰਦਾ ਹੈ ਅੱਲਾਹ ਕਰਦਾ ਹੈ। ਮੰ० ੧। ਸਿ० ੩। ਸੂ० ੨। ਆਯਤ ੨੩੫॥

(ਸਮੀਖਛਕ) ਕੀ ਜਿੰਨੀ ਲੜਾਈ ਹੁੰਦੀ ਹੈ ਓਹ ਈਸ਼੍ਵਰ ਦੀ ਇੱਛਿਆ ਨਾਲ ਹੁੰਦੀ ਹੈ? ਕੀ ਓਹ ਅਧਰਮ ਕਰਨਾ ਚਾਹੇ ਤਾਂ ਕਰ ਸੱਕਦਾ ਹੈ? ਜੇ ਇਹ ਗੱਲ ਹੈ ਤਾਂ ਓਹ ਖ਼ੁਦਾ ਹੀ ਨਹੀਂ, ਕਿਉਂਕਿ ਭਲੇ ਮਨੁਸ਼ਾਂ ਦਾ ਇਹ ਕੰਮ ਨਹੀਂ ਕਿ ਸ਼ਾਂਤੀ ਭੰਗ ਕਰਕੇ ਲੜਾਈ ਕਰਾਨ, ਏਸ ਤੋਂ ਵਿਦਿਤ ਹੁੰਦਾ ਹੈ

---

*ਇਸ ਆਇਤ ਦੇ ਭਾਸ਼੍ਯ ਵਿਚ ਤਫਸੀਰਹੁਸੈਨੀ ਵਿੱਚ ਲਿਖਿਆ ਹੈ ਕਿ ਇਕ ਮਨੁਸ਼ ਮੁਹੰਮਦ ਸਾਹਿਬ ਦੇ ਪਾਸ ਆਇਆ, ਉਸ ਨੇ ਕਹਿਆ ਕਿ ਹੇ ਰਸੂਲ ਅੱਲਾਹ ਖ਼ੁਦਾ ਕਿਉਂ ਕਰਜ਼ ਮੰਗਦਾ ਹੈ? ਉਨ੍ਹਾਂ ਨੇ ਉੱਤਰ ਦਿਤਾ ਕਿ ਤੁਹਾਨੂੰ ਬਹਿਸ਼ਤ ਵਿਚ ਲੈ ਜਾਨ ਦੇ ਵਾਸਤੇ, ਉਸਨੇ ਕਹਿਆ ਜੇ ਤੁਸੀਂ ਜ਼ਮਾਨਤ ਦੇਓ ਤਾਂ ਮੈਂ ਦੇਵਾਂ, ਮੁਹੰਮਦ ਸਾਹਿਬ ਨੇ ਉਸ ਨੂੰ ਜ਼ਮਾਨਤ ਦਿੱਤੀ। ਖ਼ੁਦਾ ਦਾ ਇਤਬਾਰ ਨਾ ਹੋਇਆ ਉਸਦੇ ਦੂਤ ਦਾ ਹੋਇਆ॥

ਕਿ ਇਹ ਕੁਰਾਨ ਨਾ ਈਸ਼੍ਵਰ ਦਾ ਬਨਾਇਆ, ਅਰ ਨਾ ਕਿਸੇ ਧਰਮਾਤਮਾ ਵਿਦਵਾਨਾਂ ਦਾ ਰਚਿਆ ਹੋਇਆ ਹੈ ॥ ੪੦॥

੪੧—ਜੋਕੁਝ ਆਸਮਾਨ ਉੱਤੇ, ਜ਼ਮੀਨ ਉੱਤੇ ਹੈ ਸਭ ਉੱਸੇ ਦੇ ਲਈ ਹੈ ॥ ਚਾਹੇ ਉਸ ਦੀ ਕੁਰਸੀ ਨੇ ਆਸਮਾਨ ਅਰ ਜ਼ਮੀਨ ਨੂੰ ਸਮਾ ਲੀਤਾ ਹੈ ॥ ਮੰ੦ ੧ । ਸਿ੦ ੩ । ਸੂ੦ ੨ । ਆਯਤ ੨੩੭ ॥

(ਸਮੀਖਛਕ) ਜੋ ਆਕਾਸ਼ ਅਰ ਭੂਮੀ ਵਿਚ ਪਦਾਰਥ ਹਨ ਓਹ ਸਭ ਜੀਵਾਂ ਦੇ ਵਾਸਤੇ ਪਰਮੇਸ਼੍ਵਰ ਨੇ ਉਤਪੰਨ ਕੀਤੇ ਹਨ, ਅਪਨੇ ਵਾਸਤੇ ਨਹੀਂ, ਕਿਉਂਕਿ ਓਹ ਪੂਰਣ ਕਾਮ ਹੈ ਅਰਥਾਤ ਉਸ ਨੂੰ ਕਿਸੇ ਪਦਾਰਥ ਦੀ ਲੋੜ ਨਹੀਂ, ਜਦ ਉਸਦੀ ਕੁਰਸੀ ਹੈ ਤਾਂ ਓਹ ਇੱਕਦੇਸ਼ੀ ਹੈ ਜੋ ਇੱਕਦੇਸ਼ੀ ਹੁੰਦਾ ਹੈ ਓਹ ਈਸ਼੍ਵਰ ਨਹੀਂ ਕਹਾਉਂਦਾ, ਕਿਉਂਕਿ ਈਸ਼੍ਵਰ ਤਾਂ ਵਿਆਪਕ ਹੈ ॥ ੪੧ ॥

੪੨—ਅੱਲਾਹ ਸੂਰਯ ਨੂੰ ਪੂਰਵ ਵੱਲੋਂ ਲਿਆਉਂਦਾ ਹੈ ਬੱਸ ਤੂੰ ਪੱਛਮ ਵੱਲੋਂ ਲੈ ਆ, ਬੱਸ ਜੋ ਕਾਫਰ ਹੈਰਾਨ ਹੋਇਆ ਸੀ ਨਿਸ਼ਚੇ ਅੱਲਾਹ ਪਾਪੀਆਂ ਨੂੰ ਰਾਹ ਨਹੀਂ ਦਿਖਾਂਦਾ ॥ ਮੰ੦ ੧ । ਸਿ੦ ੩ । ਸੂ੦ ੨ । ਆਯਤ ੨੪੦ ॥

(ਸਮੀਖਛਕ) ਵੇਖੋ ਇਹ ਅਵਿਦਿਆ ਦੀ ਬਾਤ ! ਸੂਰਯ ਨਾ ਪੂਰਵ ਥੀਂ ਪੱਛਮ ਅਰ ਨਾ ਪੱਛਮ ਥੀਂ ਪੂਰਵ ਕਦੀ ਆਉਂਦਾ ਜਾਂਦਾ ਹੈ ਓਹ ਤਾਂ ਅਪਨੀ ਪਰਿਧੀ ਵਿੱਚ ਭੌਂਦਾ ਰਹਿੰਦਾ ਹੈ, ਇਸ ਥੀਂ ਨਿਸ਼ਚੇ ਜਾਨਿਆਂ ਜਾਂਦਾ ਹੈ ਕਿ ਕੁਰਾਨ ਦੇ ਬਨਾਨ ਵਾਲੇ ਨੂੰ ਨਾ ਖਗੋਲ ਅਰ ਨਾ ਭੂਗੋਲ ਵਿਦਿਆ ਆਉਂਦੀ ਸੀ । ਜੋ ਪਾਪੀਆਂ ਨੂੰ ਰਾਹ ਨਹੀਂ ਦੱਸਦਾ ਤਾਂ ਪੁੰਨ ਆਤਮਾ ਮਨੁੱਸ਼ਾਂ ਦੇ ਲਈ ਭੀ ਮੁਸਲਮਾਨਾਂ ਦੇ ਖ਼ੁਦਾ ਦੀ ਜ਼ਰੂਰਤ ਨਹੀਂ, ਕਿਉਂਕਿ ਧਰਮੀ ਤਾਂ ਧਰਮ ਦੇ ਰਾਹ ਵਿਚ ਹੀ ਹੁੰਦੇ ਹਨ, ਰਾਹ ਤਾਂ ਧਰਮ ਤੋਂ ਭੁੱਲੇ ਹੋਏ ਮਨੁੱਸ਼ਾਂ ਨੂੰ ਦੱਸਨਾ ਹੁੰਦਾ ਹੈ, ਸੋ ਕਰਤਵ੍ਯ ਦੇ ਨਾ ਕਰਨ ਕਰਕੇ ਕੁਰਾਨ ਦੇ ਕਰਤਾ ਦੀ ਵੱਡੀ ਭੁੱਲ ਹੈ ॥ ੪੨ ॥

੪੩–ਕਿਹਾ ਚੌਹਾਂ ਜਾਨਵਰਾਂ ਥੀਂ ਲੈ ਉਨ੍ਹਾਂ ਦੀ ਸੂਰਤ ਪਛਾਨ ਰੱਖ, ਫੇਰ ਹਰ ਪਹਾੜ ਉੱਤੇ ਉਨ੍ਹਾਂ ਵਿਚੋਂ ਇੱਕ ਇੱਕ ਦਾ ਟੁਕੜਾ ਰੱਖਦੇ, ਫੇਰ ਉਨ੍ਹਾਂ ਨੂੰ ਹਾਕ ਮਾਰ ਦੌੜਦੇ ਤੇਰੇ ਕੋਲ ਚਲੇ ਆਉਨਗੇ ॥ ਮੰ੦ ੧ । ਸਿ੦ ੩ । ਸੂ੦ ੨ । ਆਯਤ ੨੪੨ ॥

(ਸਮੀਖਛਕ) ਵਾਹ ਵਾਹ ਦੇਖੋ ਜੀ ਮੁਸਲਮਾਨਾਂ ਦਾ ਖ਼ੁਦਾ ਭਾਨਮਤੀ ਦੀ ਨਿਆਈਂ ਖੇਡ ਕਰ ਰਹਿਆ ਹੈ, ਕੀ ਇਨ੍ਹਾਂ ਹੀ ਬਾਤਾਂ ਥੀਂ ਖ਼ੁਦਾ ਦੀ ਖ਼ੁਦਾਈ ਹੈ ? ਬੁਧਵਾਨ ਲੋਗ ਅਜੇਹੇ ਖ਼ੁਦਾ ਨੂੰ ਤਿਲਾਂਜਲੀ ਦੇਕੇ ਦੂਰ ਰਹਨਗੇ, ਅਰ ਮੂਰਖ ਲੋਗ ਫਸਨਗੇ, ਇਸਥੀਂ ਖ਼ੁਦਾ ਦੀ ਬਡਿਆਈ ਦੇ ਬਦਲੇ ਬੁਰਿਆਈ ਉਸਦੇ ਪੱਲੇ ਪਵੇਗੀ ॥ ੪੩ ॥

੪੪—ਜਿਸਨੂੰ ਚਾਹੇ ਨੀਤੀ ਦਿੰਦਾ ਹੈ॥ ਮੰ० ੧। ਸਿ० ੩। ਸੂ० ੨। ਆਯਤ ੨੫੧॥

(ਸਮੀਖਛਕ) ਜਦ ਜਿਸਨੂੰ ਚਾਹੁੰਦਾ ਹੈ ਉਸਨੂੰ ਨੀਤੀ ਦਿੰਦਾ ਹੈ ਤਾਂ ਜਿਸਨੂੰ ਨਹੀਂ ਚਾਹੁੰਦਾ ਉਸਨੂੰ ਅਨੀਤੀ ਦਿੰਦਾ ਹੋਵੇਗਾ? ਇਹ ਬਾਤ ਈਸ਼੍ਵਰ ਦੀ ਨਹੀਂ ਕਿੰਤੂ ਜੋ ਪਖਛਪਾਤ ਛੱਡਕੇ ਸਭਨੂੰ ਨੀਤੀ ਦਾ ਉਪਦੇਸ਼ ਕਰਦਾ ਹੈ ਓਹੋ ਈਸ਼੍ਵਰ ਅਰ ਆਪਤ ਹੋ ਸਕਦਾ ਹੈ ਹੋਰ ਨਹੀਂ॥ ੪੪॥

੪੫—ਓਹ ਜਿਸਨੂੰ ਚਾਹੇਗਾ ਖਛਮਾ ਕਰੇਗਾ, ਜਿਸਨੂੰ ਚਾਹੇ ਦੰਡ ਦੇਵੇਗਾ, ਕਿਉਂਕਿ ਓਹ ਸਭ ਵਸਤੂਆਂ ਉੱਤੇ ਬਲਵਾਨ ਹੈ॥ ਮੰ० ੧। ਸਿ० ੩। ਸੂ० ੨। ਆਯਤ ੨੬੬॥

(ਸਮੀਖਛਕ) ਕੀ ਖਛਮਾਦੇ ਯੋਗਜ ਉੱਤੇ ਖਛਮਾ ਨਾ ਕਰਨਾ, ਅਯੋਗਜ ਉੱਤੇ ਖਛਮਾ ਕਰਨਾ ਗਬਰਗੰਡ ਰਾਜਾਦੇ ਤੁਲ ਇਹ ਕਰਮ ਨਹੀਂ ਹੈ? ਜੇਕਰ ਈਸ਼੍ਵਰ ਜਿਸਨੂੰ ਚਾਹੁੰਦਾ ਪਾਪੀ ਵਾ ਪੁੰਨਆਤਮਾ ਬਨਾਂਦਾ ਹੈ ਤਾਂ ਜੀਵ ਨੂੰ ਪਾਪ ਪੁੰਨ ਨਾ ਲਗਨਾ ਚਾਹੀਏ? ਜਦ ਈਸ਼੍ਵਰ ਨੇ ਉਸਨੂੰ ਈਕਨ ਹੀ ਕੀਤਾ ਤਾਂ ਜੀਵ ਨੂੰ ਦੁੱਖ ਸੁਖ ਭੀ ਹੋਨਾ ਨਾ ਚਾਹੀਏ, ਜੀਕਨ ਸੈਨਾਪਤੀ ਦੀ ਆਗਿਆ ਨਾਲ ਕਿਸੇ ਨੌਕਰ ਨੇ ਕਿਸੀ ਨੂੰ ਮਾਰਿਆ ਤਾਂ ਉਸਦਾ ਫਲ ਭਾਗੀ ਓਹ ਨਹੀਂ ਹੁੰਦਾ, ਊਕਨ ਓਹ ਭੀ ਨਹੀਂ॥ ੪੫॥

੪੬—ਕਹੋ ਏਸ ਤੋਂ ਚੰਗੀ ਹੋਰ ਕੀ ਪਰਹੇਜ਼ਗਾਰਾਂ ਨੂੰ ਖਬਰ ਦੇਵਾਂ ਕਿ ਅੱਲਾਹ ਵੱਲੋਂ ਬਹਿਸ਼ਤ ਹਨ ਜਿਨ੍ਹਾਂ ਵਿੱਚ ਨਹਿਰਾਂ ਚਲਦੀਆਂ ਹਨ, ਉਨ੍ਹਾਂ ਵਿੱਚ ਸਦਾ ਰਹਨ ਵਾਲੀਆਂ ਸ਼ੁੱਧ ਬੀਬੀਆਂ ਹਨ, ਅੱਲਾਹ ਉਨ੍ਹਾਂ ਨੂੰ ਵੇਖਨ ਵਾਲਾ ਹੈ ਨਾਲ ਬੰਦਿਆਂ ਦੇ॥ ਮੰ० ੧। ਸਿ० ੩। ਸੂ० ੩। ਆ० ੧੨॥

(ਸਮੀਖਛਕ) ਇਹ ਭਲਾ ਸ੍ਵਰਗ ਹੈ ਯਾ ਕੰਜਰੀਆਂ ਦਾ ਪਿੰਡ? ਏਸਨੂੰ ਈਸ਼੍ਵਰ ਕਹਨਾ ਚਾਹੀਏ ਯਾ ਜ਼ਨਾਨੀਆਂ ਦਾ ਪਿਆਰਾ? ਕੋਈ ਭੀ ਬੁਧਵਾਨ ਅਜੇਹੀਆਂ ਗੱਲਾਂ ਜਿਸ ਵਿਚ ਹੋਨ ਉਸਨੂੰ ਪਰਮੇਸ਼੍ਵਰ ਦਾ ਬਨਾਇਆ ਗ੍ਰੰਥ ਮੰਨ ਸਕਦਾ ਹੈ? ਇਹ ਪਖਛਪਾਤ ਕਿਉਂ ਕਰਦਾ ਹੈ? ਜੇਹੜੀਆਂ ਬੀਬੀਆਂ ਬਹਿਸ਼ਤ ਵਿਚ ਸਦਾ ਰਹਿੰਦੀਆਂ ਹਨ ਓਹ ਇੱਥੋਂ ਜਨਮ ਪਾਕੇ ਉੱਥੇ ਗਈਆਂ ਹਨ, ਵਾ ਉੱਥੇ ਹੀ ਉਤਪੰਨ ਹੋਈਆਂ ਹਨ? ਜੇਕਰ ਇੱਥੋਂ ਜਨਮ ਪਾਕੇ ਉੱਥੇ ਗਈਆਂ ਹਨ, ਅਰ ਜੇ ਕਿਆਮਤ ਦੀ ਰਾਤ ਤੋਂ ਪਹਲੋਂ ਹੀ ਉੱਥੇ ਬੀਬੀਆਂ ਨੂੰ ਬੁਲਾ ਲੀਤਾ ਤਾਂ ਉਨ੍ਹਾਂ ਦੇ ਖਾਉਂਦਾਂ ਨੂੰ ਕਿਉਂ ਨਾ ਬੁਲਾ ਲੀਤਾ? ਅਰ ਕਿਆਮਤ ਦੀ ਰਾਤ ਵਿਚ ਸਭਦਾ ਨਿਆਯ ਹੋਵੇਗਾ ਏਸ ਨਿਯਮਨੂੰ ਕਿਉਂ ਤੋੜਿਆ? ਜੇਕਰ ਉੱਥੇ ਜੰਮੀਆਂ ਹਨ ਤਾਂ ਕਿਆਮਤ ਤਕ ਓਹ ਕੀਕਨ ਨਿਰਬਾਹ ਕਰਦੀਆਂ ਹਨ? ਜੇ ਉਨ੍ਹਾਂ ਦੇ ਵਾਸਤੇ ਪੁਰੁਸ਼ ਭੀ ਹਨ ਤਾਂ ਏੱਥੋਂ ਬਹਿਸ਼ਤ ਵਿਚ ਜਾਨ ਵਾਲੇ ਮੁਸਲਮਾਨਾਂ ਨੂੰ ਖੁਦਾ ਬੀਬੀਆਂ ਕਿੱਥੋਂ ਦੇਵੇਗਾ?

ਅਰ ਜਿਸ ਤਰਾਂ ਬੀਬੀਆਂ ਬਹਿਸ਼ਤ ਵਿਚ ਸਦਾ ਰਹਨ ਵਾਲੀਆਂ ਬਨਾਈਆਂ ਗਈਆਂ ਉਕਨ ਪੁਰਸ਼ਾਂਨੂੰ ਉੱਥੇ ਸਦਾ ਰਹਨ ਵਾਲੇ ਕਿਉਂ ਨਹੀਂ ਬਨਾਇਆ? ਏਸ ਲਈ ਮੁਸਲਮਾਨਾਂ ਦਾ ਖ਼ੁਦਾ ਅਨਿਆਯਕਾਰੀ ਬੇ ਸਮਝ ਹੈ ॥ ੪੬ ॥

੪੭–ਨਿਸ਼ਚੇ ਅੱਲਾਹ ਵਲੋਂ ਦੀਨ ਇਸਲਾਮ ਦਾ ਹੈ ॥ ਮੰਜ਼ਲ ੧ । ਸਿਪਾਰਾ ੩ । ਸੂਰਤ ੩ । ਆਯਤ ੧੬ ॥

(ਸਮੀਖਛਕ) ਕੀ ਅੱਲਾਹ ਮੁਸਲਮਾਨਾਂ ਦਾ ਹੀ ਹੈ ਹੋਰਨਾ ਦਾ ਨਹੀਂ? ਕੀ ਤੇਰਾਂ ਸੌ (੧੩੦੦) ਵਰ੍ਹਿਆਂ ਤੋਂ ਪਹਿਲੋਂ ਈਸ਼੍ਵਰ ਵਲੋਂ ਧਰਮ ਹੈਗਾ ਹੀ ਨਹੀਂ ਸੀ ਏਸ ਥੀਂ ਇਹ ਕੁਰਾਨ ਈਸ਼੍ਵਰ ਦਾ ਬਨਾਇਆ ਤਾਂ ਨਹੀਂ ਕਿੰਤੂ ਕਿਸੇ ਪਖਛਪਾਤੀ ਦਾ ਬਨਾਇਆ ਹੈ ॥ ੪੭ ॥

੪੮–ਹਰ ਇਕ ਜੀਵ ਨੂੰ ਪੂਰਾ ਦਿੱਤਾ ਜਾਵੇਗਾ ਜੋ ਕੁਝ ਉਸਨੇ ਕਮਾਇਆ ਅਰ ਓਹ ਨਾ ਅਨਿਆਯ ਕੀਤੇ ਜਾਨਗੇ। ਕਹੋ, ਯਾ ਅੱਲਾਹ ਤੂੰਹੀ ਮੁਲਕ ਦਾ ਮਾਲਿਕ ਹੈਂ, ਜਿਸ ਨੂੰ ਚਾਹੇਂ ਦਿੰਦਾ ਹੈਂ, ਜਿਸ ਕੋਲੋਂ ਚਾਹੇਂ ਖੋਂਦਾ ਹੈਂ ਜਿਸਨੂੰ ਚਾਹੇਂ ਵਡਿਆਈ ਦਿੰਦਾ ਹੈਂ, ਜਿਸਨੂੰ ਚਾਹੇਂ ਬੇਇਜ਼ਤੀ ਨਹੀਂ ਦਿੰਦਾ, ਹੈ ਸਬ ਕੁਝ ਤੇਰੇ ਹੀ ਹੱਥ ਵਿਚ ਹੈ, ਹਰ ਇਕ ਵਸਤੂ ਉੱਤੇ ਤੂੰਹੀ ਬਲਵਾਨ ਹੈਂ, ਰਾਤ ਨੂੰ ਦਿਨ ਵਿਚ ਅਰ ਦਿਨ ਨੂੰ ਰਾਤ ਵਿਚ ਪ੍ਰਵੇਸ਼ ਕਰਾਨਾ ਹੈਂ ਅਰ ਮ੍ਰਿਤਕ ਨੂੰ ਜੀਵਿਤ ਥੀਂ ਜੀਵਿਤ ਨੂੰ ਮ੍ਰਿਤਕ ਥੀਂ ਕੱਢਦਾ ਹੈ ਅਰ ਜਿਸਨੂੰ ਚਾਹੇਂ ਅਨੰਤ ਅੱਨ ਦੇਂਦਾ ਹੈ। ਮੁਸਲਮਾਨਾਂ ਨੂੰ ਉਚਿਤ ਹੈ ਕਿ ਕਾਫਰਾਂ ਨੂੰ ਮਿਤ੍ਰ ਨਾ ਬਨਾਨ ਬਿਨਾ ਮੁਸਲਮਾਨਾਂ ਦੇ ਜੋ ਕੋਈ ਏਹ ਕਰੇ ਬੱਸ ਓਹ ਅੱਲਾਹ ਦੇ ਵਲੋਂ ਨਹੀਂ। ਕਹੋ ਜੇ ਤੁਸੀਂ ਚਾਹੁੰਦੇ ਹੋ ਅੱਲਾਹ ਨੂੰ ਤਾਂ ਪਖਛਕਰੋ ਮੇਰਾ? ਅੱਲਾਹ ਚਾਹੇਗਾ ਤੁਹਾਨੂੰ ਅਰ ਤੁਹਾਡੇ ਪਾਪ ਖਛਮਾ ਕਰੇਗਾ ਨਿਸ਼ਚੇ ਕਰੁਣਾਮਯ ਹੈ। ਮੰਜ਼ਲ ੧ । ਸਿਪਾਰਾ ੩ । ਸੂਰਤ ੩ । ਆਯਤ ੨੧ । ੨੨ । ੨੩ । ੨੪ । ੨੭ ॥

(ਸਮੀਖਛਕ) ਜਦ ਹਰ ਇਕ ਜੀਵ ਨੂੰ ਕਰਮਾਂ ਦਾ ਪੂਰਾ ਪੂਰਾ ਫਲ ਦਿੱਤਾ ਜਾਵੇਗਾ ਤਾਂ ਖਛਮਾ ਨਹੀਂ ਕੀਤਾ ਜਾਵੇਗਾ, ਅਰ ਜੇ ਖਛਮਾ ਕੀਤਾ ਜਾਵੇਗਾ ਤਾਂ ਪੂਰਾ ਪੂਰਾਫਲ ਨਹੀਂ ਦਿੱਤਾ ਜਾਵੇਗਾ, ਅਰ ਅਨਿਆਯ ਹੋਵੇਗਾ! ਜਦ ਬਿਨਾ ਉੱਤਮਕਰਮਾਂ ਦੇ ਰਾਜ ਦੇਵੇਗਾ ਤਾਂਭੀ ਅਨਿਆਯਕਾਰੀ ਹੋਜਾਵੇਗਾ, ਭਲਾ ਜੀਵਿਤ ਥੀਂ ਮ੍ਰਿਤਕ ਅਰ ਮ੍ਰਿਤਕ ਥੀਂ ਜੀਵਿਤ ਕਦੀ ਹੋ ਸਕਦਾ ਹੈ? ਕਿਉਂਕਿ ਈਸ਼੍ਵਰ ਦੀ ਵਿਵਸਥਾ ਅਛੇਦ ਅਭੇਦ ਹੈ, ਕਦੀ ਅਦਲ ਬਦਲ ਨਹੀਂ ਹੋ ਸਕਦੀ। ਹੁਨ ਦੇਖੋ ਪਖਛਪਾਤ ਦੀਆਂ ਬਾਤਾਂ ਕਿ ਜੋ ਮੁਸਲਮਾਨਾਂ ਦੇ ਮਤ ਵਿਚ ਨਹੀਂ ਹਨ, ਉਨ੍ਹਾਂ ਨੂੰ ਕਾਫਰ ਠਹਿਰਾਨਾ, ਉਨ੍ਹਾਂ ਵਿਚੋਂ ਚੰਗਿਆਂ ਨਾਲ ਭੀ ਮਿਤ੍ਰਤਾ ਨਾ ਰਖਨੀ, ਅਰ ਮੁਸਲਮਾਨਾਂ ਵਿਚੋਂ ਦੁਸ਼ਟਾਂ ਨਾਲ ਭੀ ਮਿਤ੍ਰਤਾ ਰਖਨ ਦੇ ਵਾਸਤੇ ਉਪਦੇਸ਼ ਕਰਨਾ ਈਸ਼੍ਵਰ ਨੂੰ ਈਸ਼੍ਵਰਤਾ ਥੀਂ ਬਾਹਿਰ

ਕਰ ਦਿੰਦਾ ਹੈ।ਏਹ ਲਈ ਏਹ ਕੁਰਾਨ ਅਰ ਕੁਰਾਨਦਾ ਖੁਦਾ ਅਰ ਮੁਸਲਮਾਨ ਲੋਗ ਨਿਰੇ ਪਛਪਾਤੀ ਅਵਿਦਆ ਦੇ ਭਰੇ ਹੋਏ ਹਨ, ਏਸ ਲਈ ਮੁਸਲਮਾਨ ਲੋਗ ਹਨੇਰੇ ਵਿਚ ਹਨ, ਅਰ ਦੇਖੋ ਮੁਹੱਮਦਸਾਹਿਬ ਦੀ ਲੀਲਾ ਕਿ ਜੋ ਤੁਸੀਂ ਮੇਰਾ ਪਖਛ ਕਰੋਗੇ ਤਾਂ ਖੁਦਾ ਤੁਹਾਡਾ ਪਖਛ ਕਰੇਗਾ, ਅਰ ਜੋ ਤੁਸੀਂ ਪਖਛਪਾਤ ਰੂਪੀ ਪਾਪ ਕਰੋਗੇ ਉਸਨੂੰ ਖਛਮਾ ਭੀ ਕਰੇਗਾ। ਇਸ ਥੀਂ ਸਿੱਧ ਹੁੰਦਾ ਹੈ ਕਿ ਮੁਹੱਮਦ ਸਾਹਿਬ ਦਾ ਅੰਤਹਕਰਣ ਸ਼ੁੱਧ ਨਹੀਂ ਸੀ. ਏਸ ਲਈ ਅਪਨੇ ਮਤਲਬ ਸਿੱਧ ਕਰਨ ਦੇ ਵਾਸਤੇ ਮੁਹੱਮਦ ਸਾਹਿਬ ਨੇ ਕੁਰਾਨ ਬਨਾਇਆ ਵਾਂ ਬਨਵਾਇਆ ਏਹ ਮਲੂਮ ਹੁੰਦਾ ਹੈ॥ ੪੮॥

੪੯–ਜਿਸ ਸਮੇਂ ਕਿਹਾ ਫਰਿਸ਼ਤਿਆਂ ਨੇ ਕਿ ਹੇ ਮਰਯਮ ਤੈਨੂੰ ਅੱਲਾਹ ਨੇ ਪਸੰਦ ਕੀਤਾ ਅਰ ਪਵਿਤ੍ਰ ਕੀਤਾ ਉੱਪਰ ਜਗਤਦੀ ਇਸਤ੍ਰੀਆਂ ਦੇ॥ਮੰ੦ ੧। ਸਿਪਾਰਾ ੩ । ਸੂਰਤ ੩ । ਆਯਤ ੩੫॥

(ਸਮੀਖਛਕ) ਭਲਾ ਜਦ ਅੱਜਕੱਲ ਖੁਦਾਦੇ ਫਰਿਸ਼ਤੇ ਅਰ ਖੁਦਾ ਕਿਸੇ ਨਾਲ ਬਾਤਾਂ ਕਰਨ ਨੂੰ ਨਹੀਂ ਆਉਂਦੇ ਤਾਂ ਪਹਿਲੋਂ ਕਿਸਤਰਾਂ ਨਾਲ ਆਏ ਹੋਨਗੇ ? ਜੇ ਕਹੋ ਕਿ ਪਹਿਲੇ ਦੇ ਮਨੁਸ਼ ਪੁੰਨਆਤਮਾ ਸਨ ਹੁਨਦੇਨਹੀਂ ਤਾਂ ਏਹ ਬਾਤ ਝੂਠੀ ਹੈ, ਕਿੰਤੂ ਜਿਸ ਵਲੇ ਈਸਾਈ ਅਰ ਮੁਸਲਮਾਨਾਂ ਦਾ ਮਤ ਚੱਲਿਆ ਸੀ ਉਸਵੇਲੇ ਉਨਾਂ ਦੇਸ਼ਾਂ ਵਿਚ ਜੰਗਲੀ ਅਰ ਵਿਦਿਆਹੀਨ ਮਨੁਸ਼ ਵਧੀਕ ਸਨ, ਇਸੇ ਕਰਕੇ ਅਜੇਹੇ ਵਿਦਿਆਵਿਰੁੱਧ ਮਤ ਚੱਲ ਗਏ, ਹੁਨ ਵਿਦਵਾਨ ਵਧੀਕ ਹਨ ਏਸਲਈ ਨਹੀਂ ਚੱਲ ਸਕਦਾ, ਕਿੰਤੂ ਜੋ ਜੋ ਅਜੇਹੇ ਫੋਕੇ ਮਜ਼ਹਬ ਹਨ ਓਹ ਭੀ ਅਸਤ ਹੁੰਦੇ ਜਾਂਦੇ ਹਨ, ਵਧਨ ਦਾ ਤਾਂ ਕੀ ਕਹਨਾ॥ ੪੯॥

੫੦–ਉਸਨੂੰ ਕਹਿੰਦਾ ਹੈ ਕਿ ਹੋ ਬੱਸ ਹੋ ਜਾਂਦਾ ਹੈ, ਕਾਫਰਾਂ ਨੇ ਧੋਖਾ ਦਿੱਤਾ, ਈਸ਼੍ਵਰ ਨੇ ਧੋਖਾ ਦਿੱਤਾ, ਈਸ਼੍ਵਰ ਬਹੁਤ ਮਕਰ ਕਰਨ ਵਾਲਾ ਹੈ॥ ਮੰਜ਼ਲ ੧ । ਸਿਪਾਰਾ ੩ । ਸੂਰਤ ੩ । ਆਯਤ ੩੯ । ੪੬॥

(ਸਮੀਖਛਕ) ਜਦ ਮੁਸਲਮਾਨ ਲੋਗ ਬਗੈਰ ਖੁਦਾ ਦੇ ਦੂਜੀ ਚੀਜ਼ ਨਹੀਂ ਮੰਨਦੇ ਤਾਂ ਖੁਦਾ ਨੇ ਕਿਸਨੂੰ ਕਿਹਾ ? ਅਰ ਉਸਦੇ ਕਹਨ ਨਾਲ ਕੌਨ ਹੋ ਗਿਆ ? ਏਸਦਾ ਉੱਤਰ ਮੁਸਲਮਾਨ ਸੱਤਾਂ ਜਨਮਾਂ ਵਿਚ ਭੀ ਨਹੀਂ ਦੇ ਸੱਕਨਗੇ? ਕਿਉਂਕਿ ਬਿਨਾ ਉਪਾਦਾਨ ਕਾਰਣ ਦੇ ਕਾਰਯ ਕਦੀ ਨਹੀਂ ਹੋ ਸੱਕਦਾ, ਬਿਨਾ ਕਾਰਣ ਦੇ ਕਾਰਯ ਕਹਨਾ ਜਾਨੋ ਅਪਨੇਮਾਤਾ ਪਿਤਾ ਦੇ ਬਗੈਰ ਮੇਰਾ ਸ਼ਰੀਰ ਹੋਗਿਆ ਅਜੇਹੀ ਬਾਤ ਹੈ। ਜੋ ਧੋਖਾ ਖਾਂਦਾ ਅਰਥਾਤ ਛਲ ਅਰ ਦੰਭ ਕਰਦਾ ਹੈ ਓਹ ਈਸ਼੍ਵਰ ਤਾਂ ਕਦੀ ਨਹੀਂ ਹੋ ਸਕਦਾ, ਕਿੰਤੂ ਉੱਤਮ ਮਨੁਸ਼ ਭੀ ਅਜੇਹਾ ਕੰਮ ਨਹੀਂ ਕਰ ਸਕਦਾ॥

੫੧– ਕੀ ਤੁਹਾਨੂੰ ਇਹ ਬਹੁਤ ਨਾ ਹੋਵੇਗਾ ਕਿ ਅੱਲਾਹ ਤੁਹਾਨੂੰ ਤਿੰਨ

ਹਜ਼ਾਰ ਫਰਿਸ਼ਤਿਆਂ ਦੇ ਨਾਲ ਸਹਾਇਤਾ ਦੇਵੇ ॥ ਮੰ੦ ੧ । ਸਿ੦ ੪ । ਸੂ੦ ੩ । ਆਯਤ ੧੧੦ ॥

(ਸਮੀਖਛਕ) ਜੇ ਮੁਸਲਮਾਨਾਂ ਨੂੰ ਤਿੰਨ ਹਜ਼ਾਰ ਫਰਿਸ਼ਤਿਆਂ ਦੇ ਨਾਲ ਸਹਾਇਤਾ ਦਿੰਦਾ ਸੀ ਤਾਂ ਹੁਨ ਮੁਸਲਮਾਨਾਂ ਦੀ ਬਾਦਸ਼ਾਹੀ ਬਹੁਤ ਸਾਰੀ ਨਸ਼ਟ ਹੋਗਈ ਅਰ ਹੁੰਦੀ ਜਾਂਦੀ ਹੈ ਕਿਉਂ ਸਹਾਇਤਾ ਨਹੀਂ ਦਿੰਦਾ? ਇਸਲਈ ਇਹ ਬਾਤ ਨਿਰੀ ਲੋਭ ਦੇਕੇ ਮੂਰਖਾਂ ਨੂੰ ਫਸਾਨ ਦੇ ਲਈ ਮਹਾ ਅਨਿਆਯ ਦੀ ਹੈ ॥ ੫੧ ॥

੫੨—ਅਰ ਕਾਫਰਾਂਉੱਤੇ ਸਾਨੂੰ ਸਹਾਇਤਾਦੇਹ,ਅੱਲਾਹ ਤੁਹਾਡਾ ਉੱਤਮ ਸਹਾਇਤਾ ਦੇਨ ਵਾਲਾ ਕੰਮ ਬਨਾਨ ਵਾਲਾ ਹੈ। ਜੇ ਤੁਸੀਂ ਅੱਲਾਹ ਦੇ ਮਾਰਗ ਵਿਚ ਮਾਰੇਜਾਓ ਵਾ ਮਰਜਾਓ ਅੱਲਾਹ ਦੀ ਦਇਆ ਬਹੁਤ ਅੱਛੀ ਹੈ ॥ ਮੰ੦ ੧। ਸਿ੦ ੪। ਸੂ੦ ੩। ਆਯਤ ੧੩੦। ੧੩੩। ੧੪੦ ॥

(ਸਮੀਖਛਕ) ਹੁਨ ਵੇਖੋ! ਮੁਸਲਮਾਨਾਂ ਦੀ ਭੁੱਲ ਕਿ ਜਿਹੜੇ ਅਪਨੇ ਮਤ ਥੀਂ ਭਿੰਨ ਹਨ ਉਨ੍ਹਾਂ ਦੇ ਮਾਰਨਦੇ ਵਾਸਤੇ ਖ਼ੁਦਾ ਦੀ ਪ੍ਰਾਰਥਨਾ ਕਰਦੇਹਨ, ਕੀ ਪਰਮੇਸ਼੍ਵਰ ਭੋਲਾ ਹੈ ਜੋ ਇਨ੍ਹਾਂਦੀਬਾਤ ਮੰਨ ਲਵੇ? ਜੇਕਰ ਮੁਸਲਮਾਨਾਂ ਦਾ ਕੰਮ ਬਨਾਨ ਵਾਲਾ ਅੱਲਾਹ ਹੀ ਹੈ ਤਾਂ ਫੇਰ ਮੁਸਲਮਾਨਾਂ ਦੇ ਕੰਮ ਨਸ਼ਟ ਕਿਉਂ ਹੁੰਦੇ ਹਨ? ਅਰ ਖ਼ੁਦਾ ਭੀ ਮੁਸਲਮਾਨਾਂ ਦੇ ਨਾਲ ਮੋਹ ਵਿਚ ਫਸਿਆ ਹੋਇਆ ਨਜ਼ਰ ਆਉਂਦਾ ਹੈ, ਜੇ ਇਸਤਰਾਂ ਦਾ ਪਖਛਪਾਤੀ ਖ਼ੁਦਾ ਹੈ ਤਾਂ ਧਰ-ਮਾਤਮਾ ਪੁਰਸ਼ਾਂ ਦੇ ਉਪਾਸਨਾ ਦੇ ਯੋਗ ਨਹੀਂ ਹੋ ਸੱਕਦਾ ॥ ੫੨ ॥

੫੩—ਅਰ ਅੱਲਾਹ ਤੁਹਾਨੂੰ ਪਰੋਖਛ ਦੀਆਂ ਗੱਲਾਂ ਜਾਨਨ ਵਾਲਾ ਨਹੀਂ ਕਰਦਾ, ਪਰੰਤੂ ਅਪਨੇ ਪੈਗੰਬਰਾਂ ਥੀਂ ਜਿਸਨੂੰ ਚਾਹੇ ਪਸੰਦ ਕਰੇ, ਬੱਸ ਅੱਲਾਹ ਅਰ ਉਸਦੇ ਰਸੂਲ ਦੇ ਨਾਲ ਈਮਾਨ ਲਿਆਓ ॥ ਮੰ੦ ੧। ਸਿ੦ ੪। ਸੂ੦ ੩। ਆਯਤ ੧੫੮ ॥

(ਸਮੀਖਛਕ) ਜਦ ਮੁਸਲਮਾਨ ਲੋਗ ਬਿਨਾ ਖ਼ੁਦਾ ਦੇ ਕਿਸੇ ਦੇ ਨਾਲ ਈਮਾਨ ਨਹੀਂ ਲਿਆਉਂਦੇ ਅਰ ਨਾ ਕਿਸੇ ਨੂੰ ਖ਼ੁਦਾ ਦਾ ਸ਼ਰੀਕ ਮੰਨਦੇ ਹਨ ਤਾਂ ਪੈਗੰਬਰ ਸਾਹਿਬ ਨੂੰ ਕਿਉਂ ਈਮਾਨ ਵਿਚ ਖ਼ੁਦਾ ਦੇ ਨਾਲ ਸ਼ਰੀਕ ਕੀਤਾ? ਅੱਲਾਹ ਨੇ ਪੈਗੰਬਰ ਦੇ ਨਾਲ ਈਮਾਨ ਲਿਆਉਨਾ ਲਿਖਿਆ, ਇਸਲਈ ਪੈਗੰਬਰ ਭੀ ਸ਼ਰੀਕ ਹੋਗਿਆ, ਫੇਰ ਲਾਸ਼ਰੀਕ (ਅਦ੍ਵਿਤੀਯ) ਕਹਨਾ ਠੀਕ ਨਾ ਹੋਇਆ। ਜੇਕਰ ਇਸਦਾ ਅਰਥ ਇਹ ਸਮਝਿਆ ਜਾਵੇ ਕਿ ਮੁਹੰਮਦ ਸਾਹਿਬ ਦੇ ਪੈਗੰਬਰ ਹੋਨ ਉੱਤੇ ਈਮਾਨ ਲਿਆਉਨਾ ਚਾਹੀਏ ਤਾਂ ਇਹ ਪ੍ਰਸ਼ਨ ਹੁੰਦਾ ਹੈ ਕਿ ਮੁਹੰਮਦ ਸਾਹਿਬ ਦੇ ਹੋਨ ਦੀ ਕੀ ਜ਼ਰੂਰਤ ਹੈ? ਜੇਕਰ ਖ਼ੁਦਾ ਉਨ੍ਹਾਂ ਦਾ ਪੈਗੰਬਰ ਕੀਤੇ ਬਿਨਾ ਅਪਨਾ ਮਨਭਾਉਂਦਾ ਕੰਮ ਨਹੀਂ ਕਰ ਸੱਕਦਾ ਤਾਂ ਜ਼ਰੂਰ ਅਸਮਰਥ ਹੋਇਆ॥ ੫੩ ॥

੫੪–ਹੇ ਈਮਾਨ ਵਾਲਿਓ ਸੰਤੋਸ਼ ਕਰੋ, ਪਰਸਪਰ ਥੰਮੇ ਰੱਖੋ, ਅਰ ਲੜਾਈ ਵਿਚ ਲੱਗੇ ਰਹੋ, ਅੱਲਾਹ ਥੀਂ ਡਰੋ ਕਿ ਤੁਸੀਂ ਛੁਟਕਾਰਾ ਪਾਓ ॥ ਮੰ੦ ੧। ਸਿ੦ ੪। ਸੂ੦ ੩। ਆਯਤ ੧੭੯॥

(ਸਮੀਖਛਕ) ਇਹ ਕੁਰਾਨ ਦਾ ਖ਼ੁਦਾ ਅਰ ਪੈਗੰਬਰ ਦੋਨੋਂ ਲੜਾਈ ਬਾਜ਼ ਸਨ, ਜਿਹੜਾ ਲੜਾਈ ਦੀ ਆਗਿਆ ਦਿੰਦਾ ਹੈ ਓਹ ਸ਼ਾਂਤੀ ਭੰਗ ਕਰਨ ਵਾਲਾ ਹੁੰਦਾ ਹੈ, ਕੀ ਨਾਮਮਾਤ੍ਰ ਖ਼ੁਦਾ ਥੀਂ ਡਰਨ ਨਾਲ ਛੁਟਕਾਰਾਂ ਪਾਇਆ ਜਾਂਦਾ ਹੈ? ਵਾ ਅਧਰਮਯੁਕਤ ਲੜਾਈ ਆਦੀ ਥੀਂ ਡਰਨ ਨਾਲ? ਜੇ ਪਹਿਲਾ ਪਖਛ ਹੈ ਤਾਂ ਡਰਨਾ ਨਾ ਡਰਨਾ ਬਰਾਬਰ? ਅਰ ਜੋ ਦੂਜਾ ਪਖਛ ਹੈ ਤਾਂ ਠੀਕ ਹੈ ॥ ੫੪॥

੫੫–ਇਹ ਅੱਲਾਹ ਦੀਆਂ ਹੱਦਾਂ ਹਨ ਜਿਹੜਾ ਅੱਲਾਹ ਅਰ ਉਸਦੇ ਰਸੂਲ ਦੀ ਆਗਿਆ ਮੰਨੇਗਾ ਓਹ ਬਹਿਸ਼ਤ ਵਿਚ ਪਹੁੰਚੇਗਾ ਜਿਨ੍ਹਾਂ ਵਿਚ ਨਹਿਰਾਂ ਚਲਦੀਆਂ ਹਨ ਅਰ ਇਹੀ ਵਡਾ ਮਤਲਬ ਹੈ ॥ ਜਿਹੜਾ ਅੱਲਾਹ ਦੀ ਅਰ ਉਸਦੇ ਰਸੂਲ ਦੀ ਆਗਿਆ ਭੰਗ ਕਰੇਗਾ ਅਰ ਉਸਦੀ ਹੱਦਾਂ ਤੋਂ ਬਾਹਰ ਹੋ ਜਾਵੇਗਾ ਓਹ ਸਦਾ ਰਹਨ ਵਾਲੀ ਅੱਗ ਵਿਚ ਸਾੜਿਆ ਜਾਵੇਗਾ, ਅਰ ਉਸਦੇ ਲਈ ਖ਼ਰਾਬ ਕਰਨ ਵਾਲਾ ਦੁੱਖ ਹੈ ॥ ਮੰ੦ ੧। ਸਿ੦ ੪। ਸੂ੦ ੪। ਆਯਤ ੧੩। ੧੪॥

(ਸਮੀਖਛਕ) ਖ਼ੁਦਾ ਹੀ ਨੇ ਮੁਹੰਮਦ ਸਾਹਿਬ ਪੈਗੰਬਰ ਨੂੰ ਅਪਨਾ ਸ਼ਰੀਕ ਕਰ ਲੀਤਾਹੈ, ਅਰ ਖ਼ੁਦਾ ਨੇ ਕੁਰਾਨ ਵਿੱਚਹੀ ਲਿਖਿਆ ਹੈ, ਅਰ ਵੇਖੋ! ਖ਼ੁਦਾ ਪੈਗੰਬਰ ਸਾਹਿਬ ਦੇ ਨਾਲ ਕਿਹਾ ਫਸਿਆ ਹੈ ਕਿ ਜਿਸਨੇ ਬਹਿਸ਼ਤ ਵਿਚ ਰਸੂਲ ਦੀ ਸਾਂਝ ਕਰ ਦਿੱਤੀ ਹੈ, ਕਿਸੇ ਇੱਕ ਬਾਤ ਵਿਚ ਭੀ ਮੁਸਲਮਾਨਾਂ ਦਾ ਖ਼ੁਦਾ ਸੁਤੰਤ੍ਰ ਨਹੀਂ ਤਾਂ ਲਾਸ਼ਰੀਕ ਕਹਨਾ ਵਿਅਰਥ ਹੈ, ਅਜੇਹੀਆਂ ਅਜੇਹੀਆਂ ਗੱਲਾਂ ਈਸ਼੍ਵਰ ਦੀ ਕਹੀ ਹੋਈ ਪੁਸਤਕ ਵਿਕ ਨਹੀਂ ਹੋ ਸੱਕਦੀਆਂ ॥ ੫੫॥

੫੬–ਅਰ ਇੱਕ ਤ੍ਰਿਸਰੇਣੁ ਦੇ ਬਰਾਬਰ ਭੀ ਅੱਲਾਹ ਅਨਿਆਯ ਨਹੀਂ ਕਰਦਾ, ਅਰ ਜਿਹੜੀ ਭਲਿਆਈ ਹੋਵੇ ਉਸਦਾ ਦੂਨਾ ਕਰੇਗਾ ਉਸਨੂੰ ॥ ਮੰ੦ ੧। ਸਿਪਾਰਾ ੫। ਸੂ੦ ੪। ਆਯਤ ੩੭॥

( ਸਮੀਖਛਕ ) ਜੋ ਇਕ ਤ੍ਰਿਸਰੇਣੂ ਭੀ ਖ਼ੁਦਾ ਅਨਿਆਯ ਨਹੀਂ ਕਰਦਾ ਤਾਂ ਪੁੰਨ ਨੂੰ ਦੂਨਾ ਕਿਉਂ ਦਿੰਦਾ ਹੈ? ਅਰ ਮੁਸਲਮਾਨਾਂ ਦਾ ਪਖਛ ਕਿਉਂ ਕਰਦਾ ਹੈ? ਸੱਚਮੁੱਚ ਦੂਨਾ ਵਾ ਘੱਟ ਫਲ ਕਰਮਾਂਦਾਦੇਵੇ ਤਾਂ ਖ਼ੁਦਾ ਅਨਿਆਯ-ਕਾਰੀ ਹੋ ਜਾਵੇ ॥ ੫੬॥

੫੭–ਜਦ ਤੇਰੇ ਪਾਸੋਂ ਬਾਹਿਰ ਨਿਕਲਦੇ ਹਨ ਤਾਂ ਤੇਰੇ ਕਹਨ ਤੋਂ ਬਗੈਰ ( ਉਲਟਾ ) ਸੋਚਦੇ ਹਨ, ਅੱਲਾਹ ਉਨ੍ਹਾਂ ਦੀ ਸਲਾਹ ਨੂੰ ਲਿਖਦਾ ਹੈ, ਅੱਲਾਹ ਨੇ ਉਨ੍ਹਾਂਦੀ ਕਮਾਈ ਵਸਤੂ ਦੇ ਕਾਰਣ ਉਨ੍ਹਾਂਨੂੰ ਉਲਟਾ ਕੀਤਾ, ਕੀ ਤੁਸੀਂ

ਚਾਹੁੰਦੇ ਹੋ ਕਿ ਅੱਲਾਹ ਦੇ ਗੁਮਰਾਹ ਕੀਤੇ ਹੋਏ ਨੂੰ ਮਾਰਗ ਉੱਤੇ ਲਿਆਓ, ਬੱਸ ਜਿਸਨੂੰ ਅੱਲਾਹ ਗੁਮਰਾਹ ਕਰੇ ਉਸਨੂੰ ਕਦੀ ਭੀ ਮਾਰਗ ਨਾ ਪਾਵੇਗਾ॥ ਮੰ੦ ੧। ਸਿ੦ ੫। ਸ੦ ੪ ਆਯਤ ੮੦। ੮੭॥

(ਸਮੀਖਛਕ) ਜੇ ਅੱਲਾਹ ਬਾਤਾਂ ਨੂੰ ਲਿਖਕੇ ਬਹੀਖਾਤਾ ਬਨਾਂਦਾ ਜਾਂਦਾ ਹੈ ਤਾਂ ਸਰਵੱਗ ਨਹੀਂ ਹੈ! ਜੇ ਸਰਵੱਗ ਹੈ ਤਾਂ ਲਿਖਨ ਦਾ ਕੀ ਕੰਮ ? ਅਰ ਜੋ ਮੁਸਲਮਾਨ ਕਹਿੰਦੇ ਹਨ ਕਿ ਸ਼ੈਤਾਨ ਹੀ ਸਭ ਨੂੰ ਬਹਕਾਨ ਥੀਂ ਦੁਸ਼ਟ ਹੋਇਆ ਹੈ ਤਾਂ ਜਦ ਖੁਦਾ ਹੀ ਜੀਵਾਂ ਨੂੰ ਗੁਮਰਾਹ ਕਰਦਾ ਹੈ ਤਾਂ ਖੁਦਾ ਅਰ ਸ਼ੈਤਾਨ ਵਿਚ ਕੀ ਭੇਦ ਰਹਿਆ ? ਹਾਂ ਇੰਨਾ ਭੇਦ ਕਹ ਸੱਕਨੇ ਹਾਂ ਕਿ ਖੁਦਾ ਵੱਡਾ ਸ਼ੈਤਾਨ, ਓਹ ਛੋਟਾ ਸ਼ੈਤਾਨ, ਕਿਉਂਕਿ ਮੁਸਲਮਾਨਾਂ ਦਾ ਹੀ ਆਖਨਾ ਹੈ ਕਿ ਜੋ ਬਹਕਾਂਦਾ ਹੈ ਉਹੋ ਸ਼ੈਤਾਨ ਹੈ ਤਾਂ ਏਸ ਪ੍ਰਤਿਗਿਆ ਥੀਂ ਖੁਦਾ ਨੂੰ ਭੀ ਸ਼ੈਤਾਨ ਬਨਾ ਦਿੱਤਾ॥ ੫੭॥

੫੮–ਅਰ ਅਪਨੇ ਹੱਥਾਂ ਨੂੰ ਨਾ ਰੋਕਨ ਤਾਂ ਉਨ੍ਹਾਂ ਨੂੰ ਪਕੜ ਲੌ, ਅਰ ਜਿੱਥੇ ਪਾਓ ਮਾਰ ਸੁੱਟੋ। ਮੁਸਲਮਾਨ ਨੂੰ ਮੁਸਲਮਾਨ ਦਾ ਮਾਰਨਾ ਯੋਗ ਨਹੀਂ, ਜੋ ਕੋਈ ਅਨਜਾਨੇ ਮਾਰ ਸੁੱਟੇ ਬੱਸ ਇਕ ਗਰਦਨ ਮੁਸਲਮਾਨ ਦਾ ਛੋਡਨਾ ਹੈ, ਅਰ ਖੂਨ ਬਹਾ ਉਨ੍ਹਾਂ ਲੋਕਾਂ ਵੱਲੋਂ ਹੋਈ ਜੋ ਉਸ ਕੌਮ ਦੇ ਹੋਨ, ਤੁਹਾਡੇ ਲਈ ਦਾਨ ਕਰਦੇਨਗੇ, ਜੋ ਵੈਰੀ ਦੇ ਕੰਮ ਵਿੱਚੋਂ ਹਨ, ਅਰ ਜੋ ਕੋਈ ਮੁਸਲਮਾਨ ਨੂੰ ਜਾਨਕੇ ਮਾਰ ਸੁੱਟੇ ਓਹ ਸਦਾ ਦੋਜ਼ਖ਼ ਵਿਚ ਰਹੇਗਾ, ਉਸ ਉੱਤੇ ਅੱਲਾਹ ਦਾ ਕ੍ਰੋਧ ਅਰ ਲਾਨਤ ਹੈ॥ ਮੰ੦ ੧। ਸਿ੦ ੫। ਸੂ੦ ੪। ਆ੦੯੦।੯੧।੯੨॥

(ਸਮੀਖਛਕ) ਹੁਨ ਵੇਖੋ ਮਹਾਪਖਛਪਾਤ ਦੀ ਬਾਤ ਹੈ, ਕਿ ਜਿਹੜਾ ਮੁਸਲਮਾਨ ਨਾ ਹੋਵੇ ਉਸ ਨੂੰ ਜਿੱਥੇ ਪਾਓ ਮਾਰ ਸੁਟੋ, ਅਰ ਮੁਸਲਮਾਨਾਂ ਨੂੰ ਨਾ ਮਾਰਨਾ, ਭੁੱਲ ਨਾਲ ਮੁਸਲਮਾਨਾਂ ਨੂੰ ਮਾਰਨ ਵਿਚ ਪ੍ਰਾਯਸ਼ਚਿੱਤ, ਅਰ ਹੋਰਨਾਂ ਨੂੰ ਮਾਰਨ ਨਾਲ ਬਹਿਸ਼ਤ ਮਿਲੇਗਾ, ਅਜੇਹੇ ਉਪਦੇਸ਼ ਨੂੰ ਖੂਹ ਵਿਚ ਪਾਨਾ ਚਾਹੀਏ, ਅਜੇਹੇ ਅਜੇਹੇ ਗ੍ਰੰਥ ਅਜੇਹੇ ਅਜੇਹੇ ਪੈਗੰਬਰ, ਅਜੇਹੇ ਅਜੇਹੇ ਖੁਦਾ ਅਰ ਅਜੇਹੇ ਮਤ ਥੀਂ ਬਗੈਰ ਹਾਨੀ ਦੇ ਲਾਭ ਕੁਝ ਭੀ ਨਹੀਂ। ਅਜੇਹਾਂ ਦਾ ਨਾ ਹੋਨਾ ਅੱਛਾ, ਅਰ ਅਜੇਹੇ ਪ੍ਰਮਾਦ ਦੇ ਭਰੇ ਹੋਏ ਮਤਾਂ ਥੀਂ ਬੁਧਵਾਨਾਂ ਨੂੰ ਪਰੇ ਰਹਕੇ ਵੇਦ ਵਿਚ ਕਹੀਆਂ ਹੋਈਆਂ ਸਭ ਬਾਤਾਂ ਨੂੰ ਮੰਨਨਾ ਚਾਹੀਏ। ਕਿਉਂਕਿ ਉਸ ਵਿਚ ਅਸੱਤ ਕਿੰਚਿਤ ਮਾਤ੍ਰ ਭੀ ਨਹੀਂ ਹੈ ਅਰ ਜੋ ਮੁਸਲਮਾਨ ਨੂੰ ਮਾਰੇ ਉਸਨੂੰ ਦੋਜ਼ਖ਼ ਮਿਲੇ। ਅਰ ਦੂਜੇ ਮਤਵਾਲੇ ਕਹਿੰਦੇ ਹਨ ਕਿ ਮੁਸਲਮਾਨ ਨੂੰ ਮਾਰੇ ਤਾਂ ਸੁਰਗ ਮਿਲੇ, ਹੁਨ ਕਹੋ ਇਨ੍ਹਾਂ ਦੋਹਾਂ ਮਤਾਂ ਵਿੱਚੋਂ ਕਿਸ ਨੂੰ ਮੰਨੀਏ, ਕਿਸਨੂੰ ਛੱਡੀਏ, ਕਿੰਤੂ ਅਜੇਹੇ ਮੂੜ੍ਹ ਮਨਘੜਤ ਮਤਾਂ ਨੂੰ ਛੱਡਕੇ ਵੇਦ ਵਿਚ ਕਹਿਆ ਹੋਇਆ ਮਤ ਸਭ ਮਨੁਸ਼ਾਂ ਦੇ ਸ੍ਵੀਕਾਰ ਕਰਨੇ ਯੋਗ ਹੈ ਕਿ ਜਿਸ ਵਿਚ ਕੂੰ ਰਯ ਮਾਰਗ ਅਰਥਾਤ ਸ੍ਰੇਸ਼ਟ ਪੁਰੁਸ਼ਾਂ ਦੇ ਮਾਰਗ ਵਿਚ ਚਲਨਾ ਅਰ ਦੇਸਤੂ

ਅਰਥਾਤ ਦੁਸ਼ਟਾਂ ਦੇ ਮਾਰਗ ਥੀਂ ਵੱਖਰਾ ਰਹਨਾ ਲਿਖਿਆ ਹੈ ਇਹ ਸਾਰਿਆਂ ਨਾਲੋਂ ਉੱਤਮ ਹੈ ॥ ੫੮॥

੫੯—ਅਰ ਸ਼ਿਖਛਾ ਪ੍ਰਗਟ ਹੋਨ ਦੇ ਪਿੱਛੇ ਜਿਸਨੇ ਰਸੂਲ ਨਾਲ ਵਿਰੋਧ ਕੀਤਾ, ਅਰ ਮੁਸਲਮਾਨਾਂ ਨਾਲ ਵਿਰੋਧ ਪਖਛ ਕੀਤਾ ਜ਼ਰੂਰ ਅਸੀਂ ਉਸਨੂੰ ਦੋਜ਼ਖ਼ ਵਿੱਚ ਭੇਜਾਂਗੇ ॥ ਮ੦ ੧। ਸਿ੦ ੫। ਸੂ੦ ੪। ਆਯਤ ੧੧੩॥

(ਸਮੀਖਛਕ) ਹੁਨ ਵੇਖੋ! ਖ਼ੁਦਾ ਅਰ ਰਸੂਲਦੀ ਪਖਛਪਾਤ ਦੀ ਗੱਲ, ਮੁਹੰਮਦ ਸਾਹਿਬ ਆਦੀ ਸਮਝਦੇ ਸਨ ਕਿ ਜੋ ਖ਼ੁਦਾ ਦੇ ਨਾਮ ਥੀਂ ਅਜੇਹੀ ਅਸੀਂ ਨਾ ਲਿਖਾਂਗੇ ਤਾਂ ਅਪਨਾ ਮਜ਼ਹਬ ਨਾ ਵਧੇਗਾ, ਅਰ ਪਦਾਰਥ ਨਾ ਮਿਲਨਗੇ, ਆਨੰਦ ਭੋਗ ਨਾ ਹੋਵੇਗਾ, ਏਸਤੋਂ ਮਲੂਮ ਹੁੰਦਾ ਹੈ ਕਿ ਓਹ ਅਪਨੇ ਮਤਲਬ ਸਿੱਧ ਕਰਨ ਵਿੱਚ ਪੂਰੇ ਸਨ ਅਰ ਹੋਰਨਾਂ ਦੇ ਮਤਲਬ ਵਿਗਾੜਨ ਵਿਚ, ਏਸਲਈ ਅਨਾਪਤ ਸਨ, ਇਨ੍ਹਾਂ ਦੀ ਬਾਤ ਦਾ ਪ੍ਰਮਾਣ ਆਪਤ ਵਿਦ-ਵਾਨਾਂ ਦੇ ਸਾਮਨੇ ਕਦੀ ਨਹੀਂ ਹੋ ਸਕਦਾ ॥ ੫੯॥

੬੦—ਜੋ ਅੱਲਾਹ ਫਰਿਸ਼ਤਿਆਂ, ਕਿਤਾਬਾਂ, ਰਸੂਲ ਅਰ ਕਿਆਮਤ ਦੇ ਨਾਲ ਕੁਫਰ ਕਰੇ ਨਿਸ਼ਚੇ ਓਹ ਗੁਮਰਾਹ ਹੈ। ਨਿਸ਼ਚੇ ਜੋ ਲੋਗ ਈਮਾਨ ਲਿਆਏ, ਫੇਰ ਕਾਫਰ ਹੋਏ, ਫੇਰ ਫੇਰ ਈਮਾਨ ਲਿਆਏ, ਫੇਰ ਫਿਰ ਗਏ, ਅਰ ਕੁਫਰ ਵਿਚ ਵਧੀਕ ਵਧੇ ਅੱਲਾਹ ਉਨ੍ਹਾਂਨੂੰ ਕਦੀ ਖਛਮਾ ਨਾ ਕਰੇਗਾ ਅਰ ਨਾ ਮਾਰਗ ਦਿਖਾਵੇਗਾ॥੬੦॥ਮੰ੦੧। ਸਿ੦ ੫। ਸੂ੦ ੪। ਆ੦॥੧੩੫।੧੩੫॥

(ਸਮੀਖਛਕ) ਕੀ ਹੁਨ ਭੀ ਖ਼ੁਦਾ ਲਾ ਸ਼ਰੀਕ ਰਹਿ ਸੱਕਦਾ ਹੈ? ਕੀ ਲਾਸ਼ਰੀਕ ਕਹਿੰਦੇ ਜਾਨਾ ਅਰ ਉਸਦੇ ਨਾਲ ਬਹੁਤਸਾਰੇ ਸ਼ਰੀਕ ਭੀ ਮੰਨਦੇ ਜਾਨਾ ਇਹ ਪਰਸਪਰਵਿਰੁੱਧ ਬਾਤ ਨਹੀਂ ਹੈ? ਕੀ ਤਿਨ ਬਾਰ ਖਛਮਾ ਦੇ ਪਿੱਛੋਂ ਖ਼ੁਦਾ ਖਛਮਾ ਨਹੀਂ ਕਰਦਾ? ਅਰ ਤਿੰਨ ਬਾਰ ਕੁਫਰ ਕਰਨ ਉੱਤੇ ਰਾਹ ਵਿਖਾਂਦਾ ਹੈ? ਵਾ ਚੌਥੀ ਬਾਰ ਤੋਂ ਅੱਗੇ ਨਹੀਂ ਵਿਖਾਂਦਾ? ਜੇਕਰ ਚਾਰ ਚਾਰ ਬਾਰ ਭੀ ਕੁਫ਼ਰ ਸਬ ਲੋਗ ਕਰਨ ਤਾਂ ਕੁਫ਼ਰ ਬਹੁਤ ਹੀ ਵਧ ਜਾਵੇ॥ ੬੦॥

੬੧—ਨਿਸ਼ਚੇ ਅੱਲਾਹ ਬੁਰੇ ਲੋਗਾਂ ਅਰ ਕਾਫ਼ਰਾਂ ਨੂੰ ਅਕੱਠਾ ਕਰੇਗਾ ਦੋਜ਼ਖ਼ ਵਿੱਚ,ਨਿਸ਼ਚੇ ਬੁਰੇ ਲੋਗ ਧੋਖਾ ਦਿੰਦੇ ਹਨ ਅੱਲਾਹ ਨੂੰ ਅਰ ਉਨ੍ਹਾਂਨੂੰ ਓਹ ਧੋਖਾ ਦਿੰਦਾ ਹੈ, ਹੇ ਈਮਾਨ ਵਾਲਿਓ! ਮੁਸਲਮਾਨਾਂ ਨੂੰ ਛੱਡ ਕਾਫ਼ਰਾਂ ਨੂੰ ਮਿਤ੍ਰ ਮਤ ਬਨਾਓ॥ ਮੰ੦ ੧। ਸਿ੦ ੫। ਸੂ੦ ੪। ਆ੦ ੧੩੯। ੧੪੧। ੧੪੩॥

(ਸਮੀਖਛਕ) ਮੁਸਲਮਾਨਾਂ ਦੇ ਸੁਰਗ ਅਰ ਹੋਰ ਲੋਗਾਂ ਦੇ ਨਰਕ ਵਿਚ ਜਾਨਦਾ ਕੀ ਪ੍ਰਮਾਣ? ਵਾਹ ਜੀ ਵਾਹ! ਜੋ ਬੁਰੇ ਲੋਗਾਂ ਦੇ ਧੋਖੇ ਵਿਚ ਆਉਂਦਾ ਅਰ ਹੋਰਨਾਂ ਨੂੰ ਧੋਖਾ ਦਿੰਦਾ ਹੈ ਅਜੇਹਾ ਖ਼ੁਦਾ ਸਾਡੇ ਕੋਲੋਂ ਦੂਰ ਰਹੇ, ਕਿੰਤੂ ਜਿਹੜੇ ਧੋਖੇਬਾਜ਼ ਹਨ ਉਨ੍ਹਾਂ ਨਾਲ ਜਾਕੇ ਮੇਲ ਕਰੇ ਅਰ ਓਹ ਉਸ ਨਾਲ ਮੇਲ ਕਰਨ ਕਿਉਂਕਿ:—

## *ਯਾਦ੍ਰਿਸ਼ੀ ਸੀਤਲਾਦੇਵੀ ਤਾਦ੍ਰਿਸ਼ਃ ਖਰਵਾਹਨਃ।

ਜਿਹੇ ਨੂੰ ਤਿਹਾ ਮਿਲੇ ਤਦੇ ਨਿਰਵਾਹ ਹੁੰਦਾ ਹੈ ਜਿਸਦਾ ਖ਼ੁਦਾ ਧੋਖੇਬਾਜ਼ ਹੈ ਉਸਦੇ ਉਪਾਸਕ ਲੋਗ ਧੋਖੇਬਾਜ਼ ਕਿਉਂ ਨਾ ਹੋਨ ? ਕੀ ਦੁਸ਼ਟ ਮੁਸਲਮਾਨ ਹੋਵੇ ਉਸ ਨਾਲ ਮਿਤ੍ਰਤਾ ਅਰ ਹੋਰ ਭਲੇ ਲੋਗ ਨਾਲ ਜੋ ਮੁਸਲਮਾਨ ਨਾ ਹੋਵੇ ਵੈਰ ਕਰਨਾ ਕਿਸੇ ਨੂੰ ਉਚਿਤ ਹੋਸਕਦਾ ਹੈ ? ॥ ੬੧ ॥

੬੨–ਹੇ ਲੋਗੋ ! ਨਿਸ਼ਚੇ ਤੁਹਾਡੇ ਪਾਸ ਸੱਤ ਦੇ ਨਾਲ ਖ਼ੁਦਾ ਦੀ ਵੱਲੋਂ ਪੈਗੰਬਰ ਆਇਆ, ਬੱਸ ਤੁਸੀਂ ਉਨ੍ਹਾਂ ਉੱਤੇ ਈਮਾਨ ਲਿਆਓ । ਅੱਲਾਹ ਮਾਬੂਦ (ਪੂਜ) ਅਕੱਲਾ ਹੈ ॥ ਮੰ० ੧ । ਸਿ० ੬ । ਸੂ० ੪ । ਆ० ੬੭ ।੬੮॥

(ਸਮੀਖਛਕ) ਕੀ ਜਦ ਪੈਗੰਬਰ ਉੱਤੇ ਈਮਾਨ ਲਿਆਉਨਾ ਲਿਖਿਆ ਤਾਂ ਈਮਾਨ ਵਿਚ ਪੈਗੰਬਰ ਖ਼ੁਦਾ ਦਾ ਸ਼ਰੀਕ ਅਰਥਾਤ ਸਾਂਝੀ ਹੋਇਆ ਯਾ ਨਹੀਂ ? ਜਦ ਅੱਲਾਹ ਇੱਕਦੇਸ਼ੀ ਹੈ ਵਿਆਪਕ ਨਹੀਂ ਤਦੇ ਤਾਂ ਉਸਦੇ ਕੋਲੋਂ ਪੈਗੰਬਰ ਆਉਂਦੇ ਜਾਂਦੇ ਹਨ ਤਾਂ ਓਹ ਈਸ਼੍ਵਰ ਭੀ ਨਹੀਂ ਹੋਸੱਕਦਾ । ਕਿਦੇ ਸਰਵਦੇਸ਼ੀ ਲਿਖਦੇ ਹਨ ਕਿਦੇ ਇੱਕਦੇਸ਼ੀ। ਏਸ ਥੀਂ ਮਲੂਮ ਹੁੰਦਾ ਹੈ ਕਿ ਕੁਰਾਨ ਇਕ ਦਾ ਬਨਾਇਆ ਨਹੀਂ ਕਿੰਤੂ ਬਹੁਤਿਆਂ ਨੇ ਬਨਾਇਆ ਹੈ ॥ ੬੨ ॥

੬੩–ਤੁਹਾਡੇ ਉੱਤੇ ਹਰਾਮ ਕੀਤਾ ਮੁਰਦਾਰ, ਲਹੂ, ਸੂਰ ਦਾ ਮਾਂਸ ਜਿਸ ਉੱਤੇ ਅੱਲਾਹ ਦੇ ਬਿਨਾ ਕੁਝ ਹੋਰ ਪੜ੍ਹਿਆ ਜਾਵੇ, ਗਲਾ ਘੁੱਟੇ, ਲਾਠੀ ਮਾਰੇ, ਉੱਪਰੋਂ ਡਿੱਗ ਪਵੇ, ਸਿੰਗ ਮਾਰੇ ਅਰ† ਦਰਿੰਦੇ ਦਾ ਖਾਧਾ ਹੋਇਆ ॥ ਮੰਜ਼ਲ ੧ । ਸਿਪਾਰਾ ੬ । ਸੂਰਤ ੫ । ਆਯਤ ੩ ॥

(ਸਮੀਖਛਕ) ਕੀ ਇੱਨੇ ਹੀ ਪਦਾਰਥ ਹਰਾਮ ਹਨ ਹੋਰ ਬਹੁਤਸਾਰੇ ਪਸ਼ੂ ਤਥਾ ਤਿਰਯਕ ਜੀਵ ਕੀੜੇ ਆਦੀ ਮੁਸਲਮਾਨਾਂ ਨੂੰ ਹਲਾਲ ਹੋਨਗੇ ? ਏਸਵਾਸਤੇ ਇਹ ਮਨੁਸ਼ਾਂ ਦੀ ਘੜ੍ਹਤ ਹੈ ਈਸ਼੍ਵਰ ਦੀ ਨਹੀਂ, ਏਸਲਈ ਏਸਦਾ ਪ੍ਰਮਾਣ ਭੀ ਨਹੀਂ ॥ ੬੩ ॥

੬੪–ਅਰ ਅੱਲਾਹ ਨੂੰ ਚੰਗਾ ਉਧਾਰ ਦੇਓ, ਜ਼ਰੂਰ ਮੈਂ ਤੁਹਾਡੀ ਬੁਰਿਆਈ ਦੂਰ ਕਰਾਂਗਾਂ ਅਰ ਤੁਹਾਨੂੰ ਸ੍ਵਰਗ ਵਿਚ ਭੇਜਾਂਗਾ ॥ ਮੰ० ੨ । ਸਿ० ੧ । ਸੂ० ੫ । ਆਯਤ ੧੦ ॥

(ਸਮੀਖਛਕ) ਵਾਹਜੀ! ਮੁਸਲਮਾਨਾਂ ਦੇ ਖ਼ੁਦਾ ਦੇ ਘਰ ਵਿਚ ਕੁਝ ਭੀ ਧਨ ਵਿਸ਼ੇਸ਼ ਨਹੀਂ ਰਹਿਆ ਹੋਵੇਗਾ? ਜੇ ਵਿਸ਼ੇਸ਼ ਹੁੰਦਾ ਤਾਂ ਉਧਾਰ ਕਿਉਂ ਮੰਗਦਾ ? ਅਰ ਉਨ੍ਹਾਂਨੂੰ ਕਿਉਂ ਬਹਕਾਂਦਾ ਕਿ ਤੁਹਾਡੀ ਬੁਰਿਆਈ ਛੁਡਾਡੇ ਤੁਹਾਨੂੰ

* (ਅਰਥ) ਜਿਹੀ ਸ਼ੀਤਲਾ ਦੇਵੀ ਤਿਹੀ ਉਸਦੀ ਸਵਾਰੀ ਖੋਤਾ ਹੈ ।
† ਫ ਤਨੇ ਵਾਲੇ ਸ਼ੇਰ ਬਘਿਆੜ ਆਦੀ ਜੀਵ। (ਅਨੁਵਾਦਕਰਤਾ)

ਸੁਰਗ ਵਿਚ ਭੇਜਾਂਗਾ ? ਏੱਥੇ ਮਲੂਮ ਹੁੰਦਾ ਹੈ ਕਿ ਖੁਦਾ ਦਾ ਨਾਮ ਲੈਕੇ ਮੁਹੱ-ਮਦ ਸਾਹਿਬ ਨੇ ਅਪਨਾ ਮਤਲਬ ਕੱਢਿਆ ਹੈ ॥ ੬੪ ॥

੬੫–ਜਿਸਨੂੰ ਚਾਹੁੰਦਾ ਹੈ ਖਛਮਾ ਕਰਦਾ ਹੈ, ਜਿਸਨੂੰ ਚਾਹੇ ਦੁੱਖ ਦਿੰਦਾ ਹੈ ? ਜੋ ਕੁਝ ਕਿਸੇਨੂੰ ਭੀ ਨਾ ਦਿੱਤਾ ਓਹ ਤੁਹਾਨੂੰ ਦਿੱਤਾ ॥ ਮੰ० ੨ ਸਿ० ੬। ਸੂਰਤ ੫। ਆਯਤ ੧੬। ੧੮॥

(ਸਮੀਖਛਕ) ਜੀਕਨ ਸ਼ੈਤਾਨ ਜਿਸਨੂੰ ਚਾਹੁੰਦਾ ਪਾਪੀ ਬਨਾਂਦਾ, ਉਕਨ ਹੀ ਮੁਸਲਮਾਨਾਂ ਦਾ ਖੁਦਾ ਭੀ ਸ਼ੈਤਾਨ ਦਾ ਕੰਮ ਕਰਦਾ ਹੈ, ਜੇ ਈਕਨ ਹੈ ਤਾਂ ਫੇਰ ਸੁਰਗ ਅਰ ਨਰਕ ਵਿੱਚ ਖੁਦਾ ਜਾਵੇ ਕਿਉਂਕਿ ਓਹ ਪਾਪ ਪੁੰਨ ਕਰਨ ਵਾਲਾ ਹੋਇਆ ਜੀਵ ਪਰਾਧੀਨ ਹਨ। ਜੀਕਨ ਫੌਜ ਸੇਨਾਪਤੀ ਦੇ ਆਧੀਨ ਰਖਛਾ ਕਰਦੀ ਅਰ ਕਿਸੇ ਨੂੰ ਮਾਰਦੀ ਹੈ, ਉਸਦੀ ਭਲਿਆਈ ਬੁਰਿਆਈ ਸੇਨਾਪਤੀ ਨੂੰ ਹੁੰਦੀ ਹੈ ਸੇਨਾ ਨੂੰ ਨਹੀਂ ॥ ੬੫ ॥

੬੬–ਆਗਿਆ ਮੰਨੋ ਅੱਲਾਹ ਦੀ ਅਰ ਆਗਿਆ ਮੰਨੋ ਰਸੂਲ ਦੀ ॥ ਮੰ: ੨। ਸਿ: ੭। ਸੂ: ੫। ਆ: ੯੮॥

(ਸਮੀਖਛਕ) ਵੇਖੋ! ਇਹ ਬਾਤ ਖੁਦਾ ਦੇ ਸ਼ਰੀਕ ਹੋਨਦੀ ਹੈ ਫੇਰ ਖੁਦਾ ਨੂੰ ਲ ਸ਼ਰੀਕ ( ਅਦ੍ਵਿਤੀਯ )ਮੰਨਨਾ ਵਿਅਰਥ ਹੈ ॥ ੬੬ ॥

੬੭–ਅੱਲਾਹ ਨੇ ਖਛਮਾ ਕੀਤਾ ਜੋ ਹੋਚੁਕਿਆ ਅਰ ਜੋ ਕੋਈ ਫੇਰ ਕਰੇਗਾ ਅੱਲਾਹ ਉਸ ਕੋਲੋਂ ਬਦਲਾ ਲਵੇਗਾ ॥ ਮੰ० ੨। ਸਿ० ੭। ਸੂ० ੫। ਆਯਤ ੯੨ ॥

(ਸਮੀਖਛਕ) ਕੀਤੇ ਹੋਏ ਪਾਪਾਂ ਦਾ ਖਛਮਾ ਕਰਨਾ ਜਾਨੋ ਪਾਪਾਂ ਦੇ ਕਰਨ ਦੀ ਆਗਿਆ ਦੇ ਕੇ ਵਧਾਨਾ ਹੈ। ਪਾਪ ਖਛਮਾ ਕਰਨ ਦੀ ਬਾਤ ਜਿਸ ਗ੍ਰੰਥ ਵਿੱਚ ਹੋਵੇ ਉਹ ਨਾ ਈਸ਼ੁਰ ਅਰ ਨਾ ਕਿਸੇ ਵਿਦਵਾਨ ਦਾ ਬਨਾਇਆ ਹੈ ਕਿੰਤੂ ਪਾਪ ਦੇ ਵਧਾਨ ਵਾਲਾ ਹੈ ਹਾਂ ਅੱਗੇ ਆਉਨ ਵਾਲੇ ਪਾਪ ਦੇ ਛੁਡਾਨ ਦੇ ਲਈ ਕਿਸੇਅੱਗੇ ਪ੍ਰਾਰਥਨਾ ਅਰ ਪਾਪ ਛੱਡਨਦੇ ਲਈ ਪੁਰੁਸ਼ਾਰਥ ਪਸ਼ਚਾ-ਤਾਪ ਕਰਨਾ ਉਚਿਤ ਹੈ, ਪਰੰਤੂ ਨਿਰਾ ਪਸ਼ਚਾਤਾਪ ਕਰਦਾ ਰਹੇ ਛੱਡੇ ਨਹੀਂ ਤਾਂ ਭੀ ਕੁਝ ਨਹੀਂ ਹੋ ਸਕਦਾ॥ ੬੭॥

੬੮–ਅਰ ਉਸ ਮਨੁਸ਼ ਤੋਂ ਵਧੀਕਪਾਪੀ ਕੌਨ ਹੈ ਜੋ ਅੱਲਾਹ ਉੱਤੇ ਝੂਠ ਬਨੁਦਾ ਹੈ ਅਰ ਕਹਿੰਦਾ ਹੈ ਕਿ ਮੇਰੀ ਤਰਫ ਬਹੀ ਕੀਤੀ ਗਈ,ਪਰੰਤੂ ਉਸਦੀ ਤਰੌਫ ਨਹੀਂ ਕੀਤੀ ਗਈ, ਅਰ ਜੋ ਕਹਿੰਦਾ ਹੈ ਕਿ ਮੈਂ ਭੀ ਉਤਾਰਾਂਗਾ। ਕਿ ਜੀਕਨ ਅੱਲਾਹ ਉਤਾਰਦਾ ਹੈ॥ ਮੰ० ੨। ਸਿ० ੭। ਸੂ० ੬। ਆ० ੯੪ ॥

(ਸਮੀਖਛਕ) ਏਸ ਬਾਤ ਤੋਂ ਸਿੱਧ ਹੁੰਦਾ ਹੈ ਕਿ ਜਦ ਮੁਹੱਮਦ ਸਾਹਿਬ ਕਹਿੰਦੇ ਸਨ ਕਿ ਮੇਰੇ ਪਾਸ ਖੁਦਾ ਵਲੋਂ ਆਇਤਾਂ ਆਉਂਦੀਆਂ ਹਨ ਤਦ ਕਿਸੇ ਦੂਜੇ ਨੇ ਭੀ ਮੁਹੱਮਦ ਸਾਹਿਬ ਦੇ ਤੁੱਲ ਲੀਲਾ ਰਚੀ ਹੋਵੇਗੀ ਕਿ ਮੇਰੇ

ਪਾਸ ਭੀ ਆਇਤਾਂ ਉਤਰਦੀਆਂ ਹਨ ਮੈਨੂੰ ਭੀ ਪੈਗੰਬਰ ਮੰਨੋ. ਏਸ ਨੂੰ ਹਟਾਨ ਅਰ ਅਪਨੀ ਵਡਿਆਈ ਵਧਾਨ ਵਾਸਤੇ ਮੁਹੰਮਦ ਸਾਹਿਬ ਨੇ ਇਹ ਉਪਾਯ ਕੀਤਾ ਹੋਵੇਗਾ ॥ ੬੮ ॥

੬੯—ਜ਼ਰੂਰ ਅਸਾਂ ਨੇ ਤੁਹਾਨੂੰ ਉਤਪੰਨ ਕੀਤਾ ਫੇਰ ਤੁਹਾਡੀਆਂ ਸੂਰਤਾਂ ਬਨਾਈਆਂ, ਫਰਿਸ਼ਤਿਆਂ ਨੇ ਕਹਿਆ ਕਿ ਆਦਮ ਨੂੰ ਸਜਦਾ ਕਰੋ, ਬੱਸ ਉਨਾਂ ਨੇ ਸਜਦਾ ਕੀਤਾ, ਪਰੰਤੂ ਸ਼ੈਤਾਨ ਸਜਦਾ ਕਰਨ ਵਾਲਿਆਂ ਵਿਚੋਂ ਨਾ ਹੋਇਆ। ਆਖਿਆ ਜਦ ਮੈਂ ਨੇ ਤੈਨੂੰ ਆਗਿਆ ਦਿੱਤੀ ਫੇਰ ਕਿਸਨੇ ਰੋਕਿਆ ਕਿ ਤੈਂ ਸਜਦਾ ਨਾ ਕੀਤਾ, ਕਹਿਆ ਮੈਂ ਉਸ ਤੋਂ ਚੰਗਾ ਹਾਂ ਤੈਂ ਮੈਨੂੰ ਅੱਗ ਥੀਂ ਅਰ ਉਸ ਨੂੰ ਮਿੱਟੀ ਥੀਂ ਉਤਪੰਨ ਕੀਤਾ। ਕਿਹਾ ਬੱਸ ਉਸ ਵਿਚੋਂ ਉਤਰ ਇਹ ਤੇਰੇ ਯੋਗ ਨਹੀਂ ਹੈ ਕਿ ਤੂੰ ਉਸ ਵਿਚ ਅਭਿਮਾਨ ਕਰ। ਕਹਿਆ ਉਸ ਦਿਨ ਤਕ ਢਿੱਲ ਦੇਹ ਕਿ ਕਬਰਾਂ ਵਿਚੋਂ ਉਠਾਏ ਜਾਨ। ਕਹਿਆ ਨਿਸ਼ਚੇ ਤੂੰ ਢਿੱਲ ਦਿੱਤੇ ਗਿਆਂ ਵਿਚੋਂ ਹੈਂ। ਕਹਿਆ ਬੱਸ ਏਸਦੀ ਸਹੁੰ ਹੈ ਕਿ ਤੈਂ ਮੈਨੂੰ ਕੁਰਾਹ ਵਿਚ ਪਾਇਆ, ਜ਼ਰੂਰ ਮੈਂ ਉਨਾਂ ਦੇ ਲਈ ਤੇਰੇ ਸਿੱਧੇ ਮਾਰਗ ਉੱਤੇ ਬੈਠਾਂਗਾ। ਅਰ ਬਹੁਤ ਕਰਕੇ ਤੂੰ ਉਨਾਂ ਨੂੰ ਧੰਨਵਾਦ ਕਰਨ ਵਾਲਾ ਨਾ ਪਾਵੇਂਗਾ। ਕਹਿਆ ਉਸਨੂੰ ਦੁਰਦਸ਼ਾ ਦੇ ਨਾਲ ਨਿਕਲ ਜ਼ਰੂਰ ਜੋ ਕੋਈ ਉਨਾਂ ਵਿਚੋਂ ਤੇਰਾ ਪਖਛ ਕਰੇਗਾ ਤੁਹਾਡੇ ਸਭਨਾਂ ਨਾਲ ਦੋਜ਼ਖ਼ ਨੂੰ ਭਰਾਂਗਾ ॥ ਮੰਜ਼ਲ ੨। ਸਿਪਾਰਾ ੮। ਸੂਰਤ ੭। ਆਯਤ੧੦।੧੧। ੧੨। ੧੩। ੧੪। ੧੫। ੧੬। ੧੭ ॥

(ਸਮੀਖਛਕ) ਹੁਨ ਧਿਆਨ ਦੇਕੇ ਸੁਨੋ ਖ਼ੁਦਾ ਅਰ ਸ਼ੈਤਾਨ ਦੇ ਝਗੜੇ ਨੂੰ ਇਕ ਫਰਿਸ਼ਤਾ ਜੋ ਕਨ ਕਿ ਚਪੜਾਸੀ ਹੋਵੇ ਸੀ, ਓਹ ਭੀ ਖ਼ੁਦਾ ਕੋਲੋਂ ਨਾ ਦਬਿਆ, ਅਰ ਖ਼ੁਦਾ ਉਸਦੇ ਆਤਮਾ ਨੂੰ ਪਵਿਤ੍ਰ ਭੀ ਨਾ ਕਰ ਸਕਿਆ ਫੇਰ ਅਜੇਹੇ ਬਾਗ਼ੀ (ਯਾਕੀ) ਨੂੰ ਜੋ ਪਾਪੀ ਬਨਾਕੇ ਗਦਰ ਕਰਨ ਵਾਲਾ ਸੀ ਉਸਨੂੰ ਖ਼ੁਦਾ ਨੇ ਛੱਡ ਦਿੱਤਾ। ਖ਼ੁਦਾ ਦੀ ਇਹ ਵਡੀ ਭੁੱਲ ਹੈ। ਸ਼ੈਤਾਨ ਤਾਂ ਸਭ ਨੂੰ ਬਹਕਾਨ ਵਾਲਾ ਅਰ ਖ਼ੁਦਾ ਸ਼ੈਤਾਨ ਨੂੰ ਬਹਕਾਨ ਵਾਲਾ ਹੋਨ ਕਰਕੇ ਇਹ ਸਿੱਧ ਹੁੰਦਾ ਹੈ ਕਿ ਸ਼ੈਤਾਨ ਦਾ ਭੀ ਸ਼ੈਤਾਨ ਖ਼ੁਦਾ ਹੈ, ਕਿਉਂਕਿ ਸ਼ੈਤਾਨ ਪ੍ਰਤਖਛ ਕਹਿੰਦਾ ਹੈ ਕਿ ਤੈਂ ਮੈਨੂੰ ਕੁਰਾਹੀ ਬਨਾਇਆ। ਏਸ ਥੀਂ ਖ਼ੁਦਾ ਵਿਚ ਪਵਿਤ੍ਰਤਾ ਭੀ ਨਹੀਂ ਪਾਈ ਜਾਂਦੀ, ਅਰ ਸਭ ਬੁਰਾਈਆਂ ਦਾ ਚਲਾਨ ਵਾਲਾ ਮੂਲ ਕਾਰਣ ਖ਼ੁਦਾ ਹੋਇਆ। ਅਜੇਹਾ ਖ਼ੁਦਾ ਮੁਸਲਮਾਨਾਂ ਹੀ ਦਾ ਹੋ ਸਕਦਾ ਹੈ ਹੋਰਨਾਂ ਭਲੇ ਵਿਦਵਾਨਾਂ ਦਾ ਨਹੀਂ, ਅਰ ਫਰਿਸ਼ਤਿਆਂ ਨਾਲ ਮਨੁਸ਼ ਦੀ ਨਿਆਈਂ ਬਾਤਾਂ ਕਰਨ ਕਰਕੇ ਦੇਹਧਾਰੀ ਅਲਪੱਗ, ਨਿਆਯ ਤੋਂ ਰਹਿਤ ਮੁਸਲਮਾਨਾਂ ਦਾ ਖ਼ੁਦਾ ਹੈ। ਇਸੇ ਵਾਸਤੇ ਵਿਦਵਾਨ ਲੋਗ ਇਸਲਾਮ ਦੇ ਮਜ਼ਹਬ ਨੂੰ ਪਸੰਦ ਨਹੀਂ ਕਰਦੇ ॥ ੬੯ ॥

੭੦—ਨਿਸ਼ਚੇ ਤੁਹਾਡਾ ਮਾਲਿਕ ਅੱਲਾਹ ਹੈ ਜਿਸ ਨੇ ਆਸਮਾਨਾਂ ਅਰ

ਜ਼ਮੀਨ ਨੂੰ ਛੀਆਂ ਦਿਨਾਂ ਵਿਚ ਉਤਪੰਨ ਕੀਤਾ, ਫੇਰ ਆਰਾਮ ਪਾਇਆ ਅਰਸ਼ ਉੱਤੇ। ਦੀਨਤਾ ਨਾਲ ਅਪਨੇ ਮਾਲਿਕ ਨੂੰ ਪੁਕਾਰੋ॥ ਮੰਜ਼ਲ ੨। ਸਿਪਾਰਾ ੮। ਸੂਰਤ ੭। ਆਯਤ ੫੨। ੫੪॥

(ਸਮੀਖਛਕ) ਭਲਾ ਜੋ ਛੀਆਂ ਦਿਨਾਂ ਵਿਚ ਜਗਤ ਨੂੰ ਬਨਾਵੇ (ਅਰਸ਼) ਅਰਥਾਤ ਉੱਪਰਦੇ ਆਕਾਸ਼ ਵਿਚ ਸਿੰਘਾਸਨ ਉੱਤੇ ਆਰਾਮ ਕਰੇ ਓਹ ਈਸ਼ੂਰ ਸਰਵਸ਼ਕਤੀਮਾਨ ਅਰ ਵਿਆਪਕ ਕਦੀ ਹੋ ਸਕਦਾ ਹੈ? ਇਸ ਦੇ ਨਾ ਹੋਨ ਥੀਂ ਓਹ ਖੁਦਾ ਭੀ ਨਹੀਂ ਅਖਵਾ ਸਕਦਾ। ਕੀ ਤੁਹਾਡਾ ਖੁਦਾ ਡੋਰਾ ਹੈ ਜੋ ਹਾਕਾਂ ਮਾਰਨ ਨਾਲ ਸੁਨਦਾ ਹੈ? ਇਹ ਸਭ ਗੱਲਾਂ ਅਨੀਸ਼ੂਰਕ੍ਰਿਤ ਹਨ। ਇਸਥੀਂ ਕੁਰਾਨ ਈਸ਼ੂਰ ਦਾ ਬਨਾਇਆ ਨਹੀਂ ਹੋਸਕਦਾ, ਜੇਕਰ ਛੀ ਦਿਨਾਂ ਵਿਚ ਜਗਤ ਬਨਾਇਆ, ਸੱਤਵੇਂ ਦਿਹਾੜੇ ਅਰਸ਼ ਉੱਤੇ ਆਰਾਮ ਕੀਤਾ ਤਾਂ ਥੱਕ ਭੀ ਗਿਆ ਹੋਵੇਗਾ, ਅਰ ਹੁਨ ਤਕ ਸੁੱਤਾ ਹੈ ਵਾ ਜਾਗਦਾ ਹੈ? ਜੇਕਰ ਜਾਗਦਾ ਹੈ ਤਾਂ ਹੁਨ ਕੁਝ ਕੰਮ ਕਰਦਾ ਹੈ ਵਾ ਨਿਕੰਮਾ ਸੈਰ ਸਪੱਟਾ ਅਰ ਐਸ਼ ਮੌਜ ਕਰਦਾ ਫਿਰਦਾ ਹੈ॥ ੭੦॥

੭੧—ਮਤਫਿਰੋ ਪ੍ਰਿਥਿਵੀ ਉੱਤੇ ਝਗੜਾ ਕਰਦੇ॥ ਮੰ: ੨। ਸਿ: ੮। ਸੂ: ੭। ਆਯਤ ੭੨॥

(ਸਮੀਖਛਕ) ਇਹ ਬਾਤ ਤਾਂ ਚੰਗੀ ਹੈ ਪਰੰਤੂ ਏਸ ਤੋਂ ਉਲਟ ਦੂਜੀਆਂ ਥਾਵਾਂ ਵਿਚ ਜਹਾਦ ਕਰਨਾ ਅਰ ਕਾਫ਼ਰਾਂ ਨੂੰ ਮਾਰਨਾ ਭੀ ਲਿਖਿਆ ਹੈ, ਹੁਨ ਦੱਸੋ ਅਗਲੇ ਪਿਛਲੇ ਦਾ ਵਿਰੋਧ ਨਹੀਂ ਹੈ? ਇਸ ਥੀਂ ਇਹ ਮਲੂਮ ਹੁੰਦਾ ਹੈ ਕਿ ਜਦ ਮੁਹੱਮਦਸਾਹਿਬ ਨਿਰਬਲ ਹੋਏ ਹੋਨਗੇ ਤਦ ਉਨ੍ਹਾਂ ਨੇ ਇਹ ਉਪਾਯ ਰਚਿਆ ਹੋਵੇਗਾ ਅਰ ਜਦ ਬਲਵਾਨ ਹੋਏ ਹੋਨਗੇ ਤਦ ਝਗੜਾ ਮਚਾਇਆ ਹੋਵੇਗਾ, ਇਸਲਈ ਇਹ ਬਾਤਾਂ ਇਕ ਦੂਜੇ ਦੇ ਵਿਰੁੱਧ ਹੋਨ ਕਰਕੇ ਦੋਨੋਂ ਸੱਚੀਆਂ ਨਹੀਂ ਹਨ॥ ੭੧॥

੭੨—ਬੱਸ ਇੱਕ ਹੀ ਵਾਰ ਅਪਨਾ ਸੋਟਾ ਸੁੱਟ ਪਾਇਆ ਅਰ ਓਹ ਅਜਗਰ ਸੀ ਪ੍ਰਤਖਛ॥ ਮੰ: ੨। ਸਿ: ੯। ਸੂ: ੭। ਆ: ੧੦੫॥

(ਸਮੀਖਛਕ) ਹੁਨ ਏਸ ਦੇ ਲਿਖਨ ਤੋਂ ਮਲੂਮ ਹੁੰਦਾ ਹੈ ਕਿ ਅਜੇ-ਹੀਆਂ ਝੂਠੀਆਂ ਗੱਲਾਂ ਨੂੰ ਖੁਦਾ ਅਰ ਮੁਹੱਮਦ ਸਾਹਿਬ ਭੀ ਮੰਨਦੇ ਸਨ, ਜੇ ਈਕਨ ਹੈ ਤਾਂ ਇਹ ਦੋਨੋਂ ਵਿਦਵਾਨ ਨਹੀਂ ਸਨ। ਕਿਉਂਕਿ ਜੀਕਨ ਅੱਖ ਥੀਂ ਵੇਖਨੇ ਅਰ ਕੰਨ ਨਾਲ ਸੁਨਨੇ ਨੂੰ ਉਲਟਾ ਕੋਈ ਨਹੀਂ ਕਰ ਸੱਕਦਾ ਇਸ ਲਈ ਇਹ ਇੰਦ੍ਰਜਾਲ ਦੀਆਂ ਬਾਤਾਂ ਹਨ॥ ੭੨॥

੭੩—ਬੱਸ ਅਸਾਂ ਨੇ ਉਸ ਉੱਤੇ ਮੀਂਹ ਦਾ ਤੂਫ਼ਾਨ ਭੇਜਿਆ, ਮਕੜੀ, ਚਿਚੜੀ ਅਰ ਡੱਡੂ ਅਰ ਲਹੂ। ਬੱਸ ਉਨ੍ਹਾਂ ਥੀਂ ਅਸਾਂ ਨੇ ਬਦਲਾ ਲੀਤਾ, ਅਰ ਉਨ੍ਹਾਂ ਨੂੰ ਡੁਬਾ ਦਿੱਤਾ ਦਰਯਾ ਵਿਚ। ਅਰ ਅਸਾਂ ਨੇ ਬਨੀ ਇਸਰਾਈਲ

ਨੂੰ ਦਰਯਾ ਥੀਂ ਪਾਰ ਉਤਾਰ ਦਿੱਤਾ। ਨਿਸ਼ਚੇ ਓਹ ਦੀਨ ਝੂਠਾ ਹੈ ਕਿ ਜਿਸ ਵਿੱਚ ਹਨ ਅਰ ਉਨ੍ਹਾਂ ਦਾ ਕਾਰਯ ਭੀ ਝੂਠਾ ਹੈ ॥ ਮੰ: ੨। ਸਿ: ੯। ਸੂ: ੭। ਆਯਤ ੧੩੦। ੧੩੩। ੧੩੭। ੧੩੯ ॥

(ਸਮੀਖਛਕ) ਹੁਨ ਵੇਖੀਏ ਜੀਕਨ ਕੋਈ ਪਾਖੰਡੀ ਕਿਸੇ ਨੂੰ ਡਰਪਾਵੇ ਕਿ ਅਸੀਂ ਤੇਰੇ ਉੱਤੇ ਸੱਪਾਂ ਨੂੰ ਮਾਰਨ ਦੇ ਲਈ ਭੇਜਾਂਗੇ ਈਕਨ ਇਹ ਭੀ ਬਾਤਹੈ। ਭਲਾ ਜੋ ਅਜੇਹਾ ਪਖਛਪਾਤੀ ਕਿ ਇਕ ਜਾਤੀ ਨੂੰ ਡੁਬਾ ਦੇਵੇ ਅਰ ਦੂਜੇ ਨੂੰ ਪਾਰ ਉਤਾਰੇ ਓਹ ਅਧਰਮੀ ਖੁਦਾ ਕਿਉਂ ਨਹੀਂ ? ਜੋ ਦੂਜੇਆਂ ਮਤਾਂ ਨੂੰ ਕਿ ਜਿਸ ਵਿਚ ਹਜ਼ਾਰਾਂ ਕ੍ਰੋੜਾਂ ਮਨੁਸ਼ ਹੋਨ ਝੂਠਾ ਦੱਸੇ ਅਰ ਅਪਨੇ ਨੂੰ ਸੱਚਾ ਉਸ ਥੀਂ ਪਰੇ ਝੂਠਾ ਦੂਜਾ ਮਤ ਕੌਨ ਹੋਸਕਦਾ ਹੈ ? ਕਿਉਂਕਿ ਕਿਸੇ ਮਤ ਵਿਚ ਸਬ ਮਨੁਸ਼ ਬੁਰੇ ਅਰ ਭਲੇ ਨਹੀਂ ਹੋਸੱਕਦੇ, ਇਹ ਇੱਕਤਰਫੀ ਡਿਗਰੀ ਕਰਨਾ ਮਹਾਮੂਰਖਾਂ ਦਾ ਮਤ ਹੈ। ਕੀ ਤੌਰੇਤ ਜ਼ਬੂਰ ਦਾ ਦੀਨ ਜੋ ਕਿ ਉਨ੍ਹਾਂ ਦਾ ਸੀ, ਝੂਠਾ ਹੋਗਿਆ ? ਵਾ ਉਨ੍ਹਾਂ ਦਾ ਕੋਈ ਹੋਰ ਮਜ਼ਹਬ ਸੀ ਕਿ ਜਿਸ ਨੂੰ ਝੂਠਾ ਕਿਹਾ, ਅਰ ਜੇ ਓਹ ਹੋਰ ਮਜ਼ਹਬ ਸੀ ਤਾਂ ਕਿਹੜਾ ਸੀ ਦੱਸੋ ਕਿ ਜਿਸਦਾ ਨਾਮ ਕੁਰਾਨ ਵਿਚ ਹੋਵੇ ॥ ੭੩ ॥

੭੪—ਬੱਸ ਤੈਨੂੰ ਅਲਬੱਤਾ ਵੇਖ ਸੱਕੇਗਾ ਜਦ ਪ੍ਰਕਾਸ਼ ਕੀਤਾ ਉਸਦੇ ਮਾਲਿਕ ਨੇ ਪਹਾੜ ਦੀ ਤਰਫ ਉਸਨੂੰ ਪ੍ਰਮਾਣੂ ਪ੍ਰਮਾਣੂ ਕੀਤਾ ਡਿੱਗ ਪਿਆ ਮੂਸਾ ਬਿਹੋਸ਼ ॥ ਮੰ: ੨। ਸਿ: ੯। ਸੂ: ੭। ਆ: ੧੪੨ ॥

( ਸਮੀਖਛਕ ) ਜੋ ਵੇਖਨ ਵਿੱਚ ਆਉਂਦਾ ਹੈ ਓਹ ਵਿਆਪਕ ਨਹੀਂ ਹੋ ਸਕਦਾ, ਅਰ ਅਜੇਹੇ ਚਮਤਕਾਰ ਕਰਦਾ ਫਿਰਦਾ ਸੀ ਤਾਂ ਖੁਦਾ ਇਸ ਵੇਲੇ ਅਜੇਹੇ ਚਮਤਕਾਰ ਕਿਸੇ ਨੂੰ ਕਿਉਂ ਨਹੀਂ ਵਿਖਾਂਦਾ ? ਸਰਵਥਾ ਵਿਰੁੱਧ ਹੋਨ ਕਰਕੇ ਇਹ ਬਾਤ ਮੰਨਨ ਯੋਗ ਨਹੀਂ ॥ ੭੪ ॥

੭੫—ਅਰ ਅਪਨੇ ਮਾਲਿਕ ਨੂੰ ਦੀਨਤਾ ਡਰ ਥੀਂ ਮਨ ਵਿਚ ਯਾਦ ਕਰ ਹੌਲੀ ਆਵਾਜ਼ ਨਾਲ ਸਵੇਰੇ ਅਰ ਤ੍ਰਕਾਲਾਂ ਵੇਲੇ ॥ ਮੰ: ੨। ਸਿ: ੯। ਸੂਰਤ ੭। ਆਯਤ ੨੦੪ ॥

( ਸਮੀਖਛਕ ) ਕਿਦੇ ਕਿਦੇ ਕੁਰਾਨ ਵਿਚ ਲਿਖਿਆ ਹੈ ਕਿ ਉੱਚੀ ਆਵਾਜ਼ ਨਾਲ ਅਪਨੇ ਮਾਲਿਕ ਨੂੰ ਪੁਕਾਰ, ਅਰ ਕਿਦੇ ਕਿਦੇ ਹੌਲੀ ਹੌਲੀ ਈਸ਼ੁਰ ਦਾ ਸਿਮਰਣ ਕਰ, ਹੁਨ ਦੱਸੋ ਕੇਹੜੀ ਗੱਲ ਸੱਚੀ ਹੈ ? ਅਰ ਕੇਹੜੀ ਝੂਠੀ ? ਜੋ ਇੱਕ ਬਾਤ ਦੂਜੀ ਬਾਤਦੇ ਵਿਰੁੱਧ ਹੁੰਦੀ ਹੈ ਓਹ ਸੁਦਾਈਆਂ ਦੀਆਂ ਗੱਲਾਂ ਦੀ ਨਿਆਈਂ ਹੁੰਦੀਹੈ। ਜੇਕਰ ਕੋਈ ਗੱਲ ਭਰਮਨਾਲ ਵਿਰੁੱਧ ਨਿਕਲ ਜਾਵੇ ਉਸਨੂੰ ਮੰਨਲੌ ਤਾਂ ਕੁਝ ਚਿੰਤਾ ਨਹੀਂ ॥ ੭੫ ॥

੭੬—ਪ੍ਰਸ਼ਨ ਕਰਦੇ ਹਨ ਤੈਨੂੰ ਲੁਟਦਾ ਕਹੋ ਲੁਟਨ ਵਾਸਤੇ ਅੱਲਾਹ ਦੇ ਅਰ ਰਸੂਲਦੇ ਅਰ ਡਰੋ ਅੱਲਾਹ ਥੀਂ ॥ ਮੰ: ੨। ਸਿ:੯। ਸੂ: ੮। ਆ:੧॥

( ਸਮੀਖਛਕ ) ਜੋ ਲੁੱਟ ਮਚਾਨ, ਡਾਕੂ ਦੇ ਕੰਮ ਕਰਨ, ਕਰਾਨ ਅਰ ਖ਼ੁਦਾ ਤਥਾ ਪੈਗੰਬਰ ਅਰ ਈਮਾਨਦਾਰ ਭੀ ਬਨਨ ਇਹ ਵੱਡੇ ਆਸ਼ਚਰਜਦੀ ਬਾਤ ਹੈ. ਅਰ ਅੱਲਾਹ ਦਾ ਡਰ ਦੱਸਦੇ ਅਰ ਡਾਕਾ ਆਦੀ ਭੈੜੇ ਕੰਮ ਭੀ ਕਰਦੇ ਜਾਨ, ਅਰ ਉੱਤਮ ਮਤ ਸਾਡਾ ਹੈ ਕਹਿੰਦਿਆਂ ਲੱਜਿਆ ਭੀ ਨਹੀਂ,ਹਠ ਛੱਡਕੇ ਸੱਚੇ ਵੇਦਮਤਦਾ ਗ੍ਰਹਣ ਨਾ ਕਰਨ ਏਸਤੋਂ ਵਧੀਕ ਕੋਈ ਬੁਰਿਆਈ ਦੂਜੀ ਹੋਵੇਗੀ ? ॥ ੨੬ ॥

੨੭-ਅਰ ਕੱਟੇ ਜੜ੍ਹ ਕਾਫ਼ਰਾਂਦੀ ਮੈਂ ਤੁਹਾਨੂੰ ਸਹਾਇਤਾ ਦੇਵਾਂਗਾ ਨਾਲ ਹਜ਼ਾਰ ਫਰਿਸ਼ਤਿਆਂ ਦੇ ਪਿੱਛੇ ਪਿੱਛੇ ਆਉਨ ਵਾਲੇ। ਜ਼ਰੂਰ ਮੈਂ ਕਾਫ਼ਰਾਂ ਦੇ ਦਿਲਾਂ ਵਿਚ ਡਰ ਪਾਵਾਂਗਾ,ਬੱਸ ਮਾਰੋ ਉੱਪਰ ਗਰਦਨਾਂਦੇ ਮਾਰੋ ਉਨ੍ਹਾਂਵਿਚੋਂ ਹਰਇਕ ਗੰਢ ਉੱਤੇ ॥ ਮੰ: ੨। ਸਿ: ੯। ਸੂ: ੮। ਆ: ੭।੯।੧੨॥

( ਸਮੀਖਛਕ ) ਵਾਹਜੀ ਵਾਹ! ਕਿਹਾ ਖ਼ੁਦਾ ਅਰ ਕਿਹੇ ਪੈਗੰਬਰ ਦ-ਇਆ ਹੀਨ ਜੋ ਮੁਸਲਮਾਨੀ ਮਤਥੀਂ ਭਿੰਨ ਕਾਫ਼ਰਾਂ ਦੀ ਜੜ੍ਹ ਕਟਵਾਵੇ ਅਰ ਖ਼ੁਦਾ ਆਗਿਆ ਦੇਵੇ ਉਨ੍ਹਾਂ ਦੀਆਂ ਗਰਦਨਾਂ ਮਾਰੋ ਅਰ ਹੱਥ ਪੈਰ ਦੇ ਜੋੜਾਂ ਨੂੰ ਕੱਟਨਦੀ ਸਹਾਇਤਾ ਅਰ ਸਲਾਹ ਦੇਵੇ, ਅਜੇਹਾ ਖ਼ੁਦਾ ਰਾਵਨ ਤੋਂ ਕੀ ਕੁਝ ਘੱਟ ਹੈ ? ਇਹ ਸਭ ਪ੍ਰਪੰਚ ਕੁਰਾਨ ਦੇ ਬਨਾਨਵਾਲੇ ਦਾ ਹੈ ਖ਼ੁਦਾ ਦਾ ਨਹੀਂ ? ਜੇਕਰ ਖ਼ੁਦਾ ਦਾ ਹੋਵੇ ਤਾਂ ਅਜੇਹਾ ਖ਼ੁਦਾ ਸਾਡੇ ਕੋਲੋਂ ਪਰੇ ਅਰ ਅਸੀਂ ਉਸਤੋਂ ਪਰੇ ਰਹੀਏ ॥ ੨੭ ॥

੨੮-ਅੱਲਾਹ ਮੁਸਲਮਾਨਾਂਦੇ ਨਾਲ ਹੈ। ਹੇ ਲੋਗੋ ਜੋ ਈਮਾਨ ਲਿਆਏ ਹੋ ਹਾਕਾਂ ਮਾਰਨੀਆਂ ਮਨਜ਼ੂਰ ਕਰੋ ਵਾਸਤੇ ਅੱਲਾਹ ਦੇ, ਅਰ ਵਾਸਤੇ ਰਸੂਲ ਦੇ। ਹੇ ਲੋਗੋ ਜੋ ਈਮਾਨ ਲਿਆਏਹੋ ਮਤ ਚੋਰੀ ਕਰੋ ਅੱਲਾਹ ਦੀ, ਰਸੂਲ ਦੀ, ਅਰ ਮਤ ਚੋਰੀ ਕਰੋ ਅਮਾਨਤ ਅਪਨੀ ਦੀ। ਅਰ ਮਕਰ ਕਰਦਾ ਸੀ ਅੱਲਾਹ ਅਰ ਅੱਲਾਹ ਚੰਗਾ ਮਕਰ ਕਰਨ ਵਾਲਿਆਂ ਦਾ ਹੈ ॥ ਮੰਜ਼ਲ ੨। ਸਿਪਾਰਾ੯। ਸੂਰਤ ੮। ਆਯਤ ੧੯।੨੪।੨੭।੩੦॥

(ਸਮੀਖਛਕ) ਕੀ ਅੱਲਾਹ ਮੁਸਲਮਾਨਾਂ ਦਾ ਪਖਛਪਾਤੀ ਹੈ? ਜੇ ਏਸ ਤਰਾਂ ਦਾ ਹੈ ਤਾਂ ਅਧਰਮ ਕਰਦਾ ਹੈ, ਨਹੀਂ ਤਾ ਈਸ਼ੂਰ ਸਭ ਸ੍ਰਿਸ਼ਟੀ ਭਰਦਾ ਹੈ। ਕੀ ਖ਼ੁਦਾ ਬਿਨਾ ਹਾਕਾਂ ਮਾਰਿਆਂ ਨਹੀਂ ਸੁਨ ਸੱਕਦਾ? ਬੋਲਾ ਹੈ? ਅਰ ਉਸਦੇ ਨਾਲ ਰਸੂਲ ਨੂੰ ਭਾਈਵਾਲ ਕਰਨਾ ਬਹੁਤ ਬੁਰੀ ਬਾਤ ਨਹੀਂ ਹੈ? ਅੱਲਾਹ ਦਾ ਕਿਹੜਾ ਖ਼ਜ਼ਾਨਾ ਭਰਿਆ ਹੈ ਜੋ ਚੋਰੀ ਕਰੇਗਾ? ਕੀ ਰਸੂਲ ਅਰ ਅਪਨੀ ਅਮਾਨਤ ਦੀ ਚੋਰੀ ਛੱਡਕੇ ਹੋਰ ਸਭ ਦੀ ਚੋਰੀ ਕੀਤਾ ਕਰੇ? ਅਜੇਹਾ ਉਪਦੇਸ਼ ਅਵਿਦਵਾਨ ਅਰ ਅਧਰਮੀਆਂ ਦਾ ਹੋ ਸਕਦਾ ਹੈ। ਭਲਾ ਜੋ ਮਕਰ ਕਰਦਾ ਅਰ ਜੋ ਮਕਰ ਕਰਨ ਵਾਲਿਆਂ ਦਾ ਸੰਗੀ ਹੈ ਓਹ ਖ਼ੁਦਾ ਕਪਟੀ, ਛਲੀ ਅਰ ਅਧਰਮੀ ਕਿਉਂ ਨਹੀਂ? ਏਸ ਲਈ ਇਹ ਕੁਰਾਨ ਖ਼ੁਦਾ

ਦਾ ਬਨਾਇਆ ਹੋਇਆ ਨਹੀਂ ਹੈ। ਕਿਸੇ ਕਪਟੀ ਛਲੀ ਦਾ ਬਨਾਇਆ ਹੋਵੇਗਾ, ਨਹੀਂ ਤਾਂ ਅਜੇਹੀਆਂ ਉਲਟੀਆਂ ਬਾਤਾਂ ਲਿਖੀਆਂ ਕਿਉਂ ਹੁੰਦੀਆਂ।੭੮॥

੭੯-ਅਰ ਲੜੋ ਉਸ ਨਾਲ ਏੱਥੋਂ ਤਕ ਕਿ ਨਾ ਰਹੇ ਫਿਤਨਾ ਅਰਥਾਤ ਬਲ ਕਾਫਰਾਂ ਦਾ ਅਰ ਹੋਵੇ ਦੀਨ ਤਮਾਮ ਵਾਸਤੇ ਅੱਲਾਹ ਦੇ ਅਰ ਜਾਨੋ ਤੁਸੀਂ ਇਹ ਕਿ ਜੋ ਕੁਝ ਤੁਸੀਂ ਲੁੱਟੋ ਕਿਸੇ ਵਸਤੂ ਥੀਂ ਨਿਸ਼ਚੇ ਵਾਸਤੇ ਅੱਲਾਹ ਦੇ ਹੈ ਪੰਜਵਾਂ ਹਿੱਸਾ ਉਸਦਾ ਅਰ ਵਾਸਤੇ ਰਸੂਲ ਦੇ॥ ਮੰਜ਼ਲ ੨। ਸਿਪਾਰਾ ੯। ਸੂਰਤ ੮। ਆਯਤ ੩੯। ੪੧॥

(ਸਮੀਖਛਕ) ਅਜੇਹੇ ਅਨਿਆਯ ਨਾਲ ਲੜਨ ਲੜਾਨ ਵਾਲਾ ਮੁਸਲਮਾਨਾਂ ਦੇ ਖੁਦਾ ਥੀਂ ਭਿੰਨ ਸ਼ਾਂਤੀ ਭੰਗ ਕਰਨਵਾਲਾ ਦੂਜਾ ਕੌਨ ਹੋਵੇਗਾ? ਹੁਨ ਵੇਖੋ! ਇਹ ਮਜ਼ਹਬ ਕਿ ਅੱਲਾਹ ਅਰ ਰਸੂਲ ਦੇ ਵਾਸਤੇ ਸਬ ਜਗਤ ਨੂੰ ਲੁੱਟਨਾ ਲੁਟਵਾਨਾ ਲੁਟੇਰਿਆਂ ਦਾ ਕੰਮ ਨਹੀਂ ਹੈ? ਅਰ ਲੁੱਟਦੇ ਮਾਲ ਵਿਚ ਖੁਦਾ ਦਾ ਹਿੱਸੇਦਾਰ ਬਨਨਾ ਜਾਨੋ ਡਾਕੂ ਬਨਨਾ ਹੈ, ਅਰ ਅਜੇਹੇ ਲੁਟੇਰਿਆਂ ਦਾ ਪਖਛਪਾਤੀ ਬਨਨਾ ਖੁਦਾ ਆਪਨੀ ਖੁਦਾਈ ਵਿਚ ਵੱਟਾ ਲਗਾਂਦਾ ਹੈ। ਬੜੇ ਆਸ਼ਚਰਯ ਦੀ ਬਾਤ ਹੈ ਕਿ ਅਜੇਹਾ ਗ੍ਰੰਥ, ਅਜੇਹਾ ਖੁਦਾ ਅਰ ਅਜੇਹੇ ਪੈਗੰਬਰ ਸੰਸਾਰ ਵਿਚ ਅਜੇਹੀ ਉਪਾਧੀ ਅਰ ਸ਼ਾਂਤੀ ਭੰਗ ਕਰਕੇ ਮਨੁਸ਼ਾਂ ਨੂੰ ਦੁੱਖ ਦੇਨ ਦੇ ਲਈ ਕਿੱਥੋਂ ਆਇਆ? ਜੇ ਅਜੇਹੇ ਅਜੇਹੇ ਮਤ ਜਗਤ ਵਿਚ ਪ੍ਰਚਲਿਤ ਨਾ ਹੁੰਦੇ ਤਾਂ ਸਬ ਜਗਤ ਆਨੰਦ ਵਿਚ ਬਨਿਆ ਰਹਿੰਦਾ॥ ੭੯॥

੮੦-ਅਰ ਕਦੀ ਵੇਖੋ ਜਦ ਕਾਫਰਾਂ ਨੂੰ ਫਰਿਸ਼ਤੇ ਕਬਜ਼ ਕਰਦੇ ਹਨ ਮਾਰਦੇ ਹਨ ਮੂੰਹ ਉਨ੍ਹਾਂ ਦੇ ਅਰ ਪਿੱਠਾਂ ਉਨ੍ਹਾਂ ਦੀਆਂ ਅਰ ਕਹਿੰਦੇ ਚੱਖੋ ਦੁੱਖ ਸੜਨ ਦਾ। ਅਸਾਂ ਨੇ ਉਨ੍ਹਾਂ ਦੇ ਪਾਪ ਥੀਂ ਉਨ੍ਹਾਂਨੂੰ ਮਾਰਿਆ, ਅਤ ਅਸਾਂ ਨੇ 'ਫਿਰਔਨ' ਦੀ ਕੌਮ ਨੂੰ ਡੁਬਾ ਦਿੱਤਾ। ਅਰ ਤਿਆਰੀ ਕਰੋ ਵਾਸਤੇ ਉਨ੍ਹਾਂ ਦੇ ਜੋ ਕੁਝ ਤੁਸੀਂ ਕਰ ਸੱਕੋ॥ ਮੰ: ੨। ਸਿ: ੯। ਸੂ: ੮। ਆ: ੫੦।੫੪। ੫੯॥

(ਸਮੀਖਛਕ) ਕਿਉਂ ਜੀ ਅੱਜਕੱਲ ਰੂਸ ਨੇ ਰੂਮ ਆਦੀ ਅਰ ਇੰਗਲੈਂਡ ਨੇ ਮਿਸਰ ਦੀ ਦੁਰਦਸ਼ਾ ਕਰ ਸੁਟੀ ਫਰਿਸ਼ਤੇ ਕਿੱਥੇ ਸੌਂ ਗਏ? ਅਰ ਅਪਨੇ ਸੇਵਕਾਂ ਦੇ ਵੈਰੀਆਂ ਨੂੰ ਖੁਦਾ ਪਹਿਲੇ ਮਾਰਦਾ ਡੁਬਾਂਦਾ ਸੀ, ਜੇ ਇਹ ਬਾਤ ਸੱਚੀ ਹੋਵੇ ਤਾਂ ਅੱਜਕੱਲ ਭੀ ਅਜੇਹਾ ਕਰਨ, ਜਿਸਥੀਂ ਅਜੇਹਾ ਨਹੀਂ ਹੁੰਦਾ ਏਸਲਈ ਇਹ ਬਾਤ ਮੰਨਨ ਜੋਗ ਨਹੀਂ। ਹੁਨ ਵੇਖੋ ਇਹ ਕਿਹੀ ਬੁਰੀ ਆਗਿਆ ਹੈ ਕਿ ਜੋ ਕੁਝ ਤੁਸੀਂ ਕਰ ਸੱਕੋ, ਓਹ ਭਿੰਨ ਮਤ ਵਾਲਿਆਂ ਦੇ ਲਈ ਦੁੱਖਦਾਇਕ ਕਰਮ ਕਰੋ। ਅਜੇਹੀ ਆਗਿਆ ਵਿਦਵਾਨ ਅਰ ਪਰਮਾਤਮਾ ਦਇਆਵਾਨ ਦੀ ਨਹੀਂ ਹੋ ਸੱਕਦੀ। ਫੇਰ ਲਿਖਦੇ ਹਨ ਕਿ ਖੁਦਾ ਦਇਆਲੂ ਅਰ ਨਿਆਯਕਾਰੀ ਹੈ ਅਜੇਹੀਆਂ ਬਾਤਾਂ ਥੀਂ ਮੁਸਲਮਾਨਾਂ ਦੇ ਖੁਦਾ ਥੀਂ ਨਿਆਯ ਅਰ ਦਇਆ ਆਦੀ ਚੰਗੇ ਗੁਣ ਦੂਰ ਵੱਸਦੇ ਹਨ॥ ੮੦॥

੯੧–ਹੇ ਨਬੀ ਬਹੁਤ ਹੈ ਤੈਨੂੰ ਅੱਲਾਹ ਅਰ ਉਨ੍ਹਾਂਨੂੰ ਜਿਨ੍ਹਾਂ ਨੇ ਮੁਸਲਮਾਨਾਂ ਨਾਲ ਤੇਰਾ ਪਖੜ ਕੀਤਾ, ਹੇ ਨਬੀ ਰਗਬਤ ਅਰਥਾਤ ਚਾਹਤਸਕਾ ਦੇਹ ਮੁਸਲਮਾਨਾਂ ਨੂੰ ਉੱਪਰ ਲੜਾਈ ਦੇ ਜੋ ਹੋਨ ਤੁਹਾਡੇ ਵਿਚੋਂ ਵੀਹ ਆਦਮੀ ਸੰਤੋਸ਼ ਕਰਨਵਾਲੇ ਤਾਂ ਜਿੱਤਨ ਦੋ ਸੌਨੂੰ। ਬੱਸ ਖਾਓ ਉਸ ਵਸਤੂ ਥੀਂ ਕਿ ਲੁੱਟੀ ਹੈ ਤੁਸਾਂਨੇ ਹਲਾਲ ਪਵਿਤ੍ਰ, ਅਰ ਡਰੋ ਅੱਲਾਹ ਥੀਂ ਓਹ ਖਛਮਾ ਕਰਨਵਾਲਾ ਦਇਆਲੂ ਹੈ॥ ਮੰਜ਼ਲ ੨। ਸਿਪਾਰਾ ੧੦। ਸੂਰਤ ੮। ਆਯਤ ੬੩।੬੪।੬੯॥

(ਸਮੀਖਛਕ) ਭਲਾ ਇਹ ਕਿਹੜੇ ਨਿਆਯ ਵਿਦਵੱਤਾ ਅਰ ਧਰਮ ਦੀ ਬਾਤ ਹੈ ਕਿਜੋਅਪਨਾਪਖਛ ਕਰੇ ਅਰ ਭਾਵੇਂ ਅਨਿਆਯ ਭੀਕਰੇ ਉੱਸੇਦਾਪਖਛ ਅਰ ਲਾਭ ਪੁਚਾਵੇ, ਅਰ ਜੋ ਪ੍ਰਜਾ ਵਿਚ ਸ਼ਾਂਤੀ ਭੰਗ ਕਰਕੇ ਲੜਾਈ ਕਰ ਕਰਾਵੇ ਅਰ ਲੁੱਟ ਮਾਰਕੇ ਪਦਾਰਥਾਂ ਨੂੰ ਹਲਾਲ ਦੱਸੇ ਅਰ ਫੇਰ ਉਸਦਾ ਨਾਮ ਖਛਮਾਵਾਨ ਦਇਆਲੂ ਲਿਖੇ ਇਹ ਬਾਤ ਖੁਦਾਦੀ ਤਾਂ ਕੀ ਕਿੰਤੂ ਕਿਸੇ ਭਲੇ ਆਦਮੀ ਦੀ ਭੀ ਨਹੀਂ ਹੋ ਸਕਦੀ। ਅਜੇਹੀਆਂ ਅਜੇਹੀਆਂ ਬਾਤਾਂ ਕਰਕੇ ਕੁਰਾਨ ਈਸ਼੍ਵਰ ਦਾ ਵਾਕ ਕਦੀ ਨਹੀਂ ਹੋ ਸਕਦਾ॥ ੯੧॥

੯੨–ਸਦਾ ਰਹਨਗੇ ਵਿਚ ਉਸਦੇ ਅੱਲਾਹ ਕੋਲਹੇ ਉਸਦੇ ਪੁੰਨ ਵਡਾ॥ ਹੇ ਲੋਗੋ ਜੋ ਈਮਾਨ ਲਿਆਏ ਹੋ ਮਤ ਪਕੜੋ ਪਿਤਾਂ ਅਪਨੇਆਂ ਨੂੰ, ਅਰ ਭਰਾਵਾਂ ਅਪਨੇਆਂਨੂੰ,ਮਿਤ੍ਰ ਜੋ ਯਾਰ ਰੱਖਨ ਕੁਫਰਨੂੰ ਉੱਪਰ ਈਮਾਨ ਦੇ॥ ਫੇਰ ਉਤਾਰੀ ਅੱਲਾਹ ਨੇ ਤਸੱਲੀ ਅਪਨੀ ਉੱਪਰ ਰਸੂਲ ਅਪਨੇ ਦੇ ਅਰ ਉੱਪਰ ਮੁਸਲਮਾਨਾਂ ਦੇ ਅਰ ਉਤਾਰੇ ਲਸ਼ਕਰ ਨਹੀਂ ਦੇਖਿਆ ਤੁਸਾਂ ਨੇ ਉਨਾਂ ਨੂੰ ਅਰ ਪੀੜਾ ਦਿੱਤੀ ਉਨਾਂ ਲੋਗਾਂ ਨੂੰ ਅਰ ਇਹੋ ਦੰਡ ਹੈ ਕਾਫਰਾਂ ਨੂੰ। ਫੇਰ ਫੇਰ ਆਵੇਗਾ ਅੱਲਾਹ ਪਿਛੇ ਉਸ ਦੇ ਉੱਪਰ। ਅਰ ਲੜਾਈ ਕਰੋ ਉਨਾਂ ਲੋਗਾਂ ਨਾਲ ਜੋ ਈਮਾਨ ਨਹੀਂ ਲਿਆਉਂਦੇ॥ ਮੰਜ਼ਲ ੨। ਸਿਪਾਰਾ ੧੦। ਸੂਰਤ੯। ਆਯਤ ੨੧। ੨੨। ੨੫। ੨੬। ੨੯॥

(ਸਮੀਖਛਕ) ਭਲਾ ਜੇ ਬਹਿਸ਼ਤ ਵਾਲਿਆਂ ਦੇ ਕੋਲ ਅੱਲਾਹ ਰਹਿੰਦਾ ਹੈ ਤਾਂ ਸਰਵਵਿਆਪਕ ਕਿਸਤਰਾਂ ਨਾਲ ਹੋ ਸੱਕਦਾ ਹੈ? ਜੇ ਸਰਵਵਿਆਪਕ ਨਹੀਂ ਤਾਂ ਸ੍ਰਿਸ਼ਟੀ ਕਰਤਾ ਅਰ ਨਿਆਯ ਦੇ ਕਰਨ ਵਾਲਾ ਨਹੀਂ ਹੋ ਸੱਕਦਾ, ਅਰ ਅਪਨੇ ਮਾਤਾ, ਪਿਤਾ, ਭ੍ਰਾਤਾ ਅਰ ਮਿਤ੍ਰ ਨੂੰ ਛੁਡਵਾਨਾ ਨਿਰੇ ਅਨਿਆਯ ਦੀ ਬਾਤ ਹੈ। ਹਾਂ ਜੋ ਓਹ ਬੁਰਾ ਉਪਦੇਸ਼ ਕਰਨ ਨਾ ਮੰਨਨਾ। ਪਰੰਤੂ ਉਨ੍ਹਾਂ ਦੀ ਸੇਵਾ ਸਦਾ ਕਰਨੀ ਚਾਹੀਏ। ਜੇ ਪਹਿਲੇ ਖੁਦਾ ਮੁਸਲਮਾਨਾਂ ਉੱਤੇ ਰਾਜ਼ੀ ਸੀ ਅਰ ਉਨ੍ਹਾਂ ਦੀ ਸਹਾਇਤਾ ਵਾਸਤੇ ਲਸ਼ਕਰ ਉਤਾਰਦਾ ਸੀ ਇਹ ਗੱਲ ਸੱਚ ਹੋਵੇ ਤਾਂ ਹੁਨ ਅਜੇਹਾ ਕਿਉਂ ਨਹੀਂ ਕਰਦਾ? ਅਰ ਜੋ ਪਹਿਲੋਂ ਕਾਫਰਾਂ ਨੂੰ ਦੰਡ ਦਿੰਦਾ ਅਰ ਫੇਰ ਉਨ੍ਹਾਂ ਦੇ ਉੱਪਰ ਆਉਂਦਾ ਸੀ ਤਾਂ ਹੁਨ ਕਿੱਥੇ ਗਿਆ? ਕੀ ਬਿਨਾ ਲੜਾਈ ਦੇ ਈਮਾਨ ਖੁਦਾ ਨਹੀਂ ਬਨਾ ਸੱਕਦਾ? ਅਜੇਹੇ ਖੁਦਾ ਨੂੰ ਸਾਡੇ

ਵੱਲੋਂ ਸਦਾ ਤਿਲਾਂਜਲੀ ਹੈ ਖ਼ੁਦਾ ਕੀ ਹੈ ਇਕ ਖਿਡਾਰੂ ਹੈ ॥ ੮੨ ॥

੯੨–ਅਰ ਅਸੀਂ ਵਾਟ ਵੇਖਨ ਵਾਲੇ ਹਾਂ ਵਾਸਤੇ ਤੁਹਾਡੇ ਇਹ ਕਿ ਪੁਚਾਵੇ ਤੁਹਾਨੂੰ ਅੱਲਾਹ ਪੀੜਾ ਅਪਨੇ ਪਾਸ ਥੀਂ ਵਾ ਸਾਡੇ ਹੱਥਾਂ ਥੀਂ॥ ਮੰਜ਼ਲ੨। ਸਿਪਾਰਾ ੧੦। ਸੂਰਤ ੯। ਆਯਤ ੫੨ ॥

(ਸਮੀਖਛਕ) ਕੀ ਮੁਸਲਮਾਨ ਹੀ ਈਸ਼ੁਰ ਦੀ 'ਪੁਲਸ' ਬਨਗਏਹਨ? ਕਿ ਅਪਨੇ ਹੱਥੋਂ ਵਾ ਮੁਸਲਮਾਨਾਂ ਦੇ ਹੱਥੋਂ ਹੋਰ ਕਿਸੇ ਮਤ ਵਾਲਿਆਂਨੂੰ ਪਕੜਾ ਦਿੰਦਾਹੈ ? ਕੀ ਦੂਜੇ ਕ੍ਰੋੜਾਂ ਮਨੁਸ਼ ਈਸ਼ੁਰ ਨੂੰ ਪਿਆਰੇ ਨਹੀਂ ? ਮੁਸਲਮਾਨਾਂ ਵਿਚ ਪਾਪੀ ਭੀ ਪਿਆਰੇ ਹਨ ? ਜੇਕਰ ਅਜੇਹਾ ਹੈ ਤਾਂ ਅੰਧੇਰਨਗਰੀ ਗਬਰ ਗੰਡ ਰਾਜਾ ਦੀ ਵਿਵਸਥਾ ਨਜ਼ਰ ਆਉਂਦੀ ਹੈ। ਆਸ਼ਚਰਯ ਹੈ ਕਿ ਜੋ ਬੁਧਵਾਨ ਮੁਸਲਮਾਨ ਹਨ ਉਹਭੀ ਏਸ ਨਿਰਮੂਲ ਪੋਲੇ ਮਤ ਨੂੰ ਮੰਨਦੇ ਹਨ ॥ ੯੩ ॥

੯੪–ਪ੍ਰਤਿਗਿਆ ਕੀਤੀ ਹੈ ਅੱਲਾਹ ਨੇ ਈਮਾਨ ਵਾਲਿਆਂਨਾਲ, ਅਰ ਈਮਾਨ ਵਾਲਿਆਂ ਦੇ ਵਾਸਤੇ ਸੁਰਗ ਹਨ, ਚਲਦੀਆਂ ਹਨ ਹੇਠਾਂ ਉਨ੍ਹਾਂ ਦੇ ਨਹਰਾਂ ਸਦਾ ਰਹਨ ਵਾਲੀਆਂ ਵਿਚ ਉਸਦੇ ਅਰ ਘਰ ਪਵਿਤ੍ਰ ਸੁਰਗ 'ਅਦਨ' ਦੇ ਅਰ ਪ੍ਰਸੰਨਤਾ ਅੱਲਾਹ ਦੀ ਅਰ ਵੱਡੀ ਹੈ, ਅਰ ਇਹ ਕਿ ਓਹ ਹੈ ਮੁਰਾਦ ਪਾਨਾ ਵੱਡਾ। ਬੱਸ ਠੱਠਾ ਕਰਦੇ ਹਨ ਉਨ੍ਹਾਂ ਨਾਲ, ਠੱਠਾ ਕੀਤਾ ਅੱਲਾਹ ਨੇ ਉਨ੍ਹਾਂ ਨਾਲ ॥ ਮੰਜ਼ਲ ੨ । ਸਿਪਾਰਾ ੧੦। ਸੂਰਤ ੯। ਆਯਤ ੭੨। ੮੦ ॥

(ਸਮੀਖਛਕ) ਇਹ ਖੁਦਾ ਦਾ ਨਾਮ ਲੈਕੇ ਇਸਤ੍ਰੀ ਪੁਰੁਸ਼ਾਂ ਨੂੰ ਅਪਨੇ ਮਤਲਬ ਦੇ ਲਈ ਲੋਭ ਦੇਨਾ ਹੈ, ਕਿਉਂ ਜੋ ਅਜੇਹਾ ਲੋਭ ਨਾ ਦਿੰਦੇ ਤਾਂ ਕੋਈ ਮੁਹੱਮਦ ਸਾਹਿਬ ਦੇ ਜਾਲ ਵਿਚ ਨਾ ਫਸਦਾ, ਈਕਨ ਹੀ ਹੋਰ ਮਤਵਾਲੇ ਭੀ ਕੀਤਾ ਕਰਦੇ ਹਨ। ਮਨੁਸ਼ ਲੋਗ ਤਾਂ ਆਪਸ ਵਿਚ ਠੱਠਾ ਕੀਤਾ ਹੀ ਕਰਦੇ ਹਨ ਪਰੰਤੂ ਖ਼ੁਦਾ ਨੂੰ ਕਿਸੇ ਨਾਲ ਠੱਠਾ ਕਰਨਾ ਉਚਿਤ ਨਹੀਂ ਹੈ ਇਹ ਕੁਰਾਨ ਕੀ ਹੈ, ਵੱਡੀ ਖੇਡ ਹੈ ॥ ੯੪ ॥

੯੫–ਪਰੰਤੂ ਰਸੂਲ ਅਰ ਜੋ ਲੋਗ ਕਿ ਨਾਲ ਉਸਦੇ ਈਮਾਨ ਲਿਆਏ ਜਹਾਦ ਕੀਤਾ ਉਨ੍ਹਾਂ ਨੇ ਨਾਲ ਧਨ ਅਪਨੇ ਦੇ, ਤਥਾ ਜਾਨ ਅਪਨੀ ਦੇ ਅਰ ਇਨ੍ਹਾਂ ਲੋਗਾਂ ਦੇ ਲਈ ਭਲਿਆਈ ਹੈ । ਅਰ ਮੋਹਰ ਰੱਖੀ ਅੱਲਾਹ ਨੇ ਉੱਪਰ ਦਿਲਾਂ ਉਨ੍ਹਾਂਦੇ ਕਿ ਬੱਸ ਓਹ ਨਹੀਂ ਜਾਨਦੇ। ਮੰਜ਼ਲ ੨। ਸਿਪਾਰਾ੧੦। ਸੂਰਤ ੯। ਆਯਤ ੮੯। ੯੨ ॥

(ਸਮੀਖਛਕ) ਹੁਨ ਵੇਖੋ ਮਤਲਬਸਿੰਧੂ ਦੀ ਬਾਤ ਕਿ ਉਹੋ ਹੀ ਭਲੇ ਹਨ ਜੋ ਮੁਹੱਮਦ ਸਾਹਿਬ ਦੇ ਨਾਲ ਈਮਾਨ ਲਿਆਏ, ਅਰ ਜੋ ਨਹੀਂ ਲਿਆਏ ਓਹ ਬੁਰੇ ਹਨ। ਕੀ, ਇਹ ਗੱਲ ਪਖਛਪਾਤ ਅਰ ਅਵਿਦਿਆ ਦੀ ਭਰੀ ਹੋਈ ਨਹੀਂ ਹੈ ? ਜਦ ਖ਼ੁਦਾ ਨੇ ਮੋਹਰ ਲਗਾ ਦਿੱਤੀ ਤਾਂ ਉਨ੍ਹਾਂ ਦਾ ਅਪਰਾਧ ਪਾਪ

ਕਰਨ ਵਿਚ ਕੋਈ ਨਹੀਂ ਕਿੰਤੂ ਖ਼ੁਦਾ ਦਾ ਹੀ ਅਪਰਾਧ ਹੈ, ਕਿਉਂਕਿ ਉਨ੍ਹਾਂ ਵਿਚਾਰਿਆਂ ਨੂੰ ਭਲਿਆਈ ਥੀਂ ਦਿਲਾਂ ਉੱਤੇ ਮੋਹਰ ਲਗਾਕੇ ਰੋਕ ਦਿੱਤੇ ਇਹ ਕਿੰਨਾ ਵੱਡਾ ਅਨਿਆਯ ਹੈ॥ ੯੫॥

੯੬—ਲੈ ਮਾਲ ਉਨ੍ਹਾਂਦੇਵਿਚੋਂ ਖ਼ੈਰਾਤ (ਦਾਨ ਕਿ ਪਵਿਤ੍ਰ ਕਰੇ ਤੂੰ ਉਨ੍ਹਾਂ ਨੂੰ ਅਰਥਾਤ ਬਾਹਿਰਲੀ,ਅਰ ਸੁਧ ਕਰੇਂ ਤੇ ਉਨ੍ਹਾਂ ਨੂੰ ਸਾਥ ਉਸਦੇ ਅਰਥਾਤ ਗੁਪਤ ਵਿਚ। ਨਿਸ਼ਚੇ ਅੱਲਾਹ ਨੇ ਮੁੱਲ ਲੀਤੀਆਂਹਨ ਮੁਸਲਮਾਨਾਂ ਤੋਂ ਜਾਨਾਂ ਉਨ੍ਹਾਂ ਦੀਆਂ ਅਰ ਮਾਲ ਉਨ੍ਹਾਂ ਦੇ ਬਦਲੇ ਕਿ ਵਾਸਤੇ ਉਨ੍ਹਾਂ ਦੇ ਸੁਰਗ ਹੈ, ਲੜਨਗੇ ਵਿਚ ਮਾਰਗ ਅੱਲ਼ਾਹ ਦੇ, ਬੱਸ ਮਾਰਨਗੇ ਅਰ ਮਰ ਜਾਨਗੇ॥ ਮੰ: ੨। ਸਿ: ੧੧। ਸੂ: ੯। ਆਯਤ ੧੦੨। ੧੧੦॥

(ਸਮੀਖਛਕ) ਵਾਹਜੀ ਵਾਹ! ਮੁਹੰਮਦ ਸਾਹਿਬ ਤੁਸਾਂ ਨੇ ਤਾਂ ਗੋਕਲੀਏ ਗੁਸਾਈਆਂ ਦੀ ਬਰਾਬਰੀ ਕਰ ਲੀਤੀ, ਕਿਉਂਕਿ ਉਨ੍ਹਾਂ ਦਾ ਮਾਲ ਲੈਨਾ ਅਰ ਉਨ੍ਹਾਂ ਨੂੰ ਪਵਿਤ੍ਰ ਕਰਨਾ ਇਹੋ ਬਾਤ ਤਾਂ ਗੁਸਾਈਆਂ ਦੀ ਹੈ। ਵਾਹ ਖ਼ੁਦਾ ਜੀ! ਤੁਸਾਂ ਨੇ ਚੰਗੀ ਸੌਦਾਗਰੀ ਲਾਈ ਕਿ ਮੁਸਲਮਾਨਾਂ ਦੇ ਹੱਥੋਂ ਹੋਰ ਗਰੀਬਾਂ ਦੇ ਪ੍ਰਾਣ ਲੈਨਾ ਹੀ ਲਾਭ ਸਮਝਿਆ, ਅਰ ਉਨ੍ਹਾਂ ਅਨਾਥਾਂ ਨੂੰ ਮਰਵਾਕੇ ਏਨ੍ਹਾਂ ਨਿਰਦਈ ਮਨੁਸ਼ਾਂ ਨੂੰ ਸੁਰਗ ਦੇਨ ਥੀਂ ਦਇਆ ਅਰ ਨਿਆਯ ਪਾਸੋਂ ਮੁਸਲਮਾਨਾਂ ਦਾ ਖ਼ੁਦਾ ਹੱਥ ਧੋ ਬੈਠਿਆ ਅਰ ਅਪਨੀ ਖ਼ੁਦਾਈ ਵਿਚ ਵੱਟਾ ਲਾਕੇ ਬੁਧਵਾਨ ਧਰਮਾਤਮਾ ਲੋਗਾਂ ਵਿੱਚ ਘ੍ਰਿਣਾ ਕਰਨ ਯੋਗ ਹੋਗਿਆ॥ ੯੬।

੯੭—ਹੇ ਲੋਗੋ ਜੋ ਈਮਾਨ ਲਿਆਏ ਹੋ ਲੜੋ ਉਨ੍ਹਾਂ ਲੋਗਾਂ ਨਾਲ ਕਿ ਪਾਸ ਤੁਹਾਡੇ ਹਨ ਕਾਫ਼ਰਾਂ ਥੀਂ ਅਰ ਚਾਹੀਏ ਕਿ ਪਾਵਨ ਵਿਚ ਤੁਹਾਡੇ ਦ੍ਰਿੜ੍ਹਤਾ, ਕਿਉਂ ਨਹੀਂ ਵੇਖਦੇ ਇਹ ਕਿ ਓਹ ਬਲਾਵਾਂ ਵਿਚ ਪਾਏ ਜਾਂਦੇ ਹਨ ਹਰ ਵਰ੍ਹੇ ਦੇ ਇਕਵਾਰ ਯਾ ਦੋ ਵਾਰ,ਫਿਰ ਓਹ ਨਹੀਂ ਤੋਬਾ ਕਰਦੇ ਅਰ ਨਾ ਓਹ ਸ਼ਿਖਛਾ ਪਕੜਦੇ ਹਨ॥ ਮੰ: ੨। ਸਿ: ੧੧। ਸੂ: ੯। ਆ: ੧੨੨। ੧੨੫॥

(ਸਮੀਖਛਕ) ਵੇਖੋ ਇਹ ਭੀ ਇਕ ਵਿਸ਼੍ਵਾਸਘਾਤ ਦੀਆਂ ਬਾਤਾਂ ਖ਼ੁਦਾ ਮੁਸਲਮਾਨਾਂ ਨੂੰ ਸਿਖਾਂਦਾ ਹੈ ਕਿ ਭਾਵੇਂ ਗੁਆਂਢੀ ਹੋਨ ਵਾ ਕਿਸੇ ਦੇ ਨੌਕਰ ਹੋਨ ਜਦ ਵੇਲਾ ਪਾਨ ਤਦੇਹੀ ਲੜਾਈ ਵਾ ਘਾਤ ਕਰਨ। ਅਜੇਹੀਆਂ ਬਾਤਾਂ ਮੁਸਲਮਾਨਾਂ ਥੀਂ ਬਹੁਤ ਬਨ ਗਈਆਂ ਹਨ, ਇੱਸੇ ਕੁਰਾਨ ਦੇ ਲੇਖਥੀਂ ਹੁਨ ਤਾਂ ਮੁਸਲਮਾਨ ਸਮਝਕੇ ਇਨ੍ਹਾਂ ਕੁਰਾਨਦੀਆਂ ਬੁਰਿਆਈਆਂ ਨੂੰ ਛੱਡਦੇਨ ਤਾਂ ਬਹੁਤ ਚੰਗਾ ਹੈ॥ ੯੭॥

੯੮—ਨਿਸ਼ਚੇ ਪਾਲਨਹਾਰਾ ਤੁਹਾਡਾ ਅੱਲਾਹ ਹੈ ਜਿਸਨੇ ਪੈਦਾ ਕੀਤਾ ਆਸਮਾਨਾਂ ਨੂੰ ਅਰ ਜ਼ਮੀਨ ਨੂੰ ਵਿਚ ਛੀਆਂ ਦਿਨਾਂ ਦੇ,ਫਿਰ ਆਰਾਮ ਪਾਇਆ ਉੱਤੇ ਅਰਸ਼ਦੇ,ਤਦਬੀਰ ਕਰਦਾਹੈ ਕੰਮਦੀ॥ ਮੰ: ੩। ਸਿ: ੧੧। ਸੂ:੧੦। ਆ:੩॥

(ਸਮੀਖਛਕ) ਆਸਮਾਨ ਆਕਾਸ਼ ਇੱਕ ਹੈ ਅਰ ਬਿਨਾ ਬਨਿਆ

ਹੋਇਆ ਅਨਾਦੀ ਹੈ, ਉਸਦਾ ਬਨਾਨਾ ਲਿਖਨ ਥੀਂ ਨਿਸ਼ਚੇ ਹੋਇਆ ਕਿ ਓਹ ਕੁਰਾਨ ਦੇ ਬਨਾਨਵਾਲ਼ਾ ਪਦਾਰਥਵਿਦਿਆ ਨੂੰ ਨਹੀਂ ਜਾਨਦਾ ਸੀ। ਕੀ ਪਰਮੇਸ਼੍ਵਰ ਨੂੰ ਛੀ ਦਿਨ ਤਕ ਬਨਾਨਾ ਪੈਂਦਾ ਹੈ ? ਤਾਂ ਜੋ "ਹੋ ਮੇਰ ਹੁਕਮ ਥੀਂ ਅਰ ਹੋ ਗਿਆ" ਜਦ ਕੁਰਾਨ ਵਿਚ ਅਜੇਹਾ ਲਿਖਿਆ ਹੈ ਤਾਂ ਫੇਰ ਛੀ ਦਿਨ ਕਦੀ ਨਹੀਂ ਲੱਗ ਸੱਕਦੇ, ਏਸ ਲਈ ਛੀ ਦਿਨ ਲਗਨਾ ਝੂਠ ਹੈ। ਜੇ ਓਹ ਵਿਆਪਕ ਹੁੰਦਾ ਤਾਂ ਉੱਪਰ ਆਕਾਸ਼ ਵਿਚ ਕਿਉਂ ਠਹਿਰਦਾ ? ਅਰ ਜਦ ਕੰਮ ਦੀ ਤਦਬੀਰ ਕਰਦਾ ਹੈ ਤਾਂ ਠੀਕ ਤੁਹਾਡਾ ਖ਼ੁਦਾ ਮਨੁਸ਼ ਦੇ ਸਮਾਨ ਹੈ, ਕਿਉਂਕਿ ਜੋ ਸਰਵੱਗ ਹੈ ਓਹ ਬੈਠਾ ਬੈਠਾ ਕੀ ਤਦਬੀਰ ਕਰੇਗਾ। ਏਸ ਥੀਂ ਮਲੂਮ ਹੁੰਦਾ ਹੈ ਕਿ ਈਸ਼੍ਵਰ ਨਾ ਜਾਨਨ ਵਾਲ਼ੇ ਜੰਗਲ਼ੀ ਲੋਗਾਂ ਨੇ ਇਹ ਗ੍ਰੰਥ ਬਨਾਇਆ ਹੋਵੇਗਾ॥ ੮੮॥

੮੯—ਸ਼ਿਖਛਾ ਅਰ ਦਇਆ ਵਾਸਤੇ ਮੁਸਲਮਾਨਾਂ ਦੇ॥ ਮੰਜ਼ਲ ੩। ਸਿ: ੧੧। ਸੂ: ੧੦। ਆ: ੫੫॥

(ਸਮੀਖਛਕ) ਕੀ ਇਹ ਖ਼ੁਦਾ ਮੁਸਲ਼ਮਾਨਾਂ ਦਾ ਹੀ ਹੈ ? ਦੂਜਿਆਂ ਦਾ ਨਹੀਂ ? ਅਰ ਪਖਛਪਾਤੀ ਹੈ ਕਿ ਮੁਸਲਮਾਨਾਂ ਉੱਤੇ ਹੀ ਦਇਆ ਕਰੇ ਹੋਰਨਾਂ ਮਨੁਸ਼ਾਂ ਉੱਤੇ ਨਹੀਂ, ਜੇਕਰ ਮੁਸਲਮਾਨ ਈਮਾਨਦਾਰਾਂ ਨੂੰ ਕਹਿੰਦੇ ਹਨ ਤਾਂ ਉਨ੍ਹਾਂ ਦੇ ਲਈ ਸ਼ਿਖਛਾ ਦੀ ਜ਼ਰੂਰਤ ਹੀ ਨਹੀਂ, ਅਰ ਮੁਸਲਮਾਨਾਂ ਥੀਂ ਭਿੰਨ ਲੋਗਾਂ ਨੂੰ ਉਪਦੇਸ਼ ਨਹੀਂ ਕਰਦਾ ਤਾਂ ਖ਼ੁਦਾ ਦੀ ਵਿਦਿਆ ਹੀ ਵਿਅਰਥ ਹੈ॥੮੯॥

੯੦—ਪਰੀਖਛਾ ਲਵੇ ਤੁਹਾਡੀ ਕੌਨ ਤੁਹਾਡੇ ਵਿਚੋਂ ਹੈਗਾ ਹੈ ਕਰਮਾਂ ਵਿਚ ਜੋ ਕਹੇ ਤੂੰ ਜ਼ਰੂਰ ਉਠਾਏ ਜਾਓਗੇ ਤੁਸੀਂ ਪਿੱਛੇ ਮੌਤ ਦੇ॥ ਮੰ: ੩। ਸਿ: ੧੧। ਸੂ: ੧੧। ਆ: ੭॥

(ਸਮੀਖਛਕ) ਜਦ ਕਰਮਾਂ ਦੀ ਪਰੀਖਛਾ ਕਰਦਾ ਹੈ ਤਾਂ ਸਰਵੱਗ ਹੀ ਨਹੀਂ, ਅਰ ਜੋ ਮੌਤ ਤੋਂ ਪਿਛੋਂ ਉਠਾਂਦਾ ਹੈ ਤਾਂ ਦੌਰਾ ਸਪੁਰਦ ਰੱਖਦਾ ਹੈ, ਅਰ ਅਪਨੇ ਨਿਯਮ ਜੋ ਕਿ ਮਰੇ ਹੋਏ ਨਾ ਜੀਉਨ ਉਸ ਨੂੰ ਤੋੜਦਾ ਹੈ ਇਹ ਤਾਂ ਖ਼ੁਦਾ ਨੂੰ ਵੱਟਾ ਲਗਾਨਾ ਹੈ॥ ੯੦॥

੯੧—ਅਰ ਕਹਿਆ ਗਿਆ ਹੈ ਪ੍ਰਿਥਿਵੀ ਅਪਨਾ ਪਾਨੀ ਨਿਗਲ ਜਾਹ ਅਰ ਹੇ ਆਸਮਾਨ ਬੱਸ ਕਰ ਅਰ ਪਾਨੀ ਸੁਕ ਗਿਆ, ਅਰ ਹੇ ਕੌਮ ਇਹ ਹੈ ਨਿਸ਼ਾਨੀ ਊਠਨੀ ਅੱਲਾਹ ਦੀ ਵਾਸਤੇ ਤੁਹਾਡੇ, ਬੱਸ ਛੱਡ ਦੇਓ ਉਸਨੂੰ ਵਿਚ ਪ੍ਰਿਥਿਵੀ ਅੱਲਾਹ ਦੇ ਖਾਂਦੀ ਫਿਰੇ॥ ਮੰ: ੩। ਸਿ: ੧੧। ਸੂ: ੧੧ ਆ: ੪ ।੬੩॥

(ਸਮੀਖਛਕ) ਕੀ ਮੁੰਡਿਆਂ ਵਾਲੀ ਗੱਲ ਹੈ! ਜ਼ਮੀਨ ਅਰ ਆਸਮਾਨ ਕਦੀ ਗੱਲ ਸੁਨ ਸੱਕਦੇ ਹਨ ? ਵਾਹਜੀ ਵਾਹ! ਖ਼ੁਦਾ ਦੀ ਊਠਨੀ ਭੀ ਹੈ ਤਾਂ ਊਠ ਭੀ ਹੋਵੇਗਾ, ਤਾਂ ਹਾਥੀ, ਘੋੜੇ, ਖੋਤੇ ਆਦੀ ਭੀ ਹੋਨਗੇ, ਅਰ ਖ਼ੁਦਾ ਦਾ ਊਠਨੀ ਨੂੰ ਖੇਤ ਖੁਆਨਾ ਕਿਹੀ ਚੰਗੀ ਬਾਤ ਹੈ ? ਕੀ ਊਠਨੀ ਉੱਤੇ ਚੜ੍ਹਦਾ

ਭੀ ਹੈ ? ਜੇਕਰ ਇਹ ਬਾਤਾਂ ਹਨ ਤਾਂ ਨਵਾਬੀ ਵਰਗੀ ਘਸੜ ਫਸੜ ਖ਼ੁਦਾ ਦੇ ਘਰ ਵਿਚ ਭੀ ਹੋਈ ॥ ੯੧ ॥

੯੨–ਅਰ ਸਦਾ ਰਹਨ ਵਾਲੇ ਵਿਚ ਉਸਦੇ ਜਦ ਤਕ ਕਿ ਰਹਿਨ ਆਸਮਾਨ ਅਰ ਪ੍ਰਿਥਿਵੀ ॥ ਅਰ ਜੋ ਲੋਗ ਸੁਭਾਗੀ ਹੋਏ ਬੱਸ ਸੁਰਗ ਦੇ ਸਦਾ ਰਹਨ ਵਾਲੇ ਹਨ। ਜਦ ਤਕ ਰਹਿਨ ਆਸਮਾਨ ਅਰ ਪ੍ਰਿਥਿਵੀ ॥ ਮੰ: ੩। ਸਿਪਾਰਾ ੧੨। ਸੂਰਤ ੧੧। ਆਯਤ ੧੦੫।੧੦੬ ॥

(ਸਮੀਖਛਕ) ਜਦ ਦੋਜ਼ਖ਼ (ਨਰਕ) ਅਰ ਬਹਿਸ਼ਤ (ਸੁਰਗ) ਵਿਚ ਕਿਆਮਤ ਦੇ ਪਿਛੋਂ ਸਬ ਲੋਗ ਜਾਨਗੇ ਫਿਰ ਆਸਮਾਨ ਅਰ ਪ੍ਰਿਥਿਵੀ ਕਿਸ ਵਾਸਤੇ ਰਹੇਗੀ ? ਅਰ ਜਦ ਦੋਜ਼ਖ਼ ਅਰ ਬਹਿਸ਼ਤ ਦੇ ਰਹਿਨ ਦੀ ਆਸਮਾਨ ਜ਼ਮੀਨ ਦੇ ਰਹਨ ਤਕ ਮੁੱਦਤ ਹੋਈ ਤਾਂ ਸਦਾ ਰਹਨਗੇ ਸੁਰਗ ਵਾ ਨਰਕ ਵਿਚ ਇਹ ਬਾਤ ਝੂਠੀ ਹੋਈ, ਅਜੇਹਾ ਕਥਨ ਅਵਿਦਵਾਨਾਂ ਦਾ ਹੁੰਦਾ ਹੈ ਈਸੁਰ ਵਾ ਵਿਦਵਾਨਾਂ ਦਾ ਨਹੀਂ ॥ ੯੨ ॥

੯੩–ਜਦ ਯੂਸਫ਼ ਨੇ ਅਪਨੇ ਪਿਤਾ ਨੂੰ ਕਹਿਆ ਕਿ ਹੇ ਪਿਤਾ ਮੇਰੇ ਮੈਂ ਨੇ ਇਕ ਸੁਪਨੇ ਵਿਚ ਡਿੱਠਾ ॥ ਮੰਜ਼ਲ ੩। ਸਿਪਾਰਾ ੧੨। ਸੂਰਤ ੧੨। ਆਯਤ ੪ ਥੀਂ ੫੯ ਤਕ ॥

(ਸਮੀਖਛਕ) ਏਸ ਪ੍ਰਕਰਣ ਵਿਚ ਪਿਤਾ ਪੁਤ੍ਰ ਦਾ ਸੰਵਾਦ ਰੂਪ ਕਿੱਸਾ ਕਹਾਨੀ ਭਰੀ ਹੈ, ਏਸ ਲਈ ਕੁਰਾਨ ਈਸੁਰ ਦਾ ਬਨਾਇਆ ਨਹੀਂ ਕਿਸੇ ਮਨੁਸ਼ ਨੇ ਮਨੁਸ਼ਾਂ ਦਾ ਇਤਿਹਾਸ ਲਿਖ ਦਿੱਤਾ ਹੈ ॥ ੯੩ ॥

੯੪–ਅੱਲਾਹ ਓਹ ਹੈ ਕਿ ਜਿਸਨੇ ਖੜਵਾਇਆ ਆਸਮਾਨਾਂ ਨੂੰ ਬਗੈਰ ਥੰਮਾਂ ਦੇ, ਵੇਖਦੇ ਹੋ ਤੁਸੀਂ ਉਸਨੂੰ ਫੇਰ ਠਹਰਾਇਆ ਉੱਪਰ ਅਰਸ਼ ਦੇ, ਆਗਿਆ ਮੰਨਨ ਵਾਲਾ ਕੀਤਾ ਸੂਰਜ ਅਰ ਚੰਦ੍ਰਮਾ ਨੇ ਅਰ ਓਹੋ ਹੈ ਜਿਸਨੇ ਵਿਛਾਇਆ ਪ੍ਰਿਥਿਵੀ ਨੂੰ। ਉਤਾਰਿਆ ਆਸਮਾਨ ਉੱਤੋਂ ਪਾਨੀ, ਬੱਸ ਵਗਪਏ ਨਾਲੇ ਨਾਲ ਅੰਦਾਜ਼ੇ ਅਪਨੇ ਦੇ। ਅੱਲਾਹ ਖੋਲਦਾ ਹੈ ਭੋਜਨ ਨੂੰ ਵਾਸਤੇ ਜਿਸਦੇ ਚਾਹੇ ਅਰ ਤੰਗ ਕਰਦਾ ਹੈ ॥ ਮੰਜ਼ਲ ੩। ਸਿਪਾਰਾ ੧੩। ਸੂਰਤ ੧੩। ਆਯਤ ੨।੩।੧੭।੨੬ ॥

(ਸਮੀਖਛਕ) ਮੁਸਲਮਾਨਾਂ ਦਾ ਖ਼ੁਦਾ ਪਦਾਰਥ ਵਿਦਿਆ ਕੁਝ ਭੀ ਨਹੀਂ ਜਾਨਦਾ ਸੀ, ਜੇ ਜਾਨਦਾ ਤਾਂ ਭਾਰਾ ਨਾ ਹਨ ਕਰਕੇ ਆਸਮਾਨ ਨੂੰ ਥੰਮ ਲਗਾਨ ਦੀ ਕਥਾ ਕਹਾਨੀ ਕੁਝ ਭੀ ਨਾ ਲਿਖਦਾ, ਜੇਕਰ ਖ਼ੁਦਾ ਅਰਸ਼ਰੂਪੀ ਇਕ ਥਾਂ ਵਿਚ ਰਹਿੰਦਾ ਹੈ ਤਾਂ ਓਹ ਸਰਵਸ਼ਕਤੀਮਾਨ ਅਰ ਸਰਵਵਿਆਪਕ ਨਹੀਂ ਹੋ ਸਕਦਾ। ਅਰ ਜੋ ਖ਼ੁਦਾ ਬੱਦਲਾਂ ਦੀ ਵਿਦਿਆ ਜਾਨਦਾ ਤਾਂ ਆਕਾਸ਼ ਥੀਂ ਪਾਨੀ ਉਤਾਰਿਆ ਲਿਖਿਆ ਫੇਰ ਇਹ ਕਿਉਂ ਨਾ ਲਿਖਿਆ ਕਿ ਜ਼ਮੀਨ ਤੋਂ ਪਾਨੀ ਉੱਪਰ ਚੜ੍ਹਾਇਆ ? ਏਸ ਥੀਂ ਨਿਸ਼ਚੇ ਹੋਇਆ ਕਿ ਕੁਰਾਨ ਦਾ

ਬਨਾਨ ਵਾਲਾ ਬਦਲਾਂ ਦੀ ਵਿਦਿਆ ਨੂੰ ਭੀ ਨਹੀਂ ਜਾਨਦਾ ਸੀ। ਅਰ ਜੇ ਬਗੈਰ ਅੱਛੇ ਬੁਰੇ ਕੰਮਾਂ ਦੇ ਸੁਖ ਦੁਖ ਦਿੰਦਾ ਹੈ ਤਾਂ ਪਖਛਪਾਤੀ ਅਨਿਆਯ-ਕਾਰੀ ਨਿਰਅਖਛਰ ਭੱਟ ਹੇ ॥ ੯੪ ॥

੯੫–ਕਹੋ ਨਿਸ਼ਚੇ ਅੱਲਾਹ ਗੁਮਰਾਹ ਕਰਦਾ ਹੈ, ਜਿਸ ਨੂੰ ਚਾਹੁੰਦਾ ਹੈ ਮਾਰਗ ਵਿਖਾਂਦਾ ਹੈ, ਤਰਫ਼ ਅਪਨੀ ਉਸ ਮਨੁਸ਼ ਨੂੰ ਲਗਾਂਦਾ ਹੈ ॥ ਮੰ: ੩ ॥ ਸਿਪਾਰਾ ੧੩। ਸੂਰਤ ੧੩। ਆਯਤ ੨੭ ॥

(ਸਮੀਖਛਕ) ਜਦ ਅੱਲਾਹ ਗੁਮਰਾਹ ਕਰਦਾ ਹੈ ਤਾਂ ਖ਼ੁਦਾ ਅਰਸ਼ੈਤਾਨ ਵਿਚ ਕੀ ਫਰਕ ਹੋਇਆ? ਜਦ ਕਿ ਸ਼ੈਤਾਨ ਦੂਜਿਆਂ ਨੂੰ ਗੁਮਰਾਹ ਅਰਥਾਤ ਬਹਕਾਨ ਕਰਕੇ ਬੁਰਾ ਕਹਾਂਦਾ ਹੈ ਤਦ ਖ਼ੁਦਾ ਭੀ ਓਹੋ ਜਿਹਾ ਹੀ ਕੰਮ ਕਰਨ ਨਾਲ ਬੁਰਾ ਸ਼ੈਤਾਨ ਕਿਉਂ ਨਹੀਂ? ਅਰ ਬਹਕਾਨਦੇ ਪਾਪ ਕਰਕੇ ਨਰਕਗਾਮੀ ਕਿਉਂ ਨਹੀਂ ਹੋਨਾ ਚਾਹੀਏ? ॥ ੯੫ ॥

੯੬–ਜਿਸ ਤਰਾਂ ਉਤਾਰਿਆ ਅਸਾਂਨੇ ਏਸ ਕੁਰਾਨ ਨੂੰ ਅਰਬੀ ਜੋ ਪਖਛ ਕਰੇਗਾ ਤੂੰ ਉਨਾਂ ਦੀ ਇੱਛਿਆ ਦਾ ਪਿੱਛੇ ਏਸਦੀ ਆਈ ਤੇਰੇ ਕੋਲ ਵਿਦਿਆ ਥੀਂ। ਬੱਸ ਬਿਨਾ ਏਸਦੇ ਨਹੀਂ ਕਿ ਉਪਰ ਤੇਰੇ ਸਨੇਹਾ ਪੁਚਾਨਾ ਹੈ ਅਰ ਉੱਪਰ ਸਾਡੇ ਹੈ ਹਿਸਾਬ ਲੈਨਾ॥ ਮੰਜਲ ੩। ਸਿਪਾਰਾ ੧੩। ਸੂਰਤ ੧੩। ਆਯਤ ੩੭। ੪੦ ॥

(ਸਮੀਖਛਕ) ਕੁਰਾਨ ਕਿਹੜੇ ਪਾਸਿਓਂ ਉਤਾਰਿਆ? ਕੀ ਖ਼ੁਦਾ ਉੱਪਰ ਰਹਿੰਦਾ ਹੈ? ਜੇ ਇਹ ਬਾਤ ਸੱਚੀ ਹੈ ਤਾਂ ਓਹ ਇਕਦੇਸ਼ੀ ਹੋਨ ਕਰਕੇ ਈਸ਼ੂਰ ਹੀ ਨਹੀਂ ਹੋਸਕਦਾ, ਕਿਉਂਕਿ ਈਸ਼ੂਰ ਸਬ ਠਕਾਨੇ ਇਕੋਜਿਹਾ ਵਿਆਪਕ ਹੈ ਸਨੇਹਾ ਪੁਚਾਨਾ ਹਲਕਾਰੇ ਦਾ ਕੰਮ ਹੈ, ਅਰ ਹਲਕਾਰੇ ਦੀ ਜ਼ਰੂਰਤ ਉੱਸੇ ਨੂੰ ਹੁੰਦੀ ਹੈ ਮਨੁਸ਼ ਦੀ ਨਿਆਈਂ ਇਕ ਦੇਸ਼ੀ ਹੋਵੇ, ਅਰ ਹਿਸਾਬ ਲੈਨਾ ਦੇਨਾ ਭੀ ਮਨੁਸ਼ ਦਾ ਕੰਮ ਹੈ ਈਸ਼ੂਰ ਦਾ ਨਹੀਂ, ਕਿਉਂਕਿ ਓਹ ਸਰਵੱਗ ਹੈ ਇਹ ਨਿਸ਼ਚੇ ਹੁੰਦਾ ਹੈ ਕਿ ਕਿਸੇ ਅਲਪੱਗ ਮਨੁਸ਼ ਦਾ ਬਨਾਇਆ ਕੁਰਾਨ ਹੈ ॥ ੯੬ ॥

੯੭–ਅਰ ਕੀਤਾ ਸੂਰਯ ਚੰਦ੍ਰਮਾ ਨੂੰ ਸਦਾ ਫਿਰਨ ਵਾਲੇ। ਨਿਸ਼ਚੇ ਆਦਮੀ ਜ਼ਰੂਰ ਅਨਿਆਯ ਅਰ ਪਾਪ ਕਰਨ ਵਾਲਾ ਹੈ॥ ਮੰ० ੩। ਸਿ० ੧੩। ਸੂ० ੧੪। ਆ० ੩੩। ੩੪॥

(ਸਮੀਖਛਕ) ਕੀ ਚੰਦ੍ਰਮਾ, ਸੂਰਯ ਸਦਾ ਫਿਰਦੇ, ਅਰ ਜ਼ਮੀਨ ਨਹੀਂ ਫਿਰਦੀ? ਜੇ ਜ਼ਮੀਨ ਨਾ ਫਿਰੇ ਤਾਂ ਕਈਆਂ ਵਰ੍ਹਿਆਂ ਦਾ ਦਿਨ ਰਾਤ ਹੋਵੇ। ਅਰ ਜੋ ਮਨੁਸ਼ ਨਿਸ਼ਚੇ ਅਨਿਆਯ ਅਰ ਪਾਪ ਕਰਨਵਾਲਾ ਹੈ ਤਾਂ ਕੁਰਾਨ ਦੀ ਸ਼ਿਖਛਾ ਕਰਨੀ ਵਿਅਰਥ ਹੈ, ਕਿਉਂਕਿ ਜਿਨ੍ਹਾਂਦਾ ਸੁਭਾਵ ਪਾਪ ਹੀ ਕਰਨ ਦਾ ਹੈ ਤਾਂ ਉਨ੍ਹਾਂ ਵਿਚ ਪੁੰਨਆਤਮਾ ਕਦੀ ਨਾ ਹੋਵੇਗਾ, ਅਰ ਸੰਸਾਰ ਵਿਚ ਪੁੰਨਆਤਮਾ ਅਰ ਪਾਪੀ ਸਦਾ ਦਿੱਸਦੇ ਹਨ, ਏਸਲਈ ਅਜੇਹੀ ਬਾਤ

ਈਸ਼੍ਵਰਕ੍ਰਿਤ ਗ੍ਰੰਥ ਦੀ ਨਹੀਂ ਹੋ ਸੱਕਦੀ ॥ ੯੭ ॥

੯੮–ਬੱਸ ਠੀਕ ਕਰਾਂ ਮੈਂ ਉਸਨੂੰ ਅਰ ਫੂਕ ਦੇਵਾਂ ਵਿਚ ਉਸਦੇ ਰੂਹ ਅਪਨੀ ਧੀਂ, ਬੱਸ ਡਿੱਗ ਪੌ ਵਾਸਤੇ ਉਸਦੇ ਸਜਦੇ ਕਰਦੇ ਹੋਏ। ਕਹਿਆ ਹੇ ਰੱਬ ਮੇਰੇ ਇਸ ਕਾਰਨ ਕਿ ਗੁਮਰਾਹ ਕੀਤਾ ਤੈਂ ਮੈਨੂੰ, ਜ਼ਰੂਰ ਸ਼ੋਭਾ ਦੇਵਾਂਗਾ ਮੈਂ ਵਾਸਤੇ ਉਨ੍ਹਾਂ ਦੇ ਵਿਚ ਪ੍ਰਿਥਿਵੀ ਦੇ, ਅਰ ਗੁਮਰਾਹ ਕਰਾਂਗਾ ॥ ਮੰ: ੩। ਸਿ: ੧੪। ਸੂ: ੧੫। ਆ੦ ੨੯ ਥੀਂ ੪੬ ਤਕ ॥

(ਸਮੀਖਛਕ) ਜੇ ਖ਼ੁਦਾ ਨੇ ਅਪਨੀ ਰੂਹ ਆਦਮ ਸਾਹਿਬ ਵਿਚ ਪਾਈ ਤਾਂ ਓਹ ਭੀ ਖ਼ੁਦਾ ਹੋਇਆ, ਅਰ ਜੋ ਓਹ ਖ਼ੁਦਾ ਨਾ ਸੀ ਤਾਂ ਸਜਦਾ ਅਰਥਾਤ ਨਮਸਕਾਰ ਆਦੀ ਭਗਤੀ ਕਰਨ ਵਿਚ ਅਪਨਾ ਸ਼ਰੀਕ ਕਿਉਂ ਕੀਤਾ? ਜਦ ਸ਼ੈਤਾਨ ਨੂੰ ਗੁਮਰਾਹ ਕਰਨ ਵਾਲਾ ਖ਼ੁਦਾ ਹੀ ਹੈ ਤਾਂ ਓਹ ਸ਼ੈਤਾਨ ਦਾ ਭੀ ਸ਼ੈਤਾਨ ਵੱਡਾ ਭਰਾ ਗੁਰੂ ਕਿਉਂ ਨਹੀਂ? ਕਿਉਂਕਿ ਤੁਸੀਂ ਲੋਗ ਬਹਕਾਨ ਵਾਲੇ ਨੂੰ ਸ਼ੈਤਾਨ ਮੰਨਦੇ ਹੋ ਤਾਂ ਖ਼ੁਦਾ ਨੇ ਭੀ ਸ਼ੈਤਾਨ ਨੂੰ ਬਹਕਾਇਆ, ਅਰ ਪ੍ਰਤਖਛ ਸ਼ੈਤਾਨ ਨੇ ਕਹਿਆ ਕਿ ਮੈਂ ਬਹਕਾਵਾਂਗਾ ਫੇਰ ਭੀ ਉਸਨੂੰ ਦੰਡ ਦੇਕੇ ਕੈਦ ਕਿਉਂ ਨਾ ਕੀਤਾ? ਅਰ ਮਾਰ ਕਿਉਂ ਨਾ ਸੁੱਟਿਆ? । ੯੮ ॥

੯੯–ਅਰ ਨਿਸ਼ਚੇ ਭੇਜੇ ਅਸਾਂ ਨੇ ਵਿਚ ਹਰ ਉੱਮਤ ਦੇ ਪੈਗੰਬਰ। ਜਦ ਚਾਹਨੇ ਹਾਂ ਅਸੀਂ ਉਸਨੂੰ ਇਹ ਕਹਨੇ ਹਾਂ ਅਸੀਂ ਉਸਨੂੰ ਹੋ ਬੱਸ ਹੋ ਜਾਂਦੀ ਹੈ। ਮੰ: ੩। ਸਿ: ੧੪। ਸੂ: ੧੬। ਆ: ੩੫। ੩੯ ॥

(ਸਮੀਖਛਕ) ਜੇ ਸਬ ਕੌਮਾਂ ਉੱਤੇ ਪੈਗੰਬਰ ਭੇਜੇ ਹਨ ਤਾਂ ਸਬ ਲੋਗ ਜਿਹੜੇ ਕਿ ਪੈਗੰਬਰ ਦੀ ਸਲਾਹ ਉੱਤੇ ਚਲਦੇ ਹਨ ਓਹ ਕਾਫਰ ਕਿਉਂ? ਕੀ ਦੂਜੇ ਪੈਗੰਬਰ ਦਾ ਮਾਨ ਨਹੀਂ ਬਿਨਾ ਤੁਹਾਡੇ ਪੈਗੰਬਰ ਦੇ, ਇਹ ਸਰਵਥਾ ਪਖਛਪਾਤ ਦੀ ਬਾਤ ਹੈ, ਜੇ ਸਬ ਦੇਸ਼ਾਂ ਵਿਚ ਪੈਗੰਬਰ ਭੇਜੇ ਤਾਂ ਆਰਯਾਵਰਤ ਵਿਚ ਕਿਹੜਾ ਭੇਜਿਆ? ਇਸ ਲਈ ਇਹ ਬਾਤ ਮੰਨਨ ਜੋਗ ਨਹੀਂ। ਜਦ ਖ਼ੁਦਾ ਚਾਹੁੰਦਾ ਹੈ ਅਰ ਕਹਿੰਦਾ ਹੈ ਕਿ ਜ਼ਮੀਨ ਹੋ ਜਾ ਓਹ ਜੜ ਕਦੀ ਨਹੀਂ ਸੁਨ ਸੱਕਦੀ, ਖ਼ੁਦਾ ਦਾ ਹੁਕਮ ਕੀਕਨ ਬਨ ਸੱਕੇਗਾ? ਅਰ ਬਿਨਾ ਖ਼ੁਦਾ ਦੇ ਦੂਜੀ ਚੀਜ਼ ਨਹੀਂ ਮੰਨਦੇ ਤਾਂ ਸੁਨਿਆਂ ਕਿਸ ਨੇ? ਅਰ ਹੋ ਕਿਹੜਾ ਗਿਆ? ਇਹ ਸਬ ਅਵਿਦਿਆ ਦੀਆਂ ਬਾਤਾਂ ਹਨ, ਅਜੇਹੀਆਂ ਬਾਤਾਂ ਨੂੰ ਅਜਾਨ ਲੋਗ ਮੰਨ ਲੈਂਦੇ ਹਨ ॥ ੯੯ ॥

੧੦੦–ਅਰ ਨਿਯਤ ਕਰਦੇ ਹਨ ਵਾਸਤੇ ਅੱਲਾਹ ਦੇ ਬੇਟੀਆਂ, ਪਵਿੱਤ੍ਰਤਾ ਹੈ ਉਸ ਨੂੰ ਅਰ ਵਾਸਤੇ ਉਨ੍ਹਾਂ ਦੇ ਹਨ ਜੋ ਕੁਝ ਚਾਹੁਨ। ਕਸਮ ਅੱਲਾਹ ਦੀ ਜ਼ਰੂਰ ਭੇਜੇ ਅਸਾਂ ਨੇ ਪੈਗੰਬਰ ॥ ਮੰ: ੩। ਸਿ: ੧੪। ਸੂ: ੧੬। ਆਯਤ ੫੬। ੬੨ ॥

(ਸਮੀਖਛਕ) ਅੱਲਾਹ ਧੀਆਂ ਨਾਲ ਕੀ ਕਰੇਗਾ? ਧੀਆਂ ਤਾਂ ਕਿਸੇ

ਮਨੁਸ਼ ਨੂੰ ਚਾਹੀਏ, ਕਿਉਂ ਬੇਟੇ ਨਿਯਤ ਨਹੀਂ ਕੀਤੇ ਜਾਂਦੇ ? ਅਰ ਧੀਆਂ ਨੀਯਤ ਕੀਤੀਆਂ ਜਾਂਦੀਆਂ ਹਨ, ਏਸਦਾ ਕੀ ਕਾਰਣ ਹੈ ? ਦੱਸੋ ਕਸਮ ਖਾਨਾ ਝੂਠਿਆਂ ਦਾ ਕੰਮ ਹੈ ਖ਼ੁਦਾ ਦੀ ਬਾਤ ਨਹੀਂ, ਕਿਉਂਕਿ ਬਹੁਤ ਕਰਕੇ ਸੰਸਾਰ ਵਿਚ ਅਜੇਹਾ ਵੇਖਨ ਵਿਚ ਆਉਂਦਾ ਹੈ ਕਿ ਜੇਹੜਾ ਝੂਠਾ ਹੁੰਦਾ ਹੈ ਉਹੋ ਸਹੁੰ ਖਾਂਦਾ ਹੈ ਸੱਚਾ ਸਹੁੰ ਕਿਉਂ ਖਾਵੇ?॥ ੧੦੦॥

੧੦੧–ਇਹ ਲੋਗ ਓਹ ਹਨ ਕਿ ਮੋਹਰ ਰੱਖੀ ਅੱਲਾਹ ਨੇ ਉੱਪਰ ਦਿਲ ਉਨ੍ਹਾਂ ਦੇ ਅਰ ਕੰਨਾਂ ਉਨ੍ਹਾਂ ਦੇ ਅਰ ਅੱਖਾਂ ਉਨ੍ਹਾਂ ਦੀਆਂ ਦੇ ਅਰ ਇਹ ਲੋਗ ਓਹ ਹਨ ਬੇਖ਼ਬਰ॥ ਅਰ ਪੂਰਾ ਦਿੱਤਾ ਜਾਵੇਗਾ ਹਰ ਜੀਵ ਨੂੰ ਜੋ ਕੁਝ ਕੀਤਾ ਹੈ ਅਰ ਓਹ ਅਨਿਆਯ ਨਾ ਕੀਤੇ ਜਾਨਗੇ॥ ਮੰ: ੩। ਸਿ: ੧੪। ਸੂ: ੧੬। ਆਯਤ ੧੧੫। ੧੧੮॥

(ਸਮੀਖਛਕ) ਜਦ ਖ਼ੁਦਾ ਹੀ ਨੇ ਮੋਹਰ ਲਗਾ ਦਿੱਤੀ ਤਾਂ ਓਹ ਵਿਚਾਰੇ ਬਗੈਰ ਅਪਰਾਧ ਮਾਰੇ ਗਏ, ਕਿਉਂਕਿ ਉਨ੍ਹਾਂ ਨੂੰ ਪਰਾਧੀਨ ਕਰ ਦਿੱਤਾ, ਇਹ ਕਿੰਨਾ ਵੱਡਾ ਅਪਰਾਧ ਹੈ ? ਅਰ ਫੇਰ ਕਹਿੰਦੇ ਹਨ ਕਿ ਜਿਸ ਨੇ ਜਿੰਨਾ ਕੀਤਾ ਹੈ ਉੱਨਾ ਹੀ ਉਸ ਨੂੰ ਦਿਤਾ ਜਾਵੇਗਾ ਘਟ ਵੱਧ ਨਹੀਂ, ਭਲਾ ਉਨ੍ਹਾਂ ਨੇ ਸੁਤੰਤ੍ਰਤਾ ਨਾਲ ਪਾਪ ਕੀਤੇ ਹੀ ਨਹੀਂ ਕਿੰਤੂ ਖ਼ੁਦਾ ਦੇ ਕਰਾਨ ਨਾਲ ਕੀਤੇ, ਫੇਰ ਉਨ੍ਹਾਂਦਾ ਅਪਰਾਧ ਹੀ ਨਾ ਹੋਇਆ, ਉਨ੍ਹਾਂ ਨੂੰ ਫਲ ਨਾ ਮਿਲਨਾ ਚਾਹੀਏ, ਏਸਦਾ ਫਲ ਖ਼ੁਦਾ ਨੂੰ ਮਿਲਨਾ ਉਚਿਤ ਹੈ। ਅਰ ਜੇ ਖਿਮਾ ਕੀਤੀ ਜਾਂਦੀ ਹੈ, ਤਾਂ ਨਿਆਯ ਉਡ ਜਾਂਦਾ ਹੈ। ਅਜੇਹਾ ਹਨੇਰਖਾਤਾ ਈਸ਼੍ਵਰਦਾ ਕਦੀ ਨਹੀਂ ਹੋ ਸਕਦਾ, ਕਿੰਤੂ ਨਿਰਬੁੱਧ ਮੁੰਡਿਆਂ ਦਾ ਹੁੰਦਾ ਹੈ॥ ੧੦੧॥

੧੦੨—ਅਰ ਕੀਤਾ ਅਸਾਂਨੇ ਦੋਜ਼ਖ਼ ਨੂੰ ਵਾਸਤੇ ਕਾਫਰਾਂ ਦੇ ਘੇਰਨਵਾਲਾ ਸਥਾਨ॥ ਅਰ ਹਰ ਆਦਮੀ ਨੂੰ ਲਗਾ ਦਿੱਤਾ ਅਸਾਂਨੇ ਉਸਨੂੰ ਅਹਮਾਲਨਾਮਾ (ਕਰਮਪਤ੍ਰ) ਉਸਦਾ ਵਿਚ ਗਰਦਨ ਉਸਦੀਦੇ, ਅਰ ਕੱਢਾਂਗੇ ਵਾਸਤੇ ਉਸਦੇ ਦਿਨ ਕਿਆਮਤ ਦੇ ਇੱਕ ਕਿਤਾਬ ਕਿ ਵੇਖੇਗਾ ਉਸਨੂੰ ਖੁਲ੍ਹੀ ਹੋਈ॥ ਅਰ ਬਹੁਤ ਮਾਰੇ ਅਸਾਂਨੇ ਕਰਨੂਨ ਥੀਂ ਪਿੱਛੇ ਨੂਹਦੇ॥ ਮੰ: ੪। ਸਿ: ੧੫। ਸੂ: ੧੭। ਆ: ੭। ੧੨। ੧੬॥

(ਸਮੀਖਛਕ) ਜੇਕਰ ਕਾਫ਼ਰ ਉਹਾਹੀ ਹਨ ਕਿ ਜਿਹੜੇ ਕੁਰਾਨ, ਪੈਗੰਬਰ, ਅਰ ਕੁਰਾਨਦੇ ਕਹੇ ਖ਼ੁਦਾ, ਸੱਤਵੇਂ ਆਸਮਾਨ ਅਰ ਨਿਮਾਜ਼ਆਦੀਨੂੰ ਨਾ ਮੰਨਨ, ਅਰ ਉਨ੍ਹਾਂਦੇ ਲਈ ਦੋਜ਼ਖ਼ ਹੋਵੇ ਤਾਂ ਇਹ ਬਾਤ ਨਿਰੇ ਪਖਛਪਾਤ ਦੀ ਠਹਰੇ, ਕ੍ਯੋਂਕਿ ਕੁਰਾਨਹੀ ਦੇ ਮੰਨਨਵਾਲੇ ਸਭ ਚੰਗੇ ਅਰ ਹੋਰ ਦੇ ਮੰਨਨਵਾਲੇ ਸਭ ਬੁਰੇ ਕਦੀ ਹੋਸੱਕਦੇਹਨ ? ਇਹ ਵੱਡੀ ਬਾਲਪਨੇਦੀ ਗੱਲਹੈ ਕਿ ਹਰਇਕਦੀ ਗਰਦਨ ਵਿਚ ਕਰਮ ਪੁਸਤਕ, ਅਸੀਂ ਤਾਂ ਕਿਸੇ ਇਕ ਦੀ ਗਰਦਨ ਵਿਚ ਨਹੀਂ ਵੇਖਦੇ। ਜੇਕਰ ਏਸਦਾ ਪ੍ਰਯੋਜਨ ਕਰਮਾਂ ਦਾ ਫਲ ਦੇਨਾ ਹੈ ਤਾਂ ਫੇਰ ਮਨੁਸ਼ਾਂ ਦੇ ਦਿਲਾਂ

ਅੱਖਾਂ ਆਦੀ ਉੱਤੇ ਮੋਹਰ ਰੱਖਣਾ ਅਰ ਪਾਪਾਂ ਦਾ ਖਛਮਾ ਕਰਨਾ ਕੀ ਖੇਡ ਮਚਾਈ ਹੈ ? ਕਿਆਮਤ ਦੀ ਰਾਤ ਨੂੰ ਕਿਤਾਬ ਕੱਢੇਗਾ ਤਾਂ ਖ਼ੁਦਾ ਅਰ ਅੱਜ ਕੱਲ ਓਹ ਕਿਤਾਬ ਕਿੱਥੇ ਹੈ ? ਕੀ ਸ਼ਾਹੂਕਾਰ ਦੀ ਵਹੀ ਦੀ ਨਿਆਈਂ ਲਿਖਦਾ ਰਹਿੰਦਾ ਹੈ ? ਏੱਥੇ ਇਹ ਵਿਚਾਰਨਾ ਚਾਹੀਏ ਕਿ ਜੇ ਪਹਲਾਂ ਜਨਮ ਨਹੀਂ ਤਾਂ ਜੀਵਾਂ ਦੇ ਕਰਮ ਹੀ ਨਹੀਂ ਹੋ ਸਕਦੇ ਤਾਂ ਫੇਰ ਕਰਮ ਦੀ ਰੇਖਾ ਕੀ ਲਿਖੀ ? ਅਰ ਜੇ ਬਿਨਾ ਕਰਮਾਂ ਦੇ ਲਿਖਿਆ ਤਾਂ ਉਨਾਂ ਉੱਤੇ ਅਨਿਆਯ ਕੀਤਾ, ਕਿਉਂਕਿ ਬਿਨਾ ਚੰਗੇ ਬੁਰੇ ਕਰਮਾਂ ਦੇ ਉਨਾਂ ਨੂੰ ਦੁਖ ਸੁਖ ਕਿਉਂ ਦਿੱਤਾ ? ਜੇ ਕਹੋ ਕਿ ਖ਼ੁਦਾ ਦੀ ਮਰਜ਼ੀ ਤਾਂ ਭੀ ਉਸ ਨੇ ਅਨਿਆਯ ਕੀਤਾ। ਅਨਿਆਯ ਉੱਸੇ ਨੂੰ ਕਹਿੰਦੇ ਹਨ ਕਿ ਬਗੈਰ ਬੁਰੇ ਭਲੇ ਕਰਮ ਕੀਤੇ ਦੁਖ ਸੁਖ ਰੂਪੀ ਫਲ ਘੱਟ ਵੱਧ ਦੇਣਾ ਅਰ ਉਸ ਵੇਲੇ ਖ਼ੁਦਾ ਹੀ ਕਿਤਾਬ ਪੜ੍ਹੇਗਾ ਵਾ ਕੋਈ ਸਰਿਸ਼ਤੇਦਾਰ ਸੁਨਾਵੇਗਾ ? ਜੇ ਖ਼ੁਦਾ ਨੇ ਹੀ ਦੀਰਘ ਕਾਲ ਸੰਬੰਧੀ ਜੀਵਾਂ ਨੂੰ ਬਿਨਾ ਅਪਰਾਧ ਮਾਰਿਆ ਤਾਂ ਓਹ ਅਨਿਆਯਕਾਰੀ ਹੋਗਿਆ, ਜੋ ਅਨਿਆਯਕਾਰੀ ਹੁੰਦਾ ਹੈ ਓਹ ਖ਼ੁਦਾ ਹੀ ਨਹੀਂ ਹੋ ਸਕਦਾ ॥੧੦੨॥

੧੦੩—ਅਰ ਦਿੱਤਾ ਅਸਾਂ ਨੇ ਸਮੂੰਦ੍ਰ ਨੂੰ ਊਠਨੀ ਪ੍ਰਮਾਣ ਅਰ ਬਹਕਾ ਜਿਸ ਨੂੰ ਬਹਕਾ ਸਕੇ। ਜਿਸ ਦਿਨ ਬੁਲਾਵਾਂਗੇ ਅਸੀਂ ਸਬ ਲੋਗਾਂ ਨੂੰ ਨਾਲ ਪੇਸ਼ਵਾ ਉਨਾਂ ਦੇ ਬੱਸ ਜੋ ਕੋਈ ਦਿੱਤਾ ਗਿਆ ਅਹਮਾਲਨਾਮਾ ਉਸਦਾ ਵਿਚ ਸੱਜੇ ਹੱਥ ਉਸਦੇ ਦੇ ॥ ਮੰ: ੪। ਸਿਪਾਰਾ ੧੫। ਸੂਰਤ ੧੭। ਆਯਤ ੫੭। ੬੨। ੬੯ ॥

(ਸਮੀਖਛਕ) ਵਾਹ ਜੀ ! ਜਿੰਨੀਆਂ ਖ਼ੁਦਾ ਦੀਆਂ ਆਸ਼ਚਰਯ ਵਾਲੀਆਂ ਨਿਸ਼ਾਨੀਆਂ ਹਨ ਉਨਾਂ ਵਿਚੋਂ ਇਕ ਊਠਨੀ ਭੀ ਖ਼ੁਦਾ ਦੇ ਹੋਨ ਵਿਚ ਪ੍ਰਮਾਣ ਅਥਵਾ ਪਰੀਖਛਾ ਵਿਚ ਸਾਧਕ ਹੈ ? ਜੇਕਰ ਖ਼ੁਦਾ ਨੇ ਸ਼ੈਤਾਨ ਨੂੰ ਬਹਕਾਨ ਦਾ ਹੁਕਮ ਦਿੱਤਾ ਤਾਂ ਖ਼ੁਦਾ ਹੀ ਸ਼ੈਤਾਨ ਦਾ ਸਰਦਾਰ ਅਰ ਸਬ ਪਾਪ ਕਰਾਨ ਵਾਲਾ ਠਹਰਿਆ, ਅਜੇਹੇ ਨੂੰ ਖ਼ੁਦਾ ਕਹਨਾ ਨਿਰੀ ਕਮਸਮਝੀ ਦੀ ਬਾਤ ਹੈ, ਜਦ ਕਿਆਮਤ ਅਰਥਾਤ ਪਰਲੋ ਵਿਚ ਨਿਆਯ ਕਰਨ ਕਰਾਨ ਦੇ ਲਈ ਪੈਗੰਬਰ ਅਰ ਉਨਾਂ ਦੇ ਉਪਦੇਸ਼ ਮੰਨਨ ਵਾਲਿਆਂ ਨੂੰ ਖ਼ੁਦਾ ਬੁਲਾਵੇਗਾ ਤਾਂ ਜਦ ਤਕ ਪਰਲੋ ਨਾ ਹੋਵੇਗੀ ਤਦ ਤਕ ਸਬ ਦੌਰੇ ਸਪੁਰਦ ਰਹਨਗੇ, ਅਰ ਦੌਰਾ ਸਪੁਰਦ ਸਬਨੂੰ ਦੁਖਦਾਇਕ ਹੈ, ਜਦ ਤਕ ਨਿਆਯ ਨਾ ਕੀਤਾ ਜਾਵੇ। ਏਸ ਲਈ ਜਲਦੀ ਨਿਆਯ ਕਰਨਾ ਨਿਆਯਾਧੀਸ਼ ਦਾ ਉੱਤਮ ਕੰਮ ਹੈ, ਇਹ ਤਾਂ ਪੋਪਾਂ ਬਾਈ ਦਾ ਨਿਆਯ ਠਹਰਿਆ। ਜੀਕਨ ਕੋਈ ਨਿਆਯਾਧੀਸ਼ ਕਹਨ ਕਿ ਜਦ ਤਕ ਪੰਜਾਹ ਵਰ੍ਹੇਆਂ ਤਕ ਦੇ ਚੋਰ ਅਰ ਸਾਹੂਕਾਰ ਇਕੱਠੇ ਨਾ ਹੋਨ ਤਦ ਤਕ ਉਨਾਂ ਨੂੰ ਦੰਡ ਵਾ ਪ੍ਰਤਿਸ਼ਠਾ ਨਾ ਕਰਨੀ ਚਾਹੀਏ, ਊਕਨ ਹੀ ਇਹ ਹੋਇਆ ਕਿ ਇਕ ਤਾਂ ਪੰਜਾਹ ਵਰ੍ਹੇਆਂ ਤਕ ਦੌਰਾ ਸਪੁਰਦ ਰਹਿਆ ਅਰ ਇਕ ਅੱਜ ਹੀ ਪਕੜਿਆ ਗਿਆ ਅਜੇਹਾ ਨਿਆਯ ਦਾ ਕੰਮ ਨਹੀਂ ਹੋਸਕਦਾ,

ਨਿਆਯ ਦੇ ਵਾਸਤੇ ਤਾਂ ਵੇਦ ਅਰ ਮਨੁਸਮ੍ਰਿਤੀ ਦੇਖੋ ਜਿਸ ਵਿਚ ਖਛਣ ਮਾਤ੍ਰ ਭੀ ਢਿੱਲ ਨਹੀਂ ਪੈਂਦੀ ਅਰ ਅਪਨੇ ਅਪਨੇ ਕਰਮ ਅਨੁਸਾਰ ਦੰਡ ਵਾ ਪ੍ਰਤਿਸ਼ਠਾ ਸਦਾ ਪਾਂਦੇ ਰਹਿੰਦੇ ਹਨ, ਦੂਜਾ ਪੈਗੰਬਰਾਂ ਨੂੰ ਉਗਾਹ ਦੇ ਤੁੱਲ ਰਖਨ ਨਾਲ ਈਸ਼੍ਵਰ ਦੀ ਸਰਵੱਗਤਾ ਦੀ ਹਾਨੀ ਹੈ । ਭਲਾ ਅਜੇਹਾ ਪੁਸਤਕ ਈਸ਼੍ਵਰਕ੍ਰਿਤ ਅਰ ਅਜੇਹੇ ਪੁਸਤਕ ਦਾ ਉਪਦੇਸ਼ ਕਰਨ ਵਾਲਾ ਈਸ਼੍ਵਰ ਕਦੀ ਹੋ ਸਕਦਾ ਹੈ ? ਕਦੀ ਨਹੀਂ ॥ ੧੦੩ ॥

੧੦੪–ਇਹ ਲੋਗ ਵਾਸਤੇ ਉਨਾਂ ਦੇ ਹਨ ਬਾਗ ਸਦਾ ਰਹਨ ਦੇ, ਚਲਦੀਆਂ ਹਨ ਹੇਠਾਂ ਉਨਾਂ ਦੇ ਨਹਰਾਂ, ਗਹਨੇ ਪੁਵਾਏ ਜਾਨਗੇ ਵਿਚ ਉਸਦੇ ਕੰਙਣ ਸੋਨੇ ਦੇ,ਅਰ ਪੁਸ਼ਾਕ ਪਾਨਗੇ ਵਸਤ੍ਰਸਾਵੇ ਲਾਈਦੇ ਅਰਤਾਫਤੇਦੇਤਕੀਏ ਕੀਤੇ ਹੋਏ, ਵਿਚ ਉਸਦੇ ਉਪਰ ਤਖਤੀਆਂ ਦੇ ਚੰਗਾ ਹੈ ਪੁੰਨ ਅਰ ਅੱਛੀ ਹੈ ਬਹਿਸ਼ਤ ਲਾਭ ਉਠਾਨਦੀ॥ ਮੰਜ਼ਲ ੪ ਸਿਪਾਰਾ੧੫ ਸੂਰਤ ੧੮ ।ਆਯਤ ੩੦

(ਸਮੀਖਛਕ) ਵਾਹ ਜੀ ਵਾਹ ! ਕੀ ਕੁਰਾਨ ਦਾ ਸੁਰਗ ਹੈ ਜਿਸ ਵਿਚ ਬਾਗ, ਗਹਨੇ, ਕਪੜੇ, ਗੱਦੀਆਂ, ਸਿਰ੍ਹਾਨੇ ਆਨੰਦ ਦੇ ਵਾਸਤੇ ਹਨ, ਭਲਾ ਕੋਈ ਬੁਧਵਾਨ ਇੱਥੇ ਵਿਚਾਰ ਕਰੇ ਤਾਂ ਏੱਥੇ ਤੋਂ ਉੱਥੇ ਮੁਸਲਮਾਨਾਂ ਦੇ ਬਹਿਸ਼ਤ ਵਿਚ ਵਧੀਕ ਕੁਝ ਭੀ ਨਹੀਂ ਹੈ,ਬਿਨਾ ਅਨਿਆਯ ਦੇ ਓਹ ਇਹ ਕਿ ਕਰਮ ਉਨਾਂ ਦੇ ਅੰਤ ਵਾਲੇ ਅਰ ਫਲ ਓਨਾਂ ਦਾ ਅਨੰਤ, ਅਰ ਜੋ ਮਿੱਠਾ ਨਿੱਤ ਪਾਵੇ ਤਾਂ ਥੋੜੇ ਦਿਨਾਂ ਵਿਚ ਜ਼ਹਿਰ ਵਰਗਾ ਪ੍ਰਤੀਤ ਹੁੰਦਾ ਹੈ, ਜਦ ਸਦਾ ਓਹ ਸੁਖ ਭੋਗਨਗੇ ਤਾਂ ਉਨਾਂਨੂੰਸੁਖ ਹੀ ਦੁੱਖ ਰੂਪ ਹੋ ਜਾਵੇਗਾ,ਏਸ ਲਈ ਮਹਾ ਕਲਪਤਕ ਮੁਕਤੀ ਸੁਖ ਭੋਗਕੇ ਪੁਨਰਜਨਮ ਪਾਨਾ ਹੀ ਸਤ ਸਿੱਧਾਂਤਹੈ ॥੧੦੪

੧੦੫–ਅਰ ਇਹ ਬਸਤੀਆਂ ਹਨ ਕਿ ਮਾਰਿਆ ਅਸਾਂ ਨੇ ਓਨਾਂ ਨੂੰ ਜਦ ਅਨਿਆਯ ਕੀਤਾ ਉਨਾਂ ਨੇ ਅਰ ਅਸਾਂ ਨੇ ਉਨਾਂ ਨੂੰ ਮਾਰਨ ਦੀ ਪ੍ਰਤਿਗਿਆ ਸਥਾਪਨ ਕੀਤਾ ।ਮੰਜ਼ਲ ੪।ਸਿਪਾਰਾ੧੫। ਸੂਰਤ ੧੮। ਆਯ ੫੭॥

(ਸਮੀਖਛਕ) ਭਲਾ ਸਭ ਬਸਤੀ ਭਰ ਪਾਪੀ ਹੋ ਸਕਦੀ ਹੈ ? ਅਰ ਪਿੱਛੋਂ ਥੀਂ ਪ੍ਰਤਿਗਿਆ ਕਰਨ ਨਾਲ ਈਸ਼੍ਵਰ ਸਰਵੱਗ ਨਹੀਂ ਰਹਿਆ,ਕਿਉਂਕਿ ਜਦ ਉਨਾਂ ਦਾ ਅਨਿਆਯ ਡਿੱਠਾ ਤਾਂ ਪ੍ਰਤਿਗਿਆ ਕੀਤੀ ਪਹਿਲੋਂ ਨਹੀਂ ਜਾਨਦਾ ਸੀ? ਏਸਤੋਂ ਵਿਦਿਆਹੀਨ ਭੀ ਠਹਿਰਿਆ ॥ ੧੦੫॥

੧੦੬–ਅਰ ਓਹ ਜੋ ਮੁੰਡਾ ਬੱਸ ਸਨ ਮਾਤਾ ਪਿਤਾ ਉਸਦੇ ਈਮਾਨ ਵਾਲੇ ਬੱਸ ਡਰੇ ਅਸੀਂ ਇਹ ਕਿ ਪਕੜੇ ਉਨਾਂ ਨੂੰ ਸਰਕਸ਼ੀ ਵਿਚ ਅਰ ਕੁਫਰ ਵਿਚ । ਏੱਥੋਂ ਤਕ ਕਿ ਪਹੁੰਚਿਆ ਜਗਹ ਡੁੱਬਨੇ ਸੂਰਜ ਦੀ, ਪਾਇਆ ਉਸਨੇ ਡੁਬਦਾ ਸੀ ਵਿਚ ਚਸ਼ਮੇ ਚਿੱਕੜਦੇ। ਕਹਿਆ ਉਨਾਂਨੇ ਹੇ ਜ਼ੁਲਕਰਨੈਨ ਨਿਸ਼ਚੇ ਯਾਜੂਜ, ਮਾਜੂਜ ਫਸਾਦ ਕਰਨੇ ਵਾਲੇ ਹਨ। ਵਿਚ ਜ਼ਮੀਨ ਦੇ ॥ ਮੰਜ਼ਲ ੪ ਸਿਪਾਰਾ ੧੬ ।ਸੂਰਤ ੧੮। ਆਯਤ ੭੯ । ੮੪ । ੯੨ ॥

(ਸਮੀਖਛਕ) ਭਲਾ ਇਹ ਖ਼ੁਦਾ ਦੀ ਕਿੰਨੀ ਬੇਸਮਝੀ ਹੈ ! ਸ਼ੰਕਾ ਤੋਂ ਡਰਿਆ ਕਿ ਲੜਕਿਆਂ ਦੇ ਮਾਤਾ, ਪਿਤਾ ਕਦੇ ਮੇਰੇ ਮਾਰਗ ਥੀਂ ਬਹਕਾਕੇ ਉਲਟੇ ਨਾ ਕਰ ਦਿੱਤੇ ਜਾਨ, ਇਹ ਕਦੀ ਈਸ਼੍ਵਰ ਦੀ ਬਾਤ ਨਹੀਂ ਹੋ ਸੱਕਦੀ, ਹੁਨ ਅਗਲੀ ਅਵਿਦਿਆ ਦੀ ਬਾਤ ਵੇਖੋ ਕਿ ਏਸ ਕਿਤਾਬ ਦਾ ਬਨਾਨ ਵਾਲਾ ਸੂਰਯ ਨੂੰ ਇਕ ਝੀਲ ਵਿਚ ਰਾਤ ਨੂੰ ਡੁਬਿਆ ਹੋਇਆ ਜਾਨਦਾ ਹੈ, ਫੇਰ ਸਵੇਰਵੇਲੇ ਨਿਕਲਦਾ ਹੈ, ਭਲਾ ਸੂਰਯ ਤਾਂ ਪ੍ਰਿਥਿਵੀ ਥੀਂ ਬਹੁਤ ਵੱਡਾ ਹੈ ਓਹ ਨਦੀ ਵਾ ਸਮੁਦ੍ਰ ਵਿਚ ਕੀਕਨ ਡੁਬ ਸੱਕੇਗਾ? ਏਸਥੀਂ ਇਹ ਮਲੂਮ ਹੋਇਆ ਕਿ ਕੁਰਾਨ ਦੇ ਬਨਾਨ ਵਾਲੇ ਨੂੰ ਭੂਗੋਲ ਖਗੋਲ ਦੀ ਵਿਦਿਆ ਨਹੀਂ ਸੀ, ਜੇ ਹੁੰਦੀ ਤਾਂ ਅਜੇਹੀ ਵਿਦਿਆ ਵਿਰੁੱਧ ਬਾਤ ਕਿਉਂ ਲਿਖ ਦਿੰਦੇ ? ਅਰ ਏਸ ਪੁਸਤਕ ਦੇ ਮੰਨਨ ਵਾਲਿਆਂ ਨੂੰ ਭੀ ਵਿਦਿਆ ਨਹੀਂ ਹੈ, ਜੇ ਹੁੰਦੀ ਤਾਂ ਅਜੇਹੀ ਮਿਥਿਆ ਬਾਤਾਂ ਦੀ ਭਰੀ ਹੋਈ ਕਿਤਾਬ ਨੂੰ ਕਿਉਂ ਮੰਨਦੇ ? ਹੁਨ ਵੇਖੋ ਖ਼ੁਦਾ ਦਾ ਅਨਿਆਯ ਆਪੇ ਹੀ ਪ੍ਰਿਥਿਵੀ ਦਾ ਬਨਾਨ ਵਾਲਾ ਰਾਜਾ ਅਤੇ ਨਿਆਯਾ-ਧੀਸ਼ ਹੈ, ਅਰ ਯਾਜੂਜ, ਮਾਜੂਜ ਨੂੰ ਜ਼ਮੀਨ ਉੱਤੇ ਫਸਾਦ ਭੀ ਕਰਨ ਦਿੰਦਾ ਹੈ, ਇਹ ਈਸ਼੍ਵਰਤਾ ਦੀ ਬਾਤ ਥੀਂ ਵਿਰੁੱਧ ਹੈ, ਏਸਲਈ ਅਜੇਹੀ ਕਿਤਾਬ ਨੂੰ ਜੰਗਲੀ ਲੋਗ ਮੰਨਿਆ ਕਰਦੇ ਹਨ ਵਿਦਵਾਨ ਨਹੀਂ ॥ ੧੦੬ ॥

੧੦੭—ਅਰ ਯਾਦ ਕਰੋ ਵਿਚ ਕਿਤਾਬ ਦੇ ਮਰਯਮ ਨੂੰ ਜਦ ਜਾ ਪਈ ਲੋਗਾਂ ਅਪਨਿਆਂ ਥੀਂ ਮਕਾਨ ਪੂਰਬੀ ਵਿਚ । ਬੱਸ ਪਾਇਆ ਉਨ੍ਹਾਂ ਥੀਂ ਇੱਧਰ ਪਰਦਾ, ਬੱਸ ਭੇਜਿਆ ਅਸਾਂ ਨੇ ਰੂਹ ਅਪਨੀ ਨੂੰ ਅਰਥਾਤ ਫਰਿਸ਼ਤਾ, ਬੱਸ ਸੂਰਤ ਪਕੜੀ ਵਾਸਤੇ ਉਸਦੇ ਆਦਮੀ ਪੁਸ਼ਟ ਦੀ। ਕਹਨ ਲੱਗੀ ਨਿਸ਼ਚੇ ਮੈਂ ਸ਼ਰਣ ਪਕੜਦੀ ਹਾਂ ਰਹਮਾਨ ਦੀ ਤੇਰੇ ਕੋਲੋਂ ਜੋ ਹੈਂ ਤੂੰ ਪਰਹੇਜ਼ਗਾਰ। ਕਹਨ ਲੱਗਾ ਬਿਨਾ ਏਸਦੇ ਨਹੀਂ ਕਿ ਮੈਂ ਭੇਜਿਆ ਹੋਇਆ ਹਾਂ ਮਾਲਕ ਤੇਰੇ ਕੋਲੋਂ ਤਾਕਿ ਦੇ ਜਾਵਾਂ ਮੈਂ ਤੈਨੂੰ ਮੁੰਡਾ ਪਵਿਤ੍ਰ । ਕਹਿਆ ਕਿਸਤਰਾਂ ਹੋਵੇਗਾ ਵਸਤੇ ਮੇਰੇ ਲੜਕਾ ਨਹੀਂ ਹੱਥ ਲਗਾਇਆ ਮੈਨੂੰ ਆਦਮੀ ਨੇ, ਨਹੀਂ ਮੈਂ ਬੁਰੇ ਕੰਮ ਕਰਨ ਵਾਲੀ । ਬੱਸ ਗਰਭ ਵਾਲੀ ਹੋਗਈ ਸਾਥ ਉਸਦੇ, ਅਰ ਜਾ ਪਈ ਨਾਲ ਉਸਦੇ ਮਕਾਨ ਦੂਰ ਅਰਥਾਤ ਜੰਗਲ ਵਿਚ॥ ਮੰਜ਼ਲ ੪। ਸਿਪਾਰਾ ੧੬ । ਸੂਰਤ ੧੯ । ਆਯਤ ੧੫ । ੧੬ । ੧੭ । ੧੮ । ੧੯ । ੨੧॥

(ਸਮੀਖਛਕ) ਹੁਨ ਬੁਧਵਾਨ ਵਿਚਾਰ ਲੈਨ ਕਿ ਫਰਿਸ਼ਤੇ ਸਭ ਖ਼ੁਦਾ ਦੀ ਰੂਹ ਹਨ ਤਾਂ ਖ਼ੁਦਾ ਥੀਂ ਅਲਗ ਪਦਾਰਥ ਨਹੀਂ ਹੋ ਸਕਦੇ, ਦੂਜਾ ਇਹ ਅਨਿਆਯ ਕਿ ਓਹ ਮਰਯਮ ਕੁਆਰੀ ਦੇ ਮੁੰਡਾ ਹੋਨਾ ਕਿਸੇ ਦਾ ਸੰਗ ਕਰਨਾ ਨਹੀਂ ਚਾਹੁੰਦੀ ਸੀ ਪਰੰਤੂ ਖ਼ੁਦਾ ਦੇ ਹੁਕਮ ਨਾਲ ਫਰਿਸ਼ਤੇ ਨੇ ਉਸਨੂੰ ਗਰਭ-ਵਤੀ ਕੀਤਾ ਇਹ ਨਿਆਯ ਥੀਂ ਵਿਰੁਧ ਬਾਤ ਹੈ। ਏਥੇ ਹੋਰਭੀ ਗੰਦੀਆਂ ਗੱਲਾਂ ਬਹੁਤ ਲਿਖੀਆਂ ਹਨ ਉਨ੍ਹਾਂ ਨੂੰ ਲਿਖਨਾ ਉਚਿਤ ਨਹੀਂ ਸਮਝਿਆ ॥੧੦੭॥

੧੦੮–ਕੀ ਨਹੀਂ ਡਿੱਠਾ ਤੈਂ ਇਹ ਕਿ ਭੇਜਿਆ ਅਸਾਂ ਨੇ ਸ਼ੈਤਾਨ ਨੂੰ ਉੱਪਰ ਕਾਫਰਾਂ ਦੇ, ਬਹਕਾਂਦੇ ਹਨ ਉਨ੍ਹਾਂ ਨੂੰ ਬਹਕਾਨ ਕਰਕੇ ॥ ਮੰਜ਼ਲ ੪। ਸਿਪਾਰਾ ੧੬। ਸੂਰਤ ੧੯। ਆਯਤ ੮੧॥

(ਸਮੀਖਛਕ) ਜੇ ਖ਼ੁਦਾ ਹੀ ਸ਼ੈਤਾਨ ਨੂੰ ਬਹਕਾਨ ਦੇ ਲਈ ਭੇਜਦਾ ਹੈ ਤਾਂ ਬਹਕਾਨ ਵਾਲਿਆਂ ਦਾ ਕੁਝ ਦੋਸ਼ ਨਹੀਂ ਹੋ ਸਕਦਾ, ਅਤੇ ਨਾ ਉਨ੍ਹਾਂ ਨੂੰ ਦੰਡ ਹੋ ਸਕਦਾ, ਅਰ ਨਾ ਸ਼ੈਤਾਨ ਨੂੰ ਕਿਉਂਕਿ ਇਹ ਖ਼ੁਦਾ ਦੇ ਹੁਕਮ ਥੀਂ ਸਭ ਹੁੰਦਾ ਹੈ, ਇਸ ਦਾ ਫਲ ਖ਼ੁਦਾ ਨੂੰ ਹੋਨਾ ਚਾਹੀਏ। ਜੇ ਸੱਚਾ ਨਿਆਯ-ਕਾਰੀ ਹੈ ਤਾਂ ਉਸਦਾ ਫਲ ਦੋਜ਼ਖ਼ਆਪਹੀ ਭੋਗੇ, ਅਰ ਜੋ ਨਿਆਯ ਨੂੰ ਛੱਡਕੇ ਅਨਿਆਯ ਨੂੰ ਕਰੇ ਤਾਂ ਅਨਿਆਯਕਾਰੀ ਹੋਇਆ, ਅਨਿਆਯਕਾਰੀ ਹੀ ਪਾਪੀ ਕਹਾਂਦਾ ਹੈ ॥ ੧੦੮ ॥

੧੦੯–ਅਰ ਨਿਸ਼ਚੇ ਖਛਮਾ ਕਰਨ ਵਾਲਾ ਹਾਂ ਵਾਸਤੇ ਉਸ ਮਨੁਸ਼ ਦੇ ਤੋਬਾ ਕੀਤੀ ਅਰ ਈਮਾਨ ਲਿਆਇਆ, ਕਰਮ ਕੀਤੇ ਚੰਗੇ, ਫੇਰ ਰਾਹ ਪਾਇਆ ॥ ਮੰਜ਼ਲ ੪। ਸਿਪਾਰਾ ੧੬। ਸੂਰਤ ੨੦। ਆਯਤ ੭੮॥

(ਸਮੀਖਛਕ) ਜੋ ਤੋਬਾ ਥੀਂ ਪਾਪਖਛਮਾ ਕਰਨਦੀ ਬਾਤ ਕੁਰਾਨ ਵਿਚਹੈ ਇਹ ਸਭਨੂੰ ਪਾਪੀ ਕਰਾਨੇ ਵਾਲੀ ਹੈ, ਕਿਉਂਕਿ ਪਾਪੀਆਂ ਨੂੰ ਇਸ ਥੀਂ ਪਾਪ ਕਰਨ ਦਾ ਹੌਸਲਾ ਬਹੁਤ ਵਧ ਜਾਂਦਾ ਹੈ, ਇਸ ਲਈ ਇਹ ਕਿਤਾਬ ਅਤੇ ਇਸਦਾ ਬਨਾਨ ਵਾਲਾ ਪਾਪੀਆਂ ਨੂੰ ਪਾਪ ਕਰਾਨ ਵਿਚ ਹੌਸਲਾ ਵਧਾਨ ਵਾਲੇ ਹਨ, ਇਸਲਈ ਇਹ ਪੁਸਤਕ ਪਰਮੇਸ਼੍ਵਰਕ੍ਰਿਤ ਅਰ ਇਸਵਿਚ ਕਹਿਆ ਹੋਇਆ ਪਰਮੇਸ਼੍ਵਰ ਭੀ ਨਹੀਂ ਹੋ ਸੱਕਦਾ ॥ ੧੦੯ ॥

੧੧੦–ਅਰ ਕੀਤੇ ਅਸਾਂ ਨੇ ਵਿਚ ਜ਼ਮੀਨ ਦੇ ਪਹਾੜ, ਅਜੇਹਾ ਨਾ ਹੋਵੇ ਕਿ ਹਲ ਜਾਵੇ ॥ ਮੰਜ਼ਲ ੪। ਸਿਪਾਰਾ ੧੭। ਸੂਰਤ ੨੧। ਆਯਤ ੩੦॥

(ਸਮੀਖਛਕ) ਜੇਕਰ ਕੁਰਾਨ ਦਾ ਬਨਾਨ ਵਾਲਾ ਪ੍ਰਿਥਿਵੀ ਦਾ ਫਿਰਨਾ ਆਦੀ ਜਾਨਦਾ ਤਾਂ ਇਹ ਬਾਤ ਕਦੀ ਨਾ ਕਹਿੰਦਾ ਕਿ ਪਹਾੜਾਂ ਦੇ ਧਰਨ ਨਾਲ ਜ਼ਮੀਨ ਨਹੀਂ ਹਲਦੀ, ਸ਼ੰਕਾ ਹੋਈ ਕਿ ਜੇ ਪਹਾੜ ਨਾ ਧਰਦਾ ਤਾਂ ਹਿਲਜਾਂਦੀ, ਇਸ ਕਹਨ ਉੱਤੇ ਭੀ ਭੁਚਾਲ ਵਿਚ ਕਿਉਂ ਡਿਗ ਜਾਂਦੀ ਹੈ? ੧੧੦ ॥

੧੧੧–ਅਰ ਸ਼ਿਖਛਾ ਦਿੱਤੀ ਅਸਾਂ ਨੇ ਉਸ ਔਰਤ ਨੂੰ, ਅਰ ਰਖਛਾ ਕੀਤੀ ਉਸ ਨੇ ਅਪਨੇ ਗੁਪਤ ਅੰਗਾਂਦੀ, ਬੱਸ ਫੂਕ ਦਿੱਤੀ ਅਸਾਂ ਨੇ ਵਿਚ ਉਸ ਦੇ ਰੂਹ ਅਪਨੀ ਨੂੰ ॥ ਮੰ੦ ੪। ਸਿ੦ ੧੭। ਸੂ੦ ੨੧। ਆਯਤ ੮੯॥

(ਸਮੀਖਛਕ) ਅਜੇਹੀਆਂ ਗੰਦੀਆਂ ਗੱਲਾਂ ਖ਼ੁਦਾ ਦੀ ਕਿਤਾਬ ਵਿਚ ਖ਼ੁਦਾ ਦੀ ਤਾਂ ਕੀ ਕਿਸੇ ਭਲੇ ਮਨੁਸ਼ ਦੀ ਭੀ ਨਹੀਂ ਹੁੰਦੀਆਂ, ਜਦ ਮਨੁਸ਼ਾਂ ਵਿਚ ਅਜੇਹੀਆਂ ਬਾਤਾਂ ਦਾ ਲਿਖਨਾ ਚੰਗਾ ਨਹੀਂ ਤਾਂ ਪਰਮੇਸ਼੍ਵਰ ਦੇ ਸਾਮਨੇ ਕਿਉਂਕਰ ਚੰਗਾ ਹੋ ਸੱਕਦਾ ਹੈ? ਅਜੇਹੀਆਂ ਗੱਲਾਂ ਨਾਲ ਕੁਰਾਨ

ਦੋਸ਼ ਵਾਲਾ ਹੁੰਦਾ ਹੈ, ਜੇਕਰ ਅੱਛੀ ਬਾਤ ਹੁੰਦੀ ਤਾਂ ਬੜੀ ਵਡਿਆਈ ਹੁੰਦੀ ਜੀਵਨ ਵੇਦਾਂ ਦੀ॥ ੧੧੧॥

੧੧੨–ਕੀ ਨਹੀਂ ਵੇਖਿਆ ਤੈਂ ਨੇ ਕਿ ਅੱਲਾਹ ਨੂੰ ਸਜਦਾ ਕਰਦੇ ਹਨ ਜੋ ਕੋਈ ਵਿਚ ਆਸਮਾਨਾਂ ਅਰ ਜ਼ਮੀਨ ਦੇ ਹਨ, ਸੂਰਜ ਅਰ ਚੰਦ, ਤਾਰੇ ਅਰ ਪਹਾੜ, ਦ੍ਰਖ਼ਤ, ਅਰ ਜਾਨਵਰ। ਪੁਆਏ ਜਾਨਗੇ ਵਿਚ ਉਸਦੇ ਕੰਙਣ ਸੋਨੇ ਦੇ ਅਰ ਮੋਤੀ ਅਰ ਪਹਰਾਵਾ ਉਨ੍ਹਾਂ ਦਾ ਵਿਚ ਉਸਦੇ ਰੇਸ਼ਮੀ ਹੈ॥ ਅਰ ਪਵਿਤ੍ਰ ਰੱਖ ਘਰ ਮੇਰੇ ਨੂੰ ਵਾਸਤੇ ਗਿਰਦ ਫਿਰਨ ਵਾਲਿਆਂ ਦੇ ਅਰ ਖਲੋਤੇ ਰਹਨ ਵਾਲਿਆਂ ਦੇ॥ ਫੇਰ ਚਾਹੀਏ ਕਿ ਦੂਰ ਕਰਨ ਮੈਲ ਅਪਨੇ ਅਰ ਪੂਰੀ ਕਰਨ ਭੇਟਾ ਅਪਨੀਆਂ ਅਰ ਦੋਹਾਂ ਪਾਸੇ ਫਿਰ ਘਰ ਕਦੀਮ ਦੇ ਤਾਂ ਕਿ ਨਾਮ ਅੱਲਾਹ ਦਾ ਯਾਦ ਕਰਨ॥ ਮੰ: ੪। ਸਿ: ੧੭। ਸੂਰਤ ੨੨। ਆਯਤ ੧੯। ੨੩। ੨੫। ੨੮। ੩੩॥

(ਸਮੀਖਛਕ) ਭਲਾ ਜੋ ਜੜ ਵਸਤੂ ਹਨ ਪਰਮੇਸ਼੍ਵਰ ਨੂੰ ਜਾਨ ਹੀ ਨਹੀਂ ਸੱਕਦੇ ਫੇਰ ਓਹ ਉਸਦੀ ਭਗਤੀ ਕਿਉਂਕਰ ਕਰ ਸੱਕਦੇ ਹਨ? ਏਸ ਲਈ ਇਹ ਪੁਸਤਕ ਈਸ਼੍ਵਰ ਕ੍ਰਿਤ ਤਾਂ ਕਦੀ ਨਹੀਂ ਹੋ ਸਕਦਾ ਕਿੰਤੂ ਕਿਸੇ ਭਰਮੀ ਦਾ ਬਨਾਇਆ ਹੋਇਆ ਦਿਸਦਾ ਹੈ, ਵਾਹ! ਬੜਾ ਚੰਗਾ ਸ੍ਵਰਗ ਹੈ ਜਿੱਥੇ ਸੋਨੇ ਮੋਤੀ ਦੇ ਗਹਨੇ ਅਰ ਰੇਸ਼ਮੀ ਕਪੜੇ ਪਾਨ ਨੂੰ ਮਿਲਨ ਇਹ ਸ੍ਵਰਗ ਏੱਥੋਂ ਦੇ ਰਾਜਿਆਂ ਦੇ ਘਰ ਤੋਂ ਵਧੀਕ ਨਹੀਂ ਨਜ਼ਰ ਆਉਂਦਾ! ਅਰ ਜਦ ਪਰਮੇਸ਼੍ਵਰ ਦਾ ਘਰ ਹੈ ਤਾਂ ਓਹ ਉੱਸੇ ਘਰ ਵਿਚ ਰਹਿੰਦਾ ਭੀ ਹੋਵੇਗਾ ਫੇਰ ਬੁੱਤਪ੍ਰਸਤੀ (ਮੂਰਤੀਪੂਜਾ) ਕਿਉਂ ਨਾ ਹੋਈ? ਅਰ ਦੂਜੇ ਬੁੱਤਪ੍ਰਸਤਾਂ ਦਾ ਖੰਡਨ ਕਿਉਂ ਕਰਦੇ ਹਨ? ਜਦ ਖੁਦਾ ਭੇਟ ਲੈਂਦਾ ਅਪਨੇ ਘਰ ਦੀ ਪ੍ਰਦਖਛਣਾ ਕਰਨ ਦੀ ਆਗਿਆ ਦਿੰਦਾ ਹੈ ਅਰ ਪਸੂਆਂ ਨੂੰ ਮਰਵਾਕੇ ਖੁਆਂਦਾ ਹੈ ਤਾਂ ਇਹ ਖੁਦਾ ਮੰਦਿਰ ਵਾਲੇ ਹੋਰ ਭੈਰੋਂ, ਦੁਰਗਾ ਦੀ ਨਿਆਈਂ ਹੋਇਆ, ਅਰ ਮਹਾ ਬੁੱਤਪ੍ਰਸਤੀ ਦਾ ਚਲਾਨ ਵਾਲਾ ਹੋਇਆ, ਕਿਉਂਕਿ ਮੂਰਤਾਂ ਕੋਲੋਂ ਮਸੀਤ ਵੱਡਾ ਬੁੱਤ ਹੈ, ਏਸ ਲਈ ਖੁਦਾ ਅਰ ਮੁਸਲਮਾਨ ਵੱਡੇ ਮੂਰਤੀਪੂਜਕ, ਪੁਰਾਣੀ ਤਥਾ ਜੈਨੀ ਛੋਟੇ ਮੂਰਤੀਪੂਜਕ ਹਨ॥ ੧੧੨॥

੧੧੩–ਫੇਰ ਨਿਸ਼ਚੇ ਤੁਸੀਂ ਦਿਨ ਕਿਆਮਤ ਦੇ ਉਠਾਏ ਜਾਓਗੇ॥ ਮੰ: ੪। ਸਿ: ੧੮। ਸੂ: ੨੩। ਆ: ੧੬॥

(ਸਮੀਖਛਕ) ਕਿਆਮਤ ਤਕ ਮੁਰਦੇ ਕਬਰ ਵਿਚ ਰਹਨਗੇ ਵਾ ਕਿਸੀ ਹੋਰ ਜਗਹ? ਜੇ ਉਨ੍ਹਾਂ ਹੀ ਵਿਚ ਰਹਨਗੇ ਤਾਂ ਸੜੇ ਹੋਏ ਬਦਬੋ ਵਾਲੇ ਸ਼ਰੀਰ ਵਿਚ ਰਹਕੇ ਪੁੰਨ ਆਤਮਾਭੀ ਦੁਖ ਭੋਗ ਕਰਨਗੇ? ਇਹ ਨਿਆਯ ਅਨਿਆਯ ਹੈ, ਅਰ ਬਦਬੋ ਵਧੀਕ ਹੋਕੇ ਰੋਗ ਉਤਪੱਤੀ ਕਰਨ ਥੀਂ ਖੁਦਾ ਅਰ ਮੁਸਲਮਾਨ ਪਾਪ ਦੇ ਭਾਗੀ ਹੋਨਗੇ॥ ੧੧੩॥

੧੧੪-ਉਸ ਦਿਨ ਦੀ ਉਗਾਹੀ ਦੇਨਗੇ ਉੱਪਰ ਉਨ੍ਹਾਂ ਦੇ ਜ਼ਬਾਨਾਂ ਉਨ੍ਹਾਂਦੀਆਂ, ਅਰ ਹੱਥ ਉਨ੍ਹਾਂਦੇ, ਅਰ ਪੈਰ ਉਨ੍ਹਾਂਦੇ ਨਾਲ ਉਸ ਵਸਤੂਦੇ ਕਿ ਸਨ ਕਰਦੇ ॥ ਅੱਲਾਹ ਨੂਰ ਹੈ ਆਸਮਾਨਾਂਦਾ ਅਰ ਜ਼ਮੀਨਦਾ ਨੂਰ (ਪ੍ਰਕਾਸ਼) ਉਸਦੇ ਕਿ ਸਦ੍ਰਿਸ਼ ਤਾਕੀ ਦੇ ਹੈ ਵਿਚ ਉਸਦੇ ਦੀਵਾ ਹੋਵੇ ਅਰ ਦੀਵੇ ਵਿਚ ਕੰਦੀਲ ਸ਼ੀਸ਼ਿਆਂਦੇ ਹੈ ਓਹ ਕੰਦੀਲ ਮਾਨੋਂ ਕਿ ਤਾਰਾ ਹੈ ਚਮਕਦਾ ਪ੍ਰਕਾਸ਼ਮਾਨ ਕੀਤਾ ਜਾਂਦਾ ਹੈ ਦੀਵਾ ਦ੍ਰਖ਼ਤ ਜ਼ੈਤੂਨ ਮੁਬਾਰਕਦੇ ਥੀਂ ਨਾ ਪੂਰਵ ਦੇ ਵੱਲ ਹੈ ਨਾ ਪੱਛਮ ਦੇ ਕੋਲ ਹੈ, ਤੇਲ ਉਸਦਾ ਰੋਸ਼ਨ ਹੋਜਾਵੇ ਜੇ ਨਾ ਲੱਗੇ ਉੱਪਰ ਰੋਸ਼ਨੀ ਦੇ ਰਾਹ ਵਿਖਾਂਦਾ ਹੈ ਅੱਲਾਹ ਨੂਰ ਅਪਨੇ ਦੇ ਜਿਸਨੂੰ ਚਾਹੁੰਦਾ ਹੈ ॥ ਮੰ: ੪। ਸਿ: ੧੮। ਸੂ: ੨੪। ਆ: ੨੩। ੩੪॥

(ਸਮੀਖਛਕ) ਹੱਥ ਪੈਰ ਆਦੀ ਜੜ੍ਹ ਹੋਨਦੇ ਕਾਰਣ ਉਗਾਹੀ ਕਦੀ ਨਹੀਂ ਦੇ ਸੱਕਦੇ। ਇਹ ਬਾਤ ਸ੍ਰਿਸ਼ਟੀ ਕ੍ਰਮਦੇ ਵਿਰੁੱਧ ਹੋਨ ਕਰਕੇ ਮਿਥਿਆ ਹੈ, ਕੀ ਖ਼ੁਦਾ ਅੱਗ ਯਾ ਬਿਜਲੀ ਹੈ? ਜੀਕਨ ਇਹ ਦ੍ਰਿਸ਼ਟਾਂਤ ਦਿੰਦੇ ਹਨ ਈਕਨ ਦ੍ਰਿਸ਼ਟਾਂਤ ਈਸ਼੍ਵਰ ਵਿੱਚ ਨਹੀਂ ਘੱਟ ਸੱਕਦਾ, ਹਾਂ ਕਿਸੇ ਸਾਕਾਰ ਵਸਤੂ ਵਿਚ ਘੱਟ ਸੱਕਦਾ ਹੈ॥ ੧੧੪॥

੧੧੫-ਅਰ ਅੱਲਾਹ ਨੇ ਉਤਪੰਨ ਕੀਤਾ ਹਰ ਜਾਨਵਰ ਨੂੰ ਪਾਨੀਥੀਂ ਬੱਸ ਕੋਈ ਉਨ੍ਹਾਂ ਵਿੱਚੋਂ ਓਹ ਹੈ ਕਿ ਜੋ ਚੱਲਦਾ ਹੈ ਪੇਟ ਅਪਨੇ ਦੇ॥ ਅਰ ਜੋ ਕੋਈ ਆਗਿਆ ਪਾਲਨ ਕਰੇ ਅੱਲਾਹਦੀ ਰਸੂਲ ਉਸਦੇਦੀ। ਕਹੋ ਆਗਿਆ ਪਾਲਨ ਕਰੋ ਖ਼ੁਦਾ ਦੀ ਰਸੂਲ ਉਸਦੇ ਦੀ, ਅਰ ਆਗਿਆ ਪਾਲਨ ਕਰੋ ਰਸੂਲ ਦੀ ਤਾਂ ਕਿ ਦਇਆ ਕੀਤੇ ਜਾਓ॥ ਮੰ: ੪। ਸਿ: ੧੮। ਸੂ: ੨੪। ਆਯਤ ੪੪। ੫੧। ੫੩। ੫੫॥

(ਸਮੀਖਛਕ) ਇਹ ਕਿਹੜੀ ਵਿਦਿਆ ਦੀ ਗੱਲ ਹੈ ਕਿ ਜਿਨ੍ਹਾਂ ਜਾਨਵਰਾਂ ਦੇ ਸ਼ਰੀਰ ਵਿਚ ਸਬ ਤੱਤ ਨਜ਼ਰ ਆਉਂਦੇ ਹਨ ਉਨ੍ਹਾਂਨੂੰ ਕਹਨਾ ਕਿ ਨਿਰੇ ਪਾਨੀ ਤੋਂ ਉਤਪੰਨ ਕੀਤਾ, ਇਹ ਨਿਰੀ ਅਵਿਦਿਆ ਦੀ ਗੱਲ ਹੈ, ਜਦ ਅੱਲਾਹ ਦੇ ਨਾਲ ਪੈਗੰਬਰ ਦੀ ਆਗਿਆ ਪਾਲਨ ਕਰਨੀ ਹੁੰਦੀ ਹੈ ਤਾਂ ਖ਼ੁਦਾ ਦਾ ਸ਼ਰੀਕ ਹੋਗਿਆ ਵਾ ਨਹੀਂ? ਜੇਕਰ ਈਕਨ ਹੈ ਤਾਂ ਕਿਉਂ ਖ਼ੁਦਾ ਨੂੰ ਲਾ-ਸ਼ਰੀਕ ਕੁਰਾਨ ਵਿਚ ਲਿਖਿਆ ਅਰ ਕਹਿੰਦੇ ਹੋ॥ ੧੧੫॥

੧੧੬-ਅਰ ਜਿਸ ਦਿਨ ਨੂੰ ਫਟ ਜਾਵੇਗਾ ਆਸਮਾਨ ਨਾਲ ਬਦਲੀ ਦੇ ਅਰ ਉਤਾਰੇ ਜਾਨਗੇ ਫਰਿਸ਼ਤੇ, ਬੱਸ ਮਤ ਕਹਿਆ ਮੰਨ ਕਾਫ਼ਰਾਂ ਦਾ, ਅਰ ਝਗੜਾ ਕਰ ਉਸਦੇ ਨਾਲ ਝਗੜਾ ਵੱਡਾ। ਅਰ ਵਟਾ ਸੁੱਟਦਾ ਹੈ ਅੱਲਾਹ ਬੁਰਾਈਆਂ ਉਨ੍ਹਾਂ ਦੀਆਂ ਨੂੰ ਭਲਾਈਆਂ ਨਾਲ। ਅਰ ਜੋ ਕੋਈ ਤੋਬਾ ਕਰੇ ਅਰ ਕੰਮ ਕਰੇ ਅੱਛੇ ਬੱਸ ਨਿਸ਼ਚੇ ਆਉਂਦਾ ਹੈ ਤਰਫ ਅੱਲਾਹ ਦੀ॥ ਮੰ੦ ੪। ਸਿ੦ ੧੯। ਸੂ੦ ੨੫। ਆਯਤ ੨੪। ੪੯। ੬੭। ੬੮॥

(ਸਮੀਖਛਕ) ਇਹ ਬਾਤ ਕਦੀ ਸੱਚ ਨਹੀਂ ਹੋ ਸੱਕਦੀ ਹੈ ਕਿ ਆਕਾਸ਼ ਬੱਦਲਾਂ ਦੇ ਨਾਲ ਫਟ ਜਾਵੇ ਜੇਕਰ ਆਕਾਸ਼ ਕੋਈ ਮੂਰਤੀਮਾਨ ਪਦਾਰਥ ਹੋਵੇ ਤਾਂ ਫਟ ਸੱਕਦਾ ਹੈ, ਇਹ ਮੁਸਲਮਾਨਾਂ ਦਾ ਕੁਰਾਨ ਸ਼ਾਂਤੀ ਭੰਗ ਕਰਕੇ ਗਦਰ ਝਗੜਾ ਮਚਾਨਵਾਲਾ ਹੈ, ਇਸਲਈ ਧਰਮਾਤਮਾ ਵਿਦਵਾਨ ਲੋਗ ਏਸ ਨੂੰ ਨਹੀਂ ਮੰਨਦੇ। ਇਹਭੀ ਚੰਗਾ ਨਿਆਯ ਹੈ ਕਿ ਜੋ ਪਾਪ ਅਰ ਪੁੰਨ ਦਾ ਅਦਲਾ ਬਦਲਾ ਹੋਜਾਵੇ, ਕੀ ਇਹ ਤਿਲ ਅਰ ਮਾਂਹ ਦੀ ਤਰ੍ਹਾਂ ਬਾਤ ਹੈ ਜੋ ਵੱਟਾ ਸੱਟਾ ਹੋ ਜਾਵੇ, ਤੋਬਾ ਕਰਨਨਾਲ ਛੁਟੇ ਅਰ ਈਸ਼੍ਵਰ ਮਿਲੇ ਤਾਂ ਕੋਈ ਭੀ ਪਾਪ ਕਰਨ ਥੀਂ ਨਾ ਡਰੇ, ਏਸ ਲਈ ਇਹ ਸਬ ਬਾਤਾਂ ਵਿਦਿਆ ਤੋਂ ਵਿਰੁੱਧ ਹਨ ॥ ੧੧੬ ॥

੧੧੭–ਬਹੀ ਭੇਜੀ ਅਸਾਂ ਨੇ ਤਰਫ ਮੂਸਾ ਦੀ ਇਹ ਕਿ ਲੈ ਚੱਲ ਰਾਤ ਨੂੰ ਬੰਦਿਆਂ ਮੇਰਿਆਂ ਨੂੰ ਨਿਸ਼ਚੇ ਤੁਸੀਂ ਪਿੱਛਾ ਕੀਤੇ ਜਾਓਗੇ। ਬੱਸ ਭੇਜੇ ਲੋਗ ਫਿਰਅਊਨ ਨੇ ਵਿਚ ਨਗਰਾਂ ਦੇ ਜਮਾ ਕਰਨ ਵਾਲੇ। ਅਰ ਓਹ ਪੁਰਸ਼ ਕਿ ਜਿਸ ਨੇ ਪੈਦਾ ਕੀਤਾ ਮੈਂਨੂੰ, ਬੱਸ ਓਹੋਹੀ ਮਾਰਗ ਵਿਖਾਂਦਾ ਹੈ। ਅਰ ਓਹ ਜੋ ਖੁਆਂਦਾ ਹੈ ਮੈਂਨੂੰ ਪਿਆਂਦਾ ਹੈ ਮੈਨੂੰ। ਅਰ ਉਸ ਪੁਰਸ਼ ਦੀ ਆਸ਼ਾ ਰੱਖਦਾ ਹਾਂ ਮੈਂ ਏਹ ਕਿ ਖਿਮਾ ਕਰੇ ਵਾਸਤੇ ਮੇਰਾ ਅਪਰਾਧ ਦਿਨ ਕਿਆਮਤ ਦੇ। ਮੰ੦ ੫। ਸਿ੦ ੧੯। ਸੂ੦ ੨੬। ਆ੦ ੫੦। ੫੧। ੭੬। ੭੭। ੮੦॥

(ਸਮੀਖਛਕ) ਜਦ ਖੁਦਾ ਨੇ ਮੂਸਾ ਵੱਲ ਬਹੀ ਭੇਜੀ ਫੇਰ ਦਾਊਦ ਈਸਾ ਅਰ ਮੁਹੰਮਦ ਸਾਹਿਬ ਦੇ ਵੱਲ ਕਿਤਾਬ ਕਿਉਂ ਭੇਜੀ? ਕਿਉਂਕਿ ਪਰਮੇਸ਼ੁਰ ਦੀ ਬਾਤ ਸਦਾ ਇੱਕੋ ਜਿਹੀ ਅਰ ਭੁੱਲ ਤੋਂ ਰਹਿਤ ਹੁੰਦੀ ਹੈ ਅਰ ਉਸਦੇ ਪਿੱਛੇ ਕੁਰਾਨ ਤਕ ਪੁਸਤਕਾਂ ਦਾ ਭੇਜਨਾ ਪਹਿਲੀ ਕਿਤਾਬ ਨੂੰ ਅਪੂਰਣ ਭੁੱਲ ਯੁਕਤ ਮੰਨਿਆ ਜਾਵੇਗਾ, ਜੇਕਰ ਏਹ ਤਿੰਨ ਪੁਸਤਕ ਸੱਚੇ ਹਨ ਤਾਂ ਇਹ ਕੁਰਾਨ ਝੂਠਾ ਹੋਵੇਗਾ, ਚਹੁੰ ਦਾ ਜੋ ਕਿ ਪਰਸਪਰ ਬਹੁਤ ਵਿਰੋਧ ਰੱਖਦੇ ਹਨ ਉਨ੍ਹਾਂ ਦਾ ਸਰਵਥਾ ਸੱਚ ਹੋਨਾ ਨਹੀਂ ਹੋਸੱਕਦਾ, ਜੇਕਰ ਖੁਦਾ ਨੇ ਰੂਹ ਅਰਥਾਤ ਜੀਵ ਪੈਦਾ ਕੀਤੇ ਹਨ ਤਾਂ ਓਹ ਮਰਭੀ ਜਾਨਗੇ ਅਰਥਾਤ ਉਨ੍ਹਾਂ ਦਾ ਕਦੀ ਅਭਾਵ ਭੀ ਹੋਵੇਗਾ, ਜੇ ਪਰਮੇਸ਼ੁਰ ਹੀ ਮਨੁਸ਼ ਆਦੀ ਪ੍ਰਾਣੀਆਂ ਨੂੰ ਖੁਆਂਦਾ ਪਿਲਾਂਦਾ ਹੈ ਤਾਂ ਕਿਸੇ ਨੂੰ ਰੋਗ ਹੋਨਾ ਨਾ ਚਾਹੀਏ, ਅਰ ਸਬ ਨੂੰ ਤੁਲ ਭੋਜਨ ਦੇਨਾ ਚਾਹੀਏ, ਪਖਛਾਤ ਨਾਲ ਇੱਕ ਨੂੰ ਉੱਤਮ, ਅਰ ਦੂਜੇ ਨੂੰ ਅਧਮ, ਜਿਸ ਤਰਾਂ ਕਿ ਰਾਜੇ ਅਰ ਕੰਗਾਲ ਨੂੰ ਉੱਤਮ ਅਰ ਅਧਮ ਭੋਜਨ ਮਿਲਦਾ ਹੈ ਨਾ ਹੋਨਾ ਚਾਹੀਏ, ਜਦ ਪਰਮੇਸ਼੍ਵਰ ਹੀ ਖੁਆਨ ਪਿਆਨ ਅਰ ਪੱਥ ਕਰਾਨ ਵਾਲਾ ਹੈ ਤਾਂ ਰੋਗ ਹੀ ਨਾ ਹੋਨਾ ਚਾਹੀਏ, ਪਰੰਤੂ ਮੁਸਲਮਾਨ ਆਦੀ ਨੂੰ ਭੀ ਰੋਗ ਹੁੰਦੇ ਹਨ, ਜੇਕਰ ਖੁਦਾ ਹੀ ਰੋਗ ਛੁਡਾਕੇ ਆਰਾਮ ਕਰਨ ਵਾਲਾ ਹੈ ਤਾਂ ਮੁਸਲਮਾਨਾਂ ਦੇ ਸ਼ਰੀਰਾਂ ਵਿਚ ਰੋਗ ਨਾ ਰਹਨਾ ਚਾਹੀਏ, ਜੇਕਰ ਰਹਿੰਦਾਹੈ ਤਾਂ

ਖ਼ੁਦਾ ਵੈਦ ਨਹੀਂ ਹੈ, ਜੇਕਰ ਪੂਰਾ ਵੈਦ ਹੈ ਤਾਂ ਮੁਸਲਮਾਨਾਂ ਦੇ ਸ਼ਰੀਰ ਵਿਚ ਰੋਗ ਕਿਉਂ ਰਹਿੰਦੇ ਹਨ। ਜੇਕਰ ਉਹੋ ਮਾਰਦਾ ਅਰ ਜੁਆਂਦਾ ਹੈ ਤਾਂ ਉੱਸੇ ਖ਼ੁਦਾ ਨੂੰ ਪਾਪ, ਪੁੰਨ ਲਗਦਾ ਹੋਵੇਗਾ। ਜੇਕਰ ਜਨਮ ਜਨਮਾਂਤਰ ਦੇ ਕਰਮ ਅਨੁਸਾਰ ਵਿਵਸਥਾ ਕਰਦਾ ਹੈ ਤਾਂ ਉਸਨੂੰ ਕੁਝ ਭੀ ਅਪਰਾਧ ਨਹੀਂ। ਜੇਕਰ ਓਹ ਪਾਪ ਖਛਮਾ ਅਰ ਨਿਆਯ ਕਿਆਮਤ ਦੀ ਰਾਤ ਵਿਚ ਕਰਦਾ ਹੈ ਤਾਂ ਖ਼ੁਦਾ ਪਾਪ ਵਧਾਨ ਵਾਲਾ ਹੋਕੇ ਪਾਪ ਯੁਕਤ ਹੋਵੇਗਾ। ਜੇਕਰ ਖਛਮਾ ਨਹੀਂ ਕਰਦਾ ਤਾਂ ਇਹ ਕੁਰਾਨ ਦੀ ਬਾਤ ਝੂਠੀ ਹੋਨ ਤੋਂ ਬਚ ਨਹੀਂ ਸੱਕਦੀ ਹੈ ॥ ੧੧੭ ॥

੧੧੮–ਨਹੀਂ ਤੂੰ ਆਦਮੀ ਵਾਙਨ ਸਾਡੇ, ਬੱਸ ਲੈ ਆ ਕੁਝ ਨਿਸ਼ਾਨੀ ਜੋ ਹੈ ਤੂੰ ਸੱਚਿਆਂਵਿਚੋਂ। ਕਹਿਆ ਇਹ ਊਠਨੀ ਹੈ ਵਾਸਤੇ ਉਸਦੇ ਪਾਨੀਪੀਨਾ ਹੈ ਇਕ ਵਾਰ ॥ ਮੰ० ੫ । ਸਿ० ੧੯ । ਸੂ० ੨੬ । ਆ० ੧੫੦ । ੧੫੧ ॥

(ਸਮੀਖਛਕ) ਭਲਾ ਏਸ ਬਾਤ ਨੂੰ ਕੋਈ ਮੰਨ ਸਕਦਾ ਹੈ ਕਿ ਪੱਥਰ ਤੋਂ ਊਠਨੀ ਨਿਕਲੇ? ਓਹ ਜੰਗਲੀ ਸਨ ਕਿ ਜਿਨ੍ਹਾਂ ਨੇ ਏਸ ਬਾਤ ਨੂੰ ਮੰਨ ਲੀਤਾ. ਅਰ ਊਠਨੀ ਦੀ ਨਿਸ਼ਾਨੀ ਦੇਨੀ ਨਿਰੇ ਜੰਗਲੀ ਆਦਮੀਆਂ ਦਾ ਵਿਹਾਰ ਹੈ ਈਸ੍ਵਰਕ੍ਰਿਤ ਨਹੀਂ ਜੇਕਰ ਇਹ ਕਿਤਾਬ ਈਸ਼੍ਵਰਕ੍ਰਿਤ ਹੁੰਦੀ ਤਾਂ ਅਜੇਹੀਆਂ ਵਿਅਰਥ ਬਾਤਾਂ ਏਸ ਵਿਚ ਨਾ ਹੁੰਦੀਆਂ॥ ੧੧੮ ॥

੧੧੯–ਹੇ ਮੂਸਾ ਬਾਤ ਇਹ ਹੈ ਨਿਸ਼ਚੇ ਮੈਂ ਅੱਲਾਹ ਹਾਂ ਡਾਢਾ । ਅਰ ਸੁੱਟ ਦੇਹ ਡੰਡਾ ਆਪਨਾ, ਬੱਸ ਜਦ ਕਿ ਵੇਖਿਆ ਉਸਨੂੰ ਹਲਦਾ ਸੀ ਮਾਨੋ ਕਿ ਓਹ ਸੱਪ ਹੈ । ਹੇ ਮੂਸਾ ਮਤ ਡਰ ਨਿਸ਼ਚੇ ਨਹੀਂ ਡਰਦੇ ਨੇੜੇ ਮੇਰੇ ਪੈਗੰਬਰ। ਅੱਲਾਹ ਨਹੀਂ ਕੋਈ ਪੂਜ, ਪਰੰਤੂ ਓਹ ਮਾਲਕ ਅਰਸ਼ ਵੱਡੇ ਦਾ ਇਹ ਕਿ ਮਤ ਸਿਰ ਚੁਕੋ ਉੱਪਰ ਮੇਰੇ ਅਰ ਚਲੇ ਆਓ ਮੇਰੇਪਾਸ ਮੁਸਲਮਾਨ ਹੋਕੇ ॥ ਮੰਜ਼ਲ ੫ । ਸਿ० ੧੯ । ਸੂ० ੨੭ । ਆ० ੯ । ੧੦ । ੨੬ । ੩੧ ॥

(ਸਮੀਖਛਕ) ਹੋਰ ਭੀ ਵੇਖੋ ਅਪਨੇ ਮੂਹ ਆਪ ਅੱਲਾਹ ਜ਼ਬਰਦਸਤ ਬਨਦਾ ਹੈ, ਅਪਨੇ ਮੂਹ ਨਾਲ ਅਪਨੀ ਵਡਿਆਈ ਕਰਨੀ ਚੰਗੇ ਪੁਰੁਸ਼ ਦਾ ਭੀ ਕੰਮ ਨਹੀਂ ਤਾਂ ਖ਼ੁਦਾ ਦਾ ਕਿਉਂਕਰ ਹੋ ਸੱਕਦਾ ਹੈ? ਤਦੇ ਤਾਂ ਇੰਦ੍ਰਜਾਲ ਦਾ ਲਟਕਾ ਵਿਖਾਕੇ ਜੰਗਲੀ ਮਨੁਸ਼ਾਂ ਨੂੰ ਬੱਸ ਕਰਕੇ ਆਪ ਜੰਗਲ ਦਾ ਖ਼ੁਦਾ ਬਨ ਬੈਠਾ । ਅਜੇਹੀ ਗੱਲ ਈਸ਼੍ਵਰ ਦੀ ਕਿਤਾਬ ਵਿਚ ਕਦੀ ਨਹੀਂ ਹੋ ਸਕਦੀ ਜੇਕਰ ਓਹ ਵੱਡੇ ਅਰਸ਼ ਅਰਥਾਤ ਸੱਤਵੇਂ ਆਸਮਾਨ ਦਾ ਮਾਲਿਕ ਹੈ ਤਾਂ ਓਹ ਇੱਕਦੇਸ਼ੀ ਹੋਨ ਕਰਕੇ ਈਸ਼੍ਵਰ ਨਹੀਂ ਹੋ ਸੱਕਦਾ ਹੈ, ਜੇਕਰ ਅਭਿਮਾਨ ਕਰਨਾ ਬੁਰਾ ਹੈ ਤਾਂ ਖ਼ੁਦਾ ਅਰ ਮੁਹਮਦ ਸਾਹਿਬ ਨੇ ਅਪਨੀ ਉਸਤਤ ਨਾਲ ਪੁਸਤਕ ਕਿਉਂ ਭਰ ਦਿੱਤੇ? ਮੁਹੱਮਦ ਸਾਹਿਬ ਨੇ ਅਨੇਕ ਮਾਰੇ ਏਸ ਥੀਂ ਸਿਰ ਚੁੱਕਨਾ ਹੋਇਆ ਕਿ ਨਹੀਂ ? ਇਹ ਮਹਾਨ ਪੁਨਰੁਕਤ ਅਰ ਪੂਰਵਾਪਰ ਵਿਰੁੱਧ ਬਾਤਾਂ ਨਾਲ ਭਰਿਆ ਹੋਇਆ ਹੈ ॥ ੧੧੯ ॥

੧੨੦–ਅਰ ਦੇਖੇਂਗਾ ਤੂੰ ਪਹਾੜਾਂ ਨੂੰ ਅਨੁਮਾਨ ਕਰਦਾ ਹੈਂ ਤੂੰ ਉਨ੍ਹਾਂ ਨੂੰ ਜੰਮੇ ਹੋਏ ਅਰ ਚਲੇ ਜਾਂਦੇ ਹਨ ਸਦ੍ਰਿਸ਼ ਚਲਨ ਵਾਲੇ ਬੱਦਲਾਂ ਦੀ, ਕਾਰਾਗਰੀ ਅੱਲਾਹ ਦੀ ਜਿਸਨੇ ਦ੍ਰਿੜ੍ਹ ਕੀਤਾ ਹਰ ਵਸਤੂ ਨੂੰ ਨਿਸ਼ਚੇ ਓਹ ਖ਼ਬਰਦਾਰ ਹੈ ਉਸ ਵਸਤੂ ਦੇ ਕਿ ਕਰਦੇ ਹੋ ॥ ਮੰਜ਼ਲ ੫। ਸਿਪਾਰਾ ੨੦। ਸੂ: ੨੭।ਆ:੮੮॥

(ਸਮੀਖਛਕ) ਬੱਦਲਾਂ ਦੇ ਸਮਾਨ ਪਹਾੜਾਂ ਦਾ ਚੱਲਨਾ, ਕੁਰਾਨ ਬਨਾਨ ਵਾਲਿਆਂ ਦੇ ਦੇਸ਼ ਵਿਚ ਹੁੰਦਾ ਹੋਵੇਗਾ ਹੋਰਥਾਂ ਨਹੀਂ, ਅਰ ਖ਼ੁਦਾ ਦੀ ਖਬਰਦਾਰੀ ਸ਼ੈਤਾਨ ਬਾਕੀ ਨੂੰ ਨਾ ਪਕੜਨੇ ਅਰ ਨਾ ਦੰਡ ਦੇਨ ਥੀਂ ਹੀ ਮਲੂਮ ਹੁੰਦੀ ਹੈ ਕਿ ਜਿਸ ਨੇ ਇਕ ਬਾਕੀ ਨੂੰ ਭੀ ਹੁਨ ਤਕ ਨਾ ਪਕੜ ਪਾਇਆ ਨਾ ਦੰਡ ਦਿੱਤਾ, ਏਸ ਥੀਂ ਵਧੀਕ ਬੇਖ਼ਬਰੀ ਕੀ ਹੋਵੇਗੀ ॥ ੧੨੦ ॥

੧੨੧–ਬੱਸ ਮੁਕਾ ਮਾਰਿਆ ਉਸਨੇ ਮੂਸਾ ਨੇ ਬੱਸ ਪੂਰੀ ਕੀਤੀ ਆਯੂ ਉਸਦੀ। ਕਹਿਆ ਹੇ ਰੱਬ ਮੇਰੇ ਨਿਸ਼ਚੇ ਮੈਂਨੇ ਅਨਿਆਯ ਕੀਤਾ ਜਾਨ ਅਪਨੀ ਨੂੰ, ਬੱਸ ਖਛਮਾ ਕਰ ਮੈਨੂੰ ਬੱਸ ਖਛਮਾ ਕਰ ਦਿੱਤਾ ਉਸਨੂੰ, ਨਿਸ਼ਚੇ ਓਹ ਖਛਮਾ ਕਰਨ ਵਾਲਾ ਦਇਆਲੂ ਹੈ ਅਰ ਮਾਲਿਕ ਤੇਰਾ ਉਤਪੰਨ ਕਰਦਾ ਹੈ ਜੋ ਕੁਝ ਚਾਹੁੰਦਾ ਹੈ ਅਰ ਪਸੰਦ ਕਰਦਾ ਹੈ ॥ ਮੰਜ਼ਲ ੫। ਸਿਪਾਰਾ ੨੦। ਸੂਰਤ ੨੮। ਆਯਤ ੧੪। ੧੫। ੬੬ ॥

(ਸਮੀਖਛਕ) ਹੁਨ ਹੋਰ ਭੀ ਦੇਖੋ! ਮੁਸਲਮਾਨ ਅਰ ਈਸਾਈਆਂ ਦੇ ਪੈਗੰਬਰ ਅਰ ਖ਼ੁਦਾ, ਕਿ ਮੂਸਾ ਪੈਗੰਬਰ ਮਨੁਸ਼ ਦੀ ਹੱਤਿਆ ਕੀਤਾ ਕਰੇ ਅਰ ਖ਼ੁਦਾ ਖਛਮਾ ਕੀਤਾ ਕਰੇ ਇਹ ਦੋਨੋਂ ਅਨਿਆਯਕਾਰੀ ਹਨ ਵਾ ਨਹੀਂ? ਕੀ ਅਪਨੀ ਇੱਛਿਆ ਨਾਲ ਜਿਹੀ ਚਾਹੁੰਦਾ ਹੈ ਤੈਸੀ ਉਤਪੱਤੀ ਕਰਦਾ ਹੈ? ਕੀ ਉਸਨੇ ਅਪਨੀ ਇੱਛਿਆ ਹੀ ਥੀਂ ਇਕ ਨੂੰ ਰਾਜਾ ਦੂਜੇ ਨੂੰ ਕੰਗਾਲ ਅਰ ਇਕ ਨੂੰ ਵਿਦਵਾਨ ਅਰ ਦੂਜੇ ਨੂੰ ਮੂਰਖ ਆਦੀ ਕੀਤਾ ਹੈ? ਜੇਕਰ ਅਜੇਹਾ ਹੈ ਤਾਂ ਨਾ ਕੁਰਾਨ ਸੱਚ ਅਰ ਨਾ ਅਨਿਆਯਕਾਰੀ ਹੋਨ ਥੀਂ ਇਹ ਖ਼ੁਦਾ ਹੀ ਹੋਸਕਦਾ ਹੈ ॥ ੧੨੧ ॥

੧੨੨–ਅਰ ਅਗਿਆ ਦਿੱਤੀ ਅਸਾਂ ਮਨੁਸ਼ ਨੂੰ ਨਾਲ ਮਾਂ, ਪਿਉ ਦੇ ਭਲਾਈ ਕਰਨਾ, ਜੋ ਝਗੜਾ ਕਰਨ ਤੇਰੇ ਨਾਲ ਦੋਨੋਂ ਇਹ ਕਿ ਸ਼ਰੀਕ ਲਿਆਵੇਂ ਤੂੰ ਸੰਗ ਮੇਰੇ ਉਸ ਵਸਤੂ ਨੂੰ ਕਿ ਨਹੀਂ ਵਾਸਤੇ ਤੇਰੇ ਸੰਗ ਉਸਦੇ ਗਿਆਨ, ਬੱਸ ਮੱਤ ਕਹਿਆ ਮੰਨ ਉਨ੍ਹਾਂ ਦੁਹਾਂ ਦਾ ਤਰਫ ਮੇਰੀ ਹੈ। ਅਰ ਜ਼ਰੂਰ ਭੇਜਿਆ ਅਸਾਂ ਨੇ ਨੂਹ ਨੂੰ ਤਰਫ ਕੌਮ ਉਸਦੀ ਦੇ ਕਿ ਬੱਸ ਰਹਿਆ ਵਿਚ ਉਨ੍ਹਾਂ ਦੇ ਹਜ਼ਾਰ ਵਰ੍ਹੇ, ਪਰੰਤੂ ਪੰਜਾਹ ਵਰ੍ਹੇ ਘੱਟ ॥ ਮੰ੦ ੫। ਸਿ੦ ੨੦। ੨੧। ਸੂ੦ ੨੯। ਆ੦ ੭। ੧੩ ॥

(ਸਮੀਖਛਕ) ਮਾਤਾ ਪਿਤਾ ਦੀ ਸੇਵਾ ਕਰਨੀ ਤਾਂ ਅੱਛੀ ਹੀ ਹੈ ਖ਼ੁਦਾ ਦੇ ਨਾਲ ਸ਼ਰੀਕ ਕਰਨ ਦੇ ਵਾਸਤੇ ਕਹੇ ਤਾਂ ਉਨ੍ਹਾਂ ਦਾ ਕਹਿਆ ਮੰਨਨਾ ਇਹ

ਭੀ ਠੀਕ ਹੈ, ਪਰੰਤੂ ਜੇਕਰ ਮਾਤਾ, ਪਿਤਾ ਝੂਠ ਬੋਲਨ ਆਦੀ ਦੀ ਆਗਿਆ ਦੇਨ ਤਾਂ ਕੀ ਮੰਨ ਲੈਨੀ ਚਾਹੀਏ ? ਏਸ ਲਈ ਇਹ ਬਾਤ ਅੱਧੀ ਅੱਛੀ ਅਰ ਅੱਧੀ ਬੁਰੀ ਹੈ। ਕੀ ਨੂਹ ਆਦੀ ਪੈਗ਼ੰਬਰਾਂ ਨੂੰ ਹੀਖੁਦਾ ਸੰਸਾਰ ਵਿਚ ਭੇਜਦਾ ਹੈ ਤਾਂ ਹੋਰਨਾਂ ਜੀਵਾਂਨੂੰ ਕੌਨ ਭੇਜਦਾਹੈ? ਜੇਕਰ ਸਬਨੂੰ ਓਹੋ ਭੇਜਦਾ ਹੈ ਤਾਂਸਾਰੇ ਪੈਗੰਬਰ ਕਿਉਂ ਨਹੀਂ ? ਅਰ ਪਹਲੇ ਮਨੁਸ਼ਾਂ ਦੀ ਹਜ਼ਾਰ ਵਰ੍ਹੇ ਦੀ ਉਮਰ ਹੁੰਦੀ ਸੀ ਤਾਂ ਹੁਨ ਕਿਉਂਨਹੀਂਹੁੰਦੀ? ਏਸਲਈ ਇਹ ਬਾਤ ਠੀਕ ਨਹੀਂ ॥ ੧੨੨ ॥

੧੨੩–ਅੱਲਾਹ ਪਹਲੀ ਵਾਰ ਕਰਦਾ ਹੈ ਉਤਪੱਤੀ, ਫਿਰ ਦੂਜੀ ਵਾਰ ਕਰੇਗਾ ਉਸਨੂੰ, ਫਿਰ ਉਸੀ ਦੀ ਤਰਫ ਫੇਰ ਜਾਓਗੇ। ਅਰ ਜਿਸ ਦਿਨ ਖੜ੍ਹਾ ਅਰਥਾਤ ਖੜੀ ਹੋਵੇਗੀ ਕ਼ਿਆਮਤ ਨਿਰਾਸ਼ ਹੋਨਗੇ ਪਾਪੀ। ਬੱਸ ਜੋ ਲੋਗ ਕਿ ਈਮਾਨ ਲਿਆਏ ਅਰ ਕੰਮ ਕੀਤੇ ਚੰਗੇ ਬੱਸ ਓਹ ਵਿਚ ਬਾਗ਼ ਦੇ ਸਿੰਗਾਰ ਕੀਤ ਜਾਨਗੇ। ਅਰ ਜੋ ਭੇਜ ਦੇਵਾਂ ਅਸੀਂ ਇਕ ਬਾਰ ਬੱਸ ਦੇਖਨ ਉਸ ਖੇਤੀ ਨੂੰ ਪੀਲੀ ਹੋਈ। ਇਸੇ ਪ੍ਰਕਾਰ ਮੋਹਰ ਰੱਖਦਾ ਹੈ ਅੱਲਾਹ ਉੱਪਰ ਦਿਲ ਉਨਾਂ ਲੋਗਾਂ ਦੇ ਕਿ ਨਹੀਂ ਜਾਨਦੇ ॥ ਮੰਜ਼ਲ ੫ । ਸਿਪਾਰਾ ੨੧ । ਸੂਰਤ ੩੦। ਆਯਤ ੧੦। ੧੧। ੫੦। ੫੮ ॥

(ਸਮੀਖਛਕ) ਜੇਕਰ ਅੱਲਾਹ ਦੋ ਵਾਰੀ ਉਤਪੱਤੀ ਕਰਦਾ ਹੈ ਤੀਜੀਵੇਰੀ ਨਹੀਂ ਤਾਂ ਉਤਪੱਤੀ ਦੀ ਆਦਿ ਅਰ ਦੂਜੀ ਵਾਰ ਦੇ ਅੰਤ ਵਿਚ ਨਿਕੰਮਾਂ ਬੈਠਾ ਰਹਿੰਦਾ ਹੋਵੇਗਾ ? ਅਰ ਇਕ ਤਥਾ ਦੋ ਵੇਰੀ ਉਤਪੱਤੀ ਦੇ ਪਿੱਛੋ ਉਸਦਾ ਸਾਮਰਥ ਨਿਕੰਮਾ ਅਰ ਵਿਅਰਥ ਹੋ ਜਾਵੇਗਾ, ਜੇਕਰ ਨਿਆਯ ਕਰਨ ਦੇਦਿਨ ਪਾਪੀ ਲੋਗ ਨਿਰਾਸ਼ ਹੋਨ ਤਾਂ ਚੰਗੀ ਬਾਤ ਹੈ,ਪਰੰਤੂ ਏਸਦਾ ਪ੍ਰਯੋਜਨ ਇਹ ਤਾਂ ਕਿਦੇ ਨਹੀਂ ਹੈ ਕਿ ਮੁਸਲਮਾਨਾਂ ਦੇ ਬਗ਼ੈਰ ਸਬ ਪਾਪੀ ਸਮਝਕੇ ਨਿਰਾਸ਼ ਕੀਤੇ ਜਾਨ ਕਿਉਂਕਿ ਕੁਰਾਨ ਵਿਚ ਕਈ ਥਾਵਾਂ ਵਿਚ ਪਾਪੀਆਂ ਥੀਂ ਹੋਰਨਾਂ ਦਾ ਹੀ ਪ੍ਰਯੋਜਨ ਹੈ। ਜੇਕਰ ਬਗੀਚਿਆਂ ਵਿਚ ਰਖਨਾ ਅਰ ਸਿੰਗਾਰ ਕਰਾਨਾ ਹੀ ਮੁਸਲਮਾਨਾਂ ਦਾ ਬਹਿਸ਼ਤ ਹੈ ਤਾਂ ਏਸ ਸੰਸਾਰ ਦੇ ਤੁੱਲ ਹੋਇਆ ? ਅਰ ਉੱਥੇ ਮਾਲੀ ਅਰ ਸੁਨਿਆਰੇ ਭੀ ਹੋਨਗੇ ? ਅਥਵਾ ਖ਼ੁਦਾ ਹੀ ਮਾਲੀ ਅਰ ਸੁਨਿਆਰੇ ਆਦੀ ਦਾ ਕੰਮ ਕਰਦਾ ਹੋਵੇਗਾ ? ਜੇਕਰ ਕਿਸੇ ਨੂੰ ਘੱਟ ਗਹਨਾ ਮਿਲਦਾ ਹੋਵੇਗਾ ਤਾਂ ਚੋਰੀ ਭੀ ਹੁੰਦੀ ਹੋਵੇਗੀ ? ਅਰ ਬਹਿਸ਼ਤ ਥੀਂ ਚੋਰੀ ਕਰਨ ਵਾਲਿਆਂ ਨੂੰ ਦੋਜ਼ਖ਼ ਵਿਚ ਭੀ ਸੁੱਟਦਾ ਹੋਵੇਗਾ ? ਜੇਕਰ ਈਕਨ ਹੁੰਦਾ ਹੋਵੇਗਾ ਤਾਂ ਸਦਾ ਬਹਿਸ਼ਤ ਵਿਚ ਰਹਨਗੇ ਇਹ ਬਾਤ ਝੂਠੀ ਹੋ ਜਾਵੇਗੀ। ਜੋ ਜ਼ਿਮੀਦਾਰਾਂ ਦੀ ਖੇਤੀ ਉੱਤੇ ਭੀ ਖ਼ੁਦਾ ਦੀ ਨਜ਼ਰ ਹੈ ਸੋ ਇਹ ਵਿਦਿਆ ਖੇਤੀ ਕਰਨ ਦੇ ਅਨੁਭਵ ਨਾਲ ਹੀ ਹੁੰਦੀ ਹੈ। ਅਰ ਜੇਕਰ ਮੰਨਿਆ ਜਾਵੇ ਕਿ ਖ਼ੁਦਾ ਨੇ ਅਪਨੀ ਵਿਦਿਆ ਥੀਂ ਸਬ ਬਾਤ ਜਾਨ ਲੀਤੀ ਹੈ ਤਾਂ ਅਜੇਹਾ ਭੈ ਦੇਨਾ ਅਪਨਾ ਘਮੰਡ ਪ੍ਰਸਿੱਧ ਕਰਨਾਂ ਹੈ। ਜੇਕਰ ਅੱਲਾਹ ਨੇ ਜੀਵਾਂ ਦੇ

ਦਿਲਾਂ ਉੱਤੇ ਮੋਹਰ ਲਾਕੇ ਪਾਪ ਕਰਾਇਆ ਤਾਂ ਉਸ ਪਾਪ ਦਾ ਭਾਗੀ ਓਹੋ ਹੋਵੇ ਜੀਵ ਨਹੀਂ ਹੋ ਸਕਦੇ, ਜੀਕਨ ਜਿੱਤ ਹਾਰ ਸੇਨਾਧੀਸ਼ ਦੀ ਹੁੰਦੀ ਹੈ ਉਕਨ ਹੀ ਏਹ ਸਭ ਪਾਪ ਖੁਦਾ ਹੀ ਨੂੰ ਪ੍ਰਾਪਤ ਹੋਨ ॥ ੧੨੩ ॥

੧੨੪–ਏਹ ਆਇਤਾਂ ਹਨ ਕਿਤਾਬ ਹਿਕਮਤ ਵਾਲੇ ਦੀ। ਉਤਪੰਨ ਕੀਤਾ ਆਸਮਾਨਾਂ ਨੂੰ ਬਿਨਾ ਥੰਮਾਂ ਦੇ ਦੇਖਦੇ ਹੋ ਤੁਸੀਂ ਉਸਨੂੰ ਅਤੇ ਰੱਖੇ ਵਿਚ ਪ੍ਰਿਥਿਵੀ ਦੇ ਪਹਾੜ, ਅਜੇਹਾ ਨਾ ਹੋਵੇ ਕਿ ਹਲ ਜਾਵੇ। ਕਿਉਂ ਨਹੀਂ ਵੇਖਿਆ ਤੈਂ ਇਹ ਕਿ ਅੱਲਾਹ ਪ੍ਰਵੇਸ਼ ਕਰਾਂਦਾ ਹੈ ਰਾਤ ਨੂੰ ਵਿਚ ਦਿਨ ਦੇ ਅਤੇ ਪ੍ਰਵੇਸ਼ ਕਰਾਂਦਾ ਹੈ ਦਿਨ ਨੂੰ ਵਿਚ ਰਾਤ ਦੇ। ਕੀ ਨਹੀਂ ਵੇਖਿਆ ਕਿ ਕਿਸ਼ਤੀਆਂ ਚੱਲ-ਦੀਆਂ ਹਨ ਵਿਚ ਦਰਯਾ ਦੇ ਨਾਲ ਪਦਾਰਥਾਂ ਅੱਲਾਹ ਦੇ ਤਾਂ ਕਿ ਦਿੱਸਨ ਤੁਹਾਨੂੰ ਨਿਸ਼ਾਨੀਆਂ ਅਪਨੀਆਂ ॥ ਮੰ੦ ੫। ਸਿ੦ ੨੧। ਸੂ੦ ੩੧। ਆ੦ ੧। ੯। ੨੮। ੩੦॥

(ਸਮੀਖਛਕ) ਵਾਹ ਜੀ ਵਾਹ ! ਹਿਕਮਤ ਵਾਲੀ ਕਿਤਾਬ ! ਕਿ ਜਿਸ ਵਿਚ ਸਰਵਥਾ ਵਿਦਿਆ ਤੋਂ ਵਿਰੁੱਧ ਆਕਾਸ਼ ਦੀ ਉਤਪੱਤੀ ਅਰ ਉਸ ਵਿਚ ਥੰਮ ਲਗਾਨ ਦੀ ਸ਼ੰਕਾ ਅਰ ਪ੍ਰਿਥਿਵੀ ਨੂੰ ਖਲੋਤੀ ਰਖਨ ਦੇ ਲਈ ਪਹਾੜ ਰਖਨਾ ਥੋੜੀ ਜਿਹੀ ਵਿਦਿਆ ਵਾਲਾ ਭੀ ਅਜੇਹਾ ਲੇਖ ਕਦੀ ਨਹੀਂ ਕਰਦਾ ਅਰ ਨਾ ਮੰਨਦਾ, ਅਰ ਅਕਲ ਵੇਖੋ ਕਿ ਜਿੱਥੇ ਦਿਨ ਹੈ ਉੱਥੇ ਰਾਤ ਨਹੀਂ ਅਰ ਜਿੱਥੇ ਰਾਤ ਹੈ ਉੱਥੇ ਦਿਨ ਨਹੀਂ ਉਸਨੂੰ ਇਕ ਦੂਜੇ ਵਿਚ ਪ੍ਰਵੇਸ਼ ਕਰਾਨਾ ਲਿਖਦਾ ਹੈ ਇਹ ਬੜੀ ਅਵਿਦਵਾਨਾਂ ਦੀ ਬਾਤ ਹੈ ਏਸ ਲਈ ਇਹ ਕੁਰਾਨ ਵਿਦਿਆ ਦੀ ਪੁਸਤਕ ਨਹੀਂ ਹੋ ਸਕਦੀ। ਕੀ ਇਹ ਵਿਦਿਆ ਵਿਰੁੱਧ ਬਾਤ ਨਹੀਂ ਹੈ ਕਿ ਬੇੜੀਆਂ ਮਨੁਸ਼ ਅਰ ਕ੍ਰਿਯਾ ਕੌਸ਼ਲ ਆਦੀ ਨਾਲ ਚਲਦੀਆਂ ਹਨ ਵਾ ਖੁਦਾ ਦੀ ਕ੍ਰਿਪਾ ਨਾਲ, ਜੇਕਰ ਲੋਹੇ ਵਾ ਪੱਥਰਾਂ ਦੀ ਬੇੜੀ ਬਨਾਕੇ ਸਮੁਦ੍ਰ ਵਿਚ ਚਲਾਈਏ ਤਾਂ ਖੁਦਾ ਦੀ ਨਿਸ਼ਾਨੀ ਡੁੱਬ ਜਾਏ ਵਾ ਨਹੀਂ ? ਏਸ ਲਈ ਇਹ ਪੁਸਤਕ ਨਾ ਵਿਦਵਾਨ ਅਰ ਨਾ ਈਸ਼੍ਵਰ ਦਾ ਬਨਾਇਆ ਹੋ ਸਕਦਾ ਹੈ ॥ ੧੨੪ ॥

੧੨੫–ਤਦਬੀਰ ਕਰਦਾ ਹੈ ਕੰਮ ਦੀ ਆਸਮਾਨ ਥੀਂ ਤਰਫ ਪ੍ਰਿਥਿਵੀ ਦੀ ਫੇਰ ਚੜ੍ਹ ਜਾਂਦਾ ਹੈ ਤਰਫ ਉਸਦੀ ਵਿਚ ਇਕ ਦਿਨ ਦੇ ਕਿ ਹੈ ਅਵਧੀ ਉਸਦੀ ਹਜ਼ਾਰ ਵਰ੍ਹੇ ਉਨ੍ਹਾਂ ਵਰ੍ਹਿਆਂ ਥੀਂ ਕਿ ਗਿਨਦੇਹੋ ਤੁਸੀਂ। ਇਹਹੈ ਜਾਨਨ ਵਾਲਾ ਗੈਬ (ਗੁਪਤ)ਦਾ ਅਰ ਪ੍ਰਤਖਛ ਦਾ ਗਾਲਬ (ਸ਼ਕਤੀਮਾਨ)ਦਇਆਲੂ ਫੇਰ ਪੁਸ਼ਟ ਕੀਤਾ ਉਸਨੂੰ ਅਰ ਫੂਕਿਆ ਵਿਚ ਰੂਹ ਅਪਨੀ ਥੀਂ। ਕੀ ਗਬਜ਼ ਕਰੇਗਾ ਤੁਹਾਨੂੰ ਫਰਿਸ਼ਤਾ ਮੌਤ ਦਾ ਓਹ ਜੋ ਨਿਯਤ ਕੀਤਾ ਗਿਆ ਹੈ ਨਾਲ ਤੁਹਾਡੇ। ਅਰ ਜੋ ਚਾਹੁੰਦੇ ਅਸੀਂ ਜ਼ਰੂਰ ਦਿੰਦੇ ਅਸੀਂ ਹਰਇਕ ਜੀਵਨੂੰ ਸਿਖਛਾ ਉਸਦੀ, ਪਰੰਤੂ ਸਿੱਧ ਹੋਈ ਬਾਤ ਮੇਰੀ ਹੋਰਥੀਂ ਕਿ ਜ਼ਰੂਰ ਭਰਾਂਗਾ ਦੋਜ਼ਖ਼

ਜਿਨਾਂ ਅਰ ਆਦਮੀਆਂ ਨਾਲ ਇਕੱਠੇ ॥ ਮੰ० ੫ । ਸਿ० ੨੧ । ਸੂ० ੩੨ । ਆ० ੪ । ੫ । ੭ । ੮ । ੧੧ ॥

(ਸਮੀਖਛਕ) ਹੁਨ ਠੀਕ ਸਿੱਧ ਹੋਗਿਆ ਕਿ ਮੁਸਲਮਾਨਾਂ ਦਾ ਖ਼ੁਦਾ ਮਨੁਸ਼ ਦੀ ਨਿਆਈਂ ਇੱਕਦੇਸ਼ੀ ਹੈ, ਕਿਉਂਕਿ ਜੋ ਵਿਆਪਕ ਹੁੰਦਾ ਤਾਂ ਇਕ ਦੇਸ਼ ਨਾਲ ਪ੍ਰਬੰਧ ਕਰਨਾ ਅਤੇ ਉਤਰਨਾ ਚੜ੍ਹਨਾ ਨਹੀਂ ਹੋ ਸੱਕਦਾ, ਜੇਕਰ ਖ਼ੁਦਾ ਫਰਿਸ਼ਤੇ ਨੂੰ ਭੇਜਦਾ ਹੈ ਤਾਂ ਭੀ ਆਪ ਇੱਕਦੇਸ਼ੀ ਹੋਗਿਆ । ਆਪ ਆਸ-ਮਾਨ ਉੱਤੇ ਟੰਗਿਆ ਬੈਠਾ ਹੈ? ਅਤੇ ਫਰਿਸ਼ਤਿਆਂ ਨੂੰ ਦੁੜਾਂਦਾ ਹੈ ? ਜੇਕਰ ਫਰਿਸ਼ਤੇ ਵੱਢੀ ਲੈਕੇ ਕੋਈ ਮਾਮਲਾ ਵਿਗਾੜ ਦੇਨ ਵਾ ਕਿਸੇ ਮੁਰਦੇ ਨੂੰ ਛੱਡ ਜਾਨ ਤਾਂ ਖ਼ੁਦਾ ਨੂੰ ਕੀ ਮਲੂਮ ਹੋਸਕਦਾ ਹੈ ? ਮਲੂਮ ਤਾਂ ਉਸਨੂੰ ਹੋਵੇ ਕਿ ਜੋ ਸਰਵੱਗ ਤਥਾ ਸਰਵਵਿਆਪਕ ਹੋਵੇ ਸੋ ਤਾਂ ਹੈ ਹੀ ਨਹੀਂ, ਹੁੰਦਾ ਤਾਂ ਫਰਿਸ਼ਤਿਆਂ ਦੇ ਭੇਜਨੇ ਤਥਾ ਕਈ ਲੋਗਾਂ ਦੀ ਕਈ ਪ੍ਰਕਾਰ ਨਾਲ ਪਰੀਖਛਾ ਲੈਨ ਦਾ ਕੀ ਕੰਮ ਸੀ? ਅਰ ਇੱਕ ਹਜ਼ਾਰ ਵਰ੍ਹੇਆਂ ਵਿਚ ਤਥਾ ਆਉਨ ਜਾਨ ਪ੍ਰਬੰਧ ਕਰਨ ਨਾਲ ਸਰਵਸ਼ਕਤੀਮਾਨ ਭੀ ਨਹੀਂ । ਜੇਕਰ ਮੌਤ ਦਾ ਫਰਿਸ਼ਤਾ ਹੈ ਤਾਂ ਉਸ ਫਰਿਸ਼ਤੇ ਦੇ ਮਾਰਨ ਵਾਲੀ ਕਿਹੜੀ ਮੌਤ ਹੈ ? ਜੇਕਰ ਓਹ ਨਿੱਤ ਹੈ ਤਾਂ ਅਮਰਪਨ ਵਿਚ ਖ਼ੁਦਾ ਦੇ ਬਰਾਬਰ ਸ਼ਰੀਕ ਹੋਇਆ, ਇਕ ਫਰਿਸ਼ਤਾ ਇਕ ਸਮਯ ਵਿਚ ਦੋਜ਼ਖ਼ ਭਰਨ ਦੇ ਵਾਸਤੇ ਜੀਵਾਂ ਨੂੰ ਸ਼ਿਖਛਾ ਨਹੀਂ ਕਰ ਸਕਦਾ ਅਰ ਉਨ੍ਹਾਂ ਨੂੰ ਬਿਨਾ ਪਾਪ ਕੀਤੇ ਅਪਨੀ ਮਰਜ਼ੀ ਨਾਲ ਦੋਜ਼ਖ਼ ਭਰਕੇ ਉਨ੍ਹਾਂ ਨੂੰ ਦੁੱਖ ਦੇਕੇ ਤਮਾਸ਼ਾ ਵੇਖਦਾ ਹੈ ? ਤਾਂ ਓਹ ਖ਼ੁਦਾ ਪਾਪੀ ਅਨਿਆਯਕਾਰੀ ਅਰ ਦਇਆਹੀਨ ਹੈ । ਅਜੇਹੀਆਂ ਗੱਲਾਂ ਜਿਸ ਕਿਤਾਬ ਵਿਚ ਹੋਨ ਨਾ ਓਹ ਵਿਦਵਾਨ ਅਰ ਈਸ਼੍ਵਰਕ੍ਰਿਤ । ਅਰ ਜਿਹੜੀ ਦਇਆ ਨਿਆਯ ਤੋਂ ਹੀਨ ਹੈ ਓਹ ਈਸ਼੍ਵਰ ਭੀ ਕਦੀ ਨਹੀਂ ਹੋਸੱਕਦਾ ॥੧੨੫॥

੧੨੬–ਕਹੋ ਕਿ ਕਦੀ ਨਾ ਨਫ਼ਾ ਦੇਗਾ ਨੱਠਨਾ ਤੁਹਾਨੂੰ ਜੇ ਨੱਠੋ ਤੁਸੀਂ ਮੌਤ ਵਾ ਕਤਲ ਥੀਂ । ਹੇ ਬੀਬੀਓ ਨਬੀ ਦਾ ਜੋ ਕੋਈ ਆਵੇ ਤੁਹਾਡੇ ਵਿਚੋਂ ਨਿਰਲੱਜਤਾ ਪ੍ਰਤਖਛ ਦੇ ਦੂਨਾ ਕੀਤਾ ਜਾਵੇਗਾ ਵਾਸਤੇ ਉਸਦੇ ਅਜ਼ਾਬ ਅਰ ਹੈ ਇਹ ਉੱਪਰ ਅੱਲਾਹ ਦੇ ਸਹਿਜ ॥ ਮੰ० ੫। ਸਿ० ੨੧। ਸੂ० ੩੩। ਆ० ੧੬।੩੦

(ਸਮੀਖਛਕ) ਇਹ ਮੁਹੱਮਦਸਾਹਿਬ ਨੇ ਏਸਲਈ ਲਿਖਿਆ ਲਿਖਵਾ-ਵਾਇਆ ਹੋਵੇਗਾ ਕਿ ਲੜਾਈ ਵਿਚ ਕੋਈ ਨਾ ਨੱਠੇ, ਸਾਡੀ ਜਿੱਤ ਹੋਵੇ, ਮਰਨ ਤੋਂ ਭੀ ਨਾ ਡਰੇ, ਐਸ਼੍ਵਰਯ ਵਧੇ, ਮਜ਼ਹਬ ਵਧਾਈਏ । ਅਰ ਜੇਕਰ ਬੀਬੀ ਨਿਰਲੱਜਤਾ ਨਾਲਨਾ ਆਵੇ ਤਾਂ ਕੀ ਪੈਗ਼ੰਬਰ ਸਾਹਿਬ ਨਿਰਲੱਜਹੋਕੇ ਆਉਨ? ਬੀਬੀਆਂ ਉੱਤੇ ਅਜ਼ਾਬ (ਪੀੜਾ) ਹੋਵੇ ? ਪੈਗ਼ੰਬਰ ਸਾਹਿਬ ਉੱਤੇ ਅਜ਼ਾਬ ਨਾ ਹੋਵੇ ਇਹ ਕਿਸ ਘਰ ਦਾ ਨਿਆਯ ਹੈ ? ॥ ੧੨੬ ॥

੧੨੭–ਅਰ ਅਟਕੀ ਰਹੋ ਵਿਚ ਘਰਾਂ ਅਪਨੇ ਦੇ, ਆਗਿਆ ਪਾਲਨ ਕਰੋ ਅੱਲਾਹ ਅਰ ਰਸੂਲ ਦੀ ਬਿਨਾ ਏਸਦੇ ਨਹੀਂ। ਬੱਸ ਜਦ ਪੂਰੀ ਕਰ ਲਈ ਜ਼ੈਦ ਨੇ ਅਪਨੀ ਹਾਜਤ ਉਸਨੂੰ ਵਿਆਹ ਦਿੱਤਾ ਅਸਾਂ ਨੇ ਤੈਨੂੰ ਉਸਨੂੰ ਤਾਂ ਕਿ ਨਾ ਹੋਵੇ ਉੱਪਰ ਈਮਾਨ ਵਾਲਿਆਂ ਦੇ ਤੰਗੀ ਵਿਚ ਬੀਬੀਆਂ ਥੀਂ, ਲੇਪਾਲਕਾਂ ਉਨਾਂ ਦੇ ਥੀਂ, ਜਦ ਅਦਾ ਕਰ ਲੈਨ ਉਨਾਂ ਥੀਂ ਹਾਜਿਤ ਅਰ ਹੈ ਆਗਿਆ ਖ਼ੁਦਾ ਦੀ ਕੀਤੀ ਗਈ। ਨਹੀਂ ਹੈ ਉਪਰ ਨਬੀ ਦੇ ਕੁਝ ਤੰਗੀਵਿਚ ਉਸ ਵਸਤੂ ਦੇ। ਨਹੀਂਹੈ ਮੁਹੱਮਦ ਪਿਉ ਕਿਸੇ ਮਰਦਾਂ ਦਾਅਰ ਹਲਾਲਕੀਤੀ ਇਸਤ੍ਰੀ ਈਮਾਨਵਾਲੀ ਜੋ ਦੇਵੇ ਬਿਨਾ ਮਿਹਰਦੇ ਜਾਨਅਪਨੀਵਾਸਤੇ ਨਬੀਦੇ। ਢਿੱਲ ਦੇਵੇਂ ਤੂੰ ਜਿਸਨੂੰ ਚਾਹੇਂ ਉਨਾਂ ਵਿਚੋਂ ਉਨ੍ਹਾਂ ਵਿਚੋਂ, ਅਰ ਜਗਹ ਦੇਵੇਂ ਤਰਫ ਅਪਨੀ ਜਿਸਨੂੰ ਚਾਹੇਂ ਨਹੀਂ ਪਾਪ ਉੱਪਰ ਤੇਰੇ। ਹੇ ਲੋਗੋ ਜੋ ਈਮਾਨ ਲਿਆਏ ਹੋ ਮਤ ਵੜੋ ਘਰਾਂ ਵਿਚ ਪੈਗੰਬਰ ਦੇ॥ ਮੰਜ਼ਲ ੫। ਸਿਪਾਰਾ ੨੨। ਸੂਰਤ ੩੩। ਆਯਤ ੩੩।੩੭।੩੮।੪੦।੪੭।੪੮।੫੦॥

(ਸਮੀਖਛਕ) ਇਹ ਬੜੇ ਅਨਿਆਯ ਦੀ ਬਾਤ ਹੈ ਕਿ ਇਸਤ੍ਰੀ ਘਰ ਵਿਚ ਕੈਦੀ ਵਾਙਣ ਰਹੇ ਅਰ ਪੁਰੁਸ਼ ਖੁਲੇ ਰਹਨ? ਕੀ ਇਸਤ੍ਰੀਆਂ ਦਾ ਚਿੱਤ ਸ਼ੁੱਧ ਵਾਯੂ, ਸ਼ੁੱਧ ਦੇਸ਼ ਵਿਚ ਸੈਰ ਕਰਨਾ ਸ੍ਰਿਸ਼ਟੀ ਦੇ ਅਨੇਕ ਪਦਾਰਥ ਦੇਖਨਾ ਨਹੀਂ ਚਾਹੁੰਦਾ ਹੋਵੇਗਾ? ਇਸੇ ਅਪਰਾਧਕਰਕੇ ਮੁਸਲਮਾਨਾਂ ਦੇ ਮੁੰਡੇ ਜ਼ਿਆਦਾ ਸੈਲਾਨੀ ਅਰ ਵਿਸ਼ਯੀ ਹੁੰਦੇ ਹਨ, ਅੱਲਾਹ ਅਰ ਰਸੂਲ ਦੀ ਇਕ ਅਵਿਰੁੱਧ ਆਗਿਆ ਹੈ ਵਾ ਵੱਖੋ ਵੱਖਰੀ ਵਿਰੁੱਧ? ਜੇਕਰ ਇੱਕ ਹੈ ਤਾਂ ਦੁਹਾਂਦੀ ਆਗਿਆ ਪਾਲਨ ਕਰੋ ਕਹਨਾ ਵਿਅਰਥ ਹੈ। ਅਤ ਜੇ ਵੱਖੋ ਵੱਖਰੀ ਵਿਰੁੱਧ ਹੈ ਤਾਂ ਇਕ ਸੱਚੀ ਅਰ ਦੂਜੀ ਝੂਠੀ, ਇਕ ਖ਼ੁਦਾ ਦੂਜਾ ਸ਼ੈਤਾਨ ਹੋ ਜਾਵੇਗਾ ਅਰ ਸ਼ਰੀਕ ਭੀ ਹੋਗਿਆ, ਧੰਨ ਹੈ ਕੁਰਾਨ ਦੇ ਖ਼ੁਦਾ ਅਰ ਪੈਗੰਬਰ ਤਥਾ ਕੁਰਾਨ ਨੂੰ ਜਿਸ ਨੂੰ ਦੂਜੇ ਦਾ ਮਤਲਬ ਨਸ਼ਟ ਕਰਕੇ ਅਪਨਾ ਮਤਲਬ ਸਿੱਧ ਕਰਨਾ ਇਸ਼ਟ ਹੋਵੇ ਓਹ ਅਜੇਹੀ ਲੀਲਾ ਜ਼ਰੂਰ ਰਚਦਾ ਹੈ, ਏਸ ਥੀਂ ਇਹ ਭੀ ਸਿੱਧ ਹੋਇਆ ਕਿ ਮੁਹੱਮਦ ਸਹਿਬ ਭਾਰੇ ਕਾਮੀ ਸਨ, ਜੇਕਰ ਨਾ ਹੁੰਦੇ ਤਾਂ ਲੇਪਾਲਕ ਪੁਤ੍ਰ ਦੀ ਇਸਤ੍ਰੀ ਨੂੰ ਜੋ ਪੁਤ੍ਰ ਦੀ ਇਸਤ੍ਰੀ ਸੀ ਅਪਨੀ ਇਸਤ੍ਰੀ ਕਿਉਂ ਕਰ ਲੈਂਦੇ? ਅਰ ਫੇਰ ਅਜੇਹੀਆਂ ਬਾਤਾਂ ਕਰਨ ਵਾਲੇ ਦਾ ਖ਼ੁਦਾ ਭੀ ਪਖਛਪਾਤੀ ਬਨਿਆ ਅਰ ਅਨਿਆਯ ਨੂੰ ਨਿਆਯ ਠਹਿਰਾਇਆ। ਮਨੁਸ਼ਾਂ ਵਿਚ ਜੋ ਜੰਗਲੀ ਭੀ ਹੋਵੇਗਾ ਓਹ ਭੀ ਪੁਤ੍ਰ ਦੀ ਵਹੁਟੀ ਨੂੰ ਛੱਡ ਦਿੰਦਾ ਹੈ, ਅਰ ਇਹ ਕਿੰਨੀ ਵਡੀ ਅਨਿਆਯ ਦੀ ਬਾਤ ਹੈ ਕਿ ਨਬੀ ਨੂੰ ਕਾਮ ਲੀਲਾ ਕਰਨ ਵਿਚ ਕੁਝ ਭੀ ਅਟਕਾਉ ਨਹੀਂ ਹੋਨਾ! ਜੇਕਰ ਨਬੀ ਕਿਸੇ ਦਾ ਪਿਤਾ ਨਾ ਸੀ ਤਾਂ ਜ਼ੈਦ (ਲੇਪਾਲਕ) ਪੁਤ੍ਰ ਕਿਸਦਾ ਸੀ? ਅਰ ਕਿਉਂ ਲਿਖਿਆ? ਇਹ ਉਸ ਮਤਲਬ ਦੀ ਬਾਤ ਹੈ ਕਿ ਜਿਸ ਕਰਕੇ ਪੁਤ੍ਰ ਦੀ ਇਸਤ੍ਰੀ ਨੂੰ ਭੀ ਘਰ ਵਿਚ ਪਾ ਲੈਨ

ਨਾਲ ਪੈਗੰਬਰ ਸਾਹਿਬ ਨਾ ਬਚੇ ਹੋਰਨਾਂ ਤੋਂ ਕਿਉਂਕਰ ਬਚੇ ਰਹਿਣਗੇ? ਅਜੇਹੀ ਚਤੁਰਾਈ ਥੀਂ ਭੀ ਬੁਰੀ ਬਾਤ ਵਿਚ ਨਿੰਦਿਆ ਹੋਣੀ ਕਦੀ ਨਹੀ ਛੁਟ ਸਕਦੀ, ਕੀ ਜੋ ਕੋਈ ਪਰਾਈ ਇਸਤ੍ਰੀ ਨੂੰ ਭੀ ਨਬੀ ਥੀਂ ਪ੍ਰਸੰਨ ਹੋਕੇ ਨਿਕਾਹ ਕਰਨਾ ਚਾਹੇ ਤਾਂ ਭੀ ਹਲਾਲ ਹੈ? ਅਰ ਇਹ ਮਹਾ ਅਧਰਮ ਦੀ ਬਾਤ ਹੈ ਕਿ ਨਬੀ ਜਿਸ ਇਸਤ੍ਰੀ ਨੂੰ ਚਾਹੇ ਛੱਡ ਦੇਵੇ ਅਰ ਮੁਹੰਮਦ ਸਾਹਿਬ ਦੀ ਇਸਤ੍ਰੀਲੋਗ ਜੇਕਰ ਪੈਗੰਬਰ ਦਾ ਅਪਰਾਧੀ ਭੀ ਹੋਵੇ ਤਾਂ ਭੀ ਕਦੀ ਨਾ ਛੱਡ ਸੱਕਨ! ਜੀਕਨ ਪੈਗੰਬਰ ਦੇ ਘਰਾਂ ਵਿਚ ਹੋਰ ਕੋਈ ਵਯਭਿਚਾਰ ਦ੍ਰਿਸ਼ਟੀ ਨਾਲ ਪ੍ਰਵੇਸ਼ ਨਾ ਕਰਨ ਤਾਂ ਊਕਨ ਪੈਗੰਬਰ ਸਾਹਿਬ ਭੀ ਕਿਸੇ ਦੇ ਘਰ ਵਿਚ ਨਾ ਵੜਨ। ਕੀ ਨਬੀ ਜਿਸਦੇ ਘਰ ਵਿਚ ਚਾਹਨ ਨਿਸ਼ੰਗ ਜਾ ਵੜਨ ਅਰ ਮਾਨਦੇ ਯੋਗ ਭੀ ਰਹਨ? ਭਲਾ ਕੌਣ ਹੜਾ ਅਜੇਹਾ ਹਿਰਦੇ ਦਾ ਅੰਨ੍ਹਾਂ ਹੈ ਕਿ ਜੋ ਏਸ ਕੁਰਾਨ ਨੂੰ ਈਸ਼੍ਵਰਕ੍ਰਿਤ ਅਰ ਮੁਹਮਦ ਸਾਹਿਬ ਨੂੰ ਪੈਗੰਬਰ ਅਰ ਕੁਰਾਨ ਵਿਚ ਕਹੇ ਹੋਏ ਈਸ਼੍ਵਰ ਨੂੰ ਪਰਮੇਸ਼੍ਵਰ ਮੰਨ ਸੱਕੇ, ਬੜੇ ਆਸ਼ਚਰਯ ਦੀ ਬਾਤ ਹੈ ਕਿ ਅਜੇਹੇ ਯੁਕਤੀਸ਼ੂਨਯ ਧਰਮਵਿਰੁੱਧ ਗੱਲਾਂ ਨਾਲ ਭਰੇ ਹੋਏ ਏਸ ਮਤ ਨੂੰ ਅਰਬਦੇਸ਼ੀ ਨਿਵਾਸੀ ਆਦੀ ਮਨੁੱਸ਼ਾਂ ਨੇ ਮੰਨ ਲੀਤਾ॥ ੧੨੭॥

੧੨੮—ਨਹੀਂ ਯੋਗ ਵਾਸਤੇ ਤੁਹਾਡੇ ਇਹ ਕਿ ਦੁੱਖ ਦੇਓ ਰਸੂਲ ਨੂੰ ਇਹ ਕਿ ਨਿਕਾਹ ਕਰੋ ਬੀਬੀਆਂ ਓਸਦੀ ਨੂੰ ਪਿੱਛੋਂ ਉਸਦੇ ਕਦੀ, ਨਿਸ਼ਚੇ ਇਹ ਹੈ ਨੇੜੇ ਅੱਲਾਹ ਦੇ ਵੱਡਾ ਪਾਪ। ਨਿਸ਼ਚੇ ਜੋ ਲੋਗ ਕਿ ਦੁੱਖ ਦਿੰਦੇ ਹਨ ਅੱਲਾਹ ਨੂੰ ਅਰ ਰਸੂਲ ਉਸਦੇ ਨੂੰ ਫਟਕਾਰ ਦੀਤੀ ਹੈ ਉਨ੍ਹਾਂ ਨੂੰ ਅੱਲਾਹ ਨੇ। ਅਰ ਓਹ ਲੋਗ ਕਿ ਦੁੱਖ ਦਿੰਦੇ ਹਨ ਮੁਸਲਮਾਨਾਂ ਨੂੰ ਅਰ ਮੁਸਲਮਾਨੀਆਂ ਨੂੰ ਬਿਨਾ ਏਸ ਦੇ ਬੁਰਾ ਕੀਤਾ ਹੈ ਉਨ੍ਹਾਂ ਨੇ ਬਸ ਨਿਸ਼ਚੇ ਉਠਾਇਆ ਉਨ੍ਹਾਂ ਨੇ ਬਹੁਤਾਨ ਅਰਥਾਤ ਝੂਠ ਅਰ ਪ੍ਰਤਯਛ ਪਾਪ ਲਾਣ ਤ ਮਾਰੇ ਜਿੱਥੇ ਲੱਭੇ ਜਾਨ, ਪਕੜੇ ਜਾਨ, ਕਤਲ ਕੀਤੇ ਜਾਨ ਖ਼ੂਬ ਮਾਰਿਆ ਜਾਣਾ। ਹੇ ਰੱਬ ਸਾਡੇ ਦੇਹ ਉਨ੍ਹਾਂ ਨੂੰ ਦੂਨਾ ਅਜ਼ਾਬ (ਪੀੜਾ) ਅਰ ਲਾਨਤ (ਫਟਕਾਰ) ਥੀਂ ਵਡੀ ਲਾਨਤ ਕਰ॥ ਮੰਜ਼ਲ ੫। ਸਿਪਾਰਾ੨੨ ਸੂਰਤ ੩੩। ਆਯਤ ੫੦।੫੪।੫੫।੫੮।੬੫।

(ਸਮੀਖਛਕ) ਵਾਹ ਕੀ ਖ਼ੁਦਾ ਅਪਨੀ ਖ਼ੁਦਾਈ ਨੂੰ ਧਰਮਦੇ ਨਾਲ ਦਿਖਾ ਰਹਿਆ ਹੈ, ਜੀਕਨ ਰਸੂਲ ਨੂੰ ਦੁਖ ਦੇਨ ਦਾ ਨਿਸ਼ੇਧ ਕਰਨਾ ਤਾਂ ਠੀਕ ਹੈ ਪਰੰਤੂ ਦੂਸਰੇ ਨੂੰ ਦੁਖ ਦੇਨ ਵਿਚ ਰਸੂਲ ਨੂੰ ਭੀ ਰੋਕਨਾ ਯੋਗ ਸੀ ਸੋ ਕਿਉਂ ਨਾ ਰੋਕਿਆ? ਕੀ ਕਿਸੇ ਦੇ ਦੁਖ ਦੇਨ ਨਾਲ ਅੱਲਾਹ ਭੀ ਦੁਖੀ ਹੋ ਜਾਂਦਾ ਹੈ? ਜੇਕਰ ਅਜੇਹਾ ਹੈ ਤਾਂ ਓਹ ਈਸ਼੍ਵਰ ਹੀ ਨਹੀਂ ਹੋ ਸੱਕਦਾ। ਕੀ ਅੱਲਾਹ ਅਰ ਰਸੂਲ ਨੂੰ ਦੁੱਖ ਦੇਨ ਦਾ ਨਿਸ਼ੇਧ ਕਰਨ ਥੀਂ ਇਹ ਨਹੀਂ ਸਿੱਧ ਹੁੰਦਾ ਕਿ ਅੱਲਾਹ ਅਰ ਰਸੂਲ ਜਿਸਨੂੰ ਚਾਹਨ ਦੁਖ ਦੇਨ? ਹੋਰ ਸਭ ਨੂੰ ਦੁਖ ਦੇਨਾ ਚਾਹੀਏ? ਜੀਕਨ ਮੁਸਲਮਾਨਾਂ ਅਰ ਮੁਸਲਮਾਨੀਆਂ ਨੂੰ ਦੁੱਖ ਦੇਨਾ ਬੁਰਾ ਹੈ

ਤਾਂ ਇਨ੍ਹਾਂ ਤੋਂ ਹੋਰ ਮਨੁਸ਼ਾਂ ਨੂੰ ਦੁੱਖ ਦੇਨਾ ਭੀ ਜ਼ਰੂਰ ਬੁਰਾ ਹੈ। ਜੋ ਏਸਤਰਾਂ ਨਾ ਮੰਨੀਏਂ ਤਾਂ ਉਸਦੀ ਇਹ ਬਾਤ ਭੀ ਪਖਛਪਾਤ ਦੀ ਹੈ, ਵਾਹ ਗਦਰਮਚਾਨ ਵਾਲੇ ਖ਼ੁਦਾ ਅਰ ਨਬੀ ! ਜੀਕਨ ਏਹ ਨਿਰਦਈ ਸੰਸਾਰ ਵਿਚ ਹਨ ਉਕਨ ਹੋਰ ਬਹੁਤ ਥੋੜੇ ਹੋਨਗੇ, ਜੀਕਨ ਇਹ ਕਿ ਹੋਰ ਲੋਗ ਜਿੱਥੇ ਲੱਭ ਜਾਨ ਮਾਰੇ ਜਾਨ, ਪਕੜੇ ਜਾਨ ਲਿਖਿਆ ਹੈ ਉਕਨ ਹੀ ਮੁਸਲਮਾਨਾਂ ਉੱਤੇ ਕੋਈ ਆਗਿਆ ਦੇਵੇ ਤਾਂ ਮੁਸਲਮਾਨਾਂ ਨੂੰ ਇਹ ਬਾਤ ਬੁਰੀ ਲੱਗੇਗੀ ਵਾ ਨਹੀਂ ? ਵਾਹ ਕੀ ਹਿੰਸਾ ਕਰਨ ਵਾਲੇ ਪੈਗੰਬਰ ਆਦੀ ਹਨ ਕਿ ਜੋ ਪਰਮੇਸ਼ੁਰ ਥੀਂ ਪ੍ਰਾਰਥਨਾ ਕਰਕੇ ਅਪਨੇ ਤੋਂ ਦੂਜਿਆਂ ਨੂੰ ਦੂਨਾ ਦੁੱਖ ਦੇਨ ਦੇ ਲਈ ਪ੍ਰਾਰਥਨਾ ਕਰਨਾ ਲਿਖਿਆ ਹੈ ਇਹ ਭੀ ਪਖਛਪਾਤ ਮਤਲਬਸਿੰਧੂਪਨ ਅਰ ਮਹਾਅਧਰਮ ਦੀ ਬਾਤ ਹੈ, ਇੱਸ ਵਾਸਤੇ ਹੁਨ ਤਕ ਭੀ ਮੁਸਲਮਾਨਾਂ ਲੋਗਾਂ ਵਿਚੋਂ ਬਹੁਤ ਸਾਰੇ ਮੂਰਖ ਲੋਕ ਅਜੇਹਾ ਹੀ ਕਰਮ ਕਰਨ ਵਿੱਚ ਨਹੀਂ ਡਰਦੇ, ਇਹ ਠੀਕ ਹੈ ਕਿ ਸ਼ਿਖਛਾ ਦੇ ਬਗੈਰ ਮਨੁਸ਼ ਪਸ਼ੂ ਦੀ ਨਿਆਈਂ ਰਹਿੰਦਾ ਹੈ ॥ ੧੨੮ ॥

੧੨੯–ਅਰ ਅੱਲਾਹ ਓਹ ਪੁਰੁਸ਼ ਹੈ ਕਿ ਭੇਜਦਾ ਹੈ ਹਵਾਵਾਂ ਨੂੰ ਬੱਸ ਓਹ ਉਠਾਂਦੀਆਂ ਹਨ ਬੱਦਲਾਂ ਨੂੰ ਬਸ ਹਾਂਕ ਲੈਂਦੇ ਹਨ ਤਰਫ਼ ਸ਼ੈਹਰ ਮੁਰਦੇ ਦੀ, ਬੱਸ ਜ਼ਿੰਦਾ ਕੀਤਾ ਅਸਾਂ ਨੇ ਨਾਲ ਉਸ ਦੇ ਜ਼ਮੀਨ ਨੂੰ ਪਿੱਛੇ ਮੌਤ ਉਸਦੀ ਦੇ, ਇੱਸੇਤਰਾਂ ਕਬਰਾਂ ਵਿਚੋਂ ਨਿਕਲਨਾ ਹੈ। ਜਿਸਨੇ ਉਤਾਰਿਆ ਵਿਚ ਘਰ ਸਦਾ ਰਹਨ ਦੇ ਦਇਆ ਅਪਨੀ ਥੀਂ, ਨਹੀਂ ਲੱਗਦੀ ਸਾਨੂੰ ਵਿਚ ਉਸਦੇ ਮੇਹਨਤ, ਅਰ ਨਹੀਂ ਲੱਗਦੀ ਵਿਚ ਉਸਦੇ ਮਾਂਦਗੀ ॥ ਮੰ੦ ੫। ਸਿ੦ ੨੨। ਸੂ੦ ੩੫। ਆ੦ ੯। ੩੫ ॥

(ਸਮੀਖਛਕ) ਵਾਹ ਕੀ ਫਿਲਾਸਫੀ ਖ਼ੁਦਾ ਦੀ ਹੈ ਭੇਜਦਾ ਹੈ ਹਵਾਨੂੰ ਓਹ ਉਠਾਂਦੀਫਿਰਦੀਹੈ ਬੱਦਲਾਂ ਨੂੰ ਅਰ ਖ਼ੁਦਾ ਉਸਥੀਂ ਮੁਰਦਿਆਂ ਨੂੰ ਜੁਆਂਦਾਫਿਰਦਾ ਹੈ, ਇਹਬਾਤ ਈਸ਼੍ਵਰ ਸੰਬੰਧੀ ਕਦੀ ਨਹੀਂ ਹੋਸਕਦੀ, ਕਿਉਂਕਿ ਈਸ਼੍ਵਰ ਦਾ ਕੰਮ ਹਰ ਵੇਲੇ ਇੱਕੋ ਜਿਹਾ ਹੁੰਦਾ ਰਹਿੰਦਾ ਹੈ, ਜੋ ਘਰ ਹੋਵੇਗਾ ਓਹ ਬਿਨਾ ਬਨਾਵਟ ਦੇ ਕਦੀ ਨਹੀਂ ਹੋਸੱਕਦਾ,ਅਰ ਜੋ ਬਨਾਵਟਦਾ ਹੈ ਓਹ ਸਦਾ ਨਹੀਂ ਰਹਸੱਕਦਾ। ਜਿਸਦਾ ਸ਼ਰੀਰ ਹੈ ਓਹ ਮੇਹਨਤ ਦੇ ਬਿਨਾ ਦੁੱਖੀ ਹੁੰਦਾ ਅਰ ਸ਼ਰੀਰ ਵਾਲਾ ਰੋਗੀ ਹੋਏ ਬਗੈਰ ਕਦੀਨਹੀਂ ਬਚਦਾ,ਜੋ ਇਕ ਇਸਤ੍ਰੀਨਾਲ ਸਮਾਗਮ ਕਰਦਾ ਹੈ ਓਹ ਬਿਨਾ ਰੋਗਦੇ ਨਹੀਂ ਬਚਦਾ, ਤਾਂ ਜੋ ਬਹੁਤ ਇਸਤ੍ਰੀਆਂ ਨਾਲ ਵਿਸ਼ਯ ਭੋਗ ਕਰਦਾ ਹੈ ਉਸਦੀ ਕਿਹੀ ਦੁਰਦਸ਼ਾ ਹੁੰਦੀ ਹੋਵੇਗੀ। ਏਸਲਈ ਮੁਸਲਮਾਨਾਂ ਦਾ ਰਹਨਾ ਬਹਿਸ਼ਤ ਵਿਚ ਸੁਖਦਾਇਕ ਸਦਾ ਨਹੀਂ ਹੋਸਕਦਾ ॥ ੧੨੯ ॥

੧੩੦–ਕਸਮ ਹੈ ਕੁਰਾਨ ਦ੍ਰਿੜ੍ਹ ਦੀ ਨਿਸ਼ਚੇ ਤੂੰ ਭੇਜੇ ਹੋਇਆਂ ਵਿਚੋਂ ਹੈ ਉਸ ਉੱਤੇ ਮਾਰਗ ਸਿੱਧ ਦੇ ਉਤਾਰਿਆ ਹੈ ਪ੍ਰਬਲ ਦਇਆਵਾਨ ਨੇ ॥ ਮੰ੦ ੫। ਸਿਪਾਰਾ ੨੨। ਸੂਰਤ ੩੬। ਆਯਤ ੧। ੨ ॥

(ਸਮੀਖਛਕ) ਹੁਨ ਦੇਖੋ ਇਹ ਕੁਰਾਨ ਖੁਦਾ ਦਾ ਬਨਾਇਆ ਹੁੰਦਾ ਤਾਂ ਓਹ ਏਸਦੀ ਸਹੁੰ ਕਿਉਂ ਖਾਂਦਾ ? ਜੇਕਰ ਨਬੀ ਖੁਦਾ ਦਾ ਭੇਜਿਆ ਹੁੰਦਾ ਤਾਂ (ਲੇਪਾਲਕ) ਬੇਟੇ ਦੀ ਇਸਤ੍ਰੀ ਉੱਤੇ ਮੋਹਿਤ ਕਿਉਂ ਹੁੰਦਾ? ਇਹ ਕਹਨ ਮਾਤ੍ਰ ਹੈ ਕਿ ਕੁਰਾਨ ਦੇ ਮੰਨਨ ਵਾਲੇ ਸਿੱਧੇ ਮਾਰਗ ਉੱਤੇ ਹਨ, ਕਿਉਂਕਿ ਸਿੱਧਾਮਾਰਗ ਓਹੋ ਹੀ ਹੁੰਦਾ ਹੈ ਜਿਸ ਵਿਚ ਸੱਚ ਮੰਨਨਾ, ਸੱਚ ਬੋਲਨਾ, ਸੱਚ ਕਰਨਾ, ਪਖਛਪਾਤ ਰਹਿਤ ਨਿਆਯ ਧਰਮ ਦਾ ਆਚਰਣ ਕਰਨਾ ਆਦੀ ਹਨ। ਅਰ ਏਸਥੀਂ ਉਲਟ ਦਾ ਤਿਆਗ ਕਰਨਾ, ਸੋ ਨਾ ਕੁਰਾਨ ਵਿਚ ਨਾ ਮੁਸਲਮਾਨਾਂ ਵਿਚ ਅਰ ਨਾ ਉਨ੍ਹਾਂ ਦੇ ਖੁਦਾ ਵਿਚ ਅਜੇਹਾ ਸੁਭਾਵ ਹੈ। ਜੇਕਰ ਸਬ ਉੱਤੇ ਪ੍ਰਬਲ ਪੈਗੰਬਰ ਮੁਹੰਮਦ ਸਾਹਿਬ ਹੁੰਦੇ ਤਾਂ ਸਬ ਥੀਂ ਵਧੀਕ ਵਿਦਿਆਵਾਨ ਅਰ ਸ਼ੁਭਗੁਣ ਯੁਕਤ ਕਿਉਂ ਨਾ ਹੁੰਦੇ ? ਏਸ ਲਈ ਜੀਕਨ ਕੁੰਜੜੀ ਅਪਨੇ ਬੇਰਾਂ ਨੂੰ ਖੱਟਾ ਨਹੀਂ ਦੱਸਦੀ ਊਕਨ ਇਹ ਬਾਤ ਭੀ ਹੈ ॥ ੧੩੦ ॥

੧੩੧—ਅਰ ਫੂਕਿਆ ਜਾਵੇਗਾ ਵਿਚ ਸੂਰ ਦੇ, ਬੱਸ ਚਅਨਚੇਤ ਓਹ ਕਬਰਾਂ ਵਿਚੋਂ ਮਾਲਿਕ ਅਪਨੇ ਨੂੰ ਦੌੜਨਗੇ ਅਰ ਉਗਾਹੀ ਦੇਨਗੇ, ਪੈਰ ਉਨਾਂ ਦੇ ਨਾਲ ਉਸ ਵਸਤੂ ਦੇ ਕਮਾਂਦੇ ਸਨ ਬਿਨਾ ਏਸਦੇ ਨਹੀਂ ਕਿ ਆਗਿਆ ਉਸਦੀ, ਜਦ ਚਾਹੇ ਉਤਪੰਨ ਕਰਨਾ ਕਿਸੇ ਵਸਤੂ ਦਾ, ਇਹ ਕਿ ਕਹਿੰਦਾ ਵਾਸਤੇ ਉਸਦੇ ਕਿ ਹੋ ਜਾ ਬੱਸ ਹੋਜਾਂਦਾ ਹੈ। ਮੰਜ਼ਲ ੫। ਸਿਪਾਰਾ੨੩। ਸੂਰਤ ੩੬। ਆਯਤ ੪੯। ੬੧। ੭੯॥

(ਸਮੀਖਛਕ) ਹੁਨ ਸੁਨੋ ਊਟਪਟਾਂਗ ਗੱਲਾਂ ਪੈਰ ਕਦੀ ਉਗਾਹੀ ਦੇ ਸੱਕਦੇ ਹਨ? ਖੁਦਾ ਦੇ ਬਿਨਾ ਉਸ ਸਮੇਂ ਕੌਨ ਸੀ ਜਿਸਨੂੰ ਆਗਿਆ ਦਿੱਤੀ ? ਕਿਸ ਨੇ ਸੁਨੀ ਅਰ ਕੌਨ ਬਨ ਗਿਆ ? ਜੇਕਰ ਨਾ ਸੀ ਤਾਂ ਇਹ ਬਾਤ ਝੂਠੀ ਅਰ ਜੋ ਸੀ ਤਾਂ ਓਹ ਬਾਤ ਜੋ ਬਿਨਾ ਪਰਮੇਸ਼੍ਵਰ ਦੇ ਕੁਝ ਚੀਜ਼ ਨਹੀਂ ਸੀ ਅਰ ਖੁਦਾ ਨੇ ਸਬ ਕੁਝ ਬਨਾ ਦਿੱਤਾ ਓਹ ਝੂਠੀ ॥ ੧੩੧ ॥

੧੩੨—ਫਿਰਾਇਆ ਜਾਵੇਗਾ ਉਸਦੇ ਉੱਪਰ ਪਿਆਲਾ ਸ਼ਰਾਬ ਸ਼ੁੱਧ ਦਾ। ਚਿੱਟੀ ਸੁਆਦ ਦੇਨ ਵਾਲੀ ਵਾਸਤੇ ਪੀਨ ਵਾਲਿਆਂ ਦੇ। ਕੋਲ ਉਨ੍ਹਾਂ ਦੇ ਬੈਠੀ ਹੋਨਗੀਆਂ ਹੇਠਾਂ ਅੱਖਾਂ ਰਖਨ ਵਾਲੀਆਂ ਸੁੰਦਰ ਅੱਖਾਂ ਵਾਲੀਆਂ। ਮਾਨੋਂ ਕਿ ਏਹ ਅੰਡੇ ਹਨ ਲੁਕਾਏ ਹੋਏ। ਕੀ ਬੱਸ ਅਸੀਂ ਨਹੀਂ ਮਰਾਂਗੇ ? ਅਰ ਜ਼ਰੂਰ ਲੂਤ ਨਿਸ਼ਚੇ ਪੈਗੰਬਰਾਂ ਵਿਚੋਂ ਸੀ। ਜਦ ਕਿ ਮੁਕਤੀ ਦਿੱਤੀ ਅਸਾਂ ਨੇ ਉਸਨੂੰ ਅਰ ਲੋਗਾਂ ਉਸ ਦਿਆਂ ਨੂੰ ਸਬ ਨੂੰ। ਪਰੰਤੂ ਇਕ ਬੁੱਢੀ ਪਿੱਛੇ ਰਹਨ ਵਾਲਿਆਂ ਵਿਚ ਹੈ। ਫਰ ਮਾਰਿਆ ਅਸਾਂ ਨੇ ਹੋਰਨਾਂ ਨੂੰ। ਮੰ: ੬। ਸਿ੦੨੩। ਸੂ੦ ੩੭। ਆ੦ ੪੩। ੪੪। ੪੬।੪੭।੫੬।੧੨੬।੧੨੭।੧੨੮। ੧੨੯॥

(ਸਮੀਖਛਕ ) ਕਿਉਂ ਜੀ ਏੱਥੇ ਤਾਂ ਮੁਸਲਮਾਨ ਲੋਗ ਸ਼ਰਾਬ ਨੂੰ ਬੁਰਾ ਦੱਸਦੇ ਹਨ, ਪਰੰਤੂਇਨ੍ਹਾਂ ਦੇ ਬਹਿਸ਼ਤ ਵਿਚ ਤਾਂ ਨਦੀਆਂ ਦੀਆਂ ਨਦੀਆਂ

ਵਗਦੀਆਂ ਹਨ? ਇੱਨਾ ਅੱਛਾ ਹੈ ਕਿ ਇੱਥੇ ਤਾਂ ਕਿਸਤਰਾਂ ਨਾਲ ਸ਼ਰਾਬ ਪੀਨਾ ਛੁਡਾਇਆ ਪਰੰਤੂ ਏੱਥੋਂ ਦੇ ਬੱਦਲ ਉੱਥੇ ਉਨ੍ਹਾਂ ਦੇ ਬਹਿਸ਼ਤ ਵਿਚ ਬੜੀ ਖ਼ਰਾਬੀ ਹੈ। ਮਾਰੇ ਇਸਤ੍ਰੀਆਂ ਦੇ ਉੱਥੇ ਕਿਸੇ ਦਾ ਚਿੱਤ ਸਥਿਰ ਨਹੀਂ ਰਹਿੰਦਾ ਹੋਵੇਗਾ, ਅਰ ਵੱਡੇ ਵੱਡੇ ਰੋਗ ਭੀ ਹੁੰਦੇ ਹੋਨਗੇ! ਜੇਕਰ ਸ਼ਰੀਰ ਵਾਲੇ ਹੋਨਗੇ ਤਾਂ ਜ਼ਰੂਰ ਮਰਨਗੇ? ਅਰ ਜੋ ਸ਼ਰੀਰਵਾਲੇ ਨਾ ਹੋਨਗੇ ਤਾਂ ਭੋਗਬਿਲਾਸ ਹੀ ਨਾ ਕਰ ਸੱਕਨਗੇ ਫੇਰ ਉਨ੍ਹਾਂ ਨੂੰ ਬਹਿਸ਼ਤ ਵਿਚ ਜਾਨਾ ਵਿਅਰਥ ਹੈ। ਜੇਕਰ ਲੂਤ ਨੂੰ ਪੈਗੰਬਰ ਮੰਨਦੇ ਹੋ ਤਾਂ ਜੋ ਬਾਇਬਲ ਵਿੱਚ ਲਿਖਿਆ ਹੈ ਕਿ ਓਸ ਨਾਲ ਓਸਦੀਆਂ ਧੀਆਂ ਨੇ ਸਮਾਗਮ ਕਰਕੇ ਦੋ ਮੁੰਡੇ ਪੈਦਾ ਕੀਤੇ ਏਸ ਬਾਤ ਨੂੰ ਭੀ ਮੰਨਦੇ ਹੋ ਵਾਨਹੀਂ? ਜੋ ਮੰਨਦੇ ਤਾਂ ਅਜੇਹੇ ਨੂੰ ਪੈਗੰਬਰ ਮੰਨਨਾ ਵਿਅਰਥ ਹੈ, ਅਰ ਜੋ ਅਜੇਹੇ ਅਰ ਅਜੇਹੇ ਦੇ ਸੰਗੀਆਂ ਨੂੰ ਖ਼ੁਦਾ ਮੁਕਤੀ ਦਿੰਦਾ ਹੈ ਤਾਂ ਓਹ ਖ਼ੁਦਾ ਭੀ ਉਹੋ ਜਿਹਾ ਹੀ ਹੈ, ਕਿਉਂਕਿ ਬੁੱਢੀ ਦੀ ਕਹਾਨੀ ਕਹਨ ਵਾਲਾ ਅਰ ਪਖਛਪਾਤ ਨਾਲ ਦੂਜਿਆਂ ਨੂੰ ਮਾਰਨ ਵਾਲਾ ਖ਼ੁਦਾ ਕਦੀ ਨਹੀਂ ਹੋ ਸਕਦਾ, ਅਜੇਹਾ ਖ਼ੁਦਾ ਮੁਸਲਮਾਨਾਂਹੀ ਦੇ ਘਰ ਵਿਚ ਰਹ ਸੱਕਦਾ ਹੈ ਹੋਰ ਥਾਂ ਨਹੀਂ॥ ੧੩੨॥

੧੩੩– ਬਹਿਸ਼ਤ ਹਨ ਸਦਾ ਰਹਨਨੂੰ ਖੁੱਲੇ ਹੋਏ ਹਨ ਦਰਵੱਜੇ ਉਨ੍ਹਾਂ ਦੇ ਵਾਸਤੇ ਉਨ੍ਹਾਂ ਦੇ। ਤਕੀਏ ਕੀਤੇ ਹੋਏ ਵਿੱਚ ਉਨ੍ਹਾਂ ਦੇ ਮੰਗਾਨਗੇ ਵਿਚ ਏਸ ਦੇ ਮੇਵੇ ਅਰ ਪੀਨ ਨੂੰ ਵਸਤੂ ਅਰ ਨੇੜੇ ਹੋਨਗੀਆਂ ਉਨ੍ਹਾਂ ਦੇ ਹੇਠਾਂ ਰੱਖਨ ਵਾਲੀਆਂ ਨਜ਼ਰ, ਅਰ ਦੂਜਿਆਂ ਥੀਂ ਬਰਾਬਰ ਉਮਰ। ਬੱਸ ਸਜਦਾ ਕੀਤਾ ਫ਼ਰਿਸ਼ਤਿਆਂ ਨੇ ਸਬਨੇ ਪਰੰਤੂ ਸ਼ੈਤਾਨ ਨੇ ਨਾ ਮੰਨਿਆ ਅਭਿ-ਮਾਨ ਕੀਤਾ ਅਰ ਸੀ ਕਾਫ਼ਰਾਂ ਵਿਚੋਂ। ਹੇ ਸ਼ੈਤਾਨ ਕਿਸ ਵਸਤੂ ਨੇ ਰੋਕਿਆ ਤੈਨੂੰ ਇਹ ਕਿ ਸਜਦਾ ਕਰੇਂ ਵਾਸਤੇ ਉਸ ਵਸਤੂਦੇ ਕਿ ਬਨਾਇਆ ਮੈਂਨੇ ਨਾਲ ਦੋਨੋਂ ਹਥ ਅਪਨੇ ਦੇ, ਕੀ ਅਭਿਮਾਨ ਕੀਤਾ ਤੈਂ ਵਾ ਸੀ ਵੱਡੇ ਅਧਿਕਾਰ ਵਾਲਿਆਂ ਵਿਚੋਂ। ਕਹਿਆ ਕਿ ਮੈਂ ਚੰਗਾ ਹਾਂ ਉਸ ਵਸਤੂ ਥੀਂ ਉਤਪੰਨ ਕੀਤਾ ਤੈਂ ਮੈਨੂੰ ਅੱਗ ਥੀਂ ਉਸਨੂੰ ਮਿੱਟੀ ਥੀਂ। ਕਿਹਾ ਬੱਸ ਨਿਕਲ ਇਨ੍ਹਾਂ ਆਸਮਾਨਾਂ ਵਿਚੋਂ, ਬੱਸ ਨਿਸ਼ਚੇ ਤੂੰ ਚਲਾਇਆ ਗਿਆ ਹੈ। ਨਿਸ਼ਚੇ ਉੱਪਰ ਤੇਰੇ ਫਿਟਕਾਰ ਹੈ ਮੇਰੀ ਦਿਨ ਜਜ਼ਾ (ਫਲ) ਤਕ। ਕਹਿਆ ਹੇ ਮਾਲਕ ਮੇਰੇ ਢਿੱਲ ਦੇਹ ਉਸ ਦਿਨ ਤਕ ਕਿ ਉਠਾਏ ਜਾਂਨਗੇ ਮੁਰਦੇ। ਕਹਿਆ ਬੱਸ ਨਿਸ਼ਚੇ ਤੂੰ ਢਿੱਲ ਦਿੱਤੇ ਗਿਆਂ ਵਿਚੋਂ ਹੈਂ ਉਸ ਦਿਨ ਸਮਯ ਮਲੂਮ ਤਕ। ਕਹਿਆ ਕਿ ਬੱਸ ਸਹੁੰ ਹੈ ਵਡਿਆਈ ਤੇਰੀ ਦੀ ਕਿ ਜ਼ਰੂਰ ਗੁਮਰਾਹ ਕਰਾਂਗਾ ਉਸਨੂੰ ਮੈਂ ਅਕੱਠੇ। ਮੰ੦ ੬ ਸਿ੦ ੨੩। ਸੂ੦ ੩੮। ਆ੦। ੪੩। ੪੪। ੪੫। ੬੩। ੬੪। ੬੫। ੬੬। ੬੭। ੬੮। ੬੯। ੭੦। ੭੧। ੭੨।

(ਸਮੀਖਛਕ) ਜੇਕਰ ਉਥੇ ਜਿਸਤਰਾਂ ਕਿ ਕੁਰਾਨ ਵਿਚ ਬਾਗ਼ ਬਾਗੀਚੇ ਨਦੀਆਂ ਮਕਾਨ ਆਦੀ ਲਿਖੇ ਹਨ ਓਕਨ ਹਨ ਤਾਂ ਓਹ ਨ ਸਦਾ ਤੋਂ ਸਨ ਤਾਂ ਨਾ ਸਦਾ ਰਹਸੱਕਦੇ ਹਨ? ਕਿਉਂ ਕਿ ਜੋ ਸੰਯੋਗ ਥੀਂ ਪਦਾਰਥ ਹੁੰਦਾ ਹੈ ਓਹ ਸੰਯੋਗ ਦੇ ਪਹਿਲੋਂ ਨਾ ਸੀ ਜ਼ਰੂਰ ਅੱਗੇ ਆਉਨ ਵਾਲੇ ਵਿਯੋਗ ਦੇ ਅੰਤ ਵਿਚ ਨਾ ਰਹੇਗਾ, ਜਦ ਓਹ ਬਹਿਸ਼ਤ ਹੀ ਨਾ ਰਹੇਗਾ ਤਾਂ ਉਸ ਵਿਚ ਰਹਨ ਵਾਲੇ ਸਦਾ ਕਿਉਂਕਰ ਰਹ ਸੱਕਦੇ ਹਨ ? ਕਿਉਂਕਿ ਲਿਖਿਆ ਹੈ ਕਿ ਗੱਦੀ ਤਕੀਏ ਮੇਵੇ ਅਰ ਪੀਨ ਦੇ ਪਦਾਰਥ ਉੱਥੇ ਮਿਲਨਗੇ, ਏਸ ਥੀਂ ਇਹ ਸਿੱਧ ਹੁੰਦਾ ਹੈ ਕਿ ਜਿਸ ਸਮਯ ਮੁਸਲਮਾਨਾਂ ਦਾ ਮਜ਼ਹਬ ਚੱਲਿਆ ਉਸ ਸਮਯ ਅਰਬਦੇਸ਼ ਬਹੁਤ ਧਨਵਾਨ ਨਾ ਸੀ ਏਸ ਲਈ ਮੁਹੱਮਦ ਸਾਹਿਬ ਨੇ ਤਕੀਏ ਆਦੀ ਦੀ ਕਥਾ ਸੁਨਾਕੇ ਗਰੀਬਾਂ ਨੂੰ ਅਪਨੇ ਮਤ ਵਿਚ ਫਸਾ ਲੀਤਾ, ਅਰ ਜਿੱਥੇ ਇਸਤ੍ਰੀਆਂ ਹਨ ਉੱਥੇ ਸਦਾ ਸੁਖ ਕਿੱਥੇ ? ਓਹ ਇਸਤ੍ਰੀਆਂ ਉੱਥੇ ਕਿੱਥੋਂ ਆਈਆਂ ਹਨ ? ਅਥਵਾ ਬਹਿਸ਼ਤ ਦੇ ਰਹਨ ਵਾਲੀਆਂ ਹਨ ? ਜੇਕਰ ਆਈਆਂ ਹਨ ਤਾਂ ਜਾਨਗੀਆਂ? ਅਰ ਜੋ ਉੱਥੋਂ ਦੇ ਰਹਨ ਵਾਲੀਆਂ ਹਨ ਤਾਂ ਕਿਆਮਤ ਤੋਂ ਪਹਿਲੋਂ ਕੀ ਕਰਦੀਆਂ ਸਨ ? ਕੀ ਨਿਕੰਮੀਆਂ ਅਪਨੀ ਉਮਰ ਨੂੰ ਗੁਜ਼ਾਰ ਰਹੀਆਂ ਸਨ ? ਹੁਨ ਦੇਖੋ ਖ਼ੁਦਾ ਦਾ ਪ੍ਰਤਾਪ ਕਿ ਜਿਸਦਾ ਹੁਕਮ ਹੋਰ ਸਬ ਫਰਿਸ਼ਤਿਆਂ ਨੇ ਮੰਨਿਆ ਅਰ ਆਦਮਸਾਹਿਬ ਨੂੰ ਨਮਸ-ਕਾਰ ਕੀਤਾ, ਅਰ ਸ਼ੈਤਾਨ ਨੇ ਨਾ ਮੰਨਿਆ, ਖ਼ੁਦਾ ਨੇ ਸ਼ੈਤਾਨ ਕੋਲੋਂ ਪੁੱਛਿਆ ਕਹਿਆ ਕਿ ਮੈਂਨੇ ਉਸ ਨੂੰ ਅਪਨੇ ਦੋਹਾਂ ਹੱਥਾਂ ਨਾਲ ਬਨਾਇਆ ਤੂੰ ਅਭਿਮਾਨ ਮਤ ਕਰ। ਏਸ ਥੀਂ ਸਿੱਧ ਹੁੰਦਾ ਹੈ ਕਿ ਕੁਰਾਨ ਦਾ ਖ਼ੁਦਾ ਦੋ ਹੱਥ ਵਾਲਾ ਮਨੁਸ਼ ਸੀ, ਏਸ ਲਈ ਓਹ ਵਿਆਪਕ ਵਾ ਸਰਵਸ਼ਕਤੀਮਾਨ ਕਦੀ ਨਹੀਂ ਹੋ ਸੱਕਦਾ ? ਅਰ ਸ਼ੈਤਾਨ ਨੇ ਸੱਚ ਕਹਿਆ ਕਿ ਮੈਂ ਆਦਮ ਥੀਂ ਉੱਤਮ ਹਾਂ ਏਸ ਉੱਤੇ ਖ਼ੁਦਾ ਨੇ ਗੁੱਸਾ ਕ੍ਯੋਂ ਕੀਤਾ ? ਕੀ ਆਸਮਾਨ ਵਿੱਚ ਹੀ ਖ਼ੁਦਾ ਦਾ ਘਰ ਹੈ ? ਜ਼ਮੀਨ ਉੱਤੇ ਨਹੀਂ ? ਤਾਂ ਕਾਬੇ ਨੂੰ ਖ਼ੁਦਾ ਦਾ ਘਰ ਪਹਲੋਂ ਕਿਉਂ ਲਿਖਿਆ ? ਭਲਾ ਪਰਮੇਸ਼ੁਰ ਅਪਨੇ ਵਿਚੋਂ ਵਾ ਸ੍ਰਿਸ਼ਟੀ ਵਿਚੋਂ ਵੱਖਰਾ ਕਿਸ-ਤਰਾਂ ਕੱਢ ਸੱਕਦਾ ਹੈ ? ਅਰ ਓਹ ਸ੍ਰਿਸ਼ਟੀ ਸਬ ਪਰਮੇਸ਼ੁਰ ਦੀ ਹੈ, ਏਸ ਥੀਂ ਮਲੂਮ ਹੋਇਆ ਕਿ ਕੁਰਾਨ ਦਾ ਖ਼ੁਦਾ ਬਹਿਸ਼ਤ ਦਾ ਜ਼ਿੰਮੇ-ਦਾਰ ਸੀ, ਖ਼ੁਦਾ ਨੇ ਉਸਨੂੰ ਧ੍ਰਿਕਾਰ ਦਿੱਤਾ ਅਰ ਕੈਦ ਕਰ ਲੀਤਾ । ਅਰ ਸ਼ੈਤਾਨ ਨੇ ਕਹਿਆ ਕਿ ਹੇ ਮਾਲਕ ! ਮੈਂਨੂੰ ਕਿਆਮਤ ਤਕ ਛੱਡ ਦੇਹ, ਖ਼ੁਦਾ ਨੇ ਖ਼ੁਸ਼ਾਮਦ ਦੇ ਮਾਰਿਆਂ ਕਿਆਮਤ ਦੇ ਦਿਨ ਤਕ ਛੱਡ ਦਿੱਤਾ, ਜਦ ਸ਼ੈਤਾਨ ਛੁਟਿਆ ਤਾਂ ਖ਼ੁਦਾ ਨੂੰ ਕਹਿੰਦਾ ਹੈ ਕਿ ਹੁਨ ਮੈਂ ਚੰਗੀ ਤਰਾਂ ਨਾਲ ਬਹਕਾਵਾਂਗਾ ਅਰ ਗ਼ਦਰ ਮਚਾਵਾਂਗਾ, ਤਦ ਖ਼ੁਦਾ ਨੇ ਕਹਿਆ ਕਿ ਜਿੰਨਿਆਂ ਨੂੰ ਤੂੰ ਬਹਕਾਵੇਂਗਾ ਮੈਂ ਉਨ੍ਹਾਂ ਨੂੰ ਨਰਕ ਵਿਚ ਸੁੱਟ ਦੇਵਾਂਗਾ ਅਰ ਤੈਨੂੰ ਭੀ ॥

ਹੁਨ ਸੱਜਨ ਲੋਗੋ! ਵਿਚਾਰ ਕਰੋ ਕਿ ਸ਼ੈਤਾਨ ਨੂੰ ਬਹਕਾਨ ਵਾਲਾ ਖ਼ੁਦਾ ਹੈ ਯਾ ਓਹ ਅਪਨੇ ਆਪ ਭਰਮਿਆ? ਜੇਕਰ ਖ਼ੁਦਾ ਨੇ ਭਰਮਾਇਆ ਤਾਂ ਖ਼ੁਦਾ ਸ਼ੈਤਾਨ ਦਾ ਸ਼ੈਤਾਨ ਠਹਰਿਆ, ਜੇਕਰ ਸ਼ੈਤਾਨ ਅਪਨੇ ਆਪ ਭਰਮਿਆ ਤਾਂ ਹੋਰ ਜੀਵ ਭੀ ਅਪਨੇ ਆਪ ਬਹਕਨਗੇ ਸ਼ੈਤਾਨ ਦੀ ਜ਼ਰੂਰਤ ਨਹੀਂ ਅਰ ਜਿਸ ਤੇ ਏਸ ਸ਼ੈਤਾਨ ਬਾਗ਼ੀ (ਯਾਕੀ) ਨੂੰ ਖ਼ੁਦਾ ਨੇ ਖੁੱਲਾ ਛੱਡ ਦਿੱਤਾ ਏਸ ਤੋਂ ਮਲੂਮ ਹੋਇਆ ਕਿ ਓਹ ਭੀ ਸ਼ੈਤਾਨ ਦਾ ਸ਼ਰੀਕ ਅਧਰਮ ਕਰਨ ਵਿਚ ਹੋਇਆ, ਜੇਕਰ ਆਪ ਚੋਰੀ ਕਰਾਕੇ ਦੰਡ ਦੇਵੇ ਤਾਂ ਉਸਦੇ ਅਨਿਆਯ ਦਾ ਕੁਝ ਭੀ ਪਾਰਾਵਾਰ ਨਹੀਂ॥ ੧੩੩॥

੧੩੪–ਅੱਲਾਹ ਖਛਮਾ ਕਰਦਾ ਹੈ ਪਾਪ ਸਾਰੇ ਨਿਸ਼ਚੇ ਓਹ ਹੈ ਖਛਮਾ ਕਰਨ ਵਾਲਾ ਦਇਆਲੂ। ਅਰ ਜ਼ਮੀਨ ਸਾਰੀ ਮੁੱਠੀ ਵਿਚ ਹੈ ਉਸਦੀ ਦਿਨ ਕਿਆਮਤ ਦੇ, ਅਰ ਆਸਮਾਨ ਵਲ੍ਹੇਟੇ ਹੋਏ ਹਨ ਵਿਚ ਸੱਜੇ ਹੱਥ ਉਸਦੇ ਦੇ। ਅਰ ਚਮਕ ਉਠੇਗੀ ਜ਼ਮੀਨ ਨਾਲ ਪ੍ਰਕਾਸ਼ ਮਾਲਕ ਅਪਨੇ ਦੇ। ਅਰ ਰੱਖੇ ਜਾਨਗੇ ਕਰਮਪਤ੍ਰ, ਅਰ ਲਿਆਇਆ ਜਾਵੇਗਾ ਪੈਗੰਬਰਾਂ ਨੂੰ ਅਰ ਉਗਾਹਾਂ ਨੂੰ ਅਰ ਫੈਸਲਾ ਕੀਤਾ ਜਾਵੇਗਾ॥ ਮੰ੦ ੬। ਸਿ੦ ੨੪। ਸੂ੦ ੩੯। ਆ੦ ੫੪। ੬੮। ੭੦॥

(ਸਮੀਖਛਕ) ਜੇਕਰ ਸਾਰੇ ਪਾਪਾਂ ਨੂੰ ਖ਼ੁਦਾ ਖਛਮਾ ਕਰਦਾ ਹੈ ਤਾਂ ਜਾਨੋ ਸਬ ਸੰਸਾਰ ਨੂੰ ਪਾਪੀ ਬਨਾਂਦਾ ਹੈ ਅਰ ਦਇਆਹੀਨ ਹੈ, ਕਿਉਂਕਿ ਇਕ ਦੁਸ਼ਟ ਉੱਤੇ ਦਇਆ ਅਰ ਖਛਮਾ ਕਰਨ ਨਾਲ ਓਹ ਵਧੀਕ ਦੁਸ਼ਟ-ਪਨਾ ਕਰੇਗਾ ਅਰ ਹੋਰ ਬਹੁਤ ਸਾਰੇ ਧਰਮਾਤਮਾ ਮਨੁਸ਼ਾਂ ਨੂੰ ਦੁੱਖ ਪੁਚਾਵੇਗਾ, ਜੇਕਰ ਜ਼ਰਾਜਿੰਨਾਭੀ ਅਪਰਾਧ ਖਛਮਾ ਕੀਤਾ ਜਾਵੇ ਤਾਂ ਅਪਰਾਧ ਹੀ ਅਪਰਾਧ ਜਗਤ ਵਿਚ ਫੈਲ ਜਾਵੇ। ਕੀ ਪਰਮੇਸ਼ੁਰ ਅੱਗ ਵਾਂਙਨ ਪ੍ਰਕਾਸ਼ ਵਾਲਾ ਹੈ? ਅਰ ਕਰਮਪਤ੍ਰ ਕਿੱਥੇ ਜਮਾ ਰਹਿੰਦੇ ਹਨ? ਅਰ ਕੌਨ ਲਿਖਦਾ ਹੈ? ਜੇਕਰ ਪੈਗੰਬਰ ਅਰ ਉਗਾਹਾਂ ਦੇ ਭਰੋਸੇ ਖ਼ੁਦਾ ਨਿਆਯ ਕਰਦਾ ਹੈ ਤਾਂ ਓਹ ਸਰਵੱਗ ਅਰ ਅਸਮਰਥ ਹੈ ਜੇਕਰ ਓਹ ਅਨਿਆਯ ਨਹੀਂਕਰਦਾ ਨਿਆਯ ਹੀ ਕਰਦਾ ਹੈ ਤਾਂ ਕਰਮਾਂ ਦੇ ਅਨੁਸਾਰ ਕਰਦਾ ਹੋਵੇਗਾ? ਓਹ ਕਰਮ ਅਗਲੇ ਪਿਛਲੇ ਵਰਤਮਾਨ ਜਨਮਾਂ ਦੇ ਹੋ ਸੱਕਦੇ ਹਨ ਤਾਂ ਫੇਰ ਖਛਮਾ ਕਰਦਾ ਦਿਲਾਂ ਤੇ ਤਾਲੇ ਲਗਾਂਦਾ, ਅਰ ਸ਼ਿਖਛਾ ਨਾ ਕਰਨਾ ਸ਼ੈਤਾਨ ਦੁਆਰਾ ਭਰਮਾਨਾ ਦੌਰੇ ਸਪੁਰਦ ਰਖਨਾ ਨਿਰਾ ਅਨਿਆਯ ਹੈ॥ ੧੩੪॥

੧੩੫–ਉਤਾਰਨਾ ਕਿਤਾਬ ਦਾ ਅੱਲਾਹ ਪ੍ਰਬਲ ਜਾਨਨ ਵਾਲੇਦੀ ਵੱਲੋਂ ਹੈ। ਖਛਮਾ ਕਰਨ ਵਾਲਾ ਪਾਪਾਂ ਦਾ ਅਰ ਮਨਜ਼ੂਰ ਕਰਨ ਵਾਲਾ ਤੋਬਾ ਦਾ॥ ਮੰਜ਼ਲ ੬। ਸਿਪਾਰਾ ੨੪। ਸੂਰਤ ੪੦। ਆਯਤ ੧। ੨॥

(ਸਮੀਖਛਕ) ਇਹ ਬਾਤ ਏਸਲਈ ਹੈ ਕਿ ਭੋਲੇ ਲੋਗ ਅੱਲਾਹ ਦੇ

ਨਾਮ ਥੀਂ ਏਸ ਪੁਸਤਕ ਨੂੰ ਮੰਨ ਲੈਨ ਕਿ ਜਿਸ ਵਿਚ ਥੋੜਾ ਜਿਹਾ ਸੱਚ ਹੈ ਬਾਕੀ ਝੂਠ ਭਰਿਆ ਹੈ, ਅਰ ਓਹ ਸੱਚ ਭੀ ਝੂਠਦੇ ਨਾਲ ਮਿਲਕੇ ਵਿਗੜਿਆ ਜਿਹਾ ਹੈ, ਏਸਲਈ ਕੁਰਾਨ ਅਰ ਕੁਰਾਨ ਦਾ ਖ਼ੁਦਾ ਅਰ ਏਸਨੂੰ ਮੰਨਨ ਵਾਲੇ ਪਾਪ ਦੇ ਵਧਾਨ ਵਾਲੇ ਅਰ ਪਾਪ ਕਰਨ ਕਰਾਨ ਵਾਲੇ ਹਨ। ਕਿਉਂਕਿ ਪਾਪ ਦਾ ਖਛਮਾ ਕਰਨਾ ਅਤਯੰਤ ਅਧਰਮ ਹੈ, ਕਿੰਤੂ ਏਸ ਕਰਕੇ ਮੁਸਲਮਾਨ ਲੋਗ ਪਾਪ ਅਰ ਉਪਦ੍ਰਵ ਕਰਨ ਵਿਚ ਘੱਟ ਡਰਦੇ ਹਨ ॥ ੧੩੫॥

੧੩੬–ਬੱਸ ਨਿਯਤ ਕੀਤਾ ਉਸਨੂੰ ਨਾਲ ਆਸਮਾਨ ਵਿਚ ਦੋ ਦਿਨ ਦੇ ਅਰ ਸੁੱਟ ਦਿੱਤਾ। ਵਿਚ ਅਸਾਂ ਨੇ ਉਸਦੇ ਕੰਮ ਉਸਦਾ ਏੱਥੋਂ ਤਕ ਕਿ ਜਦ ਜਾਨਗੇ ਉਸਦੇ ਪਾਸ ਉਗਾਹੀ ਦੇਨਗੇ ਉੱਪਰ ਉਨਾਂ ਦੇ ਕੰਨ ਉਨ੍ਹਾਂ ਦੇ ਅਰ ਅੱਖਾਂ ਉਨ੍ਹਾਂ ਦੀਆਂ ਅਰ ਖੱਲ ਉਨ੍ਹਾਂ ਦੀ ਉਨ੍ਹਾਂ ਦੇ ਕਰਮ ਥੀਂ। ਅਰ ਕਹਨਗੇ ਵਾਸਤੇ ਚਮੜੇ ਅਪਨੇ ਦੇ ਕਿਉਂ ਉਗਾਹੀ ਦਿੱਤੀ ਤੈਂ ਉਪਰ ਸਾਡੇ, ਕਹਨਗੇ ਕਿ ਬੁਲਾਇਆ ਹੈ ਸਾਨੂੰ ਅੱਲਾਹ ਨੇ ਜਿਸਨੇ ਬੁਲਾਇਆ ਹਰ ਚੀਜ਼ ਨੂੰ। ਜ਼ਰੂਰ ਜੁਆਨ ਵਾਲਾ ਹੈ ਮੁਰਦਿਆਂ ਨੂੰ ॥ ਮੰਜ਼ਲ ੬। ਸਿਪਾਰਾ ੨੪। ਸੂਰਤ ੪੧। ਆਯਤ ੧੨। ੨੦। ੨੧। ੩੯॥

(ਸਮੀਖਛਕ) ਵਾਹ ਜੀ ਵਾਹ ਮੁਸਲਮਾਨੋ! ਤੁਹਾਡਾ ਖ਼ੁਦਾ ਜਿਸਨੂੰ ਤੁਸੀਂ ਸਰਵਸ਼ਕਤੀਸਾਨ ਮੰਨਦੇ ਹੋ ਓਹ ਸੱਤਾਂ ਆਸਮਾਨਾਂ ਨੂੰ ਦੋ ਦਿਨਾਂ ਵਿਚ ਬਨਾ ਸਕਿਆ? ਅਸਲ ਵਿਚ ਜੋ ਸਰਵਸ਼ਕਤੀਮਾਨ ਹੈ ਓਹ ਖਛਣਮਾਤ੍ਰ ਵਿਚ ਸਭ ਨੂੰ ਬਨਾ ਸੱਕਦਾ ਹੈ। ਜਦ ਕੰਨ, ਅੱਖ ਖਲੜੀ ਨੂੰ ਈਸ਼੍ਵਰ ਨੇ ਜੜ੍ਹ ਬਨਾਇਆ ਹੈ ਓਹ ਉਗਾਹੀ ਕੀਕਨ ਦੇ ਸਕਨਗੇ? ਜੇਕਰ ਉਗਾਹੀ ਦਿਵਾਏ ਤਾਂ ਉਸਨੇ ਪਹਿਲੋਂ ਜੜ੍ਹ ਕਿਉਂ ਬਨਾਏ? ਅਰ ਅਪਨਾ ਪਹਲਾ ਪਿਛਲਾ ਨਿਯਮ ਉਲਟਾ ਕਿਉਂ ਕੀਤਾ? ਇਕ ਏਸ ਥੀਂ ਭੀ ਵਧਕੇ ਝੂਠੀ ਗੱਲ ਇਹ ਕਿ ਜਦ ਜੀਵਾਂ ਉੱਤੇ ਉਗਾਹੀ ਦਿੱਤੀ ਤਦ ਓਹ ਜੀਵ ਅਪਨੇ ਅਪਨੇ ਚਮੜੇ ਨੂੰ ਪੁੱਛਨ ਲੱਗੇ ਕਿ ਤੈਂ ਸਾਡੇ ਉੱਤ ਉਗਾਹੀ ਕਿਉਂ ਦਿੱਤੀ? ਚਮੜਾ ਬੋਲੇਗਾ ਕਿ ਖ਼ੁਦਾ ਨੇ ਦਿਵਾਈ ਮੈਂ ਕੀ ਕਰਾਂ, ਭਲਾ ਇਹ ਗੱਲ ਕਦੀ ਹੋ ਸਕਦੀ ਹੈ? ਜੀਕਨ ਕੋਈ ਕਹੇ ਕਿ ਮੈਂਢ ਦੇ ਪੁਤ੍ਰ ਦਾ ਮੂੰਹ ਮੈਨੇ ਡਿੱਠਾ, ਜੇਕਰ ਪੁਤ੍ਰ ਹੈ ਤਾਂ ਸੈਢ ਕਿਉਂ? ਜੇ ਸੈਢ ਹੈ ਤਾਂ ਉਸਦੇ ਪੁਤ੍ਰ ਦਾ ਹੋਨਾ ਨਹੀਂ ਬਨਦਾ। ਇਸੇ ਪ੍ਰਕਾਰ ਦੀ ਏਹ ਭੀ ਝੂਠੀ ਗੱਲ ਹੈ। ਜੇਕਰ ਓਹ ਮੁਰਦਿਆਂ ਨੂੰ ਜੁਆਂਦਾ ਹੈ ਤਾਂ ਪਹਲੋਂ ਮਾਰਿਆ ਹੀ ਕਿਉਂ? ਕੀ ਆਪ ਭੀ ਮੁਰਦਾ ਹੋ ਸਕਦਾ ਹੈ ਵਾ ਨਹੀਂ? ਜੇਕਰ ਨਹੀਂ ਹੋਸਕਦਾ ਤਾਂ ਮੁਰਦੇਪਨਨੂੰ ਬੁਰਾ ਕਿਉਂ ਸਮਝਦਾ ਹੈ? ਅਰ ਕਿਆਮਤ ਦੀ ਰਾਤ ਤਕ ਮੋਏ ਹੋਏ ਜੀਵ ਕੇਹੜੇ ਮੁਸਲਮਾਨ ਦੇ ਘਰ ਵਿਚ ਰਹਨਗੇ? ਅਰ ਖ਼ੁਦਾ ਨੇ ਬਿਨਾ ਅਪਰਾਧ ਕਿਉਂ

ਦੌਰੇਸਪੁਰਦ ਰੱਖਿਆ? ਝੱਟ ਨਿਆਯ ਕਿਉਂਨਾ ਕੀਤਾ? ਅਜੇਹੀਆਂਅਜੇਹੀਆਂ ਗੱਲਾਂ ਕਰਕੇ ਈਸ਼੍ਵਰਪਨੇ ਵਿਚ ਵੱਟਾ ਲਗਦਾ ਹੈ ॥ ੧੩੬ ॥

੧੩੭—ਵਾਸਤੇ ਉਸਦੇ ਕੁੰਜੀਆਂ ਹਨ ਆਸਮਾਨਾਂ ਦੀਆਂ ਅਰ ਜ਼ਮੀਨ ਦੀਆਂ ਖੋਲਦਾ ਹੈ ਭੋਜਨ ਜਿਸਦੇ ਵਾਸਤੇ ਚਾਹੁੰਦਾ ਹੈ, ਅਰ ਤੰਗ ਕਰਦਾ ਹੈ। ਉਤਪੰਨ ਕਰਦਾ ਹੈ ਜੋ ਕੁਝ ਚਾਹੁੰਦਾ ਹੈ, ਅਰ ਦਿੰਦਾ ਹੈ ਜਿਸ ਨੂੰ ਚਾਹੇ ਬੇਟੀਆਂ, ਅਰ ਦਿੰਦਾ ਹੈ ਜਿਸ ਨੂੰ ਚਾਹੇ ਬੇਟੇ। ਵਾ ਮਿਲਾ ਦਿੰਦਾ ਹੈ ਉਨ੍ਹਾਂ ਨੂੰ ਪੁਤ੍ਰ ਅਰ ਧੀਆਂ ਨੂੰ ਦਿੰਦਾ ਹੈ ਜਿਸਨੂੰ ਚਾਹੇ ਸੰਢ । ਅਰ ਨਹੀਂ ਹੈ ਸ਼ਕਤੀ ਕਿਸੇ ਆਦਮੀ ਨੂੰ ਕਿ ਬਾਤ ਕਰੇ ਉਸਨਾਲ ਅੱਲਾਹ ਪਰੰਤੂ ਜੀ ਵਿਚ ਪਾਕੇ ਵਾ ਪਿੱਛੇ ਪਰਦੇ * ਦੇ ਥੀਂ ਵਾ ਭੇਜੇ ਫਰਿਸ਼ਤੇ ਸਨੇਹਾ ਲਿਆਨ ਵਾਲੇ॥ ਮੰ० ੬। ਸਿਪਾਰਾ ੨੫ । ਸੂਰਤ ੪੨। ਆਯਤ ੧੦। ੪੭। ੪੮। ੪੯॥

(ਸਮੀਖਛਕ) ਖ਼ੁਦਾ ਦੇ ਪਾਸ ਕੁੰਜੀਆਂ ਦਾ ਭੰਡਾਰ ਭਰਿਆ ਹੋਵੇਗਾ ? ਕਿਉਂਕਿ ਸਬ ਥਾਂ ਦੇ ਜੰਦਰੇ ਖੋਲਨੇ ਹੁੰਦੇ ਹੋਨਗੇ ? ਇਹ ਬਾਲਪਨੇ ਦੀ ਬਾਤ ਹੈ ਕੀ ਜਿਸ ਨੂੰ ਚਾਹੁੰਦਾ ਹੈ ਉਸ ਨੂੰ ਬਿਨਾ ਪੁੰਨ ਕਰਮ ਦੇ ਐਸ਼੍ਵਰਯ ਦਿੰਦਾ ਅਰ ਤੰਗ ਕਰਦਾ ਹੈ ? ਜੇਕਰ ਈਕਨ ਹੈ ਤਾਂ ਓਹ ਵੱਡਾ ਅਨਿਆਯਕਾਰੀਹੈ। ਹੁਨ ਦੇਖੋ ਕੁਰਾਨ ਬਨਾਨ ਵਾਲੇ ਦੀ ਚਤੁਰਾਈ ਕਿ ਜਿਸ ਕਰਕੇ ਇਸਤ੍ਰੀਆਂ ਭੀ ਮੋਹਤ ਹੋਕੇ ਫਸਨ, ਜੇਕਰ ਜੋ ਕੁਝ ਚਾਹੁੰਦਾ ਹੈ ਉਤਪੰਨਕਰਦਾ ਹੈਤਾਂ ਦੂਜੇ ਖ਼ੁਦਾ ਨੂੰ ਭੀ ਉਤਪੰਨ ਕਰ ਸੱਕਦਾ ਹੈ ਵਾ ਨਹੀਂ ?ਜੇਕਰ ਨਹੀਂ ਕਰ ਸਕਦਾ ਤਾਂ ਸਰਵਸ਼ਕਤੀਮੱਤਾ ਏੱਥੇ ਅਟਕ ਗਈ, ਭਲਾ ਮਨੁਸ਼ਾਂ ਨੂੰ ਤਾਂ ਜਿਸ ਨੂੰ ਚਾਹੇ ਪੁਤ੍ਰ ਧੀਆਂ ਖ਼ੁਦਾ ਦਿੰਦਾਹੈ ਪਰੰਤੂ ਕੁੱਕੜ, ਮੱਛੀ, ਸੂਰ ਆਦੀ ਜਿਨ੍ਹਾਂ ਦੇ ਬਹੁਤ ਪੁਤ੍ਰ ਧੀਆਂ ਹੁੰਦੀਆਂ ਹਨ ਉਨ੍ਹਾ ਨੂੰ ਕੌਨ ਦਿੰਦਾ ਹੈ? ਅਰ ਇਸਤ੍ਰੀ ਪੁਰੁਸ਼ ਦੇ ਸਮਾਗਮ ਬਿਨਾ ਕਿਉਂ ਨਹੀਂ ਦਿੰਦਾ ਹੈ? ਕਿਸੇ ਨੂੰ ਅਪਨੀ ਇਛਿਆ

* ਇਸ ਆਯਤ ਦੇ ਭਾਸ਼ਜ 'ਤਫਸੀਰ ਹੁਸੈਨੀ' ਕਿਤਾਬ ਵਿਚ ਲਿਖਿਆ ਹੈ ਕਿ ਮੁਹੱਮਦ ਸਾਹਿਬ ਦੋ ਪਰਦਿਆਂ ਵਿਚ ਸਨ ਅਰ ਖ਼ੁਦਾ ਦੀ ਆਵਾਜ਼ ਸੁਨੀ। ਇਕ ਪਰਦਾ ਜ਼ਰੀ ਦਾ ਸੀ ਦੂਜਾ ਚਿਟੇ ਮੋਤੀਆਂ ਦਾ, ਅਰ ਦੋਹਾਂ ਪਰ-ਦਿਆਂ ਦੇ ਵਿਚ ਸੱਤਰ ਵਰ੍ਹੇ ਚਲਨ ਯੋਗ ਮਾਰਗ ਸੀ, ਬੁਧਵਾਨ ਲੋਗ ਏਸ ਬਾਤ ਨੂੰ ਵਿਚਾਰਨ ਕਿ ਇਹ ਖ਼ੁਦਾ ਹੈ ਵਾ ਪਰਦੇ ਦੇ ਓਹਲੇ ਬਾਤ ਕਰਨਵਾਲੀ ਇਸਤ੍ਰੀ ? ਇਨ੍ਹਾਂ ਲੋਗਾਂ ਨੇ ਤਾਂ ਈਸ਼੍ਵਰ ਦੀ ਹੀ ਦੁਰਦਸ਼ਾ ਕਰ ਦਿੱਤੀ।ਕਿੱਥੇ ਵੇਦ ਤਥਾ ਉਪਨਿਸ਼ਦ ਆਦੀ ਸੱਚੇ ਗ੍ਰੰਥਾਂ ਵਿਚ ਕਹਿਆ ਹੋਇਆ ਸ਼ੁੱਧ ਪਰਮੇਸ਼੍ਵਰ ਅਰ ਕਿੱਥੇ ਕੁਰਾਨ ਵਿਚ ਕਹਿਆ ਹੋਇਆ ਪਰਦੇ ਦੇ ਓਹਲੇ ਬਾਤ ਕਰਨ ਵਾਲਾ ਖ਼ੁਦਾ। ਸਚ ਤਾਂ ਇਹ ਹੈ ਕਿ ਅਰਬ ਦੇ ਮੂਰਖ ਲੋਗ ਸਨ ਉੱਤਮ ਬਾਤ ਲਿਆਉਂਦੇਕਿਧੇ ਘਰੋਂ ? ॥

ਨਾਲ ਮੇਲ ਰਖਕੇ ਦੁੱਖ ਕਿਉਂ ਦਿੰਦਾ ਹੈ? ਵਾਹ ਕਿਹੋ ਜਿਹਾ ਖ਼ੁਦਾ ਪ੍ਰਤਾਪੀ ਹੈ ਕਿ ਉਸਦੇ ਸਾਮਨੇ ਕੋਈ ਬਾਤ ਹੀ ਨਹੀਂ ਕਰ ਸੱਕਦਾ! ਪਰੰਤੂ ਉਸਨੇ ਪਹਿਲੇ ਕ-ਹਿਆ ਹੈ ਕਿ ਪਰਦਾ ਸੁੱਟਕੇ ਬਾਤ ਕਰਸੱਕਦਾ ਹੈ ਵਾ ਫਰਿਸ਼ਤੇ ਲੋਗ ਖ਼ੁਦਾ ਨਾਲ ਬਾਤ ਕਰਦੇ ਹਨ, ਅਥਵਾ ਪੈਗੰਬਰ? ਜੇ ਅਜੇਹੀ ਬਾਤ ਹੈ ਤਾਂ ਫਰਿਸ਼ਤੇ ਅਰ ਪੈਗੰਬਰ ਖ਼ੂਬ ਅਪਨਾ ਮਤਲਬ ਕੱਢਦੇ ਹੋਨਗੇ! ਜੇਕਰ ਕੋਈ ਕਹੇ ਖ਼ੁਦਾ ਸਰਵੱਗ ਸਰਵਵਿਆਪਕ ਹੈ ਤਾਂ ਪਰਦੇ ਦੇ ਓਹਲੇ ਗੱਲ ਕਰਨੀ ਅਥਵਾ ਡਾਕ ਦੇ ਤੁੱਲ ਖ਼ਬਰ ਮੰਗਾਕੇ ਜਾਨਨਾ ਲਿਖਨਾ ਵਿਅਰਥ ਹੈ, ਅਰ ਜੋ ਅਜੇਹਾ ਹੈ ਤਾਂ ਓਹ ਖ਼ੁਦਾ ਹੀ ਨਹੀਂ ਕਿੰਤੂ ਕੋਈ ਚਲਾਕ ਮਨੁਸ਼ ਹੋਵੇਗਾ ਏਸਲਈ ਇਹ ਕੁਰਾਨ ਈਸ਼੍ਵਰ ਕ੍ਰਿਤ ਕਦੀ ਨਹੀਂ ਹੋ ਸਕਦਾ ॥੧੩੭॥

੧੩੮—ਅਰ ਜਦ ਆਇਆ ਈਸਾ ਨਾਲ ਪ੍ਰਮਾਣ ਪ੍ਰਤਖਛ ਦੇ ॥ ਮੰ० ੬। ਸਿ० ੨੫। ਸੂ० ੪੩। ਆ० ੬੨॥

(ਸਮੀਖਛਕ) ਜੇਕਰ ਈਸਾ ਭੀ ਭੇਜਿਆ ਹੋਇਆ ਖ਼ੁਦਾ ਦਾ ਹੈ ਤਾਂ ਉਸਦੇ ਉਪਦੇਸ਼ ਥੀਂ ਵਿਰੁੱਧ ਕੁਰਾਨ ਖ਼ੁਦਾ ਨੇ ਕਿਉਂ ਬਨਾਇਆ? ਅਰ ਕੁਰਾਨ ਥੀਂ ਵਿਰੁੱਧ ਅੰਜੀਲ ਹੈ ਏਸ ਲਈ ਇਹ ਕਿਤਾਬਾਂ ਈਸ਼੍ਵਰਕ੍ਰਿਤ ਨਹੀਂ ਹਨ ॥ ੧੩੮ ॥

੧੩੯—ਪਕੜੋ ਉਸਨੂੰ ਬੱਸ ਘਸੀਟੋ ਉਸਨੂੰ ਵਿਚੋਂ ਵਿਚ ਨਰਕ ਦੇ । ਇਸੇ ਪ੍ਰਕਾਰ ਰਹਨਗੇ ਅਰ ਵਿਆਹ ਦੇਨਗੇ ਉਨ੍ਹਾਂ ਨੂੰ ਨਾਲ ਗੋਰੀਆਂ ਅੱਛੀਆਂ ਅੱਖਾਂ ਵਾਲੀਆਂ ਦੇ ॥ ਮੰਜ਼ਲ ੬। ਸਿ० ੨੫। ਸੂਰਤ ੪੪। ਆ० ੪੪। ੫੧ ॥

(ਸਮੀਖਛਕ) ਵਾਹ ਚੰਗਾ ਖ਼ੁਦਾ ਨਿਆਯਕਾਰੀ ਹੋਕੇ ਪ੍ਰਾਣੀਆਂ ਨੂੰ ਪਕੜਾਂਦਾ ਅਰ ਘਸੀਟਵਾਂਦਾ ਹੈ, ਜਦ ਮੁਸਲਮਾਨਾਂ ਦਾ ਖ਼ੁਦਾ ਹੀ ਅਜੇਹਾ ਹੈ ਤਾਂ ਉਸਦੇ ਉਪਾਸਕ ਮੁਸਲਮਾਨ ਅਨਾਥ ਨਿਰਬਲਾਂ ਨੂੰ ਪਕੜਨ ਘਸੀਟਨ ਤਾਂ ਏਸ ਵਿਚ ਕੀ ਆਸ਼ਚਰਯ ਹੈ? ਅਰ ਓਹ ਸੰਸਾਰੀ ਮਨੁਸ਼ ਵਾਙਣ ਵਿਆਹ ਭੀ ਕਰਾਂਦਾ ਹੈ ਜਾਨੋ ਕਿ ਮੁਸਲਮਾਨਾਂ ਦਾ ਪ੍ਰੋਹਿਤ ਹੀ ਹੈ ॥ ੧੩੯ ॥

੧੪੦—ਬੱਸ ਜਦ ਤੁਸੀਂ ਮਿਲੋ ਉਨ੍ਹਾਂ ਲੋਗਾਂ ਨੂੰ ਕਿ ਕਾਫ਼ਰ ਹੋਏ ਬੱਸ ਮਾਰੋ ਗਰਦਨ ਉਨ੍ਹਾਂਦੀ ਏਥੋਂ ਤਕ ਕਿ ਜਦ ਚੂਰ ਕਰ ਦੇਓ ਉਨ੍ਹਾਂ ਨੂੰ ਬੱਸ ਦ੍ਰਿੜ੍ਹ ਕਰੋ ਕੈਦ ਕਰਨਾ। ਅਰ ਬਹੁਤ ਬਸਤੀਆਂ ਹਨ ਕਿ ਓਹ ਬਹੁਤ ਕਠਨ ਸੀ ਸ਼ਕਤੀ ਵਿਚ ਬਸਤੀ ਤੇਰੀ ਥੀਂ ਜਿਸਨੇ ਕੱਢ ਦਿੱਤਾ ਤੈਨੂੰ ਮਾਰਿਆ ਅਸਾਂ ਨੇ ਉਸਨੂੰ ਬੱਸ ਨਾ ਕੋਈ ਹੋਇਆ ਸਹਾਇਤਾ ਦੇਨਵਾਲਾ ਉਨ੍ਹਾਂ ਦਾ। ਵਡਿਆਈ ਉਸ ਬਹਿਸ਼ਤ ਦੀ ਕਿ ਪ੍ਰਤਿਗਿਆ ਕੀਤੇ ਗਏ ਹਨ ਪਰਹੇਜ਼ਗਾਰ, ਵਿਚ ਉਸਦੇ ਨਹਿਰਾਂ ਹਨ ਬਿਨਾ ਵਿਗੜੇ ਪਾਨੀ ਦੇ, ਅਰ ਨਹਿਰਾਂ ਹਨ ਦੁੱਧ ਦੀਆਂ ਕਿ ਨਹੀਂ ਬਦਲਿਆ ਸੁਆਦ ਉਨ੍ਹਾਂ ਦਾ, ਅਰ ਨਹਿਰਾਂ ਹਨ ਸ਼ਰਾਬ ਦੀਆਂ ਸੁਆਦ ਦੇਨ ਵਾਲੀਆਂ ਪੀਨ ਵਾਲਿਆਂ ਨੂੰ ਸ਼ਹਦ ਸਾਫ਼ ਕੀਤੇ ਗਏ ਦੀ, ਅਰ ਵਾਸਤੇ

ਉਨ੍ਹਾਂ ਦੇ ਵਿਚ ਉਸਦੇ ਮੇਵੇ ਹਨ ਹਰਇਕਪ੍ਰਕਾਰਦੇ ਦਾਨ ਮਾਲਕ ਉਨ੍ਹਾਂਦੇਥੀਂ। ਮੰ੦ ੬। ਸਿ੦ ੨੬। ਸੂ੦ ੪੭। ਆ੦ ੪। ੧੩। ੧੫॥

(ਸਮੀਖਛਕ) ਏਸਲਈ ਇਹ ਕੁਰਾਨ ਖ਼ੁਦਾ ਅਰ ਮੁਸਲਮਾਨ ਗਦਰ ਮਚਾਨੇ ਸਭਨੂੰ ਦੁੱਖ ਦੇਨੇ ਅਰ ਅਪਨਾ ਮਤਲਬ ਸਾਧਨ ਵਾਲੇ ਦਇਆ ਹੀਨ ਹਨ। ਜੀਕਨ ਏੱਥੇ ਲਿਖਿਆ ਹੈ ਉਕਨ ਹੀ ਦੂਜਾ ਕੋਈ ਦੂਜੇ ਮਤ ਵਾਲਾ ਮੁਸਲਮਾਨਾਂ ਉੱਤੇ ਕਰੇ ਤਾਂ ਮੁਸਲਮਾਨਾਂ ਨੂੰ ਓਹੋ ਜਿਹਾ ਹੀ ਦੁੱਖ ਜੀਕਨ ਕਿ ਹੋਰ ਨੂੰ ਦਿੰਦੇ ਹਨ ਹੋਵੇ ਯਾ ਨਹੀਂ ? ਅਰ ਖ਼ੁਦਾ ਵੱਡਾ ਪਖਛਪਾਤੀ ਹੈ ਕਿ ਜਿਨ੍ਹਾਂ ਨੇ ਮੁਹੱਮਦ ਸਾਹਿਬ ਨੂੰ ਕੱਢ ਦਿੱਤਾ, ਉਨ੍ਹਾਂ ਨੂੰ ਖ਼ੁਦਾ ਨੇ ਮਾਰਿਆ, ਭਲਾ ਜਿਸ ਵਿਚ ਸ਼ੁੱਧ ਪਾਨੀ, ਦੁੱਧ, ਸ਼ਰਾਬ ਅਰ ਸ਼ਹਦ ਦੀਆਂ ਨਹਿਰਾਂ ਹਨ ਓਹ ਸੰਸਾਰ ਤੋਂ ਵਧੀਕ ਹੋ ਸਕਦਾ ਹੈ? ਅਰ ਦੁੱਧ ਦੀਆਂ ਨਹਿਰਾਂ ਕਦੀ ਹੋ ਸੱਕ-ਦੀਆਂ ਹਨ? ਕਿਉਂਕਿ ਓਹ ਥੋੜੇ ਸਮਯ ਵਿਚ ਵਿਗੜ ਜਾਂਦਾ ਹੈ, ਏਸਲਈ ਬੁਧਵਾਨ ਲੋਗ ਕੁਰਾਨ ਦੇ ਮਤ ਨੂੰ ਨਹੀਂ ਮੰਨਦੇ॥ ੧੪੦॥

੧੪੧–ਜਦ ਕਿ ਹਲਾਈ ਜਾਵੇਗੀ ਪ੍ਰਿਥਿਵੀ ਹਲਾਏ ਜਾਨੇ ਕਰ। ਅਰ ਉਡਾਏ ਜਾਨਗੇ ਪਹਾੜ ਉਡਾਏ ਜਾਨੇਕਰ। ਬੱਸ ਹੋਜਾਨਗੇ ਭੁਨਗੇ ਤਿੱਤਰਬਿੱਤਰ। ਬੱਸ ਸਾਹਿਬ ਸੱਜੇ ਪਾਸੇ ਵਾਲੇ ਕੀ ਹਨ ਸਾਹਿਬ ਸੱਜੇ ਪਾਸੇ ਦੇ। ਅਰ ਖੱਬੇ ਪਾਸੇ ਵਾਲੇ ਕੀ ਹਨ ਖੱਬੇ ਪਾਸੇ ਦੇ। ਉੱਪਰ ਮੰਜੇ ਸੋਨੇ ਦੇ ਤਾਰਾਂ ਨਾਲ ਉਨੇ ਹੋਏ ਹਨ। ਤਕੀਏ ਕੀਤੇ ਹੋਏ ਹਨ ਉੱਪਰ ਉਨ੍ਹਾਂ ਦੇ ਆਮਨੇ ਸਾਮਨੇ। ਅਰ ਫਿਰਨਗੇ ਉੱਪਰ ਉਨ੍ਹਾਂਦੇ ਮੁੰਡੇ ਸਦਾ ਰਹਨਵਾਲੇ। ਨਾਲ ਪਾਨੀ ਦੇ ਭਾਂਡਿਆਂ ਦੇ ਅਤ ਕਰਵਿਆਂਦੇ। ਅਰ ਪਿਆਲਿਆਂਦੇ ਸ਼ਰਾਬ ਸਫਾ ਨਾਲ। ਨਹੀਂ ਮੱਥਾ ਦੁਖਾਏ ਜਾਨਗੇ ਉਸਥੀਂ ਅਰ ਨਾ ਵਿਰੁੱਧ ਬੋਲਨਗੇ। ਅਰ ਮੇਵੇ ਉਸ ਪ੍ਰਕਾਰ ਦੇ ਕਿ ਪਸੰਦ ਕਰਨ ਅਰ ਮਾਂਸ ਜਨੌਰ ਪੰਛੀਆਂ ਦੇ ਉਸ ਪ੍ਰਕਾਰ ਦੇ ਕਿ ਪਸੰਦ ਕਰਨ। ਅਰ ਵਾਸਤੇ ਉਨ੍ਹਾਂ ਦੇ ਇਸਤ੍ਰੀਆਂ ਹਨ ਚੰਗੀਆਂ ਅੱਖਾਂ ਵਾਲੀਆਂ ਵਰਨ ਮੋਤੀਆਂ ਲਕ੍ਰੋਇਆਂ ਹੋਇਆਂਦੇ। ਅਰ ਵਿਛੌਨੇ ਵੱਡੇ। ਨਿਸ਼ਚੇ ਅਸਾਂਨੇ ਉਤਪੰਨ ਕੀਤਾ ਹੈ ਇਸਤ੍ਰੀਆਂ ਨੂੰ ਇਕ ਪ੍ਰਕਾਰ ਦਾ ਉਤਪੰਨ ਕਰਨਾ ਹੈ। ਬੱਸ ਕੀਤਾ ਹੈ ਅਸਾਂਨੇ ਉਨ੍ਹਾਂ ਨੂੰ ਕੁਆਰੀ। ਸੁਹਾਗ ਵਾਲੀਆਂ ਬਰਾਬਰ ਉਮਰ ਵਾਲੀਆਂ। ਬੱਸ ਭਰਨ ਵਾਲੇ ਹੋ ਉਸਥੀਂ ਪੇਟਾਂ ਨੂੰ। ਬੱਸ ਕਸਮ ਖਾਨਾ ਹਾਂ ਮੈਂ ਨਾਲ ਡਿਗਨ ਵਾਲੇ ਤਾਰਿਆਂ ਦੇ॥ ਮੰ੦ ੭। ਸਿ੦ ੨੭। ਸੂ੦ ੫੬। ਆ੦ ੪। ੫। ੬। ੮। ੯। ੧੫। ੧੬। ੧੭। ੧੮। ੧੯। ੨੦। ੨੧। ੨੨। ੨੩। ੨੪। ੩੫। ੩੬। ੩੭। ੩੮। ੫੪। ੭੫॥

(ਸਮੀਖਛਕ) ਹੁਨ ਵੇਖੋ ਕੁਰਾਨ ਬਨਾਨ ਵਾਲੇ ਦੀ ਲੀਲਾ ਨੂੰ, ਭਲਾ ਪ੍ਰਿਥਿਵੀ ਤਾਂ ਹਲਦੀ ਹੀ ਰਹਿੰਦੀ ਹੈ ਉਸ ਸਮੇ ਭੀ ਹਲਦੀ ਹੀ ਰਹੇਗੀ ? ਸ ਥੀਂ ਇਹ ਸਿੱਧ ਹੁੰਦਾ ਹੈ ਕਿ ਕੁਰਾਨ ਬਨਾਨ ਵਾਲਾ ਜ਼ਮੀਂਨ ਨੂੰ ਸਥਿਰ

ਜਾਨਦਾ ਸੀ ! ਭਲਾ ਪਹਾੜਾਂ ਨੂੰ ਕੀ ਪੰਖੇਰੂ ਦੀ ਨਿਆਈਂ ਉਡਾ ਦੇਵੇਗਾ ? ਜੇਕਰ ਭੁਨਗੇ ਹੋ ਜਾਨਗ ਤਾਂ ਭੀ ਸੂਖਛਮ ਸ਼ਰੀਰਧਾਰੀ ਰਹਨਗੇ ਤਾਂ ਫੇਰ ਉਨ੍ਹਾਂ ਦਾ ਦੂਜਾ ਜਨਮ ਕਿਉਂ ਨਹੀਂ ? ਵਾਹ ਜੀ ! ਜੇ ਖ਼ੁਦਾ ਸ਼ਰੀਰਧਾਰੀ ਨਾ ਹੁੰਦਾ ਤਾਂ ਉਸਦੇ ਸੱਜੇ ਅਰ ਖੱਬੇ ਪਾਸੇ ਕੀਕਨ ਖਲੋ ਸਕਦੇ ? ਜਦ ਉੱਥੇ ਮੰਜੇ ਸੋਨੇ ਦੀ ਤਾਰਾਂ ਨਾਲ ਉਨੇ ਹੋਏ ਹਨ ਤਾਂ ਤਰਖਾਣ ਸੁਨਿਆਰੇ ਭੀ ਉੱਥੇ ਰਹਿੰਦੇ ਹੋਨਗੇ ? ਅਰ ਖਟਮਲ਼ ਕੱਟਦੇ ਹੋਨਗੇ ? ਜੋ ਉਨਾਂ ਨੂੰ ਰਾਤ ਵੇਲੇ ਸੌਨ ਭੀ ਨਹੀਂ ਦਿੰਦੇ ਹੋਨਗੇ ? ਕੀ ਓਹ ਸਿਰ੍ਹਾਨੇ ਲਾਕੇ ਨਿਕੱਮੇ ਬਹਿਸ਼ਤ ਵਿਚ ਬੈਠੇ ਹੀ ਰਹਿੰਦੇ ਹਨ ? ਵਾ ਕੁਝ ਕੰਮ ਕੀਤਾ ਕਰਦੇ ਹਨ ? ਜੇਕਰ ਬੈਠੇ ਹੀ ਰਹਿੰਦੇ ਹੋਨਗੇ ਤਾਂ ਉਨਾਂ ਨੂੰ ਕੁਪਚ ਹੋਨ ਕਰਕੇ ਓਹ ਰੋਗੀ ਹੋਕੇ ਛੇਤੀ ਮਰ ਭੀ ਜਾਂਦੇ ਹੋਨਗੇ ? ਅਰ ਜੇ ਕੰਮ ਕਰਦੇ ਹੋਨਗੇ ਤਾਂ ਜੇਹੀ ਮੇਹਨਤ ਮਜੂਰੀ ਏਥੇ ਕਰਦੇ ਹਨ ਉਕਨ ਹੀ ਉੱਥੇ ਮੇਹਨਤ ਕਰਕੇ ਗੁਜ਼ਾਰਾ ਕਰਦੇ ਹੋਨਗੇ ? ਫੇਰ ਏੱਥੋਂ ਤੋਂ ਉੱਥੋਂ ਬਹਿਸ਼ਤ ਵਿਚ ਵਧੀਕ ਕੀ ਹੈ ? ਕੁਝ ਭੀ ਨਹੀਂ । ਜੇਕਰ ਉੱਥੇ ਮੁੰਡੇ ਸਦਾ ਰਹਿੰਦੇ ਹਨ ਤਾਂ ਉਨ੍ਹਾਂ ਦੇ ਮਾਤਾ, ਪਿਤਾ ਭੀ ਰਹਿੰਦੇ ਹੋਨਗੇ ? ਅਰ ਸੱਸ, ਸੌਹਰਾ ਭੀ ਰਹਿੰਦੇ ਹੋਨਗੇ ? ਤਦ ਤਾਂ ਵੱਡਾ ਭਾਰਾ ਸ਼ਹਰ ਵਸਦਾ ਹੁ ਵੇਗਾ ? ਫੇਰ ਮਲ ਮੂਤ੍ਰ ਆਦੀ ਦੇ ਵਧਨ ਨਾਲ ਰੋਗ ਭੀ ਬਹੁਤ ਸਾਰੇ ਹੁੰਦੇ ਹੋਨਗੇ ? ਕਿਉਂਕਿ ਜਦ ਮੇਵੇ ਖਾਂਨਗੇ ਗਲਾਸਾਂ ਵਿਚ ਪਾਨੀ ਪੀਨਗੇ ਅਰ ਪਿਆਲਿਆਂ ਵਿਚ ਸ਼ਰਾਬ ਪੀਨਗੇ ਨਾ ਉਨ੍ਹਾਂ ਦਾ ਸਿਰ ਦੁਖੇਗਾ ਅਰ ਨ ਕੋਈ ਵਿਰੁੱਧ ਬੋਲੇਗਾ ਮਨ ਭਾਉਂਦਾ ਮੇਵਾ ਖਾਨਗੇ ਅਰ ਜਨੌਰਾਂ ਤਥਾ ਪੰਖੇਰੂਆਂ ਦੇ ਮਾਂਸ ਭੀ ਖਾਨਗੇ ਤਾਂ ਅਨੇਕ ਪ੍ਰਕਾਰ ਦੇ ਦੁੱਖ ਪੰਖੇਰੂਆਂ ਜਨੌਰਾਂ ਨੂੰ ਉੱਥੇ ਹੋਨਗੇ ਹਤਿਆ ਹੋਵੇਗੀ ਅਰ ਹੱਡ ਜਿੱਥੇ ਕਿੱਥੇ ਖਿਲਰੇ ਹੋਏ ਹੋਨਗੇ ਅਰ ਕਸਾਈਆਂ ਦੀਆਂ ਦੁਕਾਨਾਂ ਭੀ ਹੋਨ ਗੀਆਂ । ਵਾਹ ਕੀ ਕਹਨਾ ਇਨਾਂ ਦੇ ਬਹਿਸ਼ਤ ਦੀ ਵਡਿਆਈ ਕਿ ਅਰਬ ਦੇਸ਼ ਥੀਂ ਭੀ ਵਧੀਕ ਨਜ਼ਰ ਆਉਂਦੀ ਹੈ !!! ਅਰ ਜੋ ਮਾਂਸ ਸ਼ਰਾਬ ਖਾ ਪੀਕੇ ਮਸਤ ਹੁੰਦੇ ਹਨ, ਏਸ ਲਈ ਚੰਗੀ ਚੰਗੀ ਇਸਤ੍ਰੀਆ ਅਰ ਮੁੰਡੇ ਭੀ ਉੱਥੇ ਜ਼ਰੂਰ ਰਹਨੇ ਚਾਹੀਏ, ਨਹੀਂ ਤਾਂ ਅਜੇਹੇ ਨਸ਼ੇਬਾਜ਼ਾਂ ਦੇ ਸਿਰ ਵਿਚ ਗਰਮੀ ਚੜ੍ਹ ਜਾਏ ਅਰ ਓਹ ਪਾਗਲ ਹੋ ਜਾਨ । ਜ਼ਰੂਰ ਬਹੁਤ ਇਸਤ੍ਰੀਆਂ ਪੁਰਸ਼ਾਂ ਦੇ ਬੈਠਨੇ ਸੋਨੇ ਦੇ ਵਾਸਤੇ ਵਛੌਨੇ ਵੱਡੇ ਵੱਡੇ ਚਾਹੀਏ । ਜਦ ਖ਼ੁਦਾ ਕੁਆਰੀਆਂ ਨੂੰ ਬਹਿਸ਼ਤ ਵਿਚ ਉਤਪੰਨ ਕਰਦਾ ਹੈ ਤਦੇ ਤਾਂ ਕੁਆਰੇ ਮੁੰਡਿਆਂ ਨੂੰ ਭੀ ਉਤਪੰਨ ਕਰਦਾ ਹੈ, ਭਲਾ ਕੁਆਰੀਆਂ ਦਾ ਤਾਂ ਵਿਆਹ ਜੋ ਏੱਥੋਂ ਉਮੈਦਵਾਰ ਹੋਕੇ ਗਏ ਹਨ ਉਨ੍ਹਾਂ ਦੇ ਨਾਲ ਖ਼ੁਦਾ ਨੇ ਲਿਖਿਆ, ਪਰ ਉਨ੍ਹਾਂ ਸਦਾ ਰਹਨ ਵਾਲੇ ਲੜਕੇਆਂ ਦਾ ਕਿਸੇ ਭੀ ਕੁਆਰੀਆਂ ਦੇ ਨਾਲ ਵਿਆਹ ਨਾ ਲਿਖਿਆ, ਕੀ ਓਹ ਭੀ ਉਨਾਂ ਉੱਮੇਦਵਾਰਾਂ ਦੇ ਨਾਲ ਕੁਆਰੀਆਂ

ਦੀ ਨਿਆਈਂ ਦੇ ਦਿੱਤੇ ਜਾਨਗੇ? ਏਸ ਦੀ ਵਿਵਸਥਾ ਕੁਝ ਭੀ ਨਾ ਲਿਖੀ, ਇਹ ਖੁਦਾ ਵਿੱਚ ਵੱਡੀ ਭੁੱਲ ਕਿਉਂ ਹੋਈ? ਜੇਕਰ ਬਰਾਬਰ ਉਮਰ ਵਾਲੀ ਸੁਹਾਗਨ ਇਸਤ੍ਰੀਆਂ ਖਾਉਂਦਾਂ ਨੂੰ ਪਾਕੇ ਬਹਿਸ਼ਤ ਵਿਚ ਰਹਿੰਦੀਆਂ ਹਨ ਤਾਂ ਠੀਕ ਨਹੀਂ ਹੋਇਆ, ਕਿਉਂਕਿ ਇਸਤ੍ਰੀਆਂ ਤੋਂ ਪੁਰੁਸ਼ ਦੀ ਉਮਰ ਦੂਨੀ ਢਾਈ ਗੁਨਾਂ ਚਾਹੀਏ ਇਹ ਤਾਂ ਮੁਸਲਮਾਨਾਂ ਦੇ ਬਹਿਸ਼ਤ ਦੀ ਕਥਾ ਹੈ ਅਰ ਨਰਕ ਵਾਲੇ ਥੁਹਰ ਦੇ ਦ੍ਰਖਤਾਂ ਨੂੰ ਖਾਕੇ ਪੇਟ ਭਰਨਗੇ ਤਾਂ ਕੰਡਿਆਂ ਵਾਲੇ ਦ੍ਰਖਤ ਭੀ ਨਰਕ ਵਿੱਚ ਹੋਨਗੇ? ਤਾਂ ਕੰਡੇ ਭੀ ਲੱਗਦੇ ਹੋਨਗੇ? ਅਰ ਤੱਤਾ ਪਾਨੀ ਪੀਨਗੇ ਇਤਿਆਦੀ ਦੁੱਖ ਨਰਕ ਵਿਚ ਪਾਨਗੇ। ਸਹੁੰ ਦਾ ਖਾਨਾ ਬਹੁਤ ਕਰਕੇ ਝੂਠੇ ਦਾ ਕੰਮ ਹੈ ਸੱਚੇ ਦਾ ਨਹੀਂ, ਜੇਕਰ ਖੁਦਾ ਹੀ ਸਹੁੰ ਖਾਂਦਾ ਹੈ ਤਾਂ ਓਹ ਭੀ ਝੂਠ ਤੋਂ ਵੱਖਰਾ ਨਹੀਂ ਹੋ ਸੱਕਦਾ॥ ੧੪੧॥

੧੪੨–ਨਿਸ਼ਚੇ ਅੱਲਾਹ ਮਿਤ੍ਰ ਰਖਦਾ ਹੈ ਉਨ੍ਹਾਂ ਲੋਗਾਂ ਨੂੰ ਕਿ ਲੜਦੇ ਹਨ ਵਿਚ ਮਾਰਗ ਉਸਦੇ ਦੇ॥ ਮੰ: ੭। ਸਿ: ੨੮। ਸੂ: ੬੧। ਆ: ੪॥

(ਸਮੀਖਛਕ) ਵਾਹ ਠੀਕ ਹੈ ਅਜੇਹੀਆਂ ਅਜੇਹੀਆਂ ਬਾਤਾਂ ਦਾ ਉਪਦੇਸ਼ ਕਰਕੇ ਵਿਚਾਰੇ ਅਰਬਦੇਸ਼ਨਿਵਾਸੀਆਂ ਨੂੰ ਸਬ ਨਾਲ ਲੜਾਕੇ ਵੈਰੀ ਬਨਾਕੇ ਇੱਕ ਦੂਜੇ ਨੂੰ ਦੁੱਖ ਦਿਵਾਇਆ ਅਰ ਮਤ ਦਾ ਝੰਡਾ ਖੜਾ ਕਰਕੇ ਲੜਾਈ ਵਧਾਵੇ ਅਜੇਹੇ ਨੂੰ ਕੋਈ ਬੁਧਵਾਨ ਈਸ਼੍ਵਰ ਕਦੀ ਨਹੀਂ ਮੰਨਸਕਦਾ। ਜੋ ਜਾਤੀ ਵਿਚ ਵਿਰੋਧ ਵਧਾਵੇ ਓਹੋ ਸਬਨੂੰ ਦੁੱਖਦਾਤਾ ਹੁੰਦਾ ਹੈ॥ ੧੪੨॥

੧੪੩–ਹੇ ਨਬੀ ਕਿਉਂ ਹਰਾਮ ਕਰਦਾ ਹੈਂ ਉਸ ਵਸਤੂ ਨੂੰ ਕਿ ਹਲਾਲ ਕੀਤੀ ਹੈ ਖੁਦਾ ਨੇ ਤੇਰੇ ਵਾਸਤੇ। ਚਾਹੁੰਦਾ ਹੈਂ ਤੂੰ ਪ੍ਰਸੰਨਤਾ ਬੀਬੀਆਂ ਅਪਨੀਆਂ ਦੀ, ਅਰ ਅੱਲਾਹ ਖਛਮਾ ਕਰਨਵਾਲਾ ਦਇਆਲੂ ਹੈ। ਜਲਦੀ ਹੈ ਮਲਕ ਉਸਦਾ ਜੋ ਓਹ ਤੁਹਾਨੂੰ ਛੱਡ ਦਿੰਦੇ ਤਾਂ ਇਹ ਕਿ ਉਸਨੂੰ ਤੁਹਾਡੇ ਕੋਲੋਂ ਚੰਗੀ ਮੁਸਲਮਾਨ ਅਰ ਈਮਾਨ ਵਾਲੀਆਂ ਬੀਬੀਆਂ ਵਟਾ ਦੇਵੇ ਸੇਵਾ ਕਰਨਵਾਲੀਆਂ, ਤੋਬਾ ਕਰਨਵਾਲੀਆਂ, ਭਗਤੀ ਕਰਨਵਾਲੀਆਂ ਰੋਜ਼ਾ ਰੱਖਨ ਵਾਲੀਆਂ, ਪੁਰੁਸ਼ ਵੇਖੀ ਹੋਈ ਅਰ ਬਿਨ ਵੇਖੀ ਹੋਈ॥ ਮੰ: ੭। ਸਿ: ੨੮। ਸੂ: ੬੬। ਆ: ੧।੫॥

(ਸਮੀਖਛਕ) ਧਿਆਨ ਦੇਕੇ ਵੇਖਨਾ ਚਾਹੀਏ ਕਿ ਖੁਦਾ ਕੀ ਹੋਇਆ ਮੁਹੰਮਦ ਸਾਹਿਬ ਦੇ ਘਰ ਦੇ ਅੰਦਰ ਅਰ ਬਾਹਿਰ ਦਾ ਬੰਦੋਬਸਤ ਕਰਨਵਾਲਾ ਨੌਕਰ ਠਹਰਿਆ॥ ਪਹਲੀ ਆਇਤ ਉੱਤੇ ਦੋ ਕਹਾਨੀਆਂ ਹਨ ਇੱਕ ਤਾਂ ਇਹ ਹੈ ਕਿ ਮੁਹੱਮਦ ਸਾਹਿਬ ਨੂੰ ਸ਼ਹਿਦਦਾ ਸ਼ਰਬਤ ਪਿਆਰਾ ਸੀ, ਉਨ੍ਹਾਂਦੀਆਂ ਕਈ ਬੀਬੀਆਂ ਸਨ ਉਨ੍ਹਾਂ ਵਿਚੋਂ ਇਕ ਦੇ ਘਰ ਪੀਨ ਵਿਚ ਦੇਰ ਲੱਗੀ ਤਾਂ ਦੂਜੀਆਂ ਨੂੰ ਇਹ ਗੱਲ ਸਹੀ ਨਾ ਗਈ ਉਨ੍ਹਾਂ ਦੇ ਕਹਨ ਸੁਨਨ ਦੇ ਪਿੱਛੇ ਮੁਹੱਮਦ ਸਾਹਿਬ ਸਹੁੰ ਖਾ ਗਏ ਕਿ ਅਸੀਂ ਨਾ ਪੀਵਾਂਗੇ। ਦੂਜੀ ਏਹ ਕਿ ਉਨ੍ਹਾਂ ਦੀਆਂ ਕਈ ਬੀਬੀਆਂ ਵਿੱਚੋਂ ਇੱਕ ਦੀ ਵਾਰੀ ਸੀ ਉਸਦੇ ਘਰ ਰਾਤ ਨੂੰ

ਗਏ ਤਾਂ ਓਹ ਨਾ ਸੀ ਅਪਨੇ ਪੇਕੇ ਗਈ ਸੀ । ਮੁਹੱਮਦ ਸਾਹਿਬ ਨੇ ਇਕ ਦਾਸੀ ਨੂੰ ਬੁਲਾਕੇ ਪਵਿਤ੍ਰ ਕੀਤਾ । ਜਦ ਬੀਬੀ ਨੂੰ ਏਸ ਦੀ ਖ਼ਬਰ ਮਿਲੀ ਤਾਂ ਅਪ੍ਰਸੰਨ ਹੋ ਗਈ, ਤਦ ਮੁਹੱਮਦ ਸਾਹਿਬ ਨੇ ਸਹੁੰ ਖਾਧੀ ਕਿ ਮੈਂ ਅਜੇਹਾ ਨਾ ਕਰਾਂਗਾ। ਅਰ ਬੀਬੀ ਨੂੰ ਭੀ ਕਹ ਦਿੱਤਾ ਕਿ ਤੂੰ ਕਿਸੇ ਕੋਲ ਇਹ ਗੱਲ ਨਾ ਕਰੀਂ, ਬੀਬੀ ਨੇ ਮੰਨਲੀਤਾ ਕਿ ਨਾ ਕਹਾਂਗੀ। ਫੇਰ ਉਨ੍ਹਾਂ ਨੇ ਦੂਜੀ ਬੀਬੀ ਨੂੰ ਜਾਕੇ ਕਹਿਆ ਏਸ ਉੱਤੇ ਇਹ ਆਇਤ ਖ਼ੁਦਾਨੇ ਉਤਾਰੀ,ਜਿਸ ਵਸਤੂ ਨੂੰ ਅਸਾਂ ਨੇ ਤੇਰੇ ਉੱਤੇ ਹਲਾਲ ਕੀਤਾ ਉਸਨੂੰ ਤੂੰ ਹਰਾਮ ਕਿਉਂ ਕਰਦਾ ਹੈਂ! ਬੁਧਵਾਨ ਲੋਗ ਵਿਚਾਰ ਕਰਨ ਕਿ ਭਲਾ ਕਿਦੇ ਖ਼ੁਦਾ ਭੀ ਕਿਸੇਦੇ ਘਰਦਾ ਨਬੇੜਾ ਕਰਦਾ ਫਿਰਦਾ ਹੈ, ਅਰ ਮੁਹੱਮਦ ਸਾਹਿਬ ਦੇ ਤਾਂ ਆਚਰਣ ਇਨ੍ਹਾਂ ਬਾਤਾਂ ਤੋਂ ਪ੍ਰਗਟ ਹੀ ਹਨ, ਕਿਉਂਕਿ ਜੋ ਅਨੇਕ ਵਹੁਟੀਆਂਨੂੰ ਰੱਖੇ ਓਹ ਈਸ਼੍ਵਰ ਦਾ ਭਗਤ ਵਾ ਪੈਗੰਬਰ ਕੀਕਨ ਹੋ ਸੱਕੇ। ਅਰ ਜੋ ਇਕ ਇਸਤ੍ਰੀ ਦਾ ਪਖਛ-ਪਾਤ ਕਰਕੇ ਨਿਰਾਦਰ ਕਰੇ ਅਰ ਦੂਜੇ ਦਾ ਮਾਨ ਕਰੇ ਓਹ ਪਖਛਪਾਤੀ ਹੋਕੇ ਅਧਰਮੀ ਕਿਉਂ ਨਹੀਂ ? ਅਰ ਜੋ ਬਹੁਤ ਸਾਰੀਆਂ ਇਸਤ੍ਰੀਆਂ ਨਾਲ ਭੀ ਸੰਤੁਸ਼ਟ ਨਾ ਹੋਕੇ ਦਾਸੀਆਂ ਦੇ ਨਾਲ ਫਸੇ ਉਸਦੀ ਲੱਜਿਆ, ਭੈ ਅਰ ਧਰਮ ਕਿਥੋਂ ਰਹੇ? ਕਿਸੇ ਨੇ ਕਹਿਆ ਹੈ ਕਿਃ—

## ਕਾਮਾਤੁਰਾਣਾਂ ਨ ਭਯੰ ਨ ਲੱਜਾ ।

ਜੋ ਕਾਮੀ ਮਨੁਸ਼ ਹਨ ਉਨ੍ਹਾਂ ਨੂੰ ਅਧਰਮ ਤੋਂ ਭੈ ਵਾ ਲੱਜਿਆ ਨਹੀਂ ਹੁੰਦੀ ਅਰ ਇਨ੍ਹਾਂ ਦਾ ਖ਼ੁਦਾ ਭੀ ਮੁਹੱਮਦ ਸਾਹਿਬ ਦੀ ਇਸਤ੍ਰੀਆਂ ਅਰ ਪੈਗੰ-ਬਰ ਦੇ ਝਗੜੇ ਦਾ ਨਿਰਣਾ ਕਰਨ ਵਿੱਚ ਜਾਨੋ ਸਰਪੰਚ ਬਨਿਆ ਹੈ । ਹੁਨ ਬੁਧਵਾਨ ਲੋਗ ਵਿਚਾਰ ਲੈਨ ਕਿ ਇਹ ਕੁਰਾਨ ਵਿਦਵਾਨ ਵਾ ਈਸ਼੍ਵਰ ਕ੍ਰਿਤ ਹੈ ਵਾ ਕਿਸੇ ਅਵਿਦਵਾਨ ਮਤਲਬਸਿੰਧੂ ਦਾ ਬਨਾਇਆ ? ਸਾਫ਼ ਮਲੂਮ ਹੋ ਜਾਵੇਗਾ ਅਰ ਦੂਜੀ ਆਇਤ ਤੋਂ ਪ੍ਰਤੀਤ ਹੁੰਦਾ ਹੈ ਕਿ ਮੁਹੱਮਦ ਸਾਹਿਬ ਤੋਂ ਉਨ੍ਹਾਂ ਦੀ ਕੋਈ ਬੀਬੀ ਨਾਖੁਸ਼ ਹੋ ਗਈ ਹੋਵੇਗੀ ਉਸ ਵੇਲੇ ਖ਼ੁਦਾ ਨੇ ਇਹ ਆਇਤ ਉਤਾਰਕੇ ਉਸਨੂੰ ਡਰਾਇਆ ਹੋਵੇਗਾ ਕਿ ਜੇਕਰ ਤੂੰ ਗੜਬੜ ਕਰੇਂਗੀ ਅਰ ਮੁਹੱਮਦ ਸਾਹਿਬ ਤੈਨੂੰ ਛੱਡ ਦੇਨਗੇ ਤਾਂ ਉਨ੍ਹਾਂ ਨੂੰ ਉਨ੍ਹਾਂ ਦਾ ਖ਼ੁਦਾ ਤੇਰੇ ਕੋਲੋਂ ਚੰਗੀਆਂ ਬੀਬੀਆਂ ਦੇਵੇਗਾ ਕਿ ਜੋ ਪੁਰੁਸ਼ ਨਾਲ ਨਾ ਮਿਲੀਆਂ ਹੋਨ। ਜਿਸ ਮਨੁਸ਼ ਨੂੰ ਜ਼ਰਾ ਜਿੰਨੀ ਬੁੱਧੀ ਹੈ ਓਹ ਵਿਚਾਰ ਕਰਸੱਕਦਾ ਹੈ ਕਿ ਖ਼ੁਦਾ ਖ਼ੁਦ ਦੇ ਕੰਮ ਹਨ ਵਾ ਅਪਨੇ ਪ੍ਰਯੋਜਨਸਿੱਧੀ ਦੇ ? ਅਜੇਹੀਆਂ ਅਜੇਹੀਆਂ ਬਾਤਾਂ ਤੋਂ ਠੀਕ ਸਿੱਧ ਹੁੰਦਾ ਹੈ ਕਿ ਖ਼ੁਦਾ ਕੋਈ ਨਹੀਂ ਕਹਿੰਦਾ ਸੀ ਨਿਰਾ ਦੇਸ਼ ਕਾਲ ਵੇਖਕੇ ਅਪਨੇ ਪ੍ਰਯੋਜਨ ਦੇ ਸਿੱਧ ਹੋਨ ਦੇ ਲਈ ਖ਼ੁਦਾ ਦੀ ਤਰਫ ਥੀਂ ਮੁਹੱਮਦ ਸਾਹਿਬ ਕਹਿੰਦੇ ਸਨ। ਜਿਹੜੇ ਲੋਗ ਖ਼ੁਦਾ ਦੇ ਵੱਲ ਲਗਾਂਦੇ ਹਨ

ਉਨ੍ਹਾਂਨੂੰ ਅਸੀਂ ਤਾਂ ਕੀ ਸਾਰੇ ਬੁਧਵਾਨ ਇਹੋ ਕਹਨਗੇ ਕਿ ਖ਼ੁਦਾ ਕੀ ਹੋਇਆ ਮਾਨੋ ਮੁਹੱਮਦ ਸਾਹਿਬ ਦੇ ਲਈ ਬੀਬੀਆਂ ਲਿਆਉਨ ਵਾਲਾ ਨਾਈ ਠਹਰਿਆ ॥ ੧੪੩ ॥

੧੪੪–ਹੇ ਨਬੀ ਝਗੜਾ ਕਰ ਕਾਫਰਾਂ ਅਰ ਲੁਕੇ ਹੋਏ ਵੈਰੀਆਂ ਨਾਲ ਅਰ ਸਖ਼ਤੀ ਕਰ ਉੱਪਰ ਉਨ੍ਹਾਂ ਦੇ ॥ ਮੰ: ੭। ਸਿਪਾਰਾ ੨੮। ਸੂਰਤ ੬੬। ਆਯਤ ੯ ॥

(ਸਮੀਖਛਕ) ਦੇਖੋ ਮੁਸਲਮਾਨਾਂ ਦੇ ਖ਼ੁਦਾ ਦੀ ਲੀਲਾ ਹੋਰ ਮਤ ਵਾਲਿਆਂ ਨਾਲ ਲੜਨ ਦੇ ਲਈ ਪੈਗੰਬਰ ਅਰ ਮੁਸਲਮਾਨਾਂ ਨੂੰ ਚੁੱਕਦਾ ਹੈ ਇੱਸੇ ਲਈ ਮੁਸਲਮਾਨ ਲੋਗ ਉਪਦ੍ਰਵ ਕਰਨ ਵਿਚ ਲੱਗੇ ਰਹਿੰਦੇ ਹਨ, ਪਰਮੇਸ਼ੁਰ ਮੁਸਲਮਾਨਾਂ ਉੱਤੇ ਕ੍ਰਿਪਾਦ੍ਰਿਸ਼ਟੀ ਕਰੇ ਜਿਸ ਕਰਕੇ ਇਹ ਲੋਗ ਉਪਦ੍ਰਵ ਕਰਨਾ ਛੱਡਕੇ ਸਭ ਨਾਲ ਮਿਤ੍ਰਤਾ ਨਾਲ ਵਰਤਨ ॥ ੧੪੪ ॥

੧੪੫–ਫਟ ਜਾਵੇਗਾ ਆਸਮਾਨ ਬੱਸ ਓਹ ਉਸ ਦਿਨ ਸੁਸਤ ਹੋਵੇਗਾ। ਫਰਿਸ਼ਤੇ ਹੋਨਗੇ ਉਪਰ ਉਸਦੇ ਕੰਢਿਆਂ ਦੇ ਅਰ ਉਠਾਨਗੇ ਚੌਕੀ ਮਾਲਕ ਤੇਰੇ ਦੀ ਉਪਰ ਅਪਨੇ ਉਸ ਦਿਨ ਅੱਠ ਜਨੇ। ਉਸ ਦਿਨ ਸਾਮਨੇ ਲਿਆਏ ਜਾਓਗੇ ਤੁਸੀਂ ਨਾ ਲੁਕੀ ਰਹੇਗੀ ਕੋਈ ਗੱਲ ਲੁਕੀ ਹੋਈ। ਬੱਸ ਜੇਹੜਾ ਕੋਈ ਦਿੱਤਾ ਗਿਆ ਕਰਮਪਤ੍ਰ ਅਪਨਾ ਵਿਚ ਸੱਜੇ ਹੱਥ ਅਪਨੇ ਦੇ, ਬੱਸ ਕਹੇਗਾ ਲੌ ਪੜ੍ਹੋ ਕਰਮਪਤ੍ਰ ਮੇਰਾ। ਅਰ ਜੋ ਕੋਈ ਦਿੱਤਾ ਗਿਆ ਕਰਮਪਤ੍ਰ ਵਿਚ ਖੱਬੇ ਹੱਥ ਅਪਨੇ ਦੇ ਬੱਸ ਕਹੇਗਾ ਹਾਏ ਨਾ ਦਿੱਤਾ ਗਿਆ ਹੁੰਦਾ ਮੈਂ ਕਰਮਪਤ੍ਰ ਅਪਨਾ ॥ ਮੰਜ਼ਲ ੭। ਸਿਪਾਰਾ ੨੯। ਸੂਰਤ ੬੯। ਆਯਤ ੧੬। ੧੭।੧੮।੧੯।੨੫॥

(ਸਮੀਖਛਕ) ਵਾਹ ਕੀ ਵਿਦਿਆ ਅਰ ਨਿਆਯ ਦੀ ਬਾਤ ਹੈ। ਭਲਾ ਆਕਾਸ਼ ਭੀ ਕਦੀ ਫਟ ਸੱਕਦਾ ਹੈ? ਕੀ ਓਹ ਕਪੜੇ ਵਰਗਾ ਹੈ ਕਿ ਫਟ ਜਾਵੇ? ਜੇਕਰ ਉੱਪਰ ਦੇ ਲੋਕ ਨੂੰ ਆਸਮਾਨ ਕਹਿੰਦੇ ਹਨ ਤਾਂ ਇਹ ਬਾਤ ਵਿਦਿਆ ਤੋਂ ਵਿਰੁੱਧ ਹੈ। ਹੁਨ ਕੁਰਾਨ ਦੇ ਖ਼ੁਦਾ ਦੇ ਸ਼ਰੀਰਧਾਰੀ ਹੋਨ ਵਿਚ ਕੁਝ ਸੰਦੇਹ ਨਾ ਰਹਿਆ ਕਿਉਂਕਿ ਚੌਕੀ ਉੱਤੇ ਬੈਠਨਾ ਅੱਠਾਂ ਨੌਕਰਾਂ ਕੋਲੋਂ ਉਠਵਾਨਾ ਬਿਨਾ ਮੂਰਤੀਮਾਨ ਦੇ ਕੁਝ ਭੀ ਨਹੀਂ ਹੋ ਸੱਕਦਾ। ਅਰ ਸਾਮਨੇ ਵਾ ਪਿੱਛੇ ਆਉਨਾ ਮੂਰਤੀਮਾਨ ਦਾ ਹੀ ਹੋ ਸੱਕਦਾ ਹੈ, ਜਦ ਓਹ ਮੂਰਤੀਮਾਨ ਹੈ ਤਾਂ ਇੱਕਦੇਸ਼ੀ ਹੋਨ ਕਰਕੇ ਸਰਵੱਗ, ਸਰਵਵਿਆਪਕ ਸਰਵਸ਼ਕਤੀਮਾਨ, ਨਹੀਂ ਹੋ ਸੱਕਦਾ, ਅਰ ਸਭ ਜੀਵਾਂ ਦੇ ਸਬਨਾਂ ਕਰਮਾਂ ਨੂੰ ਕਦੀ ਨਹੀਂ ਜਾਨ ਸੱਕਦਾ। ਇਹ ਵੱਡੇ ਆਸ਼ਚਰਜ ਦੀ ਗੱਲ ਹੈ ਕਿ ਪੁੰਨਆਤਮਾ ਦੇ ਸੱਜੇ ਹੱਥ ਵਿੱਚ ਪਤ੍ਰ ਦੇਨਾ ਵਚਵਾਨਾ ਬਹਿਸ਼ਤ ਵਿਚ ਭੇਜਨਾ ਅਰ ਪਾਪੀਆਂ ਦੇ ਖੱਬੇ ਹੱਥ ਵਿੱਚ ਕਰਮਪਤ੍ਰ ਦਾ ਦੇਨਾ ਨਰਕ ਵਿੱਚ ਭੇਜਨਾ ਕਰਮਪਤ੍ਰ ਵਾਚਕੇ ਨਿਆਯ

ਕਰਨਾ ਭਲਾ ਇਹ ਵਿਹਾਰ ਸਰਵੱਗ ਦਾ ਹੋ ਸੱਕਦਾ ਹੈ ? ਕਦੀ ਨਹੀਂ ਇਹ ਸਬ ਲੀਲਾ ਬਾਲਪਨੇ ਦੀ ਹੈ ॥ ੧੪੫ ॥

੧੪੬–ਚੜ੍ਹਦੇ ਹਨ ਫਰਿਸ਼ਤੇ ਅਰ ਆਤਮਾ ਵੱਲ ਉਸਦੀ, ਉਹ ਪੀੜਾ ਹੋਵੇਗੀ ਵਿਚ ਉਸ ਦਿਨ ਦੇ ਕਿ ਹੈ ਅੰਦਾਜ਼ ਉਸਦਾ ਪੰਜਾਹ ਹਜ਼ਾਰ ਵਰ੍ਹੇ । ਜਦ ਕਿ ਨਿਕਲਨਗੇ ਕਬਰਾਂ ਵਿਚੋਂ ਦੌੜਦੇ ਹੋਏ ਮਾਨੋ ਕਿ ਓਹ ਮੂਰਤੀਆਂ ਦੇ ਸਥਾਨ ਵਲ ਦੌੜਦੇ ਹਨ ॥ ੰ੦ ੭। ਸਿ੦ ੨੯। ਸੂ੦ ੭੦। ਆ੦ ੪।੪੨॥

(ਸਮੀਖਛਕ) ਜੇਕਰ ਪੰਜਾਹ ਹਜ਼ਾਰ ਵਰ੍ਹੇ ਦਿਨ ਦਾ ਅੰਦਾਜ਼ ਹੈ ਤਾਂ ਪੰਜਾਹ ਹਜ਼ਾਰ ਵਰ੍ਹੇ ਦੀ ਰਾਤ ਕਿਉਂ ਨਹੀਂ? ਜੇਕਰ ਉੱਨੀ ਵੱਡੀ ਰਾਤ ਨਹੀਂ ਹੈ ਤਾਂ ਉੱਨਾਂ ਵੱਡਾ ਦਿਨ ਕਦੀ ਨਹੀਂ ਹੋਸਕਦਾ, ਕੀ ਪੰਜਾਹ ਹਜ਼ਾਰ ਵਰ੍ਹਿਆਂ ਤਕ ਖ਼ੁਦਾ ਫਰਿਸ਼ਤੇ ਅਰ ਕਰਮਪਤ੍ਰ ਵਾਲੇ ਖਲੋਤੇ ਵਾ ਬੈਠੇ ਅਥਵਾ ਜਾਗਦੇ ਹੀ ਰਹਨਗੇ ? ਜੇਕਰ ਅਜੇਹਾ ਹੈ ਤਦ ਸਬ ਰੋਗੀ ਹੋਕੇ ਫੇਰ ਮਰ ਹੀ ਜਾਨਗੇ ? ਕੀ ਕਬਰਾਂ ਵਿਚੋਂ ਨਿਕਲਕੇ ਖ਼ੁਦਾ ਦੀ ਕਚਹਰੀ ਵੱਲ ਨੱਠਨਗੇ ? ਉਨਾਂ ਦੇ ਪਾਸ ਸੱਮਨ ਕਬਰਾਂ ਵਿਚ ਕੀਕਨ ਪਹੁੰਚਨਗੇ ? ਅਰ ਉਨਾਂ ਵਿਚਾਰਿਆਂ ਨੂੰ ਜੋ ਕਿ ਪੁੰਨਆਤਮਾ ਵਾ ਪਾਪਆਤਮਾ ਹਨ ਇੱਨੇ ਸਮੇ ਤਕ ਸਬਨਾਂ ਨੂੰ ਕਬਰਾਂ ਵਿਚ ਦੌਰੇ ਸਪੁਰਦ ਕੈਦ ਕਿਉਂ ਰਖਿਆ ? ਅਰ ਅੱਜ ਕੱਲ ਖ਼ੁਦਾ ਦੀ ਕਚਹਰੀ ਬੰਦ ਹੋਵੇਗੀ ? ਅਰ ਖ਼ੁਦਾ ਤਥਾ ਫਰਿਸ਼ਤੇ ਨਿਕੰਮੇ ਬੈਠੇ ਹੋਨਗੇ ? ਅਥਵਾ ਕੀ ਕੰਮ ਕਰਦੇ ਹੋਨਗੇ ? ਅਪਨੇ ਅਪਨੇ ਸਥਾਨਾਂ ਵਿਚ ਬੈਠੇ ਇੱਧਰ ਉੱਧਰ ਫਿਰਦੇ ਸੌਂਦੇ ਨਾਚ ਤਮਾਸ਼ਾ ਦੇਖਦੇ ਵਾ ਮੌਜ ਬਹਾਰ ਕਰਦੇ ਹੋਨਗੇ ? ਅਜੇਹਾ ਹਨੇਰ ਕਿਸੇ ਦੇ ਰਾਜ ਵਿਚ ਨਾ ਹੋਵੇਗਾ ਅਜੇਹੀਆਂ ਅਜੇਹੀਆਂ ਬਾਤਾਂ ਨੂੰ ਬਿਨਾ ਜੰਗਲੀਆਂ ਦੇ ਦੂਜਾ ਕੌਨ ਮੰਨੇਗਾ ॥ ੧੪੬ ॥

੧੪੭–ਨਿਸ਼ਚੇ ਉਤਪੰਨ ਕੀਤਾ ਤੁਹਾਨੂੰ ਕਈ ਪ੍ਰਕਾਰ ਨਾਲ । ਕੀ ਨਹੀਂ ਦੇਖਿਆ ਤੁਸਾਂ ਨੇ ਕੀਕਨ ਉਤਪੰਨ ਕੀਤਾ ਅੱਲਾਹ ਨੇ ਸੱਤਾਂ ਆਸਮਾਨਾਂ ਨੂੰ ਉੱਪਰ ਹੇਠਾਂ ਅਰ ਕੀਤਾ ਚੰਦ੍ਰਮਾ ਨੂੰ ਵਿਚ ਉਸਦੇ ਪ੍ਰਕਾਸ਼ ਕਰਨਵਾਲਾ ਅਰ ਕੀਤਾ ਸੂਰਯ ਨੂੰ ਦੀਵਾ ॥ ਮੰ੦ ੭। ਸਿ੦ ੨੯। ਸੂ੦ ੭੧। ਆ੦ ੧੪। ੧੫। ੧੬ ॥

(ਸਮੀਖਛਕ) ਜੇਕਰ ਜੀਵਾਂ ਨੂੰ ਖ਼ੁਦਾ ਨੇ ਉਤਪੰਨ ਕੀਤਾ ਹੈ ਤਾਂ ਓਹ ਨਿੱਤ ਅਮਰ ਕਦੀ ਨਹੀਂ ਰਹ ਸੱਕਦੇ, ਫੇਰ ਬਹਿਸ਼ਤ ਵਿਚ ਸਦਾ ਕੀਕਨ ਰਹ ਸੱਕਨਗੇ? ਜੋ ਵਸਤੂ ਉਤਪੰਨ ਹੁੰਦੀ ਹੈ ਓਹ ਵਸਤੂ ਜ਼ਰੂਰ ਨਸ਼ਟ ਹੋ ਜਾਂਦੀ ਹੈ, ਆਸਮਾਨ ਨੂੰ ਉੱਪਰ ਹੇਠਾਂ ਕੀਕਨ ਬਨਾਸੱਕਦਾਹੈ? ਕਿਉਂਕਿ ਓਹ ਨਿਰਾਕਾਰ ਅਰ ਵਿਭੂ ਪਦਾਰਥ ਹੈ, ਜੇਕਰ ਦੂਜੀ ਚੀਜ਼ ਦਾ ਨਾਉਂ ਆਕਾਸ਼ ਰਖਦੇ ਹੋ ਤਾਂ ਉਸਦਾ ਆਕਾਸ਼ ਨਾਮ ਰਖਨਾ ਵਿਅਰਥ ਹੈ ਜੇਕਰ ਉੱਪਰ ਹੇਠਾਂ ਆਸਮਾਨਾਂ ਨੂੰ ਬਨਾਇਆ ਹੈ ਤਾਂ ਉਨ੍ਹਾਂ ਸਭਨਾਂ ਦੇ ਵਿਚ ਚੰਦ, ਸੂਰਯ ਕਦੀ ਨਹੀਂ ਰਹ

ਸੱਕਦੇ। ਜੇ ਵਿਚਕਾਰ ਰਖਿਆ ਜਾਵੇ ਤਾਂ ਇਕ ਉੱਪਰ ਅਰ ਇਕ ਹੇਠਾਂ ਦਾ ਪਦਾਰਥ ਪ੍ਰਕਾਸ਼ਮਾਨ ਹੈ ਦੂਜੇ ਤੋਂ ਲੈਕੇ ਸਭ ਵਿਚ ਹਨੇਰਾ ਰਹਨਾ ਚਾਹੀਏ, ਈਕਨ ਨਹੀਂ ਦਿੱਸਦਾ ਏਸਲਈ ਇਹ ਬਾਤ ਸਰਵਥਾ ਝੂਠੀ ਹੈ ॥ ੧੪੭॥

੧੪੮–ਏਹ ਕਿ ਮਸੀਤਾਂ ਵਾਸਤੇ ਅੱਲਾਹ ਦੇ ਹਨ। ਬੱਸ ਨਾ ਹਾਕਾਂ ਮਾਰੋ ਨਾਲ ਅੱਲਾਹ ਦੇ ਕਿਸੇ ਨੂੰ ॥ ਮੰ० ੭।ਸਿ० ੨੯।ਸੂ०।੭੨।ਆ० ੧੮॥

(ਸਮੀਖਛਕ) ਜੇਕਰ ਇਹ ਬਾਤ ਸੱਚ ਹੈ ਤਾਂ ਮੁਸਲਮਾਨ ਲੋਗ "ਲਾਇਲਾਹਾ ਇੱਲਿੱਲਾ ਮਹੱਮਦੁਰਰਸੂਲਿੱਲਾ" ਏਸ ਕਲਮੇ ਵਿਚ ਖ਼ੁਦਾ ਦੇ ਸਾਥੀ ਮੁਹੱਮਦ ਸਾਹਿਬ ਨੂੰ ਕਿਉਂ ਹਾਕਾਂ ਮਾਰਦੇ ਹਨ? ਇਹ ਬਾਤ ਕੁਰਾਨ ਥੀਂ ਵਿਰੁੱਧ ਹੈ ਅਰ ਜੋ ਵਿਰੁੱਧ ਨਹੀਂ ਕਰਦੇ ਤਾਂ ਏਸ ਕੁਰਾਨ ਦੀ ਬਾਤ ਨੂੰ ਝੂਠ ਕਰਦੇ ਹਨ, ਜਦ ਮਸੀਤਾਂ ਖ਼ੁਦਾ ਦੇ ਘਰ ਹਨ ਤਾਂ ਮੁਸਲਮਾਨ ਮਹਾ ਮੂਰਤੀ-ਪੂਜਕ ਹੋਏ, ਕਿਉਂਕਿ ਜੇਕਰ ਪੁਰਾਣੀ, ਜੈਨੀ, ਛੋਟੀ ਜਿਹੀ ਮੂਰਤੀ ਨੂੰ ਈਸ਼੍ਵਰ ਦਾ ਘਰ ਮੰਨਨ ਕਰਕੇ ਮੂਰਤੀਪੂਜਕ ਠਹਿਰਦੇ ਹਨ ਤਾਂ ਏਹ ਲੋਗ ਕਿਉਂ ਨਹੀਂ? ॥ ੧੪੮॥

੧੪੯–ਇਕੱਠਾ ਕੀਤਾ ਜਾਵੇਗਾ ਸੂਰਯ ਅਰ ਚੰਦ॥ ਮੰ० ੭। ਸਿ० ੨੯। ਸੂ० ੭੫। ਆ० ੯॥

(ਸਮੀਖਛਕ) ਭਲਾ ਸੂਰਯ ਚੰਦ ਕਦੀ ਇਕੱਠੇ ਕੀਤੇ ਜਾ ਸੱਕਦੇ ਹਨ? ਵੇਖੋ ਇਹ ਕਿੰਨੀ ਮੂਰਖਤਾਦੀਬਾਤ ਹੈ ਅਰ ਸੂਰਯ ਚੰਦ ਦੇ ਇਕੱਠੇ ਕਰਨ ਵਿਚ ਕੀ ਪ੍ਰਯੋਜਨ ਸੀ? ਹੋਰ ਸਭ ਲੋਕਾਂ ਦੇ ਇਕੱਠੇ ਨਾ ਕਰਨ ਵਿਚ ਕੀ ਯੁਕਤੀ ਹੈ? ਅਜੇਹੀਆਂ ਅਜੇਹੀਆਂ ਅਨਹੁੰਦੀਆਂ ਗੱਲਾਂ ਪਰਮੇਸ਼੍ਵਰਕ੍ਰਿਤ ਕਦੀ ਹੋ ਸੱਕਦੀਆਂ ਹਨ? ਬਿਨਾ ਮੂਰਖਾਂ ਦੇ ਹੋਰ ਕਿਸੇ ਵਿਦ੍ਵਾਨ ਦੀਆਂ ਭੀ ਨਹੀਂ ਹੁੰਦੀਆਂ ॥ ੧੪੯॥

੧੫੦–ਅਰ ਫਿਰਨਗੇ ਉੱਪਰ ਉਨ੍ਹਾਂ ਦੇ ਮੁੰਡੇ ਸਦਾ ਰਹਨ ਵਾਲੇ, ਜਦ ਵੇਖੇਂਗਾ ਤੂੰ ਉਨ੍ਹਾਂ ਨੂੰ ਅਨੁਮਾਨ ਕਰੇਂਗਾ ਤੂੰ ਉਨ੍ਹਾਂ ਨੂੰ ਮੋਤੀ ਖਿੰਡੇ ਹੋਏ। ਅਰ ਪੁਆਏ ਜਾਨਗੇ ਕੰਙਨ ਚਾਂਦੀ ਦੇ ਅਰ ਪਿਲਾਵੇਗਾ ਉਨ੍ਹਾਂ ਨੂੰ ਰੱਬ ਉਨ੍ਹਾਂ ਦਾ ਸ਼ਰਾਬ ਪਵਿਤ੍ਰ॥ ਮੰ० ੭। ਸਿ० ੨੯। ਸੂ० ੬੭। ਆ० ੧੯। ੨੧॥

(ਸਮੀਖਛਕ) ਕਿਉਂ ਜੀ ਮੋਤੀ ਦੇ ਰੰਗ ਵਾਲੇ ਮੁੰਡੇ ਕਿਉਂ ਰੱਖੇ ਜਾਂਦੇ ਹਨ? ਕੀ ਜੁਆਨ ਲੋਗ ਸੇਵਾ ਵਾ ਇਸਤ੍ਰੀਆਂ ਉਨ੍ਹਾਂ ਨੂੰ ਤ੍ਰਿਪਤ ਨਹੀਂ ਕਰ ਸੱਕਦੀਆਂ? ਕੀ ਆਸ਼ਚਰਯ ਹੈ ਕਿ ਜੋਇਹ ਮਹਾਬੁਰਾ ਕੰਮ ਮੁੰਡਿਆਂ ਦੇ ਨਾਲ ਦੁਸ਼ਟ ਲੋਗ ਕਰਦੇ ਹਨ ਉਸਦਾ ਮੂਲ ਏਹੋ ਕੁਰਾਨ ਦਾ ਵਚਨ ਹੋਵੇ। ਅਰ ਬਹਿਸ਼ਤ ਵਿਚ ਸੁਆਮੀ ਸੇਵਕਭਾਵ ਹੋਨ ਕਰਕੇ ਸੁਆਮੀ ਨੂੰ ਆਨੰਦ ਅਰ ਸੇਵਕ ਨੂੰ ਮੇਹਨਤ ਹੋਨ ਕਰਕੇ ਦੁੱਖ ਤਥਾ ਪਖਛਪਾਤ ਕਿਉਂ ਹੈ? ਅਰ ਜਦ ਖ਼ੁਦਾ ਹੀ ਸ਼ਰਾਬ ਪਿਲਾਵੇਗਾ ਤਾਂ ਓਹ ਭੀ ਉਨ੍ਹਾਂ ਦਾ ਨੌਕਰ ਦੀ ਨਿਆਈਂ

ਠਹਿਰੇਗਾ, ਫੇਰ ਖ਼ੁਦਾ ਦਾ ਵੱਡਾਪਨ ਕੀਕਨ ਰਹ ਸੱਕੇਗਾ? ਅਰ ਉੱਥੇ ਬਹਿਸ਼ਤ ਵਿਚ ਇਸਤ੍ਰੀ ਪੁਰੁਸ਼ ਦਾ ਸਮਾਗਮ ਅਰ ਗਰਭਸਥਿਤੀ ਅਰ ਲੜਕੇ ਬਾਲੇ ਭੀ ਹੁੰਦੇ ਹਨ ਵਾ ਨਹੀਂ? ਜੇਕਰ ਨਹੀਂ ਹੁੰਦੇ ਤਾਂ ਉਨ੍ਹਾਂ ਦਾ ਵਿਸ਼ਯ ਸੇਵਨ ਕਰਨਾ ਵਿਅਰਥ ਹੋਇਆ। ਅਰ ਜੋ ਹੁੰਦੇ ਹਨ ਤਾਂ ਓਹ ਜੀਵ ਕਿੱਥੋਂ ਆਏ? ਅਰ ਬਿਨਾ ਖ਼ੁਦਾ ਦੀ ਸੇਵਾ ਦੇ ਬਹਿਸ਼ਤ ਵਿਚ ਕਿਉਂ ਜੰਮੇ? ਜੇਕਰ ਜੰਮੇ ਤਾਂ ਉਨ੍ਹਾਂ ਨੂੰ ਬਿਨਾ ਈਮਾਨ ਲਿਆਉਨੇ ਅਰ ਖ਼ੁਦਾ ਭਗਤੀ ਕਰਨ ਥੀਂ ਬਹਿਸ਼ਤ ਏਵੇਂ ਮਿਲ ਕਿਆ? ਕਈਆਂ ਵਿਚਾਰਿਆਂ ਨੂੰ ਈਮਾਨ ਲਿਆਉਨੇ ਅਰ ਕਈਆਂ ਨੂੰ ਬਿਨਾ ਧਰਮ ਦੇ ਸੁਖ ਮਿਲ ਜਾਵੇ, ਏਸ ਥੀਂ ਵਧੀਕ ਦੂਜਾ ਵੱਡਾ ਅਨਿਆਯ ਕਿਹੜਾ ਹੋਵੇਗਾ? ॥ ੧੫੦ ॥

੧੫੧–ਬਦਲਾ ਦਿੱਤੇ ਜਾਨਗੇ ਕਰਮ ਅਨੁਸਾਰ । ਅਰ ਪਿਆਲੇ ਹਨ ਭਰੇ ਹੋਏ। ਜਿਸ ਦਿਨ ਖਲੋਨਗੇ ਰੂਹ ਅਰ ਫਰਿਸ਼ਤੇ ਪੰਗਤ ਬੰਨ੍ਹਕੇ ॥ ਮੰਜ਼ਲ ੭। ਸਿਪਾਰਾ ੩੦। ਸੂਰਤ ੭੮। ਆਯਤ ੨੬। ੩੪। ੩੮॥

(ਸਮੀਖਛਕ) ਜੇਕਰ ਕਰਮ ਅਨੁਸਾਰ ਫਲ ਦਿੱਤਾ ਜਾਂਦਾ ਤਾਂ ਸਦਾ 'ਬਹਿਸ਼ਤ' ਵਿਚ ਰਹਨ ਵਾਲੀ ਇਸਤ੍ਰੀਆਂ ਫਰਿਸ਼ਤੇ ਅਰ ਮੋਤੀ ਦੇ ਵਾਂਙਨ ਮੁੰਡਿਆਂ ਨੂੰ ਕਿਹੜੇ ਕਰਮ ਦੇ ਅਨੁਸਾਰ ਸਦਾ ਦੇ ਲਈ ਬਹਿਸ਼ਤ ਮਿਲਿਆ? ਜਦ ਪਿਆਲੇ ਭਰ ਸ਼ਰਾਬ ਪੀਨਗੇ ਤਾਂ ਮਸਤ ਹੋਕੇ ਕਿਉਂ ਨਾ ਲੜਨਗੇ? 'ਰੂਹ' ਨਾਮ ਏੱਥੇ ਇਕ ਫਰਿਸ਼ਤੇ ਦਾ ਹੈ ਜੋ ਸਭ ਫਰਿਸ਼ਤਿਆਂ ਤੋਂ ਵੱਡਾ ਹੈ, ਕੀ ਖ਼ੁਦਾ 'ਰੂਹ' ਤਥਾ ਹਰ ਫਰਿਸ਼ਤਿਆਂ ਨੂੰ ਪੰਗਤ ਬੱਧੀ ਹੋਈ ਖੜੇ ਕਰਕੇ ਪਲਟਨ ਬਨੇਗਾ? ਕੀ ਪਲਟਨ ਕੋਲੋਂ ਸਭ ਜੀਵਾਂ ਨੂੰ ਦੰਡ ਦਿਵਾਵੇਗਾ? ਅਰ ਖ਼ੁਦਾ ਉਸ ਸਮਯ ਖਲੋਤਾ ਹੋਵੇਗਾ ਵਾ ਬੈਠਾ? ਜੇਕਰ ਕਿਆਮਤ ਤਕ ਖ਼ੁਦਾ ਅਪਨੀ ਸਭ ਪਲਟਨ ਇਕੱਠੀ ਕਰਕੇ ਸ਼ੈਤਾਨ ਨੂੰ ਪਕੜ ਲਵੇ ਤਾਂ ਉਸ ਦਾ ਰਾਜ ਬੇ ਖਟਕਾ ਹੋ ਜਾਵੇ ਏਸਦਾ ਨਾਮ ਖ਼ੁਦਾਈ ਹੈ ॥ ੧੫੧ ॥

੧੫੨–ਜਦ ਕਿ ਸੂਰਯ ਵਲ੍ਹੇਟਿਆ ਜਾਵੇ ਅਰ ਜਦ ਕਿ ਤਾਰੇ ਮੈਲੇ ਹੋ ਜਾਨ ਅਰ ਜਦ ਕਿ ਪਹਾੜ ਤੁਰਾਏ ਜਾਨ ਅਰ ਜਦ ਆਸਮਾਨ ਦੀ ਖੱਲ ਉਤਾਰੀ ਜਾਵੇ ॥ ਮੰ: ੭। ਸਿ: ੩੦। ਸੂ: ੮੧। ਆ: ੧। ੨। ੩। ੧੧ ॥

( ਸਮੀਖਛਕ ) ਇਹ ਵੱਡੀ ਬੇਸਮਝੀ ਦੀ ਬਾਤ ਹੈ ਕਿ ਗੋਲ ਸੂਰਯ ਲੋਕ ਵਲ੍ਹੇਟਿਆ ਜਾਵੇਗਾ ਅਰ ਤਾਰੇ ਮੈਲੇ ਕਿਉਂਕਰ ਹੋ ਸੱਕਨਗੇ? ਅਰ ਪਹਾੜ ਜੜ੍ਹ ਹੋਨ ਕਰਕੇ ਕੀਕਨ ਚੱਲਨਗੇ? ਅਰ ਆਕਾਸ਼ ਨੂੰ ਕੀ ਪਸ਼ੂ ਸਮਝਿਆ ਕਿ ਉਸ ਦੀ ਖੱਲ ਉਤਾਰੀ ਜਾਵੇਗੀ? ਇਹ ਬੜੀ ਬੇਸਮਝੀ ਅਰ ਜੰਗਲੀਪਨ ਦੀ ਬਾਤ ਹੈ ॥੧੫੨ ॥

੧੫੩–ਅਰ ਜਦ ਕਿ ਆਸਮਾਨ ਫਟ ਜਾਵੇ ਅਰ ਜਦ ਤਾਰੇ ਝੜ ਜਾਨ ਅਰ ਜਦ ਦਰਯਾ ਚੀਰੇ ਜਾਨ ਅਰ ਜਦ ਕਬਰਾਂ ਜੁਆ ਕੇ ਉਠਾਈਆਂ

ਜਾਨ ॥ਮੰਜ਼ਲ ੭ ।ਸਿਪਾਰਾ ੩੦। ਸੂ੦ ੮੨। ਆ੦ ੧।੨।੩।੪।

(ਸਮੀਖਛਕ) ਵਾਹ ਜੀ! ਕੁਰਾਨ ਦੇ ਬਨਾਨ ਵਾਲੇ ਗਿਆਨੀ ਪੁਰੁਸ਼ ਆਕਾਸ਼ ਕੀਕਨ ਫਟਸੱਕੇਗਾ? ਅਰ ਤਾਰੇ ਕੀਕਨ ਝੜਸੱਕਨਗੇ? ਅਰ ਦਰਯਾ ਕੀ ਹੈ ਲਕੜ ਹੈ ਕਿ ਚੀਰ ਸੱਕੋਗੇ ? ਅਰ ਕਬਰਾਂ ਕੀ ਮੁਰਦੇ ਹਨ ਕਿ ਜੁਆ ਸੱਟੋ ਗੇ? ਏਹ ਸਬ ਲੜਕਿਆਂ ਦੀਆਂ ਬਾਤਾਂ ਵਾਂਙਣ ਹਨ॥੧੫੩॥

੧੫੪–ਸਹੁੰ ਹੈ ਆਸਮਾਨ ਬੁਰਜਾਂ ਵਾਲੇ ਦੀ,ਕਿੰਤੂ ਉਹ ਕੁਰਾਨ ਹੈ ਵੱਡਾ ਵਿਚ ਤਖ਼ਤੀ ਰਖਿਆ ਕੀਤੀ ਗਈ ਦੇ ॥ ਮੰਜ਼ਲ ੭। ਸਿਪਾਰਾ ੩੦। ਸੂਰਤ ੮੫। ਆਯਤ ੧।੨੧॥

(ਸਮੀਖਛਕ) ਇਸ ਕੁਰਾਨ ਦੇ ਬਨਾਨ ਵਾਲੇ ਨੇ ਭੂਗੋਲ ਖਗੋਲ ਵਿਦਿਆ ਕੁਝ ਭੀ ਨਹੀਂ ਪੜ੍ਹੀ ਸੀ, ਨਹੀਂ ਤਾਂ ਆਕਾਸ਼ ਨੂੰ ਕਿਲੇ ਵਾਂਙਣ ਬੁ-ਰਜਾਂ ਵਾਲਾ ਕਿਉਂ ਕਹਿੰਦਾ ? ਜੇਕਰ ਮੇਖ ਆਦੀ ਰਾਸਾਂ ਨੂੰ ਬੁਰਜ ਕਹਿੰਦਾ ਹੈ ਤਾਂ ਹੋਰ ਬੁਰਜ ਕਿਉਂ ਨਹੀਂ? ਏਸ ਲਈ ਏਹ ਬੁਰਜ ਨਹੀਂ ਹਨ? ਕਿੰਤੂ ਸਬ ਤਾਰੇ ਲੋਕ ਹਨ ? ਕੀ ਓਹ ਕੁਰਾਨ ਖ਼ੁਦਾ ਦੇ ਪਾਸ ਹੈ? ਜੇਕਰ ਏਹ ਕੁਰਾਨ ਉਸਦਾ ਕੀਤਾ ਹੈ ਤਾਂ ਓਹ ਭੀ ਵਿਦਿਆ ਅਰ ਯੁਕਤੀ ਤੋਂ ਵਿਰੁੱਧ ਅਵਿਦਿਆ ਨਾਲ ਵਧੀਕ ਭਰਿਆ ਹੋਵੇਗਾ ॥੧੫੪॥

੧੫੫–ਨਿਸ਼ਚੇ ਓਹ ਮਕਰ ਕਰਦੇ ਹਨ ਇਕ ਮਕਰ, ਅਰ ਮੈਂ ਭੀ ਮਕਰ ਕਰਨਾ ਹਾਂ ਇਕ ਮਕਰ ॥ ਮੰਜ਼ਲ ੭ ਸਿਪਾਰਾ ੩੦। ਸੂਰਤ ੮੬। ਆਯਤ ੧੫।੧੬॥

(ਸਮੀਖਛਕ) ਮਕਰ ਕਹਿੰਦੇ ਹਨ ਠੱਗਪਨੇ ਨੂੰ ਕੀ ਖ਼ੁਦਾ ਭੀ ਠੱਗ ਹੈ? ਅਰ ਕੀ ਚੋਰੀਦਾ ਉੱਤਰ ਚੋਰੀ ਅਰ ਝੂਠਦਾ ਉੱਤਰ ਝੂਠਹੈ? ਕੀ ਕੋਈ ਚੋਰ ਭਲੇ ਆਦਮੀ ਦੇ ਘਰ ਵਿਚ ਚੋਰੀ ਕਰੇ ਤਾਂ ਕੀ ਭਲੇ ਆਦਮੀ ਨੂੰ ਚਾਹੀਏ ਕਿ ਉਸਦੇ ਘਰ ਵਿਚ ਜਾਕੇ ਚੋਰੀ ਕਰੇ ? ਵਾਹ! ਵਾਹ !! ਜੀ ਕੁਰਾਨ ਦੇ ਬਨਾਨ ਵਾਲੇ ॥੧੫੫॥

੧੫੬–ਅਰ ਜਦ ਆਵੇਗਾ ਮਾਲਕ ਤੇਰਾ ਅਰ ਫਰਿਸ਼ਤੇ ਪੰਗਤ ਬੰਨ੍ਹ ਕੇ ਅਰ ਲਿਆਇਆ ਜਾਵੇ ਗਾ ਦੋਜ਼ਖ਼ ਨੂੰ॥ਮੰ੦ ੭। ਸਿ੦ ੩੦। ਸੂ੦ ੮੯। ਆ੦ ੨੧।੨੨॥

(ਸਮੀਖਛਕ) ਕਹੋ ਜੀ ਜੀਕਨ ਕੋਟਵਾਲ ਵਾ ਸੇਨਾਪਤੀ ਅਪਨੀ ਫੌਜ ਨੂੰ ਲੈਕੇ ਪੰਗਤ ਬੰਨ੍ਹ ਕੇ ਫਿਰਦਾ ਰਹੇ ਊਕਨਹੀ ਇਨ੍ਹਾਂ ਦਾਖ਼ੁਦਾ ਹੈ? ਕੀ ਦੋਜ਼ਖ਼ ਨੂੰ ਘੜੇ ਵਾਂਘਣ ਸਮਝਿਆ ਹੈ ਕਿ ਜਿਸਨੂੰ ਉਠਾ ਕੇ ਜਿੱਥੇ ਚਾਹੇ ਉੱਥੇ ਲੈਜਾਵੇ, ਜੇਕਰ ਇੱਨਾਂ ਛੋਟਾ ਹੈ ਤਾਂ ਅਸੰਖਜ ਕੈਦੀ ਉਸ ਵਿਚ ਕੀਕਨ ਸਮਾ ਸੱਕਨਗੇ? ॥ ੧੫੬॥

੧੫੭–ਬੱਸ ਕਹਿਆ ਸੀ ਵਾਸਤੇ ਉਨ੍ਹਾਂ ਦੇ ਪੈਗੰਬਰ ਖ਼ੁਦਾ ਦੇ ਨੇ ਰਖਛਾ

ਕਰੋ ਊਠਨੀ ਖੁਦਾ ਦੀ ਨੂੰ ਅਰ ਪਾਨੀਪਿਲਾਨਾ ਉਸਦੇਨੂੰ। ਬੱਸ ਝੁਠਲਾਇਆ ਉਸਨੂੰ ਬੱਸ ਪੈਰ ਕਟੇ ਉਸਦੇ, ਬੱਸ ਮਰੀ ਪਾਈ ਉੱਪਰ ਉਨ੍ਹਾਂ ਦੇ ਰੱਬ ਉਨ੍ਹਾਂ ਦੇ ਨੇ॥ ਮੰਜ਼ਲ ੭। ਸਿਪਾਰਾ ੩੦। ਸੂਰਤ ੯੧। ਆਯਤ ੧੩। ੧੪॥

(ਸਮੀਖਛਕ) ਕੀ, ਖੁਦਾ ਭੀ ਊਠਨੀ ਉੱਤੇ ਚੜ੍ਹਕੇ ਸੈਲ ਕੀਤਾ ਕਰਦਾ ਹੈ? ਨਹੀਂ ਤਾਂ ਕਿਸ ਵਾਸਤੇ ਰੱਖੀ? ਅਰ ਬਿਨਾ ਕਿਆਮਤ ਦੇ ਅਪਨਾ ਨਿਯਮ ਤੋੜਕੇ ਉਨ੍ਹਾਂ ਉੱਤੇ ਮਰੀ ਰੋਗ ਕਿਉਂ ਪਾਇਆ? ਜੇਕਰ ਪਾਇਆ ਤਾਂ ਉਨ੍ਹਾਂ ਨੂੰ ਦੰਡ ਦਿੱਤਾ, ਫੇਰ ਕਿਆਮਤ ਦੀ ਰਾਤ ਵਿਚ ਨਿਆਯ ਅਰ ਉਸ ਰਾਤ ਦਾ ਹੋਨਾ ਝੂਠ ਸਮਝਿਆ ਜਾਵੇਗਾ। ਇਸ ਊਠਨੀ ਦੇ ਲੇਖ ਥੀਂ ਇਹ ਅਨੁਮਾਨ ਹੁੰਦਾ ਹੈ ਕਿ ਅਰਬਦੇਸ਼ ਵਿਚ ਊਠ ਊਠਨੀ ਦੇ ਬਗੈਰ ਦੂਜੀ ਸਵਾਰੀ ਘੱਟ ਹੁੰਦੀ ਹੈ ਇਸਥੀਂ ਸਿੱਧ ਹੁੰਦਾ ਹੈ ਕਿ ਕਿਸੇ ਅਰਬਦੇਸ਼ ਦੇ ਰਹਨ ਵਾਲੇ ਨੇ ਕੁਰਾਨ ਬਨਾਇਆ ਹੈ॥ ੧੫੭॥

੧੫੮—ਈਕਨ ਜੋ ਨਾਂ ਰੋਕੇਗਾ ਜ਼ਰੂਰ ਘਸੀਟਾਂਗੇ ਅਸੀਂ ਨਾਲ ਵਾਲਾਂ ਮੱਥੇ ਦੇ। ਓਹ ਮੱਥਾ ਕਿ ਝੂਠਾ ਹੈ ਅਰ ਅਪਰਾਧੀ। ਅਸੀਂ ਬੁਲਾਵਾਂਗੇ ਫਰਿਸ਼ਤੇ ਦੋਜ਼ਖ਼ ਦੇ ਨੂੰ॥ ਮੰਜ਼ਲ ੭। ਸਿਪਾਰਾ ੩੦। ਸੂਰਤ ੯੬। ਆਯਤ ੧੫।੧੬।੧੮॥

(ਸਮੀਖਛਕ) ਇਸ ਨੀਚ ਚਪੜਾਸੀਆਂ ਦੇ ਘਸੀਟਨ ਦੇ ਕੰਮ ਤੋਂ ਭੀ ਖੁਦਾ ਨਾ ਬਚਿਆ। ਭਲਾ ਮੱਥਾ ਭੀ ਕਦੀ ਝੂਠਾ ਅਰ ਅਪਰਾਧੀ ਹੋ ਸਕਦਾ ਹੈ ਬਿਨਾ ਜੀਵਦੇ? ਭਲਾ ਇਹ ਕਦੀ ਖੁਦਾ ਹੋ ਸਕਦਾ ਹੈ ਕਿ ਜੀਕਨ ਜੇਹਲਖਾਨੇ ਦੇ ਦਰੋਗੇ ਨੂੰ ਬੁਲਾਵਾ ਭੇਜੇ?॥ ੧੫੮॥

੧੫੯—ਨਿਸ਼ਚੇ ਉਤਾਰਿਆ ਅਸਾਂ ਨੇ ਕੁਰਾਨ ਨੂੰ ਵਿਚ ਰਾਤ ਕਦਰ ਦੇ। ਅਰ ਕੀ ਜਾਨੇ ਤੂੰ ਕੀ ਹੈ ਰਾਤ ਕਦਰ ਦੀ। ਉੱਤਰਦੇ ਹਨ ਫਰਿਸ਼ਤੇ ਅਰ ਪਵਿਤ੍ਰ ਆਤਮਾ ਵਿਚ ਉਸਦੇ ਨਾਲ ਆਗਿਆ ਮਾਲਕ ਅਪਨੇ ਦੀ ਵਾਸਤੇ ਪ੍ਰਤੇਕ ਕੰਮਦੇ॥ ਮੰ: ੭। ਸਿ: ੩੦। ਸੂ: ੯੭। ਆ: ੧।੨।੪॥

(ਸਮੀਖਛਕ) ਜੇਕਰ ਇਕ ਹੀ ਰਾਤ ਵਿਚ ਕੁਰਾਨ ਉਤਾਰਿਆ ਤਾਂ ਓਹ ਆਇਤ ਅਰਥਾਤ ਉਸ ਸਮਯ ਵਿਚ ਉਤਰੀ ਅਰ ਹੌਲੀ ਹੌਲੀ ਉਤਾਰਿਆ ਇਹ ਬਾਤ ਸੱਚ ਕੀਕਨ ਹੋ ਸੱਕੇਗੀ? ਅਰ ਰਾਤ ਹਨੇਰੀ ਹੈ ਇਸ ਵਿੱਚ ਕੀ ਪੁੱਛਨਾ ਹੈ, ਅਸੀਂ ਲਿਖ ਆਏ ਹਾਂ ਉੱਪਰ ਹੇਠਾਂ ਕੁਝ ਭੀ ਨਹੀਂ ਹੋਸਕਦਾ। ਅਰ ਏੱਥੇ ਲਿਖਦੇ ਹਨ ਕਿ ਫਰਿਸ਼ਤੇ ਅਰ ਪਵਿਤ੍ਰ ਆਤਮਾ ਖੁਦਾ ਦੇ ਹੁਕਮ ਨਾਲ ਸੰਸਾਰ ਦੇ ਪ੍ਰਬੰਧ ਕਰਨ ਦੇ ਲਈ ਆਉਂਦੇ ਹਨ, ਇਸ ਤੋਂ ਮਲੂਮ ਹੋਇਆ ਕਿ ਖੁਦਾ ਮਨੁਸ਼ ਦੀ ਨਿਆਈਂ ਇੱਕਦੇਸ਼ੀ ਹੈ, ਹੁਨ ਤਕ ਡਿੱਠਾ ਸੀ ਕਿ ਖੁਦਾ ਫਰਿਸ਼ਤੇ ਅਰ ਪੈਗੰਬਰ ਤਿੰਨਾਂ ਦੀ ਕਥਾ ਹੈ, ਹੁਨ ਇਕ ਪਵਿ: ਆਤਮਾ ਚੌਥੀ ਨਿਕਲ ਪਈ, ਹੁਨ ਨਾ ਜਾਨੀਏ ਇਹ ਚੌਥੀ ਪਵਿਤ੍ਰ ਆਤਮ ਕੀ ਹੈ? ਏਹ ਤਾਂ ਈਸਾਈਆਂ ਦੇ ਮਤ ਅਰਥਾਤ ਪਿਉ ਪੁਤ੍ਰ ਅਰ ਪਵਿਤ੍ਰ

ਆਤਮਾ, ਤਿੰਨਾਂ ਦੇ ਮੰਨਨ ਥੀਂ ਚੌਥਾ ਭੀ ਵਧ ਗਿਆ। ਜੇਕਰ ਕਹੋ ਕਿ ਅਸੀਂ ਇਨਾਂ ਤਿੰਨਾਂ ਨੂੰ ਖ਼ੁਦਾ ਨਹੀਂ ਮੰਨਦੇ ਅਜੇਹਾ ਭੀ ਹੋਵੇ ਪਰੰਤੂ ਜਦ ਪਵਿਤ੍ਰ ਆਤਮਾ ਵੱਖਰੀ ਹੈ ਤਾਂ ਖ਼ੁਦਾ ਫਰਿਸ਼ਤੇ ਅਰ ਪੈਗੰਬਰ ਨੂੰ ਪਵਿਤ੍ਰ ਆਤਮਾ ਕਹਨਾ ਚਾਹੀਏ ਵਾ ਨਹੀਂ? ਜੇਕਰ ਪਵਿਤ੍ਰ ਆਤਮਾ ਹਨ ਤਾਂ ਇੱਕ ਹੀ ਦਾ ਨਾਮ ਪਵਿਤ੍ਰ ਆਤਮਾ ਕਿਉਂ? ਅਰ ਘੋੜੇ ਆਦੀ ਜਾਨਵਰ ਰਾਤ ਦਿਨ ਅਰ ਕੁਰਾਨ ਆਦੀ ਦੀਆਂ ਖ਼ੁਦਾ ਸੌਹਾਂ ਖਾਂਦਾ ਹੈ ਸੌਹਾਂ ਖਾਨਾ ਭਲੇ ਲੋਗਾਂ ਦਾ ਕੰਮ ਨਹੀਂ ॥੧੫੯॥

ਹੁਨ ਏਸ ਕੁਰਾਨ ਦੇ ਵਿਸ਼ੇ ਨੂੰ ਲਿਖਕੇ ਬੁਧਵਾਨਾਂ ਦੇ ਅੱਗੇ ਰੱਖਦਾ ਹਾਂ (ਦੱਸਨ) ਕਿ ਇਹ ਗ੍ਰੰਥ ਕਿਹੋ ਜਿਹਾ ਹੈ। ਮੈਨੂੰ ਪੁੱਛੋ ਤਾਂ ਇਹ ਪੁਸਤਕ ਨਾ ਈਸ਼੍ਵਰ ਨਾ ਵਿਦਵਾਨ ਦੀ ਬਨਾਈ ਅਰ ਨਾ ਵਿਦਿਆ ਦੀ ਹੀ ਹੋ ਸੱਕਦੀ ਹੈ, ਇਹ ਤਾਂ ਬਹੁਤ ਥੋੜਾ ਜਿਹਾ ਦੋਸ਼ ਪ੍ਰਗਟ ਕੀਤਾ ਏਸ ਲਈ ਕਿ ਲੋਗ ਧੋਖੇ ਵਿਚ ਪੈਕੇ ਅਪਨਾ ਜਨਮ ਵਿਅਰਥ ਨਾ ਗੁਆਨ, ਜੋ ਕੁਝ ਏਸ ਵਿਚ ਥੋੜਾ ਜਿਹਾ ਸੱਤ ਹੈ ਓਹ ਵੇਦ ਆਦੀ ਵਿਦਿਆ ਪੁਸਤਕਾਂ ਦੇ ਅਨੁਕੂਲ ਹੋਨ ਕਰਕੇ ਜੀਕਨ ਮੈਨੂੰ ਗ੍ਰਹਣ ਕਰਨੇ ਯੋਗ ਹੈ ਊਕਨ ਹੋਰਨਾਂ ਮਤਾਂ ਦੇ ਹਠ ਅਰ ਪਖਛਪਾਤ ਰਹਿਤ ਵਿਦਵਾਨਾਂ ਅਰ ਬੁਧਵਾਨਾਂ ਨੂੰ ਗ੍ਰਹਣ ਕਰਨੇ ਯੋਗ ਹੈ, ਏਸਦੇ ਬਿਨਾ ਜੋ ਕੁਝ ਏਸ ਵਿਚ ਹੈ ਓਹ ਸਬ ਅਵਿਦਿਆ ਅਰ ਭ੍ਰਮ ਜਾਨ ਅਰ ਮਨੁਸ਼ਾਂ ਦੇ ਆਤਮਾ ਨੂੰ ਪਸ਼ੂ ਦੀ ਨਿਆਈਂ ਬਨਾਕੇ ਸ਼ਾਂਤੀ ਭੰਗ ਕਰਾਕੇ ਉਪਦ੍ਰਵ ਮਚਾ ਮਨੁਸ਼ਾਂ ਵਿਚ ਵੈਰ ਵਧਾ ਇਕ ਦੂਜੇ ਦੇ ਦੁੱਖ ਦਾ ਵਧਾਨ ਵਾਲਾ ਵਿਸ਼ਯ ਹੈ। ਅਰ ਇਕ ਗੱਲ ਨੂੰ ਬਾਰ ਬਾਰ ਕਹਨ ਦੇ ਦੋਸ਼ ਨਾਲ ਤਾਂ ਕੁਰਾਨ ਜਾਨੋ ਭਰਿਆ ਪਿਆ ਹੈ॥

ਪਰਮੇਸ਼੍ਵਰ ਸਬ ਮਨੁਸ਼ਾਂ ਉੱਤੇ ਕ੍ਰਿਪਾ ਕਰੇ ਕਿ ਸਾਰਿਆਂ ਨਾਲ ਸਾਰੇ ਪ੍ਰੀਤੀ, ਇਕ ਦੂਜੇ ਨਾਲ ਮੇਲ ਅਰ ਇਕ ਦੂਜੇ ਦੇ ਸੁਖ ਦੀ ਉੱਨਤੀ ਕਰਨ ਵਿਚ ਲੱਗ ਜਾਨ, ਜੀਕਨ ਮੈਂ ਅਪਨਾ ਵਾ ਦੂਜੇ ਮਤ ਮਤਾਂਤਰਾਂਦਾ ਦੋਸ਼ ਪਖਛਪਾਤ ਰਹਿਤ ਹੋਕੇ ਪ੍ਰਕਾਸ਼ ਕਰਨਾ ਹਾਂ ਇੱਸੇ ਪ੍ਰਕਾਰ ਜੇਕਰ ਸਬ ਵਿਦਵਾਨ ਲੋਗ ਕਰਨ ਤਾਂ ਕੀ ਔਖੀ ਗੱਲ ਹੈ ਕਿ ਇੱਕ ਦੂਜੇ ਦਾ ਵਿਰੋਧ ਛੁੱਟ ਮੇਲ ਹੋਕੇ ਆਨੰਦ ਵਿਚ ਇੱਕਮਤ ਹੋਕੇ ਸੱਤ ਦੀ ਪ੍ਰਾਪਤੀ ਸਿੱਧ ਹੋਵੇ। ਇਹ ਥੋੜਾ ਜਿਹਾ ਕੁਰਾਨ ਦੇ ਵਿਸ਼ੇ ਵਿਚ ਲਿਖਿਆ ਏਸ ਨੂੰ ਬੁਧਵਾਨ ਧਰਮਾਤਮਾ ਲੋਗ ਗ੍ਰੰਥ ਕਰਤਾ ਦੇ ਅਭਿਪ੍ਰਾਯ ਨੂੰ ਸਮਝਕੇ ਲਾਭ ਲੈਨ। ਜੇਕਰ ਕਿਦੇ ਭ੍ਰਮ ਨਾਲ ਹੋਰ ਤਰਾਂ ਦਾ ਲਿਖਿਆ ਗਿਆ ਹੋਵੇ ਤਾਂ ਉਸ ਨੂੰ ਸ਼ੁੱਧ ਕਰ ਲੈਨ।

ਹੁਨ ਇਕ ਬਾਤ ਇਹ ਬਾਕੀ ਹੈ ਕਿ ਬਹੁਤ ਸਾਰੇ ਮੁਸਲਮਾਨ ਅਜੇਹਾ ਕਹਿਆ ਕਰਦੇ ਅਰ ਲਿਖਿਆ ਵਾ ਛਪਵਾਇਆ ਕਰਦੇ ਹਨ ਕਿ ਸਾਡੇ ਮਤ ਦੀ ਬਾਤ ਅਥਰਵਵੇਦ ਵਿਚ ਲਿਖੀ ਹੈ ਏਸ ਦਾ ਇਹ ਉੱਤਰ ਹੈ ਕਿ ਅਥਰਵਵੇਦ ਵਿਚ ਏਸ ਬਾਤ ਦਾ ਨਾਮ ਨਿਸ਼ਾਨ ਭੀ ਨਹੀਂ ਹੈ॥

(ਪ੍ਰਸ਼ਨ) ਕੀ ਤੁਸਾਂ ਨੇ ਸਾਰਾ ਅਥਰਵਵੇਦ ਦੇਖਿਆ ਹੈ? ਜੇਕਰ

ਵੇਖਿਆ ਹੈ ਤਾਂ ਅੱਲੋਪਨਿਸ਼ਦ ਵੇਖੋ ਇਹ ਸਾਖਛਾਤ ਉਸ ਵਿਚ ਲਿਖੀ ਹੈ ਫੇਰ ਕਿਉਂ ਕਹਿੰਦੇ ਹੋ ਕਿ ਅਥਰਵਵੇਦ ਵਿਚ ਮੁਸਲਮਾਨਾਂ ਦਾ ਨਾਮ ਨਿਸ਼ਾਨ ਭੀ ਨਹੀਂ ॥

## ਅਥ ਅੱਲੋਪਨਿਸ਼ਦੰ ਵ੍ਯਾਖ੍ਯਾਸ੍ਯਾਮਃ।

ਅਸਮੱਲਾਂ ਇੱਲੇ ਮਿਤ੍ਰਾਵਰੁਣਾ ਦਿਵ੍ਯਾਨਿ ਧੱਤੇ। ਇੱਲੱਲੇ ਵਰੁਣੋ ਰਾਜਾ ਪੁਨਰਦਦੁਃ। ਹਯਾ ਮਿਤ੍ਰੋਇੱਲਾਂ ਇੱਲੱਲੇ ਇੱਲਾਂ ਵਰੁਣੋ ਮਿਤ੍ਰਸਤੇਜਸਕਾਮਃ ॥ ੧ ॥ ਹੋਵਾਰਮਿੰਦ੍ਰੋ ਹੋਤਾਰਮਿੰਦ੍ਰ ਮਹਾਸੁਰਿੰਦ੍ਰਾਃ ਅੱਲੋਜ੍ਯੇਸ਼ਠੰ ਸ਼੍ਰੇਸ਼ਠੰ ਪਰਮੰ ਪੂਰਣੰ ਬ੍ਰਹਮਾਣੰ ਅੱਲਾਮ ॥ ੨ ॥ ਅੱਲਾਰਸੂਲ ਮਹਾਮਦਰਕਬਰਸ੍ਯ ਅੱਲੋ ਅੱਲਾਮ॥੩॥ ਆਦੱਲਾਬੂਕਮੇਕਕਮ। ਅੱਲਾਬੂਕ ਨਿਖਾਤਕਮ ॥ ੪ ॥ ਅੱਲੋ ਯਜ੍ਞੇਨ ਹੁਤਹੁਤ੍ਵਾ। ਅੱਲਾਸੂਰਯ ਚੰਦ੍ਰ ਸਰਵ ਨਖਛਤ੍ਰਾਃ ॥੫॥ ਅੱਲਾ ਰਿਸ਼ੀਣਾਂ ਸਰਵਦਿਵ੍ਯਾਂ ਇੰਦ੍ਰਾਯ ਪੂਰਵੰ ਮਾਯਾ ਪਰਮਮੰਤਰਿਖਛਾਃ॥੬॥ ਅੱਲਾ ਪ੍ਰਿਥਿਵ੍ਯਾ ਅੰਤਰਿਖਛੰ ਵਿਸ਼੍ਵਰੂਪਮ ॥੭॥ ਇੱਲਾਂ ਕਬਰ ਇੱਲਾਂ ਕਬਰ ਇੱਲਾਂ ਇੱਲੱਲੇਤਿ ਇੱਲੱਲਾਃ ॥੮॥ ਓਮ ਅੱਲਾ ਇੱਲੱਲਾ ਅਨਾਦਿਸ੍ਵਰੂਪਾਯ ਅਥਰਵਣਾਸ਼੍ਯਾਮਾ ਹੁੰ ਹ੍ਰੀਂ ਜਨਾਨ-ਪਸ਼ੁਨਸਿੱਧਾਨ ਜਲਚਰਾਨ ਅਦ੍ਰਿਸ਼ਟੰ ਕੁਰੁ ਕੁਰੁ ਫਟ॥ ੯ ॥ ਅਸੁਰ ਸੰਹਾਰਿਣੀ ਹੁੰ ਹ੍ਰੀਂ ਅੱਲੋਰਸੂਲ ਮਹਮਦ-ਰਕਬਰਸ੍ਯ ਅੱਲੋ ਅੱਲਾਮ ਇੱਲੱਲੇਤਿ ਇੱਲੱਲਾਃ॥੧੦॥

ਇਤਿ ਅੱਲੋਪਨਿਸ਼ਤ ਸਮਾਪਤਾ ॥

ਜੋ ਏਸ ਵਿੱਚ ਪ੍ਰਤਖਛ ਮੁਹੰਮਦ ਸਾਹਿਬ ਰਸੂਲ ਲਿਖਿਆ ਹੈ ਏਸ ਥੀਂ ਸਿੱਧ ਹੁੰਦਾ ਹੈ ਕਿ ਮੁਸਲਮਾਨਾਂ ਦੇ ਮਤ ਦਾ ਵੇਦ ਵਿਚ ਮੂਲ ਹੈ ॥

(ਉੱਤਰ) ਜੇਕਰ ਤੁਸਾਂ ਨੇ ਅਥਰਵਵੇਦ ਨਾ ਦੇਖਿਆ ਹੋਵੇ ਤਾਂ ਸਾਡੇ ਪਾਸ ਆਓ ਆਦਿ ਥੀਂ ਅੰਤ ਤਕ ਦੇਖੋ, ਅਥਵਾ ਕਿਸੇ ਅਥਰਵਵੇਦੀ ਦੇ ਪਾਸ ਵੀਹਾਂ ਕਾਂਡਾਂ ਵਾਲੀ ਮੰਤ੍ਰਸੰਘਿਤਾ ਅਥਰਵਵੇਦ ਨੂੰ ਦੇਖ ਲੌ ਕਿਤੇ ਅਪਨੇ ਪੈਗੰਬਰ ਸਹਿਬ ਦਾ ਨਾਮ ਵਾ ਮਤ ਦਾ ਨਿਸ਼ਾਨ ਨਾ ਦੇਖੋਗੇ, ਅਰ ਜੋ ਇਹ ਅੱਲੋਪਨਿਸ਼ਦ ਹੈ ਓਹ ਨਾ ਅਥਰਵਵੇਦ ਵਿਚ ਨਾ ਉਸਦੇ ਗੋਪਥ ਬ੍ਰਾਹਮਣ ਵਾ ਕਿਸੇ ਸ਼ਾਖਾ ਵਿਚ ਹੈ, ਇਹ ਤਾਂ ਅਕਬਰਬਾਦਸ਼ਾਹ ਦੇ ਸਮਯ ਵਿਚ ਅਨੁਮਾਨ ਹੈ ਕਿ ਕਿਸੇ ਨੇ ਬਨਾਈ ਹੈ, ਏਸਦਾ ਬਨਾਨ ਵਾਲਾ ਕੁਝ ਅਰਬੀ ਅਰ ਕੁਝ ਸੰਸਕ੍ਰਿਤ ਭੀ ਪੜ੍ਹਿਆ ਹੋਇਆ ਨਜ਼ਰ ਆਉਂਦਾ ਹੈ, ਕਿਉਂਕਿ ਏਸ ਵਿਚ ਅਰਬੀ ਅਰ ਸੰਸਕ੍ਰਿਤ ਦੇ ਪਦ ਲਿਖੇ ਹੋਏ ਨਜ਼ਰ ਆਉਂਦੇ ਹਨ ਦੇਖੋ (ਅਸਮੱਲਾਂ ਇੱਲੇ ਮਿਤ੍ਰਾ ਵਰੁਣਾ ਦਿਵ੍ਯਾਨੀ ਧੱਤੇ) ਇਤਿਆਦੀ ਵਿਚ ਜੋ ਕਿ ਦਸ ਅੰਕ ਵਿਚ ਲਿਖਿਆ ਹੈ, ਜੀਕਨ ਏਸ ਵਿਚ ( ਅਸਮੱਲਾਂ ਅਰ ਇੱਲੇ ) ਅਰਬੀ ਅਰ (ਮਿਤ੍ਰਾ ਵਰੁਣਾ ਦਿਵ੍ਯਾਨੀ ਧੱਤੇ) ਏਹ ਸੰਸਕ੍ਰਿਤ ਪਦ ਲਿਖੇ ਹਨ, ਉਕਨ ਹੀ ਸਬ ਥਾਂ ਦੇਖਨ ਵਿਚ ਆਉਂਦੇ ਹਨ, ਏਸ ਕਰਕੇ ਕਿਸੇ ਸੰਸਕ੍ਰਿਤ ਅਰ ਅਰਬੀ ਦੇ ਪੜ੍ਹੇ ਹੋਏ ਨੇ ਬਨਾਈ ਹੈ, ਜੇਕਰ ਏਸਦਾ ਅਰਥ ਦੇਖਿਆ ਜਾਂਦਾ ਹੈ ਤਾਂ ਇਹ ਬਨਾਉਟੀ ਅਯੁਕਤ ਵੇਦ ਅਰ ਵਿਆਕਰਣ ਰੀਤੀ ਦੇ ਵਿਰੁੱਧ ਹੈ ॥

ਜੀਕਨ ਇਹ ਉਪਨਿਸ਼ਦ ਬਨਾਈ ਹੈ ਉਕਨ ਬਹੁਤ ਸਾਰੀਆਂ ਉਪਨਿਸ਼ਦਾਂ ਮਤ ਮਤਾਂਤਰਾਂ ਵਾਲੇ ਪਖਛਪਾਤੀਆਂ ਨੇ ਬਨਾ ਲੀਤੀਆਂ ਹਨ, ਜੀਕਨ ਸ੍ਵਰੋਪਨਿਸ਼ਦ, ਨ੍ਰਿਸਿੰਘਤਾਪਨੀ, ਰਾਮਤਾਪਨੀ, ਗੋਪਾਲਤਾਪਨੀ, ਬਹੁਤ ਸਾਰੀਆਂ ਬਨਾ ਲਈਆਂ ਹਨ ॥

(ਪ੍ਰਸ਼ਨ) ਅੱਜ ਤਕ ਕਿਸੇ ਨੇ ਅਜੇਹਾ ਨਹੀਂ ਕਹਿਆ, ਹੁਨ ਤੁਸੀਂ ਕਹਿੰਦੇ ਹੋ ਅਸੀਂ ਤੁਹਾਡੀ ਬਾਤ ਕੀਕਨ ਮੰਨੀਏਂ ?

(ਉੱਤਰ) ਤੁਹਾਡੇ ਮੰਨਨ ਵਾ ਨਾ ਮਨਨ ਨਾਲ ਸਾਡੀ ਬਾਤ ਝੂਠੀ ਨਹੀਂ ਹੋ ਸੱਕਦੀ ਹੈ ਜਿਸ ਪ੍ਰਕਾਰ ਮੈਂਨੇ ਏਸ ਨੂੰ ਅਯੁਕਤ ਠਹਿਰਾਇਆ ਹੈ ਉੱਸਤਰਾਂ ਜਦ ਤੁਸੀਂ ਅਥਰਵਵੇਦ, ਗੋਪਥ ਵਾ ਏਸਦੀਆਂ ਸ਼ਾਖਾਂ ਥੀਂ ਪੁਰਾਣੀਆਂ ਲਿਖੀਆਂ ਹੋਈਆਂ ਪੁਸਤਕਾਂ ਵਿਚ ਸਚ ਮੁਚ ਲੇਖ ਦੱਸੋ ਅਰ ਅਰਥ ਸੰਗਤੀ ਨਾਲ ਭੀ ਸ਼ੁੱਧ ਕਰੋ ਤਦ ਤਾਂ ਪ੍ਰਮਾਣ ਵਾਲੀ ਗੱਲ ਹੋ ਸੱਕਦੀ ਹੈ।

(ਪ੍ਰਸ਼ਨ) ਦੇਖੋ ਸਾਡਾ ਮਤ ਕਿਹਾ ਚੰਗਾ ਹੈ ਕਿ ਜਿਸ ਵਿਚ ਸਬ ਪ੍ਰਕਾਰ ਦਾ ਸੁਖ ਅਰ ਅੰਤ ਨੂੰ ਮੁਕਤੀ ਹੁੰਦੀ ਹੈ ॥

( ਉੱਤਰ ) ਈਕਨ ਹੀ ਆਪੋ ਅਪਨੇ ਮਤ ਵਾਲੇ ਸਬ ਕਹਿੰਦੇ ਹਨ

ਕਿ ਸਾਡਾ ਹੀ ਮਤ ਚੰਗਾ ਹੈ ਬਾਕੀ ਸਬ ਮੰਦੇ, ਬਿਨਾ ਸਾਡੇ ਮਤ ਦੇ ਦੂਜੇ ਮਤ ਵਿੱਚ ਮੁਕਤੀ ਨਹੀਂ ਹੋਸਕਦੀ, ਹੁਨ ਅਸੀਂ ਤੁਹਾਡੀ ਬਾਤ ਨੂੰ ਸੱਚਾ ਮੰਨੀਏਂ ਵਾ ਉਨ੍ਹਾਂ ਦੀ ? ਅਸੀਂ ਤਾਂ ਇਹੋ ਮੰਨਦੇ ਹਾਂ ਕਿ ਸੱਚ ਬੋਲਨਾ, ਅਹਿੰਸਾ, ਦਇਆ ਆਦੀ ਸ਼ੁਭ ਗੁਣ ਸਬ ਮਤਾਂ ਵਿਚ ਅੱਛੇ ਹਨ, ਅਰ ਬਾਕੀ ਵਾਦ, ਵਿਵਾਦ, ਈਰਸ਼ਾ ਦ੍ਵੇਸ਼, ਝੂਠ, ਬੋਲਨਾ ਆਦੀ ਕਰਮ ਸਬ ਮਤਾਂ ਵਿਚ ਬੁਰੇ ਹਨ ਜੇਕਰ ਤੁਹਾਨੂੰ ਸੱਚੇ ਮਤ ਦੇ ਗ੍ਰਹਣ ਕਰਨ ਦੀ ਇੱਛਿਆ ਹੋਵੇ ਤਾਂ ਵੇਦਮਤ ਨੂੰ ਗ੍ਰਹਣ ਕਰੋ ॥

ਏਸ ਤੋਂ ਅੱਗੇ ਅਪਨੇ ਮੰਤਵਯਾਮੰਤਵ੍ਯ ਦਾ ਪ੍ਰਕਾਸ਼ ਸੰਖਛੇਪ ਨਾਲ ਲਿਖਿਆ ਜਾਵੇਗਾ ॥

ਇਤਿਸ਼੍ਰੀਮੱਦਯਾਨੰਦ ਸਰਸ੍ਵਤੀ ਸ੍ਵਾਮਿਕ੍ਰਿਤੇ ਸਤਯਾਰਥਪ੍ਰਕਾਸ਼ੇ ਸੁਭਾਸ਼ਾ ਵਿਭੂਸ਼ਿਤੇ ਯਵਨਮਤਵਿਸ਼ਯੇ ਚਤੁਰਦਸ਼ਃ ਸਮੁੱਲਾਸਃ ਸੰਪੂਰਣਃ ॥ ੧੪ ॥



ਸ਼੍ਰੀਮੱਦਯਾਨੰਦਸਰਸ੍ਵਤੀ ਸ੍ਵਾਮੀ ਕ੍ਰਿਤ ਸਤਯਾਰਥ ਪ੍ਰਕਾਸ਼ ਸੁਭਾਸ਼ਾਵਿਭੂਸ਼ਿਤ ਦੇ ਯਵਨਮਤ ਵਿਸ਼ਯ ਦਾ ਚੌਦਵਾਂ ਸਮੁੱਲਾਸ ਸਮਾਪਤ ਹੋਇਆ ।

॥ ਓਮ ॥

# ਅਪਨੇ ਮੰਤਵਜਾਮੰਤਵਜ ਦਾ ਪ੍ਰਕਾਸ਼।

ਸਰਵਤੰਤ੍ਰ ਸਿੱਧਾਂਤ ਅਰਥਾਤ ਸਾਮ੍ਰਾਜਜ ਸਰਵਜਨਕ ਧਰਮ ਜਿਸਨੂੰ ਸਦਾ ਥੀਂ ਸਬ ਮੰਨਦੇ ਆਏ, ਮੰਨਦੇਹਨ ਅਰ ਮੰਨਨਗੇ ਭੀ, ਏਸ ਲਈ ਉਸ ਨੂੰ ਸਨਾਤਨ ਨਿੱਤਧਰਮ ਕਹਿੰਦੇ ਹਨ ਕਿ ਜਿਸਦਾ ਵਿਰੋਧੀ ਕੋਈ ਭੀ ਨਾ ਹੋ ਸਕੇ, ਜੇਕਰ ਅਵਿਦਿਆ ਵਾਲੇ ਮਨੁਸ਼ ਅਥਵਾ ਕਿਸੇ ਮਤਵਾਲੇ ਦੇ ਭਰਮਾਏ ਲੋਗ ਜਿਸ ਨੂੰ ਹੋਰ ਤਰਾਂ ਜਾਨਨ ਵਾ ਮੰਨਨ ਉਸਦਾ ਸ੍ਵੀਕਾਰ ਕੋਈ ਭੀ ਬੁਧਵਾਨ ਨਹੀਂ ਕਰਦੇ ਕਿੰਤੂ ਜਿਸਨੂੰ ਆਪਤ ਅਰਥਾਤ ਸੱਤਮਾਨੀ, ਸੱਤਵਾਦੀ, ਸੱਤਕਾਰੀ, ਪਰੋਪਕਾਰੀ, ਪਖਛਪਾਤ ਰਹਿਤ ਵਿਦਵਾਨ ਮੰਨਦੇ ਹਨ ਓਹੋ ਸਬ ਨੂੰ ਮੰਨਨ ਯੋਗ ਅਰ ਜਿਸਨੂੰ ਨਹੀਂ ਮੰਨਦੇ ਓਹ ਨਾ ਮੰਨਨ ਦੇ ਯੋਗ ਹੋਨ ਥੀਂ ਪ੍ਰਮਾਣ ਦੇ ਯੋਗ ਨਹੀਂ ਹੁੰਦਾ॥

ਹੁਨ ਜੋ ਵੇਦ ਆਦੀ ਸੱਤ ਸ਼ਾਸਤ੍ਰ ਅਰ ਬ੍ਰਹਮਾ ਥੀਂ ਲੈਕੇ ਜੈਮੁਨੀਮੁਨੀ ਪਰਯੰਤਾਂ ਦੇ ਮੰਨੇ ਹੋਏ ਈਸ਼ੂਰ ਆਦੀ ਪਦਾਰਥ ਹਨ ਜਿਨ੍ਹਾਂ ਨੂੰ ਕਿ ਮੈਂ ਭੀ ਮੰਨਦਾ ਹਾਂ ਸਬ ਸੱਜਨ ਮਹਾਸ਼ਿਯਾਂ ਦੇ ਸਾਮਨੇ ਪ੍ਰਕਾਸ਼ ਕਰਨਾ ਹਾਂ॥

ਮੈਂ ਅਪਨਾ ਮੰਤਵਜ ਉਸਨੂੰ ਜਾਨਨਾ ਹਾਂ ਕਿ ਜੋ ਤਿੰਨਕਾਲ ਵਿਚ ਸਬ ਨੂੰ ਇੱਕੋ ਜਿਹਾ ਮੰਨਨ ਦੇ ਯੋਗ ਹੈ, ਮੇਰਾ ਕੋਈ ਨਵੀਨ ਕਲਪਨਾ (ਘੜੰਤ) ਵਾ ਮਤ ਮਤਾਂਤਰ ਚਲਾਨ ਦਾ ਲੇਸ਼ਮਾਤ੍ਰ ਭੀ ਅਭਿਪ੍ਰਾਯ ਨਹੀਂ ਹੈ ਕਿੰਤੂ ਜੋ ਸੱਤ ਹੈ ਉਸਨੂੰ ਮੰਨਨਾ ਮਨਵਾਨਾ ਅਰ ਜੋ ਅਸੱਤ ਹੈ ਉਸਨੂੰ ਛੱਡਨ ਅਰ ਛੁਡਾਨ ਦੀ ਮੈਨੂੰ ਚਾਹ ਹੈ, ਜੇਕਰ ਮੈਂ ਪਖਛਪਾਤ ਕਰਦਾ ਤਾਂ ਆਰਯਾਵਰਤ ਦੇ ਪ੍ਰਚਲਿਤ ਮਤਾਂ ਵਿਚੋਂ ਕਿਸੇ ਇਕ ਮਤ ਨੂੰ ਲੈਕੇ ਹਠ ਕਰਦਾ, ਕਿੰਤੂ ਜੋ ਜੋ ਆਰਯਾਵਰਤ ਵਾ ਹੋਰ ਦੇਸ਼ਾਂ ਵਿਚ ਧਰਮ ਯੁਕਤ ਚਾਲ ਚਲਨ ਹੈ ਉਸਦਾ ਸ੍ਵੀਕਾਰ ਅਰ ਜੋ ਧਰਮ ਯੁਕਤ ਬਾਤਾਂ ਹਨ ਉਨ੍ਹਾਂ ਦਾ ਤਿਆਗ ਨਹੀਂ ਕਰਦਾ, ਨਾ ਕਰਨਾ ਚਾਹਨਾ ਹਾਂ, ਕਿਉਂਕਿ ਅਜੇਹਾ ਕਰਨਾ ਮਨੁਸ਼ਪਨੇ ਤੋਂ ਬਾਹਿਰ ਹੈ। ਮਨੁਸ਼ ਉੱਸੇ ਨੂੰ ਕਹਨਾ ਕਿ ਵਿਚਾਰਵਾਨ ਹੋਕੇ ਅਪਨੇ ਆਤਮਾ ਦੀ ਨਿਆਈਂ ਹੋਰਨਾਂ ਦੇ ਸੁਖ,ਦੁਖ ਅਰ ਹਾਨੀ,ਲਾਭ ਨੂੰ ਸਮਝੇ, ਅਨਿਆਯਕਾਰੀ ਬਲਵਾਨ ਤੋਂ ਭੀ ਨਾ ਡਰੇ ਅਰ ਧਰਮਾਤਮਾ ਨਿਰਬਲ ਤੋਂ ਭੀ ਡਰਦਾ ਰਹੇ। ਇੱਨਾ ਹੀ ਨਹੀਂ ਕਿੰਤੂ ਅਪਨੇ ਸਰਵ ਸਾਮਰਥ ਨਾਲ ਧਰਮਾਤਮਾ ਲੋਗਾਂ ਦੀ ਭਾਵੇਂ ਓਹ ਮਹਾ ਅਨਾਥ ਨਿਰਬਲ ਅਰ ਗੁਣ ਰਹਿਤ ਕਿਉਂ ਨਾ ਹੋਨ ਉਨ੍ਹਾਂ ਦੀ ਰਖਛਾ ਵਾਧਾ ਪਿਆਰ ਨਾਲ ਵਰਤਨਾ ਅਰ ਅਧਰਮੀ ਭਾਵੇਂ

ਚਕ੍ਰਵਰਤੀ, ਸਨਾਥ, ਮਹਾਬਲਵਾਨ ਅਰ ਗੁਣਵਾਨ ਭੀ ਹੋਵੇ ਤਾਂ ਭੀ ਉਸਦਾ ਨਾਸ਼, ਹਾਨੀ ਅਰ ਅਪ੍ਰਿਯਾਚਰਣ ਸਦਾ ਕੀਤਾ ਕਰੇ ਅਰਥਾਤ ਜਿੱਥੋਂ ਤਕ ਹੋ ਸੱਕੇ ਉੱਥੋਂ ਤਕ ਅਨਿਆਯਕਾਰੀਆਂ ਦੇ ਬਲ ਦੀ ਹਾਨੀ ਅਰ ਨਿਆਯ-ਕਾਰੀਆਂ ਦੇ ਬਲ ਦੀ ਉੱਨਤੀ ਸਰਵਥਾ ਕੀਤਾ ਕਰੇ। ਇਸ ਕੰਮ ਵਿਚ ਭਾਵੇਂ ਉਸਨੂੰ ਕਿੰਨਾ ਹੀ ਡਾਢਾ ਦੁੱਖ ਪ੍ਰਾਪਤ ਹੋਵੇ ਭਾਵੇਂ ਪ੍ਰਾਣ ਭੀ ਨਿਕਲ ਜਾਨ ਪਰੰਤੂ ਏਸ ਮਨੁਸ਼ਪਨ ਰੂਪੀ ਧਰਮ ਤੋਂ ਪਰੇ ਕਦੀ ਨਾ ਹੋਵੇ, ਏਸ ਵਿਚ ਸ਼੍ਰੀਮਾਨ ਮਹਾਰਾਜਾ ਭਰਤ੍ਰੀ ਹਰੀ ਜੀ ਆਦੀ ਨੇ ਸ਼ਲੋਕ ਕਹੇ ਹਨ ਉਨ੍ਹਾਂ ਦਾ ਲਿਖਨਾ ਲਾਭਕਾਰੀ ਸਮਝਕੇ ਲਿਖਨਾ ਹਾਂ:—

* ਨਿੰਦੰਤੁ ਨੀਤਿਨਿਪੁਣਾ ਯਦਿ ਵਾ ਸਤੁਵੰਤੁ,
ਲਖਛਮੀ: ਸਮਾਵਿਸ਼ਤੁ ਗੱਛਤੁ ਵਾ ਯਥੇਸ਼ਟਮ।
ਅਦ੍ਯੈਵ ਵਾ ਮਰਣਮਸਤੁ ਯੁਗਾਂਤਰੇ ਵਾ, ਨ੍ਯਾਯਾਤਪਥ:
ਪ੍ਰਵਿਚਲੰਤਿ ਪਦੰ ਨ ਧੀਰਾ: ॥੧॥ ਭਰਤ੍ਰਿਹਰਿ: ॥

ਨਾ ਜਾਤੁ ਕਾੱਮਾੱਨ ਭਯਾੱਨ ਲੋਭਾਦ ਧਰਮੰ ਤਜੇੱ ਜੀ-ਵਿਤਸ੍ਯਾਪਿ ਹੇਤੋ:। ਧਰਮੋ ਨਿਤ੍ਯ: ਸੁਖਦੁ:ਖੇ ਤ੍ਵਨਿਤ੍ਯੇ ਜੀਵੋ ਨਿਤ੍ਯੋ ਹੇਤੁਰਸ੍ਯ ਤ੍ਵਨਿਤ੍ਯ: ॥੨॥ ਮਹਾਭਾਰਤੇ ॥

ਏਕ ਏਵ ਸੁਹ੍ਰਿਦਧਰਮੋ ਨਿਧਨੇਪ੍ਯਨੁ ਯਾਤਿ ਯ:।
ਸ਼ਰੀਰੇਣ ਸਮੰ ਨਾਸ਼ੰ ਸਰਵਮਨ੍ਯੱਧਿ ਗੱਛਤਿ ॥ ੩ ॥ ਮਨੁ

ਸਤ੍ਯਮੇਵ ਜਯਤੇ ਨਾਨ੍ਰਿਤੰ ਸਤ੍ਯੇਨ ਪੰਥਾ ਵਿਤਤੋ ਦੇਵਯਾਨ:।
ਯੇ ਨਾਕ੍ਰਮੰਤ੍ਯਰਿਸ਼ਯੋ ਹ੍ਯਾਪਤਕਾਮਾ ਯਤ੍ਰ ਤਤ ਸਤ੍ਯਸ੍ਯ ਪਰਮੰ ਨਿਧਾਨਮ ॥ ੪ ॥

ਨਹਿ ਸਤ੍ਯਾਤਪਰੋ ਧਰਮੋ ਨਾਨ੍ਰਿਤਾਤਪਾਤਕੰ ਪਰਮ।
ਨਹਿ ਸਤ੍ਯਾਤਪਰੰ ਜਵਾਨੰਤਸਮਾਤ ਸਤ੍ਯੰ ਸਮਾਚਰੇਤਾਪ
ਉਪਨਿਸ਼ਧ।

*ਇਨ੍ਹਾਂ ਸੰਸਕ੍ਰਿਤ ਸ਼ਲੋਕਾਂ ਦਾ ਅਰਥ ਇਹ ਹੈ ॥

" ਸਬ ਮਨੁਸ਼ਾਂ ਨੂੰ ਇਹ ਨਿਸ਼ਚੇ ਜਾਨਨਾ ਚਾਹੀਏ ਕਿ ਭਾਵੇਂ ਸੰਸਾਰੀ ਅਪਨੇ ਮਤਲਬ ਦੀ ਨੀਤੀ ਵਿਚ ਵਰਤਨ ਵਾਲੇ ਚਤੁਰ ਪੁਰਸ਼ ਨਿੰਦਿਆ ਕਰਨ, ਭਾਵੇਂ ਉਸਤਤੀ ਕਰਨ, ਲਖਛਮੀ ਪ੍ਰਾਪਤ ਹੋਵੇ ਭਾਵੇਂ ਨਸ਼ਟ ਹੋ ਜਾਵੇ, ਅੱਜਹੀ ਮਰਨਾ ਹੋਵੇ, ਭਾਵੇਂ ਵਰਿਆਂ ਪਿਛੋਂ ਮੌਤ ਆਵੇ ਤਾਂਭੀ ਜੋ ਮਨੁਸ਼ ਧਰਮ ਯੁਕਤ ਮਾਰਗ ਥੀਂ ਇਕ ਕਦਮ ਭੀ ਵਿਰੁੱਧ ਨਹੀਂ ਚੱਲਦੇ ਉਹੋ ਹੀ ਧੀਰ ਪੁਰਸ਼ ਧੰਨਹਨ" (ਭਰਤਰੀ ਹਰੀ) ॥ ੫੧ ॥

"ਮਨੁਸ਼ਾਂ ਨੂੰ ਯੋਗ ਹੈ ਕਿ ਕਾਮਥੀਂ ਅਰਥਾਤ ਝੂਠ ਨਾਲ ਕਾਮਨਾ ਸਿੱਧ ਹੋਨ ਦੇ ਕਾਰਣ ਵਾ ਨਿੰਦਿਆ ਉਸਤਤੀ ਆਦੀ ਦੇ ਭੈ ਥੀਂ ਭੀ ਧਰਮ ਦਾ ਤਿਆਗ ਕਦੀ ਨਾ ਕਰਨ, ਅਰ ਨਾਂ ਲੋਭ ਥੀਂ ਭਾਵੇਂ ਝੂਠੇ ਅਧਰਮ ਥੀਂ ਚਕ੍ਰ-ਵਰਤੀ ਰਾਜ ਭੀ ਮਿਲਦਾ ਹੋਵੇ ਤਥਾਪੀ ਧਰਮ ਨੂੰ ਛੱਡ ਕੇ ਚਕ੍ਰਵਰਤੀ ਰਾਜ ਨੂੰ ਭੀ ਗ੍ਰਹਣ ਨਾ ਕਰਨ, ਭਾਵੇਂ ਭੋਜਨ ਕਪੜਾ ਜਲਪਾਨ ਆਦੀ ਦੀ ਜੀਵਿਕਾ ਭੀ ਅਧਰਮ ਨਾਲ ਹੋ ਸਕੇ, ਭਾਵੇਂ ਪ੍ਰਾਣ ਜਾਂਦੇ ਹੋਨ ਪਰੰਤੂ ਜੀਵਿਕਾ ਦੇ ਲਈ ਭੀ ਧਰਮ ਨੂੰ ਕਦੀ ਨਾ ਛੱਡਨ, ਕਿਉਂਕਿ ਜੀਵ ਅਰ ਧਰਮ ਨਿੱਤ ਹਨ, ਤਥਾ ਸੁਖ ਦੁੱਖ ਦੋਨੋਂ ਅਨਿੱਤ ਹਨ, ਅਨਿੱਤ ਦੇ ਲਈ ਨਿੱਤ ਦਾ ਛੱਡਨਾ ਅਤਯੰਤ ਦੁਸ਼ਟ ਕਰਮ ਹੈ, ਏਸ ਧਰਮ ਦਾ ਹੇਤੂ ਕਿ ਜਿਸ ਸ਼ਰੀਰ ਆਦੀ ਨਾਲ ਧਰਮ ਹੁੰਦਾ ਹੈ ਓਹ ਭੀ ਅਨਿੱਤ ਹੈ, ਧੰਨ ਓਹ ਮਨੁਸ਼ ਹਨ ਜੋ ਅਨਿੱਤ ਸ਼ਰੀਰ ਅਰ ਸੁਖ ਦੁੱਖ ਆਦੀ ਦੇ ਵਿਹਾਰ ਵਿਚ ਪੈਕੇ ਨਿੱਤ ਧਰਮ ਦਾ ਤਿਆਗ ਕਦੀ ਨਹੀਂ ਕਰਦੇ" (ਮਹਾਭਾਰਤ) ॥੨॥ ਇਕ ਇਕੱਲਾ ਪਿਆਰਾ ਧਰਮ ਹੀ ਹੈ ਜੋ ਮਰਨ ਤੇ ਭੀ ਸੰਗ ਜਾਂਦਾ ਹੈ, ਸ਼ਰੀਰ ਦੇ ਨਾਸ਼ ਹੋਨ ਉੱਤੇ ਹੋਰ ਸਬ ਚੀਜ਼ਾਂ ਸੰਗੀਆਂ ਦਾ ਨਾਸ਼ ਹੋ ਜਾਂਦਾ ਹੈ। (ਮਨੂ) ॥ ੩ ॥ਸੱਤ ਦੀਹੀ ਜਿੱਤ ਹੁੰਦੀ ਹੈ ਝੂਠਦੀ ਨਹੀਂ ਵਿਦਵਾਨਾਂ ਦਾ ਮਾਰਗ ਸੱਤ ਕਰਕੇ ਹੀ ਵਿਸਤ੍ਰਿਤ ਹੁੰਦਾ ਹੈ, ਜਿਸ ਕਰਕੇ ਪ੍ਰਾਪਤ ਹੋਨ ਦੀ ਇੱਛਿਆ ਵਾਲੇ ਰਿਸ਼ੀ ਲੋਗ ਪ੍ਰਾਪਤ ਹੁੰਦੇ ਹਨ, ਜਿੱਥੇ ਓਹ ਪ੍ਰਾਪਤ ਹੁੰਦੇ ਹਨ ਉੱਥੇ ਹੀ ਸੱਤ ਦਾ ਪਰਮ ਆਸ਼੍ਰਾ ਹੈ ॥੪॥ ਸੱਤ ਤੋਂ ਪਰੇ ਕੋਈ ਧਰਮ ਨਹੀਂ ਨਾ ਝੂਠ ਤੋਂ ਪਰੇ ਕੋਈ ਵੱਡਾ ਪਾਪ ਹੈ, ਨਾ ਸੱਤ ਤੋਂ ਪਰੇ ਕੋਈ ਗਿਆਨ ਹੈ, ਏਸਲਈ ਸੱਤ ਦਾ ਹੀ ਆਚਰਣ ਕਰਨਾਚਾਹੀਏ ॥੫॥(ਅਨੁਵਾਦਾ ਕਰਤਾ)

ਇਨ੍ਹਾਂ ਹੀ ਮਹਾਸ਼ਿਆਂ ਦੇ ਸ਼ਲੋਕਾਂ ਦੇ ਅਭਿਪ੍ਰਾਯ ਦੇ ਅਨੁਕੂਲ ਸਬ ਨੂੰ ਨਿਸ਼ਚਾ ਰਖਨਾ ਯੋਗ ਹੈ ॥

ਪੁਨ ਮੈਂ ਜਿਨ੍ਹਾਂ ਜਿਨ੍ਹਾਂ ਪਦਾਰਥਾਂ ਨੂੰ ਜਿਹਾ ਜਿਹਾ ਮੰਨਨਾ ਹਾਂ ਉਨ੍ਹਾਂ ਉਨ੍ਹਾਂ ਦਾ ਵਰਣਨ ਸੰਖਛੇਪ ਨਾਲ ਏੱਥੇ ਕਰਨਾ ਹਾਂ ਜਿਨ੍ਹਾਂ ਦਾ ਵਿਸ਼ੇਸ਼ ਵਿਆਖਿਆਨ ਏਸ ਗ੍ਰੰਥ ਵਿਚ ਅਪਨੇ ਅਪਨੇ ਪ੍ਰਕਰਣ ਵਿਚ ਕਰ ਦਿੱਤਾ ਹੈ, ਇਨ੍ਹਾਂ ਵਿਚੋਂ :—

੧–ਪ੍ਰਥਮ "ਈਸ਼੍ਵਰ" ਕਿ ਜਿਸਦੇ ਬ੍ਰਹਮ, ਪਰਮਾਤਮਾ ਆਦੀ ਨਾਮ ਹਨ, ਜੋ ਸੱਚਿਦਾਨੰਦ ਆਦੀ ਲਖਛਣਾਂ ਵਾਲਾ ਹੈ, ਜਿਸਦੇ ਗੁਣ, ਕਰਮ, ਸੁਭਾਵ ਪਵਿਤ੍ਰ ਹਨ, ਜੋ ਸਰਵੱਗ, ਨਿਰਾਕਾਰ, ਸਰਵਵਿਆਪਕ, ਅਜਨਮਾ, ਅਨੰਤ, ਸਰਵਸ਼ਕਤੀਮਾਨ, ਦਇਆਲੂ, ਨਿਆਯਕਾਰੀ, ਸਬ ਸ੍ਰਿਸ਼ਟੀ ਦਾ ਕਰਤਾ, ਧਰਤਾ, ਹਰਤਾ, ਸਬ ਜੀਵਾਂ ਦੇ ਕਰਮ ਅਨੁਸਾਰ ਸੱਚੇ ਨਿਆਯ ਦ੍ਵਾਰਾ ਫਲ ਦਾ ਦੇਨ ਵਾਲਾ ਆਦੀ ਲਖਛਨ ਯੁਤਕ ਹੈ ਉਸ ਨੂੰ ਪਰਮੇਸ਼੍ਵਰ ਮੰਨਦਾ ਹਾਂ ॥

੨–ਚੌਹਾਂ "ਵੇਦਾਂ" (ਵਿਦਿਆਧਰਮਯੁਕਤਈਸ਼੍ਵਰਪ੍ਰਣੀਤ ਸੰਘਿਤਾ ਮੰਤ੍ਰ ਭਾਗ) ਨੂੰ ਨਿਰਭ੍ਰਾਂਤ ਸ੍ਵਤਃਪ੍ਰਮਾਣ ਮੰਨਨਾ ਹਾਂ ਓਹ ਆਪ ਪ੍ਰਮਾਣ ਰੂਪ ਹਨ ਕਿ ਜਿਨ੍ਹਾਂ ਦੇ ਪ੍ਰਮਾਣ ਹੋਨ ਵਿਚ ਕਿਸੇ ਹੋਰ ਗ੍ਰੰਥ ਦੀ ਲੋੜ ਨਹੀਂ, ਜੀਕਨ ਸੂਰਯ ਵਾ ਦੀਪਕ ਅਪਨੇ ਸ੍ਵਰੂਪ ਦੇ ਆਪ ਪ੍ਰਕਾਸ਼ ਕਰਨ ਵਾਲੇ ਅਰ ਪ੍ਰਿਥਿਵੀ ਆਦੀ ਦੇ ਭੀ ਪ੍ਰਕਾਸ਼ ਕਰਨ ਵਾਲੇ ਹੁੰਦੇ ਹਨ ਉਕਨ ਚਾਰੇ ਵੇਦ ਹਨ, ਅਰ ਚੌਹਾਂ ਵੇਦਾਂ ਦੇ ਬ੍ਰਾਹਮਣ, ਛੀ ਅੰਗ, ਛੀ ਉਪਾਂਗ, ਚਾਰ ਉਪਵੇਦ ੧੧੨੭ (ਯਾਰਾਂ ਸੌ ਸਤਾਈ) ਵੇਦਾਂ ਦੀਆਂ ਸ਼ਾਖਾਂ ਜੋ ਕਿ ਵੇਦਾਂ ਦੇ ਵਿਆਖਿਆਨ ਰੂਪ ਬ੍ਰਹਮਾ ਆਦੀ ਮਹਾਰਿਸ਼ੀਆਂ ਦੇ ਬਨਾਏ ਗ੍ਰੰਥ ਹਨ ਉਨ੍ਹਾਂ ਨੂੰ ਪਰਤਃਪ੍ਰਮਾਣ ਅਰਥਾਤ ਵੇਦਾਂ ਦੇ ਅਨੁਕੂਲ ਹੋਨ ਥੀਂ ਪ੍ਰਮਾਣ ਅਰ ਜੋ ਇਨ੍ਹਾਂ ਵਿਚ ਵੇਦਵਿਰੁੱਧ ਵਚਨ ਹਨ ਉਨਾਂ ਦਾ ਪ੍ਰਮਾਣ ਨਹੀਂ ਕਰਦਾ ਹਾਂ ॥

੩–ਜੋ ਪਖਛਪਾਤ ਰਹਿਤ, ਨਿਆਯਆਚਰਣ, ਸੱਤਭਾਸ਼ਣ ਆਦੀ ਯੁਕਤ ਈਸ਼੍ਵਰ ਆਗਿਆ ਵੇਦਾਂ ਤੋਂ ਅਵਿਰੁੱਧ ਹੈ ਉਸਨੂੰ "ਧਰਮ" ਅਰ ਜੋ ਪਖਛਪਾਤ ਸਹਿਤ ਅਨਿਆਯਆਚਰਣ ਮਿਥਿਆਭਾਸ਼ਣ ਆਦੀ ਈਸ਼੍ਵਰ ਆਗਿਆ ਭੰਗ ਵੇਦਵਿਰੁੱਧ ਹੈ ਉਸਨੂੰ "ਅਧਰਮ" ਮੰਨਨਾ ਹਾਂ ॥

੪–ਜੋ ਇੱਛਿਆ, ਦ੍ਵੇਸ਼, ਸੁਖ, ਦੁਖ ਅਰ ਗਿਆਨ ਆਦੀ ਗੁਣ ਯੁਕਤ, ਅਲੱਪਗ ਨਿੱਤ ਹੈ ਉੱਸੇ ਨੂੰ ਜੀਵ ਮੰਨਨਾ ਹਾਂ ॥

੫–ਜੀਵ ਅਰ ਈਸ਼੍ਵਰ ਸ੍ਵਰੂਪ ਅਰ ਵੈਧਰਮਯ ਥੀਂ ਭਿੰਨ ਅਰ ਵਿਆਪਯ, ਵਿਆਪਕ, ਅਰ ਸਾਧਰਮਯ ਥੀਂ ਅਭਿੰਨ ਹਨ ਅਰਥਾਤ ਜੀਕਨ ਆਕਾਸ਼ ਤੋਂ ਮੂਰਤੀਮਾਨ ਦ੍ਰਵ੍ਯ ਕਦੀ ਭਿੰਨ ਨਾ ਸੀ, ਨਾ ਹੈ, ਨਾ ਹੋਵੇਗਾ ਅਰ ਨਾ ਕਦੀ ਇੱਕਸੀ, ਨਾ ਹੈ, ਨਾ ਹੋਵੇਗਾ, ਇੱਸੇ ਤਰਾਂ ਪਰਮੇਸ਼੍ਵਰ ਅਰ ਜੀਵ ਨੂੰ ਵਿਆਪਯ, ਵਿਆਪਕ, ਉਪਾਸਯ ਉਪਾਸਕ ਅਰ ਪਿਤਾ ਪੁਤ੍ਰ ਆਦੀ ਸੰਬੰਧ ਯੁਕਤ ਮੰਨਦਾ ਹਾਂ ॥

੬–"ਅਨਾਦੀ ਪਦਾਰਥ" ਤਿੰਨ ਹਨ ਇਕ ਈਸ਼੍ਵਰ, ਦੂਜਾ ਜੀਵ, ਤੀਜੀ ਪ੍ਰਕ੍ਰਿਤੀ ਅਰਥਾਤ ਜਗਤ ਦਾ ਕਾਰਣ ਇਨ੍ਹਾਂ ਨੂੰ ਨਿੱਤ ਭੀ ਕਹਿੰਦੇ ਹਨ । ਜੋ ਨਿੱਤ ਪਦਾਰਥ ਹਨ ਉਨ੍ਹਾਂ ਦੇ ਗੁਣ, ਕਰਮ, ਸੁਭਾਵ ਭੀ ਨਿੱਤ ਹਨ ॥

੭–"ਪ੍ਰਵਾਹ ਤੋਂ ਅਨਾਦੀ" ਜੋ ਸੰਜੋਗ ਥੀਂ ਦ੍ਰਵਜਗੁਣ ਕਰਮ ਉਤਪੰਨ ਹੁੰਦੇ ਹਨ ਓਹ ਵਿਯੋਗ ਦੇ ਪਿੱਛੇ ਨਹੀਂ ਰਹਿੰਦੇ, ਪਰੰਤੂ ਜਿਸ ਥੀਂ ਪਹਲੋਂ ਸੰਯੋਗ ਹੁੰਦਾ ਹੈ ਓਹ ਸਾਮਰਥ ਉਨ੍ਹਾਂ ਵਿੱਚ ਅਨਾਦੀ ਹੈ, ਅਰ ਉਸ ਥੀਂ ਫਿਰਭੀ ਸੰਯੋਗ ਹੋਵੇਗਾ ਤਥਾ ਵਿਯੋਗ ਭੀ, ਇਨ੍ਹਾਂ ਤਿੰਨਾਂ ਨੂੰ ਪ੍ਰਵਾਹ ਤੋਂ ਅਨਾਦੀ ਮੰਨਦਾ ਹਾਂ ॥

੮–"ਸ੍ਰਿਸ਼ਟੀ" ਉਸਨੂੰ ਕਹਿੰਦੇ ਹਨ ਜੋ ਵੱਖੋ ਵੱਖਰੇ ਦ੍ਰਵਜਾਂ ਦਾ ਗਿਆਨ ਯੁਕਤੀ ਪੂਰਵਕ ਮੇਲ ਹੋਕੇ ਨਾਨਾ ਰੂਪ ਬਨਨਾ ॥

੯–"ਸ੍ਰਿਸ਼ਟੀ ਦਾ ਪ੍ਰਯੋਜਨ" ਇਹੀ ਹੈ ਕਿ ਜਿਸ ਵਿੱਚ ਈਸ਼੍ਵਰ ਦੇ ਸ੍ਰਿਸ਼ਟੀ ਨਿਮਿੱਤ ਗੁਣ, ਕਰਮ, ਸੁਭਾਵ ਦਾ ਸਫਲ ਹੋਨਾ, ਜੀਕਨ ਕਿਸੇ ਨੇ ਕਿਸੀ ਨੂੰ ਪੁੱਛਿਆ ਕਿ ਅੱਖਾਂ ਕਿਸ ਵਾਸਤੇ ਹਨ ਉਸਨੇ ਕਹਿਆ ਵੇਖਨ ਦੇ ਲਈ, ਊਕਨ ਹੀ ਸ੍ਰਿਸ਼ਟੀ ਕਰਨ ਦੇ ਈਸ਼੍ਵਰ ਦੇ ਸਾਮਰਥ ਦੀ ਸਫਲਤਾ ਸ੍ਰਿਸ਼ਟੀ ਕਰਨ ਵਿੱਚ ਹੈ ਅਰ ਜੀਵਾਂ ਦੇ ਕਰਮਾਂ ਦਾ ਯਥਾਵਤ ਭੋਗ ਕਰਨਾ ਆਦੀ ਭੀ ॥

੧੦–"ਸ੍ਰਿਸ਼ਟੀ ਸਕਰਤ੍ਰਿਕ" ਹੈ, ਏਸਦਾ ਕਰਤਾ ਉੱਪਰ ਕਹਿਆ ਹੋਇਆ ਈਸ਼੍ਵਰ ਹੈ, ਕਿਉਂਕਿ ਸ੍ਰਿਸ਼ਟੀ ਦੀ ਰਚਨਾ ਵੇਖਨੇ ਅਰ ਜੜ ਪਦਾਰਥ ਵਿਚ ਅਪਨੇ ਆਪਯਥਾਯੋਗ ਬੀਜ ਆਦੀ ਸ੍ਵਰੂਪ ਬਨਨ ਦਾ ਸਾਮਰਥ ਨਾ ਹੋਨ ਥੀਂ ਸ੍ਰਿਸ਼ਟੀ ਦਾ "ਕਰਤਾ" ਜ਼ਰੂਰ ਹੈ ॥

੧੧–"ਬੰਧ" ਨਿਮਿੱਤ ਕਰਕੇ ਅਰਥਾਤ ਅਵਿਦਿਆ ਦੇ ਨਿਮਿੱਤ ਕਰਕੇ ਹੈ, ਜੋ ਜੋ ਪਾਪ ਕਰਮ, ਈਸ਼੍ਵਰ ਭਿੰਨ ਉਪਾਸਨਾ, ਅਗਿਆਨ ਆਦੀ ਸਬ ਦੁੱਖ ਫਲ ਕਰਨ ਵਾਲੇ ਹਨ, ਇਸ ਲਈ ਇਹ "ਬੰਧ" ਹੈ ਕਿ ਜਿਸਦੀ ਇੱਛਿਆ ਨਹੀਂ ਅਰ ਭੋਗਨਾ ਪੈਂਦਾ ਹੈ ॥

੧੨–"ਮੁਕਤੀ" ਅਰਥਾਤ ਸਬ ਦੁੱਖਾਂ ਥੀਂ ਛੁਟਕੇ ਬੰਧ ਰਹਿਤ ਸਰਵ-ਵਿਆਪਕ ਈਸ਼੍ਵਰ ਅਰ ਉਸਦੀ ਸ੍ਰਿਸ਼ਟੀ ਵਿਚ ਅਪਨੀ ਇੱਛਿਆ ਨਾਲ ਵਿਚ-ਰਨਾ, ਨਿਯਤ ਸਮਯ ਤਕ ਮੁਕਤੀਦੇ ਆਨੰਦਨੂੰ ਭੋਗਕੇ ਫੇਰ ਸੰਸਾਰਵਿਚਆਉਨਾ॥

੧੩–"ਮੁਕਤੀ ਦੇ ਸਾਧਨ" ਈਸ਼੍ਵਰ ਉਪਾਸਨਾ ਅਰਥਾਤ ਯੋਗਾਭ੍ਯਾਸ, ਧਰਮਾਨੁਸ਼ਠਾਨ, ਬ੍ਰਹਮਚਰਯ ਥੀਂ ਵਿਦਿਆ ਪ੍ਰਾਪਤੀ, ਆਪਤ ਵਿਦਵਾਨਾਂ ਦਾ ਸੰਗ, ਸੱਤਵਿਦਿਆ, ਸੁਵਿਚਾਰ ਅਰ ਪੁਰੁਸ਼ਾਰਥ ਆਦੀ ਹਨ ॥

੧੪–"ਅਰਥ" ਓਹ ਹੈ ਕਿ ਜੋ ਧਰਮ ਹੀ ਨਾਲ ਪ੍ਰਾਪਤ ਕੀਤਾ ਜਾਵੇ ਅਰ ਜੋ ਅਧਰਮ ਨਾਲ ਸਿੱਧ ਹੁੰਦਾ ਹੈ ਉਸਨੂੰ ਅਨਰਥ ਕਹਿੰਦੇ ਹਨ ॥

੧੫–"ਕਾਮ" ਓਹ ਹੈ ਕਿ ਜੋ ਧਰਮ ਅਰ ਅਰਥ ਨਾਲ ਪ੍ਰਾਪਤ ਕੀਤਾ ਜਾਵੇ ॥

੧੬–"ਵਰਣਾਸ਼੍ਰਮ" ਗੁਣ ਕਰਮਾਂ ਦੀ ਯੋਗਤਾ ਨਾਲ ਮੰਨਦਾ ਹਾਂ ॥

੧੭–"ਰਾਜਾ" ਉੱਸੇ ਨੂੰ ਕਹਿੰਦੇ ਹਨ ਜੋ ਸ਼ੁਭਗੁਣ, ਕਰਮ, ਸੁਭਾਵ ਥੀਂ ਪ੍ਰਕਾਸ਼ਮਾਨ, ਪਖਛਪਾਤ ਰਹਿਤ, ਨਿਆਇ ਧਰਮਦਾ ਸੇਵੀ, ਪ੍ਰਜਾ ਨਾਲ

ਪਿਤਾ ਵਾਙਣ ਵਰਤੇ, ਉਨ੍ਹਾਂ ਨੂੰ ਪੁਤ੍ਰਦੀ ਨਿਆਈਂ ਮੰਨਕੇ ਉਨ੍ਹਾਂਦੀ ਉੱਨਤੀ ਅਰ ਸੁਖ ਵਧਾਨ ਵਿਚ ਸਦਾ ਯਤਨ ਕੀਤਾ ਕਰੇ ॥

੧੮–"ਪ੍ਰਜਾ" ਉਸਨੂੰ ਕਹਿੰਦੇ ਹਨ ਕਿ ਜੋ ਪਵਿਤ੍ਰ ਗੁਣ ਕਰਮ ਸੁਭਾਵ ਨੂੰ ਧਾਰਣ ਕਰਕੇ ਪਖਛਪਾਤ ਰਹਿਤ ਨਿਆਯ ਧਰਮ ਦੇ ਸੇਵਨ ਨਾਲ ਰਾਜਾ ਅਰ ਪ੍ਰਜਾ ਦੀ ਉੱਨਤੀ ਚਾਹੁੰਦੀ ਹੋਈ ਰਾਜ ਵਿਦ੍ਰੋਹ ਤੋਂ ਰਹਿਤ ਰਾਜਾ ਦੇ ਨਾਲ ਪੁਤ੍ਰ ਦੀ ਨਿਆਈਂ ਵਰਤੇ ॥

੧੯—ਜੋ ਸਦਾ ਵਿਚਾਰ ਕਰਕੇ ਅਸੱਤ ਨੂੰ ਛੱਡਕੇ ਸੱਤ ਦਾ ਗ੍ਰਹਣ ਕਰੇ ਅਨਿਆਯਕਾਰੀਆਂ ਨੂੰ ਹਟਾਵੇ, ਅਰ ਨਿਆਇਕਾਰੀਆਂ ਨੂੰ ਵਧਾਵੇ, ਅਪਨੇ ਆਤਮਾ ਦੀ ਨਿਆਈਂ ਸਬ ਦਾ ਸੁਖ ਚਾਹੇ ਸੋ "ਨਿਆਇਕਾਰੀ" ਹੈ ਉਸ ਨੂੰ ਭੀ ਠੀਕ ਮੰਨਨਾ ਹਾਂ ॥

੨੦–"ਦੇਵ" ਵਿਦਵਾਨਾਂ ਨੂੰ ਅਰ ਅਵਿਦਵਾਨਾਂ ਨੂੰ "ਅਸੁਰ" ਪਾਪੀਆਂ ਨੂੰ "ਰਾਖਛਸ" ਅਨਾਚਾਰੀਆਂ ਨੂੰ "ਪਿਸ਼ਾਚ" ਮੰਨਨਾ ਹਾਂ ॥

੨੧–ਉਨ੍ਹਾਂ ਵਿਦਵਾਨਾਂ, ਮਾਂ, ਪਿਉ, ਆਚਾਰਯ, ਅਤਿਥੀ, ਨਿਆਇਕਾਰੀ, ਰਾਜਾ ਅਰ ਧਰਮਾਤਮਾਜਨ, ਪਤਿਬ੍ਰਤਾਇਸਤ੍ਰੀ ਅਰ ਇਸਤ੍ਰੀਬ੍ਰਤਪਤੀ ਦਾ ਸਤਕਾਰ ਕਰਨਾ "ਦੇਵਪੂਜਾ" ਕਹਾਉਂਦੀ ਹੈ ਏਸ ਤੋਂ ਵਿਪਰੀਤ ਅਦੇਵ ਪੂਜਾ, ਇਨ੍ਹਾਂ ਦੀਆਂ ਮੂਰਤਾਂ ਨੂੰ ਪੂਜਯ ਅਰ ਹੋਰ ਪੱਥਰ ਆਦੀ ਜੜ੍ਹ ਮੂਰਤੀਆਂ ਨੂੰ ਸਰਵੰਥਾ ਅਪੂਜਯ ਸਮਝਨਾ ਹਾਂ ॥

੨੨–"ਸ਼ਿਖਛਾ" ਜਿਸ ਥੀਂ ਵਿਦਿਆ ਸਭ੍ਯਤਾ, ਧਰਮਾਤਮਤਾ, ਜਿਤੇਂਦ੍ਰਿਯਤਾ ਆਦੀ ਵਧੇ, ਅਰ ਅਵਿਦਿਆ ਆਦੀ ਦੋਸ਼ ਹਟਨ ਉਸਨੂੰ ਸ਼ਿਖਛਾ ਕਹਿੰਦੇ ਹਨ ॥

੨੩–"ਪੁਰਾਣ" ਜੋ ਬ੍ਰਹਮਾ ਆਦੀ ਨੇ ਬਨਾਏ, ਐਤਰੇਯ ਆਦੀ ਬ੍ਰਾਹਮਣ ਪੁਸਤਕ ਹਨ ਉਨ੍ਹਾਂ ਨੂੰ ਪੁਰਾਣ, ਇਤਿਹਾਸ, ਕਲਪ, ਗਾਥਾ ਅਰ ਨਾਰਾਸ਼ੰਸੀ ਨਾਮ ਕਰਕੇ ਮੰਨਨਾ ਹਾਂ, ਹੋਰ ਭਾਗਵਤ ਆਦੀ ਨੂੰ ਨਹੀਂ ॥

੨੪–"ਤੀਰਥ" ਜਿਸ ਕਰਕੇ ਦੁੱਖਸਾਗਰ ਦੇ ਪਾਰ ਉਤਰਨ ਕਿ ਜੋ ਸੱਤਭਾਸ਼ਣ, ਵਿਦਿਆ, ਸਤਸੰਗ, ਯਮ ਆਦੀ ਯੋਗਾਭਿਆਸ, ਪੁਰੁਸ਼ਾਰਥ, ਵਿਦਿਆਦਾਨ ਆਦੀ ਸ਼ੁਭ ਕਰਮ ਹਨ ਉੱਸੇ ਨੂੰ ਤੀਰਥ ਸਮਝਨਾਹਾਂ ਹੋਰ ਜਲ ਸਥਲ ਆਦੀ ਨੂੰ ਨਹੀਂ ॥

੨੫–"ਪੁਰੁਸ਼ਾਰਥ ਪ੍ਰਾਰਬਧ ਤੋਂ ਵੱਡਾ" ਏਸ ਲਈ ਹੈ ਕਿ ਜਿਸ ਥੀਂ ਸੰਚਿਤ ਪ੍ਰਾਰਬਧ ਬਨਦੇ, ਜਿਸਦੇ ਸੌਰਨ ਨਾਲ ਸਬ ਸੌਰਦੇ, ਅਰ ਜਿਸਦੇ ਵਿਗੜਨ ਨਾਲ ਸਬ ਵਿਗੜਦੇ ਹਨ ਏਸ ਲਈ ਪ੍ਰਾਰਬਧ ਦੀ ਅਪੇਖਛਾ ਪੁਰੁਸ਼ਾਰਥ ਵੱਡਾ ਹੈ ॥

੨੬–"ਮਨੁਸ਼"ਨੂੰ ਸਬ ਨਾਲ ਯਥਾਯੋਗ ਅਪਨੇ ਆਤਮਾ ਦੀ ਨਿਆਈਂ ਸੁਖ, ਦੁੱਖ, ਹਾਨੀ, ਲਾਭ ਵਿਚ ਵਰਤਨਾ ਸ੍ਰੇਸ਼ਠ ਦੂਜੀ ਤਰਾਂ ਵਰਤਨਾ ਬੁਰਾ ਸਮਝਨਾ ਹਾਂ॥

੨੭–"ਸੈਸਕਾਰ"ਉਸਨੂੰ ਕਹਿੰਦੇ ਹਨ ਕਿ ਜਿਸ ਕਰਕੇ ਸ਼ਰੀਰ, ਮਨ, ਅਰ ਆਤਮਾ, ਉੱਤਮ ਹੋਵੇ ਓਹ ਨਿਸ਼ੇਕ ਆਦੀ ਸ਼ਮਸ਼ਾਨਾਤ ਸੋਲਾਂ ਪ੍ਰਕਾਰ ਦਾ ਹੈ ਏਸ ਨੂੰ ਕਰਤੱਵ ਸਮਝਨਾ ਹਾਂ, ਅਰ ਸਾੜਨ ਤੋਂ ਪਿਛੋਂ ਮੋਏ ਹੋਏ ਦੇ ਵਾਸਤੇ ਕੁਝ ਭੀ ਨਾ ਕਰਨਾ ਚਾਹੀਏ॥

੨੮–"ਯੱਗ" ਉਸਨੂੰ ਕਹਿੰਦੇਹਨ ਕਿ ਜਿਸਵਿਚ ਵਿਦਵਾਨਾਂ ਦਾ ਸਤ-ਕਾਰ ਯਥਾਯੋਗ, ਸ਼ਿਲਪ ਅਰਥਾਤ ਰਸਾਇਨ ਜੋ ਕਿ ਪਦਾਰਥਵਿਦਿਆ ਉਸ ਥੀਂ ਲਾਭ ਅਰ ਵਿਦਿਆ ਆਦੀ ਸ਼ੁਭ ਗੁਣਾਂ ਦਾ ਦਾਨ ਅਗਨੀਹੋਤ੍ਰ ਆਦੀ ਜਿਨ੍ਹਾਂ ਕਰਕੇ ਹਵਾ ਮੀਂਹ, ਪਾਣੀ ਔਸ਼ਧੀ ਦੀ ਪਵਿਤ੍ਰਤਾ ਕਰਕੇ ਸਬ ਜੀਵਾਂ ਨੂੰ ਸੁਖ ਪੁਚਾਨਾ ਹੈ ਉਸਨੂੰ ਉੱਤਮ ਸਮਝਨਾ ਹਾਂ॥

੨੯–ਜੀਕਨ "ਆਰਯ" ਸ੍ਰੇਸ਼ਠ ਅਰ "ਦਸਯੂ" ਦੁਸ਼ਟ ਮਨੁਸ਼ਾਂ ਨੂੰ ਕਹਿੰਦੇ ਹਨ ਊਕਨ ਹੀ ਮੈਂ ਭੀ ਮੰਨਨਾ ਹਾਂ॥

੩੦–"ਆਰਯਾਵਰਤ" ਦੇਸ਼ ਏਸ ਭੂਮੀ ਦਾ ਨਾਮ ਏਸ ਲਈ ਹੈ ਕਿ ਏਸ ਵਿਚ ਆਦੀ ਸ੍ਰਿਸ਼ਟੀ ਥੀਂ ਆਰਯ ਲੋਗ ਨਿਵਾਸ ਕਰਦੇ ਹਨ, ਪਰੰਤੂ ਏਸ ਦੀ ਅਵਧੀ ਉੱਤਰਵਿਚ ਹਿਮਾਲਾ, ਦੱਖਛਿਣ ਵਿਚ ਬਿੰਧਿਆਚਲ, ਪੱਛਮ ਵਿਚ ਅਟਕ ਅਰ ਪੂਰਵ ਵਿਚ ਬ੍ਰਹਮਪੁਤ੍ਰਾ ਨਦੀ ਹੈ, ਇਨਾਂ ਚੌਹਾਂ ਦੇ ਵਿਚਕਾਰ ਜਿੰਨਾ ਦੇਸ਼ ਹੈ ਉਸ ਨੂੰ "ਆਰਯਾਵਰਤ" ਕਹਿੰਦੇ, ਅਰ ਜੋ ਇਨ੍ਹਾਂ ਵਿਚ ਸਦਾ ਰਹਿੰਦੇ ਹਨ ਉਨ੍ਹਾਂ ਨੂੰ ਭੀ ਆਰਯ ਕਹਿੰਦੇ ਹਨ॥

੩੧–ਜੋ ਸਾਂਗੋਪਾਂਗ ਵੇਦ ਵਿਦਿਆ ਦਾ ਅਧਿਆਪਕ ਸਤਿਆਚਾਰ ਦਾ ਗ੍ਰਹਣ ਅਰ ਮਿਥਯਾਚਾਰ ਦਾ ਤਿਆਗ ਕਰਾਵੇ ਓਹ ਆਚਾਰਯ ਕਹਾਂਦਾ ਹੈ॥

੩੨–"ਸ਼ਿਸ਼"ਉਸਨੂੰ ਕਹਿੰਦੇ ਹਨ ਕਿ ਜੋ ਸੱਤ ਸ਼ਿਖਛਾ ਅਰ ਵਿਦਿਆ ਨੂੰ ਗ੍ਰਹਣ ਕਰਨ ਯੋਗ ਧਰਮਾਤਮਾ ਵਿਦਿਆ ਗ੍ਰਹਣ ਦੀ ਇੱਛਿਆ ਅਰ ਆਚਾਰਯ ਨੂੰ ਪਿਆਰ ਕਰਨ ਵਾਲਾ ਹੈ॥

੩੩–"ਗੁਰੂ"ਮਾਤਾ ਪਿਤਾ ਅਰ ਜੋ ਸੱਤਦਾ ਗ੍ਰਹਣ ਕਰਾਵੇ ਅਰ ਅਸੱਤ ਨੂੰ ਛੁਡਾਵੇ ਓਹ ਭੀ ਗੁਰੂ ਕਹਾਂਦਾ ਹੈ॥

੩੪–"ਪ੍ਰੋਹਿਤ" ਜੋ ਯਜਮਾਨ ਦਾ ਹਿਤਕਾਰੀ ਸੱਤ ਦਾ ਉਪਦੇਸ਼ ਕਰਨ ਵਾਲਾ ਹੋਵੇ॥

੩੫–"ਉਪਾਧਿਆਇ" ਜੋ ਵੇਦਾਂ ਦਾ ਇੱਕ ਦੇਸ਼ ਵਾ ਅੰਗਾਂ ਨੂੰ ਪੜ੍ਹਾਂਦਾ ਹੋਵੇ॥

੩੬—"ਸ਼ਿਸ਼ਟਾਚਾਰ" ਜੋ ਧਰਮਾਚਰਣ ਪੂਰਵਕ ਬ੍ਰਹਮਚਰਯ ਥੀਂ ਵਿਦਿਆ ਗ੍ਰਹਣ ਕਰ ਪ੍ਰਤਯਛ ਆਦੀ ਪ੍ਰਮਾਣਾਂ ਦੁਆਰਾ ਸੱਤ ਅਸੱਤ ਦਾ ਨਿਰਣਾ ਕਰਕੇ ਸੱਤ ਦਾ ਗ੍ਰਹਣ ਅਸੱਤ ਦਾ ਪਰੀਤਿਆਗ ਕਰਨਾ ਹੈ ਏਹੋ ਸ਼ਿਸ਼ਟਾਚਾਰ, ਅਰ ਜੋ ਏਸ ਨੂੰ ਕਰਦਾ ਹੈ ਓਹ ਸ਼ਿਸ਼ਟ ਕਹਾਂਦਾ ਹਾਂ ॥

੩੭—ਪ੍ਰਤਯਛ ਆਦੀ "ਅੱਠਾਂ ਪ੍ਰਮਾਣਾਂ" ਨੂੰ ਭੀ ਮੰਨ ਨਾ ਹਾਂ ॥

੩੮—"ਆਪਤ" ਜੋ ਯਥਾਰਥਵਕਤਾ ਧਰਮਾਤਮਾ ਸਭ ਦੇ ਸੁਖ ਦੇ ਵਾਸਤੇ ਪ੍ਰਯਤਨ ਕਰਦਾ ਹੈ ਉੱਸੇ ਨੂੰ "ਆਪਤ" ਕਹਨਾ ਹਾਂ ॥

੩੯—"ਪਰੀਖਛਾ" ਪੰਜ ਪ੍ਰਕਾਰ ਦੀ ਹੈ, ਏਸ ਵਿੱਚੋਂ ੧ ਪ੍ਰਥਮ ਜੋ ਈਸ਼੍ਵਰ ਉਸਦੇ ਗੁਣ, ਕਰਮ, ਅਰ ਸ੍ਵਭਾਵ ਅਰ ਵੇਦ ਵਿਦਿਆ, ੨ ਦੂਜੀ ਪ੍ਰਤਯਛ ਆਦੀ ਅੱਠ ਪ੍ਰਮਾਣ ੩ ਤੀਜੀ ਸ੍ਰਿਸ਼ਟੀਕ੍ਰਮ ੪ ਚੌਥੀ ਆਪਤਾਂ ਦਾ ਵਿਹਾਰ। ਅਰ ੫ ਪੰਜਵੀਂ ਅਪਨੇ ਆਤਮਾ ਦੀ ਪਵਿਤ੍ਰਤਾ, ਵਿਦਿਆ ਇਨ੍ਹਾਂ ਪੰਜਾਂ ਪਰੀਖਛਾ ਨਾਲ ਸੱਤ ਅਸੱਤ ਦਾ ਨਿਰਣਾ ਕਰਕੇ ਸੱਤ ਦਾ ਗ੍ਰਹਣ ਅਸੱਤ ਦਾ ਪਰੀਤਿਆਗ ਕਰਨਾ ਚਾਹੀਏ ॥

੪੦—"ਪਰੋਪਕਾਰ" ਜਿਸ ਥੀਂ ਸਭ ਮਨੁਸ਼ਾਂ ਦੇ ਦੁਰਾਚਾਰ ਦੁਖ ਹਟਨ ਸ਼੍ਰੇਸ਼ਠਾਚਾਰ ਅਰ ਸੁਖ ਵਧੇ ਉਸਦੇ ਕਰਨ ਨੂੰ ਪਰੋਪਕਾਰ ਕਰਨਾ ਹਾਂ ॥

੪੧—"ਸ੍ਵਤੰਤ੍ਰ" "ਪਰਤੰਤ੍ਰ" ਜੀਵ ਅਪਨੇ ਕੰਮਾਂ ਵਿਚ ਸ੍ਵਤੰਤ੍ਰ ਅਰ ਕਰਮ ਫਲ ਭੋਗਨ ਵਿਚ ਈਸ਼੍ਵਰ ਦੀ ਵਿਵਸਥਾ ਥੀਂ ਪਰਤੰਤ੍ਰ ਊਕਨ ਹੀ ਈਸ਼੍ਵਰ ਅਪਨੇ ਸਤ੍ਯਾਚਾਰ ਆਦੀ ਕੰਮ ਕਰਨ ਵਿਚ ਸ੍ਵਤੰਤ੍ਰ ਹੈ ॥

੪੨—"ਸ੍ਵਰਗ" ਨਾਮ ਸੁਖ ਵਿਸ਼ੇਸ਼ ਭੋਗ ਅਰ ਉਸਦੀ ਸਾਮਗ੍ਰੀ ਦੀ ਪ੍ਰਾਪਤੀ ਦਾ ਹੈ ॥

੪੩—"ਨਰਕ" ਜੋ ਦੁੱਖ ਵਿਸ਼ੇਸ਼ ਭੋਗ ਅਰ ਉਸਦੀ ਸਾਮਗ੍ਰੀ ਨੂੰ ਪ੍ਰਾਪਤੀ ਹੋਨਾ ਹੈ ॥

੪੪—"ਜਨਮ" ਜੋ ਸ਼ਰੀਰ ਧਾਰਣ ਕਰਕੇ ਪ੍ਰਗਟ ਹੋਨਾ, ਸੋ ਪੂਰਵਪਰ ਅਰ ਮੱਧ ਭੇਦ ਥੀਂ ਤਿੰਨ ਪ੍ਰਕਾਰ ਦਾ ਮੰਨਨਾ ਹਾਂ ॥

੪੫—ਸ਼ਰੀਰ ਦੇ ਸੰਯੋਗ ਦਾ ਨਾਮ ਜਨਮ ਅਰ ਵਿਯੋਗਮਾਤ੍ਰ ਨੂੰ ਮ੍ਰਿਤ੍ਯੁ (ਮੌਤ) ਕਹਿੰਦੇ ਹਨ ॥

੪੬—"ਵਿਵਾਹ" ਜੋ ਨਿਯਮ ਪੂਰਵਕ ਪ੍ਰਸਿੱਧੀ ਨਾਲ ਅਪਨੀ ਇੱਛਿਆ ਕਰਕੇ ਹੱਥਲੇਵਾ ਕਰਨਾ ਓਹ ਵਿਆਹ ਕਹਾਂਦਾ ਹੈ ॥

੪੭—"ਨਿਯੋਗ" ਵਿਆਹ ਦੇ ਪਿੱਛੋਂ ਪਤੀ ਦੇ ਮਰਜਾਨ ਆਦੀ ਵਿਯੋਗ ਵਿਚ ਅਥਵਾ ਨਾਮਰਦੀ ਆਦੀ ਸਥਿਰ ਰੋਗਾਂ ਵਿੱਚ ਇਸਤ੍ਰੀ ਵਾ ਆਪਤ ਕਾਲ ਵਿੱਚ ਪੁਰੁਸ਼ ਅਪਨੇ ਵਰਣ ਵਾ ਅਪਨੇ ਤੋਂ ਉੱਤਮ ਵਰਣ ਵਾਲੀ ਇਸਤ੍ਰੀ ਯਾਂ ਪੁਰੁਸ਼ ਦੇ ਨਾਲ ਸੰਤਾਨ ਉਤਪੱਤੀ ਕਰਨਾ ॥

੪੮—"ਸਤੁਤੀ" ਗੁਣ ਕੀਰਤਨ, ਸ੍ਰਵਣ ਅਰ ਗਿਆਨ ਹੋਣਾ ਏਸਦਾ ਫਲ ਪ੍ਰੀਤੀ ਆਦੀ ਹੁੰਦੇ ਹਨ ॥

੪੯—"ਪ੍ਰਾਰਥਨਾ" ਅਪਨੇ ਸਾਮਰਥ ਦੇ ਉਪਰਾਂਤ ਈਸ਼੍ਵਰ ਦੇ ਸੰਬੰਧ ਨਾਲ ਜੋ ਵਿਗਿਆਨ ਆਦੀ ਪ੍ਰਾਪਤ ਹੁੰਦੇ ਹਨ ਉਨ੍ਹਾਂ ਦੇ ਲਈ ਈਸ਼੍ਵਰ ਥੀਂ ਯਾਚਨਾ ਕਰਨਾ ਅਰ ਏਸ ਦਾ ਫਲ ਨਿਰ ਅਭਿਮਾਨ ਆਦੀ ਹੁੰਦਾ ਹੈ ॥

੫੦—"ਉਪਾਸਨਾ" ਜੀਕਨ ਈਸ਼੍ਵਰ ਦੇ ਗੁਣ, ਕਰਮ, ਸੁਭਾਵ ਪਵਿਤ੍ਰ ਹਨ ਉਕਨ ਅਪਨੇ ਕਰਨਾ, ਈਸ਼੍ਵਰ ਨੂੰ ਸਰਵਵਿਆਪਕ, ਅਪਨੇ ਨੂੰ ਵਿਆਪਯ ਜਾਨਕੇ ਈਸ਼੍ਵਰ ਦੇ ਕੋਲ ਅਸੀਂ ਅਰ ਸਾਡੇ ਕੋਲ ਈਸ਼੍ਵਰ ਹੈ ਅਜੇਹਾ ਨਿਸ਼ਚਾ ਯੋਗਾਭਿਆਸ ਨਾਲ ਸਾਖਛਾਤ ਕਰਨਾ ਉਪਾਸਨਾ ਕਹਾਂਦੀ ਹੈ। ਏਸਦਾ ਫਲ ਗਿਆਨ ਦੀ ਉੱਨਤੀ ਆਦੀ ਹੈ ॥

੫੧—"ਸਗੁਣ, ਨਿਰਗੁਣ, ਸਤੁਤੀ, ਪ੍ਰਾਰਥਨਾ, ਉਪਾਸਨ" ਜੋ ਜੋ ਗੁਣ ਪਰਮੇਸ਼੍ਵਰ ਵਿਚ ਹਨ ਉਨ੍ਹਾਂ ਥੀਂ ਯੁਕਤ, ਅਰ ਜੋ ਜੋ ਗੁਣ ਨਹੀਂ ਹਨ ਉਨ੍ਹਾਂ ਥੀਂ ਪ੍ਰਿਥਕ ਮੰਨਕੇ ਪ੍ਰਸ਼ੰਸਾ ਕਰਨਾ ਸਗੁਣ ਨਿਰਗੁਣ ਸਤੁਤੀ, ਸ਼ੁਭ ਗੁਣਾਂ ਦੇ ਗ੍ਰਹਣ ਦੀ ਈਸ਼੍ਵਰ ਥੀਂ ਇਛਿਆ ਅਰ ਦੋਸ਼ ਛੱਡਨ ਦੇ ਵਾਸਤੇ ਪਰਮਾਤਮਾ ਦੀ ਸਹਾਇਤਾ ਚਾਹੁਨਾ ਸਗੁਣ ਨਿਰਗੁਣ ਪ੍ਰਾਰਥਨਾ, ਅਰ ਸਬ ਗੁਣਾਂ ਦੇ ਸਹਿਤ ਸਬ ਦੋਸ਼ਾਂ ਤੋਂ ਰਹਿਤ ਪਰਮੇਸ਼੍ਵਰ ਨੂੰ ਮੰਨਕੇ ਅਪਨੇ ਆਤਮਾਨੂੰ ਉਸਦੇ ਅਰ ਉਸਦੀ ਆਗਿਆ ਦੇ ਅਰਪਣ ਕਰ ਦੇਨਾ ਸਗੁਣ ਨਿਰਗੁਣ ਉਪਾਸਨਾ ਕਹਾਂਦੀ ਹੈ ॥

ਏਹ ਸੰਖੇਛਪ ਨਾਲ ਅਪਨੇ ਸਿੱਧਾਂਤ ਦਿਖਾ ਦਿੱਤੇ ਹਨ ਇਨ੍ਹਾਂ ਦੀ ਵਿਸ਼ੇਸ਼ ਵਿਆਖਿਆ ਇੱਸੇ "ਸਤਯਾਰਥ ਪ੍ਰਕਾਸ਼" ਦੇ ਪ੍ਰਕਰਣ ਪ੍ਰਕਰਣ ਵਿਚ ਹੈ, ਤਥਾ ਰਿਗਵੇਦਾਦੀ ਭਾਸ਼ਯਭੂਮਿਕਾ ਆਦੀ ਗ੍ਰੰਥਾਂ ਵਿਚ ਭੀ ਲਿਖੀ ਹੈ ਅਰਥਾਤ ਜੋ ਜੋ ਬਾਤ ਸਬ ਦੇ ਵਾਸਤੇ ਮੰਨਨ ਯੋਗ ਹੈ ਉਸਨੂੰ ਮੰਨਦਾ ਅਰਥਾਤ ਜੀਕਨ ਸੱਚ ਬੋਲਨਾ ਸਬ ਦੇ ਸਾਮਨੇ ਅੱਛਾ ਅਰ ਮਿਥਿਆ ਬੋਲਨਾ ਬੁਰਾ ਹੈ, ਅਜੇਹੇ ਸਿੱਧਾਤਾਂ ਨੂੰ ਮੰਨਨਾ ਹਾਂ, ਅਰ ਜੋ ਮਤ ਮਤਾਂਤਰਾਂ ਦੇ ਇਕ ਦੂਜੇ ਦੇ ਵਿਰੁੱਧ ਝਗੜੇ ਹਨ ਉਨ੍ਹਾਂ ਨੂੰ ਮੈਂ ਪਸੰਦ ਨਹੀਂ ਕਰਦਾ, ਕਿਉਂਕਿ ਇਨ੍ਹਾਂ ਹੀ ਮਤਾਂ ਵਾਲਿਆਂ ਨੇ ਅਪਨੇ ਮਤਾਂ ਦਾ ਪ੍ਰਚਾਰ ਕਰਕੇ ਮਨੁਸ਼ਾਂ ਨੂੰ ਫਸਾਕੇ ਇਕ ਦੂਜੇ ਦੇ ਵੈਰੀ ਬਨਾ ਦਿੱਤੇ ਹਨ, ਇਸ ਬਾਤ ਨੂੰ ਹਟਾਕੇ ਸਾਰੇ ਸੱਚ ਦਾ ਪ੍ਰਚਾਰ ਕਰ ਸਬ ਨੂੰ ਇਕ ਮਤ ਵਿੱਚ ਕਰਾਕੇ ਦ੍ਵੇਸ਼ ਛੁਡਾਕੇ ਇਕ ਦੂਜੇ ਨਾਲ ਦ੍ਰਿੜ੍ਹ ਪ੍ਰੀਤੀ ਯੁਕਤ ਕਰਾਕੇ ਸਬ ਥੀਂ ਸਬਨੂੰ ਸੁਖ ਲਾਭ ਪੁਚਾਨ ਦੇ ਲਈ ਮੇਰਾ ਪ੍ਰਯਤਨ ਅਰ ਅਭਿਪ੍ਰਾਯ ਹੈ, ਸਰਵਸ਼ਕਤੀਮਾਨ ਪਰਮਾਤਮਾ ਦੀ ਕ੍ਰਿਪਾ, ਸਹਾਇਤਾ ਅਰ ਆਪਤ ਜਨਾਂ ਦੀ ਸਹਾਨੁਭੂਤੀ ਨਾਲ ਇਹ ਸਿੱਧਾਂਤ ਸਬ ਥਾਂ ਪ੍ਰਿਥਿਵੀ ਵਿੱਚ ਛੇਤੀ ਪ੍ਰਵ੍ਰਿਤ ਹੋ ਜਾਵੇ, ਜਿਸ ਥੀਂ ਸਬ ਲੋਕ ਸਹਜ ਨਾਲ ਧਰਮ, ਅਰਥ,

ਕਾਮ, ਮੋਖਛ ਦੀ ਸਿੱਧੀ ਕਰਕੇ ਸਦਾ ਉੱਨਤ ਅਰ ਆਨੰਦਿਤ ਹੁੰਦੇ ਰਹਨ ਇਹੋ ਮੇਰਾ ਮੁੱਖ ਪ੍ਰਯੋਜਨ ਹੈ॥ ਅਲਮਿਤਿਵਿਸਤਰੇਣ ਬੁੱਧਿਮਦਵਰਯੇਸ਼ੁ॥

ਓਮ ਸ਼ੰਨੋਮਿਤ੍ਰਃ ਸ਼ੰ ਵਰੁਣਃ। ਸ਼ੰਨੋ ਭਵਤ੍ਵਰਯਮਾ। ਸ਼ੰਨ ਇੰਦ੍ਰੋ ਵ੍ਰਿਹਸਪਤਿਃ। ਸ਼ੰਨੋ ਵਿਸ਼ਣੁਰੁਰੁਕ੍ਰਮਃ। ਨਮੋ ਬ੍ਰਹਮਣੇ ਨਮਸਤੇ ਵਾਯੋ। ਤ੍ਵਮੇਵ ਪ੍ਰਤਯਖਛੰ ਬ੍ਰਹਮਾਸਿ। ਤ੍ਵਾਮੇਵ ਪ੍ਰਤਯਖਛੰ ਬ੍ਰਹਮਵਾਦਿਸ਼ਮ। ਰਿਤਮਵਾਦਿਸ਼ਮ। ਸਤਯਮਵਾਦਿਸ਼ਮ। ਤਨਮਾਮਾਵੀਤ। ਤਦਵਕਤਾਰਮਾਵੀਤ। ਆਵੀਨਮਾਮ। ਆਵੀਦਵਕਤਾਰਮ॥

ਓਮ ਸ਼ਾਂਤਿਃ ਸ਼ਾਂਤਿਃ ਸ਼ਾਂਤਿਃ॥

---

ਇਤਿ ਸ਼੍ਰੀਮਤਪਰਮਹੰਸਪਰਿਬ੍ਰਾਜਕਾਚਾਰਯਾਣਾਂ ਪਰਮਵਿਦੁਸ਼ਾਂ ਸ਼੍ਰੀ ਵਿਰਜਾਨੰਦ ਸਰਸ੍ਵਤੀ ਸ੍ਵਾਮਿਨਾ ਸ਼ਿਸ਼ਯੇਣ ਸ਼੍ਰੀਮੱਦਦਯਾਨੰਦ ਸਰਸ੍ਵਤੀ ਸ੍ਵਾਮਿਨਾ ਵਿਰਚਿਤਃ ਸੁਮੰਤਵਯ ਸਿੱਧਾਂਤ ਸਮਨ੍ਵਿਤਃ ਸੁਪ੍ਰਮਾਣਯੁਕਤਃ ਸੁਭਾਸ਼ਾਵਿਭੂਸ਼ਿਤਃ ਸਤਯਾਰਥਪ੍ਰਕਾਸ਼ੋਅਯੰ ਗ੍ਰੰਥਃ ਸੰਪੂਰਤਿਮਗਮਤ।

---

ਸ਼੍ਰੀਮਤ ਪਰਮਹੰਸ ਪਰਿਬ੍ਰਾਜਕਾਚਾਰਯ ਪਰਮਵਿਦਵਾਨ ਸ਼੍ਰੀ ਵਿਰਜਾਨੰਦ ਸਰਸ੍ਵਤੀ ਸ੍ਵਾਮੀ ਜੀ ਕੇ ਸ਼ਿਸ਼ਯ ਸ਼੍ਰੀਮੱਦਯਾਨੰਦ ਸਰਸ੍ਵਤੀਸ੍ਵਾਮੀ ਵਿਰਚਿਤ ਸ੍ਵਮੰਤਵਯਾਮੰਤਵਯ ਸਿੱਧਾਂਤ ਸਮੇਤ ਸੁਪ੍ਰਮਾਣ ਯੁਕਤ ਸੁਭਾਸ਼ਾਵਿਭੂਸ਼ਿਤ ਸਤਯਾਰਥ ਪ੍ਰਕਾਸ਼ ਗ੍ਰੰਥ ਸਮਾਪਤ ਹੋਇਆ॥



—o—

# ਆਰਯਸਮਾਜ ਦੇ ਨਿਯਮ ।

———:o:———

੧–ਸਭ ਸਤ ਵਿਦਿਆ ਅਰ ਵਿਦਿਆ ਥੀਂ ਜੋ ਪਦਾਰਥ ਜਾਨੇ ਜਾਂਦੇ ਹਨ ਉਨ੍ਹਾਂ ਸਭਨਾਂ ਦਾ ਆਦੀ ਮੂਲ ਪਰਮੇਸ੍ਵਰ ਹੈ ।

੨–ਪਰਮੇਸ੍ਵਰ ਸੱਚਿਦਾਨੰਦਸਰੂਪ, ਨਿਰਾਕਾਰ, ਸਰਵਸ਼ਕਤੀਮਾਨ, ਨਿਆਯਕਾਰੀ, ਦਇਆਲੂ, ਅਜਨਮਾ, ਅਨੰਤ, ਨਿਰਵਿਕਾਰ, ਅਨਾਦੀ, ਅਨੂਪਮ, ਸਰਵਾਧਾਰ, ਸਰਵੇਸ੍ਵਰ, ਸਰਵਵਿਆਪਕ, ਸਰਵ ਅੰਤ੍ਰਯਾਮੀ, ਅਜਰ, ਅਮਰ, ਅਭੈ, ਨਿੱਤ, ਪਵਿਤ੍ਰ, ਅਰ ਸ੍ਰਿਸ਼ਟੀ ਦਾ ਕਰਤਾ ਹੈ ਉਸੇ ਦੀ ਉਪਾਸਨਾ ਕਰਨੀ ਯੋਗ ਹੈ ॥

੩–ਵੇਦ ਸਤ ਵਿਦਿਆ ਦਾ ਪੁਸਤਕ ਹੈ, ਵੇਦ ਦਾ ਪੜ੍ਹਨਾ, ਪੜ੍ਹਾਨਾ ਅਰ ਸੁਨਨਾ ਸੁਨਾਨਾ, ਸਭ ਆਰਯਾਂ ਦਾ ਪਰਮ ਧਰਮ ਹੈ ॥

੪–ਸੱਚ ਦੇ ਗ੍ਰਹਣ ਕਰਨੇ ਅਰ ਝੂਠ ਦੇ ਤਿਆਗਨ ਵਿਚ ਸਦਾ ਤਿਆਰ ਰਹਨਾ ਚਾਹੀਏ ॥

੫–ਸਭ ਕੰਮ ਧਰਮ ਦੇ ਅਨੁਸਾਰ ਅਰਥਾਤ ਸੱਚ ਅਰ ਝੂਠ ਨੂੰ ਵਿਚਾਰ ਕਰਕੇ ਕਰਨੇ ਚਾਹੀਦੇ ਹਨ ॥

੬–ਸੰਸਾਰ ਦਾ ਉਪਕਾਰ ਕਰਨਾ ਏਸ ਸਮਾਜ ਦਾ ਮੁੱਖ ਉੱਦੇਸ਼ ਹੈ ਅਰਥਾਤ ਸ਼ਰੀਰ, ਆਤਮਾ ਅਤੇ ਸਮਾਜ ਸੰਬੰਧੀ ਉੱਨਤੀ ਕਰਨਾ ॥

੭–ਸਭ ਨਾਲ ਪ੍ਰੇਮ ਪੂਰਵਕ ਧਰਮ ਦੇ ਅਨੁਸਾਰ ਯਥਾਯੋਗ ਵਰਤਨਾ ਚਾਹੀਏ ।

੮–ਅਵਿਦਿਆ ਦਾ ਨਾਸ਼ ਅਰ ਵਿਦਿਆ ਦੀ ਬ੍ਰਿੱਧੀ ਕਰਨੀ ਚਾਹੀਏ ॥

੯–ਪ੍ਰਤ੍ਯੇਕ ਮਨੁੱਸ਼ ਨੂੰ ਅਪਨੀ ਹੀ ਉੱਨਤੀ ਵਿਚ ਸੰਤੋਸ਼ੀ ਨਾ ਰਹਨਾ ਚਾਹੀਏ ਕਿੰਤੂ ਸਭ ਦੀ ਉੱਨਤੀ ਵਿਚ ਅਪਨੀ ਉੱਨਤੀ ਸਮਝਨੀ ਚਾਹੀਏ ॥

੧੦–ਸਭ ਮਨੁੱਸ਼ਾਂ ਨੂੰ ਸਰਵਥਾ ਵਿਰੋਧ ਛੱਡਕੇ ਸਮਾਜ ਸੰਬੰਧੀ ਸਰਵਹਿਤਕਾਰੀ ਨਿਯਮ ਪਾਲਨ ਵਿਚ ਪਰਤੰਤ੍ਰ ਰਹਿਨਾ ਚਾਹੀਏ । ਅਰ ਨਿਜ ਸੰਬੰਧੀ ਨਿਯਮ ਪਾਲਨ ਵਿਚ ਸਭ ਸੁਤੰਤ੍ਰ ਰਹਿਨ ॥

—:—:—

(ਸੂਚਨਾ) ਪੁਰਸ਼ ਇਸਤ੍ਰੀ ਸਭਨਾਂ ਦੇ ਵਾਸਤੇ ਇਹ ਨਿਯਮ ਇੱਕੋ ਜਿਹੇ ਹਨ ॥

# ਵਿਗਿਆਪਨ।

## ਪੁਸਤਕਾਲਯ ਆਰਯਸਮਾਜ ਲਾਹੌਰ (ਵੱਛੋਵਾਲੀ)

ਸਭ ਸੱਜਨ ਪੁਰੁਸ਼ਾਂ ਦੀ ਸੇਵਾ ਵਿੱਚ ਪ੍ਰਾਰਥਨਾ ਹੈ ਕਿ ਇਸ ਪੁਸਤਕਾ-
ਲਯ ਵਿਚ ਆਰਯਸਮਾਜ (ਵੈਦਿਕਧਰਮ) ਸੰਬੰਧੀ ਪੁਸਤਕਾਂ ਹਰ ਇੱਕਜ਼ਬਾਨ
ਵਿੱਚ ਅੰਗ੍ਰੇਜ਼ੀ, ਸ਼ਾਸਤ੍ਰੀ, ਉਰਦੂ, ਗੁਰੁਮੁਖੀ ਆਦਿ ਮਿਲਦੀਆਂ ਹਨ । ਚੂੰਕਿ
ਏਹ ਪੁਸਤਕਾਲਯ ਸਮਾਜ ਦੀ ਮਲਕੀਯਤ ਦਾ ਹੈ ਇਸ ਵਾਸਤ ਪੁਸਤਕਾਂ
ਉੱਤੇ ਬਹੁਤ ਥੋੜਾ ਨਫਾ ਲੀਤਾ ਜਾਂਦਾ ਹੈ ਅਰ ਉਸ ਵਿਚ ਜੋ ਕੁਝ ਬਚਤ
ਰਹਿੰਦੀਹੈ, ਓਹ ਭੀ ਸਮਾਜ ਦੇ ਕੰਮਾਂ ਵਿੱਚ ਖਰਚ ਕੀਤੀ ਜਾਂਦੀਹੈ, ਇਸ ਲਈ
ਆਸ਼ਾਹੈ ਕਿ ਸਬਸੱਜਨ ਇਸ ਪੁਸਤਕਾਲਯ ਤੋਂ ਹੀ ਸਬਤਰਾਂ ਦੀਆਂ ਪੁਸਤਕਾਂ
ਮੰਗਵਾਇਆ ਕਰਨਗੇ। ਇਸਤੋਂ ਦੋ ਲਾਭਹਨ, ਇੱਕਤਾਂ ਪੁਸਤਕਾਂ ਸਸਤੇ ਮੁੱਲ
ਮਿਲਨਗੀਆਂ, ਦੂਜੇ ਨਫੇ ਦਾ ਰੁਪਯਾ ਧਰਮ ਦੇ ਕੰਮਾਂ ਉੱਪਰ ਲੱਗੇਗਾ॥ ਹੇਠ
ਲਿਖੀਆਂ ਗੁਰਮੁਖੀ ਪੋਥੀਆਂ ਇਸ ਪੁਸਤਕਾਲਯ ਤੋਂ ਮਿਲ ਸਕਦੀਆਂ ਹਨ।

**ਖਾਲਸਾ ਮਤ ਪ੍ਰਕਾਸ਼**—ਇਸ ਪੁਸਤਕ ਵਿਚ ਇਸ ਬਾਤਦਾ ਨਿਰਣਯ ਕੀਤਾ ਹੈ ਕਿ ਗ੍ਰੰਥ ਸਾਹਿਬ ਈਸ਼ੂਰ ਦੀ ਬਾਣੀ ਨਹੀਂ ਬਲਕਿ ਗ੍ਰੰਥ ਸਾਹਿਬ ਦੇ ਅਰ ਸਿੱਖਾਂ ਦੇ ਕਥਨ ਨਾਲ ਵੇਦਾਂ ਨੂੰ ਈਸ਼ੂਰ ਦੀ ਬਾਣੀ ਸਿੱਧ ਕੀਤਾ ਹੈ।

ਮੁੱਲ ਇੱਕਕਾਪੀ ≡)

ਖਾਲਸਾਮਤਪ੍ਰਕਾਸ਼ ਉਰਦੂ ਵਿਚ =)॥

**ਪੰਜਾਬੀ ਸੂਰਮਾ**—ਇਹ ਗੁਰ-ਮੁਖੀ ਦਾ ਮਾਹਵਾਰੀ ਰਸਾਲਾ ਪੰਡਿਤ ਧਰਮਦੇਵ ਕਵਿਭੂਸ਼ਨਵੇਦਰਤਨਲਾਹੌਰ ਕੱਢਦੇਰਹੇਹਨ, ਇਸਵਿਚਧਰਮਦੇਉੱਤਮ ਉਪਦੇਸ਼ ਅਰ ਸਿੱਖਾਂ ਦੇ ਮਤ ਦਾ ਚੰਗੀ ਤਰਾਂ ਵਿਚਾਰ ਕੀਤਾਹੈ, ਹੁਨ ਏਹ ਬੰਦ ਹੋਚੁਕਾ ਹੈ। ਪੁਰਾਨੀਆਂ ਕਾਪੀਆਂਪੜ੍ਹਨ ਯੋਗਹਨ, ਮੁੱਲ ੯ ਪਰਚਿਆਂਦਾ ।।।)

**ਪਰਮੇਸ਼ੂਰ ਦਾ ਨਾਉਂ**—ਇਹ ਪੋਥੀ ਨਿੱਤ ਪਾਠ ਕਰਨਦੇ ਯੋਗ ਹੈ )।

**ਗਾਇਤ੍ਰੀ ਮੰਤ੍ਰ**—ਅਰ ਬਾਰਾਮਾਹ

ਸਤਧਰਮ ਵਿਚਾਰ—ਏਹ ਪੰਜਾਬੀਨਜ਼ਮ ਵਿਚ ਗਾਇਤ੍ਰੀ ਮੰਤ੍ਰ ਦੀ ਵਯਾਖਯਾਹੈ )।

ਸਤ ਧਰਮ ਸ਼ਿਖਛਾ—ਪੰਜਾਬੀ ਬੈਂਤ )।

ਸੱਚ ਦਾ ਵਿਚਾਰ—ਪੰਜਾਬੀਬੈਂਤ )।

ਇਸਤ੍ਰੀ ਸੁਧਾਰ—ਪਹਿਲਾਭਾਗ )॥

ਇਸਤ੍ਰੀ ਸੁਧਾਰ—ਦੂਜਾਭਾਗ )॥

ਇਸਤ੍ਰੀ ਸੁਧਾਰ—ਤੀਜਾਭਾਗ )।

ਉੱਤਮ ਕਿੱਸਾ—ਨਜ਼ਮਪੰਜਾਬੀ )

ਆਰਯਗਾਯਨ—ਭਜਨ ਪੁਸਤਕ ॥—

ਸੰਗੀਤ ਪੁਸ਼ਪਾਵਲੀ ਵੱਡੀ ॥

ਸੰਗੀਤ ਪੁਸ਼ਪਾਵਲੀ ਛੋਟੀ ।

ਸੰਧਿਆ ਅਰਥ ਵਿਧਿ ਸਹਿਤ )

ਸੁੰਦਰ ਭਜਨ

ਮਿਲਨ ਦਾ ਪਤਾ—

**ਬੋਸਾਰਾਮ ਪੁਸਤਕਾਧਯਖਛ ਆਰਯਸਮਾਜ**
**ਲਾਹੌਰ (ਵੱਛੋਵਾਲੀ)**